੧ੴ ਸਤਿਗੁਰਪ੍ਰਸਾਦਿ ॥

# ਕਬਿੱਤ ਸਵੱਯੇ ਭਾਈ ਗੁਰਦਾਸ ਜੀ

## ਸਟੀਕ

### (ਤੁਕ-ਤਤਕਰੇ ਸਹਿਤ)

ਭਾਈ ਸੇਵਾ ਸਿੰਘ



ਸਿੰਘ ਬ੍ਰਦਰਜ਼
ਅੰਮ੍ਰਿਤਸਰ

KABITT SAWAIYE BHAI GURDAS JI STEEK

*(An annotation of a Classic on Sikh Theology by Bhai Gurdas)*

*annotated by*

BHAI SEWA SINGH

© ਪ੍ਰਕਾਸ਼ਕ

ISBN 81-7205-171-9

ਪਹਿਲੀ ਵਾਰ ਜੁਲਾਈ 1996
ਦੂਜੀ ਵਾਰ ਮਈ 1998
ਤੀਜੀ ਵਾਰ ਮਈ 2001
ਚੌਥੀ ਵਾਰ ਅਗਸਤ 2003
ਪੰਜਵੀਂ ਵਾਰ ਜੁਲਾਈ 2006
ਛੇਵੀਂ ਵਾਰ ਜੁਲਾਈ 2009
ਸੱਤਵੀਂ ਵਾਰ ਦਸੰਬਰ 2011

**ਮੁੱਲ : 300-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail* : singhbro@vsnl.com
*Website* : www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਭੂਮਿਕਾ

ਭਾ: ਸਾ: ਭਾਈ ਗੁਰਦਾਸ ਜੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬੀੜ ਦੇ ਲਿਖਾਰੀ ਥਾਪੇ ਜਾਣ ਦਾ ਮਾਣ ਪ੍ਰਾਪਤ ਹੈ। ਸਤਿਗੁਰਾਂ ਦੀ ਹਾਜ਼ਰੀ-ਹਜ਼ੂਰੀ ਵਿਚ ਗੁਰਬਾਣੀ ਦੀ ਉਲੇਖਣੀ ਕਰਦਿਆਂ ਗੁਰਬਾਣੀ ਦੀ ਪਾਰਸ-ਕਲਾ ਹੱਥਾਂ ਅਤੇ ਨੇਤਰਾਂ ਰਾਹੀਂ ਆਪ ਜੀ ਦੇ ਰਗੋ-ਰੇਸ਼ੇ ਵਿਚ ਪ੍ਰਵੇਸ਼ ਕਰ ਗਈ, ਜਿਸ ਦੇ ਸਿਰ ਸਦਕੇ ਆਪ ਜੀ ਨੇ ਆਪਣੀ ਦਾਰਸ਼ਨਿਕ ਰਚਨਾ ਦੁਆਰਾ ਗੁਰਬਾਣੀ ਦੀ ਵਿਆਖਿਆ ਸਰਲ ਭਾਸ਼ਾ ਵਿਚ ਕੀਤੀ। ਏਸੇ ਲਈ ਆਪ ਜੀ ਦੀ ਰਚਨਾ ਨੂੰ ਗੁਰਬਾਣੀ ਦੀ ਕੁੰਜੀ ਹੋਣ ਦਾ ਗੁਰੂ-ਵਰ ਪ੍ਰਾਪਤ ਹੈ। ਆਪ ਜੀ ਦੀ ਰਚਨਾ ਵਾਰਾਂ ਅਤੇ ਕਬਿੱਤ ਸਵੱਯਾਂ ਦੇ ਰੂਪ ਵਿਚ ਉਪਲਬਧ ਹੈ। ਭਾਈ ਸੇਵਾ ਸਿੰਘ ਜੀ ਵਲੋਂ ਗੁਰੂ ਦੀ ਬਖ਼ਸ਼ਸ਼ ਦੁਆਰਾ ਕਬਿੱਤ ਸਵੱਯਾਂ ਦਾ ਕੀਤਾ ਟੀਕਾ ਪਾਠਕਾਂ ਦੇ ਪੇਸ਼ ਹੈ।

ਭਾਈ ਸੇਵਾ ਸਿੰਘ ਜੀ ਦੀ ਸ਼ਖ਼ਸੀਅਤ ਤੋਂ ਸਮੁੱਚਾ ਸਿਖ ਜਗਤ ਭਲੀ ਪ੍ਰਕਾਰ ਜਾਣੂ ਹੈ। ਆਪ ਜੀ ਸਿਖ ਧਰਮ ਸੰਬੰਧੀ ਧਾਰਮਿਕ ਸਾਹਿਤ ਦੀ ਪ੍ਰਕਾਸ਼ਨਾ ਕਰਨ ਵਾਲੀ ਸਿਰਕੱਢ ਸੰਸਥਾ 'ਸਿੰਘ ਬ੍ਰਦਰਜ਼' ਦੇ ਸੰਚਾਲਕ ਹਨ। ਜੀਵਨ ਭਰ ਆਪ ਦਾ ਵਾਹ ਪ੍ਰਸਿੱਧ ਸਿਖ ਵਿਦਵਾਨਾਂ ਨਾਲ ਰਿਹਾ ਅਤੇ ਬਹੁਤੇ ਸਿਖ ਵਿਦਵਾਨਾਂ ਦੀਆਂ ਧਾਰਮਿਕ ਰਚਨਾਵਾਂ ਆਪ ਜੀ ਦੀ ਪੜਚੋਲਵੀਂ ਘੋਖ-ਪਰਖ ਮਗਰੋਂ, ਆਪ ਦੀ ਸਿੱਧੀ ਦੇਖ-ਰੇਖ ਵਿਚ ਪ੍ਰਕਾਸ਼ਤ ਹੁੰਦੀਆਂ ਰਹੀਆਂ ਹਨ। ਪ੍ਰੋਫ਼ੈਸਰ ਸਾਹਿਬ ਸਿੰਘ ਜੀ ਵਲੋਂ ਕੀਤੇ ਵਖ ਵਖ ਬਾਣੀਆਂ ਦੇ ਟੀਕੇ, ਗੁਰਮਤਿ ਲੇਖ ਅਤੇ ਗੁਰਬਾਣੀ ਵਿਆਕਰਣ ਪ੍ਰਕਾਸ਼ਤ ਕਰਨਾ ਆਪ ਦੇ ਹੀ ਹਿਸੇ ਆਇਆ।

ਸਕੂਲੀ ਪੜ੍ਹਾਈ ਕਰਨ ਮਗਰੋਂ ਆਪ ਨੂੰ ਪ੍ਰਿੰਸੀਪਲ ਸ. ਸ. ਅਮੋਲ ਜੀ ਦੇ ਗਿਆਨੀ ਕਾਲਜ ਵਿਚ ਗਿਆਨੀ ਦੇ ਵਿਦਿਆਰਥੀਆਂ ਦੇ ਪਰਚੇ ਮੁਲੰਕਣ ਕਰਨ ਦਾ ਅਉਸਰ ਮਿਲਿਆ, ਜਿਸ ਨਾਲ ਆਪ ਦੀ ਸਾਹਿਤਕ ਪਿਠ-ਭੂਮੀ ਤਿਆਰ ਹੋਈ। ਇਸੇ ਵਿਸ਼ਾਲ ਤਜਰਬੇ ਦੇ ਕਾਰਨ ਉੱਘੇ ਧਾਰਮਿਕ ਮਾਸਕ-ਪੱਤਰ *ਸੂਰਾ* ਦੇ ਸੰਪਾਦਨ ਦੀ ਸੇਵਾ ਆਪ ਨੇ ਬਹੁਤ ਪ੍ਰਬੀਨਤਾ ਸਹਿਤ ਦੋ ਦਹਾਕਿਆਂ ਤੋਂ ਵੀ ਵਧ ਨਿਭਾਈ। ਆਪ ਦੀ ਸੁਘੜ ਸੰਪਾਦਨ-ਕਲਾ ਦੇ ਫਲ-ਸਰੂਪ ਸੂਰਾ-ਪਰਵਾਰ ਦਾ ਘੇਰਾ ਦੂਣਾ-ਚੌਣਾ ਹੋ ਗਿਆ।

ਸਿਦਕੀ ਸਿਖ ਹੋਣ ਦੇ ਨਾਤੇ ਗੁਰਬਾਣੀ ਆਪ ਜੀ ਦਾ ਜੀਵਨ-ਅਧਾਰ ਰਿਹਾ ਹੈ। ਆਪ ਜੀ ਅਖੰਡ ਕੀਰਤਨੀ ਜਥੇ ਦੇ ਪੁਰਾਤਨ ਸਿੰਘਾਂ ਦੀ ਨਿਸ਼ਾਨੀ ਬਾਕੀ ਹਨ। ਜੀਵਨ ਭਰ ਆਪ ਜੀ ਗੁਰਮਤਿ ਸਮਾਗਮਾਂ ਵਿਚ ਗੁਰਬਾਣੀ-ਕੀਰਤਨ ਅਤੇ ਸ੍ਰੀ ਅਖੰਡ ਪਾਠਾਂ ਦਾ ਰਸ ਮਾਣਦੇ ਰਹੇ ਹਨ। ਜੀਵਨ ਭਰ ਗੁਰਬਾਣੀ ਨਾਲ ਹਿਤੋਂ ਚਿਤੋਂ ਜੁੜੇ ਰਹਿਣ ਸਦਕਾ ਆਪ ਜੀ ਦੇ ਜੀਵਨ ਦੇ ਹਰ ਪੱਖ ਉਤੇ ਗੁਰਬਾਣੀ-ਵਿਚਾਰਧਾਰਾ ਦੀ ਅਮਿਟ ਛਾਪ ਰੂਪਮਾਨ ਹੁੰਦੀ ਹੈ। ਆਪ ਜੀ ਦੀ ਲੇਖਣੀ ਗੁਰਮਤੀ ਲੇਖਣੀ ਹੈ।

ਸਤਿਗੁਰੂ ਪਾਤਸ਼ਾਹ ਜੀ ਨੇ ਮਿਹਰ ਕਰ ਕੇ ਇਸ ਗੁਰਸਿਖ ਤੋਂ ਜੀਵਨ ਦੇ ਨੌਂਵੇਂ ਦਹਾਕੇ ਵਿਚ ਗੁਰਮਤਿ ਦੇ ਲਾਸਾਨੀ ਵਿਆਖਿਆਕਾਰ ਭਾ: ਸਾਹਿਬ ਭਾਈ ਗੁਰਦਾਸ ਜੀ ਦੇ ਕਬਿੱਤ ਸਵੱਯਾਂ ਦਾ ਟੀਕਾ ਕਰਨ ਦੀ ਨਿਗਰ ਸੇਵਾ ਲਈ ਹੈ। ਇਹ ਬਿਖਮ ਕਾਰਜ ਸਤਿਗੁਰਾਂ ਨੇ ਆਪ ਉੱਦਮ, ਉਤਸ਼ਾਹ ਅਤੇ ਸ਼ਕਤੀ ਬਖ਼ਸ਼ ਕੇ ਨੇਪਰੇ ਚਾੜ੍ਹਿਆ ਹੈ।

ਕਬਿੱਤ ਸਵੱਯਾਂ ਦੇ ਕਈ ਵਿਦਵਾਨਾਂ ਵਲੋਂ ਕੀਤੇ ਟੀਕੇ ਉਪਲਬਧ ਹਨ, ਪਰ ਇਸ ਟੀਕੇ ਦੀ ਵਿਲੱਖਣ ਆਭਾ ਹੈ। ਕਬਿੱਤ ਸਵੱਯਾਂ ਦੀ ਮੂਲ-ਬਾਣੀ ਦੇ ਪ੍ਰਮਾਣੀਕ ਸਰੂਪ ਨਿਰਧਾਰਤ ਕਰਨ ਲਈ ਕਰੜੀ ਮਿਹਨਤ ਕੀਤੀ ਗਈ ਹੈ। ਇਹਨਾਂ ਵਿਚਲੇ ਕੁਝ ਸ਼ਬਦਾਂ ਦੇ ਪ੍ਰਚਲਤ ਸਰੂਪ ਜੋ ਸੰਬੰਧਤ ਕਬਿੱਤ ਦੇ ਪ੍ਰਸੰਗ ਨਾਲ ਮੇਲ ਨਹੀਂ ਖਾਂਦੇ, ਕਈ ਪੁਰਾਤਨ ਸੰਚਿਆਂ ਦਾ ਪਰਸਪਰ ਮੇਲਾਨ ਕਰ ਕੇ ਉਹਨਾਂ ਦੇ ਸ਼ੁਧ ਸਰੂਪ ਲੱਭੇ ਗਏ ਹਨ।

ਕਬਿੱਤ ਸਵੱਯਾਂ ਵਿਚ ਨਿਰੂਪਨ ਵਖ ਵਖ ਗੁਰਮਤਿ-ਸਿਧਾਂਤਾਂ ਦਾ ਟੀਕੇ ਦੇ ਮੁਖ-ਬੰਧ ਵਿਚ ਸੰਖੇਪ ਰੂਪ ਵਿਚ ਦਿਤਾ ਸਾਰ ਟੀਕੇ ਦੇ ਸੁਹਜ ਵਿਚ ਵਾਧਾ ਕਰਦਾ ਹੈ। ਅੰਤ ਵਿਚ ਬਹੁਤ ਮਿਹਨਤ ਨਾਲ ਤਿਆਰ ਕਰ ਕੇ ਤੁਕ-ਤਤਕਰਾ ਸ਼ਾਮਲ ਕੀਤਾ ਗਿਆ ਹੈ, ਜਿਸ ਨਾਲ ਇਸ ਪੁਸਤਕ ਦੀ ਉਪਯੋਗਤਾ ਬਹੁਤ ਵੱਧ ਗਈ ਹੈ।

ਕੁਝ ਕੁ ਕਬਿੱਤ ਅਜਿਹੇ ਸਨ ਜਿਨ੍ਹਾਂ ਦੇ ਅਰਥ ਕਰਨ ਲਗਿਆਂ ਕਈ ਕਈ ਦਿਨ ਲਗੇ। ਇਹਨਾਂ ਦੇ ਅਰਥਾਂ ਸੰਬੰਧੀ ਸਮੇਂ ਸਮੇਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਜਥੇ' ਨਾਲ ਵੀ ਵਿਚਾਰ-ਵਟਾਂਦਰਾ ਹੁੰਦਾ ਰਿਹਾ। ਇਸ ਤਰ੍ਹਾਂ ਇਹ ਟੀਕਾ ਇਕ ਤਰ੍ਹਾਂ ਨਾਲ ਗੁਰਬਾਣੀ-ਪ੍ਰੇਮੀਆਂ ਦੀ ਮਿਲਵੀਂ ਵਿਚਾਰ-ਧਾਰਾ ਤੋਂ ਵੀ ਮੁਸਤਫ਼ੀਦ ਹੈ।

ਕੋਈ ਵੀ ਟੀਕਾਕਾਰ ਮੂਲ ਬਾਣੀ ਦੇ ਅਰਥਾਂ ਦੀ ਸ਼ੁਧਤਾਈ ਦਾ ਦਾਅਵਾ ਨਹੀਂ ਕਰ ਸਕਦਾ ਅਤੇ ਨਾ ਹੀ ਇਹ ਦਾਅਵਾ ਕਰਨਾ ਬਣਦਾ ਹੈ। ਹਰੇਕ ਟੀਕਾਕਾਰ ਆਪੋ ਆਪਣੀ ਬੁਧੀ ਅਨੁਸਾਰ ਅਰਥਾਂ ਦੀ ਟੋਹ ਲਾਉਣ ਦਾ ਜਤਨ ਕਰਦਾ ਹੈ। ਹੱਥਲੇ ਟੀਕੇ ਵਿਚ ਟੀਕਾਕਾਰ ਨੇ ਮੂਲ-ਰਚਨਾ ਦੇ ਨੇੜੇ ਰਹਿ ਕੇ, ਸੰਬੰਧਤ ਪ੍ਰਸੰਗ ਅਨੁਸਾਰ ਗੁਰਬਾਣੀ ਦੀ ਲਿਖਣ-ਨਿਯਮਾਵਲੀ ਦੀ ਰੌਸ਼ਨੀ ਵਿਚ ਅਰਥ ਕਰਨ ਦਾ ਸਫਲ ਜਤਨ ਕੀਤਾ ਹੈ, ਜਿਸ ਤੋਂ ਸੁਹਿਰਦ ਪਾਠਕਾਂ ਨੂੰ ਲਾਭ ਪ੍ਰਾਪਤ ਹੋਣ ਦੀ ਅਵੱਸ਼ ਆਸ ਬਝਦੀ ਹੈ।

ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਹੈ ਕਿ ਆਪਣੇ ਸੇਵਕ ਗੁਰਸਿਖ ਦੀ ਘਾਲਣਾ ਥਾਇ ਪਾਣ ਅਤੇ ਜੀਵਨ ਦੇ ਅੰਤਲੇ ਪੜਾਅ ਉਤੇ ਜੋ ਕਲਮ ਆਪਣੇ ਸੇਵਕ ਨੂੰ ਫੜਾਈ ਹੈ ਇਸ ਦੁਆਰਾ ਭਾ: ਸਾ: ਭਾਈ ਗੁਰਦਾਸ ਜੀ ਦੀਆਂ ਵਾਰਾਂ ਦੇ ਸਟੀਕ ਦੀ ਸੇਵਾ ਵੀ ਲੈਣ ਦੀ ਬਖ਼ਸ਼ਸ਼ ਕਰਨ!

**ਜੋਗਿੰਦਰ ਸਿੰਘ ਤਲਵਾੜਾ**

ਅੰਮ੍ਰਿਤਸਰ
੯-੬-੧੯੯੬

# ਤਤਕਰਾ

# ਜਾਣ ਪਛਾਣ

ਭਾਈ ਸਾਹਿਬ ਭਾਈ ਗੁਰਦਾਸ ਜੀ ਦੇ ਪਿਤਾਮੇ ਬਾਸਰਕੀ ਗਿੱਲਾਂ (ਅੰਮ੍ਰਿਤਸਰ) ਦੇ ਰਹਿਣ ਵਾਲੇ ਸਨ। ਜਦੋਂ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ ਆਗਿਆ ਪਾ ਕੇ (ਗੁਰੂ) ਅਮਰਦਾਸ ਜੀ ਪਰਵਾਰਾਂ ਸਮੇਤ ਸ੍ਰੀ ਗੋਇੰਦਵਾਲ ਆ ਵਸੇ ਸਨ ਤਾਂ (ਗੁਰੂ) ਅਮਰਦਾਸ ਜੀ ਆਪਣੇ ਭਰਾਤਾ ਨੂੰ ਵੀ ਪਰਿਵਾਰ ਸਹਿਤ ਗੋਇੰਦਵਾਲ ਲੈ ਆਏ ਸਨ। ਭਾ: ਗੁਰਦਾਸ ਜੀ ਦਾ ਜਨਮ ਗੋਇੰਦਵਾਲ ਵਿਚ ਹੀ ਹੋਇਆ ਸੀ।

ਭਾਈ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਦੇ ਭਤੀਜੇ ਸਨ। ਛੋਟੀ ਉਮਰੇ ਸਿਰ ਤੋਂ ਪਿਤਾ ਜੀ ਦਾ ਸਾਇਆ ਉਠ ਜਾਣ ਕਰਕੇ ਆਪ ਦੀ ਪਾਲਣਾ-ਪੋਸਣਾ ਗੁਰੂ ਅਮਰਦਾਸ ਜੀ ਦੀ ਨਿਗਰਾਨੀ ਵਿਚ ਹੀ ਹੋਈ। ਆਪ ਜੀ ਦੇ ਗੋਇੰਦਵਾਲ ਵਸਦੇ ਨਿਵਾਸ ਸਮੇਂ ਗੁਰਸਿੱਖੀ ਦੇ ਅਤਿ ਉੱਤਮ ਤੇ ਪਵਿੱਤਰ ਨਾਮ ਰੰਗ-ਰਤੇ ਵਾਯੂ-ਮੰਡਲ ਦੀ ਸੁਗੰਧੀ ਪਸਰੀ ਹੋਈ ਸੀ। ਇਸ ਨਿਰਮਲ ਵਾਯੂ-ਮੰਡਲ ਵਿਚ ਭਾ: ਗੁਰਦਾਸ ਜੀ ਦਾ ਬਚਪਨ ਗੁਰਮਤਿ ਰੰਗਣ ਵਿਚ ਰੰਗਿਆ ਜਾਣ ਲੱਗਾ।

ਛੋਟੀ ਉਮਰ ਤੋਂ ਹੀ ਆਪ ਨੂੰ ਗੁਰਮੁਖੀ ਤੇ ਗੁਰਮਤਿ ਵਿਦਿਆ ਵਿਚ ਨਿਪੁੰਨ ਕਰਨ ਲਈ ਉਚੇਚੇ ਜਤਨ ਕੀਤੇ ਗਏ। ਚੇਤੰਨ ਬਾਲਕ ਦੀ ਉੱਜਲ ਬੁਧਿ ਗੁਰਮਤਿ-ਗੁਣਾਂ ਨੂੰ ਛੇਤੀ ਹੀ ਗ੍ਰਹਿਣ ਕਰਦੀ ਗਈ। ਬਚਪਨ ਤੋਂ ਹੀ ਆਪ ਗੁਰਮਤਿ ਦੇ ਉੱਚੇ ਸੁੱਚੇ ਸਿਧਾਂਤਾਂ ਤੋਂ ਜਾਣੂ ਹੁੰਦੇ ਗਏ ਅਤੇ ਜੀਵਨ ਦੈਵੀ ਗੁਣਾਂ ਵਿਚ ਢਲਦਾ ਗਿਆ।

ਗੁਰੂ ਅਮਰਦਾਸ ਜੀ ਦੇ ਗੁਰ-ਗੱਦੀ 'ਤੇ ਬਿਰਾਜਮਾਨ 'ੋਣ ਨਾਲ ਗੋਇੰਦਵਾਲ ਗੁਰਸਿੱਖੀ ਦਾ ਕੇਂਦਰ ਬਣ ਗਿਆ। ਵੇਦਾਂ, ਸ਼ਾਸਤ੍ਰਾਂ ਦੇ ਗਿਆਤਾ ਬੜੇ ਬੜੇ ਵਿਦਵਾਨ ਸਤਿਗੁਰੂ ਜੀ ਦੇ ਦਰਬਾਰ ਵਿਚ ਆ ਕੇ, ਉਨ੍ਹਾਂ ਦੇ ਅਨੂਪਮ ਰੱਬੀ ਗਿਆਨ ਤੋਂ ਪ੍ਰਭਾਵਤ ਹੋ ਕੇ ਆਪਣੇ ਫੋਕੇ ਗਿਆਨ ਧਿਆਨ ਭੁਲ ਗਏ ਅਤੇ ਸਤਿਗੁਰੂ ਜੀ ਦੀ ਚਰਨ-ਸ਼ਰਨ ਵਿਚ ਟਿਕ ਗਏ। ਇਨ੍ਹਾਂ ਵਿਦਵਾਨ ਪੰਡਤਾਂ ਨਾਲ ਵਿਚਾਰ-ਗੋਸ਼ਟੀਆਂ ਕਰਨ ਦੇ ਫਲ-ਸਰੂਪ ਭਾਈ ਗੁਰਦਾਸ ਜੀ ਦੇ ਸੰਸਕ੍ਰਿਤ ਵਿਦਿਆ ਬਾਰੇ ਗਿਆਨ ਵਿਚ ਕਾਫ਼ੀ ਵਾਧਾ ਹੋਇਆ। ਆਪ ਨੂੰ ਫ਼ਾਰਸੀ ਵਿਦਿਆ ਦੇਣ ਦੇ ਵੀ ਖ਼ਾਸ ਪ੍ਰਬੰਧ ਕੀਤੇ ਗਏ। ਉਦੋਂ ਮੁਗ਼ਲ ਹਕੂਮਤ ਸਮੇਂ 'ਫ਼ਾਰਸੀ' ਰਾਜ-ਭਾਸ਼ਾ ਸੀ। ਆਗਰਾ ਮੁਗ਼ਲਾਂ ਦੀ ਰਾਜਧਾਨੀ ਸੀ, ਜਿਥੇ ਆਪ ਨੂੰ ਗੁਰਸਿੱਖੀ ਦੇ ਪਰਚਾਰ ਲਈ ਭੇਜਿਆ ਗਿਆ ਸੀ ਤਾਂ ਫ਼ਾਰਸੀ ਵਿਦਿਆ ਆਪ ਦੇ ਬੜੇ ਕੰਮ ਆਈ। ਯੂ.ਪੀ. ਦੇ ਹੋਰ ਸ਼ਹਿਰਾਂ ਵਿਚ ਪਰਚਾਰ ਕਰਦਿਆਂ ਆਪ ਨੂੰ ਹਿੰਦੀ ਬੋਲੀ ਦੀ ਵੀ ਕਾਫ਼ੀ ਮੁਹਾਰਤ ਹੋ ਚੁਕੀ ਸੀ।

ਵਿਦਿਆ ਪੱਖੋਂ ਹਰ ਤਰ੍ਹਾਂ ਨਾਲ ਪੂਰਨ ਹੋਣ ਕਾਰਨ ਆਪ ਨੂੰ ਵਖ ਵਖ ਮੱਤ-ਮਤਾਂਤਰਾਂ ਦੀ ਭਰਪੂਰ ਸੂਝ ਬੂਝ ਹੋ ਚੁੱਕੀ ਸੀ। ਇਸ ਦੇ ਨਾਲ ਹੀ ਆਪ ਦੇ ਹਿਰਦੇ ਵਿਚ ਉਨ੍ਹਾਂ ਗੁਰਸਿੱਖਾਂ ਪ੍ਰਤੀ ਅਥਾਹ ਸ਼ਰਧਾ ਤੇ ਸਤਿਕਾਰ ਸੀ, ਜੋ[੧] ਪਿਛਲ ਰਾਤੀ ਜਾਗਦੇ, ਅੰਮ੍ਰਿਤ ਵੇਲੇ ਇਸ਼ਨਾਨੇ ਸੋਧਦੇ, ਮਿਲ ਬੈਠਦੇ ਅਤੇ ਇਕ-ਮਨ ਹੋ ਕੇ ਗੁਰੂ ਗੁਰੂ ਜਪਦੇ; ਮਿੱਠਾ ਬੋਲਦੇ, ਨਿਵ ਚਲਦੇ, ਥੋੜ੍ਹਾ ਸੌਂਦੇ, ਥੋੜ੍ਹਾ ਖਾਂਦੇ, ਥੋੜ੍ਹਾ ਬੋਲਦੇ, ਧਰਮ ਦੀ ਕਿਰਤ ਕਰਦੇ, ਵੰਡ ਛਕਦੇ, ਪੱਖੇ ਪਾਣੀ ਦੀ ਸੇਵ ਕਮਾਂਦੇ, ਲੰਗਰ ਲਈ

---

੧. (ੳ) ਕੁਰਬਾਣੀ ਤਿਨਾ ਗੁਰਸਿਖਾਂ ਪਿਛਲ ਰਾਤੀ ਉਠਿ ਬਹੰਦੇ॥ ਕੁਰਬਾਣੀ ਤਿਨਾ ਗੁਰਸਿਖਾਂ ਅੰਮ੍ਰਿਤੁ ਵੇਲੈ ਸਰਿ ਨਾਵੰਦੇ॥
ਕੁਰਬਾਣੀ ਤਿਨਾ ਗੁਰਸਿਖਾਂ ਹੁਇ ਇਕ ਮਨਿ ਗੁਰ ਜਾਪੁ ਜਪੰਦੇ॥ ਕੁਰਬਾਣੀ ਤਿਨਾ ਗੁਰਸਿਖਾਂ ਸਾਧ ਸੰਗਤਿ ਚਲਿ ਜਾਇ ਜੁੜੰਦੇ॥
*(ਭਾਈ ਗੁਰਦਾਸ ਜੀ, ਵਾਰ ੧੨, ਪਉੜੀ ੨)*

(ਅ) ਮਿਠਾ ਬੋਲਣੁ, ਨਿਵ ਚਲਣੁ, ਹਥਹੁ ਦੇ ਕੇ ਭਲਾ ਮਨਾਏ॥
ਥੋੜਾ ਸਵਣਾ ਖਾਵਣਾ, ਥੋੜਾ ਬੋਲਨੁ ਗੁਰਮਤਿ ਪਾਏ॥
ਘਾਲਿ ਖਾਇ ਸੁਕ੍ਰਿਤ ਕਰੈ, ਵਡਾ ਹੋਇ ਨ ਆਪੁ ਗਣਾਏ॥ *(ਵਾਰ ੨੮, ਪਉੜੀ ੧੫)*

(ੲ) ਪਾਣੀ ਪਖਾ ਪੀਹਣਾ, ਨਿਤ ਕਰੈ ਮਜੂਰੀ॥
ਤ੍ਰਪੜ ਝਾੜਿ ਵਿਛਾਇਦਾ ਚੁਲਿ ਝੋਕ ਨ ਝੂਰੀ॥
ਮੁਰਦੇ ਵਾਂਗਿ ਮੁਰੀਦੁ ਹੋਇ, ਕਰਿ ਸਿਦਕ ਸਬੂਰੀ॥ *(ਵਾਰ ੨੭, ਪਉੜੀ ੧੯)*

ਅੰਨ-ਦਾਨਾ ਪੀਹਂਦੇ, ਪਾਣੀ ਢੋਂਦੇ, ਚੁਲ੍ਹੇ ਝੋਕਦੇ, ਤੂਪੜ ਝਾੜ ਵਿਛਾਂਦੇ, ਪਰਉਪਕਾਰ ਲਈ ਸਦਾ ਤੱਤਪਰ ਰਹਿੰਦੇ ਅਤੇ ਪੂਰਨ ਸਿਦਕ-ਭਾਵਨਾ ਨਾਲ ਗੁਰੂ ਕੇ ਲਾਲੇ ਗੋਲੇ ਹੋਇ ਮਰਜੀਵੜੇ ਬਣੇ ਰਹਿੰਦੇ, ਆਪਣਾ ਆਪ ਨਾ ਜਣਾਂਦੇ। ਐਸੇ ਗੁਰਸਿਖ ਸੰਤਾਂ ਦੇ ਸੰਗ ਸਾਥ ਸੇਵਾ-ਸਿਮਰਨ ਕਰਦਿਆਂ ਆਪ ਦੇ ਹਿਰਦੇ ਵਿਚ ਅਤਿ ਦੀ ਨਿਮਰਤਾ ਵਸ ਚੁਕੀ ਸੀ ਅਤੇ ਮਿਠ-ਬੋਲੇ ਸੁਭਾਅ ਦੇ ਕਾਰਨ ਹਰੇਕ ਨੂੰ ਪਿਆਰੇ ਲਗਦੇ ਸਨ। ਸਤ, ਸੰਤੋਖ, ਦਇਆ, ਧਰਮ, ਖਿਮਾ, ਗਰੀਬੀ ਆਦਿ ਦੈਵੀ ਗੁਣਾਂ ਦੇ ਤੁਫ਼ੈਲ ਨਾਮ-ਅੰਮ੍ਰਿਤ-ਰਸ ਦੇ ਚੰਗੇ ਰਸੀਏ ਹੋ ਚੁੱਕੇ ਸਨ। ਨਾਮ-ਸਿਮਰਨ ਦੇ ਚਲੂਲੇ ਰੰਗ ਵਿਚ ਰੰਗੀਜੇ ਜਾਣ ਕਾਰਨ ਸਤਿਗੁਰੂ ਜੀ ਦੇ ਵਧੇਰੇ ਨੇੜੇ ਹੁੰਦੇ ਗਏ। ਇਸ ਰੰਗੀਲੀ ਤੇ ਅਲਬੇਲੀ ਅਵਸਥਾ ਕਾਰਨ ਆਪ ਦੇ ਅੰਦਰ ਸਾਰੀ ਉਮਰ ਵਿਆਹ ਕਰਾਉਣ ਦਾ ਸੰਕਲਪ ਨਾ ਉਠਿਆ।

ਗੁਰੂ ਅਮਰਦਾਸ ਜੀ ਭਾਈ ਸਾਹਿਬ ਦੇ ਉੱਚੇ ਆਚਰਨ ਅਤੇ ਗੁਰਸਿੱਖੀ ਜੀਵਨ ਵਿਚ ਪਰਪੱਕਤਾ 'ਤੇ ਪ੍ਰਸੰਨ ਹੋਏ ਅਤੇ ਆਪ ਨੂੰ ਜੁਬਾ ਉਮਰੇ ਹੀ ਚੰਬੇ, ਜੰਮੂ ਤੇ ਆਲੇ-ਦੁਆਲੇ ਦੇ ਇਲਾਕਿਆਂ ਵਿਚ ਗੁਰਸਿੱਖੀ ਪਰਚਾਰ ਲਈ ਤੋਰ ਦਿੱਤਾ, ਜਿਥੇ ਜਾ ਕੇ ਆਪ ਨੇ ਗੁਰਸਿੱਖੀ ਦੀ ਸੁਗੰਧੀ ਨੂੰ ਸਿਦਕ ਸਬੂਰੀ ਨਾਲ ਫੈਲਾਇਆ।

ਸ੍ਰੀ ਗੁਰੂ ਰਾਮਦਾਸ ਜੀ ਦੇ ਵੇਲੇ ਆਪ ਨੂੰ ਆਗਰੇ, ਉਜੈਨ, ਲਖਨਊ, ਬੁਰਹਾਨਪੁਰ ਆਦਿ ਸ਼ਹਿਰਾਂ ਵਲ ਗੁਰਸਿੱਖੀ ਦੇ ਪ੍ਰਸਾਰ੍ਨ ਲਈ ਭੇਜਿਆ ਗਿਆ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ, ਡਾ. ਗੰਡਾ ਸਿੰਘ ਜੀ ਅਨੁਸਾਰ, ਆਪ ਜੀ ਨੂੰ ਕਾਬਲ ਵਲ ਭੇਜਿਆ ਗਿਆ। ਕਾਬਲ ਵਿਚ ਆਪ ਦੇ ਨਾਂ ਦਾ ਇਕ ਗੁਰਦੁਆਰਾ ਮੌਜੂਦ ਹੈ। ਇਸ ਤੋਂ ਬਾਅਦ ਆਪ ਨੇ ਕਾਫ਼ੀ ਸਮਾਂ ਕਾਂਸ਼ੀ-ਬਨਾਰਸ ਵਿਚ ਗੁਰਸਿੱਖੀ ਸਿਧਾਂਤਾਂ ਨੂੰ ਪਰਚਾਰਿਆ, ਜਿਸ ਸਦਕਾ ਉਥੋਂ ਦੇ ਰਾਜੇ ਦੀ ਵੀ ਆਪ ਜੀ 'ਤੇ ਬੜੀ ਸ਼ਰਧਾ ਹੋ ਗਈ ਅਤੇ ਉਹ ਗੁਰੂ ਦਾ ਸਿਖ ਹੋਇਆ।

ਬਨਾਰਸ ਨਿਵਾਸ ਰੱਖਣ ਸਮੇਂ ਹੀ ਕਬਿੱਤ ਸਵੱਈਆਂ ਦੀ ਇਹ ਰਚਨਾ ਹੋਈ ਜਾਪਦੀ ਹੈ। ਸੰਸਕ੍ਰਿਤ, ਵੇਦਾਂ, ਸ਼ਾਸਤ੍ਰਾਂ, ਸਿਮ੍ਰਿਤੀਆਂ, ਪੁਰਾਣਾਂ ਆਦਿ ਹਿੰਦੂ ਗ੍ਰੰਥਾਂ ਦੀ ਆਪ ਜੀ ਕਾਫ਼ੀ ਵਾਕਫ਼ੀ ਰਖਦੇ ਸਨ ਅਤੇ ਬਹੁ-ਪੱਖੀ ਗਿਆਨ ਹੋਣ ਤੋਂ ਇਲਾਵਾ ਹੋਰ ਭਾਸ਼ਾਵਾਂ ਦੇ ਡੂੰਘੇ ਅਭਿਆਸ ਸਦਕਾ ਆਪ ਜੀ ਪਾਸ ਵਖ ਵਖ ਭਾਸ਼ਾਵਾਂ ਦੇ ਸ਼ਬਦਾਂ ਦਾ ਅਖੁਟ ਭੰਡਾਰ ਸੀ, ਜਿਸ ਕਰਕੇ ਸ: ਓਅੰਕਾਰ ਸਿੰਘ ਜੀ ਦੇ ਕਥਨ ਅਨੁਸਾਰ "ਗੁਰਮਤਿ ਸਿਧਾਂਤ ਤੇ ਗੁਰਮਤਿ ਦਰਸ਼ਨ ਦਾ ਜੋ ਨਿਖਾਰ ਭਾਈ ਸਾਹਿਬ ਨੇ ਕਬਿੱਤ ਸਵੱਯਾਂ ਵਿਚ ਕੀਤਾ ਹੈ ਉਹ ਅਦੁੱਤੀ ਤੇ ਅਕੱਥਨੀਯ ਹੈ। ਇਨ੍ਹਾਂ ਕਬਿੱਤਾਂ ਵਿਚ ਅਨੁਭਵ ਦੀਆਂ ਗਹਿਰਾਈਆਂ ਤੇ ਬਿਰਹਾ ਦੀਆਂ ਚੋਟਾਂ ਅਤੇ ਗੁਰਮਤਿ ਦੀਆਂ ਗੁਹਜ ਰਮਜ਼ਾਂ ਨੂੰ ਖੋਲ੍ਹਿਆ ਗਿਆ ਹੈ।"

ਕਬਿੱਤ ਸਵੱਈਏ ਪਹਿਲੀਆਂ ਪੋਥੀਆਂ ਵਿਚ ੫੫੬ ਹੀ ਮਿਲਦੇ ਹਨ, ਪਰ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਖੋਜ ਅਨੁਸਾਰ, ਪੁਰਾਣੇ ਖਰੜਿਆਂ ਦੇ ਆਧਾਰ 'ਤੇ ਹੋਰ ੧੧੯ ਕਬਿੱਤ ਪ੍ਰਾਪਤ ਹੋਣ ਨਾਲ ਇਨ੍ਹਾਂ ਦਾ ਕੁਲ ਜੋੜ ੬੭੫ ਹੋ ਗਿਆ ਹੈ। ਇਨ੍ਹਾਂ ਦਾ ਵੇਰਵਾ ਇਸ ਤਰ੍ਹਾਂ ਹੈ:

ਅਰੰਭ ਵਿਚ (ਦੋਹਿਰੇ, ਸੋਰਠੇ ਅਤੇ ਛੰਤ) ਤਿੰਨਾਂ ਤਿੰਨਾਂ ਦੇ ੮ ਟੋਲੇ ਹਨ, ਜਿਨ੍ਹਾਂ ਵਿਚ ਆਦਿ ਰੂਪ ਅਕਾਲ ਪੁਰਖ ਦੇ ਸਰੂਪ ਸਤਿਗੁਰਾਂ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਹਰਿਗੋਬਿੰਦ ਸਾਹਿਬ ਤਕ) ਦੇ ਮੰਗਲ-ਮਈ ਜਸ ਪ੍ਰਗਟਾਏ ਹਨ। ਇਨ੍ਹਾਂ ਤੋਂ ਉਪਰੰਤ ੯ ਨੰਬਰ ਤੋਂ ਕਬਿੱਤ ਅਰੰਭ ਹੋ ਜਾਂਦੇ ਹਨ। ਕਬਿੱਤਾਂ ਦੀ ਗਿਣਤੀ ੬੫੮ ਹੈ ਅਤੇ ਸਵੱਈਏ ਕੇਵਲ ੬ (ਨੰਬਰ ੪੦੦, ੪੦੧, ੪੨੨, ੫੨੭, ੫੨੮ ਤੇ ੫੫੬) ਹਨ ਅਤੇ ੩ ਝੋਲਨਾ ਛੰਦ (ਨੰਬਰ ੧੪੪, ੧੪੫ ਤੇ ੫੪੦) ਹਨ। ਇਉਂ ੮+੬੫੮+੬+੩ ਦਾ ਕੁਲ ਜੋੜ ੬੭੫ ਪੂਰਾ ਹੁੰਦਾ ਹੈ। ਸਮੁੱਚੇ ਤੌਰ 'ਤੇ ਇਨ੍ਹਾਂ ਨੂੰ ਕਬਿੱਤ ਹੀ ਕਿਹਾ ਜਾ ਸਕਦਾ ਹੈ।

ਇਨ੍ਹਾਂ ਕਬਿੱਤਾਂ ਵਿਚ ਬੇਅੰਤ ਤੇ ਅਥਾਹ ਸੀਮਾ ਵਾਲੇ ਪਾਰਬ੍ਰਹਮ ਦਾ, ਉਸ ਦੀ ਅਸਚਰਜ ਤੇ ਬਿਸਮਾਦੀ ਲੀਲ੍ਹਾ ਦਾ ਅਤੇ ਕਹਿਣ ਕਥਨ ਤੋਂ ਬਾਹਰੀ ਗਤੀ ਦਾ ਜ਼ਿਕਰ ਹੈ। ਇਨ੍ਹਾਂ ਵਿਚ ਅਲੱਖ ਤੇ ਅਗੰਮ ਵਾਹਿਗੁਰੂ ਦੇ ਪਰਤੱਖ ਸਰੂਪ ਸਤਿਗੁਰੂ ਦੇ ਅਲੌਕਿਕ ਦਰਸ਼ਨਾਂ ਦੀ ਅਨੂਪਮ ਝਲਕ ਹੈ, ਸਤਿਗੁਰੂ ਦੇ ਚਰਨ-ਕਮਲਾਂ ਦੀ ਸੁਗੰਧੀ ਦੇ ਸੁੰਦਰ ਪ੍ਰਗਾਸ ਤੋਂ ਪ੍ਰਾਪਤ ਆਤਮ-ਅਨੰਦ ਦੇ ਦੀਦਾਰੇ ਹਨ। ਸਤਿਗੁਰੂ ਦੀ ਚਰਨ ਸ਼ਰਨ ਲੈਣ ਅਤੇ ਸੇਵਾ-ਸਿਮਰਨ ਕਰਨ ਦੇ ਮਹਾਤਮ ਪ੍ਰਗਟਾਏ ਹਨ। ਚਰਨ-ਕਮਲਾਂ ਦੀ ਸ਼ਰਨ ਲੈਣ ਤੋਂ ਭਾਵ ਪੂਰਨ ਤੌਰ 'ਤੇ ਸਮਰਪਿਤ ਹੋ ਕੇ ਸਤਿਗੁਰੂ ਤੋਂ ਨਾਮ-ਗੁਰਮੰਤ੍ਰ ਦੀ ਦੀਖਿਆ ਲੈਣੀ ਹੈ। ਗੁਰਬਾਣੀ ਵਿਚ ਇਸ ਨੂੰ ਇਉਂ ਸਪੱਸ਼ਟ ਕੀਤਾ ਗਿਆ ਹੈ:

**ਹਿਰਦੈ ਚਰਣ 'ਸਬਦੁ ਸਤਿਗੁਰ ਕੋ' ਨਾਨਕ ਬਾਂਧਿਓ ਪਾਲ॥੨॥੩੮॥** *(ਪੰਨਾ ੬੮੦)*

ਭਾਵ, 'ਸਤਿਗੁਰ ਸਬਦਿ ਉਜਾਰੋ ਦੀਪਾ' (ਪੰਨਾ ੮੨੧) ਰੂਪੀ ਚਰਨ ਕਮਲ ਹਨ।

ਇਨ੍ਹਾਂ ਕਬਿੱਤਾਂ ਵਿਚ ਸਤਿਗੁਰੂ ਜੀ ਦੀ ਸਿੱਖਾਂ ਪ੍ਰਤੀ ਅਨੂਪਮ ਪ੍ਰੀਤੀ ਦਾ ਵਰਣਨ ਹੈ। ਸਤਿਗੁਰੂ ਜੀ ਦੇ ਜੋਤੀ ਸਰੂਪ

ਦਰਸ਼ਨਾਂ, ਮਿੱਠ-ਬੋਲੇ ਬਚਨਾਂ, ਮਿਹਰ ਭਰੀ ਤੱਕਣੀ, ਮਿੱਠੀ ਮੁਸਕਾਨ, ਮਿਲਾਪ ਤੇ ਪ੍ਰੇਮ-ਰਸ ਦੀ ਪ੍ਰਾਪਤੀ ਦਾ ਜ਼ਿਕਰ ਹੈ। ਐਸੇ ਮਿਹਰਬਾਨ ਸਤਿਗੁਰੂ ਜੀ, ਚਰਨ-ਸ਼ਰਨ ਲੈਣ ਵਾਲੇ ਸਿੱਖਾਂ ਨੂੰ ਪਾਰਸ ਰਸਾਇਣੀ ਉਪਦੇਸ਼ ਦੁਆਰਾ ਨਾਮ-ਸਿਮਰਨ ਦੀ ਬਖ਼ਸ਼ਸ਼ ਕਰਕੇ ਅੰਤਰ-ਆਤਮੇ ਦੀ ਸੋਝੀ ਕਰਾਂਦੇ ਅਤੇ ਦਸਮ ਦੁਆਰ, ਉਨਮਨੀ ਜੋਤਿ, ਅਨਹਦ ਨਾਦ ਤੇ ਨਿਝਰ ਅੰਮ੍ਰਿਤ-ਧਾਰਾ ਦੇ ਕਲਾ ਕ੍ਰਿਸ਼ਮਾਇਣੀ ਰਹੱਸ ਪ੍ਰਗਟਾਉਂਦੇ ਹਨ।

ਸਤਿਗੁਰੂ 'ਸਿੱਖਾਂ' ਨੂੰ ਗੁਰ-ਦੀਖਿਆ ਦੇ ਕੇ 'ਗੁਰਸਿਖ' ਬਣਾਂਦੇ ਹਨ। ਇਨ੍ਹਾਂ ਗੁਰਸਿੱਖਾਂ ਨੂੰ 'ਗੁਰਮੁਖਿ' ਕਿਹਾ ਗਿਆ ਹੈ। ਮਨ ਕਰਕੇ ਸਦਾ ਗੁਰੂ ਕੀ ਹਜ਼ੂਰੀ ਵਿਚ ਵਸਣ ਵਾਲਾ ਸਨਮੁਖ ਸਿਖ ਹੀ ਗੁਰੂ ਦਾ ਆਗਿਆਕਾਰੀ ਅਨਿੰਨ ਸੇਵਕ ਅਥਵਾ 'ਗੁਰਮੁਖਿ' ਹੋ ਸਕਦਾ ਹੈ। ਇਨ੍ਹਾਂ ਗੁਰਸਿੱਖਾਂ ਨੂੰ 'ਸੰਤ' ਤੇ 'ਭਗਤ' ਵੀ ਕਿਹਾ ਹੈ। ਗੁਰਮਤੀ ਨਾਮ ਜਪ ਜਪ ਕੇ ਮਨ ਨੂੰ ਸਾਧਣ ਵਾਲੇ ਗੁਰਸਿੱਖਾਂ ਨੂੰ ਹੀ 'ਸਾਧੂ' ਆਖਿਆ ਹੈ। ਮਨ ਸਾਧਣ ਵਾਲੇ ਗੁਰਸਿੱਖਾਂ ਦੀ ਸੰਗਤਿ ਹੀ 'ਸਾਧ-ਸੰਗਤਿ' ਹੈ। ਅਸਾਧ ਪੁਰਖਾਂ ਦੀ ਸੰਗਤਿ 'ਸਾਧ-ਸੰਗਤਿ' ਨਹੀਂ।

'ਗੁਰਮੁਖਿ' ਸ਼ਬਦ ਦੀ ਵਰਤੋਂ ਭਾਈ ਗੁਰਦਾਸ ਜੀ ਨੇ ਬਹੁਤੀ ਥਾਈਂ ਕੀਤੀ ਹੋਈ ਹੈ। ਜਿਥੇ 'ਗੁਰਮੁਖਿ' ਪਦ ਦੇ ਅਰਥ ਕਈ ਥਾਈਂ 'ਗੁਰੂ ਦੀ ਰਾਹੀਂ' ਮਿਲਦੇ ਹਨ ਉਥੇ ਨਾਲ ਹੀ ਬਹੁਤੀ ਥਾਈਂ 'ਗੁਰਮੁਖਿ' ਸ਼ਬਦ ਤੋਂ ਭਾਵ ਉਸ ਨਿਰਮਾਣ ਗੁਰਸਿਖ ਤੋਂ ਹੈ ਜੋ ਗੁਰੂ ਦੇ ਸਨਮੁਖ ਹੈ, ਜੋ ਸਦਾ ਸਤਿਗੁਰੂ ਨੂੰ ਅੰਗ ਸੰਗ ਜਾਣਦਾ ਹੈ ਅਤੇ ਗੁਰੂ ਪ੍ਰਾਇਣ ਹੋ ਕੇ ਹਜ਼ੂਰੀ ਵਿਚ ਵਸਦਾ ਹੈ। ਗੁਰੂ ਅਮਰਦਾਸ ਜੀ ਨੇ 'ਅਨੰਦੁ' ਬਾਣੀ ਵਿਚ ਅਜਿਹੇ ਸਨਮੁਖ ਸਿਖ ਦੇ ਲੱਛਣ ਦਸਦਿਆਂ ਕਿਹਾ ਹੈ ਕਿ ਜਿਹੜਾ ਸਿਖ ਹਿਰਦਿਓਂ ਗੁਰੂ-ਚਰਨਾਂ ਵਿਚ ਵਸਦਾ ਅਤੇ ਅੰਤਰ-ਆਤਮੇ ਜੁੜ ਕੇ ਨਾਮ-ਸਿਮਰਨ ਕਰਦਾ ਹੈ; ਆਪਾ ਤਿਆਗ, ਗਰੀਬੀ ਵਿਚ ਵਿਚਰਦਾ, ਕੇਵਲ ਸਤਿਗੁਰੂ ਦਾ ਹੀ ਆਸਰਾ ਲੈਂਦਾ ਹੈ, ਹੋਰ ਕਿਸੇ ਨੂੰ ਉਹ ਕੁਝ ਮਿਥ਼ਦਾ ਹੀ ਨਹੀਂ, ਬਸ, ਅਜਿਹਾ ਸਿਖ ਹੀ ਸਨਮੁਖ ਜਾਂ ਗੁਰਮੁਖਿ ਕਿਹਾ ਜਾ ਸਕਦਾ ਹੈ। ਗੁਰ-ਫ਼ੁਰਮਾਨ ਹੈ:

**ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ ॥**
**ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ ॥**
**ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ ॥**
**ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ ॥**
**ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ ॥੨੧॥** *(ਪੰਨਾ ੯੧੯)*

ਸਮੁੱਚੇ ਤੌਰ 'ਤੇ ਵੇਖਿਆਂ ਇਨ੍ਹਾਂ ਕਬਿੱਤਾਂ ਵਿਚ ਸਤਿਗੁਰੂ ਜੀ ਗੁਰਮੁਖਿ-ਗੁਰਸਿੱਖਾਂ ਨੂੰ ਹੀ ਗੁਰਮਤੀ ਉਪਦੇਸ਼ ਦੇ ਰਹੇ ਹਨ। ਇਨ੍ਹਾਂ ਕਬਿੱਤਾਂ ਵਿਚ ਗੁਰਸਿੱਖਾਂ ਲਈ ਹੀ ਗੁਰਮਤਿ ਦੇ ਵਖ ਵਖ ਸਿਧਾਂਤ ਨਿਰਣਾਏ ਅਤੇ ਦ੍ਰਿੜ੍ਹਾਏ ਗਏ ਹਨ।

ਮੁਢਲੇ ਕਬਿੱਤਾਂ ਵਿਚ ਹੀ ਦਸਿਆ ਹੈ ਕਿ 'ਗੁਰਮੁਖਿ' ਗੁਰ-ਉਪਦੇਸ਼ ਨੂੰ, ਨਾਮ-ਅੰਮ੍ਰਿਤ-ਦੀਖਿਆ ਨੂੰ ਹਿਰਦੇ ਵਿਚ ਵਸਾਂਦਾ ਰਸਾਂਦਾ ਹੈ, ਹਉਮੈ ਤਿਆਗ ਕੇ ਸਭਨਾਂ ਵਿਚ ਇਕੋ ਆਤਮ-ਤੱਤ ਨੂੰ ਪਛਾਣ ਕੇ ਸਮਦ੍ਰਿਸ਼ਟਾ ਹੋ ਜਾਂਦਾ ਹੈ। ਨਾਮ-ਅਭਿਆਸ ਸਦਕਾ ਗਿਆਨ-ਅਵਸਥਾ ਵਿਚ ਵਾਹਿਗੁਰੂ ਦਾ ਹੀ ਧਿਆਨੀ ਹੁੰਦਾ ਹੈ, ਹੋਰ ਰਸਾਂ ਕਸਾਂ ਦੀ ਥਾਂ ਨਾਮ-ਰਸ ਦਾ ਧਾਰਨੀ, ਹੋਰ ਰਾਗਾਂ ਨਾਦਾਂ ਨੂੰ ਛਡ ਕੇ ਅਨਹਦ ਸ਼ਬਦ ਦਾ ਅਭਿਆਸੀ ਹੁੰਦਾ ਹੈ। ਉਹ ਜੋਗੀਆਂ ਦਾ ਮਹਾਨ ਜੋਗੀ ਹੋਣ ਸਦਕਾ, ਸਹਿਜੇ ਹੀ ਦਸਮ ਦੁਆਰ ਵਿਚ ਰਸਾਈ ਕਰ ਕੇ ਇਲਾਹੀ ਰੰਗ ਮਾਣਦਾ ਹੈ, ਜਿਥੇ ਨਾਮ-ਅੰਮ੍ਰਿਤ-ਧਾਰਾ ਇਕ-ਰਸ ਝਰਦੀ ਰਹਿੰਦੀ ਹੈ। ਗੁਰੂ-ਪਾਰਸ ਨੂੰ ਪਰਸ ਕੇ, ਨਾਮ-ਰਸ ਵਿਚ ਲੀਨ ਹੋਇਆ, ਉਹ ਅਨਹਦ ਨਾਦ ਦੀ ਧੁਨੀ ਵਿਚ ਗਦ ਗਦ ਹੋਇਆ ਵਿਗਸਿਆ ਰਹਿੰਦਾ ਹੈ। ਇਸ ਆਤਮ-ਅਨੰਦੀ ਅਵਸਥਾ ਵਿਚ ਉਹ ਦੇਹੋਂ ਬਿਦੇਹ ਹੋ, ਦਸਮ ਦੁਆਰ ਵਿਚ ਬਿਸਮਾਦੀ ਅੰਮ੍ਰਿਤ-ਰਸ ਚੁੰਚਦਾ ਰਹਿੰਦਾ ਹੈ। ਗੁਰਸਿਖ ਦੀ ਦੇਹੀ ਅਤੇ ਦ੍ਰਿਸ਼ਟੀ, ਸਗੋਂ ਸਮੁੱਚੀ ਸ਼ਖ਼ਸੀਅਤ ਹੀ ਸਤਿਗੁਰੂ ਦੀ ਕਿਰਪਾ-ਦ੍ਰਿਸ਼ਟੀ ਦੁਆਰਾ ਅੰਮ੍ਰਿਤ-ਭਿੰਨੀ ਹੋ ਜਾਂਦੀ ਹੈ ਅਤੇ ਦਿਬ-ਜੋਤੀ ਵਾਹਿਗੁਰੂ ਦੇ ਧਿਆਨ ਵਿਚ ਉਸ ਨੂੰ ਸਭ ਪਾਸੇ ਉਹੀ ਪਸਰਿਆ ਦਿਸ ਆਉਂਦਾ ਹੈ।

ਸਤਿਗੁਰੂ ਦੀ ਚਰਨ-ਸ਼ਰਨ ਤੇ ਸਾਧ ਸੰਗਤਿ ਨਾਲ ਮਿਲ ਕੇ ਗੁਰਸਿਖ ਆਪਣੇ ਨਿਜ ਸਰੂਪ ਨੂੰ ਪਛਾਣਦਾ ਹੈ ਅਤੇ ਪ੍ਰੇਮ-ਰਸ ਵਿਚ ਟਿਕ ਕੇ ਪਰਮ-ਪਦ ਨੂੰ ਪਾਂਦਾ ਹੈ। ਨਾਮ-ਅੰਮ੍ਰਿਤ ਪੀਂਦੇ ਰਹਿਣ ਸਦਕਾ ਉਸ ਦੀ ਮੈਲੀ ਤੇ ਖੋਟੀ ਮਤਿ ਨਾਸ ਹੋ ਜਾਂਦੀ ਹੈ ਅਤੇ ਸੰਸਾਰਕ ਕਾਰਾਂ-ਵਿਹਾਰਾਂ ਵਿਚ ਮਾਇਕ ਬੰਧਨਾਂ ਤੋਂ ਨਿਰਲੇਪ ਵਿਚਰਦਾ ਹੋਇਆ, ਵਾਹਿਗੁਰੂ ਨੂੰ ਹੀ ਆਪਣੇ ਪ੍ਰਾਣਾਂ ਦਾ ਆਸਰਾ ਸਮਝਦਾ ਹੈ।

ਮਨ ਬਚਨ ਕਰਮ ਕਰਕੇ ਸਹਜ-ਰੰਗ ਵਿਚ ਜੁੜੇ ਹੋਣ ਅਤੇ ਗੁਰਮਤੀ ਦੈਵੀ ਗੁਣਾਂ ਦਾ ਧਾਰਨੀ ਹੋਣ ਕਰਕੇ ਉਹ ਦਸਮ

ਦੁਆਰ ਦੇ ਕਿਲ੍ਹੇ ਵਿਚ ਨਿਵਾਸ ਕਰਦਾ ਚਕਰਵਰਤੀ ਰਾਜਾ ਹੁੰਦਾ ਹੈ, ਸਰਬੋਤਮ ਪਰਧਾਨ ਹੁੰਦਾ ਹੈ। ਉਸ ਨੂੰ ਤਿੰਨਾਂ ਭਵਨਾਂ ਤੇ ਤਿੰਨਾਂ ਕਾਲਾਂ ਦੀ ਸੋਝੀ ਹੋ ਆਉਂਦੀ ਹੈ। ਅੰਗ ਅੰਗ ਕਰਕੇ ਉਹ ਸਰਬ-ਵਿਆਪੀ ਪ੍ਰਭੂ ਵਿਚ ਸਮਾਇਆ ਹੋਇਆ ਨਾਮ-ਅੰਮ੍ਰਿਤ ਪੀਂਦਾ ਖੀਵਾ ਹੋਇਆ ਰਹਿੰਦਾ ਹੈ। ਇਸ ਅਵਸਥਾ ਵਿਚ ਉਸ ਦੇ ਅੰਤਰ-ਆਤਮੇ ਖੰਡਾਂ ਬ੍ਰਹਮੰਡਾਂ ਵਿਚ ਵਿਆਪਕ ਵਾਹਿਗੁਰੂ-ਜੋਤੀ ਲਟ ਲਟ ਜਗਮਗਾ ਉਠਦੀ ਹੈ।

ਨਾਮ-ਅੰਮ੍ਰਿਤ ਦੇ ਪ੍ਰੇਮ-ਰਸ ਵਿਚ ਤ੍ਰਿਪਤ ਹੋਣ ਸਦਕਾ, ਉਸ ਦੇ ਅੰਤਰ-ਆਤਮੇ ਨਾਮ-ਸਿਮਰਨ ਦੇ ਅਨਿਕ-ਤਰੰਗੀ ਰੰਗ ਉਪਜਦੇ ਹਨ। ਉਸ ਦੀ ਦ੍ਰਿਸ਼ਟੀ, ਸੁਣਨ-ਸ਼ਕਤੀ ਤੇ ਬੋਲ-ਬਾਣੀ ਦੁਨੀਆਵੀ ਰਾਗਾਂ ਰੰਗਾਂ ਤੇ ਮੌਜ-ਮੇਲਿਆਂ ਤੋਂ ਉਪਰਾਮ ਹੋ ਕੇ ਨਾਮ-ਸਿਮਰਨ ਦੇ ਰੰਗ-ਰਸ ਵਿਚ ਹੀ ਲੀਨ ਰਹਿੰਦੀ ਹੈ। ਅਨਹਦ ਧੁਨੀ ਦੇ ਨਾਦ ਅਤੇ ਨਾਮ ਆਤਮ-ਅਨੰਦ ਦੇ ਸਵਾਦ ਨੂੰ ਉਹ ਆਪ ਹੀ ਅੰਦਰੇ ਅੰਦਰ ਮਾਣਦਾ ਹੈ, ਪਰ ਭੁਲ ਕੇ ਵੀ ਆਪਾ ਨਹੀਂ ਜਣਾਉਂਦਾ। ਉਹ ਮਰ-ਜੀਵੜਾ ਹੋਇਆ ਰਹਿੰਦਾ ਹੈ। ਊਚ-ਨੀਚ ਤੇ ਜਾਤੀ-ਭੇਦ ਤੋਂ ਮੁਕਤ ਹੋ ਉਹ ਵਿਸ਼ਵ ਸੰਸਾਰ ਨੂੰ ਆਪਣਾ ਪਰਵਾਰ ਸਮਝਦਾ ਹੈ ਅਤੇ ਸਰਬੱਤ ਦੇ ਭਲੇ ਪਰਉਪਕਾਰ ਦੇ ਚਾਅ-ਉਮਾਹ ਦੀ ਕਾਮਨਾ ਕਰਦਾ ਹੈ। ਤਿੰਨਾਂ ਰੋਗਾਂ ਵਿਚ ਗ੍ਰਸੇ ਪ੍ਰਾਣੀਆਂ ਨੂੰ ਗੁਰ-ਸ਼ਰਨ ਵਿਚ ਲਿਆ ਕੇ ਉਨ੍ਹਾਂ ਦਾ ਉੱਧਾਰ ਕਰਦਾ ਹੈ। ਉਹ ਨਾਮ-ਅਧਾਰੀ ਹੁੰਦਾ ਹੋਇਆ ਨਿਮਰਤਾ-ਗਰੀਬੀ ਵਿਚ ਰਹਿ ਕੇ ਪਰਉਪਕਾਰ ਕਮਾਂਦਾ ਹੈ ਤੇ ਦੁਖੀਆਂ ਦੇ ਦਰਦ ਵੰਡਾਂਦਾ ਹੈ। ਬਿਸਮ-ਬਿਦੇਹ ਅਵਸਥਾ ਵਿਚ ਉਸ ਦੇ ਲਈ ਜੰਮਣ ਤੇ ਮਰਨ, ਨਰਕ ਤੇ ਸੁਰਗ, ਪੁੰਨ ਤੇ ਪਾਪ, ਐਸ਼ਵਰਜ ਤੇ ਬਿਪਤਾ, ਜੰਗਲ ਤੇ ਘਰ, ਜੋਗ ਤੇ ਭੋਗ, ਦੋਸਤ ਤੇ ਦੁਸ਼ਮਨ, ਸੋਨਾ ਤੇ ਮਿੱਟੀ, ਜ਼ਹਿਰ ਤੇ ਅੰਮ੍ਰਿਤ ਆਦਿ ਇਕ-ਸਮਾਨ ਹੁੰਦੇ ਹਨ, ਉਹ ਇਨ੍ਹਾਂ ਝਮੇਲਿਆਂ ਤੋਂ ਉੱਚਾ ਰਹਿ ਕੇ ਆਪਣੀ ਕਾਰੇ ਲਗਾ ਰਹਿੰਦਾ ਹੈ।

ਉਹ ਪੰਜਾਂ ਵਿਕਾਰਾਂ ਤੇ ਖੋਟੀਆਂ ਵਾਦੀਆਂ ਤੋਂ ਮੁਕਤ ਹੁੰਦਾ ਹੈ, ਬੰਧਨ-ਮੁਕਤ, ਨਿਰਮਲ ਨਿਰਵੈਰ ਤੇ ਨਿਰਚਾਹ ਹੁੰਦਾ ਹੈ; ਵਹਿਮਾਂ-ਭਰਮਾਂ ਤੇ ਝਗੜੇ-ਝਾਂਜਿਆਂ ਤੋਂ ਅਟੰਕ ਰਹਿ ਕੇ ਆਤਮ-ਵਿਗਾਸ ਵਾਲੀ ਅਵਸਥਾ ਵਿਚ ਵਿਚਰਦਾ ਹੈ।

ਜਨਮ-ਮਰਨ ਦੇ ਬੰਧਨਾਂ ਅਤੇ ਹਉਮੈ-ਹੰਕਾਰ ਤੋਂ ਮੁਕਤ ਹੋ, ਉਹ ਸਾਧਾਰਨ ਮਨੁੱਖ ਤੋਂ ਸੰਤ—ਮਹਾਂ ਉੱਤਮ ਪੁਰਸ਼, ਬਿਨਸਨਹਾਰ ਪ੍ਰਾਣੀ ਤੋਂ ਅਮਰ ਪਦਵੀ ਵਾਲਾ, ਲਾਲਚ-ਲੋਭ ਤੋਂ ਬੇ-ਲਾਗ ਪਵਿੱਤਰ ਜੀਵਨ ਵਾਲਾ ਹੋ ਜਾਂਦਾ ਹੈ। ਹੋਰ ਦੇਵੀ-ਦੇਵਤਿਆਂ ਤੰਤ੍ਰਾਂ ਮੰਤ੍ਰਾਂ ਵਿਚ ਉਹ ਕੋਈ ਭਰੋਸਾ ਨਹੀਂ ਰਖਦਾ।

ਉਹ ਦੁੱਖਾਂ-ਭੁੱਖਾਂ ਨੂੰ ਪ੍ਰਭੂ-ਚਰਨਾਂ ਵਿਚ ਜੁੜਨ ਦਾ ਵਸੀਲਾ ਸਮਝਦਾ ਹੈ ਅਤੇ ਕਿਸੇ ਦੀ ਨਿੰਦਾ ਜਾਂ ਉਸਤਤਿ ਤੋਂ ਬਚਿਆ ਰਹਿੰਦਾ ਹੈ। ਉਹ ਆਪਣੇ ਅੰਦਰੋਂ ਦਵੈਤਾ-ਭਾਵ ਗੁਆ ਦੇਂਦਾ ਹੈ।

ਸ਼ੀਸ਼ੇ ਵਿਚ ਮੂੰਹ ਵੇਖਣ ਵਾਂਗ ਉਹ ਨਿਰਗੁਣ ਵਾਹਿਗੁਰੂ ਦੇ ਦਰਸ਼ਨ,ਉਸ ਦੇ ਸਾਖਿਆਤ ਸਰਗੁਣ ਸਰੂਪ ਸਤਿਗੁਰੂ ਵਿਚ ਪਰਤੱਖ ਕਰਦਾ ਹੈ। ਉਹ ਨੀਵੇਂ ਚਲਦੇ ਪਾਣੀ ਵਾਂਗ ਨਿਰਮਲ ਤੇ ਠੰਢਾ ਹੁੰਦਾ ਹੈ ਅਤੇ ਚੰਦਨ ਦੇ ਨੀਵੇਂ ਬ੍ਰਿਛ ਵਾਂਗ ਨਿਰਮਾਣ ਰਹਿ ਕੇ ਆਪਣੇ ਨਿਕਟ-ਵਰਤੀਆਂ ਨੂੰ ਗੁਰਮਤੀ ਸੁਗੰਧੀ ਨਾਲ ਸੁਗੰਧਤ ਕਰ ਦਿੰਦਾ ਹੈ। ਸਾਧ ਸੰਗਤਿ ਦਾ ਦਰਸ਼ਨ ਉਸ ਦਾ ਨਿਤ ਦਾ ਨੇਮ ਹੁੰਦਾ ਹੈ। ਸੰਗਤਿ-ਮਈ ਗੁਰ-ਗੁਫ਼ਾ ਵਿਚ ਬੈਠ ਕੇ ਉਹ ਪ੍ਰਭੂ-ਚਰਨਾਂ ਵਿਚ ਲਿਵ ਲਾਂਦਾ ਹੈ।

ਕਾਮ-ਕ੍ਰੋਧ ਆਦਿ ਪੰਜਾਂ ਦੂਤਾਂ ਦੇ ਕਰੋੜਾਂ ਕਟਕ ਵੀ ਨਾਮ-ਅਧਾਰੀ ਗੁਰਸਿਖ ਨੂੰ ਭਟਕਾਅ ਨਹੀਂ ਸਕਦੇ, ਉਹ ਸੁਮੇਰ ਪਰਬਤ ਵਾਂਗ ਅਡੋਲ, ਉੱਚਾ, ਅਪਹੁੰਚ, ਨਿਰਮਲ, ਪ੍ਰਕਾਸ਼ ਵਾਲਾ, ਅਤੇ ਸਭਨਾਂ ਦੇ ਦੁਖ ਨਿਵਾਰਨ ਵਾਲਾ ਹੁੰਦਾ ਹੈ। ਬਾਹਰਮੁਖੀ ਉਹ ਸਭਨਾਂ ਦੇ ਸਤਿਕਾਰ ਦਾ ਠਾਠਾ ਬਾਗਾ ਰਖਦਾ ਹੈ, ਪਰ ਅੰਤਰਮੁਖੀ ਉਹ ਆਪਣੀ ਸੁਰਤਿ ਸਤਿਗੁਰੂ ਦੀ ਦਿਬ ਜੋਤੀ ਵਿਚ ਜੋੜੀ ਰਖਦਾ ਹੈ।

ਗੁਰਸਿਖ ਸਤਿਗੁਰੂ ਦੀ ਸੰਗਤਿ ਤੋਂ ਵਿਛੜ ਕੇ ਤੜਫਦਾ ਤੇ ਵਿਲਕਦਾ ਹੈ। ਉਹ ਸਰੀਰ ਕਰਕੇ ਸਤਿਗੁਰੂ-ਦਰਬਾਰ ਤੋਂ ਦੂਰ ਜਾ ਕੇ ਵੀ ਸਤਸੰਗਤਿ, ਗੁਰ-ਸ਼ਬਦ ਤੇ ਗੁਰ-ਚਰਨਾਂ ਵਿਚ ਸੁਰਤਿ ਜੋੜ ਕੇ ਅੰਤਰ-ਆਤਮੇ ਮਿਲਿਆ ਰਹਿੰਦਾ ਹੈ। ਉਸ ਨੂੰ ਦ੍ਰਿੜ ਨਿਸਚਾ ਹੁੰਦਾ ਹੈ ਕਿ ਸਤਿਗੁਰੂ ਦੇ ਬਖ਼ਸ਼ੇ ਨਾਮ-ਮੰਤਰ ਨਾਲ ਹੀ ਜਮਾਂ ਦੀ ਫਾਹੀ ਕਟੀ ਜਾ ਸਕਦੀ ਹੈ।

ਨਾਮ ਗੁਰ-ਮੰਤਰ ਪ੍ਰਾਪਤ ਕਰ ਕੇ ਸ਼ਰਧਾ-ਭਾਵਨੀ ਨਾਲ ਸੇਵਾ-ਸਿਮਰਨ ਕਰਨ ਲਈ ਉਹ ਥੋੜਾ ਅਹਾਰ ਕਰਦਾ ਅਤੇ ਥੋੜਾ ਸੌਂਦਾ ਹੈ। ਗੁਰ-ਸ਼ਬਦ ਦੀ ਕਮਾਈ ਹੀ ਕਰਦਾ ਰਹਿੰਦਾ ਹੈ।

ਗੁਰੂ ਕੇ ਸਿਖ ਗੁਰਮਤਿ ਜੁਗਤੀ ਅਨੁਸਾਰ ਅੰਮ੍ਰਿਤ ਵੇਲੇ ਨਾਮ-ਗੁਰ-ਮੰਤਰ ਨੂੰ ਜੀਭ ਨਾਲ ਜਪਦੇ ਹਨ। ਉਹ 'ਜਪਿ ਮੁਕੰਦ ਮਸਤਕਿ ਨੀਸਾਨੰ' ਗੁਰਵਾਕ ਅਨੁਸਾਰ ਮੱਥੇ 'ਤੇ ਗੁਰ-ਸ਼ਬਦ-ਨੂਰ ਦੇ ਟਿੱਕੇ ਲਾਇ, ਸਤ-ਸੰਗੀ ਵੀਰਾਂ ਦੇ ਦਾਸ ਬਣ ਕੇ ਗੁਰ-ਸ਼ਬਦ ਸੁਣਾਂਦੇ, ਗਾਂਦੇ ਤੇ ਵੀਚਾਰਦੇ ਹਨ।

ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਗੁਰਸਿੱਖਾਂ ਦੀ ਆਤਮਿਕ ਪ੍ਰਗਤੀ ਦੇ ਸੰਬੰਧ ਵਿਚ ਗੁਰ-ਗਿਆਨ, ਗੁਰ-ਮੰਤਰ, ਗੁਰ-ਦੀਖਿਆ, ਗੁਰ-ਮਤਿ ਆਦਿ ਕਈ ਸ਼ਬਦ ਵਰਤੇ ਹਨ ਅਤੇ ਗੁਰ-ਦੀਖਿਅਤ ਗੁਰਮੁਖਾਂ ਦੀ ਨਾਮ ਸਿਮਰਨ ਦੇ ਤੁਫ਼ੈਲ

ਦਸਮ ਦੁਆਰ ਅਤੇ ਅਨਹਦ ਸ਼ਬਦ ਤਕ ਰਸਾਈ ਹੁੰਦੀ ਵੀ ਦੱਸੀ ਹੈ। ਪਰ ਸਾਡੇ ਕੁਝ ਬੁਧੀਜੀਵੀ ਵਿਦਵਾਨ ਨਵੀਂ ਰੌਸ਼ਨੀ ਦੇ ਪ੍ਰਭਾਵ ਹੇਠ ਦਸਮ ਦੁਆਰ ਦੀ ਖੇਡ ਕੇਵਲ ਜੋਗ-ਸਾਧਨਾ ਕਰਨ ਵਾਲੇ ਜੋਗੀਆਂ ਤਕ ਹੀ ਸੀਮਤ ਸਮਝਦੇ ਹਨ ਅਤੇ ਜਿਥੇ ਕਿਤੇ ਗੁਰਬਾਣੀ ਵਿਚ ਦਸਮ ਦੁਆਰ ਆਦਿ ਦਾ ਜ਼ਿਕਰ ਆਇਆ ਹੈ ਉਥੇ ਉਨ੍ਹਾਂ ਨੇ ਅਰਥਾਂ ਵਿਚ ਭੰਨ-ਤੋੜ ਕਰਨੋਂ ਵੀ ਸੰਕੋਚ ਨਹੀਂ ਕੀਤਾ, ਹਾਲਾਂਕਿ ਗੁਰਬਾਣੀ ਸਪੱਸ਼ਟ ਪਰਗਟ ਕਰ ਰਹੀ ਹੈ:

(ੳ) **ਦਸਵੈ ਦੁਆਰਿ ਰਹਤ ਕਰੇ ਤ੍ਰਿਭਵਣ ਸੋਝੀ ਪਾਇ॥੩॥੫॥** *(ਗੂਜਰੀ ਮਹਲਾ ੫, ਪੰਨਾ ੪੯੦)*

(ਅ) **ਅੰਮ੍ਰਿਤ ਰਸੁ ਸਤਿਗੁਰੂ ਚੁਆਇਆ॥**
**ਦਸਵੈ ਦੁਆਰਿ ਪ੍ਰਗਟੁ ਹੋਇ ਆਇਆ॥**
**ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ॥੬॥** *(ਮਾਰੂ ਸੋਲਹੇ ਮਃ ੪, ਪੰਨਾ ੧੦੬੯)*

(ੲ) **ਇਸੁ ਕਾਇਆ ਅੰਦਰਿ ਵਸਤੁ ਅਸੰਖਾ॥**
**ਗੁਰਮੁਖਿ ਸਾਚੁ ਮਿਲੈ ਤਾ ਵੇਖਾ॥**
**ਨਉ ਦਰਵਾਜੇ ਦਸਵੈ ਮੁਕਤਾ ਅਨਹਦ ਸਬਦੁ ਵਜਾਵਣਿਆ॥੩॥੧॥੨॥** *(ਮਾਝ ਮਃ ੩ ਘਰੁ ੧, ਪੰਨਾ ੧੧੦)*

(ਸ) **ਨਉ ਦਰਵਾਜ ਨਵੇ ਦਰ ਫੀਕੇ, ਰਸੁ ਅੰਮ੍ਰਿਤੁ ਦਸਵੇ ਚੁਈਜੈ॥...੨॥੧॥** *(ਕਲਿਆਨ ਮਃ ੪ ਅਸਃ, ਪੰਨਾ ੧੩੨੩)*

(ਹ) **ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥**
**ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ॥**
**ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰ ਦਿਖਾਇਆ॥**
**ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ॥**
**ਕਹੈ ਨਾਨਕੁ ਹਰਿ ਪਿਆਰੈ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥੩੮॥**
*(ਰਾਮਕਲੀ ਮਃ ੩ ਅਨੰਦੁ, ਪੰਨਾ ੯੨੨)*

ਦਸਮ ਦੁਆਰ ਦੇ ਮਸਲੇ 'ਤੇ ਭਾਈ ਸਾਹਿਬ ਰਣਧੀਰ ਸਿੰਘ ਜੀ, ਜਿਨ੍ਹਾਂ ਨੇ ਨਾਮ ਦੀਆਂ ਅਤੁੱਟ ਕਮਾਈਆਂ ਕਰ ਕੇ ਦਸਮ ਦੁਆਰ ਦੇ ਅਨੰਦ ਮਾਣੇ ਹਨ, ਹੱਡੀਂ ਵਾਪਰੇ ਵਰਤਾਰੇ ਦੇ ਅਧਾਰ 'ਤੇ ਆਪਣੇ ਵਿਚਾਰ *ਅਨਹਦ ਸ਼ਬਦ ਦਸਮ ਦੁਆਰ* ਪੁਸਤਕ ਵਿਚ ਲਿਖਦੇ ਹਨ:

"ਗੁਰਮਤਿ ਦੇ ਇਸ ਗੰਭੀਰ ਸਿਧਾਂਤ ਉਤੇ ਕਿੰਤੂ ਕਰਨ ਵਾਲੇ ਸੰਸੇ ਤਿਨ੍ਹਾਂ ਨੂੰ ਉਪਜਦੇ ਹਨ, ਜਿਨ੍ਹਾਂ ਨੇ ਗੁਰਬਾਣੀ ਨੂੰ ਕੇਵਲ ਘੋਖਿਆ ਹੈ ਪਰ ਕਮਾਇਆ ਨਹੀਂ; ਸੁਣਿਆ ਪੜ੍ਹਿਆ ਹੈ ਪਰ ਅਜ਼ਮਾਇਆ ਨਹੀਂ। ਜਿਨ੍ਹਾਂ ਨੇ ਗੁਰਬਾਣੀ ਦੇ ਹੁਕਮਾਂ ਅਨੁਸਾਰ, ਹੁਕਮਨ ਸਿਰ ਸੱਚੇ ਹੁਕਮ 'ਗੁਰਮਤਿ ਨਾਮ' ਦੀ ਅਤੁੱਟ ਅਭਿਆਸ ਕਮਾਈ ਨਹੀਂ ਕੀਤੀ ਅਤੇ ਸਿਮਰਨ ਸਿਫ਼ਤਿ-ਸਾਲਾਹ-ਮਈ ਸੱਚੀ ਸੇਵਾ ਘਾਲਣਾ ਨਹੀਂ ਘਾਲੀ। ਉਹ ਸਿਖ ਜਗਿਆਸੂ ਇਸ ਉਚ ਗੁਰਮਤਿ ਸਿਧਾਂਤ ਦੀ ਸਚਾਈ ਨੂੰ ਕੀ ਜਾਣ ਸਕਦੇ ਹਨ? ਜਦ ਤਕ ਕੋਈ ਖ਼ਾਸ ਆਤਮ ਬਿਵਸਥਾ ਕਿਸੇ ਉਪਰ ਵਾਪਰ ਨਾ ਜਾਏ, ਤਦ ਤਾਈਂ ਉਸ ਨੂੰ ਸੁਣੀ ਸੁਣਾਈ, ਪੜ੍ਹੀ ਪੜ੍ਹਾਈ ਬਿਵਸਥਾ ਉਤੇ ਅਮੰਨਾ ਹੀ ਨਹੀਂ ਆ ਸਕਦੀ।.....

"ਅਨਹਦ ਸ਼ਬਦ ਅਤੇ ਦਸਮ ਦੁਆਰ ਦੀ ਖੇਡ ਨੂੰ ਖਿਲਾਉਣ ਬਣਾਉਣਹਾਰੇ ਬਾਜ਼ਾਰੀਆਂ ਪਰਪੰਚ-ਮਤਾਰੀਆਂ ਨੇ ਇਹ ਆਪਣਾ ਸ਼ੇਵਾ ਹੀ ਬਣਾ ਛਡਿਆ ਹੋਇਆ ਹੈ ਕਿ ਮਨ-ਮਤਸਰੀ ਹੋ ਕੇ ਅਨਹਦ ਸ਼ਬਦ ਅਤੇ ਦਸਮ ਦੁਆਰ ਦੀ ਪਹੁੰਚ ਦੀਆਂ ਡੀਂਗਾਂ ਮਾਰਨ ਲਗ ਪੈਂਦੇ ਹਨ। ਉਨ੍ਹਾਂ ਅੰਦਰ ਕੱਖ ਨਹੀਂ ਹੁੰਦਾ, ਫੋਕੀਆਂ ਟਾਹਰਾਂ ਮਾਰ ਕੇ ਲੋਕਾਂ ਨੂੰ ਫੁਸਲਾਉਂਦੇ ਹਨ। ਤਿਨ੍ਹਾਂ ਫੋਕਟ-ਧਰਮੀਆਂ ਦੀ ਫੋਕਟਤਾ ਨੂੰ ਖੰਡਨ ਕਰਨ ਦੇ ਥਾਉਂ, ਉਕਤ ਪਾਖੰਡ-ਮਤਿ ਅਵਿਲੰਬੀਆਂ ਦੇ ਪਾਖੰਡ ਨੂੰ ਖੰਡਨ ਕਰਨਹਾਰੇ ਉਲਟਾ ਅਨਹਦ ਸ਼ਬਦ ਨੂੰ ਖੰਡਨ ਕਰਨ ਦੇ ਵਹਿਣ ਵਿਚ ਪੈ ਜਾਂਦੇ ਹਨ। ਗੁਰਮਤਿ-ਸਿਧਾਂਤ-ਅਵਿਲੰਬੀ ਭੀ ਇਸੇ ਵਹਿਣ ਵਿਚ ਰੁੜ੍ਹ ਜਾਂਦੇ ਹਨ।" *(ਭੂਮਿਕਾ, ਪੰਨਾ ੧ ਅਤੇ ੩)*

"ਗੁਰਮਤਿ ਸਹਿਜ-ਜੋਗ ਤੇ ਆਨਮਤ ਹਠ-ਜੋਗ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਹੈ। ਹਠ-ਜੋਗ ਦੁਆਰਾ ਤਾਂ ਨਾੜੀਆਂ ਦੇ ਨਿਉਲੀ ਕਰਮ, ਨੇਤੀ, ਧੋਤੀ ਆਦਿ ਦੇ ਤੰਦਣ ਤਾਣੇ ਵਿਚ ਹੀ ਉਲਝਿਆ ਰਹਿਣਾ ਪੈਂਦਾ ਹੈ।"
*(ਪੰਨਾ ੧੩੧)*

"ਗੁਰਮਤਿ ਸ਼ਬਦ-ਸੁਰਤਿ-ਮਾਰਗੀ ਅਭਿਆਸੀ ਗੁਰਮੁਖਿ ਜੋਗੀ ਜਾਗਦੇ ਸੰਨਿਆਸੀ ਗ੍ਰਿਹਸਤ ਉਦਾਸੀ, ਜਿਨ੍ਹਾਂ ਦਾ ਇਹ

ਸਹਜ-ਯੋਗ ਹੈ, ਉਨ੍ਹਾਂ ਨੂੰ ਆਨ-ਮੱਤ ਮਾਰਗੀ ਹਠ-ਯੋਗ ਦੇ ਖਲਜਗਣ ਵਿਚ ਪੈਣ ਦੀ ਲੋੜ ਨਹੀਂ। ਹਠ-ਯੋਗ ਦੀਆਂ ਨਿਰਣੇ ਕੀਤੀਆਂ ਇੜਾ ਪਿੰਗਲਾ ਸੁਖਮਨਾ ਨਾੜੀਆਂ ਦਾ ਸੰਗਮ-ਨਿਵਾਸ ਸੁਤੇ ਸਹਿਜੇ ਹੀ, ਸੁਰਤਿ-ਸ਼ਬਦ ਅਭਿਆਸ ਕਮਾਈ ਦੁਆਰਾ ਇਕ ਥਾਉਂ ਆਣ ਹੁੰਦਾ ਹੈ ਅਤੇ ਆਪੇ ਹੀ ਸਹਜ-ਰਸ-ਵੇਗ ਵਿਚ ਤ੍ਰਿਕੁਟੀ ਖੁਲ੍ਹ ਜਾਂਦੀ ਹੈ। ਨਾਮ-ਅਭਿਆਸ ਕਮਾਈ ਹੀਣ ਨਿਉਲੀ ਕਰਮ ਕਰਨਹਾਰੇ ਹਠ-ਯੋਗੀਆਂ ਨੂੰ ਬੜੀਆਂ ਹੀ ਔਖਿਆਈਆਂ ਨਾਲ ਸੁਆਸ ਚਾੜ੍ਹਨ, ਰੋਕਣ ਤੇ ਉਤਾਰਨ ਦਾ ਦਮ-ਖ਼ਮੀ ਸੰਕਟ ਜੋ ਅਖ਼ਤਿਆਰ ਕਰਨਾ ਪੈਂਦਾ ਹੈ, ਉਸ ਵਿਚ ਆਤਮ-ਰਸ ਉੱਕਾ ਹੀ ਨਹੀਂ ਪਰਵੇਸ਼ਦਾ, ਨਾ ਹੀ ਜੋਤਿ-ਕਿਰਣ-ਕਣੀ ਦਾ ਪ੍ਰਕਾਸ਼ ਹੁੰਦਾ ਹੈ।" *(ਪੰਨਾ ੬੯)*

"ਦਸਮ ਦੁਆਰ ਖੁਲ੍ਹਣ ਦੀਆਂ ਦੋ ਪੱਕੀਆਂ ਨਿਸ਼ਾਨੀਆਂ ਹਨ: ਇਕ ਤਾਂ ਇਹ ਕਿ ਅੰਮ੍ਰਿਤ ਧਾਰ ਅਤਿ ਨਿਰਮਲ ਚੋਣ ਲਗ ਪੈਂਦੀ ਹੈ। ਦੂਜੇ ਅਤਿ ਅਸਚਰਜ ਸੁਆਦ ਵਾਲੀ ਅਨਹਦ ਧੁਨੀ ਦਾ ਬਿਸਮਾਦ ਰੰਗਾਂ ਵਾਲਾ ਅਗੰਮੀ ਨਾਦ ਸੁਣਨ ਲਗ ਪੈਂਦਾ ਹੈ।" *(ਪੰਨਾ ੮)*

"ਜਿਸ ਵਡਭਾਗੇ ਜਨ ਨੇ ਤੁਰੀਆ ਪਦ ਵਾਲੀ ਸੁੰਨ ਸਮਾਧੀ ਵਿਚ ਸਮਾਇ ਕੇ, ਜਗਮਗ ਜੋਤਿ ਸੁੰਨੀਸ਼ਰ ਪਰਮਾਤਮਾ ਜੋਤੀ ਸਰੂਪ ਨੂੰ ਸਾਂਗੋ ਪਾਂਗ ਲਖ ਲਿਆ ਹੈ, ਉਸ ਨੂੰ ਅੰਤਰ ਆਤਮੇ ਭੀ ਤੇ ਸਰੀਰ ਤੋਂ ਬਾਹਰ ਭੀ ਜਾ ਕੇ ਤ੍ਰਿਭਵਣ ਪਸਾਰੇ ਅੰਦਰ ਜਗਮਗ ਜੋਤਿ ਸੁੰਨੀਸ਼ਰ ਪਰਮ-ਈਸ਼ਰ ਪਰਮਾਤਮਾ ਹੀ ਪ੍ਰਗਟ ਪਹਾਰੇ ਪਰਤੱਖ ਹੋਇ ਪ੍ਰਕਾਸ਼ਿਆ ਹੋਇਆ ਹੈ।" *(ਪੰਨਾ ੩੩-੩੪)*

ਉਪਰ ਦਿਤੇ ਵਿਚਾਰਾਂ ਅਤੇ ਗੁਰਬਾਣੀ ਵਿਚੋਂ ਦਿਤੇ ਗੁਰ-ਫ਼ੁਰਮਾਨਾਂ ਦੇ ਚਾਨਣੇ ਵਿਚ ਅਸੀਂ ਦਸਮ ਦੁਆਰ ਅਤੇ ਅਨਹਦ ਸ਼ਬਦ ਦੀ ਸੱਚਾਈ ਤੋਂ ਮੁਨਕਰ ਨਹੀਂ ਹੋ ਸਕਦੇ, ਜੋ ਕਿ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਕਬਿੱਤਾਂ ਵਿਚ ਕਈ ਥਾਈਂ ਪ੍ਰਗਟਾਈ ਹੈ।

ਇਨ੍ਹਾਂ ਕਬਿੱਤਾਂ ਵਿਚ ਗੁਰਮਤਿ ਦੇ ਇਕ ਇਕ ਸਿਧਾਂਤਕ ਨੁਕਤੇ ਨੂੰ ਸਪੱਸ਼ਟ ਕਰਨ ਲਈ ਕਈ ਕਈ ਪ੍ਰਮਾਣ ਦਿਤੇ ਹੋਏ ਹਨ, ਜਿਨ੍ਹਾਂ ਤੋਂ ਸਮਝ ਪੈਂਦੀ ਹੈ ਕਿ ਭਾਈ ਸਾਹਿਬ ਪਾਸ ਦ੍ਰਿਸ਼ਟਾਂਤਾਂ ਦਾ ਕਿੰਨਾ ਅਮੁੱਕ ਭੰਡਾਰ ਸੀ। ਟੂਕ ਮਾਤਰ ਹੇਠਾਂ ਕੁਝ ਕੁ ਪ੍ਰਮਾਣ ਦਿਤੇ ਜਾ ਰਹੇ ਹਨ:

੧. ਭਟਕਦਾ ਮਨ ਗੁਰ-ਉਪਦੇਸ਼ ਨਾਲ ਸਥਿਰ ਹੋ ਜਾਂਦਾ ਹੈ; ਜਿਵੇਂ ਅਸ਼ੁਧ ਸੋਨਾ ਤਾਇਆਂ ਕੁਠਾਲੀ ਵਿਚ ਭਟਕਦਾ ਫਿਰਦਾ ਹੈ, ਪਰ ਸ਼ੁਧ ਹੋਇਆਂ ਇਕ ਥਾਂ ਟਿਕ ਜਾਂਦਾ ਹੈ; ਜਿਵੇਂ ਸੋਨੇ ਦੇ ਕਈ ਕੜੇ ਹੱਥ ਪਏ ਹੋਏ ਧੁਨੀ ਉਪਜਾਂਦੇ ਹਨ, ਪਰ ਗਾਲਿਆਂ ਇਕੋ ਡਲੀ ਹੋ ਕੇ ਧੁਨੀ ਸ਼ਾਂਤ ਹੋ ਜਾਂਦੀ ਹੈ; ਜਿਵੇਂ ਭੁੱਖਾ ਬਾਲਕ ਰੋਂਦਾ ਤੇ ਵਿਆਕੁਲ ਹੁੰਦਾ ਹੈ, ਪਰ ਮਾਂ ਦਾ ਦੁੱਧ ਪੀ ਕੇ ਤ੍ਰਿਪਤ ਹੋਇਆ ਟਿਕ ਜਾਂਦਾ ਹੈ। *(ਨੰਬਰ ੩੪੯)*

੨. ਸਤਿਗੁਰੂ ਜੀ ਸਿਖ ਨੂੰ ਨਾਮ-ਸਿਮਰਨ ਬਖ਼ਸ਼ਣ ਵਿਚ ਸਾਵਧਾਨ ਰਹਿੰਦੇ ਹਨ; ਜਿਵੇਂ ਜਣਨੀ ਬਾਲਕ ਨੂੰ ਅਰੋਗ ਰਖਣ ਲਈ ਖਾਣ-ਪੀਣ ਵਿਚ ਸਾਵਧਾਨ ਹੁੰਦੀ ਹੈ; ਜਿਵੇਂ ਪਰਜਾ ਨੂੰ ਸੁਖੀ ਰਖਣ ਲਈ ਰਾਜਾ ਰਾਜ-ਧਰਮ ਦੀ ਮਰਯਾਦਾ ਵਿਚ ਪੂਰਨ ਸੁਚੇਤ ਹੁੰਦਾ ਹੈ; ਜਿਵੇਂ ਮਲਾਹ ਰਾਹੀਆਂ ਨੂੰ ਸਮੁੰਦਰ ਤੋਂ ਪਾਰ ਪਹੁੰਚਾਉਣ ਲਈ ਜਹਾਜ਼ ਵਿਚ ਪੂਰੀ ਤਰ੍ਹਾਂ ਸਾਵਧਾਨ ਰਹਿੰਦਾ ਹੈ। *(ਨੰਬਰ ੩੫੪)*

੩. ਬੀਜ ਮਾਤਰ ਗੁਰ-ਉਪਦੇਸ਼ ਦ੍ਰਿੜ੍ਹ ਹੋਣ ਦੀ ਮਹਾਨਤਾ ਅਗੇ ਪ੍ਰਭੂ-ਦਰ 'ਤੇ ਗਇਆਂ ਹੀ ਪਤਾ ਲਗਦੀ ਹੈ; ਜਿਵੇਂ ਹੀਰਾ ਹੱਥ ਵਿਚ ਰਤਾ ਕੁ ਦਿਸਦਾ ਹੈ, ਪਰ ਅਗੇ ਮੁੱਲ ਪਇਆਂ ਦਮੜਿਆਂ ਦਾ ਭੰਡਾਰ ਭਰ ਦਿੰਦਾ ਹੈ; ਜਿਵੇਂ ਪਲੇ ਬੱਧੀ ਹੁੰਡੀ ਨਾਲ ਅਗੇ ਜਾ ਕੇ ਬੇਅੰਤ ਮਾਇਆ ਪਾਈਦੀ ਹੈ; ਜਿਵੇਂ ਬੋਹੜ ਦਾ ਨਿੱਕਾ ਜਿਹਾ ਬੀਜ ਬੀਜਿਆਂ ਬੇਅੰਤ ਵਿਸਥਾਰ ਵਾਲਾ ਬ੍ਰਿਛ ਬਣ ਜਾਂਦਾ ਹੈ। *(ਨੰਬਰ ੩੭੩)*

੪. ਗ੍ਰਿਹਸਤ ਧਰਮ ਸਾਰੇ ਧਰਮਾਂ ਵਿਚੋਂ ਪ੍ਰਧਾਨ ਹੈ; ਜਿਵੇਂ ਸਰੋਵਰਾਂ ਨਦੀਆਂ ਆਦਿ ਵਿਚ ਸਮੁੰਦਰ ਵੱਡਾ, ਚੰਦਨ ਸਭ ਬ੍ਰਿਛਾਂ ਵਿਚੋਂ ਮਹਾਨ, ਸੋਨਾ ਸਭ ਧਾਤਾਂ ਵਿਚੋਂ ਉੱਤਮ ਮੰਨਿਆ ਜਾਂਦਾ ਹੈ; ਜਿਵੇਂ ਪੰਛੀਆਂ ਵਿਚੋਂ ਹੰਸ, ਮ੍ਰਿਗਾਂ ਵਿਚੋਂ ਬੱਬਰ ਸ਼ੇਰ, ਰਾਗਾਂ ਵਿਚੋਂ ਸਿਰੀ ਰਾਗ ਤੇ ਪੱਥਰਾਂ ਵਿਚੋਂ ਪਾਰਸ ਪੱਥਰ ਨੂੰ ਸ਼੍ਰੋਮਣੀ ਜਾਣਿਆ ਜਾਂਦਾ ਹੈ। *(ਨੰਬਰ ੩੭੬)*

੫. ਅਗਿਆਨੀ ਮਨੁੱਖ ਪੂਜਾ ਦਾ ਧਾਨ ਖਾ ਕੇ ਜਮਾਂ ਦਾ ਭਾਰੀ ਦੁਖ ਸਹਿੰਦਾ ਹੈ; ਜਿਵੇਂ ਕੱਚਾ ਪਾਰਾ ਖਾਧਿਆਂ ਸਾਰਾ ਸਰੀਰ ਰੋਗੀ ਹੋ ਜਾਂਦਾ ਹੈ; ਜਿਵੇਂ ਥੂਮ ਖਾਧੇ ਦੀ ਬੂਅ ਲੁਕਾਈ ਨਹੀਂ ਜਾ ਸਕਦੀ; ਜਿਵੇਂ ਕਿਸੇ ਪਦਾਰਥ ਨਾਲ ਮੱਖੀ ਨਿਗਲੀ ਜਾਏ ਤਾਂ ਉਹ ਪਚਦੀ ਨਹੀਂ। *(ਨੰਬਰ ੫੧੭)*

੬. ਗੁਰੂ ਤੇ ਸਿਖ ਦੇ ਮਿਲਾਪ ਦੀ ਪ੍ਰੀਤੀ ਤ੍ਰੈਗੁਣੀ ਮਾਇਆ ਤੋਂ ਅਤੀਤ, ਸਦੈਵੀ ਤੇ ਸਾਥ ਨਿਭਣ ਵਾਲੀ ਹੈ, ਜਦ ਕਿ ਕਵਲ ਫੁੱਲ ਤੇ ਪਾਣੀ ਦੀ, ਪਾਣੀ ਤੇ ਦੁੱਧ ਦੀ, ਮੱਛੀ ਤੇ ਜਲ ਦੀ, ਕੌਲ ਤੇ ਸੂਰਜ ਦੀ, ਪਤੰਗੇ ਤੇ ਦੀਵੇ ਦੀ ਲਾਟ

ਦੀ, ਭੌਰੇ ਤੇ ਕਵਲ ਦੀ, ਚਕੋਰ ਤੇ ਚੰਦਰਮਾ ਦੀ, ਹਿਰਨ ਤੇ ਘੰਡੇ-ਹੇੜੇ ਦੀ, ਪਪੀਹੇ ਤੇ ਸਵਾਂਦੀ ਬੂੰਦ ਦੀ, ਪਤਨੀ ਤੇ ਪਤੀ ਦੀ, ਪੁੱਤਰ ਤੇ ਮਾਤਾ ਦੀ, ਪਿਆਸੇ ਤੇ ਜਲ ਦੀ, ਭੁੱਖੇ ਤੇ ਭੋਜਨ ਦੀ, ਕੰਗਾਲ ਤੇ ਧਨ ਦੀ ਪ੍ਰੀਤੀ ਨਿਜੀ ਗ਼ਰਜ਼ ਉਤੇ ਅਧਾਰਤ ਹੋਣ ਕਾਰਨ ਤ੍ਰੈ-ਗੁਣੀ ਪ੍ਰੀਤੀ ਹੈ, ਜੋ ਸਦੀਵੀ ਨਹੀਂ ਹੋ ਸਕਦੀ। *(ਨੰਬਰ ੨੯੨)*

ਗੁਰਸਿੱਖਾਂ ਪ੍ਰਤੀ ਦ੍ਰਿੜ੍ਹਾਏ ਗਏ ਸਿਧਾਂਤਾਂ ਨੂੰ ਸਟੀਕ ਵਿਚ ਹੇਠ-ਲਿਖੇ ਸਿਰਲੇਖ ਦੇ ਕੇ ਉਨ੍ਹਾਂ ਦੇ ਸੰਖੇਪ ਭਾਵ ਦਿਤੇ ਗਏ ਹਨ। ਜਤਨ ਇਹੋ ਹੈ ਕਿ ਸਾਰੇ ਦੇ ਸਾਰੇ ੬੭੫ ਕਬਿੱਤ-ਸਵੱਈਆਂ ਦੇ ਭਾਵ ਆ ਜਾਣ :

੧. ਪੂਰਨ ਬ੍ਰਹਮ ਵਾਹਿਗੁਰੂ
੨. ਸਤਿਗੁਰੂ
੩. ਗੁਰਸਿਖ/ਗੁਰਮੁਖਿ
੪. ਗੁਰ-ਮਤਿ
੫. ਗੁਰ-ਸਿਖ ਸੰਧਿ ਮਿਲੇ
੬. ਦਸਮ-ਦੁਆਰ ਅਨਹਦ-ਸ਼ਬਦ
੭. ਪ੍ਰੀਤਮ-ਮਿਲਾਪ ਤੇ ਵਿਛੋੜਾ
੮. ਸਾਧ ਸੰਗਤਿ
੯. ਚੰਗੀ ਮੰਦੀ ਸੰਗਤਿ (ਗੁਰਮੁਖਿ/ਮਨਮੁਖਿ)
੧੦. ਕਰਣੀ/ਕਥਨੀ
੧੧. ਮਾਇਆ
੧੨. ਮਨ
੧੩. ਪੂਜਾ-ਧਾਨ
੧੪. ਗ੍ਰਿਹਸਤ
੧੫. ਮਨੁੱਖਾ ਜਨਮ
੧੬. ਅੰਤ ਸਮਾਂ
੧੭. ਆਪਣੀ ਨਿਮਰਤਾ ਤੇ ਨਿਜੀ ਵਿਛੋੜਾ
੧੮. ਵਿਆਪਕ ਸਿਧਾਂਤ
੧੯. ਗੁਰਸਿਖ ਤੇ ਦੇਵ-ਪੂਜਾ

ਅੰਤ ਵਿਚ ਸੇਵਕ ਦੋ ਹੱਥ ਜੋੜ ਸ਼ੁਕਰਾਨੇ ਦੀ ਭਾਵਨਾ ਅਧੀਨ, ਸਤਿਗੁਰੂ ਜੀ ਦੇ ਚਰਨਾਂ 'ਤੇ ਸੀਸ ਰਖਦਾ ਹੈ, ਜਿਨ੍ਹਾਂ ਨੇ ਅਪਾਰ ਕਿਰਪਾ ਕਰ ਕੇ ਇਸ ਬਿਖਮ ਕਾਰਜ ਨੂੰ ਸਿਰੇ ਚੜ੍ਹਾਇਆ ਹੈ। ਇਸ ਕਾਰਜ ਵਿਚ ਜਿਥੇ ਕਿਤੇ ਕੋਈ ਉਕਾਈ ਹੈ, ਉਹ ਦਾਸ-ਸੇਵਕ ਦੀ ਅਲਪ ਬੁਧੀ ਕਰਕੇ ਹੈ। ਬਖ਼ਸ਼ ਲਇਓ ਜੀ ਤੇ ਸੁਧਾਇ ਲਇਓ ਜੀ।

*ਗੁਰੂ-ਸੰਗਤਾਂ ਦਾ ਕੂਕਰ*
**ਸੇਵਾ ਸਿੰਘ**

# ਕਬਿੱਤਾਂ ਦੇ ਸੰਖੇਪ ਭਾਵ

## ਪੂਰਨ ਬ੍ਰਹਮ ਵਾਹਿਗੁਰੂ

ਵਾਹਿਗੁਰੂ ਦਾ ਦਰਸ਼ਨ ਸਭਨਾਂ ਦੀ ਪਹੁੰਚ ਤੋਂ ਪਰੇ ਹੈ, ਅਸਚਰਜ ਤੇ ਵਿਸਮਾਦ-ਜਨਕ ਹੈ, ਬੋਲ-ਬਾਣੀ ਅਤੇ ਸ੍ਰੋਤ ਤੋਂ ਪਰੇ ਹੈ, ਅਤੇ ਉਸ ਦਾ ਪ੍ਰੇਮ-ਰਸ ਪੀਣਾ ਸਭ ਰਸਾਂ ਤੋਂ ਅਲੌਕਿਕ ਹੈ। ਦਿੱਸਦੀ ਤੇ ਅਣਦਿੱਸਦੀ ਸ੍ਰਿਸ਼ਟੀ ਦੇ ਮੂਲ-ਅਧਾਰ ਬ੍ਰਹਮ ਦੀ ਗੁਹਜ ਗਤੀ ਕਹਿਣ ਕਥਨ ਤੋਂ ਬਾਹਰੀ ਹੈ। ਉਸ ਦੀ ਰਚਨਾ ਦੀ ਬੇਅੰਤਤਾ ਨਹੀਂ ਜਾਣੀ ਜਾ ਸਕਦੀ, ਤਾਂ ਫਿਰ ਰਚਨਾ ਦੇ ਰਚਣਹਾਰ ਕਰਤਾਰ ਨੂੰ ਕਿਵੇਂ ਜਾਣਿਆ ਜਾ ਸਕਦਾ ਹੈ। ਤਾਂ ਤੇ ਉਸ ਦਾ ਅੰਤ ਜਾਣਨ ਦੀ ਥਾਂ ਉਸ ਨੂੰ ਬਾਰੰਬਾਰ ਸਿਮਰਨਾ ਹੀ ਚਾਹੀਦਾ ਹੈ। (੧੫੩, ੨੩੨)

ਕਰਤੇ ਦੀ ਰਚਨਾ ਦੇ ਕੌਤਕ ਦਾ ਚਿਤਰ ਅਤਿ ਅਸਚਰਜ-ਜਨਕ ਹੈ। ਉਸ ਦੀ ਰਚੀ ਨਿੱਕੀ ਜਿਹੀ ਕੀੜੀ ਅਤੇ ਨਿੱਕੇ ਜਿਹੇ ਤਿਲ (ਰਿਉੜੀਆਂ, ਤਿਲ ਮਰੂੰਡੇ, ਭੁਗਾ, ਤੇਲ ਆਦਿ ਕਈ ਰੂਪਾਂ ਵਿਚ) ਦਾ ਕਰਤਵ ਹੀ ਨਹੀਂ ਜਾਣਿਆ ਜਾ ਸਕਦਾ, ਤਾਂ ਬੇਅੰਤ ਰਚਨਾ ਦੇ ਰਚਣਹਾਰ ਚਿਤੇਰੇ ਦੀ ਬੇਅੰਤਤਾ ਤੇ ਅਲੌਕਿਕਤਾ ਕਿਵੇਂ ਜਾਣੀ ਜਾ ਸਕਦੀ ਹੈ। (੨੭੩, ੨੭੪)

ਅਸਚਰਜ ਕੌਤਕਾਂ ਵਾਲਾ ਦਾਤਾ ਤੇ ਭੁਗਤਾ ਪਾਰਬ੍ਰਹਮ, ਗੁਰ-ਸ਼ਬਦ ਦੁਆਰਾ ਸਾਧ-ਸਤਿਗੁਰੂ ਦੀ ਸੰਗਤਿ ਵਿਚ ਹੀ ਜਾਣਿਆ ਜਾ ਸਕਦਾ ਹੈ। (੨੭੩)

ਬੇਅੰਤ ਵਾਹਿਗੁਰੂ ਸਾਧ ਸੰਗਤਿ ਵਿਚ ਵਸਦਾ ਹੈ ਅਤੇ ਉਹ ਸਾਧ ਸੰਗਤਿ ਵਿਚ ਗੁਰੂ-ਚਰਨਾਂ ਨਾਲ ਜੁੜ ਕੇ ਪਾਇਆ ਜਾ ਸਕਦਾ ਹੈ। (੩੦੨, ੩੦੩, ੩੦੪)

ਵਾਹਿਗੁਰੂ ਨੇ ਅਸਚਰਜ ਰਚਨਾ ਰਚ ਕੇ ਕੋਈ ਵੀ ਕਿਸੇ ਜਿਹਾ ਨਹੀਂ ਉਪਾਇਆ—ਰੂਪ ਰੇਖ, ਕਿਸਮਤ, ਡੀਲ ਡੌਲ, ਸੁਰ ਤਾਲ ਸਭ ਦੇ ਵਖ ਵਖ। ਮਨੁੱਖ ਦੀ ਇਸ ਅਲੌਕਿਕ ਰਚਨਾ ਨੂੰ ਸਮਝ ਸਕਣਾ ਮਨੁੱਖ ਦੀ ਸਮਝ-ਸੂਝ ਤੋਂ ਪਰੇ ਹੈ। (੩੪੨)

ਵਾਹਿਗੁਰੂ ਆਪਣੇ ਲੜ-ਲਗੇ ਸੇਵਕ ਦੇ ਗੁਣ ਅਉਗੁਣ ਨਹੀਂ ਚਿਤਾਰਦਾ, ਕਿਉਂਕਿ ਮਾਲਕ-ਪ੍ਰਭੂ ਦੀ ਭਗਤੀ ਕਰਕੇ ਸੇਵਕ ਜਾਣਿਆ ਜਾਂਦਾ ਹੈ ਅਤੇ ਉਸ ਸੇਵਕ ਤੋਂ ਪ੍ਰਭੂ ਜਾਣਿਆ ਜਾਂਦਾ ਹੈ। (੨੮੧)

ਵਾਹਿਗੁਰੂ ਨਿਆਸਰਿਆਂ ਦਾ ਆਸਰਾ, ਅਨਾਥਾਂ ਦਾ ਨਾਥ, ਦੀਨਾਂ ਲਈ ਦਿਆਲ, ਸ਼ਰਨ ਪਾਲਣਹਾਰ, ਅੰਨ੍ਹਿਆਂ ਲਈ ਡੰਗੋਰੀ, ਅਕਿਰਤਘਣਾਂ ਦਾ ਵੀ ਦਾਤਾ, ਨਰਕ ਨਿਵਾਰਨਹਾਰਾ, ਅਉਗਣ ਮੇਟਣਹਾਰਾ ਅਤੇ ਸੱਚਾ ਸੁਆਮੀ ਹੈ। ਐਸਾ ਪ੍ਰਭੂ ਨਾਮ-ਰਸੀਆਂ ਲਈ ਰਸਾਂ ਦਾ ਘਰ ਹੈ। (੩੮੭)

ਵਾਹਿਗੁਰੂ ਦੀ ਲੀਲ੍ਹਾ ਕੈਸੀ ਅਸਚਰਜ-ਜਨਕ ਅਤੇ ਕਹਿਣ ਕਥਨ ਤੋਂ ਬਾਹਰੀ ਹੈ ਕਿ ਕਿਤੇ ਤਾਂ ਉਹ ਮਾਤਾ-ਪਿਤਾ ਦੀ ਸੇਵਾ ਕਰਨ ਵਾਲੇ ਸਰਵਨ ਪੁੱਤਰ 'ਤੇ ਪ੍ਰਸੰਨ ਹੁੰਦਾ ਹੈ ਅਤੇ ਕਿਤੇ ਪਿਤਾ ਹਰਣਾਖਸ ਦਾ ਨਿਰਾਦਰ ਕਰਨ ਵਾਲੇ ਪੁੱਤਰ ਭਗਤ ਪ੍ਰਹਿਲਾਦ ਦੀ ਰਖਿਆ ਕਰਦਾ ਹੈ, ਆਦਿ। (੪੩੬)

ਬੇਅੰਤ ਤੇ ਅਥਾਹ ਸੀਮਾ ਵਾਲਾ ਪਾਰਬ੍ਰਹਮ ਸਭਨਾਂ ਦਾ ਰਚਣਹਾਰ ਕਰਤਾਰ ਸਭ ਥਾਈਂ ਵਿਆਪਕ ਹੈ, ਉਸ ਬੇਅੰਤ ਪ੍ਰਭੂ ਨੂੰ ਮਨੁੱਖੀ ਜਾਮੇ ਵਿਚ ਵਿਚਰ ਰਹੇ ਭਗਵਾਨ ਕ੍ਰਿਸ਼ਨ, ਸ਼ਿਵ ਰੂਪ ਵਿਸ਼ਵਨਾਥ, ਬ੍ਰਿਜਨਾਥ ਤੇ ਨੰਦ-ਨੰਦਨ ਆਦਿ ਨਾਵਾਂ ਤਕ ਸੀਮਤ ਕਰਨਾ, ਉਸ ਦੀ ਨਿੰਦਾ ਕਰਨ ਦੇ ਤੁਲ ਹੈ। (੫੫੫, ੬੭੧)

ਪਾਰਬ੍ਰਹਮ ਪ੍ਰਭੂ ਦੀ ਰਚਨਾ ਵਿਸਮਾਦ-ਜਨਕ ਹੈ—ਹਸਣਾ-ਰੋਣਾ, ਖਾਣਾ-ਪੀਣਾ, ਭੁੱਖ-ਤ੍ਰੇਹ, ਡਰ-ਭਉ, ਪੰਜੇ ਵਿਕਾਰ ਕਾਮ ਕ੍ਰੋਧ ਆਦਿਕ, ਚੰਗੇ ਮੰਦੇ ਗੁਣ ਆਦਿ ਸਭ ਕੁਝ ਹੀ ਹੈਰਾਨ ਕਰਨ ਵਾਲਾ ਹੈ। ਤੱਤਾਂ ਦਾ ਆਰੰਭ ਕੀ ਹੈ, ਧਰਤੀ ਅਕਾਸ਼ ਕਿਸ ਆਸਰੇ ਟਿਕੇ ਹੋਏ ਹਨ, ਪਾਣੀ ਹਵਾ ਅਗਨੀ ਆਦਿ ਸਾਰੀ ਖੇਡ ਅਸਚਰਜ ਰੂਪ ਹੈ। ਇਹ ਸਭ ਕੁਝ ਕਰਨ ਕਰਾਵਨਹਾਰ ਪ੍ਰਭੂ ਆਪ ਹੈ ਅਤੇ ਉਹ ਆਪ ਹੀ ਇਸ ਰਚਨਾ ਦੇ ਭੇਤ ਨੂੰ ਜਾਣਦਾ ਹੈ। (੬੨੩, ੬੨੪)

## ਸਤਿਗੁਰੂ

ਸਤਿਗੁਰੂ ਦੇ ਅਲੌਕਿਕ ਤੇ ਬਿਸਮਾਦੀ ਦਰਸ਼ਨਾਂ ਦੀ ਟੋਹ ਦੇ ਕੇ ਭਾਈ ਸਾਹਿਬ ਦਸਦੇ ਹਨ ਕਿ ਐਸੀ ਅਨੂਪਮ ਕਲਾ ਵਾਲੇ ਸਤਿਗੁਰੂ ਜੀ ਦੀ ਚਰਨ-ਸ਼ਰਨ ਲਇਆਂ ਹੀ ਬਖ਼ਸ਼ਸ਼-ਪ੍ਰਾਪਤ ਗੁਰਸਿਖ ਦਸਮ ਦੁਆਰ, ਉਨਮਨੀ ਜੋਤਿ, ਅਨਹਦ ਨਾਦ, ਨਿਝਰ-ਅੰਮ੍ਰਿਤ-ਧਾਰਾ ਦਾ ਰਸ ਭੁੰਚ ਸਕਦਾ ਹੈ। ਸਤਿਗੁਰੂ ਦਾ ਗਿਆਨ (ਗੁਰ-ਉਪਦੇਸ਼) ਲੈ ਕੇ ਅੰਤਰ-ਆਤਮੇ ਦੀ ਸੋਝੀ ਹੁੰਦੀ ਅਤੇ ਅਨਹਦ ਨਾਦ ਪਰਤੱਖ ਹੁੰਦਾ ਹੈ। ਪਰ ਜਦ ਤਕ ਪ੍ਰਾਣੀ ਹੋਰ ਰਸਾਂ ਕਸਾਂ, ਰਾਗਾਂ ਰੰਗਾਂ ਤੇ ਹਉਮੈ ਦੇ ਵਸ ਹੁੰਦਾ ਹੈ, ਓਦੋਂ ਤਕ ਉਹ ਕੁਝ ਨਹੀਂ ਪ੍ਰਾਪਤ ਕਰ ਸਕਦਾ। ਸਤਿਗੁਰੂ ਦੀ ਮਤਿ ਗ੍ਰਹਿਣ ਕਰ ਕੇ ਹੀ ਸਭ ਗਿਆਨ-ਇੰਦਰੇ ਸਫਲ ਹੁੰਦੇ ਹਨ। (੯, ੧੦, ੧੧, ੧੨, ੧੩, ੧੭, ੧੮)

ਸਤਿਗੁਰੂ ਗੁਰਸਿਖ ਦੇ ਹਿਰਦੇ ਵਿਚ ਉਸ ਪ੍ਰਭੂ ਨੂੰ ਪਰਤੱਖ ਕਰ ਦਿੰਦਾ ਹੈ, ਜਿਸ ਦੀ ਥਾਹ ਸਿਧ, ਨਾਥ, ਜੋਗੀ, ਬ੍ਰਹਮਾ, ਵਿਸ਼ਨੂੰ, ਸ਼ੇਸ਼ਨਾਗ ਆਦਿ ਵੀ ਨਹੀਂ ਪਾ ਸਕੇ। ਸਤਿਗੁਰੂ ਦੀ ਸ਼ਰਨ ਲਏ ਬਿਨਾਂ ਹੋਰ ਸਭੇ ਸਾਧਨ, ਜੋਗ, ਧਿਆਨ, ਸਿਧ ਆਸਣ ਆਦਿ ਕਿਸੇ ਲੇਖੇ ਨਹੀਂ। (੨੧, ੩੦)

ਜਿਸ ਪ੍ਰਭੂ ਦੇ ਇਕ ਇਕ ਰੋਮ ਵਿਚ ਕ੍ਰੋੜਾਂ ਬ੍ਰਹਮੰਡ ਵਸਦੇ ਹਨ, ਜਿਸ ਦੇ ਅਨੇਕਾਂ ਆਕਾਰ ਹਨ, ਜਿਸ ਲਈ ਭਗਤ ਲੋਕ ਜਗ ਕਰਦੇ, ਭੋਗ ਲੁਆਂਦੇ, ਨਈਵੇਦ ਕਰਮ ਕਰਦੇ ਹਨ, ਵੇਦ ਅਤੇ ਸ਼ੇਸ਼ਨਾਗ ਆਦਿ ਵੀ ਨੇਤਿ ਨੇਤਿ ਕਹਿ ਪੁਕਾਰਦੇ ਹਨ, ਉਹ ਪ੍ਰਭੂ ਸਤਿਗੁਰੂ ਦੇ ਸਰੂਪ ਵਿਚ ਮਨੁੱਖਾ ਅਵਤਾਰ ਧਾਰ ਕੇ ਦਰਸ਼ਨ ਦੇ ਰਿਹਾ ਹੈ, ਸਿੱਖਾਂ ਨੂੰ ਉਪਦੇਸ਼ ਦੇ ਰਿਹਾ ਹੈ, ਤੇ ਲਾਡ ਲਡਾ ਰਿਹਾ ਹੈ। ਗੁਰ-ਸ਼ਬਦ ਦੀ ਅਨਹਦ ਧੁਨੀ ਜੋ ਸਿੱਖਾਂ ਨੂੰ ਸੁਣਾਂਦਾ ਹੈ, ਉਹ ਸਤਿਗੁਰੂ ਨਿਰਗੁਣ ਬ੍ਰਹਮ ਦਾ ਪਰਤੱਖ ਸਰਗੁਣ ਸਰੂਪ ਪਰਗਟ ਹੋ ਰਿਹਾ ਹੈ। (੩੫, ੩੬, ੫੪੩, ੫੫੬)

ਸਮਰੱਥ ਵਾਹਿਗੁਰੂ ਆਕਾਰ ਰੂਪ ਵਿਚ ਗੁਰੂ-ਜਾਮੇ ਵਿਚ ਪਰਗਟਿਆ ਹੈ, ਗੋਬਿੰਦ ਅਤੇ ਸਤਿਗੁਰੂ ਤਾਣੇ ਪੇਟੇ ਵਾਂਗ ਇਕ ਰੂਪ ਹਨ। ਸਤਿਗੁਰੂ ਤੋਂ (ਅਨੇਕਾਂ ਗੁਰਸਿੱਖਾਂ ਦਾ ਸਮੂਹ) ਸਾਧ ਸੰਗਤਿ ਪਰਗਟ ਹੋਈ। ਵਾਹਿਗੁਰੂ ਦੇ ਸਰਗੁਣ ਸਰੂਪ ਸਤਿਗੁਰੂ ਨਾਲ ਮਿਲ ਕੇ ਨਿਰਗੁਣ ਵਾਹਿਗੁਰੂ ਨਾਲ ਮਿਲ ਜਾਈਦਾ ਹੈ। (੫੪, ੫੫, ੫੬)

ਸਤਿਗੁਰੂ ਦੇ ਚਰਨ-ਕਮਲਾਂ ਦੀ ਸੁਗੰਧੀ ਦੇ ਸੁੰਦਰ ਪ੍ਰਗਾਸ ਤੋਂ ਪ੍ਰਾਪਤ ਆਤਮ-ਅਨੰਦ ਦੇ ਸਾਹਮਣੇ ਸਭੇ ਸੁਗੰਧੀਆਂ, ਸੁਹੱਪਣਾਂ ਤੇ ਦੁਨੀਆ ਭਰ ਦੇ ਖ਼ਜ਼ਾਨੇ ਤੁਛ ਹਨ। ਗੁਰਸਿਖ-ਭੌਰੇ ਨਾਮ-ਸਿਮਰਨ ਦੁਆਰਾ ਸਤਿਗੁਰੂ ਦੇ ਚਰਨ ਕਮਲਾਂ ਦਾ ਅਨੰਦ ਮਾਣਦੇ ਅਤੇ ਸੰਸਾਰੀ ਜੀਵਾਂ ਤੋਂ ਨਿਰੰਕਾਰੀ ਹੋ ਰਹੇ ਹਨ। (੩੭, ੩੮, ੬੬, ੮੦)

ਅਬਿਨਾਸ਼ੀ, ਬੇਅੰਤ, ਅਥਾਹ, ਅਮਿਤ, ਅਤੋਲ, ਅਸੀਮ, ਅਪਹੁੰਚ, ਅਮੋਲ ਤੇ ਅਸਚਰਜ ਰੂਪ ਵਾਹਿਗੁਰੂ ਵਾਂਗ ਹੀ ਸਤਿਗੁਰੂ ਦੀ ਵਡਿਆਈ ਬੇਅੰਤ ਹੈ। (੭੧)

ਸਤਿਗੁਰੂ ਦੀ ਚਰਨ-ਸ਼ਰਨ ਵਿਚ ਕਰੋੜਾਂ ਤੀਰਥਾਂ ਦੇ ਫਲ, ਦੇਵੀ-ਦੇਵਤਿਆਂ ਦੀ ਸੇਵਾ ਦਾ ਮਹਾਤਮ ਅਤੇ ਸਭੇ ਰਿਧੀਆਂ ਸਿਧੀਆਂ ਆ ਜਾਂਦੇ ਹਨ। ਸਤਿਗੁਰੂ ਤੋਂ ਪ੍ਰਾਪਤ ਨਾਮ-ਸਿਮਰਨ ਸਾਰੇ ਸੁੱਖਾਂ ਦਾ ਅਸਥਾਨ ਹੈ। ਨਾਮ-ਭਗਤੀ ਸਦਕਾ ਸਿਖ ਆਪ ਤਰਦਾ ਹੈ ਅਤੇ ਹੋਰਨਾਂ ਨੂੰ ਤਾਰਦਾ ਹੈ, ਖੋਟੇ ਕਰਮ ਨਾਸ਼ ਹੁੰਦੇ ਹਨ ਅਤੇ ਸ਼ੁਭ ਗੁਣ ਪਰਗਟਦੇ ਹਨ। (੭੨)

ਬਰਖਾ ਨਾਲ ਧਰਤੀ ਸੋਭਾ ਪਾਉਂਦੀ ਹੈ, ਫਲਾਂ ਫੁੱਲਾਂ ਤੇ ਕੰਦ ਮੂਲ ਨਾਲ ਬਨਸਪਤੀ ਖਿੜਦੀ ਹੈ, ਪੰਛੀ ਚਹਿਚਹਾਉਂਦੇ ਹਨ, ਪਰ ਇਹ ਸਭੇ ਗੁਰ-ਚਰਨ-ਸ਼ਰਨ ਵਿਚ ਨਾਮ ਸਿਮਰਿਆਂ ਹੀ ਅਨੰਦਦਾਇਕ ਹਨ। (੭੪)

ਪ੍ਰੀਤਮ-ਸਤਿਗੁਰੂ ਦੀ ਪ੍ਰੇਮ-ਮਰਯਾਦਾ ਸਮਝ-ਸੋਝੀ ਤੋਂ ਪਰੇ ਹੈ। ਸਮੁੰਦਰ ਵਿਚ ਬੂੰਦ ਮਿਲਣ ਵਾਂਗ ਗੁਰਸਿਖ, ਪ੍ਰੀਤਮ ਵਿਚ ਲੀਨ ਹੋ ਜਾਂਦਾ ਹੈ ਪਰ ਉਹ ਉਸ ਦੀ ਥਾਹ ਨਹੀਂ ਪਾ ਸਕਦਾ। (੭੫)

ਗੁਰ-ਦਰਸ਼ਨ ਤੇ ਗੁਰ-ਉਪਦੇਸ਼ ਅਗਾਧ ਬੋਧ ਹੋਣ ਕਰਕੇ ਅਕੱਥ ਹੈ, ਜਿਸ ਵਿਚ ਲਿਵ ਲਗਿਆਂ ਸਭ ਪਾਸੇ ਪੂਰਨ ਬ੍ਰਹਮ ਪਸਰਿਆ ਦਿਸ ਆਉਂਦਾ ਹੈ ਅਤੇ ਦੁਸ਼ਮਣੀ ਦੋਸਤੀ ਤੇ ਉਸਤਤਿ ਨਿੰਦਾ ਛੁਟ ਜਾਂਦੀ ਹੈ, ਜੀਵਨ-ਮੁਕਤ ਹੋ ਜਾਈਦਾ ਹੈ, ਸਭੋ ਕਾਮਨਾਵਾਂ ਤੋਂ ਰਹਿਤ ਵਿਚਰ ਕੇ ਨਿਸ਼ਕਾਮ ਕਰਮ ਕਮਾਈਦੇ ਹਨ। (੮੧, ੮੨)

ਸਤਿਗੁਰੂ ਦੀ ਸੇਵਾ ਸਿਮਰਨ ਸਦਕਾ ਅਲੱਖ ਅਭੇਵ ਵਾਹਿਗੁਰੂ ਦੀ ਸੋਝੀ ਹੋ ਆਉਂਦੀ ਹੈ। ਸਤਿਗੁਰੂ ਖੋਟੇ ਤੇ ਹੰਕਾਰੀ ਮਨੁੱਖਾਂ ਨੂੰ ਵੀ ਗੁਰ-ਉਪਦੇਸ਼ ਦੇ ਕੇ ਉੱਤਮ ਪੁਰਖ ਬਣਾ ਦਿੰਦਾ ਹੈ। ਉੱਤਮ ਪੁਰਖਾਂ ਦੀ ਸੰਗਤਿ ਵਿਚ ਨਾਮ ਸਿਮਰ ਸਿਮਰ ਕੇ ਮਾਇਆ ਦੀ ਪਿਆਸ ਮਿਟਦੀ ਹੈ। (੮੩, ੮੪)

ਸਤਿਗੁਰੂ ਜਿਸ ਪੂਰਨ ਹਿੱਤ ਨਾਲ ਸਿੱਖਾਂ ਨੂੰ ਲਾਡ ਲਡਾਉਂਦਾ ਹੈ, ਗੁਰਸਿੱਖਾਂ ਪਾਸੋਂ ਉਸ ਹਿੱਤ ਨਾਲ ਸਤਿਗੁਰੂ ਦੀ ਸੇਵਾ ਨਹੀਂ ਹੋ ਸਕਦੀ। (੧੦੧, ੧੦੨)

ਸਤਿਗੁਰੂ ਦਇਆ ਦੇ ਭੰਡਾਰ ਹਨ। ਉਨ੍ਹਾਂ ਦੀ ਚਰਨ-ਸ਼ਰਨ ਵਿਚ ਕੋਈ ਵੀ ਸਿਖ ਸ਼ਰਧਾ-ਭਾਵਨੀ ਨਾਲ ਜਾਂਦਾ ਹੈ,

ਸਿਮਰਨ ਮਾਤ੍ਰ ਵਿਚ ਜੁੜਦਾ ਹੈ ਤੇ ਤੁਛ ਭੇਟ ਅਰਪਣ ਕਰਦਾ ਹੈ, ਸਤਿਗੁਰੂ ਉਸ ਦੀ ਅਗਵਾਈ ਕਰਦੇ, ਪਿਆਰਦੇ ਅਤੇ ਭਗਤੀ-ਭੰਡਾਰ ਬਖ਼ਸ਼ਦੇ ਹਨ :

**ਚਰਨ ਸਰਨਿ ਗੁਰ ਏਕ ਪੈਂਡਾ ਜਾਇ ਚਲ, ਸਤਿਗੁਰ ਕੋਟਿ ਪੈਂਡਾ ਆਗੈ ਹੋਇ ਲੇਤ ਹੈਂ॥**
**ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ, ਸਿਮਰਨ ਤਾਹਿ ਬਾਰੰਬਾਰ ਗੁਰ ਹੇਤ ਹੈਂ॥**
**ਭਾਵਨੀ ਭਗਤਿ ਭਾਇ ਕਉਡੀ ਅਗ੍ਰਭਾਗ ਰਾਖੈ, ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈਂ॥**
**ਸਤਿਗੁਰੁ ਦਇਆ ਨਿਧਿ, ਮਹਿਮਾ ਅਗਾਧਿ ਬੋਧਿ, ਨਮੋ ਨਮੋ ਨਮੋ ਨਮੋ ਨੇਤਿ ਨੇਤਿ ਨੇਤਿ ਹੈਂ॥੧੧੧॥**

ਸਤਿਗੁਰੂ ਦੇ ਦਰਸ-ਧਿਆਨ ਅਤੇ ਸ਼ਬਦ-ਗਿਆਨ ਸਦਕਾ ਪੰਜਾਂ ਦੂਤਾਂ ਨੂੰ ਵਸ ਕਰ ਲਈਦਾ ਹੈ। ਸਤਿਗੁਰੂ ਦੀ ਸੰਗਤਿ ਵਿਚ ਗੁਰਸਿੱਖਾਂ ਨਾਲ ਮਿਲ ਕੇ ਨਿਮਰਤਾ ਤੇ ਪ੍ਰੇਮ ਸਹਿਤ ਗੁਰਬਾਣੀ ਗਾਇਨ ਕੀਤਿਆਂ ਸਹਜ-ਸੁਖ ਵਿਚ ਸਮਾਈ ਹੁੰਦੀ ਹੈ। (੧੩੫)

ਅਥਾਹ, ਅਸਗਾਹ, ਅਪਹੁੰਚ ਤੇ ਬੇਅੰਤ ਪੂਰਨ ਬ੍ਰਹਮ ਰੂਪ ਸਤਿਗੁਰੂ ਦੀ ਸੇਵਾ ਸਾਧ ਸੰਗਤਿ ਵਿਚ ਕਮਾਈ ਜਾਂਦੀ ਹੈ। ਉਸ ਸਾਧ ਸੰਗਤਿ ਵਿਚ ਸਮਰੱਥ ਪ੍ਰਭੂ ਦੀਆਂ ਕਥਾ-ਕਹਾਣੀਆਂ ਤੇ ਕੀਰਤਨ-ਧੁਨਾਂ ਗੂੰਜਦੀਆਂ ਹਨ, ਜਿਨ੍ਹਾਂ ਨੂੰ ਸੁਣ ਸੁਣ ਕੇ ਨਾਮ-ਅਧਾਰੀ ਗੁਰਸਿਖ ਨਿਜ-ਆਤਮ-ਘਰ ਵਿਚ ਜਾ ਟਿਕਦਾ ਹੈ। ਸਤਿਗੁਰੂ ਜਿਸ ਗੁਰਸਿਖ 'ਤੇ ਕਿਰਪਾ-ਦ੍ਰਿਸ਼ਟੀ ਕਰਦੇ ਹਨ ਓਹ ਪ੍ਰਭੂ-ਪ੍ਰੀਤ ਦੇ ਪ੍ਰੇਮ-ਰਸ ਨੂੰ ਭੁੰਚਦਾ ਹੈ। (੧੪੩, ੧੪੪)

ਸਤਿਗੁਰੂ, ਗੁਰ-ਸ਼ਬਦ ਅਤੇ ਗੁਰ-ਸੰਗਤਿ ਸੱਚ ਸਰੂਪ ਹਨ, ਪਰ ਇਹ ਅਸਲੀਅਤ ਸਤਿਗੁਰੂ ਰਾਹੀਂ ਹੀ ਜਾਣੀ ਜਾ ਸਕਦੀ ਹੈ। (੧੫੧)

ਇਸ਼ਟ-ਗੁਰੂ ਤੋਂ ਭਟਕਿਆ ਪ੍ਰਾਣੀ ਥਾਂ ਥਾਂ ਝਾਕਦਾ ਫਿਰਦਾ ਹੈ, ਪਰ ਪੂਰੇ ਸਤਿਗੁਰੂ ਦੀ ਸ਼ਰਨ ਪੈ ਕੇ, ਨਾਮ-ਗੁਰ-ਦੀਖਿਆ ਲੈ ਕੇ, ਉਹ ਉਸ ਰਸ ਵਿਚ ਨਿਮਗਨ ਹੋ ਜਾਂਦਾ ਹੈ। (੧੫੬)

ਸਤਿਗੁਰੂ ਦੀ ਹਜ਼ੂਰੀ ਬਿਨਾਂ ਨਾਮ-ਰੰਗ ਵਿਚ ਸਮਾਈ ਨਹੀਂ ਹੋ ਸਕਦੀ। ਸਚ ਸਰੂਪ ਗੁਰਮਤਿ ਨਾਮ ਬਿਨਾਂ ਕੋਈ ਕਰਮ-ਧਰਮ ਪਰਵਾਨ ਨਹੀਂ, ਪ੍ਰੀਤਮ-ਪ੍ਰਭੂ ਦੀ ਸੇਵਾ ਬਿਨਾਂ ਕਿਸੇ ਦੇਵੀ-ਦੇਵਤੇ ਦੀ ਪੂਜਾ ਲੇਖੇ ਨਹੀਂ, ਸਤਿਗੁਰੂ ਦੀ ਦੀਖਿਆ ਬਿਨਾਂ ਕੋਈ ਗਿਆਨ ਧਿਆਨ ਨਹੀਂ, ਪੂਰਨ ਪ੍ਰੇਮ ਬਿਨਾਂ ਭਗਤੀ ਨਹੀਂ ਅਤੇ ਸਹਜ-ਸੁਖ ਬਿਨਾਂ ਸੱਚਾ ਸੁਖ ਨਹੀਂ ਅਤੇ ਸਤਿਗੁਰੂ ਦੇ ਦ੍ਰਿੜ੍ਹਾਏ ਸ਼ਬਦ ਦੇ ਸੁਰਤਿ ਨਾਲ ਮੇਲ ਹੋਏ ਬਿਨਾਂ ਪ੍ਰੇਮ ਵਿਚ ਨਿਪੁੰਨਤਾ ਨਹੀਂ ਹੋ ਸਕਦੀ। (੨੧੫)

ਸਤਿਗੁਰੂ ਹੀ ਬਖ਼ਸ਼ਸ਼ ਕਰ ਕੇ ਜੀਵ ਨੂੰ ਮੁਕਤ-ਦਾਨ ਦੇ ਸਕਦਾ ਹੈ, ਹੋਰ ਕਿਸੇ ਦੇ ਵਸ ਨਹੀਂ ਪੈਣ ਦਿੰਦਾ; ਜਿਵੇਂ ਮਾਂ ਪੁੱਤਰ ਨੂੰ ਪਿਆਰ ਕਰਦੀ ਹੈ, ਜ਼ਹਿਰ ਨਹੀਂ ਦਿੰਦੀ; ਜਿਵੇਂ ਪਹਿਰੇਦਾਰ ਘਰ ਦੀ ਰਾਖੀ ਕਰਦਾ ਹੈ, ਲੁਟਦਾ ਨਹੀਂ; ਜਿਵੇਂ ਮਲਾਹ ਬੇੜੀ ਨੂੰ ਨਦੀ ਤੋਂ ਪਾਰ ਕਰਦਾ ਹੈ, ਡੋਬਦਾ ਨਹੀਂ; ਜਿਵੇਂ ਵੈਦ ਰੋਗੀ ਨੂੰ ਅਰੋਗ ਕਰਦਾ ਹੈ, ਮਾਰਦਾ ਨਹੀਂ; ਆਦਿ। (੨੨੧)

ਜੋਤੀ ਸਰੂਪ ਅਲੱਖ ਅਭੇਵ ਸਤਿਗੁਰੂ ਦੀ ਜਿਸ ਜਿਸ ਭਾਵਨਾ ਨਾਲ ਕੋਈ ਸੇਵਾ ਕਰਦਾ ਹੈ, ਸਤਿਗੁਰੂ ਉਸ ਦੀ ਉਹ ਉਹ ਭਾਵਨਾ ਪੂਰੀ ਕਰਦਾ ਹੈ। (੩੩੦)

ਸਤਿਗੁਰੂ ਦੇ ਚਰਨ-ਕਮਲਾਂ ਦੀ ਧੂੜੀ ਪਰਸਣ ਸਦਕਾ ਪੂਰਬਲੇ ਜਨਮਾਂ ਦੇ ਵਹਿਮਾਂ-ਭਰਮਾਂ ਅਧੀਨ ਕੀਤੇ ਲੇਖਾਂ ਦੀ ਕਾਲਖ ਮਿਟ ਜਾਂਦੀ ਹੈ। ਚਰਨ-ਕਮਲਾਂ ਦੀ ਓਟ ਲਇਆਂ ਮਤਿ ਇਕੋ ਵਾਹਿਗੁਰੂ ਵਿਚ ਟਿਕ ਜਾਂਦੀ ਹੈ। (੩੩੭, ੩੩੮, ੩੩੯)

ਸਤਿਗੁਰੂ ਦੀ ਮਹਿਮਾ, ਦੇਹੀ ਵਿਚ ਵਿਚਰਨ ਸਮੇਂ ਲੋਕੀ ਨਹੀਂ ਜਾਣਦੇ, ਪਰ ਦੇਹੀ ਅਲੋਪ ਹੋਣ 'ਤੇ ਪਛਤਾਂਦੇ ਹਨ। (੩੫੦, ੩੫੧)

ਸਤਿਗੁਰੂ ਸਿੱਖਾਂ ਨੂੰ ਹੋਰ ਦੇਵੀ-ਦੇਵਤਿਆਂ ਤੋਂ ਵਰਜ ਕੇ, ਜੁਗਤਿ ਨਾਲ ਪ੍ਰਭੂ-ਪ੍ਰੇਮ ਵਿਚ ਜੋੜਦੇ ਹਨ। (੩੫੫)

ਸਤਿਗੁਰੂ ਉਸ ਸਿਖ ਨੂੰ ਜਮਦੂਤਾਂ ਦੇ ਵਸ ਨਹੀਂ ਪੈਣ ਦਿੰਦੇ, ਜੋ ਪੂਰਨ ਸ਼ਰਧਾ-ਭਾਵਨੀ ਨਾਲ ਸਤਿਗੁਰੂ ਦੀ ਚਰਨ-ਸ਼ਰਨ ਲੈਂਦਾ ਹੈ। ਸਤਿਗੁਰੂ ਉਸ ਦਾ ਅਗਿਆਨ-ਅੰਧੇਰਾ ਮਿਟਾ ਦਿੰਦੇ ਹਨ ਅਤੇ ਜੋਤੀ-ਸਰੂਪ ਵਾਹਿਗੁਰੂ ਦੇ ਪਰਤੱਖ ਦਰਸ਼ਨ ਕਰਾ ਦਿੰਦੇ ਹਨ। (੩੫੮, ੩੫੯)

ਸਤਿਗੁਰੂ ਸਿਖ ਨੂੰ ਨਾਮ-ਸਿਮਰਨ ਦੀ ਦਾਤਿ ਬਖ਼ਸ਼ ਕੇ ਧਨ-ਪਦਾਰਥ ਤੇ ਇਸਤ੍ਰੀ ਦੇ ਮੋਹ ਤੋਂ ਬਚਾਅ ਲੈਂਦੇ ਹਨ। (੩੬੯)

ਸਤਿਗੁਰੂ ਤਾਂ ਸਿੱਖਾਂ ਨੂੰ ਇਕ-ਸਮਾਨ ਨਾਮ-ਸੁਗੰਧੀ ਬਖ਼ਸ਼ਦੇ ਹਨ, ਪਰ ਸਿਖ ਆਪੋ ਆਪਣੀ ਬਿਰਤੀ ਅਨੁਸਾਰ ਫਲ ਪਾਉਂਦੇ ਹਨ, ਕੋਈ ਤਾਂ ਨਾਮ-ਸਿਮਰਨ ਦੀ ਕਮਾਈ ਕਰ ਕਰ ਕੇ ਨਾਮ-ਪੂੰਜੀ ਵਧਾ ਕੇ ਜਸ ਖਟਦੇ ਹਨ, ਪਰ ਕੋਈ ਗੁਰ-ਸਿਖਿਆ 'ਤੇ ਅਮਲ ਨਾ ਕਰ ਕੇ ਸਭ ਕੁਝ ਗੁਆ ਲੈਂਦੇ ਹਨ ਅਤੇ ਬਦਨਾਮੀ ਲੈਂਦੇ ਹਨ। (੩੭੧)

ਵੇਦ-ਸ਼ਾਸਤ੍ਰਾਂ ਆਦਿ ਦੀ ਵੀਚਾਰ ਨਾਲ ਉਕਤੀਆਂ ਯੁਕਤੀਆਂ ਹੀ ਪਲੇ ਪੈਂਦੀਆਂ ਹਨ ਅਤੇ ਲੰਮੇ ਗੇੜ ਵਿਚ ਪਈਦਾ ਹੈ, ਪਰ ਸਤਿਗੁਰੂ ਤੋਂ ਨਾਮ-ਸਿਮਰਨ ਦੀ ਪ੍ਰਾਪਤੀ ਦੇ ਤੁਫ਼ੈਲ ਪ੍ਰਭੂ-ਮਿਲਾਪ ਦੇ ਅਸਲ ਟਿਕਾਣੇ 'ਤੇ ਤੁਰੰਤ ਪੁਜ ਜਾਈਦਾ ਹੈ ਅਤੇ ਗੁਰ-ਗਿਆਨ ਦਾ ਸੂਰਜ ਉਦੇ ਹੋਣ ਨਾਲ ਸਾਰੇ ਕਰਮ-ਧਰਮ ਤਾਰਿਆਂ ਵਾਂਗ ਅਲੋਪ ਹੋ ਜਾਂਦੇ ਹਨ। (੪੦੪, ੪੦੫)

ਸਤਿਗੁਰੂ ਪਾਤਸ਼ਾਹ ਤਾਂ ਗੁਰ-ਉਪਦੇਸ਼ ਦੇਣ ਲਈ ਸਿਖ-ਸੰਗਤਾਂ ਦੇ ਜੋੜ-ਮੇਲੇ ਕਰਦਾ ਹੈ, ਪਰ ਜਿਹੜਾ ਗੁਰਸਿਖ ਇਸ ਉਪਦੇਸ਼ ਤੋਂ ਵਿਰਵਾ ਰਹਿ ਜਾਂਦਾ ਹੈ, ਉਸ ਦਾ ਮਨੁੱਖਾ ਜਨਮ ਧ੍ਰਿਕਾਰ ਜੋਗ ਹੈ। (੪੧੫)

ਗੰਗਾ, ਜਮਨਾ, ਸੁਰੱਸਤੀ, ਗੋਦਾਵਰੀ, ਪ੍ਰਾਗਰਾਜ, ਕਾਂਸ਼ੀ, ਦੁਆਰਕਾ, ਅਯੁਧਿਆ ਆਦਿ ਤੀਰਥ, ਸਤ ਸੰਤੋਖ, ਦਇਆ, ਧਰਮ ਆਦਿ ਗੁਣਾਂ ਦੀ ਪ੍ਰਾਪਤੀ ਲਈ ਪੂਜੇ ਜਾਂਦੇ ਹਨ, ਪਰ ਉਹ ਸਤਿਗੁਰੂ ਦੀ ਚਰਨ-ਧੂੜੀ ਦੇ ਬਰਾਬਰ ਕਦੇ ਨਹੀਂ ਹੋ ਸਕਦੇ। (੪੧੬)

ਅਨੇਕਾਂ ਜੂਨਾਂ ਵਿਚ ਭਟਕਦਾ ਪ੍ਰਾਣੀ ਸਤਿਗੁਰੂ ਦੀ ਸ਼ਰਨ ਆਉਂਦਾ ਹੈ ਤਾਂ ਸਤਿਗੁਰੂ ਦੇ ਦਰਸ-ਮਿਲਾਪ ਪ੍ਰਾਪਤ ਕਰ ਕੇ ਮਹਾਨ ਸੁਖ ਪ੍ਰਾਪਤ ਕਰ ਲੈਂਦਾ ਹੈ। (੪੨੨)

ਸਤਿਗੁਰੂ ਦੇ ਬਖ਼ਸ਼ੇ ਨਾਮ ਤੋਂ ਬਿਨਾਂ ਪ੍ਰਭੂ-ਪ੍ਰਾਪਤੀ ਕਦੇ ਨਹੀਂ ਹੋ ਸਕਦੀ ਅਤੇ ਪੂਰੇ ਸਤਿਗੁਰੂ ਤੋਂ ਬਿਨਾਂ ਨਾਮ ਦਾ ਪ੍ਰਕਾਸ਼ ਨਹੀਂ ਹੋ ਸਕਦਾ। (੫੧੬)

ਅਨਿਕ ਪ੍ਰਕਾਰੀ ਸਾਧਨ—ਕਿਸੇ ਨੁਕਤੇ 'ਤੇ ਦ੍ਰਿਸ਼ਟੀ ਟਿਕਾਉਣੀ, ਕਿਸੇ ਸ਼ਬਦ ਦਾ ਜਾਪ ਕਰਨਾ, ਸੁਰਤੀ ਨੂੰ ਕਈ ਗਿਆਨ-ਧਿਆਨਾਂ ਵਿਚ ਜੋੜਨਾ ਆਦਿ—ਸੱਚੇ ਗੁਰਦੇਵ ਦੇ ਨਾਮ-ਗੁਰ-ਮੰਤਰ ਦੇ ਪ੍ਰਕਾਸ਼ਮਾਨ ਹੋਣ 'ਤੇ ਛਾਈਂ ਮਾਈਂ ਹੋ ਜਾਂਦੇ ਹਨ। (੫੩੧)

ਦੁਨੀਆਵੀ ਡਰ-ਸਹਿਮ ਅਤੇ ਜਨਮ-ਮਰਨ ਸਾਧੂ-ਸਤਿਗੁਰੂ ਦੀ ਸੰਗਤਿ ਪ੍ਰਾਪਤ ਕੀਤੇ ਬਿਨਾਂ ਮਿਟ ਨਹੀਂ ਸਕਦੇ। (੫੩੭, ੫੩੮)

ਸਾਧੂ-ਸਤਿਗੁਰੂ ਦਾ ਦਰ-ਘਰ ਨਿਰ-ਇਛਤ ਹੈ, ਪਰ ਸਭ ਕੁਝ ਅੰਨ, ਧਨ, ਬਸਤਰ ਤੇ ਦਸਵੰਧ ਆਪਣੇ ਆਪ ਚਲਾ ਆਉਂਦਾ ਹੈ। (੬੨੯)

ਨਿਰਵੈਰ ਸਤਿਗੁਰੂ ਸ਼ੀਸ਼ੇ ਵਾਂਗ ਨਿਰਮਲ ਹਿਰਦੇ ਵਾਲਾ ਹੈ, ਜਿਸ ਤਰ੍ਹਾਂ ਦੀ ਭਾਵਨਾ ਨਾਲ ਕੋਈ ਉਸ ਨੂੰ ਵੇਖਦਾ ਹੈ ਉਹੋ ਜਿਹਾ ਦਿਸ ਆਉਂਦਾ ਹੈ। ਧਰਮੀ ਪੁਰਸ਼ਾਂ ਲਈ ਸਤਿਗੁਰੂ ਧਰਮ-ਮੂਰਤੀ ਹੈ, ਪਰ ਦੁਸ਼ਟਾਂ ਪਾਪੀਆਂ ਲਈ ਬਿਕਰਾਲ ਰੂਪ ਹੈ। (੬੪੩)

ਸਤਿਗੁਰੂ ਦੇ ਸੁੰਦਰ ਜੋਤੀ ਸਰੂਪ, ਮਿੱਠੇ ਬਚਨਾਂ, ਮਿਹਰ ਭਰੀ ਤਕਣੀ, ਮਿੱਠੀ ਮੁਸਕਾਨ, ਮਿਲਾਪ ਅਤੇ ਪ੍ਰੇਮ-ਰਸ ਦੀ ਪ੍ਰਾਪਤੀ ਤੁਲ ਸੰਸਾਰ ਅਤੇ ਸਵਰਗਾਂ ਦੇ ਸੁਖ ਤੇ ਮੁਕਤੀਆਂ, ਕੁਝ ਵੀ ਨਹੀਂ ਹਨ। (੬੪੬)

ਇਸ ਪ੍ਰਕਰਣ ਦੇ ਉਪਰੋਕਤ ਭਾਵਾਂ ਨਾਲ ਰਲਦੇ ਮਿਲਦੇ ਵੇਖੋ ਕਬਿਤ—ਨੰਬਰ ੮੫, ੧੧੦, ੧੪੦, ੧੪੧, ੧੪੨, ੧੪੬, ੧੫੦, ੧੭੧, ੧੭੮, ੧੮੯, ੨੧੩, ੨੧੪, ੨੧੭, ੨੧੮, ੨੪੯, ੨੭੦, ੨੭੬, ੨੭੭, ੨੯੪, ੨੯੫, ੩੪੪, ੩੫੩, ੩੫੪, ੩੫੬, ੩੫੭, ੩੬੪, ੩੭੧, ੩੭੮, ੩੭੯, ੩੯੬, ੪੦੬, ੪੧੭, ੪੧੮, ੪੨੧, ੪੨੫, ੪੨੬, ੫੩੪, ੫੩੬, ੫੪੧, ੫੬੧, ੫੮੩, ੬੧੨, ੬੧੪, ੬੧੯, ੬੪੪ ਤੇ ੬੭੪।

## ਗੁਰਸਿਖ/ਗੁਰਮੁਖਿ

ਜਿਸ ਗੁਰਸਿਖ ਦੇ ਹਿਰਦੇ ਵਿਚ ਗੁਰ-ਉਪਦੇਸ਼, ਨਾਮ-ਅੰਮ੍ਰਿਤ ਵਸ ਰਸ ਜਾਂਦਾ ਹੈ, ਉਸ ਹਿਰਦੇ ਵਿਚ ਸਰਬ-ਵਿਆਪੀ ਵਾਹਿਗੁਰੂ ਆ ਨਿਵਾਸ ਕਰਦਾ ਹੈ। ਉਹ ਸਭਨਾਂ ਵਿਚ ਇਕੋ ਆਤਮ-ਤੱਤ ਪਛਾਣ ਕੇ ਸਮ-ਦ੍ਰਿਸ਼ਟਾ ਹੋ ਜਾਂਦਾ ਹੈ। ਹਉਮੈ ਦੇ ਤਿਆਗ ਅਤੇ ਵਿਸਮਾਦੀ ਦਸ਼ਾ ਕਰਕੇ ਉਹ ਬੈਰਾਗੀ ਤੇ ਜੀਵਨ-ਮੁਕਤ ਹੁੰਦਾ ਹੈ ਅਤੇ ਉਨਮਨੀ ਬਿਵਸਥਾ ਕਰਕੇ ਪ੍ਰਭੂ ਵਿਚ ਪਹੁੰਚ ਰਖਦਾ ਹੈ। (੨੨)

ਨਾਮ-ਅਭਿਆਸ ਸਦਕਾ ਗੁਰਮੁਖਿ ਜਨ ਗਿਆਨ-ਅਵਸਥਾ ਵਿਚ ਵਾਹਿਗੁਰੂ ਦਾ ਧਿਆਨੀ ਹੋ ਕੇ, ਹੋਰ ਰਸਾਂ ਕਸਾਂ ਦੀ ਥਾਂ ਨਾਮ-ਰਸ ਦਾ ਧਾਰਨੀ ਅਤੇ ਹੋਰ ਰਾਗਾਂ ਨਾਦਾਂ ਨੂੰ ਛਡ ਕੇ ਅਨਹਦ ਸ਼ਬਦ ਦਾ ਅਭਿਆਸੀ ਹੁੰਦਾ ਹੈ। ਉਹ ਜੋਗੀਆਂ ਦਾ ਮਹਾਨ ਜੋਗੀ ਹੁੰਦਾ ਹੋਇਆ ਦੋਹੋਂ ਬਿਦੇਹ ਹੋ ਕੇ ਦਸਮ ਦੁਆਰ ਵਿਚ ਰਸਾਈ ਕਰ ਕੇ ਅਨੰਦ ਭੁੰਚਦਾ ਹੈ, ਜਿਥੇ ਇਕ-ਰਸ ਨਾਮ-ਅੰਮ੍ਰਿਤ-ਧਾਰਾ ਝਰਦੀ ਰਹਿੰਦੀ ਹੈ। ਗੁਰੂ-ਪਾਰਸ ਨੂੰ ਪਰਸ ਕੇ ਉਹ ਨਾਮ-ਰਸ ਵਿਚ ਲੀਨ ਹੋਇਆ ਅਨਹਦ ਨਾਦ-ਧੁਨੀ ਵਿਚ ਗਦ ਗਦ ਹੋਇਆ ਖਿੜਿਆ ਰਹਿੰਦਾ ਹੈ। (੩੧, ੩੨, ੩੩, ੧੧੨)

ਗੁਰਸਿਖ ਲੋਕਾਚਾਰੀ ਸਭ ਰੰਗ ਮੇਟ ਕੇ ਇਕ ਨਿਰੰਕਾਰ ਦੇ ਰੰਗ ਰਤਾ ਸ਼ਬਦ-ਸੁਰਤਿ ਵਿਚ ਲਿਵ ਲਾ ਕੇ ਉੱਚੀ ਆਤਮ ਅਵਸਥਾ ਨੂੰ ਪ੍ਰਾਪਤ ਕਰਦਾ ਹੈ। ਗੁਰਸਿਖ ਦੀ ਦੇਹੀ ਤੇ ਦ੍ਰਿਸ਼ਟੀ ਸਤਿਗੁਰੂ ਦੀ ਕਿਰਪਾ-ਦ੍ਰਿਸ਼ਟੀ ਨਾਲ ਦੈਵੀ ਹੋ ਜਾਂਦੀ ਹੈ ਅਤੇ ਦਿਬ ਜੋਤੀ ਵਾਹਿਗੁਰੂ ਦੇ ਧਿਆਨ ਵਿਚ ਸਭ ਪਾਸੇ ਵਾਹਿਗੁਰੂ ਹੀ ਪਸਰਿਆ ਦਿਸ ਆਉਂਦਾ ਹੈ। ਗੁਰ-ਸ਼ਬਦ ਦੀ ਕਮਾਈ ਸਦਕਾ ਗੁਰਮਤਿ ਦ੍ਰਿੜ੍ਹ ਹੁੰਦੀ ਹੈ ਅਤੇ ਅਨਹਦ ਸ਼ਬਦ ਦੀ ਧੁਨੀ ਵਿਚ ਰਸਾਈ ਹੋ ਜਾਣ ਕਰਕੇ ਉੱਚੀ ਆਤਮ-ਅਵਸਥਾ ਦਾ ਰਸ ਮਾਣਦਾ ਹੈ। ਉਹ ਆਪਣੇ ਸੁਆਸਾਂ ਨੂੰ ਆਤਮ-ਸੁਖ ਦੇਣ ਲਈ ਗੁਰ-ਚਰਨਾਂ ਨਾਲ ਜੁੜ ਕੇ ਨਾਮ-ਅੰਮ੍ਰਿਤ ਪੀਂਦਾ ਹੈ। (੩੯, ੪੦, ੪੧, ੪੩, ੪੯)

ਗੁਰਸਿਖ, ਸਤਿਗੁਰੂ ਦੀ ਚਰਨ-ਸ਼ਰਨ ਤੇ ਸਾਧੂ ਸਤਸੰਗੀਆਂ ਦੀ ਸੰਗਤਿ ਵਿਚ ਆਪਣੇ ਨਿਜ ਸਰੂਪ ਨੂੰ ਪਛਾਣਦਾ ਤੇ ਸੱਚਾ ਸੁੱਖ ਪ੍ਰਾਪਤ ਕਰਦਾ ਹੈ। (੪੪)

ਗੁਰਸਿਖ ਦੀ ਦ੍ਰਿਸ਼ਟੀ ਸਤਿਗੁਰੂ ਦੇ ਦਰਸ਼ਨ-ਧਿਆਨ ਵਿਚ ਰਹਿੰਦੀ ਹੈ, ਸੁਰਤੀ ਸ਼ਬਦ ਦੀ ਧੁਨੀ ਵਿਚ ਜੁੜੀ ਰਹਿੰਦੀ ਹੈ। ਉਸ ਪ੍ਰੇਮ-ਰਸ ਵਿਚ ਟਿਕਿਆ ਹੋਇਆ ਪਰਮ ਪਦ ਨੂੰ ਪ੍ਰਾਪਤ ਕਰਦਾ ਹੈ। ਸੰਸਾਰ ਵਿਚ ਵਿਚਰਦਾ ਹੋਇਆ ਵੀ ਪ੍ਰਾਣਪਤੀ ਵਾਹਿਗੁਰੂ ਨੂੰ ਹੀ ਉਹ ਆਪਣਾ ਸਭ ਕੁਝ ਸਮਝਦਾ ਹੈ। (੪੫)

ਗੁਰਮੁਖਿ ਮਨ ਬਚਨ ਕਰਮਾਂ ਕਰਕੇ ਇਕਾਗਰ ਹੋ ਕੇ, ਸਹਜ-ਰੰਗ ਵਿਚ ਸੁਰਤਿ ਜੁੜੀ ਹੋਣ ਸਦਕਾ ਚਕਰਵਰਤੀ ਰਾਜਾ ਹੈ ਅਤੇ ਸਤ ਸੰਤੋਖ ਦਇਆ ਧਰਮ ਆਦਿ ਦੈਵੀ ਗੁਣਾਂ ਨੂੰ ਗੁਰਮਤਿ ਅਨੁਸਾਰ ਧਾਰਨ ਕਰਕੇ ਪਰਧਾਨ ਹੈ। ਉਹ ਦਸਮ ਦੁਆਰ ਦੇ ਕਿਲ੍ਹੇ ਵਿਚ ਨਿਵਾਸ ਕਰਦਾ ਹੈ, ਜਿਥੇ ਨਾਮ-ਸਿਮਰਨ ਦੀ ਅਨਹਦ ਧੁਨੀ ਦੀ ਸੁਗੰਧੀ ਅਲੌਕਿਕ ਸੁੰਦਰਤਾ ਵਿਚ ਸੋਭ ਰਹੀ ਹੁੰਦੀ ਹੈ। ਮਨੁੱਖ ਮਾਤਰ ਨਾਲ ਪ੍ਰੀਤੀ ਕਾਰਨ ਸਭੇ ਸੁਖ ਹੀ ਸੁਖ ਹਨ। (੪੬, ੨੪੬)

ਬਚ ਬਚਨ ਕਰਮਾਂ ਕਰਕੇ ਨਾਮ-ਸਿਮਰਨ ਵਿਚ ਜੁੜਨ ਸਦਕਾ ਤਿੰਨਾਂ ਲੋਕਾਂ ਦੀ ਸੋਝੀ ਹੋ ਜਾਂਦੀ ਹੈ, ਅਦ੍ਰਿਸ਼ਟ ਵਾਹਿਗੁਰੂ ਨੂੰ ਪਛਾਣ ਲੈਂਦਾ ਹੈ, ਦਸਮ ਦੁਆਰ ਵਿਚ ਇਕ-ਰਸ ਨਾਮ-ਅੰਮ੍ਰਿਤ ਦੀ ਧਾਰਾ ਨੂੰ ਪ੍ਰਾਪਤ ਕਰਦਾ ਹੈ, ਨਾਮ-ਰਸ ਨੂੰ ਪੀ ਪੀ ਤ੍ਰਿਪਤ ਹੁੰਦਾ ਹੈ ਅਤੇ ਸਤਿਗੁਰੂ ਨਾਲ ਇਕ-ਮਿਕ ਹੋਇਆ ਸਹਜ ਅਵਸਥਾ ਵਿਚ ਵਸਦਾ ਹੈ। (੪੮)

ਮਨ ਬਚ ਕਰਮਾਂ ਕਰਕੇ ਨਾਮ-ਸਿਮਰਨ ਵਿਚ ਇਕਾਗਰ ਹੋਣ ਸਦਕਾ, ਸਰੀਰ ਦੇ ਅੰਗ ਅੰਗ ਕਰਕੇ ਸਰਬ-ਵਿਆਪੀ ਪ੍ਰਭੂ ਵਿਚ ਸਮਾਇਆ ਰਹਿੰਦਾ ਹੈ, ਨਾਮ-ਅੰਮ੍ਰਿਤ-ਨਿਧਾਨ ਦੇ ਪ੍ਰੇਮ-ਰਸ ਨੂੰ ਪੀਂਦਾ ਖੀਵਾ ਹੋਇਆ ਰਹਿੰਦਾ ਹੈ, ਨਾਮ-ਸਿਮਰਨ ਸਦਕਾ ਵਾਹਿਗੁਰੂ-ਜੋਤੀ ਅੰਤਰ-ਆਤਮੇ ਲਟ ਲਟ ਜਗਮਗਾ ਉਠਦੀ ਹੈ ਅਤੇ ਕੰਨਾਂ ਵਿਚ ਨਾਮ-ਸਿਮਰਨ ਦੀ ਅਲੌਕਿਕ ਧੁਨੀ ਸਮਾਈ ਰਹਿੰਦੀ ਹੈ। ਨਾਮ-ਰਸ-ਗੀਧੇ ਦੇ ਗਿਆਨ ਇੰਦਰਿਆਂ ਵਿਚ ਨਾਮ-ਰਸ ਦੀ ਸੁਗੰਧੀ ਛਾ ਜਾਂਦੀ ਹੈ ਅਤੇ ਖੰਡਾਂ ਬ੍ਰਹਮੰਡਾਂ ਵਿਚ ਵਸਦੇ ਪ੍ਰਭੂ ਦੇ ਅੰਤਰ-ਆਤਮੇ ਦਰਸ਼ਨ ਕਰਦਾ ਹੈ। ਗੁਰਮੁਖਿ ਜਨ ਸਭ ਕਾਸੇ ਤੋਂ ਅਟੰਕ ਰਹਿ ਕੇ ਇਕ ਪ੍ਰਭੂ ਵਿਚ ਸੁਰਤਿ ਜੋੜਦਾ ਹੈ। ਤਿੰਨਾਂ ਭਵਣਾਂ ਅਤੇ ਤਿੰਨਾਂ ਕਾਲਾਂ ਵਿਚ ਪਹੁੰਚ ਹੁੰਦਿਆਂ, ਵਾਹਿਗੁਰੂ ਦੇ ਦਰਸ਼ਨਾਂ ਵਿਚ ਹੀ ਸਮਾਏ ਰਹਿਣ ਦੇ ਜਤਨ ਵਿਚ ਜੁਟਦਾ ਹੈ ਅਤੇ ਆਤਮ-ਅਨੰਦ ਦੇ ਪ੍ਰੇਮ-ਰਸ ਨੂੰ ਪੀਂਦਾ ਦੇਹੋਂ ਬਿਦੇਹ ਹੋ, ਅਲਮਸਤ ਮਤਵਾਲਾ ਹੋਇ ਰਹਿੰਦਾ ਹੈ। (੫੨, ੫੩, ੬੦, ੬੪, ੬੫)

ਸਤਿਗੁਰੂ ਦੇ ਚਰਨ ਕਮਲਾਂ ਦੀ ਧੂੜੀ ਵਿਚ ਸਮਾਏ ਹੋਣ ਸਦਕਾ ਨਿਜ-ਆਤਮ ਸਰੂਪ ਵਿਚ ਟਿਕ ਜਾਂਦਾ ਹੈ, ਸਹਜ ਸਮਾਧੀ ਲੱਗੀ ਰਹਿੰਦੀ ਹੈ, ਹਿਰਦੇ ਵਿਚ ਗੁਰਮਤਿ ਵਸਦੀ ਹੈ ਤੇ ਹਿਰਦੇ ਵਿਚ ਪ੍ਰਭੂ ਦੇ ਅਲੌਕਿਕ ਸਰੂਪ ਦੀ ਦਿਬ-ਜੋਤੀ ਪ੍ਰਕਾਸ਼ਮਾਨ ਹੁੰਦੀ ਹੈ। ਇਉਂ ਨਾਮ-ਅੰਮ੍ਰਿਤ ਪੀਣ ਸਦਕਾ ਮੈਲੀ ਤੇ ਖੋਟੀ ਮਤਿ ਨਾਸ਼ ਹੋ ਜਾਂਦੀ ਹੈ ਅਤੇ ਮਾਇਆ ਦੇ ਬੰਧਨਾਂ ਤੋਂ ਨਿਰਲੇਪ ਰਹਿੰਦਾ ਹੈ। (੬੮, ੭੭)

ਨਾਮ-ਅੰਮ੍ਰਿਤ ਦੇ ਪ੍ਰੇਮ-ਰਸ ਵਿਚ ਤ੍ਰਿਪਤ ਹੋਣ ਕਰਕੇ, ਗੁਰਮੁਖਿ ਦੇ ਅੰਤਰ-ਆਤਮੇ ਨਾਮ-ਸਿਮਰਨ ਦੇ ਅਨਿਕ ਤਰੰਗੀ ਰੰਗ ਉਪਜਦੇ ਹਨ। ਉਸ ਦੀ ਦ੍ਰਿਸ਼ਟੀ, ਸੁਣਨ-ਸ਼ਕਤੀ ਤੇ ਬੋਲ-ਬਾਣੀ ਦੁਨੀਆਵੀ ਰਾਗ-ਰੰਗਾਂ ਤੇ ਮੌਜ-ਮੇਲਿਆਂ ਵਲੋਂ ਹਟ ਕੇ, ਨਾਮ-ਸਿਮਰਨ ਦੇ ਰੰਗ-ਰਸ ਭੁੰਚਣ ਵਿਚ ਹੀ ਲਗੀ ਰਹਿੰਦੀ ਹੈ, ਜਿਸ ਦਾ ਅਜਬ ਵਰਤਾਰਾ ਵਰਤ ਰਿਹਾ ਹੁੰਦਾ ਹੈ। ਅਨਹਦ ਧੁਨੀ ਦੇ ਨਾਦ, ਨਾਮ-ਰਸ-ਆਤਮ-ਅਨੰਦ ਦੇ ਸਵਾਦ ਨੂੰ ਉਹ ਆਪ ਹੀ ਆਪਣੇ ਅੰਤਰ-ਆਤਮੇ ਮਾਣਦਾ ਰਹਿੰਦਾ ਹੈ, ਪਰ ਕਿਸੇ ਨੂੰ ਜਣਾਅ ਨਹੀਂ ਸਕਦਾ, ਕਿਉਂਕਿ ਉਹ ਰਸ ਅਕੱਥਨੀਯ ਹੈ। ਉਹ ਆਪ ਬ੍ਰਹਮ ਸਰੂਪ ਸਤਿਗੁਰੂ-ਸਮੁੰਦਰ ਵਿਚ ਜਲ ਦੀ ਬੂੰਦ ਵਾਂਗ ਸਮਾਇਆ ਹੁੰਦਾ ਹੈ। (੯੬)

ਗੁਰਮੁਖਿ ਜਨ, ਤਿੰਨਾਂ ਰੋਗਾਂ ਵਿਚ ਗ੍ਰਸੇ ਪ੍ਰਾਣੀਆਂ ਨੂੰ ਗੁਰ-ਸ਼ਰਨ ਵਿਚ ਲਿਆਂਦਾ ਹੈ ਅਤੇ ਸਤਿਗੁਰੂ ਨਾਮ-ਦਾਰੂ ਨਾਲ ਉਨ੍ਹਾਂ ਨੂੰ ਅਰੋਗ ਕਰ ਕੇ ਕਰਮ-ਕਾਂਡਾਂ ਦੇ ਭਰਮ-ਜਾਲ ਕਟ ਦੇਂਦਾ ਹੈ। ਫਿਰ ਉਹ ਪ੍ਰਾਣੀ ਨਾਮ ਜਪਦੇ ਸਹਜ-ਸੁਖ ਵਿਚ ਸਮਾਏ ਰਹਿੰਦੇ ਹਨ। (੭੮)

ਉਸ ਗੁਰਸਿਖ ਦੀ ਚਰਨ-ਸ਼ਰਨ ਤੇ ਸਿਖਿਆ ਨੂੰ ਸੰਸਾਰ ਲੋਚਦਾ ਹੈ, ਜੋ ਸਤਿਗੁਰੂ ਦੀ ਚਰਨ-ਸ਼ਰਨ ਲੈਂਦਾ, ਪੂਰਨ ਸ਼ਰਧਾ ਨਾਲ ਆਗਿਆ ਮੰਨਦਾ, ਪੂਰਨ ਪ੍ਰੇਮ-ਭਾਵਨਾ ਨਾਲ ਸੇਵਾ ਕਰਦਾ ਹਿਰਦੇ ਵਿਚ ਗੁਰ-ਦੀਖਿਆ ਸਮਾਈ ਰਖਦਾ ਹੈ, ਉਸ ਦੇ ਅੰਦਰ ਨਾਮ-ਸਿਮਰਨ ਦਾ ਤੋਰਾ ਤੁਰਿਆ ਰਹਿੰਦਾ ਹੈ। (੮੭)

ਆਪਾ ਭਾਵ ਮੇਟਣ ਵਾਲਾ ਗੁਰਸਿਖ ਜੀਵਨ-ਮੁਕਤ ਹੁੰਦਾ ਹੈ, ਬਿਸਮ ਬਿਦੇਹ ਅਵਸਥਾ ਵਿਚ ਜੰਮਣ ਤੇ ਮਰਨ, ਨਰਕ ਤੇ ਸੁਰਗ, ਪੁੰਨ ਤੇ ਪਾਪ, ਐਸ਼ਵਰਜ ਤੇ ਬਿਪਤਾ, ਚਿੰਤਾ ਤੇ ਖ਼ੁਸ਼ੀ, ਜੰਗਲ ਤੇ ਘਰ, ਜੋਗ ਤੇ ਭੋਗ, ਸੋਗ ਤੇ ਅਨੰਦ, ਦੋਸਤ ਤੇ ਦੁਸ਼ਮਣ, ਸੋਨਾ ਤੇ ਮਿੱਟੀ, ਜ਼ਹਿਰ ਤੇ ਅੰਮ੍ਰਿਤ, ਅੱਗ ਤੇ ਪਾਣੀ ਉਸ ਲਈ ਇਕ-ਸਮਾਨ ਹੁੰਦੇ ਹਨ। (੯੦, ੧੦੪, ੧੦੭)

ਸਾਧੂ-ਸਤਸੰਗੀਆਂ ਦੀ ਸੰਗਤਿ ਵਿਚ ਨਾਮ ਸਿਮਰਨ ਦੀ ਅਟੁਟ ਕਮਾਈ ਸਦਕਾ, ਤਿੰਨਾਂ ਭਵਨਾਂ ਤੇ ਤਿੰਨਾਂ ਕਾਲਾਂ ਦੀ ਸੋਝੀ ਰਖਣ ਵਾਲਾ ਗੁਰਸਿਖ ਮਨੁੱਖਾ ਜਨਮ ਸਫਲਾ ਕਰਦਾ ਹੈ। ਗੁਰੂ-ਪ੍ਰਾਇਣ ਹੋਣ ਸਦਕਾ ਉਸ ਦੇ ਹੱਥ, ਪੈਰ, ਕੰਨ, ਅੱਖਾਂ, ਮੱਥਾ ਆਦਿ ਸਭੇ ਅੰਗ ਸਫਲੇ ਹਨ। ਕਰੋੜਾਂ ਬ੍ਰਹਮੰਡਾਂ ਦੇ ਮਾਲਕ ਬੇਅੰਤ ਤੇ ਸਰਬ-ਵਿਆਪੀ ਪ੍ਰਭੂ ਨੂੰ ਉਹ ਸਤਿਗੁਰੂ ਦੇ ਬਖ਼ਸ਼ੇ ਗਿਆਨ ਧਿਆਨ ਦੁਆਰਾ ਹਰੇਕ ਸਰੀਰ ਵਿਚ ਰਮਿਆ ਜਾਣ ਲੈਂਦਾ ਹੈ।

(੯੧, ੯੨, ੯੩, ੯੮, ੯੯, ੧੦੫, ੧੦੬)

ਨਾਮ-ਅਧਾਰੀ ਬਿਬੇਕੀ ਜਨ ਨਿਮਰਤਾ ਗਰੀਬੀ ਵਿਚ ਰਹਿ ਕੇ ਪਰਉਪਕਾਰ ਹਿਤ ਦੁਖੀਆਂ ਦੇ ਦਰਦ ਵਡਾਂਦਾ ਹੈ, ਪਰ ਅਜਿਹਾ ਕੋਈ ਵਿਰਲਾ ਹੁੰਦਾ ਹੈ। (੧੧੩, ੧੧੪)

ਸ਼ਬਦ-ਸੁਰਤਿ ਵਿਚ ਲੀਨ ਗੁਰਸਿਖ ਊਚ-ਨੀਚ ਤੇ ਜਾਤੀ-ਭੇਦ ਤੋਂ ਮੁਕਤ, ਗੁਪਤੋਂ ਗੁਪਤੀ ਨਾਮ-ਅੰਮ੍ਰਿਤ-ਜਲ ਪੀਂਦਾ ਪੂਰਨ ਗਿਆਨੀ ਅਤੇ ਸਭਨਾਂ ਵਿਚ ਵਾਹਿਗੁਰੂ ਦੇ ਦਰਸ਼ਨ ਕਰਦਾ ਹੋਇਆ ਨਿਰਮਾਣ ਰਹਿੰਦਾ ਹੈ। ਉਸ ਲਈ ਨਾਮ-ਸਿਮਰਨ ਹੀ ਬਸਤਰ, ਭੋਜਨ, ਸਾਰੇ ਖ਼ਜ਼ਾਨੇ ਅਤੇ ਮਨ ਦੀ ਤ੍ਰਿਪਤੀ ਹੈ। ਉਹ ਪੂਰਨ ਬ੍ਰਹਮ ਵਾਹਿਗੁਰੂ ਨੂੰ ਦੇਖਦਾ, ਸੁਣਦਾ, ਉਚਾਰਦਾ ਅਤੇ ਰਸ-ਮਗਨ ਸੁਗੰਧਤ ਹੋਇਆ, ਬ੍ਰਹਮ ਰੂਪ ਸਤਿਗੁਰੂ ਨੂੰ ਜਾਣਦਾ ਤੇ ਖਿਨ ਖਿਨ ਜੁਹਾਰਦਾ ਹੈ। ਉਹ ਪੰਜਾਂ ਵਿਕਾਰਾਂ ਤੇ ਖੋਟੀਆਂ ਵਾਦੀਆਂ ਤੋਂ ਮੁਕਤ ਹੁੰਦਾ ਹੈ; ਬੰਧਨ-ਮੁਕਤ, ਨਿਰਮਲ ਤੇ ਨਿਰਵੈਰ ਹੁੰਦਾ ਹੈ; ਨਿਰਚਾਹ, ਵਹਿਮਾਂ-ਭਰਮਾਂ ਤੇ ਝਗੜੇ-ਝਾਂਜਿਆਂ ਤੋਂ ਮੁਕਤ, ਆਤਮ-ਅਵਸਥਾ ਵਿਚ ਵਿਚਰਦਾ ਹੈ। ਗੁਰਮੁਖਿ ਨਾਮ-ਰਸ-ਗੀਧੀ ਰਸਨਾ ਕਰਕੇ ਪ੍ਰਭੂ-ਪ੍ਰੇਮ ਵਿਚ ਲਟਬੌਰਾ ਹੋਇਆ ਡਗਮਗਾਂਦਾ ਜਾਪਦਾ ਹੈ, ਪਰ ਉਸ ਅਲੌਕਿਕ ਅਨੰਦ ਨੂੰ ਉਹ ਆਪ ਹੀ ਜਾਣਦਾ ਹੈ।

(੧੪੭, ੧੪੮, ੧੫੨, ੧੬੮, ੧੭੩)

ਜਿਹੜਾ ਗੁਰਸਿਖ ਬਾਲ-ਬੁਧਿ ਹੋ ਕੇ ਸਤਿਗੁਰੂ ਦੇ ਨਾਮ-ਸਿਮਰਨ ਦੇ ਹੁਕਮ ਦੀ ਪਾਲਣਾ ਕਰਦਾ ਹੈ, ਉਸ ਦੀ ਚਰਨ-ਧੂੜੀ ਨੂੰ ਬ੍ਰਹਮਾ ਆਦਿ ਦੇਵਤੇ, ਸ਼ੇਸ਼ਨਾਗ, ਵੇਦ-ਪਾਠੀ, ਗੰਗਾ ਮਾਈ ਅਤੇ ਸਾਰਾ ਸੰਸਾਰ ਲੋਚਦਾ ਹੈ। ਗੁਰਮੁਖਿ ਨਾਮ-ਅੰਮ੍ਰਿਤ ਦੇ ਅਨੰਦੀ ਰਸ ਨੂੰ ਪੀ ਪੀ ਕੇ ਦੁਨੀਆ ਵਲੋਂ ਪਲਟ ਕੇ, ਜਨਮ ਮਰਨ ਤੇ ਕੁਲ-ਹੰਕਾਰ ਤੋਂ ਮੁਕਤ ਹੋ, ਸਾਧਾਰਨ ਮਨੁੱਖ ਤੋਂ ਸੰਤ ਮਹਾਂ ਉੱਤਮ ਪੁਰਸ਼, ਬਿਨਸਨਹਾਰ ਪ੍ਰਾਣੀ ਤੋਂ ਅਮਰ ਪਦਵੀ ਵਾਲਾ, ਲਾਲਚੀ ਤੇ ਲੋਭੀ ਤੋਂ ਪਵਿੱਤਰ ਜੀਵਨ ਵਾਲਾ ਅਤੇ ਮਾਇਆ ਤੋਂ ਨਿਰਲੇਪ ਹੋ ਕੇ ਪ੍ਰਭੂ-ਪ੍ਰੇਮ ਵਿਚ ਭਿਜੇ ਰਹਿਣ ਵਾਲਾ ਹੋ ਜਾਂਦਾ ਹੈ। ਹੋਰ ਦੇਵੀ ਦੇਵਤਿਆਂ ਤੇ ਤੰਤ੍ਰਾਂ ਮੰਤ੍ਰਾਂ ਵਿਚ ਕੋਈ ਭਰੋਸਾ ਨਹੀਂ ਰਖਦਾ। (੧੮੦, ੧੮੨, ੧੮੩)

ਸਤਿਗੁਰੂ ਦੀ ਆਗਿਆ ਵਿਚ ਰਹਿਣ ਵਾਲਾ ਗੁਰਮੁਖਿ ਜਨ ਤ੍ਰਿਗੁਣੀ ਮਾਇਆ ਤੋਂ ਨਿਰਲੇਪ ਰਹਿ ਕੇ ਹਿਰਦਿਓਂ ਤਿਆਗੀ ਹੁੰਦਾ ਹੈ। ਹਉਮੈ ਛਡ, ਸਭਨਾਂ ਦੀ ਚਰਨ-ਧੂੜੀ ਹੋ ਕੇ ਦੂਜਿਆਂ ਦੇ ਕਾਰਜ ਸਵਾਰਦਾ ਹੈ। ਉਹ ਪਰਉਪਕਾਰੀ ਹੁੰਦਾ ਹੈ, ਪਰ ਇਸ ਤੋਂ ਉਲਟ ਕਰਾਮਾਤੀ ਜੋਗੀ ਤ੍ਰਿਸ਼ਨਾ ਦੀ ਅੱਗ ਵਿਚ ਸੜਦਾ ਰਹਿੰਦਾ ਹੈ ਅਤੇ ਜੇ ਕੋਈ ਖੂਹ ਵਿਚ ਲਟਕ ਕੇ ਜਾਂ ਗੁਫ਼ਾ ਵਿਚ ਹੱਠ ਧਾਰ ਕੇ ਤਪ-ਸਾਧਨਾ ਕਰਦਾ ਹੈ ਤਾਂ ਉਹ ਨਾ ਕਿਸੇ ਦਾ ਕੁਝ ਸਵਾਰਦਾ ਹੈ ਤੇ ਨਾ ਹੀ ਪ੍ਰਭੂ-ਮਿਲਾਪ ਪ੍ਰਾਪਤ ਕਰ ਸਕਦਾ ਹੈ। ਨਾਮ-ਅਭਿਆਸੀ ਗੁਰਮੁਖਿ ਜਨ ਦੁਖਾਂ ਨੂੰ ਪ੍ਰਭੂ ਵਿਚ ਜੁੜਨ ਦਾ ਵਸੀਲਾ ਸਮਝਦਾ ਹੈ ਅਤੇ ਸਤਿਗੁਰੂ ਦੀ ਬਖ਼ਸ਼ੀ ਮਤਿ ਸਦਕਾ ਨਾਮ-ਸਿਮਰਨ ਦੀ ਪੂਰਨ ਸ਼ਰਧਾ ਨਾਲ ਕਮਾਈ ਕਰਦਾ ਹੈ। (੨੨੪, ੨੪੨)

ਗੁਰਸਿਖ ਸਾਧੂ-ਸਤਿਗੁਰੂ ਦੀ ਚਰਨ-ਸ਼ਰਨ ਵਿਚ ਅੰਗ ਅੰਗ ਕਰਕੇ ਸਾਧੂ-ਸਤਿਗੁਰੂ ਦੇ ਰੂਪ ਰੰਗ ਵਾਲਾ ਹੋ ਜਾਂਦਾ ਹੈ। ਉਹ ਦੇਹੋਂ ਬਿਦੇਹ ਹੋ ਸੰਸਾਰੀ ਤੋਂ ਨਿਰੰਕਾਰੀ ਗੁਣਾਂ ਵਾਲਾ ਹੋ ਜਾਂਦਾ ਹੈ, ਸਮ-ਦਰਸੀ, ਬ੍ਰਹਮ ਗਿਆਨੀ ਤੇ ਬ੍ਰਹਮ-ਬੀਚਾਰੀ ਹੋ ਜਾਂਦਾ ਹੈ ਅਤੇ ਐਬੀ ਤੋਂ ਉਪਕਾਰੀ ਹੋਇਆ ਸੋਭਦਾ ਹੈ। ਸਵਾਸ ਸਵਾਸ ਸਿਮਰਨ ਕਰਨ ਸਦਕਾ, ਪਾਰਸ ਪਰਸਣ ਵਾਂਗ ਜੋ ਵੀ ਉਸ ਦੀ ਸੰਗਤਿ ਕਰਦਾ ਹੈ, ਉਸ ਨੂੰ ਉੱਤਮ ਬਣਾ ਦੇਣ ਦਾ ਪਰਉਪਕਾਰ ਕਮਾਂਦਾ ਹੈ। (੨੬੦, ੨੬੧)

ਚੂੰਕਿ ਸਭਨਾਂ ਘਟਾਂ ਵਿਚ ਬ੍ਰਹਮ ਰੂਪ ਸਤਿਗੁਰੂ ਸਮਾਇਆ ਹੁੰਦਾ ਹੈ, ਇਸੇ ਕਰਕੇ ਗੁਰਸਿਖ ਕਿਸੇ ਦੀ ਵੀ ਨਿੰਦਿਆ ਜਾਂ ਉਸਤਤਿ ਕਰਨ ਤੋਂ ਬਚਿਆ ਰਹਿੰਦਾ ਹੈ ਅਤੇ ਕੇਵਲ ਗੁਰ-ਦਰਸ਼ਨਾਂ ਵਿਚ ਹੀ ਨਿਮਗਨ, ਬਾਲ-ਬੁਧਿ ਤੇ ਦੇਹੋਂ ਬਿਦੇਹ

ਵਿਚਰਦਾ ਹੈ। ਪਰ ਹਿਰਦਿਓਂ ਉਹ ਅਸਚਰਜ ਸਾਵਧਾਨਤਾ ਵਿਚ ਹੁੰਦਾ ਹੈ। (੨੬੨)

ਸੂਰਜ ਤੇ ਕਮਲ ਅਤੇ ਚੰਦਰਮਾ ਤੇ ਕੁਮਦਨੀ ਦੇ ਮਿਲਾਪ ਤੇ ਵਿਛੋੜੇ ਵਾਲੀ ਪ੍ਰੀਤੀ ਤੋਂ ਉਪਰ ਉਠ ਕੇ, ਗੁਰਸਿਖ ਗੁਰ-ਚਰਨਾਂ ਵਿਚ ਲੀਨ ਰਹਿੰਦਾ ਹੈ। ਉਹ ਭੌਰੇ ਵਾਂਗ ਮੁਗਧ ਹੋਇਆ, ਦਸਮ ਦੁਆਰ ਵਿਚ ਨਾਮ-ਅੰਮ੍ਰਿਤ-ਰਸ ਦੀ ਸੁਗੰਧੀ ਵਿਚ ਲਿਵ ਲਾਈ, ਅਨਹਦ ਧੁਨੀ ਦੀ ਗੂੰਜ ਪਾਈ ਰਖਦਾ ਹੈ। (੨੬੬, ੨੬੭)

ਗੁਰਮੁਖਿ ਸ਼ੀਸ਼ੇ ਵਿਚ ਮੂੰਹ ਵੇਖਣ ਵਾਂਗ ਨਿਰਗੁਣ ਵਾਹਿਗੁਰੂ ਦੇ ਸਾਖਿਆਤ ਸਰੂਪ ਸਤਿਗੁਰੂ ਦੇ ਦਰਸ਼ਨ, ਸਰਗੁਣ ਸਰੂਪ ਵਿਚ ਪਰਤੱਖ ਕਰਦਾ ਹੈ। ਇਕਾਗਰ-ਚਿਤ ਹੋ ਨਾਮ-ਗੁਰ-ਮੰਤਰ ਵਿਚ ਪ੍ਰੀਤ ਪਾਂਦਾ ਹੈ, ਜਿਸ ਦੇ ਤੁਫ਼ੈਲ ਅੰਤਰ-ਆਤਮੇ ਜੋਤਿ ਦਾ ਪ੍ਰਕਾਸ਼ ਹੋ ਜਾਂਦਾ ਹੈ ਅਤੇ ਉਹ ਦਸਮ ਦੁਆਰ ਵਿਚ ਅਨਹਦ ਧੁਨੀ ਦੀ ਰੁਣਝੁਣਕਾਰ ਵਿਚ ਮੁਗਧ ਹੋਇਆ, ਪਰਮ ਪਦ ਨੂੰ ਪ੍ਰਾਪਤ ਕਰ ਲੈਂਦਾ ਹੈ। (੨੬੮, ੨੬੯, ੨੭੧)

ਗੁਰਮੁਖਿ ਗੁਰ-ਸ਼ਬਦ-ਕਮਾਈ ਦੇ ਅਲੌਕਿਕ ਸੁਖ ਵਿਚ ਦਵੈਤਾ ਭਾਵ ਗੁਆ ਕੇ, ਸਭ ਕਾਸੇ ਤੋਂ ਨਿਰ-ਇਛਤ ਹੋ ਜਾਂਦਾ ਹੈ ਅਤੇ ਸੁਆਸ ਸੁਆਸ ਸਿਮਰਨ ਕਰਦਿਆਂ ਸ਼ਬਦ-ਸੁਰਤਿ ਦੇ ਮੇਲ ਵਿਚ ਪ੍ਰਾਣਪਤੀ ਪ੍ਰਭੂ ਦੀ ਸੋਝੀ ਪਾ ਲੈਂਦਾ ਹੈ। (੨੮੨)

ਭਗਤੀ ਕਰਨ ਵਾਲਾ ਗੁਰਮੁਖਿ ਜਗਤ ਵਿਚ ਨਿਰਮਾਣ ਹੋ ਕੇ ਵਰਤਦਾ ਹੈ, ਅਤੇ ਉਹ ਨੀਵੇਂ ਚਲਣ ਵਾਲੇ ਪਾਣੀ ਵਾਂਗ ਨਿਰਮਲ ਤੇ ਠੰਢਾ ਹੁੰਦਾ ਹੈ ਅਤੇ ਚੰਦਨ ਦੇ ਨੀਵੇਂ ਜਿਹੇ ਬ੍ਰਿਛ ਵਾਂਗ ਨੇੜੇ ਵਸਦਿਆਂ ਨੂੰ ਆਪਣੀ ਸੁਗੰਧੀ ਨਾਲ ਸੁਗੰਧਤ ਕਰ ਦੇਂਦਾ ਹੈ। (੨੯੦)

ਗੁਰੂ ਕਾ ਸਿਖ ਸਤਿਗੁਰੂ ਦੀ ਦੁਪਾਸੜ ਅਤੇ ਸੁਖਦਾਈ ਪ੍ਰੀਤ ਨੂੰ ਕਿਵੇਂ ਛਡ ਸਕਦਾ ਹੈ, ਜਦ ਕਿ ਇਕ-ਪਾਸੜ ਪ੍ਰੀਤ ਵਾਲੇ ਪ੍ਰੇਮੀ—ਪਤੰਗਾ, ਭੌਰਾ, ਮੱਛੀ ਆਦਿ ਆਪਣੀ ਪ੍ਰੀਤ ਨਹੀਂ ਤਿਆਗਦੇ। (੩੧੮, ੩੧੯)

ਗੁਰਸਿਖ ਲਈ ਸਤਿਗੁਰੂ ਦੀ ਪ੍ਰੀਤ ਇਸ ਲਈ ਸੁਖਦਾਈ ਹੈ ਕਿ ਸਤਿਗੁਰੂ ਸਿਖ ਨੂੰ ਨਾਮ-ਸਿਮਰਨ-ਪ੍ਰੇਮ-ਰਸ ਦੇ ਅੰਮ੍ਰਿਤ-ਗਟਾਕ ਪਿਆਲਦਾ ਹੈ, ਜਦ ਕਿ ਦੀਵੇ, ਭੌਰੇ, ਮੱਛੀ ਆਦਿ ਦੀ ਪ੍ਰੀਤ ਜਾਨ-ਲੇਵਾ ਹੈ। (੩੨੦, ੩੨੧)

ਉਹੋ ਗੁਰਮੁਖਿ ਸਹੀ ਤੌਰ 'ਤੇ ਨਿਰਮਲ ਤੇ ਬੰਧਨ-ਮੁਕਤ ਤਿਆਗੀ ਹੈ ਜੋ ਗੁਰ-ਸੰਗਤਿ ਵਿਚ ਮਿਲ ਕੇ ਪ੍ਰਭੂ-ਚਰਨਾਂ ਵਿਚ ਲਿਵ ਲਾਉਂਦਾ ਹੈ ਅਤੇ ਸਾਧ ਸੰਗਤਿ ਦਾ ਦਰਸ਼ਨ ਕਰਨਾ ਜਿਸ ਦਾ ਨਿਤ ਦਾ ਨੇਮ ਹੁੰਦਾ ਹੈ, ਸਹੀ ਅਰਥਾਂ ਵਿਚ ਓਹੀ ਗੁਰਮੁਖਿ ਜਨ ਵਾਹਿਗੁਰੂ ਦੇ ਦਰਸ਼ਨਾਂ ਦਾ ਧਿਆਨੀ ਹੈ। ਜਿਸ ਦੇ ਮਨ ਦੀ ਇਕੋ ਇਕ ਟੇਕ ਗੁਰ-ਸ਼ਬਦ ਹੈ ਉਹੀ ਜਨ ਬ੍ਰਹਮ ਨੂੰ ਜਾਣਨ ਵਾਲਾ ਅਸਲ ਬ੍ਰਹਮ ਗਿਆਨੀ ਹੈ ਅਤੇ ਫਿਰ ਜਿਸ ਦੀ ਦ੍ਰਿਸ਼ਟੀ ਗੁਰ-ਦਰਸ਼ਨ ਵਿਚ ਅਤੇ ਕੰਨਾਂ ਦੀ ਸੁਤ ਗੁਰ-ਸ਼ਬਦ ਵਿਚ ਸਮਾਈ ਰਹਿੰਦੀ ਹੈ, ਉਹੋ ਹੀ ਪ੍ਰੀਤਮ-ਪ੍ਰੇਮ ਦਾ ਅਸਲ ਪ੍ਰੇਮੀ ਹੈ। (੩੨੭, ੩੨੮)

ਗੁਰਸਿਖ ਗੁਰੂ ਦੀ ਮਤਿ ਨੂੰ ਹੀ ਸਤਿ ਸਰੂਪ ਇਕੋ ਇਕ ਟੇਕ ਮੰਨਦਾ ਹੈ। ਉਹ ਤ੍ਰਿਗੁਣੀ ਮਾਇਆ ਤੇ ਛਲ ਰੂਪ ਸੰਸਾਰ ਤੋਂ ਅਤੀਤ, ਨਾਮ-ਸਿਮਰਨ ਕਰਦਾ ਤੁਰੀਆ ਅਵਸਥਾ ਵਿਚ ਲੀਨ ਰਹਿੰਦਾ ਹੈ ਅਤੇ ਸਤਸੰਗਤਿ ਨਾਲ ਮਿਲ ਕੇ **ਬਾਹਰਲੀਆਂ ਨੌਂ ਗੋਲਕਾਂ ਤੋਂ ਅਗਾਂਹ ਦਸਮ ਦੁਆਰ ਵਿਚ** ਹੀ ਅਨੰਦ ਮਾਣਦਾ ਹੈ। (੩੩੩)

ਨਾਮ-ਅਹਾਰੀ ਗੁਰਸਿਖ ਨੂੰ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਦੇ ਕਰੋੜਾਂ ਕਟਕ ਨਹੀਂ ਭਟਕਾ ਸਕਦੇ, ਉਹ ਸੁਮੇਰ ਪਰਬਤ ਵਾਂਗ ਅਹਿਲ, ਉੱਚਾ, ਅਪਹੁੰਚ, ਨਿਰਮਲ, ਪ੍ਰਕਾਸ਼ ਵਾਲਾ ਤੇ ਸਭਨਾਂ ਦੇ ਦੁਖ ਕਟਣ ਵਾਲਾ ਹੁੰਦਾ ਹੈ ਅਤੇ ਨਾਮ-ਅੰਮ੍ਰਿਤ-ਰਸ ਹੀ ਭੁੰਚਦਾ ਰਹਿੰਦਾ ਹੈ। (੩੫੯, ੩੬੦, ੩੬੫)

ਗੁਰਸਿੱਖਾਂ ਦੇ ਹਿਰਦੇ ਵਿਚ ਗੁਰ-ਸ਼ਬਦ ਦਾ ਬੀਜ-ਮਾਤਰ ਸਿੰਚਨ ਅਤੇ ਫਲੀਭੂਤ ਹੋਣ ਦਾ ਮਹਾਤਮ ਹੀਰੇ, ਹੁੰਡੀ ਤੇ ਬ੍ਰਿਛ ਦੇ ਬੀਜ ਬੀਜੇ ਜਾਣ ਵਾਂਗ, ਬਾਅਦ ਵਿਚ, ਅਗੇ (ਪ੍ਰਭੂ-ਦਰਬਾਰ ਵਿਚ) ਜਾ ਕੇ ਹੀ ਜਾਣਿਆ ਜਾਂਦਾ ਹੈ। (੩੭੩)

**ਜੈਸੇ ਹੀਰਾ ਹਾਥ ਮੈ ਤਨਕ ਸੋ ਦਿਖਾਈ ਦੇਤ, ਮੋਲ ਕੀਏ ਤੇ ਦਮਕਨ ਭਰਤ ਭੰਡਾਰ ਜੀ।**
**ਜੈਸੇ ਬਰ ਬਾਧੇ ਹੁੰਡੀ ਲਾਗਤ ਨ ਭਾਰ ਕਛੂ, ਆਗੈ ਜਾਇ ਪਾਈਅਤ ਲਛਮੀ ਅਪਾਰ ਜੀ।**
**ਜੈਸੇ ਬਟਿ ਬੀਜ ਅਤਿ ਸੂਖਮ ਸਰੂਪ ਹੋਤ, ਬੋਏ ਸੈ ਬਿਬਿਧਿ ਕਰੈ ਬਿਰਖਾ ਬਿਸਥਾਰ ਜੀ।**
**ਤੈਸੇ ਗੁਰ-ਬਚਨ ਸਚਨ ਗੁਰ ਸਿਖਨ ਮੈ, ਜਨੀਐ ਮਹਾਤਮ, ਗਏ ਹੀ ਹਰਿ-ਦੁਆਰ ਜੀ।੩੭੩।**

ਗੁਰਸਿਖ ਵੈਸੇ ਤਾਂ ਸਭਨਾਂ ਦਾ ਸਤਿਕਾਰ ਕਰਦਾ ਹੈ, ਪਰ ਅੰਤਰ-ਆਤਮੇ ਬ੍ਰਹਮ ਸਰੂਪ ਸਤਿਗੁਰੂ ਦੀ ਦਿਬ ਜੋਤੀ ਦਾ ਧਿਆਨ ਹੀ ਧਾਰੀ ਰਖਦਾ ਹੈ। (੩੯੫)

ਕਿਸੇ ਭੁਲ ਕਾਰਨ ਜੇ ਕੋਈ ਸਿਖ ਸਤਿਗੁਰੂ ਤੋਂ ਬੇਮੁਖ ਹੋ ਕੇ ਫਿਰ ਸ਼ਰਨ ਆ ਜਾਂਦਾ ਹੈ ਤਾਂ ਉਹ ਪਤਿਤਪੁਣੇ ਤੋਂ ਤਾਂ ਪਵਿਤਰ ਹੋ ਜਾਂਦਾ ਹੈ, ਪਰ ਬੇਮੁਖਤਾ ਦਾ ਧੱਬਾ ਸਦਾ ਕਾਇਮ ਰਹਿੰਦਾ ਹੈ। (੪੧੯)

ਜਿਹੜਾ ਸਿਖ ਹਉਮੈਂ-ਹੰਕਾਰ ਦਾ ਤਿਆਗ ਕਰ ਕੇ, ਨਿਮਰਤਾ-ਗ਼ਰੀਬੀ ਵਿਚ ਸਤਿਗੁਰੂ ਦੇ ਦਰ ਦੀ ਖ਼ਾਕ ਹੋਇਆ ਰਹਿੰਦਾ ਹੈ, ਸਤਿਗੁਰੂ ਕਦੇ ਨਾ ਕਦੇ ਤੁਠ ਕੇ ਉਸ ਨੂੰ ਚਰਨੀਂ ਲਾ ਲੈਂਦੇ ਹਨ। (੪੩੪)

ਨਾਮ-ਰਤਾ ਗੁਰਸਿਖ ਇਕ ਪਾਸੇ ਰਾਜੇ ਸਮਾਨ ਹੁੰਦਾ ਹੈ ਅਤੇ ਦੂਜੇ ਪਾਸੇ ਜੋਗੀਰਾਜ, ਪਰ ਅਤੀ ਮਾਇਆਧਾਰੀ ਹੋ ਕੇ ਵੀ ਉਹ ਪ੍ਰਭੂ-ਮਿਲਾਪ ਦੀ ਜੁਗਤਿ ਵਿਚ ਜੁੜਿਆ ਰਹਿੰਦਾ ਹੈ। (੪੯੭)

ਗੁਰਸਿਖ ਸਤਿਗੁਰੂ ਦੀ ਸੰਗਤਿ ਤੋਂ ਵਿਛੜ ਕੇ ਤੜਫਦਾ, ਵਿਲਕਦਾ ਤੇ ਬਿਹਬਲ ਹੁੰਦਾ ਹੈ। ਉਹ ਸਤਿਗੁਰੂ ਤੋਂ ਦੂਰ ਜਾ ਕੇ ਵੀ ਸਤਸੰਗਤਿ ਵਿਚ ਗੁਰ-ਸ਼ਬਦ ਤੇ ਗੁਰ-ਚਰਨਾਂ ਨਾਲ ਸੁਰਤਿ ਜੋੜ ਕੇ ਸੁਰਜੀਤ ਰਹਿੰਦਾ ਹੈ। (੫੧੪, ੫੧੫)

ਭਾਵੇਂ ਹਰੇਕ ਨੂੰ ਆਪੋ ਆਪਣਾ ਇਸ਼ਟ-ਦੇਵ ਹੀ ਪਿਆਰਾ ਹੁੰਦਾ ਹੈ, ਪਰ ਗੁਰਸਿਖ ਜਾਣਦਾ ਹੈ ਕਿ ਸੱਚੇ ਸਤਿਗੁਰੂ ਦੇ ਬਖ਼ਸ਼ੇ ਨਾਮ-ਗੁਰ-ਮੰਤਰ ਨਾਲ ਹੀ ਜਮਾਂ ਦੀ ਫਾਹੀ ਕਟੀ ਜਾਣੀ ਹੈ। (੫੫੨)

ਨਵੇਂ ਪੁਰਾਣੇ ਸਿੱਖਾਂ ਵਿਚੋਂ ਜਿਸ ਸਿਖ ਉਤੇ ਸਤਿਗੁਰੂ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ, ਉਹੋ ਨਾਮ-ਰੰਗ ਵਿਚ ਰੰਗੀਜਦਾ ਹੈ ਅਤੇ ਸਾਰੇ ਸੰਸਾਰ ਵਿਚ ਸਤਿਕਾਰਿਆ ਜਾਂਦਾ ਹੈ। (੫੬੩)

ਜਿਹੜਾ ਗੁਰਸਿਖ ਨਾਮ-ਗੁਰ-ਮੰਤਰ ਲੈ ਕੇ ਸ਼ਰਧਾ-ਭਾਵਨੀ ਨਾਲ ਸੇਵਾ ਕਰਦਾ ਹੈ, ਉਹ ਗੁਰ-ਸ਼ਬਦ ਦੀ ਕਮਾਈ ਕਰਦਾ ਥੋੜਾ ਅਹਾਰ ਕਰਦਾ ਤੇ ਥੋੜਾ ਸੌਂਦਾ ਹੈ। (੫੬੯)

ਗੁਰਸਿਖ ਗੁਰਬਾਣੀ ਗੁਰ-ਸ਼ਬਦ ਨੂੰ ਸੁਣ ਕੇ ਹੀ ਪਛਾਣ ਲੈਂਦਾ ਹੈ ਕਿ ਇਹ ਖ਼ਾਲਸ ਹੈ ਜਾਂ ਕੱਚੀ। ਉਹ ਕੱਚੀ ਬਾਣੀ ਨੂੰ ਕਿਸੇ ਲੇਖੇ ਨਹੀਂ ਗਿਣਦਾ। (੫੭੦)

ਗੁਰਸਿਖ ਸਤਿਗੁਰੂ ਪਾਸ ਜੋਦੜੀਆਂ ਕਰਦਾ ਹੈ ਕਿ ਮੇਰੀਆਂ ਅੱਖਾਂ ਆਪ ਦਾ ਦਰਸ਼ਨ ਕਰਦੀਆਂ ਰਹਿਣ, ਕੰਨ ਨਾਮ-ਸਿਮਰਨ ਦੀ ਅਨਹਦ ਧੁਨੀ ਸੁਣਦੇ ਰਹਿਣ, ਰਸਨਾ ਨਾਮ-ਅੰਮ੍ਰਿਤ ਦਾ ਰਸ ਪੀਂਦੀ ਰਹੇ। ਹੇ ਮਹਾਰਾਜ! ਮੇਰੇ 'ਤੇ ਤਰਸ ਕਰ ਕੇ ਮੇਰੇ ਮਨ ਵਿਚ ਵਸ ਜਾਓ, ਤਾਕਿ ਉਹ ਦੌੜਨੋਂ ਹਟ ਕੇ ਆਤਮ-ਅਵਸਥਾ ਵਿਚ ਜੁੜ ਜਾਵੇ। (੬੨੨)

**ਦ੍ਰਿਗਨ ਮੈ ਦੇਖਤ ਹੌ ਦ੍ਰਿਗ ਹੂ ਜੋ ਦੇਖਿਓ ਚਾਹੈ, ਪਰਮ ਅਨੂਪ ਰੂਪ ਸੁੰਦਰ ਦਿਖਾਈਐ॥**<br>
**ਸ੍ਰਵਨ ਮੈ ਸੁਨਤ ਜੁ ਸ੍ਰਵਨ ਹੂੰ ਸੁਨਿਓ ਚਾਹੈ, ਅਨਹਦ ਸਬਦ ਪ੍ਰਸੰਨ ਹੁਇ ਸੁਨਾਈਐ॥**<br>
**ਰਸਨਾ ਮੈ ਰਟਤ ਜੁ ਰਸਨਾ ਹੂੰ ਰਸੇ ਚਾਹੈ, ਪ੍ਰੇਮ ਰਸੁ ਅੰਮ੍ਰਿਤ ਚੁਆਇ ਕੈ ਚਖਾਈਐ॥**<br>
**ਮਨ ਮਹਿ ਬਸਹੁ ਮਲਿ ਮਯਾ ਕੀਜੈ ਮਹਾਰਾਜ, ਧਾਵਤ ਬਰਜ ਉਨਮਨ ਲਿਵ ਲਾਈਐ॥ (੬੨੨)**

ਗੁਰਮਤਿ ਗੁਣਾਂ ਦਾ ਧਾਰਨੀ ਸੁਝਵਾਨ ਬਿਬੇਕੀ ਗੁਰਸਿਖ, ਕੋਈ ਵਿਰਲਾ ਆਤਮ-ਗਿਆਨ ਦੀ ਅਸਲੀਅਤ ਨੂੰ ਪਛਾਣਨ ਵਾਲਾ ਹੁੰਦਾ ਹੈ। (੬੭੫)

ਗੁਰਮੁਖਿ ਨੂੰ ਨਾਮ-ਸਿਮਰਨ ਦੇ **ਸੁਖ-ਫਲ ਪ੍ਰਾਪਤ** ਹੋਣ ਦਾ ਕਥਨ ਅਕੱਥ ਹੈ। ਉਸ ਦੀ ਅਲੌਕਿਕ ਸੁਗੰਧੀ, ਸੀਤਲਤਾ ਤੇ ਕੋਮਲਤਾ ਦਾ ਰਸ ਮਾਣਨ 'ਤੇ ਹੀ ਉਸ ਦੀ ਸਮਝ ਆ ਸਕਦੀ ਹੈ। ਉਸ ਸੁਖ-ਫਲ ਦੇ ਅਨੰਦ ਸਦਕਾ 'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ' ਗੁਰ-ਫ਼ੁਰਮਾਨ ਅਨੁਸਾਰ ਉਸ ਦਾ ਰੋਮ ਰੋਮ ਪੁਲਕਿਤ ਹੋ ਉਠਦਾ ਹੈ। (੧੫, ੭੯)

ਨਾਮ-ਸਿਮਰਨ ਦਾ ਸੁਖ-ਫਲ ਪ੍ਰਾਪਤ ਹੋਣਾ ਅਤਿ ਬਿਸਮਾਦੀ ਹੈ, ਜਿਸ ਨੂੰ ਭੁੰਚ ਭੁੰਚ ਗੁਰਮੁਖਿ ਜਨ ਨੂੰ ਹੋਰ ਸਭ ਪਾਸਿਆਂ ਦੇ ਧਿਆਨ ਵਿਸਰ ਜਾਂਦੇ ਹਨ। ਉਸ ਰਸ ਦੀ ਵਿਸਮਾਦੀ ਸੁਗੰਧੀ ਸਦਕਾ ਦੁਨੀਆਵੀ ਰਸਾਂ ਕਸਾਂ ਦੀਆਂ ਵਿਲਾਸੀ ਸੁਗੰਧੀਆਂ ਉਸ ਨੂੰ ਖਿਚ ਨਹੀਂ ਪਾ ਸਕਦੀਆਂ। (੧੯, ੨੦)

**ਗੁਰਸਿੱਖੀ ਮਾਰਗ** ਦੇ ਪੰਧਾਊਆਂ ਦੀ ਚਾਹਨਾ ਜੋਗੀਆਂ ਤੇ ਭੋਗੀਆਂ ਤੋਂ ਨਿਆਰੀ, ਗਿਆਨੀਆਂ ਤੇ ਧਿਆਨੀਆਂ ਤੋਂ ਉੱਚੀ ਪ੍ਰੇਮਾ-ਭਗਤੀ ਵਾਲੀ ਹੁੰਦੀ ਹੈ। ਪੂਰਨ ਸਿਦਕ ਭਰੋਸੇ ਅਤੇ ਪ੍ਰਤੀਤ ਸਹਿਤ ਉਹ ਆਪਣੇ ਹਿਰਦੇ ਵਿਚ ਇਕ ਪ੍ਰਭੂ ਲਈ ਹੀ ਵਿਸ਼ਵਾਸ ਰਖਦੇ ਹਨ। (੪੨)

ਗੁਰਸਿੱਖੀ ਮਾਰਗ 'ਤੇ ਚਲਿਆਂ ਜਮਾਂ ਦਾ ਪੰਧ ਮੁਕ ਜਾਂਦਾ ਹੈ, ਪੰਜਾਂ ਵਿਕਾਰਾਂ ਤੋਂ ਛੁਟਕਾਰਾ ਹੋ ਜਾਂਦਾ ਹੈ, ਕਰਮ-ਕਾਂਡਾਂ ਦੇ ਭਰਮ ਮਿਟ ਜਾਂਦੇ ਹਨ ਅਤੇ ਕਾਲ ਦਾ ਡਰ-ਭਉ ਚੁਕ ਜਾਂਦਾ ਹੈ। ਗੁਰ-ਸ਼ਬਦ ਦੀ ਕਮਾਈ ਸਦਕਾ ਆਸਾ ਅੰਦੇਸਾ ਆਦਿ ਦੇ ਕਰੜੇ ਕਿਵਾੜ ਖੁਲ੍ਹ ਜਾਂਦੇ ਹਨ ਅਤੇ ਸ਼ਬਦ-ਸੁਰਤਿ ਦੇ ਮੇਲ ਸਦਕਾ ਮਾਇਆ ਵਿਚ ਬੇਸੁਧ ਹੋਇਆ ਮਨ ਸਾਵਧਾਨ ਹੋ ਜਾਂਦਾ ਹੈ, ਅਨਹਦ ਧੁਨੀ ਉਪਜਦੀ ਅਤੇ ਇਕ-ਰਸ ਅੰਮ੍ਰਿਤ-ਧਾਰਾ ਝਰਨ ਲਗ ਪੈਂਦੀ ਹੈ। ਸਤਿਗੁਰੂ ਦੀ ਕਿਰਪਾ ਦ੍ਰਿਸ਼ਟੀ ਸਦਕਾ ਜੀਵਨ-ਮੁਕਤ ਹੋਈਦਾ ਹੈ। (੫੭, ੫੮, ੨੮੯)

ਗੁਰਸਿੱਖੀ ਮਾਰਗ ਦਾ ਪਾਂਧੀ ਨਾਮ-ਸਿਮਰਨ ਦੀ ਬਦੌਲਤ ਭਟਕਦੇ ਮਨ ਨੂੰ ਸਥਿਰ ਕਰ ਕੇ ਸਹਜ ਰੰਗ ਵਿਚ ਟਿਕਦਾ ਹੈ। ਸ਼ਬਦ-ਸੁਰਤਿ ਵਿਚ ਲਿਵ ਲਗਣ ਨਾਲ ਸਮ-ਦ੍ਰਿਸ਼ਟਾ ਹੋ ਜਾਂਦਾ ਹੈ ਅਤੇ ਹਉਮੈ ਗੁਆ ਕੇ ਅਤਿ ਨਿਮਰਤਾ ਵਿਚ ਦਾਸਨ

ਦਾਸ ਹੋ ਕੇ ਗੁਰੂ ਤੋਂ ਵਾਰਨੇ ਘੋਲੇ ਜਾਂਦਾ ਹੈ ਅਤੇ ਅਨਹਦ ਧੁਨੀ ਦੀ ਗੁੰਜਾਰ ਵਿਚ ਵਿਸਮਾਦ ਹੋਇਆ ਰਹਿੰਦਾ ਹੈ। ਉਹ ਗੁਰ-ਗਿਆਨ ਤੇ ਗੁਰ-ਧਿਆਨ ਸਦਕਾ ਸਾਵਧਾਨ ਹੋ ਕੇ ਮਾਇਆ ਤੋਂ ਉਦਾਸ ਵਿਚਰਦਾ ਹੈ, ਉਸ ਲਈ ਜੰਗਲ ਤੇ ਘਰ ਦਾ ਵਾਸਾ ਇਕ-ਸਮਾਨ ਹੁੰਦਾ ਹੈ। (੨੫੯, ੩੨੨)

ਗੁਰਸਿੱਖੀ ਮਾਰਗ ਗੁਰਮਤਿ ਧਾਰਨ ਕਰਨਾ ਅਤੇ ਖੋਟੀ ਮਤਿ ਤਿਆਗਣਾ ਹੀ ਦੱਸਦਾ ਹੈ। ਗੁਰਸਿਖ ਗੁਰਮਤਿ ਜੁਗਤੀ ਅਨੁਸਾਰ ਅੰਮ੍ਰਿਤ ਵੇਲੇ ਨਾਮ-ਗੁਰ-ਮੰਤਰ ਨੂੰ ਜੀਭ ਨਾਲ ਜਪਦੇ ਹਨ। ਉਹ "ਜਪਿ ਮੁਕੰਦ ਮਸਤਕਿ ਨਸਾਨੰ" ਗੁਰ-ਫ਼ੁਰਮਾਨ ਅਨੁਸਾਰ ਮੱਥੇ 'ਤੇ ਨਾਮ-ਸਿਮਰਨ ਦੀ ਪਰਵਾਨਗੀ ਦੇ ਟਿੱਕੇ ਲਾਇ ਇਕ ਦੂਜੇ ਦੇ ਪੈਰੀਂ ਪੈਂਦੇ, ਗੁਰ-ਸ਼ਬਦ ਸੁਣਾਂਦੇ, ਗਾਂਦੇ ਤੇ ਵੀਚਾਰਦੇ ਹਨ। ਹਰ ਕੋਈ ਇਸ ਮਾਰਗ ਨੂੰ ਵੇਖਦਾ ਸੁਣਦਾ ਤੇ ਵਖਾਣਦਾ ਹੈ, ਪਰ ਸਤਿਗੁਰੂ ਦੇ ਦਰ 'ਤੇ ਪਰਵਾਨ ਉਹੀ ਪੈਂਦੇ ਹਨ ਜਿਨ੍ਹਾਂ ਨੇ ਇਸ ਮਾਰਗ ਨੂੰ ਅੰਤਰਗਤਿ ਧਾਰਨ ਕੀਤਾ ਹੈ। (੬੧੩)

***ਨੋਟ :*** ਗੁਰਸਿਖ/ਗੁਰਮੁਖਿ ਪ੍ਰਕਰਣ ਦੇ ਉਪਰ ਦਿਤੇ ਭਾਵਾਂ ਨਾਲ ਮਿਲਦੇ ਜੁਲਦੇ ਹੋਰ ਵੇਖੋ ਕਬਿਤ—ਨੰਬਰ ੧੧੫, ੧੧੬, ੧੧੭, ੧੧੯, ੧੨੧, ੧੩੩, ੧੩੭, ੧੩੮, ੧੩੯, ੧੭੦, ੧੭੨, ੧੭੯, ੧੮੧, ੧੮੪, ੧੮੫, ੧੯੦, ੨੧੬, ੨੪੫, ੨੭੨, ੨੭੮ ਤੋਂ ੨੮੧, ੨੯੩, ੩੦੧, ੩੨੫, ੩੩੫, ੩੩੬, ੩੬੬, ੩੬੭, ੩੬੮, ੩੭੪, ੩੭੭, ੩੮੦, ੩੯੨, ੩੯੩, ੩੯੪, ੪੦੯, ੪੧੦, ੪੧੧, ੪੧੪, ੪੨੩, ੪੨੪, ੪੨੭, ੪੨੯ ਤੋਂ ੪੩੩, ੫੬੪, ੫੬੮, ੬੨੦, ੬੨੧, ੬੪੫।

## ਗੁਰ-ਮਤਿ

ਸਤਿਗੁਰੂ ਦੀ ਮਤਿ ਨੂੰ ਪੂਰਨ ਸ਼ਰਧਾ ਭਾਵਨੀ ਨਾਲ ਮੰਨਣ ਵਾਲੇ ਚੰਚਲ ਬ੍ਰਿਤੀ ਤੋਂ ਸ਼ਾਂਤ ਤੇ ਅਡੋਲ ਬ੍ਰਿਤੀ ਵਾਲੇ ਹੋ ਜਾਂਦੇ ਹਨ, ਜਨਮ-ਮਰਨ ਦੀਆਂ ਜੂਨਾਂ ਤੋਂ ਛੁਟ ਜਾਂਦੇ ਹਨ, ਹਉਮੈ ਤਿਆਗ ਕੇ ਨਿਰਮਤਾ ਗਰੀਬੀ ਵਿਚ ਰਹਿ ਕੇ ਨਿਜ ਸਰੂਪ ਵਿਚ ਜਾ ਸਮਾਂਦੇ ਹਨ, ਊਚ ਨੀਚ ਤੇ ਵਰਨ-ਵਿਤਕਰੇ ਤੋਂ ਮੁਕਤ ਹੋ ਕੇ ਡਰ-ਭਰਮ ਗੁਆ ਕੇ, ਨਿਰਭੈ ਪ੍ਰਭੂ ਵਿਚ ਲਿਵ ਲਾਈ ਰਖਦੇ ਹਨ। (੨੪)

ਗੁਰੂ ਦੀ ਸਿਖਿਆ ਪ੍ਰੇਮ-ਭਾਵਨੀ ਸਹਿਤ ਮਨ ਚਿਤ ਕਰਕੇ ਮੰਨਣ ਨਾਲ, ਨੀਚ ਤੇ ਖੋਟੇ ਪੁਰਸ਼ ਤੋਂ ਉਤਮ ਪੁਰਸ਼ ਅਤੇ ਕਾਮਨਾ ਤੋਂ ਨਿਸ਼ਕਾਮ ਹੋ ਜਾਂਦਾ ਹੈ। ਗੁਰਮਤਿ ਧਾਰਨ ਕਰਨ ਵਾਲਾ ਅਗਿਆਨ-ਅੰਧੇਰੇ ਵਿਚ ਭਟਕਣ ਤੋਂ ਖਲਾਸੀ ਪਾ ਕੇ ਬ੍ਰਹਮ ਗਿਆਨ ਅਵਸਥਾ ਨੂੰ ਪ੍ਰਾਪਤ ਕਰਦਾ ਹੈ, ਇਉਂ ਜੀਵਨ-ਮੁਕਤ ਹੋ ਕੇ ਉੱਚ ਮੰਡਲ ਨੂੰ ਪਾ ਲੈਂਦਾ ਹੈ। ਉਹ ਨਿਰਵੈਰ ਹੋ ਜਾਂਦਾ ਹੈ, ਉਸ ਦੇ ਅੰਦਰੋਂ ਦਵੈਤ ਭਾਵਨਾ ਜਾਂਦੀ ਰਹਿੰਦੀ ਹੈ। ਕਰਮ-ਕਾਂਡਾਂ ਦੇ ਭਰਮ ਮਿਟ ਜਾਂਦੇ ਹਨ ਅਤੇ ਦੁਨੀਆਵੀ ਆਸਾਂ ਵਾਸ਼ਨਾਵਾਂ ਤੋਂ ਨਿਰਲੇਪ ਹੋ ਵਿਚਰਦਾ ਹੈ। (੨੫, ੨੬, ੨੭)

ਗੁਰਮਤਿ ਦੀ ਟੇਕ ਲਇਆਂ ਮਨੁੱਖ ਸ਼ੁੱਧ ਹੋਏ ਸੋਨੇ ਵਾਂਗ ਸ਼ਾਂਤ ਹੋ ਕੇ ਟਿਕ ਜਾਂਦਾ ਹੈ, ਪਰ ਖੋਟੀ ਮਤਿ ਦੇ ਕਾਰਨ ਅਕਾਸ਼ ਵਿਚ ਉੱਡਦੀ ਗੁੱਡੀ ਵਾਂਗ ਅਤੇ ਘੁੰਮਦੇ ਲਾਟੂ ਵਾਂਗ ਚਹੁੰ ਕੁੰਟਾਂ ਵਿਚ ਭਟਕਦਾ ਫਿਰਦਾ ਹੈ। (੯੫)

ਗੁਰੂ ਦੀ ਮਤਿ ਧਾਰਨ ਕਰਨ ਸਦਕਾ ਦੈਵੀ-ਗਿਆਨ ਵਾਲੀ ਦ੍ਰਿਸ਼ਟੀ ਹੁੰਦੀ ਤੇ ਅਗਿਆਨਤਾ ਬਿਨਸਦੀ ਹੈ ਅਤੇ ਪ੍ਰਭੂ-ਪ੍ਰੇਮ ਵਿਚ ਨਾਮ-ਅੰਮ੍ਰਿਤ-ਰਸ ਭੁੰਚੀਦਾ ਹੈ, ਅੰਦਰ ਸ਼ਾਂਤੀ ਵਸਦੀ ਹੈ, ਜਦ ਕਿ ਖੋਟੀ ਮਤਿ ਕਾਰਨ ਅਗਿਆਨਤਾ ਵਿਚ ਅੰਨ੍ਹਾ ਹੁੰਦਾ, ਮੂੰਹ ਵਿਚ ਕੁਬਚਨਾਂ ਦੀ ਦੁਰਗੰਧੀ ਹੁੰਦੀ ਹੈ ਅਤੇ ਝਗੜਿਆਂ ਝਾਂਜਿਆਂ, ਵੈਰ ਵਿਰੋਧ ਤੇ ਕ੍ਰੋਧ ਵਿਚ ਹੀ ਉਮਰ ਬੀਤਦੀ ਹੈ। ਗੁਰਮਤਿ ਨੀਵੇਂ ਨੂੰ ਉੱਚਾ ਕਰਦੀ, ਹਾਰ ਨੂੰ ਜਿਤ ਵਿਚ ਬਦਲਦੀ ਹੈ, ਜਦ ਕਿ ਦੁਰਮਤਿ ਹੰਕਾਰੀਆਂ ਨੂੰ ਨਿਵਾਣਾਂ ਵਿਚ ਸੁਟਦੀ ਅਤੇ ਜਿਤ ਨੂੰ ਹਾਰ ਵਿਚ ਬਦਲ ਦਿੰਦੀ ਹੈ। ਗੁਰਮਤਿ-ਧਾਰਨੀ ਲਜਿਆ ਵਿਚ ਵਿਚਰਦੇ ਹਨ, ਜਦੋਂ ਕਿ ਖੋਟੀ ਮਤਿ ਵਾਲਿਆਂ ਨੂੰ ਕੋਈ ਲਜਿਆ ਹਯਾ ਨਹੀਂ ਹੁੰਦੀ। ਅਜਿਹੇ ਮਨੁੱਖਾਂ ਦੀ ਸੰਗਤਿ ਵਿਚ ਕਾਮ-ਚੇਸ਼ਟਾ, ਕ੍ਰੋਧ, ਵੈਰ-ਵਿਰੋਧ, ਲੋਭ, ਧੋਖਾ-ਫ਼ਰੇਬ, ਹੰਕਾਰ ਤੇ ਪਾਪ-ਕਰਮ ਹੀ ਉਪਜਦੇ ਹਨ, ਪਰ ਗੁਰਮਤਿ ਧਾਰਨ ਕੀਤਿਆਂ ਸਾਧੂ ਪੁਰਸ਼ਾਂ ਦੀ ਸੰਗਤਿ ਵਿਚ ਜਤ, ਸਤ, ਸਹਜ, ਸੰਤੋਖ, ਮੁਕਤੀ, ਧਰਮ, ਧੀਰਜ, ਦਇਆ, ਨਿਮਰਤਾ, ਪਰਉਪਕਾਰ ਆਦਿ ਦੈਵੀ ਗੁਣਾਂ ਦੇ ਧਾਰਨੀ ਹੋ ਜਾਈਦਾ ਹੈ। (੧੩੬, ੧੭੬, ੧੭੭)

## ਗੁਰ-ਸਿਖ ਸੰਧਿ ਮਿਲੇ

**ਸਿਖ ਦਾ ਸਤਿਗੁਰੂ ਨਾਲ ਮਿਲਾਪ ਹੋਇਆਂ**, ਗੁਰ-ਦੀਖਿਅਤ ਹੋਇਆਂ, ਸਵਾਸ ਸਵਾਸ ਸਿਮਰਨ ਸਦਕਾ ਚੰਚਲ ਮਨ ਸਹਿਜੇ ਹੀ ਤ੍ਰਿਬੇਣੀ ਸਥਾਨ ਟਪ ਕੇ ਸੁਖਾਂ ਦੇ ਸਾਗਰ ਦਸਮ ਦੁਆਰ ਵਿਚ ਜਾ ਟਿਕਦਾ ਹੈ ਅਤੇ ਤੁਰੀਆ ਅਵਸਥਾ ਵਿਚ ਇਕ-ਰਸ ਅਪਾਰ ਅੰਮ੍ਰਿਤ-ਰਸ ਦਾ ਅਨੰਦ ਮਾਣਦਾ ਹੈ। (੨੮)

ਕਾਮ ਕ੍ਰੋਧ ਆਦਿ ਪੰਜਾਂ ਵਿਕਾਰਾਂ ਦਾ ਛਲ ਮਿਟ ਕੇ ਸਤ ਸੰਤੋਖ ਆਦਿ ਪੰਜ ਦੈਵੀ ਗੁਣ ਆ ਪਰਵੇਸ਼ ਕਰਦੇ ਹਨ। ਡਰ, ਭਰਮ ਤੇ ਊਚ ਨੀਚ ਦੇ ਵਿਤਕਰੇ ਮਿਟਦੇ ਹਨ, ਹਿਰਦੇ ਵਿਚ ਗੁਰ-ਗਿਆਨ ਪ੍ਰਕਾਸ਼ਮਾਨ ਹੋ ਜਾਂਦਾ ਹੈ, ਸੁਰਤਿ ਉੱਚੀ ਉਠ ਕੇ ਇਸ ਮਾਇਆਵੀ ਪਸਾਰੇ ਦੇ ਹਰੇਕ ਜੀਵ ਤੇ ਵਸਤੂ ਵਿਚ ਬ੍ਰਹਮ ਹੀ ਪਸਰਿਆ ਵੇਖਦੀ ਹੈ, ਅੰਤਰ-ਆਤਮੇ ਅਨਹਦ-ਸ਼ਬਦ ਭੁਣਕਾਰੀ ਵਾਜੇ ਇਕ-ਰਸ ਵਜਦੇ ਹਨ, ਆਤਮ ਅਵਸਥਾ ਦੇ ਅਨੰਦ ਭੁੰਚਦਿਆਂ ਦਸਮ ਦੁਆਰ ਵਿਚ ਜੋਤਿ ਜਗਮਗਾ ਉਠਦੀ ਹੈ, ਜਿਥੇ ਨਾਮ-ਅੰਮ੍ਰਿਤ ਦੀ ਇਕ-ਰਸ ਅਪਾਰ ਧਾਰਾ ਦੀ ਸਥਿਤੀ ਹੁੰਦੀ ਹੈ। (੨੯)

ਖੋਟੀ ਮਤਿ ਤਿਆਗ ਕੇ ਪ੍ਰਭੂ-ਗਿਆਨ ਨੂੰ ਜਾਣਦਾ ਹੈ, ਹੋਰ ਸਭ ਧਿਆਨ ਤਿਆਗ ਕੇ ਸ਼ਬਦ-ਸੁਰਤਿ ਵਿਚ ਪਰਚਾ ਪਾਂਦਾ ਹੈ। ਪ੍ਰੇਮ-ਰਸ ਵਿਚ ਗੜੂੰਦ ਹੋਇਆ ਹਰਿ-ਜਾਪ ਦੀ ਲਗਾਤਾਰ ਰਟ ਲਾਈ ਰਖਦਾ ਹੈ ਅਤੇ ਉਸੇ ਦਾ ਰੂਪ ਹੋ ਜਾਂਦਾ ਹੈ। (੩੫)

ਮਨ, ਬਚਨ, ਕਰਮਾਂ ਕਰਕੇ ਇਕਾਗਰ ਹੋ ਕੇ ਗੁਰ-ਸ਼ਬਦ ਵਿਚ ਜੜਨ ਸਦਕਾ ਤਿੰਨਾਂ ਕਾਲਾਂ ਤੇ ਤਿੰਨਾਂ ਭਵਨਾਂ ਦੀ ਸੋਝੀ ਹੋ ਆਉਂਦੀ ਹੈ, ਦੇਸਾਂ ਬਦੇਸ਼ਾਂ ਵਿਚ ਵਰਤ ਰਹੇ ਵਰਤਾਰੇ ਨੂੰ ਜਾਣ ਲੈਂਦਾ ਹੈ। ਗੁਰ-ਮਿਲਾਪ ਵਿਚ ਮਿਲਿਆਂ ਖੰਡਾਂ ਬ੍ਰਹਮੰਡਾਂ ਵਿਚ ਵਿਆਪਕ ਪ੍ਰਭੂ ਨੂੰ ਆਪਣੇ ਅੰਦਰ ਵਸਦਾ ਜਾਣ ਕੇ ਨਾਮ-ਸਿਮਰਨ ਵਿਚ ਲਿਵ ਲਾਈ ਰਖਦਾ ਹੈ। ਵਾਹਿਗੁਰੂ ਨਾਲ ਇਕ-ਮਿਕ ਹੋ ਕੇ ਦੂਜੈਗੀ ਗੁਆ ਲੈਂਦਾ ਹੈ। (੪੭, ੫੦, ੫੧, ੬੧, ੬੨, ੬੩, ੬੭)

ਸਤਿਗੁਰੂ ਨਾਲ ਇਕ-ਮਿਕ ਹੋਇ ਗੁਰਸਿਖ ਦੀ, ਨਾਮ-ਸਿਮਰਨ ਦੀ ਅਤੁਟ ਕਮਾਈ ਸਦਕਾ, ਇਕ ਰੋਮ ਦੀ ਮਹਿਮਾ ਕਥਨ ਕਰਨ ਤੋਂ ਅਕੱਥ ਹੈ ਤਾਂ ਫਿਰ ਅਪਹੁੰਚ ਤੇ ਬੇਅੰਤ ਸਤਿਗੁਰੂ ਜੀ, ਜੋ ਸਭ ਵਡਿਆਈਆਂ ਦੇ ਭੰਡਾਰ ਹਨ, ਉਨ੍ਹਾਂ ਦੀ ਮਹਿਮਾ ਦਾ ਕੀ ਅੰਤ ਲਿਆ ਜਾ ਸਕਦਾ ਹੈ। (੭੩)

ਗੁਰੂ ਨਾਲ ਮਿਲਾਪ ਹੋਏ ਗੁਰਸਿਖ ਦੇ ਨਾਮ-ਸਿਮਰਨ ਦੇ ਅਨੰਦ-ਮੰਗਲ ਦਾ ਕੋਈ ਅੰਤ ਨਹੀਂ। ਉਹ ਅੰਮ੍ਰਿਤ-ਨਾਮ ਦੇ ਪ੍ਰੇਮ-ਰਸ ਨੂੰ ਪੀ ਪੀ ਕੇ ਹੀ ਤ੍ਰਿਪਤ ਹੁੰਦਾ ਹੈ। ਦੇਹੋਂ ਬਿਦੇਹ ਹੋਇ ਅਸਚਰਜ ਦਸ਼ਾ ਵਿਚ ਵਾਹਿਗੁਰੂ ਵਾਹਿਗੁਰੂ ਕਰਦੇ ਦੇ ਅੰਤਰ-ਆਤਮੇ ਜੋਤਿ ਦਾ ਪ੍ਰਕਾਸ਼ ਹੋ ਜਾਂਦਾ ਹੈ। ਪਰ ਕਿਸੇ ਵਿਰਲੇ ਨੂੰ ਸਤਿਗੁਰੂ ਇਹ ਸੋਝੀ ਬਖ਼ਸ਼ਦਾ ਹੈ। (੮੬, ੧੦੩, ੧੦੮, ੧੨੦)

ਸਤਿਗੁਰੂ ਨਾਲ ਮਿਲੇ ਹੋਏ ਸਿਖ ਪ੍ਰੇਮ-ਭਗਤੀ-ਬੀਧੇ, ਦਰਸ-ਚਈਲੇ, ਸ਼ਬਦ-ਸੁਰਤਿ ਲਿਵ ਧਿਆਨੀ, ਨਾਮ-ਅੰਮ੍ਰਿਤ ਦੇ ਪ੍ਰੇਮ-ਰਸ ਦੇ ਰਸੀਏ ਅਤੇ ਅਤਿ ਤੇਜ ਪ੍ਰਤਾਪ ਵਾਲੇ ਹੁੰਦੇ ਹਨ। ਉਨ੍ਹਾਂ ਦੀ ਛਬੀ ਤੇ ਸ਼ੋਭਾ ਦੇ ਸਾਹਮਣੇ ਕਰੋੜਾਂ ਛਬੀਆਂ ਤੇ ਸੋਭਾ ਮਾਤ ਹਨ, ਤੁਛ ਹਨ। ਉਹ ਅਤਿ ਗਰੀਬੀ ਵਿਚ ਲਾਲੇ ਗੋਲੇ ਬਣੇ ਰਹਿੰਦੇ ਹਨ, ਪਰ ਆਪਣਾ ਆਪ ਨਹੀਂ ਜਣਾਉਂਦੇ। (੧੯੪, ੧੯੫)

ਸਤਿਗੁਰੂ ਦੇ ਮਿਲਾਪ ਵਿਚ ਇਕ-ਰੂਪ ਹੋਏ ਸਿਖ ਦੇ ਪੰਜੇ ਗਿਆਨ ਇੰਦਰੇ ਸਤਿ ਰੂਪ ਵੇਖਦੇ, ਅੰਮ੍ਰਿਤ-ਰਸ ਚਖਦੇ, ਅਨਹਦ ਧੁਨੀ ਸੁਣਦੇ, ਨਾਮ-ਸੁਗੰਧੀ ਨਾਲ ਤ੍ਰਿਪਤਾਸਦੇ ਅਤੇ ਗੁਰ-ਚਰਨ-ਛੁਹ ਪ੍ਰਾਪਤ ਕਰਦੇ ਹਨ। ਅਜਿਹਾ ਗੁਰਸਿਖ ਵਾਹਿਗੁਰੂ ਨਾਲ ਇਕ-ਮਿਕ ਹੋਇਆ ਅਲੱਖ ਵਾਹਿਗੁਰੂ ਦੀ ਸੋਝੀ ਵਾਲਾ ਹੋ ਜਾਂਦਾ ਹੈ। (੨੨੬)

ਕੇਵਲ ਗੁਰੂ ਤੇ ਸਿਖ ਦੇ ਮਿਲਾਪ ਦੀ ਪ੍ਰੀਤੀ ਹੀ ਮਾਇਆ ਤੋਂ ਅਲੇਪ ਰਖਦੀ ਅਤੇ ਹਰ ਵੇਲੇ ਸਹਾਈ ਹੁੰਦੀ ਹੈ; ਜਦ ਕਿ ਕਵਲ ਤੇ ਪਾਣੀ ਦੀ, ਮੱਛੀ ਤੇ ਜਲ ਦੀ, ਚੰਦ ਤੇ ਚਕੋਰ ਦੀ ਅਤੇ ਪਤੀ ਤੇ ਪਤਨੀ ਆਦਿ ਦੀਆਂ ਸਭ ਪ੍ਰੀਤਾਂ ਮਾਇਆ-ਮੋਹ ਹੀ ਹੈ। ਗੁਰੂ ਤੇ ਸਿਖ ਦੇ ਮਿਲਾਪ ਦਾ ਅਨੰਦ ਓਹੀ ਜਾਣ ਸਕਦਾ ਹੈ ਜਿਸ ਨੇ ਗੁਰੂ ਭੇਟਿਆ ਹੈ। (੨੯੨, ੩੦੫)

ਇਸ ਭਾਵ ਦੇ ਹੋਰ ਵੇਖੋ ਕਬਿਤ—ਨੰਬਰ ੧੪੯, ੧੮੭, ੧੮੮, ੧੯੨, ੧੯੩, ੧੯੬, ੧੯੭, ੨੨੫, ੨੫੩, ੨੫੪, ੨੫੫, ੨੭੫, ੨੮੪, ੨੮੫।

**ਦਸਮ ਦੁਆਰ, ਅਨਹਦ ਸ਼ਬਦ**

ਸਤਿਗੁਰੂ ਦੇ ਮਿਲਾਪ ਪ੍ਰਾਪਤ ਹੋਣ 'ਤੇ ਸ਼ਬਦ-ਸੁਰਤਿ ਵਿਚ ਲਿਵ ਲਗਣ ਨਾਲ, ਗੁਰਸਿਖ ਜੋਗੀ ਨਿਰ-ਯਤਨ ਹੀ ਇੜਾ ਪਿੰਗਲਾ ਨਾੜੀਆਂ ਦੇ ਤ੍ਰਿਬੇਣੀ ਸਥਾਨ ਨੂੰ ਉਲੰਘ ਕੇ ਸੁਖ ਦੇ ਸਾਗਰ ਦਸਮ ਦੁਆਰ ਵਿਚ ਜਾ ਟਿਕਦਾ ਹੈ ਅਤੇ ਉਥੇ ਤੁਰੀਆ ਅਵਸਥਾ ਵਿਚ ਇਕ-ਰਸ ਅਪਾਰ ਅੰਮ੍ਰਿਤ-ਧਾਰਾ ਦਾ ਅਨੰਦ ਭੁੰਚਦਾ ਹੈ। (੧੬, ੨੮, ੫੯)

ਗੁਰਸਿਖ ਜੋਗੀ, ਜੋਗੀਆਂ ਵਾਲੇ ਕਠਨ ਸਾਧਨਾਂ ਨੂੰ ਉਲੰਘ ਕੇ ਦਸਮ ਦੁਆਰ ਵਿਚ ਅੰਮ੍ਰਿਤ-ਨਾਮ-ਰਸ ਭੁੰਚਦਾ ਹੈ, ਜਿਥੇ ਜੋਤੀ ਦੇ ਪ੍ਰਕਾਸ਼ ਤੇ ਅਨਹਦ ਧੁਨੀ ਦੀ ਗੂੰਜ ਵਿਚ ਸਭੇ ਗਿਆਨ ਧਿਆਨ ਵਿਸਰ ਜਾਂਦੇ ਹਨ। ਰਿਧੀਆਂ ਸਿਧੀਆਂ ਉਸ ਦੀਆਂ ਗੋਲੀਆਂ ਹੋਇ ਫਿਰਦੀਆਂ ਹਨ, ਪਰ ਉਹ ਉਨ੍ਹਾਂ ਤੋਂ ਨਿਰਲੇਪ ਰਹਿੰਦਾ ਹੈ। (੨੪੭, ੨੪੮, ੨੫੧)

ਗੁਰ-ਸ਼ਬਦ-ਪ੍ਰਾਪਤ ਗੁਰਮੁਖਿ ਦੇ ਅਗਿਆਨ-ਪੜਦੇ ਕਟੇ ਜਾਂਦੇ ਹਨ ਅਤੇ ਗੁਰ-ਸ਼ਬਦ ਦੀ ਅੰਤਰ-ਆਤਮੇ ਹੋ ਰਹੀ ਧੁਨੀ

ਨਾਲ ਮੇਲ ਹੋਇਆਂ ਅਨਹਦ ਨਾਦ ਵਿਚ ਲਿਵ ਲਗ ਜਾਂਦੀ ਹੈ। ਰਸਨਾ ਕਰਕੇ ਗੁਰ-ਸ਼ਬਦ ਦੇ ਰਸ-ਭਰਪੂਰ ਉਚਾਰਨ ਸਦਕਾ, ਦਸਮ ਦੁਆਰ ਰੂਪੀ ਭੱਠੀ 'ਚੋਂ ਨਾਮ-ਅੰਮ੍ਰਿਤ-ਰਸ ਦੀ ਅਪਾਰ ਧਾਰਾ ਇਕ-ਰਸ ਝਰਨ ਲਗ ਪੈਂਦੀ ਹੈ। ਗੁਰਮੁਖਿ ਦਾ ਮਨ (ਭਟਕਣੋਂ ਹਟ ਕੇ) ਉਚ ਉਨਮਨੀ ਅਵਸਥਾ ਵਿਚ ਅਸਥਿਤ ਹੋ ਜਾਂਦਾ ਹੈ, ਉਸ ਦੀ ਨਾਮ-ਰੰਗ ਭਿੰਨੀ ਅਲੌਕਿਕ ਦੇਹੀ ਵਿਚ ਦੈਵੀ ਜੋਤਿ ਪ੍ਰਗਟ-ਪਹਾਰੇ ਉਜਾਗਰ ਹੋ ਜਾਂਦੀ ਹੈ। (੨੮੩)

**ਸ੍ਰੀ ਗੁਰ ਸਬਦ ਸੁਨਿ ਸ੍ਰਵਨ ਕਪਾਟ ਖੁਲੇ, ਨਾਦੈ ਮਿਲਿ ਨਾਦ ਅਨਹਦ ਲਿਵ ਲਾਈ ਹੈ॥**
**ਗਾਵਤ ਸਬਦ ਰਸੁ ਰਸਨਾ ਰਸਾਇਨ ਕੈ, ਨਿਝਰ ਅਪਾਰ ਧਾਰ ਭਾਠੀ ਕੈ ਚੁਆਈ ਹੈ॥**
**ਹਿਰਦੈ ਨਿਵਾਸ ਗੁਰ ਸਬਦ ਨਿਧਾਨ ਗਿਆਨ, ਧਾਵਤ ਬਰਜਿ ਉਨਮਨਿ ਸੁਧਿ ਪਾਈ ਹੈ॥**
**ਸਬਦ ਅਵੇਸ ਪਰਮਾਰਥ ਪ੍ਰਵੇਸ ਧਾਰਿ, ਦਿਬਿ ਦੇਹ ਦਿਬਿ ਜੋਤਿ ਪ੍ਰਗਟ ਦਿਖਾਈ ਹੈ॥੨੮੩॥**

ਇਸ ਭਾਵ ਦੇ ਹੋਰ ਵੇਖੋ ਕਬਿਤ—ਨੰਬਰ ੨੯੧, ੫੨੯, ੨੯, ੩੧, ੩੯, ੪੩, ੪੬, ੯੬, ੧੧੨, ੧੭੨, ੧੯੯, ੨੪੬, ੨੬੬, ੨੬੭, ੨੬੮, ੨੯੩, ੩੩੩।

## ਪ੍ਰੀਤਮ-ਮਿਲਾਪ ਤੇ ਵਿਛੋੜਾ

ਬਿਰਹਨੀ ਇਸਤ੍ਰੀ ਦੇ ਪ੍ਰੀਤਮ-ਵਿਛੋੜੇ ਵਾਂਗ ਗੁਰਸਿਖ ਸਤਿਗੁਰੂ ਤੋਂ ਵਿਛੜ ਕੇ ਤੜਫਦਾ ਹੈ। ਜੋ ਗੁਰਸਿਖ-ਜੀਵ-ਇਸਤ੍ਰੀ ਸਤਿਗੁਰੂ ਦੀ ਕਿਰਪਾ ਦ੍ਰਿਸ਼ਟੀ ਪ੍ਰਾਪਤ ਕਰਦੀ ਹੈ, ਉਸ ਦੀ ਸੁੰਦਰਤਾ ਦੀ ਬਰਾਬਰੀ ਹੀ ਕੋਈ ਨਹੀਂ। (੨੦੩, ੨੦੪)

ਪ੍ਰੀਤਮ ਤੋਂ ਵਿਛੜੀ ਇਸਤ੍ਰੀ ਦੇ, ਮਿਲਾਪ ਲਈ ਤਰਲੇ ਹਨ। (੨੦੭)

ਜਿਹੜੀ ਜੀਵ-ਇਸਤ੍ਰੀ ਪ੍ਰੀਤਮ-ਪ੍ਰਭੂ ਨੂੰ ਭਾ ਜਾਂਦੀ ਹੈ, ਉਸ ਨੂੰ ਪ੍ਰੀਤਮ ਦੇ ਸ਼ੁਭ ਦਰਸ਼ਨ ਤੇ ਅਮੋਲਕ ਬਚਨ ਪ੍ਰਾਪਤ ਹੁੰਦੇ ਹਨ ਅਤੇ ਉਹੀ ਸ਼ਬਦ-ਸੁਰਤਿ ਵਿਚ ਜੁੜ ਕੇ, ਬਹੁ-ਨਾਇਕ ਦੀ ਨਾਇਕਾ ਕਹਾਂਦੀ ਹੈ ਅਤੇ ਹਿਰਦੇ-ਸੇਜਾ 'ਤੇ ਨਾਮ-ਅੰਮ੍ਰਿਤ-ਰਸ ਦਾ ਅਨੰਦ ਮਾਣਦੀ ਹੈ। (੨੦੮)

ਜਿਹੜੀ ਜੀਵ-ਇਸਤ੍ਰੀ ਪਿਆਰੇ ਪ੍ਰੀਤਮ ਨੂੰ ਭਾ ਜਾਂਦੀ ਹੈ, ਓਹੀ ਸੁੰਦਰੀ, ਛਬਿ ਕੈ ਛਬੀਲੀ, ਰੰਗ ਵਿਖੇ ਰੰਗੀਲੀ, ਸੀਲ ਧਰਮ ਕੈ ਸੁਸ਼ੀਲੀ ਅਤੇ ਰਸਿਕ ਰਸੀਲੀ ਹੁੰਦੀ ਹੈ। (੨੦੯)

**ਜੋਈ ਪ੍ਰਿਅ ਭਾਵੈ ਤਾਹਿ ਸੁੰਦਰਤਾ ਕੈ ਸੁਹਾਵੈ, ਸੋਈ ਸੁੰਦਰੀ ਕਹਾਵੈ ਛਬਿ ਕੈ ਛਬੀਲੀ ਹੈ॥**
**ਜੋਈ ਪ੍ਰਿਅ ਭਾਵੈ ਤਾਹਿ ਬਾਨਕ ਬਧੂ ਬਨਾਵੈ, ਸੋਈ ਬਨਿਤਾ ਕਹਾਵੈ ਰੰਗ ਮੈ ਰੰਗੀਲੀ ਹੈ॥**
**ਜੋਈ ਪ੍ਰਿਅ ਭਾਵੈ ਤਾ ਕੀ ਸਭੈ ਕਾਮਨਾ ਪੁਜਾਵੈ, ਸੋਈ ਕਾਮਨੀ ਕਹਾਵੈ ਸੀਲ ਕੈ ਸੁਸ਼ੀਲੀ ਹੈ॥**
**ਜੋਈ ਪ੍ਰਿਅ ਭਾਵੈ ਤਾਹਿ ਪ੍ਰੇਮ-ਰਸ ਲੈ ਪੀਆਵੈ, ਸੋਈ ਪ੍ਰੇਮਨੀ ਕਹਾਵੈ ਰਸਿਕ ਰਸੀਲੀ ਹੈ॥੨੦੯॥**

ਪ੍ਰੀਤਮ-ਸਤਿਗੁਰੂ ਤੋਂ ਵਿਛੜ ਕੇ ਗੁਰਸਿਖ ਜੀਵ-ਇਸਤ੍ਰੀ ਕਿਵੇਂ ਜੀ ਸਕਦੀ ਹੈ? (੨੧੦)

ਜੀਵ-ਇਸਤ੍ਰੀ ਨੂੰ ਪੂਰਬਲੇ ਸੰਜੋਗਾਂ ਕਰਕੇ ਸਤਸੰਗਤਿ ਦੇ ਮੇਲ ਵਿਚ ਪ੍ਰੀਤਮ-ਸਤਿਗੁਰੂ ਦੀਆਂ ਸੋਆਂ ਮਿਲਦੀਆਂ ਹਨ, ਜਿਸ ਦੇ ਤੁਫ਼ੈਲ ਪੂਰਨ ਜੁਗਤਿ ਨਾਲ ਗੁਰ-ਦੀਖਿਅਤ ਹੋ ਕੇ ਉਸ ਦੀ ਦ੍ਰਿਸ਼ਟੀ ਗੁਰ-ਦਰਸ਼ਨ ਵਿਚ ਅਤੇ ਪੰਜੇ ਗਿਆਨ-ਇੰਦਰੇ ਸਤਿਗੁਰੂ-ਧਿਆਨ ਵਿਚ ਟਿਕ ਜਾਂਦੇ ਹਨ। ਉਹ ਜੀਵ-ਇਸਤ੍ਰੀ ਰਾਤਰੀ ਨੂੰ ਵੀ ਸ਼ਬਦ-ਸੁਰਤਿ ਵਿਚ ਜੁੜ ਕੇ ਅਨੰਦ-ਮਗਨ ਹੋਈ ਪ੍ਰੀਤਮ-ਪ੍ਰਭੂ ਨਾਲ ਇਕ-ਮਿਕ ਹੋਇ ਰਹਿੰਦੀ ਹੈ। (੨੧੧)

ਅਨੇਕਾਂ ਸੁਹਾਗਣ-ਜੀਵ-ਇਸਤ੍ਰੀਆਂ ਦੇ ਨਾਇਕ ਨੂੰ ਰੀਝਾਣ ਲਈ ਆਗਿਆਕਾਰੀ ਹੋ ਕੇ ਜੋਦੜੀਆਂ ਕਰਦੇ ਰਹਿਣਾ ਬਣਦਾ ਹੈ, ਕਿਉਂਕਿ ਪ੍ਰੀਤਮ-ਪ੍ਰਭੂ ਨੂੰ ਮਿਲਣ ਦੀ ਵਾਰੀ ਇਹੋ ਮਨੁੱਖਾ ਜਨਮ ਹੈ। (੨੧੨)

ਕਤਕ ਪੁੰਨਿਆ ਨੂੰ ਗੁਰੂ-ਨਾਨਕ ਆਗਮਨ ਦਿਵਸ ਪ੍ਰੀਤਮ-ਮਿਲਾਪ ਹਾਸਲ ਕਰਨ ਦਾ ਸ਼ੁਭ ਅਉਸਰ ਹੈ। ਸ਼ਰਧਾ ਭਾਵਨੀ ਸਹਿਤ ਨਾਮ-ਸਿਮਰਨ ਦੀ ਸੁੰਦਰ ਸੰਪਦਾ ਨਾਲ, ਹਿਰਦੇ-ਸੇਜਾ 'ਤੇ ਪਿਆਰੇ ਪ੍ਰੀਤਮ ਦੇ ਰਾਵਣ ਦਾ ਮਿਲਾਪ ਪ੍ਰਾਪਤ ਕੀਤਿਆਂ, ਗੁਰਮੁਖਿ ਸਖੀ ਦਾ ਜਨਮ ਧੰਨਤਾ ਜੋਗ ਹੋ ਜਾਂਦਾ ਹੈ। (੩੪੫)

ਪ੍ਰੀਤਮ-ਪ੍ਰਭੂ ਦੇ ਮਿਲਾਪ ਤੋਂ ਪਹਿਲਾਂ ਜਗਿਆਸੂ ਇਸਤ੍ਰੀ ਨੂੰ ਸਤਸੰਗਣ ਸਖੀਆਂ ਨਾਮ-ਬਾਣੀ ਦੀਆਂ ਕੀਰਤਨ-ਧੁਨਾਂ ਨਾਲ ਸ਼ਿੰਗਾਰਦੀਆਂ ਹਨ। ਨਾਮ ਸਿਮਰਨ ਦੇ ਰੰਗ ਵਿਚ ਉਸ ਦਾ ਸਰੀਰ ਸੁੰਦਰ ਨਿਖਰ ਆਉਂਦਾ ਹੈ, ਸੀਸ ਵਿਚ ਨਾਮ-ਸਿਮਰਨ ਦੀ ਸੁਗੰਧੀ ਛਾ ਜਾਂਦੀ ਹੈ, ਦਸਮ ਦੁਆਰ ਵਿਚ ਵਾਸਾ ਹੋ ਜਾਂਦਾ ਹੈ ਅਤੇ ਅਨਹਦ ਸ਼ਬਦ ਦੀ ਇਕ-ਰਸ ਧੁਨੀ 'ਚੋਂ ਉਪਜੀ ਅੰਮ੍ਰਿਤ-ਧਾਰਾ ਵਿਚ ਇਸ਼ਨਾਨ ਕਰਦੀ ਉਹ ਜੀਵ-ਇਸਤ੍ਰੀ ਨਿਜ ਸਰੂਪ ਵਿਚ ਟਿਕ ਕੇ ਅਨੰਦ ਮਾਣਦੀ ਹੈ। (੩੪੬)

ਬਨਾਰਸ ਦੇ ਇਲਾਕੇ ਵਿਚ, ਉਥੋਂ ਦੇ ਵਾਤਾਵਰਣ ਅਨੁਸਾਰ ਪਤੀ ਨੂੰ ਰੀਝਾਣ ਲਈ ਇਸਤ੍ਰੀਆਂ ਜੋ ਹਾਰ ਸ਼ਿੰਗਾਰ ਕਰਦੀਆਂ ਹਨ, ਭਾਈ ਸਾਹਿਬ ਉਥੇ ਰਹਿਣ ਸਮੇਂ, ਉਸ ਹਾਰ ਸ਼ਿੰਗਾਰ ਨੂੰ ਉਸੇ ਰੂਪ ਵਿਚ ਪੇਸ਼ ਕਰ ਕੇ, ਪ੍ਰਭੂ-ਮਿਲਾਪ ਲਈ ਜੀਵ-ਇਸਤ੍ਰੀ ਨੂੰ ਸਿਖਿਆ ਦੇਂਦੇ ਹਨ। ਗੁਰਬਾਣੀ ਇਸ ਹਾਰ ਸ਼ਿੰਗਾਰ ਤੇ ਗਹਿਣਿਆਂ ਆਦਿ ਨੂੰ ਗੁਰਮਤਿ ਗੁਣਾਂ ਅਤੇ ਨਾਮ-ਸਿਮਰਨ ਦੇ ਧਾਰਨੀ ਹੋਣ ਦੀ ਸੇਧ ਦੇ ਰਹੀ ਹੈ। (੩੪੭)

ਪ੍ਰਭੂ-ਮਿਲਾਪ ਦਾ ਅਉਸਰ ਬਣਨ 'ਤੇ ਜਿਹੜੀ ਜੀਵ-ਇਸਤ੍ਰੀ ਲਜਿਆ ਜਾਂ ਸੰਕੋਚ ਕਰਦੀ ਹੈ, ਉਹ ਇਸ ਅਮੋਲਕ ਸਮੇਂ ਨੂੰ ਗੁਆ ਲੈਂਦੀ ਹੈ, ਜੋ ਮੁੜ ਕਿਸੇ ਮੁਲੋਂ ਵੀ ਨਹੀਂ ਮਿਲ ਸਕਣਾ। (੩੪੮)

ਪ੍ਰਭੂ-ਵਿਛੋੜੇ ਦੀ ਅਸਹਿ ਬਿਹਬਲਤਾ ਤੇ ਮਿਲਾਪ ਲਈ ਤਰਲੇ ਹਨ। ਦੁਨੀਆ ਭਰ ਦੇ ਦੁੱਖਾਂ ਦੀ ਪੀੜਾ ਵੀ, ਪਲ ਭਰ ਪ੍ਰੀਤਮ-ਵਿਛੋੜੇ ਦੇ ਸਾਹਮਣੇ ਤੁਛ ਹੈ। (੫੭੧ ਤੋਂ ੫੭੪)

ਪ੍ਰੀਤਮ-ਪ੍ਰਭੂ ਤੋਂ ਵਿਛੜੀ ਜੀਵ-ਇਸਤ੍ਰੀ ਆਪਣੀ ਮਾਣ-ਮਤੀ ਦਸ਼ਾ ਦਾ ਪਛਤਾਵਾ ਕਰਦੀ ਕੂਕ ਰਹੀ ਹੈ। (੫੭੫, ੫੭੬)

ਪ੍ਰੀਤਮ ਪਿਆਰਾ ਅਸਚਰਜ ਰੂਪ ਵਿਚ ਸਭਨਾਂ ਹਿਰਦਿਆਂ ਵਿਚ ਵਸਦਾ ਵੀ ਸਭਨਾਂ ਤੋਂ ਵਖਰਾ ਹੈ। (੫੭੯)

ਪ੍ਰੀਤਮ-ਮਿਲਾਪ ਲਈ ਸਭੇ ਜੀਵ-ਇਸਤ੍ਰੀਆਂ ਅਨੇਕਾਂ ਉਪਾਵ ਕਰਦੀਆਂ ਹਨ, ਪਰ ਪ੍ਰੀਤਮ-ਮਿਲਾਪ ਪ੍ਰਾਪਤ ਕਰਨ ਦਾ ਮਾਣ ਕੋਈ ਨਹੀਂ ਕਰ ਸਕਦੀ, ਕਿਉਂਕਿ ਇਹ ਤਾਂ ਬਖ਼ਸ਼ਸ਼ ਹੈ ਬਖ਼ਸ਼ਸ਼। ਜਿਹੜੀ ਪ੍ਰੀਤਮ-ਪ੍ਰਭੂ ਨੂੰ ਚੰਗੀ ਲਗ ਜਾਵੇ ਓਹੋ ਮਿਲਾਪ ਦਾ ਅਨੰਦ ਲੈ ਸਕਦੀ ਹੈ, ਆਪਣੀ ਕਮਾਈ ਦਾ ਮਾਣ ਨਹੀਂ ਕੀਤਾ ਜਾ ਸਕਦਾ। (੫੯੩, ੫੯੪)

**ਜੋਈ ਪ੍ਰਭ ਭਾਵੈ ਤਾਹਿ ਸੋਵਤ ਜਗਾਵੈ ਜਾਇ, ਜਾਗਤ ਬਿਹਾਵੈ ਜਾਹਿ ਤਾਹਿ ਨ ਬੁਲਾਵਈ॥**
**ਜੋਈ ਪ੍ਰਭ ਭਾਵੈ ਤਾਹਿ ਮਾਨਨਿ ਮਨਾਵੈ ਧਾਇ, ਸੇਵਕ ਸ੍ਰਰੂਪ ਸੇਵਾ ਕਰਤ ਨ ਭਾਵਈ॥**
**ਜੋਈ ਪ੍ਰਭ ਭਾਵੈ ਤਾਹਿ ਰੀਝ ਕੈ ਰੀਝਾਵੈ ਆਪਾ, ਕਾਛਿ ਕਾਛਿ ਆਵੈ ਤਾਹਿ ਪਗ ਨ ਲਗਾਵਈ॥**
**ਜੋਈ ਪ੍ਰਭ ਭਾਵੈ ਤਾਹਿ ਸਬੈ ਬਨਿ ਆਵੈ, ਤਾ ਕੀ ਮਹਿਮਾ ਅਪਾਰ ਨ ਕਹਤ ਬਨਿ ਆਵਈ॥੫੯੪॥**

ਪ੍ਰੀਤਮ-ਮਿਲਾਪ ਲਈ ਸਭੇ ਹਾਰ ਸ਼ਿੰਗਾਰ ਫ਼ਜ਼ੂਲ ਹਨ, ਕੇਵਲ ਪ੍ਰਿਆ ਪ੍ਰੇਮ-ਰਸ ਪੀਣ ਨਾਲ ਹੀ ਸੰਜੋਗ ਪ੍ਰਾਪਤ ਹੋ ਸਕਦਾ ਹੈ। (੬੨੬)

ਇਕ ਵਰ-ਪ੍ਰਾਪਤ ਹਿੰਦੂ ਲੜਕੀ ਦੇ ਰੂਪਕ ਦੁਆਰਾ, ਜੋ ਪਤੀ ਦੇ ਸ਼ੁਭ ਸੰਜੋਗ ਪ੍ਰਾਪਤ ਕਰਨ ਲਈ ਦੇਵਤੇ ਧਿਆਉਂਦੀ ਹੈ ਤੇ ਸ਼ੁਭ ਸ਼ਗਣ ਮਨਾਉਂਦੀ ਹੈ, ਪ੍ਰੀਤ-ਵਾਨ ਸਿਖ ਗੁਰਸਿਖ ਸਖੀ-ਸਹੇਲੀਆਂ ਨੂੰ ਅਸੀਸਾਂ ਦੇਣ ਲਈ ਜੋਦੜੀ ਕਰਦਾ ਹੈ ਕਿ ਮੇਰੀ ਪ੍ਰਭੂ-ਪ੍ਰੀਤਮ ਦੀ ਪ੍ਰੀਤ-ਰੀਤ ਪੂਰਨ ਸ਼ਰਧਾ ਸਹਿਤ ਨਿਭ ਜਾਏ। (੬੨੭)

ਜਗਿਆਸੂ ਇਸਤ੍ਰੀ ਪ੍ਰਭੂ-ਮਿਲਾਪ-ਪ੍ਰਾਪਤ ਸਖੀ ਤੋਂ ਪੁਛਦੀ ਹੈ ਕਿ ਜਿਹੜਾ ਪ੍ਰੀਤਮ-ਪਿਆਰਾ ਅਛੱਲ, ਅਛੇਦ, ਅਭੇਦ ਹੈ ਅਤੇ ਜਿਸ ਨੂੰ ਬ੍ਰਹਮਾ ਤੇ ਸ਼ੇਸ਼ਨਾਗ ਆਦਿ ਦੇਵਤੇ ਕਥ ਕਥ ਕੇ ਹਾਰ ਹੁਟ ਗਏ ਹਨ, ਉਸ ਨੂੰ ਕਿਵੇਂ ਵਸ ਕਰ ਲਿਆ ਹੈ? 'ਪ੍ਰਭੂ ਦੀ ਪ੍ਰੇਮਾ ਭਗਤੀ ਕਰਨ ਨਾਲ', ਉੱਤਰ ਮਿਲਦਾ ਹੈ। (੬੪੭, ੬੪੮, ੬੪੯)

ਜਿਸ ਪ੍ਰੇਮ-ਸੁਹਾਗਣ ਜੀਵ-ਇਸਤ੍ਰੀ ਦੀ ਪ੍ਰੇਮ-ਭਗਤੀ 'ਤੇ ਪ੍ਰੀਤਮ ਪ੍ਰਭੂ ਤ੍ਰੁਠਦਾ ਹੈ ਉਸ ਦੀ ਸੁੰਦਰਤਾ, ਸ਼ੋਭਾ, ਗੁਣਾਂ ਦੀ ਸੋਝੀ, ਭਾਗ-ਸ਼ੀਲਤਾ ਤੇ ਲਜਿਆ ਧੰਨਤਾ ਯੋਗ ਹੈ। (੬੫੦, ੬੫੧)

ਨਾਮ-ਸਿਮਰਨ ਦੇ ਤੁਫ਼ੈਲ ਹਿਰਦੇ-ਸੇਜਾ 'ਤੇ ਪ੍ਰਭੂ-ਮਿਲਾਪ ਦਾ ਅਨੰਦ-ਰਸ-ਪ੍ਰਾਪਤ ਜਗਿਆਸ ਇਸਤ੍ਰੀ, ਮਿਲਾਪ ਦੀ ਉਸ ਘੜੀ ਤੋਂ ਸਦਕੇ ਹੋ ਰਹੀ ਹੈ। ਉਸ ਦੀ ਲਾਲਸਾ ਹੁੰਦੀ ਹੈ ਕਿ ਇਹ ਅਉਸਰ ਸਦਾ ਬਣਿਆ ਰਹੇ ਅਤੇ ਇਸ ਅਮੋਲਕ ਸਮੇਂ ਕਦੇ ਆਲਸ ਨਾ ਆਵੇ। (੬੫੨, ੬੫੩, ੬੫੪)

**ਸਫਲ ਜਨਮ ਧੰਨ ਆਜ ਕੋ ਦਿਵਸ ਰੈਨਿ, ਪਹਰ ਮਹੂਰਤ ਘਰੀ ਔ ਪਲ ਪਾਏ ਹੈਂ॥**
**ਸਫਲ ਸਿੰਗਾਰ ਚਾਰੁ ਸਿਹਜਾ ਸੰਜੋਗ ਭੋਗ, ਆਂਗਨ ਮੰਦਰ ਅਤਿ ਸੁੰਦਰ ਸੁਹਾਏ ਹੈਂ॥**
**ਜਗਮਗ ਜੋਤਿ ਸੋਭਾ ਕੀਰਤਿ ਪ੍ਰਤਾਪ ਛਬਿ, ਆਨੰਦ ਸਹਜਿ ਸੁਖ ਸਾਗਰ ਬਢਾਏ ਹੈਂ॥**
**ਅਰਥ ਧਰਮ ਕਾਮ ਮੋਖ ਨਿਹਕਾਮ ਨਾਮੁ, ਪ੍ਰੇਮ ਰਸ ਰਸਿਕ ਹੁਇ ਲਾਲ ਮੇਰੇ ਆਏ ਹੈਂ॥੬੫੨॥**

ਨਾਮ-ਸਿਮਰਨ ਸਦਕਾ ਹਿਰਦੇ-ਸੇਜਾ 'ਤੇ ਪ੍ਰਭੂ-ਮਿਲਾਪ-ਅਨੰਦ-ਰਸ ਭੁੰਚ ਰਹੀ ਸਖੀ ਦੀ ਪ੍ਰੀਤੀ ਅਤਿ ਅਸਚਰਜ ਹੁੰਦੀ ਹੈ, ਕਿਉਂਕਿ ਪਿਆਰੇ ਪ੍ਰੀਤਮ ਜੀ ਪ੍ਰੇਮ ਦੇ ਨਿਪੁੰਨ ਰਸੀਏ ਹਨ। ਉਸ ਪ੍ਰੇਮ-ਰਸ-ਗੀਧੀ ਦੀ ਦਸ਼ਾ "ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ" ਤੁਲ ਹੁੰਦੀ ਹੈ। (੬੫੫, ੬੫੬)

ਵਿਛੜੇ-ਪ੍ਰੀਤਮ ਪਿਆਰੇ ਦੇ ਮਿਲਾਪ ਲਈ, ਸੁਹਾਗ ਪ੍ਰਾਪਤ ਨਾਮ-ਰਸ ਭੁੰਚ ਰਹੀ ਸਖੀ ਪਾਸ ਤਰਲੇ ਹਨ। (੬੬੩, ੬੬੪, ੬੬੫)

ਪ੍ਰੀਤਮ-ਪਿਆਰੇ ਦੇ ਅੰਤਰਗਤਿ ਦਰਸ਼ਨ ਕੀਤਿਆਂ, ਬਚਨ ਸੁਣਦਿਆਂ ਅਤੇ ਹਿਰਦੇ-ਸੇਜਾ ਮਾਣਨ ਦੀ ਬੇਨਤੀ ਕਰਦਿਆਂ ਅਲੌਕਿਕ ਮਸਤੀ ਵਿਚ ਚੇਤੰਨਤਾ ਬਣੀ ਰਹਿੰਦੀ ਹੈ। (੬੬੬)

ਪ੍ਰੀਤਮ-ਪਿਆਰੇ ਦੇ ਵਿਛੋੜੇ ਵਿਚ ਤੜਫਦੀ ਜੀਵ-ਇਸਤ੍ਰੀ ਦੇ ਦੁਖੀ ਤਰੰਗ ਬਿਆਨ ਕੀਤੇ ਗਏ ਹਨ। (੬੬੭ ਤੋਂ ੬੭੦)

## ਸਾਧ ਸੰਗਤਿ

ਸਾਧ ਸੰਗਤਿ ਦੇ ਸੰਗ ਸ਼ਬਦ-ਸੁਰਤਿ ਵਿਚ ਲੀਨ ਹੋ ਕੇ ਅਨਿਕ-ਤਰੰਗੀ ਆਤਮ-ਰੰਗ ਖਿੜਦੇ ਹਨ। ਰਸ-ਲੀਨ ਗੁਰਸਿਖ ਸਿਫ਼ਤਿ-ਸਾਲਾਹ ਦੇ ਭੰਡਾਰ ਦਿਨ ਰਾਤ ਵਿਹਾਝਦਾ ਰਹਿੰਦਾ ਹੈ। (੭੬, ੧੨੧)

ਗੁਰਸਿੱਖਾਂ ਦੀ ਸੰਗਤਿ ਵਿਚ ਵਿਕਾਰੀ ਬੰਦੇ ਨਾਮ-ਰੰਗ ਵਿਚ ਰੰਗੇ ਜਾਂਦੇ ਹਨ ਅਤੇ ਸਤਿਗੁਰੂ ਵਿਚ ਸਮਾਈ ਹੋ ਜਾਂਦੀ ਹੈ। ਉਨ੍ਹਾਂ ਦੇ ਮਨ ਦੇ ਚਰਨ ਕਮਲਾਂ ਵਿਚ ਟਿਕਣ ਨਾਲ ਅਨਿਕ-ਤਰੰਗੀ ਨਾਮ-ਰੰਗ ਉਪਜਦਾ ਹੈ ਅਤੇ ਅਨਹਦ ਸ਼ਬਦ ਦੀ ਧੁਨੀ ਉਪਜਦੀ ਹੈ, ਫਿਰ ਰੋਮ ਰੋਮ ਵਿਚ ਸਤਿਗੁਰੂ ਦਾ ਨਾਮ-ਮੰਤਰ-ਉਪਦੇਸ਼ ਵਸ ਰਸ ਜਾਂਦਾ ਹੈ। (੮੮)

ਸਾਧ ਸੰਗਤਿ ਸਦਕਾ ਨਾਮ-ਰੰਗ ਵਿਚ ਰੰਗੀਜੇ ਗੁਰਸਿਖ ਅੰਮ੍ਰਿਤ ਦੇ ਰਸੀਏ, ਸ਼ਬਦ-ਸੁਰਤਿ ਦੀ ਲਿਵ ਵਿਚ ਸੁਗੰਧਤ ਹੋਏ, ਰੱਬੀ ਪ੍ਰਕਾਸ਼ ਵਾਲੀ ਦੇਹੀ ਤੇ ਪੂਰਨ ਖਿੜਾਉ ਵਾਲੀ ਅਵਸਥਾ ਵਾਲੇ ਹੋ ਜਾਂਦੇ ਹਨ। (੯੪, ੯੭, ੧੦੮, ੧੧੮)

ਗੁਰਸਿਖ ਅਤੇ ਸਾਧ ਸੰਗਤਿ ਦੇ ਨਾਤੇ ਤੁਲ ਕੋਈ ਵੀ ਦੁਨੀਆਵੀ ਰਿਸ਼ਤਾ ਨਹੀਂ ਹੋ ਸਕਦਾ।

> **ਨਹੀਂ ਦਦਸਾਰ ਪਿਤਾ ਪਿਤਾਮਾ ਪਰ-ਪਿਤਾਮਾ, ਸਜਨ ਕੁਟੰਬ ਸੁਤ ਬਾਂਧਵ ਨ ਭ੍ਰਾਤਾ ਹੈ॥**
> **ਨਹੀ ਨਨਸਾਰ ਮਾਤਾ ਪਰ-ਮਾਤਾ ਬ੍ਰਿਧ-ਮਾਤਾ, ਮਾਮੂ ਮਾਮੀ ਮਾਸੀ ਔ ਮੌਸਾ ਬਿਬਿਧਿ ਬਿਖਯਾਤਾ ਹੈ॥**
> **ਨਹੀ ਸਸੁਰਾਰ ਸਸੁ ਸਸੁਰਾ ਸਾਰੋ ਅਉ ਸਾਰੀ, ਨਹੀ ਬਿਰਤੀਸੁਰ ਮੈ ਜਾਚਿਕ ਨ ਦਾਤਾ ਹੈ॥**
> **ਅਸਨ ਬਸਨ ਧਨ ਧਾਮ ਕਾਹੂ ਮੈ ਨ ਦੇਖਿਓ, ਜੈਸਾ ਗੁਰਸਿਖ ਸਾਧ ਸੰਗਤਿ ਕੋ ਨਾਤਾ ਹੈ॥੧੦੦॥**

ਦੋ ਸਿਖ ਸਾਧ ਸੰਗਤਿ, ਪੰਜਾਂ ਵਿਚ ਪਰਮੇਸ਼ਰ ਅਤੇ ਵਧੇਰੇ ਸਿੱਖਾਂ ਦਾ ਜੋੜ-ਮੇਲ, ਪੰਚਾਮ੍ਰਿਤ ਪ੍ਰਸ਼ਾਦ ਵਾਂਗ ਮਹਾਨ ਉੱਤਮ ਤੇ ਉਪਮਾ ਜੋਗ ਹੈ। (੧੨੨, ੧੨੩)

ਸਾਧ ਸੰਗਤਿ ਵਿਚ ਸਤਿਗੁਰੂ ਦਾ ਵਾਸਾ ਹੁੰਦਾ ਹੈ, ਜਿਥੇ ਸਹਜ ਸਮਾਧੀ, ਪ੍ਰੇਮਾ ਭਗਤੀ ਸਦਕਾ ਨਿਰਵਿਕਲਪ ਅਵਸਥਾ ਵਿਚ ਟਿਕ ਜਾਈਦਾ ਹੈ, ਉਥੇ ਵਾਹਿਗੁਰੂ ਦੀ ਪੂਰਨ ਜੋਤਿ ਦਾ ਪ੍ਰਕਾਸ਼ ਹੁੰਦਾ ਹੈ। ਸਾਧ ਸੰਗਤਿ ਦੇ ਚਰਨਾਂ ਦੀ ਅੰਮ੍ਰਿਤ-ਧੂੜੀ ਵਿਚ ਮੌਤ ਦਾ ਭੈ ਮਿਟ ਜਾਂਦਾ ਹੈ, ਨਾਮ-ਅੰਮ੍ਰਿਤ ਪੀਂਦਿਆਂ ਦੁਬਿਧਾ ਦੂਰ ਹੋ ਜਾਂਦੀ ਹੈ। ਗੁਰ-ਸ਼ਬਦ ਤੇ ਨਾਮ-ਕੀਰਤਨ ਵਿਚ ਜੁਟ ਕੇ ਅਨਹਦ ਨਾਦ ਦੀਆਂ ਧੁਨਾਂ ਗੂੰਜਦੀਆਂ ਹਨ ਅਤੇ ਦਸਮ ਦੁਆਰ ਵਿਚ ਨਾਮ-ਅੰਮ੍ਰਿਤ-ਜਲ ਦੀ ਅਪਾਰ ਧਾਰਾ ਵਰਸਦੀ ਹੈ। (੧੨੫, ੧੨੬, ੧੨੭, ੧੨੮, ੧੬੯)

ਸਾਧ ਸੰਗਤਿ ਵਿਚ ਮਿਲਿਆਂ ਸੰਸਾਰੀ ਜੀਵ ਨਿਰੰਕਾਰੀ ਹੋ ਜਾਂਦੇ ਹਨ ਅਤੇ ਅੰਤਰ-ਆਤਮੇ ਪਰਉਪਕਾਰ ਦਾ ਵਾਸਾ ਹੋ ਜਾਂਦਾ ਹੈ। ਸਾਧੂ ਪੁਰਸ਼ਾਂ ਦੇ ਮਿੱਠੇ ਬਚਨਾਂ, ਨਿਮਰਤਾ, ਪਰਉਪਕਾਰ ਤੇ ਸਤਿਗੁਰੂ-ਪ੍ਰਾਪਤ ਕਿਰਪਾ ਦ੍ਰਿਸ਼ਟੀ ਨੂੰ ਕਰੋੜਾਂ ਅੰਮ੍ਰਿਤ, ਸੁਗੰਧੀਆਂ, ਕਲਪ ਬ੍ਰਿਛ ਤੇ ਕਰੋੜਾਂ ਖ਼ਜ਼ਾਨੇ ਨਹੀਂ ਪੁਜ ਸਕਦੇ। (੧੨੯, ੧੩੦, ੧੩੧)

ਸਾਧ ਸੰਗਤਿ ਵਿਚ ਸੁਰਤਿ ਜੁੜਦੀ, ਸੰਸਾਰੀ ਬਖੇੜਿਆਂ ਤੋਂ ਛੁਟਕਾਰਾ ਹੁੰਦਾ ਅਤੇ ਸਤਿਗੁਰੂ ਦੇ ਬਖ਼ਸ਼ੇ ਗੁਰ-ਮੰਤਰ ਗਿਆਨ ਤੇ ਧਿਆਨ ਦੁਆਰਾ ਹਿਰਦੇ ਵਿਚ ਪੂਰਨ ਬ੍ਰਹਮ ਵਾਹਿਗੁਰੂ ਦਾ ਵਾਸਾ ਹੁੰਦਾ ਹੈ। (੧੪੫)

ਚੋਪੜ-ਖੇਡ ਵਿਚ ਇਕ ਥਾਂ ਦੋ ਨਰਦਾਂ ਦੇ ਇਕੱਠੇ ਹੋਣ ਵਾਂਗ, ਸਾਧ ਸੰਗਤਿ ਦੇ ਮਿਲਣ ਨਾਲ ਜੀਵਨ-ਬਾਜ਼ੀ ਜਿਤੀ ਜਾਂਦੀ ਹੈ। ਸਾਧੂ ਪੁਰਸ਼ਾਂ ਦੀ ਸੰਗਤਿ ਕਰਕੇ ਮਨੁੱਖਾ ਜਨਮ ਵਿਚ ਹੀ ਸਾਧੂ, ਸੰਤ, ਭਗਤ, ਬਿਬੇਕੀ ਹੋਈਦਾ ਹੈ ਅਤੇ ਗੁਰੂ-ਪਾਰਸ ਨੂੰ ਮਿਲ ਕੇ ਪਾਰਸ ਹੋਈਦਾ ਹੈ। (੧੫੭, ੧੫੯, ੧੬੬)

ਸਾਧ ਸੰਗਤਿ ਵਿਚ ਇਕ ਦੂਜੇ ਦਾ ਸਤਿਕਾਰ ਕਰਦੇ, ਗੁਰ-ਦਰਸ ਪਰਸਦੇ, ਸ਼ਬਦ-ਸੁਰਤਿ ਦੇ ਮੇਲ ਵਿਚ ਪ੍ਰਭੂ-ਚਰਨਾਂ ਨਾਲ ਲਿਵ ਲਾਉਂਦੇ ਹਨ। ਉਥੇ ਪੰਚਾਮ੍ਰਿਤ ਭੋਜਨ ਵਰਤਦਾ ਹੈ, ਜਿਸ ਦੇ ਸੀਤ ਪ੍ਰਸਾਦ ਨੂੰ ਦੇਵਤੇ ਵੀ ਤਰਸਦੇ ਹਨ। ਪਰ ਇਨ੍ਹਾਂ ਦਾ ਮੰਦਾ ਚਿਤਵਣ ਵਾਲੇ ਨੂੰ ਦਰਗਾਹ ਵਿਚ ਸਜ਼ਾ ਮਿਲਦੀ ਹੈ। ਨਾਮ-ਆਧਾਰੀ ਗੁਰਸਿੱਖਾਂ ਦੀ ਸੰਗਤਿ ਵਿਚ ਇਕ ਘੜੀ ਵੀ ਜੁੜਨ ਵਾਲਾ ਆਤਮ-ਸੁਖ ਵਿਚ ਜਾ ਵਸਦਾ ਹੈ। (੩੦੯, ੩੧੦)

'ਗੁਰਸਿਖ' ਸਾਧ ਸੰਗਤਿ ਕਿਵੇਂ ਛਡ ਸਕਦੇ ਹਨ, ਜਦ ਕਿ ਮੰਦ ਕਰਮੀ ਚੋਰ, ਠੱਗ, ਵੇਸਵਾ, ਜੁਆਰੀਏ, ਨਸ਼ਈ ਆਦਿ ਦੁਖ ਸਹਿੰਦੇ ਵੀ ਆਪਣੇ ਐਬ ਨਹੀਂ ਛਡਦੇ। ਸਤਿ ਪੁਰਸ਼ਾਂ ਦੀ ਸੰਗਤਿ ਵਿਚ ਔਗੁਣੀ ਮਨੁੱਖਾਂ ਨਾਲ ਵੀ ਪਰਉਪਕਾਰ ਦਾ ਵਰਤਾਉ ਹੁੰਦਾ ਹੈ। (੩੨੩, ੩੨੪, ੩੨੬)

ਧਰਮ ਨੂੰ ਉਚਿਆਣ ਵਾਲੀ ਸਾਧ ਸੰਗਤਿ ਵਿਚ, ਗੁਰਸਿਖ ਮਾਨ-ਸਰੋਵਰ ਦੇ ਹੰਸਾਂ ਵਾਂਗ ਨਾਮ-ਸਿਮਰਨ-ਮੋਤੀਆਂ ਦਾ ਭੋਜਨ ਭੁੰਜਦੇ ਹਨ ਅਤੇ ਦੁੱਧ ਪਾਣੀ ਨਿਖੇੜਨ ਵਾਂਗ ਗੁਰਮਤਿ ਤੇ ਮਨਮਤਿ ਦਾ ਨਿਖੇੜਾ ਕਰਦੇ ਹਨ। ਬਗਲਿਆਂ ਤੇ ਹੰਸਾਂ ਦੇ ਸੁਭਾਵਾਂ ਦਾ ਨਿਖੇੜਾ ਬਣਿਆ ਹੀ ਰਹਿੰਦਾ ਹੈ, ਜਦ ਕਿ ਸਤਸੰਗਤਿ ਵਿਚ ਗੁਰੂ-ਕਿਰਪਾ ਸਦਕਾ ਮੱਲ-ਭੱਖੀਆਂ ਨੂੰ ਵੀ ਨਾਮ-ਰੰਗ ਵਿਚ ਆਪਣੇ ਜਿਹਾ ਕਰ ਲਿਆ ਜਾਂਦਾ ਹੈ। (੩੪੦)

ਸਤਸੰਗਤਿ ਵਿਚ ਮਿਲ ਕੇ ਗੁਰ-ਸ਼ਬਦ ਦੇ ਗਾਉਣ ਸੁਣਾਉਣ ਨਾਲ ਸਭੇ ਪਾਪ ਕਟੇ ਜਾਂਦੇ ਹਨ। (੫੬੦)

ਉਪਰਲੇ ਭਾਵਾਂ ਦੇ ਹੋਰ ਵੇਖੋ ਕਬਿਤ—ਨੰਬਰ ੨੫੦, ੨੫੭, ੨੬੩, ੩੪੧, ੩੬੧, ੫੫੯।

**ਚੰਗੀ ਮੰਦੀ ਸੰਗਤਿ (ਗੁਰਮੁਖਿ/ਮਨਮੁਖ)**

ਖੋਟੀ ਮਤਿ ਦੇ ਸੰਗ ਮਨੁੱਖ ਬੁਰਾ ਬਣਦਾ ਅਤੇ ਗੁਰੂ ਦੀ ਮਤਿ ਕਰਕੇ ਭਲਾ ਬਣਦਾ ਹੈ। ਚੰਗੀ ਮੰਦੀ ਸੰਗਤਿ ਦੇ ਪ੍ਰਭਾਵ ਕਰਕੇ ਮਨੁੱਖਾ ਜਨਮ ਸਫਲ ਜਾਂ ਅਸਫਲ ਹੁੰਦਾ ਹੈ। (੭੦)

ਗੁਰਮੁਖਿ ਜਨ ਗੰਭੀਰ, ਨਿਰਮਾਣ, ਮਿਠ ਬੋਲਾ, ਸ਼ਾਂਤ-ਚਿਤ ਤੇ ਨਾਮ-ਰੰਗ ਰੰਗੀਜਿਆ ਹੁੰਦਾ ਹੈ, ਜਦ ਕਿ ਮਨਮੁਖ ਹੰਕਾਰੀ, ਬੜਬੋਲਾ, ਤਮੋਗੁਣੀ, ਨਿਰਗੰਧ ਤੇ ਮਾਇਆ-ਗ੍ਰਸਿਆ ਹੁੰਦਾ ਹੈ। (੧੩੨, ੧੩੪)

'ਜੈਸੀ ਸੰਗਤ ਤੈਸੀ ਰੰਗਤ' ਅਨੁਸਾਰ ਨੀਚ ਪੁਰਸ਼ ਅੰਤ ਸਮੇਂ ਵੀ ਬਿਖੇ ਰਸਾਂ ਵਿਚ ਭਟਕਦਾ ਹੈ, ਪਰ ਗੁਰਮੁਖਿ ਜਨ ਸਾਧੂ ਸੰਗਤਿ ਲੋਚਦਾ ਹੈ। ਚੰਚਲ-ਚਿਤ ਮਨੁੱਖ ਭੈੜੀ ਸੰਗਤਿ ਕਰਕੇ ਪਾਪੀ ਹੁੰਦਾ ਹੈ, ਪਰ ਗੁਰਮੁਖਿ ਜਨ ਗੁਰ-ਸੰਗਤਿ ਵਿਚ ਨਾਮ-ਅਧਾਰੀ ਹੁੰਦਾ ਹੈ। ਕਾਗ-ਬ੍ਰਿਤੀ ਮਨਮੁਖ ਭਟਕਦਾ ਫਿਰਦਾ ਹੈ, ਪਰ ਹੰਸ-ਬ੍ਰਿਤੀ ਗੁਰਮੁਖਿ ਗੁਰੂ ਦੀ ਮਤਿ ਗ੍ਰਹਿਣ ਕਰਦਾ ਹੈ। ਮਨਮੁਖਾਂ ਦੀ ਸੰਗਤਿ ਸ਼ੁਭ ਗੁਣਾਂ ਨੂੰ ਖ਼ਤਮ ਕਰਦੀ ਹੈ, ਪਰ ਗੁਰਮੁਖਾਂ ਦੀ ਸੰਗਤਿ ਖੋਟੇ ਕਰਮਾਂ ਨੂੰ ਨਾਸ਼ ਕਰਦੀ ਹੈ। ਸਾਧੂ ਪੁਰਸ਼ਾਂ ਦੀ ਸੰਗਤਿ ਵਿਚ ਸੁਰਤਿ ਵਾਹਿਗੁਰੂ ਨਾਲ ਜੁੜਦੀ ਤੇ ਵਾਹਿਗੁਰੂ ਦੀ ਸੋਝੀ ਦੇ ਕੇ ਮੋਖ ਪਦਵੀ ਪਾਉਣ ਦਾ ਕਾਰਨ ਬਣਦੀ ਹੈ, ਜਦ ਕਿ ਮਨਮੁਖਾਂ ਦੀ ਸੰਗਤਿ ਵਿਚ ਸੁਰਤੀ ਵਿਕਾਰੀ ਹੁੰਦੀ ਹੈ, ਵਾਦ-ਵਿਵਾਦ ਉਪਜਾਉਂਦੀ ਅਤੇ ਆਵਾ ਗਉਣ ਦਾ ਕਾਰਨ ਬਣਦੀ ਹੈ। (੧੫੫, ੧੬੧, ੧੬੪, ੧੭੪, ੧੭੫)

ਗੁਰਮੁਖਿ ਜਨ ਸਹਜ ਤੇ ਸੰਤੋਖ ਵਿਚ ਰਹਿ ਕੇ ਪੰਜ ਗਿਆਨ-ਇੰਦਰਿਆਂ ਦੇ ਵਿਕਾਰਾਂ ਤੇ ਰਸਾਂ ਤੋਂ ਬਚੇ ਰਹਿੰਦੇ ਹਨ, ਜਦ ਕਿ ਮਨਮੁਖ ਇਨ੍ਹਾਂ ਪੰਜਾਂ ਦੇ ਵਿਕਾਰ-ਰਸਾਂ ਵਿਚ ਖਚਿਤ ਹੁੰਦੇ ਹਨ। ਨਾਮ-ਰਸੀਏ ਗੁਰਮੁਖਿ ਅਲੌਕਿਕ ਰਸ ਭੁੰਚਦੇ ਹਨ, ਜਦ ਕਿ ਗੁਰ-ਸ਼ਬਦ ਹੀਣੇ ਮਨਮੁਖ ਪਸ਼ੂਆਂ ਤੇ ਜ਼ਹਿਰੀ ਸੱਪਾਂ ਤੋਂ ਵੀ ਬੁਰੇ ਹਨ। (੧੯੮, ੨੦੧, ੨੦੨)

ਗੁਰਮੁਖਿ ਉਪਕਾਰੀ ਜਨਾਂ ਦੀ ਸੰਗਤਿ 'ਚੋਂ ਗੁਰੂ ਦੀ ਮਤਿ ਪ੍ਰਾਪਤ ਕਰ ਕੇ ਸੁਖੀ ਹੋਈਦਾ ਹੈ, ਪਰ ਪਖੰਡੀ ਮਨਮੁਖਾਂ ਦੀ ਸੰਗਤਿ 'ਚੋਂ ਖੋਟੀ ਮਤਿ ਲੈ ਕੇ ਦੁਖ ਪਾਈਦਾ ਹੈ। ਮਲੀਨ ਤੇ ਹਿਰਦਿਓਂ ਖੋਟਾ, ਧੋਖੇਬਾਜ਼ ਤੇ ਕਪਟੀ ਪ੍ਰਾਣੀ ਜਮਦੂਤਾਂ ਦੇ ਦੁਖ ਸਹਿੰਦਾ ਹੈ। ਕਪਟੀ ਤੇ ਪਖੰਡੀ ਮਨੁੱਖ ਹੰਕਾਰੀ ਹੁੰਦਾ ਹੈ, ਉਹ ਸਤ-ਸੰਗਤਿ ਵਿਚ ਆ ਕੇ ਵੀ ਉੱਤਮ ਗੁਣ ਨਹੀਂ ਗ੍ਰਹਿਣ ਕਰਦਾ। (੨੩੮, ੨੩੯, ੨੪੦)

ਲਗਨਾਂ ਸ਼ਗਨਾਂ ਨੂੰ ਮੰਨਣ ਵਾਲਾ ਮਨਮੁਖ ਗੁਰਮਤੀ ਮਾਰਗ 'ਤੇ ਨਹੀਂ ਚਲ ਸਕਦਾ। ਕਮਲੇ ਮਨੁੱਖ ਵਾਂਗ ਉਸ ਦੇ ਹੋਸ਼-ਹਵਾਸ ਨਹੀਂ ਹੁੰਦੇ ਅਤੇ ਗੁੰਗੇ ਮਨੁੱਖ ਵਾਂਗ ਊਤ-ਪਟਾਂਗ ਬੋਲਦਾ ਹੈ। (੨੬੪)

ਜਤੀ, ਸਤੀ, ਦਇਆਵਾਨ ਤੇ ਸੰਤੋਖੀ ਗੁਰਮੁਖਿ ਜਨਾਂ ਦੀ ਸੰਗਤਿ ਕਰ ਕੇ ਸ਼ਰਧਾ, ਪ੍ਰੇਮਾ ਭਗਤੀ ਤੇ ਗੁਰਮਤਿ ਲਈਦੀ ਹੈ, ਜਦ ਕਿ ਪੰਜ ਕਾਮ, ਕ੍ਰੋਧ ਆਦਿ ਵਿਕਾਰਾਂ ਵਿਚ ਗ੍ਰਸੇ ਮਨਮੁਖਾਂ ਦੀ ਸੰਗਤਿ 'ਚੋਂ ਦੁਖ-ਕਲੇਸ਼ ਤੇ ਖੋਟੀ ਮਤਿ ਹੀ ਲਭਦੀ ਹੈ। ਗੁਰ-ਉਪਦੇਸ਼ ਵਿਹੂਣੇ ਮਨਮੁਖ ਚੌਰਾਸੀ ਦੇ ਗੇੜ ਵਿਚ ਭਟਕਦੇ ਹਨ, ਪਰ ਗੁਰਮੁਖਿ ਜਨ ਨਾਮ-ਅੰਮ੍ਰਿਤ ਪੀਂਦੇ ਮੋਖ ਪਦ ਪ੍ਰਾਪਤ ਕਰਦੇ ਹਨ। ਹੰਸ-ਵੰਸੀ ਗੁਰਮੁਖਿ ਦੁੱਧ ਤੋਂ ਪਾਣੀ ਨਿਖੇੜਨ ਵਾਂਗ ਖੋਟੇ ਕਰਮ ਛਡ, ਉੱਤਮ ਕਰਮ ਕਰ ਕੇ ਤ੍ਰਿਪਤ ਹੁੰਦੇ ਹਨ। (੨੮੭)

ਕਠੋਰ-ਚਿਤ ਹਿਰਦੇ ਵਿਚ ਸਤਿਗੁਰੂ-ਉਪਦੇਸ਼ ਦਾ ਬੀਜ ਨਹੀਂ ਪੁੰਗਰ ਸਕਦਾ। ਕਪਟੀ ਮਨੁੱਖ ਗੁਰ-ਚਰਨ-ਸ਼ਰਨ ਲੈ ਕੇ ਵਿਛੜਿਆ ਰਹਿੰਦਾ ਹੈ। ਮਨ ਦੇ ਮੁਰੀਦ ਹਿਰਦੇ ਵਿਚ ਸਤਿਗੁਰੂ ਦਾ ਪਿਆਰ ਤੇ ਵਿਛੋੜਾ ਦੋਵੇਂ ਨਹੀਂ ਹੁੰਦੇ। ਤਾਂ ਤੇ ਉਸ ਦਾ ਜੀਣਾ ਤੇ ਮਰਨਾ ਦੋਵੇਂ ਧ੍ਰਿਗ ਹਨ। (੨੯੯, ੩੦੦)

ਨਿਗੁਰਾ ਮਨੁੱਖ ਸਾਧ ਸੰਗਤਿ ਸਦਕਾ ਗੁਰ-ਦੀਖਿਆ ਲੈ ਕੇ ਉੱਤਮ ਪੁਰਖ ਬਣ ਜਾਂਦਾ ਹੈ, ਪਰ ਜੋ ਗੁਰੂ ਵਾਲਾ ਹੋ ਕੇ, ਗੁਰੂ ਤੋਂ ਬੇਮੁਖ ਹੋ ਜਾਂਦਾ ਹੈ, ਉਹ ਗੁਰ-ਭਾਈਆਂ ਦਾ ਦੋਖੀ ਹੈ, ਉਸ ਦਾ ਕਿਤੇ ਟਿਕਾਣਾ ਨਹੀਂ। (੩੦੭, ੩੦੮)

ਚਕਵੀ ਚਕੋਰ ਆਦਿ ਦੀਆਂ ਪ੍ਰੀਤਾਂ ਇਕ-ਪਾਸੜ ਹੁੰਦਿਆਂ ਵੀ ਉਨ੍ਹਾਂ ਦੇ ਪ੍ਰੇਮੀ, ਪ੍ਰੀਤਾਂ ਤੋਂ ਟਲਦੇ ਨਹੀਂ, ਪਰ ਗੁਰੂ ਤੇ ਸਿਖ ਦੀ ਪ੍ਰੀਤ ਦੁਪਾਸੜ ਅਤੇ ਲੋਕ ਪਰਲੋਕ ਵਿਚ ਸੁਖਦਾਈ ਹੈ। ਜਿਹੜਾ ਮਨਮੁਖ ਸਤਿਗੁਰੂ ਦੇ ਨਿਕਟ ਵਸ ਕੇ ਵੀ ਐਸੀ ਸੁਖਦਾਈ ਪ੍ਰੀਤ ਨੂੰ ਨਾ ਗ੍ਰਹਿਣ ਕਰੇ ਉਹ ਚੰਦਨ ਨਾਲ ਲਿਪਟੇ ਜ਼ਹਿਰੀ ਸੱਪ ਵਾਂਗ ਸਮਝੋ। ਜਿਹੜਾ ਸਿਖ ਸੱਚੇ ਸਤਿਗੁਰੂ ਨੂੰ ਛਡ ਕੇ ਕੱਚੇ ਪਖੰਡੀ ਗੁਰੂਆਂ ਦੀ ਮੁਥਾਜੀ ਕਰਦਾ ਹੈ, ਉਸ ਦੀ ਪ੍ਰੀਤ ਫਿਟਕਾਰ ਜੋਗ ਹੈ। (੩੧੬, ੩੧੭)

ਸੰਤਾਂ ਗੁਰਮੁਖਾਂ ਦੇ ਨਿੰਦਕ ਨੂੰ ਸੰਤਾਂ ਦਾ ਸੰਗ ਚੰਗਾ ਨਹੀਂ ਲਗਦਾ। (੩੨੨)

ਸਾਧੂ ਪੁਰਸ਼ਾਂ ਦੇ ਪਿਆਰ ਵਿਚ ਕਮੀ ਨਹੀਂ ਆਉਂਦੀ, ਪਰ ਮਨਮੁਖਾਂ ਦਾ ਵੈਰ-ਵਿਰੋਧ ਘਟਦਾ ਨਹੀਂ। ਨੀਚ ਪੁਰਖਾਂ ਦੀ ਪ੍ਰੀਤੀ ਅਤੇ ਉੱਤਮ ਪੁਰਸ਼ਾਂ ਦੀ ਲੜਾਈ ਤਤ ਛਿਨ ਮਿਟ ਜਾਂਦੀ ਹੈ। ਸਾਧੂ ਪੁਰਸ਼ ਸ਼ਾਂਤ-ਚਿਤ ਅਤੇ ਮੰਦਾ ਪੁਰਖ ਪੁਆੜੇ ਖੜੇ ਕਰਨ ਵਾਲਾ ਹੁੰਦਾ ਹੈ। (੩੮੩, ੩੮੬)

ਮੰਦੇ ਤੇ ਨੀਚ ਮਨੁੱਖ ਨਾਲ ਪ੍ਰੀਤ ਪਾਉਣੀ ਅਤੇ ਵਿਰੋਧ ਕਰਨਾ ਵੀ ਮਾੜਾ ਹੈ, ਲੋਕ ਪਰਲੋਕ ਲਈ ਦੁਖਦਾਈ ਹੈ ਅਤੇ ਸੁਖ ਤੇ ਉੱਤਮ ਕਰਣੀ ਗੁਆ ਲਈਦੀ ਹੈ। ਮਾਇਆ ਦੇ ਪੁਜਾਰੀ ਸਾਕਤਾਂ ਦਾ ਸੁਭਾਵ ਲਾਖ ਤੇ ਪੱਥਰ ਵਾਂਗ ਸਖ਼ਤ ਹੋਣ ਕਾਰਨ ਵਿਨਾਸ਼ਕਾਰੀ ਹੈ, ਜਦ ਕਿ ਗੁਰਮੁਖਿ ਮੋਮ ਵਾਂਗ ਕੋਮਲ ਤੇ ਢਲ ਜਾਣ ਵਾਲੇ ਹੁੰਦੇ ਹਨ। (੩੮੮, ੩੮੯, ੩੯੦)

ਸਤਿਗੁਰੂ ਵਲੋਂ ਪਰਖ ਖ਼ਾਤਰ ਕੀਤੇ ਕੌਤਕ ਨੂੰ ਵੇਖ ਕੇ, ਸਤਿਗੁਰੂ ਦੀ ਅਗਾਧ ਬੋਧ ਲੀਲ੍ਹਾ ਤੋਂ ਅਨਜਾਣ ਡੋਲ ਜਾਂਦੇ ਹਨ, ਪਰ ਭਗਤੀ-ਭਾਵਨਾ ਵਾਲੇ ਗੁਰਸਿੱਖਾਂ ਨੂੰ ਦੁਨੀਆ ਭਰ ਦੇ ਭਿਆਨਕ ਦੁਖ ਵੀ ਨਹੀਂ ਡੁਲਾ ਸਕਦੇ। (੪੦੨, ੪੦੩)

ਜੇ ਕੋਈ ਸਿਖ ਗੁਰ-ਸੇਵਾ, ਗੁਰ-ਗਿਆਨ ਤੇ ਧਿਆਨ ਤਿਆਗ ਕੇ ਮਾਇਆਵੀ ਦੁਬਿਧਾ ਵਿਚ ਰੁੜ੍ਹ ਜਾਂਦਾ ਹੈ ਤਾਂ ਫਿਰ ਉਹ ਸੰਗਤਿ ਵਿਚ ਗੁਰਮੁਖਿ ਪਦ ਨਹੀਂ ਪਾ ਸਕਦਾ, ਸਗੋਂ ਉਹ ਮਹਾਂ ਮੂਰਖ ਤੇ ਅਗਿਆਨੀ ਹੈ। (੪੧੨, ੪੧੩)

ਜਿਹੜਾ ਮਨੁੱਖ ਰਾਗ-ਰੰਗ-ਤਮਾਸ਼ਿਆਂ, ਉਸਤਤਿ ਨਿੰਦਾ ਤੇ ਮਾਇਕ ਧੰਧਿਆਂ ਵਿਚ ਉਮਰ ਗੁਆ ਦੇਂਦਾ ਹੈ ਅਤੇ ਗੁਰ-ਦਰਸ਼ਨ, ਗੁਰ-ਸ਼ਬਦ ਦੀ ਸੋਝੀ ਤੇ ਗੁਰ-ਪ੍ਰੀਤ ਤੋਂ ਭੁਲਾ ਫਿਰਦਾ ਹੈ ਅਤੇ ਵੇਦਾਂ ਸ਼ਾਸਤ੍ਰਾਂ ਦੇ ਦੱਸੇ ਕਰਮਾਂ ਧਰਮਾਂ ਵਿਚ ਉਲਝਿਆ ਫਿਰਦਾ ਹੈ, ਉਸ ਦਾ ਜਨਮ ਫਿਟਕਾਰ ਜੋਗ ਹੈ। (੪੨੦, ੪੯੪)

ਕਿਸੇ ਦੀ ਸੰਗਤਿ ਵਿਚ ਜੀਵਨ-ਮੁਕਤ ਹੋਈਦਾ ਹੈ ਅਤੇ ਕਿਸੇ ਦੂਸਰੇ ਦੀ ਸੰਗਤਿ ਵਿਚ ਜਮਪੁਰੀ ਦਾ ਵਾਸਾ ਮਿਲਦਾ ਹੈ। (੫੪੯)

ਭਲੇ ਤੇ ਬੁਰੇ ਮਨੁੱਖ ਦਿੱਸਣ ਨੂੰ ਇਕੋ ਜਿਹੇ ਲਗਦੇ ਹਨ, ਪਰ ਉਨ੍ਹਾਂ ਦੀ ਕਰਣੀ ਕਰਤੂਤ ਤੋਂ ਅਸਲੀਅਤ ਪਰਗਟ ਹੋ ਜਾਂਦੀ ਹੈ। ਗੁਰਮੁਖਿ ਬਿਬ੍ਰੇਕੀ ਜਨ ਨੂੰ ਹੰਸ ਦੇ ਦੁੱਧ ਤੋਂ ਜਲ ਵਖ ਕਰਨ ਵਾਂਗ ਸਾਧ ਤੇ ਅਸਾਧ ਨੂੰ ਨਿਖੇੜਨ ਦੀ ਸੋਝੀ ਹੁੰਦੀ ਹੈ। (੫੯੬, ੫੯੭)

ਮਨੁੱਖੀ ਆਤਮਾ, ਸੰਗਤਿ ਤੇ ਕੁਸੰਗਤਿ ਦੇ ਪ੍ਰਭਾਵ ਹੇਠ ਅਚੇਤ (ਜੜ੍ਹ) ਮਾਇਆ ਨਾਲ ਮੋਹ ਪਾ ਕੇ ਅਚੇਤ ਹੁੰਦੀ ਅਤੇ ਚੇਤੰਨ ਪ੍ਰਭੂ ਨਾਲ ਪ੍ਰੀਤ ਕਰ ਕੇ ਚੇਤੰਨ ਹੋ ਜਾਂਦੀ ਹੈ। (੫੯੮)

ਇਸ ਪ੍ਰਕਰਣ ਦੇ ਭਾਵਾਂ ਨਾਲ ਮਿਲਦੇ ਜੁਲਦੇ ਹੋਰ ਵੇਖੋ ਕਬਿਤ—ਨੰਬਰ ੧੫੮, ੧੬੦, ੧੬੨, ੧੬੩, ੧੬੫, ੨੮੬, ੨੯੬, ੨੯੭, ੨੯੮, ੩੦੬, ੩੧੮, ੩੧੯, ੩੨੯, ੩੭੨, ੩੮੨, ੪੯੩, ੫੧੮, ੫੧੯, ੫੫੦, ੫੫੧।

## ਕਰਣੀ/ਕਥਨੀ

ਕਰਣੀ ਪਰਧਨ ਹੈ, ਨਿਰਾ ਕਥਨ ਮਾਤਰ ਜਾਂ ਗਿਆਨ-ਚਰਚਾ ਨਾਲ ਕੁਝ ਨਹੀਂ ਸੌਰਨਾ, ਸਗੋਂ ਨਾਮ-ਸਿਮਰਨ ਦੀ ਕਰਣੀ-ਕਮਾਈ ਕੀਤਿਆਂ ਹੀ ਦਸਮ ਦੁਆਰ ਵਿਚ ਜੋਤਿ ਦਾ ਪ੍ਰਕਾਸ਼ ਹੁੰਦਾ ਹੈ। (੪੩੭)

**ਖਾਂਡ ਖਾਂਡ ਕਹੈ ਜਿਹਬਾ ਨ ਸ੍ਵਾਦ ਮੀਠੋ ਆਵੈ, ਅਗਨਿ ਅਗਨਿ ਕਹੈ ਸੀਤ ਨ ਬਿਨਾਸ ਹੈ॥**
**ਬੈਦ ਬੈਦ ਕਹੈ ਰੋਗ ਮਿਟਤ ਨ ਕਾਹੂ ਕੋ, ਦਰਬ ਦਰਬ ਕਹੈ ਕੋਊ ਦਰਬਹਿ ਨ ਬਿਲਾਸ ਹੈ॥**
**ਚੰਦਨ ਚੰਦਨ ਕਹਤ ਪ੍ਰਗਟੈ ਨ ਸੁਬਾਸ ਬਾਸੁ, ਚੰਦ੍ਰ ਚੰਦ੍ਰ ਕਹੈ ਉਜਿਆਰੋ ਨ ਪ੍ਰਗਾਸ ਹੈ॥**
**ਤੈਸੇ ਗਿਆਨ ਗੋਸਟ ਕਹਤ ਨ ਰਹਤ ਪਾਵੈ, ਕਰਨੀ ਪ੍ਰਧਾਨ ਭਾਨ ਉਦਿਤ ਅਕਾਸ ਹੈ॥੪੩੭॥**

ਕੋਈ ਪ੍ਰਾਣੀ ਗੱਲੀਂ ਬਾਤੀਂ ਕਿਸੇ ਦੀ ਚੁਰਾਸੀ ਨਹੀਂ ਕਟ ਸਕਦਾ, ਸਗੋਂ ਗੁਰ-ਚਰਨ-ਸ਼ਰਨ ਲਇਆਂ, ਗੁਰ-ਉਪਦੇਸ਼ ਪ੍ਰਾਪਤ ਕੀਤਿਆਂ ਅਤੇ ਨਾਮ ਵਿਚ ਲਿਵ ਲਾਇਆਂ ਹੀ ਛੁਟਕਾਰਾ ਹੋਣਾ ਹੈ। (੪੩੮)

ਪ੍ਰੀਤਮ ਦੇ ਦੇਸ ਨਿਰਾ ਗੱਲੀਂ ਬਾਤੀਂ ਨਹੀਂ ਜਾ ਸਕੀਦਾ, ਜਦ ਤਕ ਕਿ ਗੁਰ-ਉਪਦੇਸ਼ ਨੂੰ ਹਿਰਦੇ ਵਿਚ ਦ੍ਰਿੜ੍ਹ ਕਰ ਕੇ, ਉਸ ਦੀ ਕਮਾਈ ਨਾ ਕੀਤੀ ਜਾਏ। (੪੩੯, ੫੪੨)

- **ਪੂਛਤ ਪਥਿਕ ਤਿਹ ਮਾਰਗਿ ਨ ਧਾਰੈ ਪਗੁ, ਪ੍ਰੀਤਮ ਕੈ ਦੇਸ ਕੈਸੇ ਬਾਤਨ ਕੈ ਜਾਈਐ॥**
  **ਪੂਛਤ ਹੈ ਬੈਦ ਖਾਤ ਅਉਖਧਿ ਨ ਸੰਜਮ ਸੈ, ਕੈਸੇ ਮਿਟੈ ਰੋਗ ਸੁਖ ਸਹਜਿ ਸਮਾਈਐ॥**
  **ਪੂਛਤ ਸੁਹਾਗਨਿ ਕਰਮ ਹੈ ਦੁਹਾਗਨਿ ਕੈ, ਰਿਦੈ ਬਿਭਚਾਰ ਕਤ ਸਿਹਜਾ ਬੁਲਾਈਐ॥**
  **ਗਾਏ ਸੁਨੈ ਆਂਖੇ ਮੀਚੈ ਪਾਈਐ ਨ ਪਰਮ ਪਦੁ, ਗੁਰ ਉਪਦੇਸੁ ਗਹਿ ਜਉ ਲਉ ਨ ਕਮਾਈਐ॥੪੩੯॥**

ਪ੍ਰਾਣ ਭੇਟ ਕਰ ਦੇਣ ਦੀਆਂ ਨਿਰੀਆਂ ਗੱਲਾਂ ਬਾਤਾਂ ਨਾਲ ਪ੍ਰਾਣਾਂ ਦੇ ਪਤੀ ਸਤਿਗੁਰੂ ਜੀ ਨੂੰ ਨਹੀਂ ਰੀਝਾਇਆ ਜਾ ਸਕਦਾ। (੫੧੦)

ਨਿਰਾ ਲਿਖਣ, ਸੁਣਨ ਤੇ ਕਹਿਣ ਮਾਤਰ ਨਾਲ ਗੁਰੂ ਦੀ ਮਤਿ ਨਹੀਂ ਪਾ ਲਈਦੀ, ਜਦ ਤਾਈਂ ਕਿ ਸਤਿਗੁਰੂ ਤੋਂ ਗੁਰ-ਸ਼ਬਦ ਜੁਗਤਿ ਸਹਿਤ ਨਹੀਂ ਲਿਆ ਜਾਂਦਾ। (੫੮੫)

### ਮਾਇਆ

ਮਾਇਆ-ਮੋਹ, ਦੀਵਾਲੀ-ਰਾਤ ਦੇ ਦੀਵਿਆਂ ਦੀ ਲੋਅ, ਬੁਲਬੁਲੇ ਦੀ ਹੋਂਦ ਤੇ ਮ੍ਰਿਗ-ਤ੍ਰਿਸ਼ਨਾ ਦੇ ਜਲ ਵਾਂਗ ਚਲਾਇਮਾਨ ਤੇ ਛਲ ਰੂਪ ਹੈ, ਮਾਇਆ-ਮੋਹ ਦੇ ਭਰਮ-ਜਾਲ ਵਿਚ ਮਤਿ ਮਲੀਨ ਹੁੰਦੀ ਹੈ, ਪਰ ਗੁਰ-ਚਰਨਾਂ ਵਿਚ ਜੁੜਿਆ ਗੁਰਸਿਖ ਮਾਇਆ ਠਗਣੀ ਨੂੰ ਵਸ ਕਰ ਲੈਂਦਾ ਹੈ। (੩੧੧, ੩੧੨)

ਮਾਇਆ ਨੂੰ ਸਾਰੇ ਦੁਖਦਾਈ ਕਹਿੰਦੇ ਸੁਣਦੇ ਹਨ, ਪਰ ਇਹ ਕਿਸੇ ਤੋਂ ਜਿਤੀ ਨਹੀਂ ਜਾਂਦੀ, ਇਹ ਸਾਰੇ ਸੰਸਾਰ ਨੂੰ ਖੁਆਰ ਕਰ ਰਹੀ ਹੈ। (੫੯੧)

ਮਾਇਕ ਬੰਧਨਾਂ ਤੋਂ ਛੁਟਕਾਰਾ ਪਾਉਣ ਲਈ ਗੁਰੂ ਦੇ ਦਰ ਜਾਈਦਾ ਹੈ, ਪਰ ਜੇ ਉਥੇ ਵੀ ਮਾਇਆ ਵਿਆਪ ਜਾਏ ਤਾਂ ਫਿਰ ਕਿਤੇ ਛੁਟਕਾਰਾ ਨਹੀਂ। (੫੪੪)

**ਬਾਹਰ ਕੀ ਅਗਨਿ ਬੂਝਤ ਜਲ ਸਰਿਤਾ ਕੈ, ਨਾਉ ਮੈ ਜਉ ਅਗਨਿ ਲਾਗੈ ਕੈਸੇ ਕੈ ਬੁਝਾਈਐ॥**
**ਬਾਹਰ ਸੈ ਭਾਗਿ ਓਟ ਲੀਜੀਅਤ ਕੋਟ ਗੜ, ਗੜ ਮੈ ਜਉ ਲੂਟਿ ਲੀਜੈ ਕਹੋ ਕਤ ਜਾਈਐ॥**
**ਚੋਰਨ ਕੈ ਤ੍ਰਾਸ ਜਾਇ ਸਰਨਿ ਗਹੈ ਨਰਿੰਦ, ਮਾਰੈ ਮਹੀਪਤਿ ਜੀਉ ਕੈਸੇ ਕੈ ਬਚਾਈਐ॥**
**ਮਾਇਆ ਡਰ ਡਰਪਤ ਹਾਰਿ ਗੁਰ ਦੁਆਰੈ ਜਾਵੈ, ਤਹਾ ਜਉ ਮਾਇਆ ਬਿਆਪੈ ਕਹਾ ਠਹਰਾਈਐ॥੫੪੪॥**

### ਮਨ

ਮਨ ਸਾਧ ਸੰਗਤਿ ਨਾਲ ਮਿਲ ਕੇ ਉੱਤਮ ਸੁਗੰਧੀ ਵਾਲਾ ਅਤੇ ਕੁਸੰਗਤਿ ਵਿਚ ਮਿਲ ਕੇ ਨੀਚ ਹੋ ਜਾਂਦਾ ਹੈ। (੧੫੬)

ਮਨ ਦਸੀਂ ਦਿਸੀਂ ਭਟਕਦਾ ਫਿਰਦਾ ਹੈ, ਪਰ ਗੁਰਮੁਖਿ ਜਨ ਸਤਿਗੁਰੂ ਤੋਂ ਪ੍ਰਾਪਤ ਨਾਮ-ਸਿਮਰਨ ਸਦਕਾ ਮਨ ਵਸ ਕਰ ਕੇ ਸਹਜ ਅਵਸਥਾ ਵਿਚ ਟਿਕ ਜਾਂਦਾ ਹੈ ਅਤੇ ਅਨਹਦ ਧੁਨੀ ਵਿਚ ਲਿਵ ਲਾਈ ਰਖਦਾ ਹੈ। ਜੋਤਿ-ਸਰੂਪ-ਮਨ ਅਗਿਆਨ ਵਸ ਹੋ ਕੇ ਅੰਮ੍ਰਿਤ ਤਜ ਕੇ ਜ਼ਹਿਰ ਸਮਾਨ ਵਿਸ਼ਿਆਂ ਨੂੰ ਛਡਦਾ ਨਹੀਂ, ਪਰ ਗੁਰਮੁਖਿ ਨਾਮ ਜਪਦਾ ਆਪਣੇ ਮੂਲ ਨੂੰ ਪਛਾਣ ਕੇ ਮਨ ਦੇ ਭਰਮ ਭੁਲੇਖੇ ਮਿਟਾਅ ਦੇਂਦਾ ਹੈ। (੨੨੨, ੨੨੩)

ਵੱਡੇ ਪਸਾਰੇ ਵਾਲੇ ਕੋੜਮੇ ਵਿਚ ਫਸਿਆ ਮਨੁੱਖ ਦਾ ਮਨ ਕਿਵੇਂ ਪ੍ਰਭੂ-ਚਰਨਾਂ ਵਿਚ ਜੁੜ ਸਕਦਾ ਹੈ? ਅਤੇ ਅਨਿਕ ਸੰਕਲਪਾਂ ਵਿਚ ਖਿੰਡਿਆ ਮਨ ਕਿਵੇਂ ਕਾਬੂ ਆ ਸਕਦਾ ਹੈ? (੨੨੮, ੨੨੯)

ਮਨ ਬਹੁਤ ਚੰਚਲ, ਚਪਲ, ਬਲਵਾਨ, ਸੂਝਵਾਨ ਅਤੇ ਬਿਜਲੀ ਵਾਂਗ ਛੋਹਲਾ ਹੈ। ਸੁੱਤਿਆਂ ਜਾਗਦਿਆਂ ਤਿੰਨਾਂ ਲੋਕਾਂ ਵਿਚ ਘੁੰਮ ਆਉਂਦਾ ਹੈ। ਪਰ ਉਹ ਨਾਮ-ਗੁਰ-ਮੰਤਰ ਦੀ ਕਮਾਈ ਕੀਤਿਆਂ ਸਥਿਰ ਹੋ ਜਾਂਦਾ ਹੈ। (੨੩੦, ੨੩੧)

ਮਨ ਜਿਵੇਂ ਲੇਖਿਆਂ ਵਿਚ, ਵਣਜ ਵਿਹਾਰ ਵਿਚ ਅਤੇ ਸੋਨੇ ਤੇ ਇਸਤ੍ਰੀ ਦੇ ਮੋਹ ਵਿਚ ਲਗਦਾ ਹੈ, ਇਉਂ ਹਰਿ-ਜਸ, ਸ਼ਬਦ-ਸੁਰਤਿ ਤੇ ਸਾਧ ਸੰਗਤਿ ਵਿਚ ਨਹੀਂ ਟਿਕਦਾ। ਗੁਰੂ ਦੇ ਉਪਦੇਸ਼ ਬਿਨਾਂ ਮਾਇਕੀ ਧੰਧਿਆਂ ਵਿਚ ਉਮਰ ਬਿਤਾ ਕੇ ਅੰਤ ਨੂੰ ਪਛਤਾਣਾ ਪੈਂਦਾ ਹੈ। (੨੩੪)

**ਜੈਸੇ ਮਨੁ ਲਾਗਤ ਹੈ ਲੇਖਕ ਕੋ ਲੇਖੈ ਬਿਖੈ, ਹਰਿ ਜਸੁ ਲਿਖਤ ਨ ਤੈਸੇ ਠਹਿਰਾਵਈ॥**
**ਜੈਸੇ ਮਨੁ ਬਨਜ ਬਿਉਹਾਰ ਕੇ ਬਿਥਾਰ ਬਿਖੈ, ਸਬਦ ਸੁਰਤਿ ਅਵਗਾਹਨ ਨ ਭਾਵਈ॥**
**ਜੈਸੇ ਮਨੁ ਕਨਿਕ ਆਉ ਕਾਮਨੀ ਸਨੇਹ ਬਿਖੈ, ਸਾਧ ਸੰਗਿ ਤੈਸੇ ਨੇਹੁ ਪਲੁ ਨ ਲਗਾਵਈ॥**
**ਮਾਇਆ ਬੰਧ ਧੰਧ ਬਿਖੈ ਅਵਧ ਬਿਹਾਇ ਜਾਇ, ਗੁਰ ਉਪਦੇਸ ਹੀਨ ਪਾਛੈ ਪਛੁਤਾਵਈ॥੨੩੪॥**

ਨੀਚ ਪੁਰਖ ਦਾ ਵੀ ਚੰਚਲ ਤੇ ਅਸਾਧ ਮਨ ਸਤਿਗੁਰੂ ਦੀ ਚਰਨ ਸ਼ਰਨ ਵਿਚ ਗੁਰ-ਸ਼ਬਦ ਵਿਚ ਜੁੜ ਕੇ ਰੰਗ-ਰਤਾ ਜਾਂਦਾ ਹੈ, ਉਹ ਹਉਮੈ ਤਿਆਗ ਕੇ ਉਪਕਾਰੀ ਅਵਸਥਾ ਵਿਚ ਵਿਚਰਦਾ ਹੈ। (੨੫੮)

ਮਾਇਕ ਭਰਮ-ਅੰਨ੍ਹੇਰੇ ਵਿਚ ਫਾਥਾ ਅਗਿਆਨੀ ਤੇ ਨੀਚ ਮਨ, ਸਤਿਗੁਰੂ ਦੇ ਧਿਆਨ ਤੇ ਨਾਮ-ਸਿਮਰਨ ਦੇ ਪ੍ਰੇਮ-ਰਸ ਦਾ ਅਲੌਕਿਕ ਅਨੰਦ ਨਹੀਂ ਲੈ ਸਕਦਾ। (੪੯੬)

ਮਨ ਤਾਂ ਪਰ-ਤਨ, ਪਰ-ਧਨ ਦੀ ਤੱਕ ਅਤੇ ਪਰਾਈ ਨਿੰਦਾ ਦੇ ਤਿੰਨਾਂ ਔਗੁਣਾਂ ਵਿਚ ਗ੍ਰਸਿਆ ਪਿਆ ਹੈ। ਨਿਰਾ ਕਥਨੀ ਮਾਤਰ ਨਾਲ ਇਨ੍ਹਾਂ ਔਗੁਣਾਂ ਤੋਂ ਛੁਟਕਾਰਾ ਨਹੀਂ ਹੋਣਾ, ਛੁਟਕਾਰਾ ਕੇਵਲ ਨਾਮ-ਗੁਰ-ਮੰਤਰ ਦੀ ਕਮਾਈ ਕਰਨ ਨਾਲ ਹੀ ਹੋਣਾ ਹੈ। ਪਰ-ਇਸਤ੍ਰੀ ਨੂੰ ਮਾਤਾ, ਬਰਾਬਰ ਦੀ ਨੂੰ ਭੈਣ ਅਤੇ ਛੋਟੀ ਨੂੰ ਪੁਤਰੀ ਕਰਕੇ ਜਾਣੀਏ, ਇਉਂ ਸਮਝਦਿਆਂ ਤਿੰਨਾਂ ਔਗੁਣਾਂ ਤੋਂ ਮਨ ਨੂੰ ਰੋਕ ਕੇ ਰਖਣਾ ਚਾਹੀਦਾ ਹੈ। (੫੩੯, ੫੪੭)

ਦੁੱਖਾਂ ਭੁੱਖਾਂ ਵਿਚ ਵਿਚਰਦਾ ਜਿਹੜਾ ਪ੍ਰਾਣੀ ਨਾਮ-ਸਿਮਰਨ ਨਾਲ ਆਪਣਾ ਮਨ ਸਾਧ ਲੈਂਦਾ ਹੈ, ਉਹ ਆਪ ਤਰਦਾ ਹੈ ਅਤੇ ਹੋਰਨਾਂ ਨੂੰ ਤਾਰਨ ਦਾ ਵਸੀਲਾ ਬਣਦਾ ਹੈ। (੫੮੦, ੫੮੧)

ਗੁਰ-ਚਰਨਾਂ ਨਾਲ ਜੁੜਿਆ ਮਨ ਸਹਜ ਅਵਸਥਾ ਵਿਚ ਟਿਕ ਜਾਂਦਾ ਹੈ, ਪਰ ਵਿਛੜ ਕੇ ਪੰਜਾਂ ਕਾਮ ਕ੍ਰੋਧ ਆਦਿਕਾਂ ਦੇ ਵਸ ਪੈ ਕੇ ਆਤਮਕ ਮੌਤੇ ਮਰਦਾ ਹੈ। (੫੮੨)

ਉਪਰੋਕਤ ਭਾਵਾਂ ਨਾਲ ਰਲਦੇ ਮਿਲਦੇ ਹੋਰ ਵੇਖੋ ਕਬਿਤ—ਨੰਬਰ ੧੭੮, ੨੩੩, ੨੩੫, ੩੧੩, ੩੪੯, ੫੫੭।

## ਪੂਜਾ ਧਾਨ

ਗੁਰਸਿੱਖਾਂ ਦੀ ਪੂਜਾ ਦੀ ਚੜ੍ਹਾਈ ਹੋਈ ਮਾਇਆ, ਗੁਰੂ-ਲੇਖੇ ਪਰਉਪਕਾਰ ਲਈ ਵਰਤੀ ਹੋਈ ਸਫਲੀ ਹੈ, ਪਰ ਉਹ ਮਾਇਆ ਤ੍ਰਿਸ਼ਨਾ-ਅਧੀਨ ਜੇ ਸੰਸਾਰੀ ਜੀਵ ਵਰਤਣ ਤਾਂ ਉਹ ਦੁਖਦਾਈ ਹੈ। (੩੮੪, ੩੮੫)

ਪੂਜਾ ਦਾ ਪ੍ਰਸਾਦ, ਗੁਰ-ਸ਼ਬਦ ਦੀ ਕਮਾਈ ਕਰਨ ਵਾਲੇ ਲਈ ਤਾਂ ਪਵਿੱਤਰ ਹੈ, ਪਰ ਸਤਿਗੁਰੂ ਤੋਂ ਭਟਕੇ ਹੋਏ ਮਨੁੱਖ ਲਈ ਦੁਖਦਾਈ ਹੈ। ਸਤਿਗੁਰੂ ਦੇ ਹੁਕਮ ਨਾਮ ਕਮਾਉਣ ਵਿਚ ਪ੍ਰਤੀਤ ਨਾ ਰਖਣ ਵਾਲਾ ਜੇ ਪੂਜਾ ਦੀ ਭੇਟ ਖਾਂਦਾ ਹੈ ਤਾਂ ਉਹ ਦੁਖ ਪਾਂਦਾ ਅਤੇ ਜਮਾਂ ਦੇ ਵਸ ਪੈਂਦਾ ਹੈ। (੫੦੫, ੫੧੭)

## ਗ੍ਰਿਹਸਤ

ਗ੍ਰਿਹਸਤ ਧਰਮ ਕਰਕੇ ਹੀ ਬਹੁ-ਪ੍ਰਕਾਰੀ ਦਰਸ਼ਨ-ਸ਼ਾਸਤ੍ਰਾਂ, ਚਹੁੰ ਵਰਨਾਂ, ਚਹੁੰ ਆਸ਼ਰਮਾਂ ਆਦਿ ਸਭਨਾਂ ਦੀ ਹੋਂਦ ਕਾਇਮ ਹੁੰਦੀ ਹੈ। (੩੭੫)

ਗ੍ਰਿਹਸਤ ਧਰਮ ਸਭ ਧਰਮਾਂ ਤੋਂ ਉੱਚਾ ਹੈ, ਜਿਵੇਂ ਕਿ ਸਮੁੰਦਰ, ਸੁਮੇਰ, ਚੰਦਨ, ਸੋਨਾ, ਹੰਸ, ਬੱਬਰ ਸ਼ੇਰ, ਪਾਰਸ ਅਤੇ ਗੁਰ-ਗਿਆਨ ਧਿਆਨ ਆਪਣੀਆਂ ਜਾਤਾਂ ਵਿਚੋਂ ਉੱਤਮ ਮੰਨੇ ਜਾਂਦੇ ਹਨ। (੩੭੬)

**ਜੈਸੇ ਸਰ ਸਰਿਤਾ ਸਕਲ ਮੈ ਸਮੁੰਦ੍ਰ ਬਡੋ, ਮੇਰ ਮੈ ਸੁਮੇਰ ਬਡੋ ਜਗਤੁ ਬਖਾਨ ਹੈ॥**
**ਤਰਵਰ ਬਿਖੈ ਜੈਸੇ ਚੰਦਨ ਬਿਰਖੁ ਬਡੋ, ਧਾਤ ਮੈ ਕਨਿਕ ਅਤਿ ਉਤਮ ਕੈ ਮਾਨਿ ਹੈ॥**
**ਪੰਛੀਅਨ ਮੈ ਹੰਸੁ, ਮ੍ਰਿਗਰਾਜਨ ਮੈ ਸਾਰਦੂਲ, ਰਾਗਨ ਮੈ ਸਿਰੀ ਰਾਗੁ, ਪਾਰਸ ਪਖਾਨ ਹੈ॥**
**ਗਿਆਨਨ ਮੈ ਗਿਆਨ ਅਰੁ ਧਿਆਨਨ ਮੈ ਧਿਆਨ ਗੁਰ, ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨ ਹੈ॥੩੭੬॥**

ਗ੍ਰਿਹਸਤ ਤਿਆਗ ਕੇ ਜਿਹੜੇ ਜੰਗਲਾਂ ਨੂੰ ਭਜਦੇ ਹਨ, ਉਹ ਮੁੜ ਗ੍ਰਿਹਸਤੀਆਂ ਦਾ ਆਸਰਾ ਤੱਕਦੇ ਹਨ। ਸੋ ਗ੍ਰਿਹਸਤ ਬਿਨਾ ਛੁਟਕਾਰਾ ਨਹੀਂ। (੫੪੮)

## ਮਨੁੱਖਾ ਜਨਮ

ਮਨੁੱਖਾ ਜਨਮ ਵਿਚ ਹੀ ਗਿਆਨ-ਇੰਦਰਿਆਂ ਰਾਹੀਂ ਪ੍ਰਭੂ-ਚਰਨਾਂ ਵਿਚ ਜੁੜਨ ਦਾ ਅਨੰਦ ਮਾਣਿਆ ਜਾ ਸਕਦਾ ਹੈ

ਅਤੇ ਸਾਧ ਸੰਗਤਿ ਤੇ ਗੁਰ-ਚਰਨ-ਸ਼ਰਨ ਪ੍ਰਾਪਤ ਹੋ ਸਕਦੀ ਹੈ। ਗੁਰਮੁਖਿ ਜਨ ਜਗ-ਵਰਤਾਰੇ ਵਿਚ ਵਿਚਰਦਿਆਂ ਵੀ ਗੁਰ-ਸ਼ਬਦ ਨੂੰ ਜਪ ਜਪ ਕੇ ਮਨੁੱਖਾ ਜਨਮ ਸਫਲ ਕਰਦੇ ਹਨ। (੧੫੪, ੨੪੩, ੫੯੨)

ਮਨੁੱਖ ਗੁਰ-ਪਰਮੇਸ਼ਰ ਦਾ ਸਿਮਰਨ ਕਰਨ ਦਾ ਬਚਨ ਦੇ ਕੇ ਜਨਮਦਾ ਹੈ, ਪਰ ਸਭ ਕੁਝ ਭੁਲ ਜਾਂਦਾ ਹੈ ਅਤੇ ਮਾਇਆ-ਦਾਸੀ ਵਿਚ ਉਲਝ ਕੇ ਪੰਜਾਂ ਕਾਮ ਕ੍ਰੋਧ ਆਦਿ ਦੂਤਾਂ ਦੇ ਵਸ ਪੈ ਜਾਂਦਾ ਹੈ। ਸੋ 'ਮਰਨਾ ਸੱਚ' ਸਮਝਦੇ ਹੋਇਆਂ ਗੁਰ-ਉਪਦੇਸ਼ ਲੈ ਕੇ ਮਨੁੱਖਾ ਜਨਮ ਦੀ ਬਾਜ਼ੀ ਜਿਤਣੀ ਲੋੜੀਦੀ ਹੈ। ਮਨੁੱਖਾ ਜਨਮ ਤਦੇ ਸਫਲਾ ਹੈ ਜੇ ਗੁਰ-ਚਰਨ-ਸ਼ਰਨ ਲੈਣ, ਗੁਰ-ਦਰਸ਼ਨ ਕਰਨ, ਗੁਰ-ਸ਼ਬਦ ਦੀ ਸ੍ਰੋਤ ਸੁਣਨ, ਗੁਣ ਗਾਂਦੇ ਰਹਿਣ ਅਤੇ ਗੁਰ-ਸੇਵਾ ਕਰਨ ਵਿਚ ਲਗੇ ਰਹੀਏ। ਸਾਧ ਸੰਗਤਿ ਕਰਨੀ ਤਦੇ ਸਫਲ ਹੈ ਜੇ ਸਹਜ ਰੰਗ ਵਿਚ ਰੰਗੇ ਜਾਈਏ ਅਤੇ ਹਿਰਦੇ ਵਿਚ ਗੁਰ-ਉਪਦੇਸ਼ ਵਸ ਜਾਵੇ। (੪੯੮, ੪੯੯)

ਇਹ ਮਨੁੱਖਾ ਜਨਮ, ਇਹ ਸਾਧ ਸੰਗਤਿ, ਸਤਿਗੁਰ ਦੀ ਮਿਹਰ ਭਰੀ ਦ੍ਰਿਸ਼ਟੀ, ਇਹ ਕੀਰਤਨ-ਧੁਨਾਂ ਸੁਣਨ ਦਾ ਔਸਰ ਫਿਰ ਨਹੀਂ ਮਿਲਣਾ, ਤਾਂ ਤੇ ਇਸੇ ਜਨਮ ਵਿਚ ਗੁਰ-ਉਪਦੇਸ਼ ਨੂੰ ਹਿਰਦੇ ਵਿਚ ਵਸਾਅ ਕੇ ਨਿਜ ਸਰੂਪ ਨੂੰ ਲਖਣਾ ਚਾਹੀਦਾ ਹੈ। (੫੦੦)

**ਕਤ ਪੁਨਿ ਮਾਨਸ ਜਨਮੁ ਕਤ ਸਾਧ ਸੰਗ, ਨਿਸਦਿਨ ਕੀਰਤਨ ਸਮੈ ਚਲਿ ਜਾਈਐ॥**
**ਕਤ ਪੁਨਿ ਦ੍ਰਿਸਟ ਦਰਸ ਹੁਇ ਪਰਸਪਰ, ਭਾਵਨੀ ਭਗਤਿ ਭਾਇ ਸੇਵਾ ਲਿਵ ਲਾਈਐ॥**
**ਕਤ ਪੁਨਿ ਰਾਗ ਨਾਦ ਬਾਦ ਸੰਗੀਤ ਰੀਤ, ਸ੍ਰੀ ਗੁਰ ਸਬਦੁ ਧੁਨਿ ਸੁਨਿ ਪੁਨਿ ਗਾਈਐ॥**
**ਕਤ ਪੁਨਿ ਕਰਿ ਕਿਰਤਾਸ ਲੇਖ ਮਸੁਵਾਨੀ, ਸ੍ਰੀ ਗੁਰ ਸਬਦ ਲਿਖਿ ਨਿਜ ਪਦੁ ਪਾਈਐ॥੫੦੦॥**

ਗੁਰ-ਮਿਲਾਪ ਪ੍ਰਾਪਤ ਜੀਵ-ਇਸਤ੍ਰੀ, ਨਾਲ ਦੀ ਜਗਿਆਸੂ ਸਤਸੰਗੀ ਸਖੀ ਨੂੰ ਸਿਖ-ਮਤਿ ਦੇ ਰਹੀ ਹੈ ਕਿ ਮਾਣ-ਵਡਿਆਈ ਛਡ ਕੇ ਅਤੇ ਪ੍ਰੇਮ ਭਗਤੀ ਵਿਚ ਲਗ ਕੇ ਹੀ ਮਨੁੱਖਾ ਜਨਮ ਸਫਲ ਕੀਤਾ ਜਾ ਸਕਦਾ ਹੈ। (੬੫੯, ੬੬੦)

## ਅੰਤ ਸਮਾਂ

ਜੇ ਕੋਈ ਭੁਲਾ ਜੀਵ ਅੰਤ ਸਮੇਂ ਵੀ ਗੁਰੂ ਦੀ ਸ਼ਰਨ ਆ ਜਾਂਦਾ ਹੈ ਤਾਂ ਉਹ ਸੰਸਾਰ-ਸਾਗਰ ਤੋਂ ਤਰ ਜਾਂਦਾ ਹੈ, ਨਹੀਂ ਤਾਂ ਰੋਂਦਾ ਕੁਰਲਾਂਦਾ ਹੀ ਜਮਾਂ ਦੇ ਵਸ ਪੈਂਦਾ ਹੈ। (੬੯)

ਅੰਤ ਸਮੇਂ ਜਮ-ਫਾਸੀ-ਫਸਿਆ ਜੀਵ ਜੇ ਪੁਕਾਰ ਕਰੇ ਤਾਂ ਗੁਰਸਿੱਖਾਂ, ਸਾਧੂ-ਸੰਤਾਂ ਦੀ ਸੰਗਤਿ ਉਸ ਦੀ ਜਮਾਂ ਦੀ ਬਿਪਤਾ ਟਾਲ ਦਿੰਦੀ ਹੈ। (੧੬੭)

ਪ੍ਰਾਣੀ ਦੀ ਸਾਰੀ ਉਮਰ ਜਨਮ ਤੋਂ ਅੰਤ ਸਮੇਂ ਤਕ ਧੰਧਿਆਂ ਵਿਚ ਹੀ ਬੀਤ ਜਾਂਦੀ ਹੈ, ਗੁਰ-ਦੀਖਿਆ ਲਏ ਬਿਨਾਂ ਅੰਤ ਜਮਪੁਰੀ ਨੂੰ ਜਾਂਦਾ ਹੈ। (੨੪੧)

ਮਾਇਕ ਧੰਧਿਆਂ ਵਿਚ ਉਮਰ ਬਿਤਾ ਕੇ, ਅੰਤ ਸਮੇਂ ਕਿਵੇਂ ਨਾਮ ਵਿਚ ਸੁਰਤਿ ਜੁੜ ਸਕਦੀ ਹੈ, ਜਿਵੇਂ ਕਿ ਅੱਗ ਲਗਿਆਂ ਖੂਹ ਪੁਟਣ ਅਤੇ ਜੁਧ ਸਮੇਂ ਬੀਰ-ਵਿਦਿਆ ਸਿਖਣ ਦੀ ਆਸ ਫ਼ਜ਼ੂਲ ਹੈ। (੪੯੫)

ਸਤਿਗੁਰੂ ਤਾਂ ਕੂਕ ਕੂਕ ਕੇ ਜੀਵ ਨੂੰ ਸੁਚੇਤ ਕਰ ਰਿਹਾ ਹੈ ਕਿ ਅੰਮ੍ਰਿਤ ਵੇਲੇ ਸਾਵਧਾਨ ਹੋ ਕੇ ਪ੍ਰਭੂ-ਚਰਨਾਂ ਵਿਚ ਜੁੜੋ, ਪਰ ਅਗਿਆਨੀ ਮਨੁੱਖ ਅਨੇਕਾਂ ਜੂਨਾਂ ਵਿਚ ਭਟਕਣ ਪਿਛੋਂ ਮਿਲਿਆ ਮਨੁੱਖਾ ਜਨਮ ਦਾ ਅਮੋਲਕ ਸਮਾਂ ਧੰਧਿਆਂ ਦੇ ਬੰਧਨਾਂ ਵਿਚ ਗੁਆ ਕੇ ਅੰਤ ਸਮੇਂ ਹੋਸ਼ ਆਉਣ 'ਤੇ ਪਛਤਾਂਦਾ ਹੈ। (੬੫੭, ੬੫੮)

ਕੀ ਪਤਾ ਕਿਸੇ ਦਾ ਅੰਤ ਸਮਾਂ ਕਿਹੋ ਜਿਹਾ ਆਉਣਾ ਹੈ, ਇਸ ਲਈ ਵਕਤ ਵਿਹਾਣ ਤੋਂ ਪਹਿਲਾਂ ਕਿਸੇ ਦੀ ਉਸਤਤਿ ਨਿੰਦਾ ਨਹੀਂ ਕਰਨੀ ਚਾਹੀਦੀ। (੫੯੫)

## ਆਪਣੀ ਨਿਮਰਤਾ ਤੇ ਨਿਜੀ ਵਿਛੋੜਾ

*ਨੋਟ :* ਭਾਈ ਸਾਹਿਬ ਸਤਿਗੁਰੂ ਦੇ ਗੁਰਸਿਖ-ਸੇਵਕਾਂ ਲਈ ਨਿਮਰਤਾ ਦਾ ਪੂਰਨਾ ਪਾਉਣ ਲਈ ਆਪਣੇ ਆਪ 'ਤੇ ਘਟਾਅ ਕੇ, ਅਤਿ ਦੀ ਗਰੀਬੀ ਨਿਮਰਤਾ ਥਾਂ-ਪਰ-ਥਾਂ ਦਰਸਾਅ ਰਹੇ ਹਨ।

ਪਤੰਗੇ, ਹਿਰਨ, ਭੌਰੇ ਤੇ ਮੱਛੀ ਦੀ ਪ੍ਰੀਤ ਦੇ ਤੁਲ ਮੇਰੇ ਵਿਚ ਕੋਈ ਗੁਣ ਨਹੀਂ, ਮੈਂ ਸੁਖਾਂ ਦੇ ਸਮੁੰਦਰ ਸਤਿਗੁਰੂ ਪਾਸ ਰਹਿੰਦਿਆਂ ਵੀ ਕੋਰੇ ਪੱਥਰ ਵਾਂਗ ਅਭਿੱਜ ਹਾਂ। ਮੈਂ ਪਾਪੀ ਨੂੰ ਵੇਖ ਕੇ, ਨਰਕਾਂ ਵਲ ਧਕਣ ਵਾਲੇ ਜਮ ਵੀ ਹੈਰਾਨ ਹਨ। (੧੪, ੨੩)

ਸਤਿਗੁਰੂ ਦੀ ਹੇਠੀ ਕਰਨ ਵਾਲਾ ਅਤੇ ਉਸ ਦੇ ਦਾਸਾਂ ਦਾ ਨਿੰਦਕ ਹੋਣ ਕਰਕੇ ਮੈਂ ਅਹੰਕਾਰੀ ਤੇ ਅਗਿਆਨੀ ਵਿਚ, 'ਗੁਰੂ ਦਾ ਦਾਸ' ਅਖਵਾਣ ਵਾਲਾ ਕੋਈ ਗੁਣ ਨਹੀਂ। (੧੯੧)

ਮੈਂ ਰੂਪ, ਗੁਣ ਤੇ ਗਿਆਨ-ਹੀਣੀ, ਸ਼ੋਭਾ ਭਾਗ ਤੇ ਤਪ-ਹੀਣੀ ਸ਼ੁਦੈਣ ਹਾਂ। ਸਤਿਗੁਰੂ ਦੀ ਕਿਰਪਾ-ਦ੍ਰਿਸ਼ਟੀ ਤੋਂ, ਸ਼ਬਦ-ਸੁਰਤਿ ਅਤੇ ਬੁਧਿ ਬਲ ਤੋਂ ਹੀਣੀ, ਹੱਥਾਂ ਪੈਰਾਂ ਦੀ ਸੇਵਾ ਤੋਂ ਵੀ ਵਾਂਝੀ ਹਾਂ। ਪ੍ਰਿਅ-ਪ੍ਰੀਤ, ਗੁਰਮਤਿ ਜੁਗਤਿ, ਸ਼ਰਧਾ ਭਾਵਨੀ ਆਦਿ ਸ਼ੁਭ ਗੁਣਾਂ ਤੋਂ ਖ਼ਾਲੀ ਹੋਣ ਕਰਕੇ ਪ੍ਰੀਤਮ-ਸਤਿਗੁਰੂ ਦੀ ਹਜ਼ੂਰੀ ਕਿਵੇਂ ਪਾ ਸਕਦੀ ਹਾਂ? (੨੨੦)

**ਰੂਪ ਹੀਨ, ਕੁਲ ਹੀਨ, ਗੁਨ ਹੀਨ, ਗਿਆਨ ਹੀਨ, ਸੋਭਾ ਹੀਨ, ਭਾਗ ਹੀਨ, ਤਪ ਹੀਨ, ਬਾਵਰੀ॥**
**ਦ੍ਰਿਸਟਿ ਦਰਸ ਹੀਨ, ਸਬਦ ਸੁਰਤਿ ਹੀਨ, ਬੁਧਿ ਬਲ ਹੀਨ, ਸੂਧੇ ਹਸਤ ਨ ਪਾਵਰੀ॥**
**ਪ੍ਰੀਤਿ ਹੀਨ, ਰੀਤਿ ਹੀਨ, ਭਾਇ ਭੈ ਪ੍ਰਤੀਤ ਹੀਨ, ਚਿਤ ਹੀਨ, ਬਿਤ ਹੀਨ, ਸਹਜ ਸੁਭਾਵ ਰੀ॥**
**ਅੰਗ ਅੰਗ ਹੀਨ, ਦੀਨਾ-ਧੀਨ, ਪਰਚੀਨ ਲਗਿ, ਚਰਨ ਸਰਨਿ ਕੈਸੇ ਪ੍ਰਾਪਤਿ ਹੁਇ ਰਾਵਰੀ॥੨੨੦॥**

ਮੈਂ ਡੱਡੂ ਵਾਂਗ ਸਤਿਗੁਰੂ ਦੇ ਚਰਨਾਂ ਦੀ ਸਾਰ ਨਹੀਂ ਜਾਣੀ, ਹਿਰਨ ਵਾਂਗ ਅੰਦਰ ਵਸਦੀ (ਨਾਮ-) ਕਸਤੂਰੀ ਨੂੰ ਨਹੀਂ ਪਛਾਤਾ, ਸੰਖ ਵਾਂਗ ਰਤਨਾਂ ਦੀ ਖਾਣ ਸਤਿਗੁਰੂ-ਸਾਗਰ ਨੂੰ ਨਹੀਂ ਜਾਣਿਆ, ਬਾਂਸ ਵਾਂਗ ਹੰਕਾਰੀ ਹੋ ਕੇ ਸਤਿਗੁਰੂ-ਚੰਦਨ ਤੋਂ ਸੁਗੰਧਤ ਨਹੀਂ ਹੋਇਆ, ਉੱਲੂ ਵਾਂਗ ਸਤਿਗੁਰੂ-ਸੂਰਜ ਦੇ ਪ੍ਰਕਾਸ਼ ਨੂੰ ਨਾ ਜਾਤਾ ਅਤੇ ਸਤਿਗੁਰੂ ਨੂੰ ਭੇਟ ਕੇ ਵੀ ਸੰਢ ਇਸਤ੍ਰੀ ਤੇ ਸਿੰਬਲ ਰੁਖ ਵਾਂਗ ਫਲ-ਹੀਣ ਹਾਂ। (੨੩੬, ੨੩੭)

ਸਤਿਗੁਰੂ ਦੀ ਸੰਤ-ਸਭਾ ਹੰਸਾਂ ਦੀ ਸਭਾ ਹੈ, ਪਰ ਮੈਂ ਨੀਚ ਕਾਗ-ਬ੍ਰਿਤੀ ਨੂੰ ਉਹ ਸਭਾ ਕਿਉਂ ਨਹੀਂ ਮਾਰ ਉਠਾਂਦੀ। (੫੦੧)

ਕਰਣੀ ਕਰਤੂਤ ਕਰਕੇ ਮੇਰਾ ਕਿਤੇ ਛੁਟਕਾਰਾ ਨਹੀਂ, ਪਰ ਆਪ ਜੀ ਨੂੰ ਪਤਿਤ ਪਾਵਨ ਤੇ ਦੀਨ ਦਇਆਲ ਸੁਣ ਕੇ ਧੀਰਜ ਧਾਰਦਾ ਹਾਂ। (੫੦੩)

**ਭਗਤ ਵਛਲ ਸੁਨਿ ਹੋਤ ਨਿਰਾਸ ਰਿਦੈ, ਪਤਿਤ ਪਾਵਨ ਸੁਨਿ ਆਸਾ ਉਰਧਾਰਿ ਹੌਂ॥**
**ਅੰਤਰਜਾਮੀ ਸੁਨਿ ਕੰਪਤ ਹੌ ਅੰਤਰਗਤਿ, ਦੀਨ ਕੋ ਦਇਆਲ ਸੁਨਿ ਭੈ ਭ੍ਰਮ ਟਾਰਿ ਹੌਂ॥**
**ਜਲਧਰ ਸੰਗਮ ਕੈ ਅਫਲ ਸੇਂਬਲ ਦ੍ਰੁਮ, ਚੰਦਨ ਸੁਗੰਧ ਸਨਬੰਧ ਮਲਗਾਰ ਹੌਂ॥**
**ਅਪਨੀ ਕਰਨੀ ਕਰਿ ਨਰਕ ਹੂੰ ਨ ਪਾਵਉ ਠਉਰ, ਤੁਮਰੇ ਬਿਰਦ ਕਰਿ ਆਸਰੋ ਸਮ੍ਹਾਰ ਹੌਂ॥੫੦੩॥**

ਅਸੀਂ ਪਤਿਤ-ਕਰਮੀ ਹਾਂ ਆਪ ਪਤਿਤ ਪਾਵਨ; ਅਸੀਂ ਕੀਤੇ ਕਰਮਾਂ ਕਰਕੇ ਦੀਨ ਤੇ ਦੁਖੀ ਹਾਂ ਪਰ ਆਪ ਜੀ ਦੁਖਭੰਜਨ; ਅਸੀਂ ਮੰਦ-ਕਰਮੀ ਨਰਕ-ਨਿਵਾਸੀ ਹਾਂ ਪਰ ਆਪ ਨਰਕ ਨਿਵਾਰਨਹਾਰ। ਗੁਣ ਬਦਲੇ ਗੁਣ ਸਭ ਕੋਈ ਕਰਦਾ ਹੈ, ਪਰ ਨੀਚ ਕਰਮ ਕਰਦਿਆਂ ਸ਼ੁਭ ਗੁਣ ਬਖ਼ਸ਼ਣੇ ਆਪ ਨੂੰ ਹੀ ਬਣਦਾ ਹੈ। (੫੦੪)

ਗਿਆਨ ਦੇ ਅਥਾਹ ਸਮੁੰਦਰ ਅਤੇ ਗੁਣਾਂ ਦੇ ਭੰਡਾਰ ਸਤਿਗੁਰੂ ਦੇ ਸਾਹਮਣੇ ਆਪਣੇ ਗਿਆਨ ਤੇ ਗੁਣਾਂ ਦਾ ਪ੍ਰਗਟਾਵਾ ਕਰਨਾ ਮੂਰਖਤਾ ਹੈ। (੫੧੧)

ਜਿਹੜਾ ਕੋਈ ਮਨੁੱਖ ਹਰ ਤਰ੍ਹਾਂ ਦੇ ਐਬਾਂ ਭਰਪੂਰ ਬਿਪਤਾ-ਮਾਰਿਆ ਦਲਿਦਰੀ ਤੇ ਐਬੀ ਹੋਵੇ; ਜੰਮਣ ਮਰਨ ਤੇ ਜਮਦੂਤਾਂ ਦੇ ਵਸ ਪਿਆ ਰੋਂਦਾ ਚਿਚਲਾਂਦਾ ਹੋਵੇ; ਅਕਿਰਤਘਣ, ਕੁਰੱਖ਼ਤ, ਵਿਸ਼ਈ ਹੋਣ ਕਰਕੇ ਦੁਖੀ ਹੋਵੇ; ਅਜਿਹੇ ਅਸੰਖਾਂ ਨੀਚ ਕਰਮੀ ਮਨੁੱਖ ਮੇਰੇ ਗੁਨਾਹਾਂ ਦੇ ਸਾਹਮਣੇ, ਮੇਰੇ ਇਕ ਰੋਮ ਨੂੰ ਨਹੀਂ ਪੁਜ ਸਕਦੇ, ਮੈਂ ਰੋਮ ਰੋਮ ਕਰਕੇ ਸਭ ਨੀਚ-ਕਰਮੀਆਂ ਤੋਂ ਵਧ ਮਹਾਨ ਨੀਚ ਹਾਂ। ਮੈਨੂੰ ਕੇਵਲ ਜਮਾਂ ਤੇ ਨਰਕਾਂ ਦੀ ਸਜ਼ਾ ਦੇਣੀ ਮੇਰੇ 'ਤੇ ਤਰਸ ਕਰਨਾ ਹੈ। (੫੨੧, ੫੨੨, ੫੨੩, ੫੨੪)

ਅਥਾਹ ਸਮੁੰਦਰ ਸਤਿਗੁਰੂ ਦੇ ਨਿਕਟ ਰਹਿੰਦਿਆਂ, ਮੈਂ ਉਨ੍ਹਾਂ ਦੀ ਪ੍ਰੇਮਾ-ਭਗਤੀ ਦਾ ਅਨੰਦ ਨਹੀਂ ਮਾਣਿਆ, ਸਗੋਂ ਫੋਕੇ ਗਿਆਨ ਧਿਆਨ ਵਿਚ ਫਸਿਆ ਪਿਆ ਹਾਂ। ਕਰਨ ਕਰਾਵਨਹਾਰ ਕਰਤਾਰ ਦੇ ਰੂਪ ਸਤਿਗੁਰੂ ਦੇ ਸਾਹਮਣੇ ਸਾਡਾ ਬੋਲਣਾ ਕਿਵੇਂ ਬਣਦਾ ਹੈ! (੫੨੫, ੫੨੭)

ਮੈਂ ਅਉਗੁਣਾਂ ਭਰਪੂਰ ਹਾਂ, ਸਤਿਗੁਰੂ ਜੀ ਗੁਣਾਂ ਦੇ ਅਥਾਹ ਸਾਗਰ ਹਨ। ਮੈਂ ਨਰਕ ਜਾਂਦੇ ਦਾ ਆਸਰਾ ਸਤਿਗੁਰੂ ਹੀ ਹੈ। (੫੨੯)

**ਤੋ ਸੋ ਨ ਨਾਥੁ, ਅਨਾਥ ਨ ਮੋ ਸਰਿ, ਤੋ ਸੋ ਨ ਦਾਨੀ, ਨ ਮੋ ਸੋ ਭਿਖਾਰੀ॥**
**ਮੋ ਸੋ ਨ ਦੀਨ, ਦਇਆਲ ਨ ਤੋ ਸਰਿ, ਮੋ ਸੋ ਅਗਿਆਨੁ, ਨ ਤੋ ਸੋ ਬਿਚਾਰੀ॥**
**ਮੋ ਸੋ ਨ ਪਤਿਤ, ਨ ਪਾਵਨ ਤੋ ਸਰਿ, ਮੋ ਸੋ ਬਿਕਾਰੀ, ਨ ਤੋ ਸੋ ਉਪਕਾਰੀ॥**
**ਮੇਰੇ ਹੈ ਅਵਗੁਨ, ਤੂ ਗੁਨ ਸਾਗਰ, ਜਾਤ ਰਸਾਤਲ ਓਟ ਤਿਹਾਰੀ॥੫੨੯॥**

ਮੈਂ ਪਖੰਡੀ ਕਹਿੰਦਾ ਕੁਝ ਹਾਂ ਤੇ ਕਰਦਾ ਕੁਝ ਹਾਂ, ਗੁਰਸਿੱਖਾਂ ਨੂੰ ਗੁਰਬਾਣੀ ਗੁਰ-ਸ਼ਬਦ ਸੁਣਾ ਕੇ ਠਗਦਾ ਹਾਂ, ਪਰ ਉਹ ਆਪਣੇ ਉੱਤਮ ਗੁਣਾਂ ਕਰਕੇ ਮੈਨੂੰ ਪਖੰਡੀ ਨੂੰ ਮਾਰ ਕੇ ਹਟਾਂਦੇ ਨਹੀਂ। (੬੧੧)

ਸਤਿਗੁਰੂ ਪਾਸ ਜੋਦੜੀ ਹੈ ਕਿ ਸਰੀਰ ਦੇ ਸਾਰੇ ਅੰਗਾਂ ਕਰਕੇ ਆਪਣੀ ਕਾਰੇ ਲਾਓ ਜੀ ਅਤੇ ਨਿਮਰਤਾ ਗ਼ਰੀਬੀ ਵਿਚ ਰਖ ਕੇ ਨਾਮ-ਅਧਾਰੀ ਗੁਰਸਿੱਖਾਂ ਦੀ ਚਰਨ ਧੂੜੀ ਤੇ ਪ੍ਰੇਮਾ ਭਗਤੀ ਸਹਿਤ ਨਾਮ-ਭੋਜਨ ਬਖ਼ਸ਼ੋ ਜੀ। (੬੨੮)

ਮੇਰੇ ਪਾਸ ਸੁੰਦਰਾਵਲੇ ਪ੍ਰੀਤਮ ਦੇ ਦਰਸ਼ਨ ਪਰਸਣ ਵਾਲੇ ਨੇਤਰ ਨਹੀਂ, ਪੁਰ-ਅਸਰ ਬੇਨਤੀ ਕਰਨ ਵਾਲੀ ਜੀਭ ਨਹੀਂ, ਅੰਮ੍ਰਿਤ ਬਚਨ ਸੁਣਨ ਵਾਲੇ ਕੰਨ ਨਹੀਂ, ਸੇਵਾ ਕਰਨ ਲਈ ਸੇਵਕ ਸੁਭਾਅ ਨਹੀਂ, ਸ਼ਰਧਾ ਭਾਵਨੀ ਨਹੀਂ, ਤਾਂ ਫਿਰ ਕਿਵੇਂ ਉਸ ਨਾਲ ਇਕ-ਮਿਕ ਹੋਇਆ ਜਾਵੇ? (੬੪੦)

**ਨਾਹਿਨ ਅਨੂਪ ਰੂਪ ਚਿਤਵੈ ਕਿਉ ਚਿੰਤਾਮਣਿ, ਲੋਨੇ ਹੈ ਨ ਲੋਇਨ ਜੋ ਲਾਲਨ ਬਿਲੋਕੀਐ॥**
**ਰਸਨਾ ਰਸੀਲੀ ਨਾਹਿ ਬੇਨਤੀ ਬਖਾਨਉ ਕੈਸੇ, ਸੁਰਤਿ ਨ ਸ੍ਰਵਨਨ ਬਚਨ ਮਧੋਕੀਐ॥**
**ਅੰਗ ਅੰਗ ਹੀਨ ਦੀਨ ਕੈਸੇ ਬਰ ਮਾਲ ਕਰਉ, ਮਸਤਕ ਨਾਹਿ ਭਾਗ ਪ੍ਰਿਜ ਪਗ ਧੋਕੀਐ॥**
**ਸੇਵਕ ਸੁਭਾਵ ਨਾਹਿ, ਪਹੁੰਚ ਨ ਸਕਉ ਸੇਵ, ਨਾਹਿਨ ਪ੍ਰਤੀਤ ਪ੍ਰਭ ਪ੍ਰਭੁਤਾ ਸਮੋਕੀਐ॥੬੪੦॥**

ਸੁਹਾਗਣ, ਦੁਹਾਗਣ ਤੇ ਵਿਜੋਗਣ ਇਸਤ੍ਰੀਆਂ ਤਾਂ ਕਿਸੇ ਨਾ ਕਿਸੇ ਰੂਪ ਵਿਚ ਪਤੀ ਵਾਲੀਆਂ ਸਦਾਂਦੀਆਂ ਹਨ, ਪਰ ਮੈਂ ਅੱਖਾਂ, ਕੰਨਾਂ, ਜੀਭ ਅਤੇ ਸਾਰੇ ਅੰਗਾਂ ਕਰਕੇ ਪਿਆਰੇ ਪ੍ਰੀਤਮ ਨੂੰ ਪਰਸਿਆ ਨਹੀਂ, ਤਾਂ ਫਿਰ ਮੈਂ ਕੀ ਨਾਂ ਰਖਾਵਾਂ? (੬੪੨)

ਅੰਮ੍ਰਿਤ ਵੇਲੇ ਗੁਰੂ-ਦਰ ਵਲ ਜਾਂਦੇ ਗੁਰਸਿੱਖਾਂ ਪਾਸ ਜੋਦੜੀ ਹੈ ਕਿ ਮੇਰੇ ਸਰੀਰ ਦੇ ਸਾਰੇ ਅੰਗ ਕਟ ਕਟ ਕੇ ਆਪ ਦੇ ਚਰਨਾਂ ਤੋਂ ਵਾਰ ਦਿਤੇ ਜਾਣ। ਸਾਰੇ ਅੰਗ ਸਾੜ ਕੇ ਚੱਕੀ ਵਿਚ ਪੀਹ ਕੇ ਧੂੜੀ ਬਣਾ ਕੇ, ਆਪ ਦੇ ਰਾਹਾਂ 'ਤੇ ਵਿਛਾ ਦਿਤੇ ਜਾਣ। ਇਉਂ ਦਿਆਲੂ ਗੁਰਸਿਖੋ! ਮੈਂ ਕਰਮ-ਧਰਮ ਤੋਂ ਡਿਗੇ ਹੋਏ ਪਤਿਤ ਦਾ ਪਾਰ-ਉਤਾਰਾ ਕਰੋ ਜੀ। (੬੭੨)

**ਨਖ ਸਿਸ ਲਓ ਸਗਲ ਅੰਗ ਰੋਮ ਰੋਮ ਕਰਿ, ਕਾਟਿ ਕਾਟਿ ਸਿਖਨ ਕੇ ਚਰਨ ਪਰ ਵਾਰੀਐ॥**
**ਅਗਨਿ ਜਲਾਇ ਫੁਨਿ ਪੀਸਨ ਪੀਸਾਇ ਤਾਂਹਿ, ਲੈ ਉਡੈ ਪਵਨ ਹੁਇ ਅਨਿਕ ਪ੍ਰਕਾਰੀਐ॥**
**ਜਤ ਕਤ ਸਿਖ ਪਗ ਧਰੈ ਗੁਰ ਪੰਥ ਪ੍ਰਾਤ, ਤਾਹੂ ਤਾਹੂ ਮਾਰਗ ਮੈ ਭਸਮ ਕੌ ਡਾਰੀਐ॥**
**ਤਿਹ ਪਦ ਪਾਦਕ ਚਰਨ ਲਿਵ ਲਾਗੀ ਰਹੈ, ਦਇਆ ਕੈ ਦਇਆਲ ਮੋਹਿ ਪਤਿਤ ਉਧਾਰੀਐ॥੬੭੨॥**

ਗੁਰਸਿੱਖਾਂ ਦੀ ਸੇਵਾ—ਉਨ੍ਹਾਂ ਨੂੰ ਇਸ਼ਨਾਨ ਕਰਾਉਣ, ਅੰਨ ਜਲ ਛਕਾਉਣ, ਗੁਰ-ਸ਼ਬਦ ਸਿਖਾਉਣ ਤੇ ਮੁੱਠੀ ਚਾਪੀ ਕਰ ਕੇ ਸੁਆਉਣ ਦਾ ਫਲ ਅਨੇਕ ਤੀਰਥ ਪਰਸਣ, ਹੋਮ-ਜਗ ਤੇ ਪੁੰਨ-ਦਾਨ ਕਰਨ ਅਤੇ ਕਿਸੇ ਉੱਤਮ ਸਾਧੂ ਦੇ ਦਰਸ਼ਨ ਕਰਨ ਤੋਂ ਵੀ ਵਧ ਹੈ। (੬੭੩)

ਸਤਿਗੁਰੂ ਤੋਂ ਵਿਛੜੀ ਦਸ਼ਾ ਦਾ ਜ਼ਿਕਰ ਹੈ—ਸੁਪਨੇ ਵਿਚ ਪ੍ਰੀਤਮ ਦੇ ਸੁੰਦਰ ਨੇਤਰਾਂ ਦੇ ਦਰਸ਼ਨ ਹੋਏ, ਸ਼ਹਿਦ ਮਿੱਠੇ ਬਚਨਾਂ ਦੀ ਸ੍ਰੋਤ ਸੁਣੀ ਅਤੇ ਹਿਰਦੇ-ਸੇਜਾ 'ਤੇ ਅਨੰਦ ਮਾਣੇ; ਪਰ ਸੁਪਨਾ ਛਾਈਂ ਮਾਈਂ ਹੋਣ ਸਾਰ ਵਿਛੋੜੇ ਵਿਚ ਮੁੜ ਜਲ ਤੋਂ ਵਿਛੜੀ ਮੱਛੀ ਵਾਲੀ ਦਸ਼ਾ ਵਾਪਰ ਗਈ। (੨੦੫)

**ਸੁਪਨ ਚਰਿਤ੍ਰ ਚਿਤ੍ਰ ਬਾਨਕ ਬਨੇ ਬਚਿਤ੍ਰ, ਪਾਵਨ ਪਵਿਤ੍ਰ ਮਿਤ੍ਰ ਆਜ ਮੋਰੇ ਆਏ ਹੈ॥**
**ਪਰਮ ਦਇਆਲ ਲਾਲ, ਲੋਚਨ ਬਿਸਾਲ, ਮੁਖ ਬਚਨ ਰਸਾਲ, ਮਧੁ ਮਧੁਰ ਪੀਆਏ ਹੈ॥**
**ਸੋਭਿਤ ਸਿਹਜਾਸਨ ਬਿਲਾਸਨ ਦੈ ਅੰਕ ਮਾਲ, ਪ੍ਰੇਮ ਰਸ ਬਿਸਮ ਹੁਇ ਸਹਜ ਸਮਾਏ ਹੈ॥**
**ਚਾਤ੍ਰਿਕ ਸਬਦ ਸੁਨਿ ਅਖੀਆਂ ਉਘਰ ਗਈ, ਭਈ ਜਲ-ਮੀਨ ਗਤਿ, ਬਿਰਹ ਜਗਾਏ ਹੈ॥੨੦੫॥**

ਮੇਰੇ ਪਾਸ ਪ੍ਰੀਤਮ ਪਿਆਰੇ ਦੇ ਜੋਤੀ ਸਰੂਪ ਸੂਰੂਪ ਦਰਸ਼ਨ ਕਰਨ ਲਈ ਨਾ ਅਧਿਆਤਮਕ ਅੱਖਾਂ ਹਨ, ਨਾ ਹੀ ਗੁਣ ਕਥਨ ਦੀ ਸੋਝੀ ਹੈ, ਨਾ ਹੀ ਗੁਰ-ਸ਼ਬਦ ਵਿਚ ਮਨ ਟਿਕਦਾ ਹੈ, ਤਾਂ ਫਿਰ ਮੈਂ ਗੁਣ-ਹੀਣੀ ਅਨੇਕਾਂ ਸੁਹਾਗਣਾਂ ਦੇ ਪਿਆਰੇ ਪ੍ਰੀਤਮ ਨੂੰ ਕਿਵੇਂ ਰੀਝਾਅ ਸਕਦੀ ਹਾਂ? ਗੁਰਮੁਖਿ ਸੁਹਾਗਣਾਂ ਪ੍ਰਿਅ-ਪ੍ਰੀਤਮ-ਮਿਲਾਪ ਲਈ ਸਾਵਧਾਨ ਹੁੰਦੀਆਂ ਹਨ, ਪਰ ਮੈਂ ਅਭਾਗਣ ਅਗਿਆਨਤਾ ਦੀ ਨੀਂਦਰ ਵਿਚ ਸੁੱਤੀ ਰਹਿ ਕੇ ਵਿਛੋੜੇ ਵਿਚ ਤੜਫ਼ ਰਹੀ ਹਾਂ। (੨੦੬, ੨੧੯)

ਭਾਈ ਸਾਹਿਬ ਦੂਰ ਕਾਂਸ਼ੀ ਬੈਠੇ ਸਤਿਗੁਰੂ ਦੇ ਵਿਛੋੜੇ ਵਿਚ ਗੁਰੂ-ਦਰਬਾਰ ਦੀ ਸ਼ੋਭਾ, ਗੁਰ-ਦਰਸ਼ਨ, ਅੰਮ੍ਰਿਤ ਬਚਨ, ਸੁੰਦਰ ਸਰੂਪ, ਕੀਰਤਨ-ਰੰਗ ਅਤੇ ਸੰਤ ਸਭਾ ਨੂੰ ਤਰਸ ਰਹੇ ਹਨ। (੪੦੧, ੪੦੨)

ਸਿਖ ਤਾਂ ਸਤਿਗੁਰੂ ਦੀ ਹਜ਼ੂਰੀ ਲੋਚਦਾ ਹੈ, ਪਰ ਮੈਂ ਗੁਰ-ਹੁਕਮਾਂ ਦਾ ਬੱਧਾ ਪਰਦੇਸ ਵਿਛੋੜੇ ਵਿਚ ਵਿਆਕੁਲ ਫਿਰਦਾ ਹਾਂ। (੫੨੦)

ਨਿਮਰਤਾ ਭਾਵ ਦੇ ਹੋਰ ਵੇਖੋ ਕਬਿਤ—ਨੰਬਰ ੩੧੪, ੩੧੫, ੫੦੭, ੫੦੮, ੫੦੯, ੫੧੧, ੫੧੨, ੫੧੩, ੫੭੮, ੬੦੦, ੬੦੧, ੬੦੨, ੬੩੮, ੬੩੯, ੬੪੧।

## ਵਿਆਪਕ ਸਿਧਾਂਤ (Universal Truths)

ਸੰਸਾਰ ਵਿਚ ਅਨੇਕਾਂ ਗੁਰੂ ਚੇਲੇ ਹੁੰਦੇ ਹਨ, ਪਰ ਕੋਈ ਵਿਰਲਾ ਅਜਿਹਾ ਸਤਿ ਸਰੂਪ ਗੁਰੂ ਹੁੰਦਾ ਹੈ ਜਿਸ ਨੂੰ ਕੇਵਲ ਇਕ ਵਾਹਿਗੁਰੂ ਦਾ ਹੀ ਓਟ-ਆਸਰਾ ਹੁੰਦਾ ਹੈ। ਐਸੇ ਸਤਿਗੁਰੂ ਦੀ ਚਰਨ-ਸ਼ਰਨ ਵਿਚ ਸਾਰਾ ਸੰਸਾਰ ਤਰਦਾ ਹੈ। (੩੬੨)

ਪੂਰਬਲੇ ਕਰਮਾਂ ਦੀ ਭਟਕਣਾ ਤੋਂ ਛੁਟਕਾਰਾ ਪਾਉਣ ਲਈ ਸਤਿਗੁਰੂ ਦੀ ਸ਼ਰਨ ਲਈਦੀ ਹੈ, ਜੇ ਉਥੇ ਵੀ ਕਰਮ-ਚੱਕਰ ਨਾ ਮਿਟੇ ਤਾਂ ਫਿਰ ਕਿਤੇ ਥਾਂ ਨਹੀਂ। (੫੪੫)

ਗੁਰੂ ਬਿਨਾਂ ਮੁਕਤ ਨਹੀਂ ਹੋ ਸਕੀਦਾ, ਪਰ ਗੁਰੂ ਓਹੀ ਚਾਹੀਦਾ ਹੈ ਜਿਹੜਾ ਮਾਇਆ ਵਿਚ ਵਿਚਰਦੇ ਜੀਵਾਂ ਨੂੰ ਉਨ੍ਹਾਂ ਤੋਂ ਅਲੇਪ ਰਖਣ ਦੇ ਸਮਰੱਥ ਹੋਵੇ। (੫੫੩)

ਸਤਿਗੁਰੂ ਨੂੰ ਪਹਿਲਾਂ ਆਪਣਾ ਤਨ ਮਨ ਧਨ ਸਭ ਕੁਝ ਸੌਂਪਣਾ ਪੈਂਦਾ ਹੈ, ਫਿਰ ਸਤਿਗੁਰੂ ਤੋਂ ਨਾਮ-ਮੰਤਰ ਦੀ ਦਾਤਿ ਲੈ, ਮੁਕਤ ਪਦ ਪਾ ਕੇ ਜੀ ਉਠੀਦਾ ਹੈ। (੫੮੪)

ਸਤਿਗੁਰੂ ਤੋਂ ਨਾਮ-ਮੰਤਰ (ਗੁਰ-ਸ਼ਬਦ) ਪ੍ਰਾਪਤ ਕੀਤੇ ਬਿਨਾਂ ਵਾਹਿਗੁਰੂ-ਪ੍ਰੇਮ ਦਾ ਅਲੌਕਿਕ ਅੰਮ੍ਰਿਤ-ਰਸ ਚਖਿਆ ਨਹੀਂ ਜਾ ਸਕਦਾ। (੫੩੩)

ਸਤਿਗੁਰੂ ਦੇ ਬਖ਼ਸ਼ੇ ਨਾਮ-ਗੁਰ-ਮੰਤਰ ਨੂੰ ਪੂਰਨ ਸ਼ਰਧਾ ਭਾਵਨੀ ਨਾਲ ਸਿਮਰਿਆ ਜਾਏ ਤਾਂ ਪੂਰਨ ਪਾਰਬ੍ਰਹਮ ਦੀ ਸੋਝੀ ਹੁੰਦੀ ਹੈ। (੫੩੫)

ਸਤਿਗੁਰੂ ਦੇ ਨਾਮ-ਮੰਤਰ ਦੀ ਮਹਾਨਤਾ ਨੂੰ ਅਨੇਕਾਂ ਗ੍ਰੰਥ, ਮੁਨੀ ਜਨ, ਦੇਵਤੇ ਆਦਿ ਰਤਾ ਵੀ ਨਹੀਂ ਜਾਣ ਸਕਦੇ। (੫੪੦)

ਸਤਿਗੁਰੂ ਦਾ ਗਿਆਨ (ਨਾਮ-ਸਿਮਰਨ-ਗੁਰ-ਮੰਤਰ) ਪ੍ਰਕਾਸ਼ਣ ਨਾਲ ਹੀ ਸਭੇ ਕਰਮ ਧਰਮ ਛੁਟ ਸਕਦੇ ਹਨ। (੬੦੪)

ਸਤਿਗੁਰੂ ਅਤੇ ਗੁਰ-ਸ਼ਬਦ ਓਤਿ ਪੋਤਿ ਇਕ ਦੂਜੇ ਵਿਚ ਮਿਲੇ ਹੋਏ ਹਨ, ਪਰ ਇਸ ਨਿਰਗੁਣ ਤੇ ਸਰਗੁਣ ਦੇ ਭੇਤ ਦੀ ਸੋਝੀ ਸਤਿਗੁਰੂ ਦੁਆਰਾ ਹੀ ਪੈਂਦੀ ਹੈ। (੬੦੮)

ਗੁਰ-ਉਪਦੇਸ਼ ਕਮਾਏ ਬਿਨਾਂ ਚਤੁਰਾਈ ਅਧੀਨ ਗਾਵਿਆ, ਵਜਾਇਆ,ਸੁਣਾਇਆ ਕੁਝ ਵੀ ਅਰਥ ਨਹੀਂ ਰਖਦਾ। (੬੩੧)

ਸਤਿਗੁਰੂ ਦਾ ਉਪਦੇਸ਼ ਲਏ ਬਿਨਾਂ, ਮਾਇਆ-ਗ੍ਰਸੇ ਪ੍ਰਾਣੀ ਦੇ ਹਿਰਦੇ ਵਿਚ ਪਾਪ ਹੀ ਵਧਦਾ ਫੁਲਦਾ ਹੈ। (੬੩੩)

ਸਤਿਗੁਰੂ ਦਾ ਉਪਦੇਸ਼ ਲਏ ਬਿਨਾਂ ਮਨਮੁਖਾਂ ਦੀ ਸੰਗਤਿ ਵਿਚ ਪ੍ਰਾਣੀ ਦੇ ਅੰਗ ਅੰਗ ਵਿਚ ਖੋਟੀ ਮਤਿ ਵਸ ਜਾਂਦੀ ਹੈ। (੬੩੪)

ਸਤਿਗੁਰੂ ਦੇ ਉਪਦੇਸ਼ ਪ੍ਰਾਪਤ ਕੀਤੇ ਬਿਨਾਂ ਜੇ ਮਨੁੱਖ ਅਨੇਕਾਂ ਭੇਖ ਧਾਰ ਕੇ ਸਾਰੀ ਧਰਤੀ ਭੌਂਦਾ ਫਿਰੇ, ਹਿਰਦੇ ਵਿਚ ਗਿਆਨ-ਚਾਨਣਾ ਨਹੀਂ ਹੋ ਸਕਦਾ। (੬੩੫)

ਪ੍ਰਭੂ-ਪ੍ਰੀਤਮ-ਮਿਲਾਪ ਦੇ ਅਭਿਲਾਖੀ ਜਗਿਆਸੂ-ਭੌਰੇ ਨੂੰ ਜਦ ਤਕ ਸਤਿਗੁਰੂ ਤੋਂ ਨਾਮ-ਦੀਖਿਆ ਪ੍ਰਾਪਤ ਹੋ ਕੇ ਪਰਮ ਪਦ ਦੀ ਪ੍ਰਾਪਤੀ ਨਹੀਂ ਹੋ ਜਾਂਦੀ, ਓਨਾ ਚਿਰ ਉਹ ਨਾਮ-ਅੰਮ੍ਰਿਤ ਦੀ ਖੋਜ ਵਿਚ ਭਟਕਦਾ ਫਿਰਦਾ ਹੈ। (੫੮੭)

ਪ੍ਰਮਾਰਥ ਦਾ ਢੂੰਡਾਊ ਪ੍ਰਾਣੀ ਖੋਜ ਕਰਦਿਆਂ ਕਰਦਿਆਂ, ਗੁਰ-ਦੀਖਿਆ ਦੁਆਰਾ, ਗੁਰ-ਸ਼ਬਦ ਜਪਦਾ, ਪ੍ਰਭੂ-ਚਰਨਾਂ ਵਿਚ ਲਿਵ ਲਾ ਲੈਂਦਾ ਹੈ। (੫੮੮)

ਗੁਰ-ਸ਼ਬਦ-ਰਤਨ ਦਾ ਖੋਜੀ, ਰਤਨਾਂ ਦੀ ਖਾਣ ਸਤਿਗੁਰੂ ਨੂੰ ਲਭ ਲੈਂਦਾ ਹੈ। ਪਰ ਕਰੋੜਾਂ ਭੇਖੀ ਗੁਰੂਆਂ ਵਿਚੋਂ ਕੋਈ ਵਿਰਲਾ ਅਜਿਹਾ ਮਹਾਂ ਪੁਰਖ ਹੁੰਦਾ ਹੈ, ਜਿਸ ਦੀ ਚਰਨ-ਸ਼ਰਨ ਵਿਚ ਪ੍ਰਭੂ-ਚਰਨਾਂ ਵਿਚ ਜੁੜ ਸਕੀਦਾ ਹੈ। (੫੮੯)

ਗੁਰੂ-ਸ਼ਬਦ-ਸ੍ਰੋਤ ਸੁਣਨੰ ਵਾਲਾ ਬਿਬੇਕੀ ਹੈ, ਨਹੀਂ ਤਾਂ ਅਗਿਆਨੀ ਪਸ਼ੂ ਸਮਾਨ ਹੈ। (੨੦੦)

ਕੇਵਲ ਸ਼ਬਦ ਦਾ ਪਰਚਾ ਪੈਣ ਨਾਲ ਹੀ ਵਾਹਿਗੁਰੂ ਨੂੰ ਜਾਣ ਸਕੀਦਾ ਹੈ। (੩੫੨)

ਸਤਿਗੁਰੂ ਦੇ ਸ਼ਬਦ ਵਿਚ ਸੁਰਤਿ ਜੋੜਿਆਂ ਪਰਮ ਪਦ ਪਾਈਦਾ ਹੈ, ਪਰ ਗੁਰੂ ਦੀ ਮੂਰਤੀ (ਕਾਗ਼ਜ਼ੀ ਜਾਂ ਪੱਥਰੀ) ਦਾ ਧਿਆਨ ਧਰਨਾ ਆਤਮਕ ਮੌਤੇ ਮਰਨਾ ਹੈ। (੫੬੫)

ਕਰਮ-ਕਾਂਡਾਂ ਤੇ ਹੋਰ ਆਸਰੇ ਲਇਆਂ ਕੁਝ ਨਹੀਂ ਸੌਰਨਾ, ਕੇਵਲ ਨਾਮ-ਗੁਰ-ਮੰਤਰ ਲੈ ਕੇ ਹੀ ਸੁਖ ਸਹਜ ਤੇ ਨਿਮਰਤਾ ਪ੍ਰਾਪਤ ਹੁੰਦੀ ਹੈ। (੪੨੮)

ਸ਼ਬਦ-ਗੁਰ-ਮੰਤਰ ਦਾ ਉਪਦੇਸ਼ ਲੈ ਕੇ, ਤਤਛਿਨ ਉਸ ਰਹਿਤ-ਰਹਿਣੀ ਨੂੰ ਧਾਰਨ ਕਰਨਾ ਚਾਹੀਦਾ ਹੈ, ਨਹੀਂ ਤਾਂ ਢਿਲ ਕੀਤਿਆਂ ਕਪਟ-ਸਨੇਹੀ ਹੋ ਕੇ ਪਿਛੋਂ ਪਛਤਾਣਾ ਪੈਂਦਾ ਹੈ। (੪੪੦)

ਦੁਖਾਂ ਭੁਖਾਂ ਦੀ ਔਖੀ ਖੇਡ, ਗੁਰੂ ਦੇ ਨਾਮ-ਅੰਮ੍ਰਿਤ ਦੀ ਪ੍ਰਾਪਤੀ ਹੋਇਆਂ ਦੁਖਦਾਈ ਨਹੀਂ ਰਹਿੰਦੀ। (੫੫੮)

ਅਨੇਕ ਭੇਖਾਂ ਤੇ ਸਾਧਨਾਂ ਨਾਲ ਪ੍ਰਭੂ ਨਹੀਂ ਮਿਲ ਸਕਦਾ, ਉਹ ਕੇਵਲ ਗੁਰ-ਮੰਤਰ ਗੁਰ-ਸ਼ਬਦ ਦੀ ਕਮਾਈ ਨਾਲ ਹੀ ਪਾਇਆ ਜਾ ਸਕਦਾ ਹੈ। (੬੦੭)

ਗੁਰ-ਉਪਦੇਸ਼, ਨਾਮ-ਸਿਮਰਨ ਦੀ ਕਮਾਈ ਪੂਰਨ ਸ਼ਰਧਾ-ਭਾਵਨੀ ਨਾਲ ਕੀਤਿਆਂ, ਸਭਨਾਂ ਘਟਾਂ ਵਿਚ ਪੂਰਨ ਬ੍ਰਹਮ ਦਿਸ ਆਉਂਦਾ ਹੈ। (੬੦੯)

ਨਾਮ-ਅੰਮ੍ਰਿਤ ਤੋਂ ਸਖਣੀ ਜੀਭ, ਸਿਮਰਨ-ਅਨਹਦ ਧੁਨੀ ਦੀ ਸ੍ਰੋਤ ਤੋਂ ਵਿਰਵੇ ਕੰਨ, ਨਿਜ ਸਰੂਪ ਨੂੰ ਨਾ ਵੇਖਣ ਵਾਲੀਆਂ ਅੱਖਾਂ, ਨਾਮ-ਸਿਮਰਨ ਤੋਂ ਸਖਣੇ ਸੁਆਸ, ਗੁਰ-ਚਰਨ ਪਰਸਣ ਤੋਂ ਵਿਰਵੇ ਹੱਥ ਅਤੇ ਗੁਰੂ-ਦਰ ਵਲ ਨਾ ਜਾਣ ਵਾਲੇ ਪੈਰ, ਸਭੇ ਬੇਅਰਥ-ਫ਼ਜ਼ੂਲ ਹਨ। ਪਰ ਗੁਰਮੁਖਾਂ ਦੇ ਅੰਗ ਅੰਗ ਪਵਿੱਤਰ ਹੁੰਦੇ ਹਨ, ਕਿਉਂਕਿ ਸਾਧ ਸੰਗਤਿ ਦੇ ਤੁਫ਼ੈਲ ਸਮੂਹ ਅੰਗਾਂ ਕਰਕੇ ਸਤਿਗੁਰੂ ਦੇ ਦਰਸ-ਧਿਆਨ ਵਿਚ ਉਨ੍ਹਾਂ ਦੀ ਦ੍ਰਿਸ਼ਟੀ ਅਤੇ ਨਾਮ-ਅਭਿਆਸ ਵਿਚ ਸੁਰਤਿ ਜੁੜੀ ਹੁੰਦੀ ਹੈ। (੧੯੯)

ਸਤਿਗੁਰੂ ਦੇ ਦਰਸ਼ਨ ਕਰਨ ਵਾਲੀ ਦ੍ਰਿਸ਼ਟੀ ਗੁਰ-ਸ਼ਬਦ ਦੀ ਸ੍ਰੋਤ ਸੁਣਨ ਵਾਲੀ ਸ੍ਰੋਤ ਦੀ ਮਹਿਮਾ ਦੇ ਸਾਹਮਣੇ ਕਰੋੜਾਂ ਛਬੀਆਂ, ਜੋਤੀਆਂ, ਸੁਖ ਅਨੰਦ, ਜੋਗ ਭੋਗ ਆਦਿ ਤੁਛ ਹਨ। (੨੬੫)

ਅੱਖਾਂ, ਕੰਨਾਂ ਤੇ ਜੀਭ ਨੂੰ ਗੁਰ-ਜਸ ਸੁਣਨ, ਦੇਖ ਕੇ ਕਥਨ ਕਰਨ ਲਈ ਇਕ ਦੂਜੇ ਦੀ ਸਹਾਇਤਾ ਲੋੜੀਦੀ ਹੈ, ਪਰ ਨਾਮ-ਰੰਗ-ਰਤੜੀ ਜਿਹਬਾ ਨੂੰ ਅੱਖਾਂ ਤੇ ਕੰਨਾਂ ਦੀ ਲੋੜ ਨਹੀਂ ਰਹਿ ਜਾਂਦੀ। (੩੯੭)

ਸਤਿਗੁਰੂ ਦੇ ਉਪਦੇਸ਼ ਦਾ ਅਲਾਪ ਤੇ ਧੁਨੀ ਹਿਰਦੇ ਵਿਚ ਵਸਦੀ ਹੈ, ਪਰ ਉਸ ਦਾ ਪ੍ਰਕਾਸ਼ ਨਾਮ-ਅੰਮ੍ਰਿਤ ਦੇ ਰਸ ਨਾਲ ਰਸ-ਗੀਧੀ ਰਸਨਾ ਦੁਆਰਾ ਹੀ ਹੁੰਦਾ ਹੈ। (੫੮੬)

ਗੁਰਮਤਿ-ਗਿਆਨੀ ਗੁਰ-ਗਿਆਨ ਦੀ ਕਮਾਈ ਵਿਚ ਮਸਤ ਰਹਿੰਦਾ ਹੈ, ਜਦ ਕਿ ਸ਼ੇਰ, ਗਊ, ਮੱਛੀ, ਬਾਲਕ, ਸਰਪ, ਚਕੋਰ, ਮੋਰ, ਪਪੀਹੇ ਆਦਿ ਦਾ ਆਪੋ ਆਪਣਾ ਅਧਾਰ ਹੁੰਦਾ ਹੈ। (੫੯੯)

ਗੁਰ-ਗਿਆਨ ਨਾਮ-ਸਿਮਰਨ ਦੀ ਪ੍ਰੇਮ-ਭਗਤੀ ਕਰਕੇ ਗੁਰਸਿਖ ਵੈਰਾਗ ਜਾਂ ਮੋਨ ਦੋਹਾਂ ਅਵਸਥਾਂ ਵਿਚ ਹੀ ਸੋਭਾ ਪਾਂਦਾ ਹੈ। (੬੦੫)

ਜਿਸ ਪਰਵਾਨ-ਜਨ ਦੇ ਹਿਰਦੇ ਵਿਚ ਨਾਮ-ਨਿਧਾਨੀ ਖ਼ਜ਼ਾਨਾ ਵਸ ਜਾਂਦਾ ਹੈ, ਸਾਰਾ ਸੰਸਾਰ ਉਸ ਨੂੰ ਨਮਸਕਾਰਾਂ ਕਰਦਾ ਤੇ ਸਤਿਕਾਰਦਾ ਹੈ। (੬੦੬)

ਪ੍ਰਭੂ-ਭਗਤ ਜਗਤ ਨਾਲ ਵਿਚਰਦਾ ਹੈ, ਪਰ ਆਪਣੇ ਪਿਆਰੇ ਸਤਸੰਗੀਆਂ ਨੂੰ ਵੇਖ ਕੇ ਮਨ ਬਚਨ ਕਰਮਾਂ ਕਰਕੇ ਵਿਸਮਾਦੀ ਦਸ਼ਾ ਵਿਚ ਦੇਹੋਂ ਬਿਦੇਹ ਹੋ ਜਾਂਦਾ ਹੈ। ਉਹ ਪ੍ਰਭੂ-ਚਰਨਾਂ ਵਿਚ ਲਿਵ ਲਾ ਕੇ ਮੋਨ ਰਹਿੰਦਾ ਜਾਂ ਗੁਣ ਗਾਂਦਾ ਗਦ ਗਦ ਹੋਇਆ ਮੁਸਕਰਾਂਦਾ ਰਹਿੰਦਾ ਹੈ। (੬੧੬, ੬੧੭)

ਬ੍ਰਹਮ ਗਿਆਨੀ ਜੀਵਾਂ ਨੂੰ ਦੁਖ ਸੁਖ ਦੇਣ ਲੈਣ ਦਾ ਕਾਰਨ ਪ੍ਰਭੂ ਦੀ ਵਰਤ ਰਹੀ ਕੁਦਰਤ ਸਮਝਦਾ ਹੈ, ਪਰ ਇਸ ਸੋਝੀ ਦੇ ਹੁੰਦਿਆਂ ਇਨ੍ਹਾਂ ਵਿਚ ਲਿਪਾਇਮਾਨ ਨਹੀਂ ਹੁੰਦਾ। (੬੧੮)

ਪ੍ਰਾਣੀ ਸਤਿਗੁਰੂ ਦੀ ਹਜ਼ੂਰੀ ਵਿਚ ਵਸਦਿਆਂ ਉਨ੍ਹਾਂ ਦੀ ਮਹਾਨਤਾ ਤੋਂ ਅਨਜਾਣ ਰਹਿੰਦਾ ਹੈ, ਪਰ ਵਿਛੋੜਾ ਪਇਆਂ ਯਾਦ ਕਰ ਕਰ ਕੇ ਪਛਤਾਂਦਾ ਹੈ। (੫੦੨)

ਵਰਨ-ਜਾਤਿ ਜਾਂ ਸਥਾਨ ਦੀ ਮਹੱਤਤਾ ਕਰਕੇ ਕਿਸੇ ਨੂੰ ਉੱਚਾ ਨੀਵਾਂ ਸਮਝਣਾ ਭੁਲ ਹੈ। ਵਾਹਿਗੁਰੂ ਦੀ ਅਸਚਰਜ ਲੀਲ੍ਹਾ ਨੂੰ ਕੋਈ ਨਹੀਂ ਜਾਣ ਸਕਦਾ, ਅਭੁਲ ਵਾਹਿਗੁਰੂ ਲੜ-ਲਗੇ ਭਗਤਾਂ ਦੀ ਕੁਲ-ਜਾਤਿ ਕੋਈ ਨਹੀਂ ਚਿਤਾਰਦਾ। (੪੦੭, ੪੦੮)

ਭਗਤ ਰਵਿਦਾਸ, ਨਾਮਦੇਵ ਜੀ, ਦਾਸੀ-ਪੁੱਤਰ ਬਿਦਰ ਅਤੇ ਕਬੀਰ ਨੀਵੀਂ ਜਾਤਿ ਦੇ ਸਨ, ਪਰ ਪ੍ਰਭੂ-ਭਗਤੀ ਕਰਕੇ ਸਭ ਤੋਂ ਉੱਤਮ ਮਰਾਤਬੇ ਨੂੰ ਪ੍ਰਾਪਤ ਹੋਏ। (੬੩੨)

ਦ੍ਰੋਪਤੀ, ਭਗਤ ਸੁਦਾਮੇ ਤੇ ਤੰਦੂਏ ਵਾਂਗ ਜਿਸ ਜਿਸ ਦੀ ਘਾਲ ਪ੍ਰਭੂ-ਦਰ 'ਤੇ ਕਬੂਲ ਪੈ ਜਾਂਦੀ ਹੈ, ਉਸ ਨੂੰ ਸਭੇ ਸੁਖ ਪ੍ਰਾਪਤ ਹੋ ਜਾਂਦੇ ਹਨ। (੪੩੫)

ਸਾਧੂ ਪੁਰਸ਼ਾਂ ਦੇ ਮਿੱਠੇ ਬਚਨਾਂ, ਨਿਮਰਤਾ ਅਤੇ ਸਤਿਗੁਰੂ ਦੀ ਕਿਰਪਾ ਦ੍ਰਿਸ਼ਟੀ ਨੂੰ ਕਰੋੜਾਂ ਅੰਮ੍ਰਿਤ ਸਮਾਨ ਭੋਜਨ, ਸੁਗੰਧੀਆਂ ਤੇ ਕਲਪ ਬ੍ਰਿਛ ਨਹੀਂ ਅਪੜ ਸਕਦੇ; ਨਾ ਹੀ ਸਾਧੂ ਜਨਾਂ ਦੇ ਪਰਉਪਕਾਰ ਨੂੰ ਕਰੋੜਾਂ ਖ਼ਜ਼ਾਨੇ ਪੁਜ ਸਕਦੇ ਹਨ। (੧੩੦,੧੩੧)

ਸ਼ਹਿਦ ਸਮਾਨ ਠੰਢੇ ਮਿੱਠੇ ਬਚਨਾਂ ਨਾਲ ਤ੍ਰਿਪਤੀ, ਸੰਤੋਖ, ਸ਼ਾਂਤੀ ਤੇ ਕਾਰਜ-ਸਿਧੀ ਹੁੰਦੀ ਹੈ, ਪਰ ਜ਼ਹਿਰ ਵਰਗੇ ਕੌੜੇ ਕੁਰੱਖ਼ਤ ਬਚਨਾਂ ਨਾਲ ਅਸ਼ਾਂਤੀ, ਐਬ, ਥਕੇਵਾਂ ਅਤੇ ਸੌਖਾ ਕਾਰਜ ਵੀ ਅਸੰਭਵ ਹੋ ਜਾਂਦਾ ਹੈ। (੨੫੬)

ਮੂੰਹੋਂ ਨਿਕਲੀ ਬੋਲ-ਬਾਣੀ, ਧਨੁਖ 'ਚੋਂ ਨਿਕਲੇ ਤੀਰ ਵਾਂਗ ਵਾਪਸ ਨਹੀਂ ਆਉਣੀ, ਇਸ ਲਈ ਸੋਚ-ਵਿਚਾਰ ਕੇ, ਗੁਰੂ ਦੀ ਮਤਿ ਅਨੁਸਾਰ ਸ਼ੁਭ ਗੁਣਾਂ ਦੇ ਹੀ ਬੋਲ ਬੋਲਣੇ ਚਾਹੀਦੇ ਹਨ। (੬੩੦)

ਸਿਖ ਗੁਰਬਾਣੀ ਨਿਤ ਪੜ੍ਹਦਾ ਹੈ, ਪਰ ਜਦ ਕਦੇ ਪਾਠ ਦਾ ਅਨੰਦ ਭੁੰਚਦਿਆਂ ਖੀਵਾ ਹੋ ਜਾਂਦਾ ਹੈ ਤਾਂ ਗੁਰ-ਸ਼ਬਦ ਵਿਚ ਰਸ-ਲੀਨ ਹੋ ਜਾਂਦਾ ਹੈ। (੫੯੦)

ਗੁਰ-ਸ਼ਬਦ ਗੁਰਬਾਣੀ ਨੂੰ ਅਨੇਕਾਂ ਪ੍ਰਾਣੀ ਲਿਖਦੇ, ਪੜ੍ਹਦੇ ਤੇ ਗਾਉਂਦੇ ਹਨ, ਪਰ ਕੋਈ ਵਿਰਲਾ ਇਨ੍ਹਾਂ ਦੇ ਅੰਮ੍ਰਿਤ-ਰਸ ਨੂੰ ਪ੍ਰਾਪਤ ਕਰਨ ਦਾ ਪ੍ਰੀਤਵਾਨ ਹੁੰਦਾ ਹੈ। (੫੩੦)

ਗੁਰਬਾਣੀ ਵਿਚ ਸਭੇ ਪਦਾਰਥ ਭਰਪੂਰ ਹਨ, ਜਿਹੜਾ ਜਿਹੜਾ ਖੋਜਦਾ ਹੈ ਓਹੀ ਓਹੀ ਉਹ ਪਦਾਰਥ ਲੱਭ ਲੈਂਦਾ ਹੈ। (੫੪੬)

**ਜੈਸੇ ਤਉ ਸਕਲ ਨਿਧਿ ਪੂਰਨ ਸਮੁੰਦ੍ਰ ਬਿਖੇ, ਹੰਸ ਮਰਜੀਵਾ ਨਿਹਚੈ ਪ੍ਰਸਾਦੁ ਪਾਵਈ॥**
**ਜੈਸੇ ਪਰਬਤਿ ਹੀਰਾ ਮਾਨਕ ਪਾਰਸ ਸਿਧ, ਖਨਵਾਰਾ ਖਨਿ ਜਗ ਵਿਖੇ ਪ੍ਰਗਟਾਵਈ॥**
**ਜੈਸੇ ਬਨ ਬਿਖੈ ਮਲਿਆਗਰ ਸੌਧਾ ਕਪੂਰ, ਸੋਧ ਕੈ ਸੁਬਾਸੀ ਸੁਬਾਸ ਬਿਹਸਾਵਈ॥**
**ਤੈਸੇ ਗੁਰਬਾਨੀ ਬਿਖੈ ਸਕਲ ਪਦਾਰਥ ਹੈ, ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ॥੫੪੬॥**

ਗੁਰਬਾਣੀ ਦੀ ਪੋਥੀ ਲਿਖੀਦੀ ਹੈ, ਪਰ ਗੁਰਸਿਖ-ਸੰਗਤਿ ਨਾਲ ਮਿਲ ਕੇ, ਉਹ ਪੋਥੀ ਪੜ੍ਹ ਸੁਣ ਕੇ ਹੀ ਪ੍ਰਭੂ-ਚਰਨਾਂ ਵਿਚ ਜੁੜ ਸਕੀਦਾ ਹੈ। (੫੬੨)

ਕੀਰਤਨ ਵਿਚ ਸ੍ਰੋਤਿਆਂ ਦੀ ਸਾਵਧਾਨਤਾ ਨਾਲ, ਕੀਰਤਨ ਕਰਨਹਾਰੇ ਦੀ ਸੁਰਤਿ ਵੀ ਰਸ-ਲੀਨ ਹੋ ਜਾਂਦੀ ਹੈ। ਉਸ ਦੇ ਪੂਰਨ ਪ੍ਰੀਤ ਨਾਲ ਗਾਉਣ ਸਦਕਾ ਸਭੇ ਸ੍ਰੋਤੇ ਪ੍ਰੇਮ-ਰੰਗ ਵਿਚ ਰੰਗੇ ਜਾਂਦੇ ਹਨ। (੫੬੬, ੫੬੭)

ਪ੍ਰਭੂ-ਮਿਲਾਪ ਦੇ ਅਨੰਦ-ਰਸ ਮਾਣਨ ਦਾ ਅਮੋਲਕ ਸਮਾਂ ਅੰਮ੍ਰਿਤ ਵੇਲਾ ਹੀ ਹੈ। ਪਰ ਪ੍ਰਭੂ-ਮਿਲਾਪ ਪ੍ਰਾਪਤ ਕਰਨ ਲਈ ਨਿਮਰਤਾ ਵਿਚ ਆਪਾ ਭਾਵ ਗੁਆ ਕੇ, ਸਤਿਗੁਰੂ ਦਾ ਨਾਮ-ਖ਼ਜ਼ਾਨਾ ਮਿਲਦਾ ਹੈ ਅਤੇ ਪਰਮ ਪਦ ਪਾਈਦਾ ਹੈ। (੬੬੧, ੬੬੨)

ਦਵੈਤਾ ਅਤੇ ਉਸਤਤਿ ਤੇ ਨਿੰਦਾ ਛਡ ਕੇ, ਵਾਹਿਗੁਰੂ ਨੂੰ ਸਭ ਜੀਵਾਂ ਵਿਚ ਰਵਿਆ ਜਾਣ ਕੇ ਹੀ ਨਾਮ-ਅੰਮ੍ਰਿਤ-ਰਸ ਪੀ ਸਕੀਦਾ ਹੈ। (੨੫੨)

ਆਪਾ ਭਾਵ, ਹਉਮੈ ਹੰਕਾਰ ਗੁਆਇਆਂ ਹੀ ਸੱਚਾ ਸੁਖ ਮਿਲਦਾ ਹੈ। ਪ੍ਰਭੂ-ਭਗਤ ਨਿਮਰ ਹੁੰਦਾ ਹੈ, ਸਾਰਾ ਸੰਸਾਰ ਉਸ ਅਗੇ ਨਿੰਵਦਾ ਹੈ। (੨੮੮)

ਪੈਰ ਪੰਜਾਂ ਇੰਦਰਿਆਂ ਦੇ ਗੁਣਾਂ—ਵੇਖਣ, ਬੋਲਣ, ਸੁਣਨ, ਸੁੰਘਣ ਤੇ ਚਖਣ ਤੋਂ ਵਿਰਵੇ ਹੁੰਦੇ ਹਨ, ਪਰ ਨੀਵੇਂ ਹੋਣ ਕਰਕੇ ਪੂਜੇ ਜਾਂਦੇ ਹਨ। (੨੮੯)

ਧੁਰ ਤੋਂ ਲਿਖੇ ਲੇਖਾਂ ਅਨੁਸਾਰ ਜੀਵ ਕਰਮ ਕਮਾਂਦੇ ਹਨ, ਕਿਸੇ ਦੇ ਆਪਣੇ ਵਸ ਕੁਝ ਨਹੀਂ, ਕਿਉਂਕਿ ਸਭ ਕੁਝ ਕਰਨ ਕਰਾਵਨਹਾਰ ਪ੍ਰਭੂ ਆਪ ਹੈ। (੩੩੧)

ਹਰੇਕ ਜੀਵ ਦੇ ਆਪੋ ਆਪਣੇ ਕਰਮ-ਧਰਮ ਨੂੰ ਉੱਤਮ ਜਾਣੋ, ਕਿਸੇ ਨੂੰ ਮਾੜਾ ਨਾ ਆਖੋ, ਇਸੇ ਵਿਚ ਵਾਹਿਗੁਰੂ ਦੀ ਸਰਬ ਵਿਆਪਕਤਾ ਦੀ ਸੋਝੀ ਹੋ ਸਕਦੀ ਹੈ। (੩੯੮, ੩੯੯)

ਆਪੋ ਆਪਣੀ ਬ੍ਰਿਤੀ ਅਨੁਸਾਰ ਹੀ ਸਤਿਗੁਰੂ ਤੋਂ ਉਪਦੇਸ਼ ਲੈ ਕੇ ਸੰਸਾਰੀ ਤੋਂ ਨਿਰੰਕਾਰੀ ਬ੍ਰਿਤੀ ਵਾਲੇ ਹੋਈਦਾ ਹੈ। (੬੦੩)

ਪੂਰਬਲੇ ਕੀਤੇ ਕਰਮਾਂ ਅਨੁਸਾਰ ਪ੍ਰਾਣੀ ਦਾ ਜਿਥੇ ਜਿਥੇ ਦਾ ਦਾਣਾ ਪਾਣੀ ਲਿਖਿਆ ਹੁੰਦਾ ਹੈ, ਉਥੇ ਉਥੇ ਜੀਵ ਧਰਤੀ 'ਤੇ ਭੌਂਦਾ ਫਿਰਦਾ ਹੈ। (੬੧੦)

ਆਤਮਾ ਕਲਿਆਣ ਰੂਪ ਹੁੰਦਾ ਹੋਇਆ ਤਿੰਨਾਂ ਗੁਣਾਂ ਵਿਚ ਵਰਤਦਾ ਹੈ, ਪਰ ਸਾਧੂ-ਸਤਿਗੁਰੂ ਦੇ ਬਖ਼ਸ਼ੇ ਨਾਮ-ਅਭਿਆਸ ਕਰਕੇ ਮੁੜ ਕਲਿਆਣ ਰੂਪ ਹੋ ਜਾਂਦਾ ਹੈ। (੬੨੫)

ਕਿਸੇ ਸਾਕ ਅੰਗ ਜਾਂ ਪਦਾਰਥ ਨੇ ਅੰਤ ਸਮੇਂ ਸਾਥ ਨਹੀਂ ਦੇਣਾ, ਜੋ ਆਪਣ ਹੱਥੀਂ ਗੁਰੂ-ਲੇਖੇ ਦਿਤਾ ਹੋਵੇ, ਓਹੀ ਪਰਲੋਕ ਵਿਚ ਕੰਮ ਆਵੇਗਾ। ਮਾਇਕ ਧੰਧਿਆਂ ਵਿਚ ਸਾਰਾ ਸਮਾਂ ਖ਼ਰਚ ਕੀਤਾ ਹੋਇਆ ਬਿਰਥਾ ਹੈ, ਪਰ ਸਾਧ ਸੰਗਤਿ ਵਿਚ ਪਲ

ਭਰ ਵੀ ਗੁਰ-ਚਰਨਾਂ ਵਿਚ ਜੁੜਨਾ ਸਫਲਾ ਹੈ। ਗੁਰ-ਸ਼ਬਦ ਨਾਲ ਜੁੜਿਆਂ ਵਿਸ਼ੇ ਵਿਕਾਰਾਂ ਵਿਚ ਲਥ-ਪੱਥ ਪ੍ਰਾਣੀ ਵੀ ਨਿਰੰਕਾਰੀ (ਦੈਵੀ ਗੁਣਾਂ ਵਾਲਾ) ਹੋ ਨਿਬੜਦਾ ਹੈ। (੩੩੪)

ਪਰ-ਤਨ, ਪਰ-ਧਨ ਆਦਿ ਵਿਕਾਰਾਂ ਵਿਚ ਫਸਿਆਂ ਸ਼ੁਭ ਕਰਮ, ਸ਼ਾਂਤੀ ਤੇ ਖ਼ੁਸ਼ੀ ਜਾਂਦੀ ਰਹਿੰਦੀ ਹੈ। (੫੦੬)

ਮੂਰਖ ਮਨੁੱਖ ਪਾਪਾਂ ਨਾਲ ਮਾਇਆ ਜੋੜ ਜੋੜ ਕੇ, ਅੰਤ ਨਾਲ ਕੁਝ ਨਹੀਂ ਲਿਜਾਂਦਾ। (੫੫੪)

ਪਾਪੀ ਮਨੁੱਖ ਦੁਖ ਕਲੇਸ਼ ਸਿਰ 'ਤੇ ਆ ਪੈਣ ਵੇਲੇ ਪਛਤਾਂਦਾ ਹੈ, ਪਰ ਸੰਕਟ ਟਲਣ 'ਤੇ ਫਿਰ ਪਾਪਾਂ ਵਿਚ ਖਚਿਤ ਹੋ ਜਾਂਦਾ ਹੈ। (੫੭੭)

ਪ੍ਰਭੂ ਤੋਂ ਟੁਟਿਆ ਮਨਮੁਖ, ਪਤੀ ਤੋਂ ਵਖ ਕੀਤੀ ਛੁਟੜ ਨਾਰੀ ਵਾਂਗ ਕਿਸੇ ਨੂੰ ਚੰਗਾ ਨਹੀਂ ਲਗਦਾ। (੬੧੫)

ਅਧਰਮੀ ਮਨੁੱਖ ਧਰਮ-ਵਿਰੋਧੀ ਕਰਮਾਂ ਕਰਕੇ ਅਣਿਆਈ ਮੌਤੇ ਮਰਦਾ ਹੈ ਤੇ ਜਮਲੋਕ ਦੀਆਂ ਸਜ਼ਾਵਾਂ ਭੁਗਤਦਾ ਹੈ। (੬੩੬)

ਵਿਖਾਵੇ ਦਾ ਪਿਆਰ ਕਰਨ ਵਾਲਾ ਮਨੁੱਖ ਕਪਟੀ, ਪੱਥਰ ਵਾਂਗ ਅਭਿੱਜ, ਤੂੰਬੀ ਵਾਂਗ ਕੌੜਾ, ਸੱਪ ਵਾਂਗ ਜ਼ਹਿਰੀ ਅਤੇ ਸਾਧੂ ਪੁਰਸ਼ਾਂ ਦਾ ਨਿੰਦਕ ਹੁੰਦਾ ਹੈ। ਉਸ ਦਾ ਮਨੁੱਖਾ ਜਨਮ ਫਿਟਕਾਰ ਜੋਗ ਹੈ। (੩੨੯)

ਉਮਰ ਭਰ ਨੇਕ-ਕਰਮੀ ਹੁੰਦਿਆਂ, ਰਤਾ ਜਿੰਨਾ ਕੀਤਾ ਪਾਪ ਅਨੇਕਾਂ ਪਾਪਾਂ ਨੂੰ ਸੱਦਾ ਦੇ ਕੇ ਦੁਖਦਾਈ ਮੌਤ ਦਾ ਕਾਰਨ ਬਣਦਾ ਹੈ। (੬੩੭)

ਅਗਿਆਨੀ ਲੁਕਾਈ ਸਮਝ-ਸੋਝੀ ਤੋਂ ਹੀਣੀ ਸਤਵਾਦੀ ਪੁਰਖਾਂ ਦੀ ਨਿੰਦਾ ਕਰਦੀ ਹੈ। ਕਲਜੁਗ ਦੇ ਭਰਮ-ਜਾਲ ਕਾਰਨ ਸਤਿ ਪੁਰਸ਼ਾਂ ਨੂੰ ਦਬਾਅ ਕੇ ਅਪਰਾਧੀ ਮਨੁੱਖ ਪਾਪ ਕਮਾਂਦੇ ਫਿਰਦੇ ਹਨ। (੫੨੬, ੫੩੨)

## ਗੁਰਸਿਖ ਤੇ ਦੇਵ-ਪੂਜਾ

*ਨੋਟ:* ਭਾਈ ਸਾਹਿਬ ਨੇ ਗੁਰੂ-ਦਰ ਤੋਂ ਭਟਕੇ ਸਿੱਖਾਂ ਨੂੰ ਹੋਰ ਦੇਵੀ-ਦੇਵਤਿਆਂ ਦੀ ਪੂਜਾ ਪ੍ਰਤਿਸ਼ਟਾ ਤੋਂ ਵਰਜਣ ਲਈ ੪੪੧ ਤੋਂ ੪੯੨ ਤਕ ੫੨ ਕਬਿਤ ਦਿਤੇ ਹਨ, ਜਿਨ੍ਹਾਂ ਦਾ ਸਾਰੰਸ਼ ਹੇਠਾਂ ਦਿਤਾ ਜਾ ਰਿਹਾ ਹੈ।

ਜੇ ਕੋਈ ਗੁਰੂ ਕਾ ਸਿਖ ਸਤਿਗੁਰੂ ਤੋਂ ਬੇਮੁਖ ਹੋ ਕੇ ਕਿਸੇ ਹੋਰ ਦੇਵੀ ਦੇਵਤੇ ਦੀ ਸ਼ਰਨ ਜਾਂਦਾ ਹੈ ਤਾਂ ਉਥੇ ਉਸ ਦਾ ਮਾਨ ਭੰਗ ਹੁੰਦਾ ਹੈ ਅਤੇ ਉਸ ਕਲੰਕੀ ਪਾਪੀ ਨੂੰ ਕੋਈ ਵੀ ਰਖ ਨਹੀਂ ਸਕਦਾ। ਸੱਚੇ ਗੁਰਸਿਖ ਦਾ ਪਿਆਰ ਕੇਵਲ ਸਤਿਗੁਰੂ ਨਾਲ ਹੁੰਦਾ ਹੈ ਜ਼ਦ ਕਿ ਕਪਟੀ ਤੇ ਫ਼ਰੇਬੀ ਪਿਆਰ ਵਾਲੇ ਸਿਖ ਦੇਵਤਿਆਂ ਦੇ ਸੇਵਕ ਜਾ ਬਣਦੇ ਹਨ, ਕਿਉਂਕਿ ਉਹ ਸੱਚੇ ਗੁਰਦੇਵ ਦੇ ਅਗੰਮੀ ਪਿਆਰ ਤੇ ਅਨੰਦਤ ਸੇਵਾ ਦੀ ਸੋਝੀ ਨਹੀਂ ਰਖਦੇ। (੪੪੧, ੪੪੨, ੪੪੩, ੪੪੫)

ਪ੍ਰਕਾਸ਼ ਰੂਪ ਸਤਿਗੁਰੂ ਤਾਂ ਨਿਆਸਰਿਆਂ ਦੇ ਵੀ ਆਸਰੇ ਹਨ, ਉਹ ਭਟਕੇ ਹੋਏ ਸਿੱਖਾਂ ਦੇ ਵੀ ਔਗੁਣ ਨਹੀਂ ਚਿਤਾਰਦੇ। ਸੱਚੇ ਗੁਰਦੇਵ ਦੀ ਸੇਵਾ ਦੇ ਤੁਫ਼ੈਲ ਨਾਮ-ਬਾਣੀ ਦਾ ਪ੍ਰਵਾਹ ਸਦੀਵਕਾਲੀ ਹੈ, ਜਦ ਕਿ ਤ੍ਰੈਗੁਣਾਂ ਵਿਚ ਵਰਤਣ ਵਾਲੇ ਦੇਵਤਿਆਂ ਦੀ ਸੇਵਾ ਦਾ ਫਲ ਚਲਾਇਮਾਨ ਹੈ। ਸਤਿਗੁਰੂ ਆਪਣੇ ਸਿੱਖਾਂ ਦੀ ਬਾਲਕਾਂ ਵਾਂਗ ਰਖਿਆ ਤੇ ਪਾਲਣਾ ਕਰਦੇ ਹਨ ਅਤੇ ਹੋਰ ਫੋਕਟ ਕਰਮਾਂ—ਸ਼ਗਨ ਅਪਸ਼ਗਨ ਆਦਿ ਤੋਂ ਬਚਾਅ ਕੇ ਇਕ ਵਾਹਿਗੁਰੂ ਦੇ ਲੜ ਲਾਉਂਦੇ ਹਨ। ਸੱਚੇ ਗੁਰਸਿਖ ਲਈ ਸਤਿਗੁਰੂ ਦੀ ਸੇਵਾ ਹੀ ਰਾਗ ਨਾਦ ਆਦਿ ਸਭ ਕੁਝ ਹੈ ਅਤੇ ਹੋਰ ਦੇਵੀ ਦੇਵਤਿਆਂ ਦੇ ਸਥਾਨ ਉਸ ਲਈ ਮੌਤ ਸਹੇੜਨ ਤੁਲ ਹੈ। (੪੪੪, ੪੪੬, ੪੪੮, ੪੪੯)

ਜਿਹੜਾ ਸਿਖ ਇਕ ਗੁਰੂ ਪਰਮੇਸ਼ਰ ਦਾ ਆਸਰਾ ਦ੍ਰਿੜ੍ਹ ਕਰ ਕੇ ਨਹੀਂ ਲੈਂਦਾ ਅਤੇ ਇਧਰ ਉਧਰ ਹੋਰਨਾਂ ਦਾ ਸੇਵਕ ਹੋ ਕੇ ਭਟਕਦਾ ਫਿਰਦਾ ਹੈ, ਉਹ ਦਵੈਤਾ ਵਿਚ ਫਸਿਆ ਪ੍ਰਭੂ ਦੀ ਪ੍ਰਾਪਤੀ ਨਹੀਂ ਕਰ ਸਕਦਾ। ਸਤਿਗੁਰੂ ਨਾਲ ਕਪਟ-ਸਨੇਹ ਕਰਨ ਵਾਲੇ ਸਿਖ ਨਾਲੋਂ ਤਾਂ ਉਹ ਭੁਲਾ-ਭਟਕਿਆ ਸਿਖ ਚੰਗਾ ਹੈ ਜੋ ਪਛਤਾਵੇ ਕਾਰਨ ਗੁਰ-ਚਰਨਾਂ ਦੀ ਸ਼ਰਨ ਲੈਣ ਲਈ ਤਰਲੇ ਲੈ ਰਿਹਾ ਹੈ। (੪੪੭, ੪੫੦)

ਦੇਵੀ ਦੇਵਤਿਆਂ ਦੀ ਸੇਵਾ ਬਿਖੜੀ ਹੈ ਅਤੇ ਸੀਮਤ ਫਲ ਦੇਣ ਵਾਲੀ ਹੈ, ਪਰ ਸੱਚੇ ਸਤਿਗੁਰੂ ਦੀ ਸੇਵਾ ਸਰਬ ਗੁਣਾਂ ਦੇ ਖ਼ਜ਼ਾਨੇ ਨਾਮ-ਅੰਮ੍ਰਿਤ ਨਾਲ ਜੋੜ ਕੇ ਆਤਮ-ਸੁਖ ਦੇਣ ਵਾਲੀ ਹੈ। ਸਾਧੂ-ਸਤਿਗੁਰੂ ਦੀ ਸੰਗਤਿ ਵਿਚ ਕਿਸੇ ਹੋਰ ਦੇਵਤੇ ਦਾ ਉਪਾਸ਼ਕ ਸ਼ੋਭਦਾ ਹੀ ਨਹੀਂ। ਗੁਰਸਿਖ-ਹੰਸਲਿਆਂ ਦੀ ਸੰਗਤਿ ਵਿਚ ਹੋਰ ਦੇਵਤਿਆਂ ਦਾ ਉਪਾਸ਼ਕ ਟਿਕ ਹੀ ਨਹੀਂ ਸਕਦਾ, ਕਿਉਂਕਿ ਉਹ ਗਹਿਰ ਗੰਭੀਰ ਸਤਿਗੁਰੂ ਦੇ ਉਪਦੇਸ਼ ਦੀਆਂ ਤਰੰਗਾਂ ਦੀ ਸਾਰ ਹੀ ਨਹੀਂ ਜਾਣ ਸਕਦਾ। ਸਤਿਗੁਰੂ ਪੂਰੇ ਸ਼ਾਹ ਪਾਸ ਜੇ ਹੋਰ ਦੇਵਤਿਆਂ ਦਾ ਸੇਵਕ ਜਾਏ ਤਾਂ ਉਸ ਸ਼ਾਹ ਦੇ ਭਗਤੀ-ਭੰਡਾਰ ਵਿਚ ਸਭ ਖ਼ਜ਼ਾਨੇ ਭਰਪੂਰ ਹਨ। (੪੫੧ ਤੋਂ ੪੫੪)

ਨਾਮ-ਅਧਾਰੀ ਅਤੇ ਮਾਇਕ ਧੰਧਿਆਂ ਤੋਂ ਨਿਰਲੇਪ ਸਿਖ ਨੂੰ ਇਹ ਸੋਝੀ ਹੁੰਦੀ ਹੈ ਕਿ ਕਲਜੁਗ ਵਿਚ ਪਾਰਬ੍ਰਹਮ ਰੂਪ ਸਤਿਗੁਰੂ ਦਾ ਸੇਵਨ ਹੀ ਸਰਬ ਸ੍ਰੇਸ਼ਟ ਹੈ। ਗੁਰਸਿਖ ਪੂਰਨ ਸਤਿਗੁਰੂ ਦੀ ਸੇਵਾ ਕਰ ਕੇ ਸ਼ਬਦ-ਸੁਰਤਿ ਵਿਚ ਲਿਵ ਲਾਉਂਦਾ, ਪੰਜਾਂ ਕਾਮ ਕ੍ਰੋਧ ਆਦਿਕਾਂ ਨੂੰ ਮਾਰਦਾ, ਤ੍ਰੈਗੁਣੀ ਮਾਇਆ ਤੋਂ ਨਿਰਲੇਪ ਰਹਿੰਦਾ, ਦੁਚਿਤੀ ਗੁਆ ਕੇ ਯਥਾਰਥ ਬ੍ਰਹਮ-ਗਿਆਨ ਨੂੰ ਪ੍ਰਾਪਤ ਕਰ ਲੈਂਦਾ ਹੈ। ਸਤਿਗੁਰੂ ਤਾਂ ਪਾਰਸ ਸਮਾਨ ਸਭ ਨਿਆਸਰਿਆਂ ਨੂੰ ਨਾਮ-ਅੰਮ੍ਰਿਤ ਦੇ ਕੇ ਪ੍ਰਭੂ ਨਾਲ ਮੇਲਦੇ ਹਨ, ਜਦ ਕਿ ਦੇਵੀ ਦੇਵਤੇ ਆਪੋ ਆਪਣੀ ਸਮਰੱਥਾ ਅਨੁਸਾਰ ਹੀ ਕਿਸੇ ਨੂੰ ਕੁਝ ਦੇ ਸਕਦੇ ਹਨ। ਪੂਰਨ ਸਤਿਗੁਰੂ ਨੂੰ ਛਡ ਕੇ ਹੋਰ ਦੇਵਤੇ ਦਾ ਸੇਵਕ ਹੋਣ ਵਾਲਾ, ਚੰਦਨ ਛਡ ਕੇ ਦੁਰਗੰਧ 'ਤੇ ਬਹਿਣ ਵਾਲੀ ਮੱਖੀ ਵਾਂਗ ਹੈ।

ਸਤਿਗੁਰੂ ਸੱਚਾ ਸ਼ਾਹ ਸਿੱਖਾਂ ਦੇ ਔਗੁਣ ਮੇਟ ਕੇ ਨਾਮ-ਧਨ ਦਾ ਸੱਚਾ ਸੌਦਾ ਦੇਂਦਾ ਹੈ। ਸਤਿਗੁਰੂ ਦੀ ਸੋਭਾ ਸੁਣ ਕੇ ਲੁਕਾਈ ਧਾਈਆਂ ਕਰਦੀ ਫਿਰਦੀ ਹੈ। ਪੂਰਨ ਪਾਰਬ੍ਰਹਮ ਪ੍ਰਗਟ ਸਤਿਗੁਰੂ ਦਾ ਸਰੂਪ ਹੈ। ਜੋਤਿ ਇਕੋ ਹੈ, ਨਿਰਗੁਣ ਤੇ ਸਰਗੁਣ ਦੋ ਸਰੂਪ ਹਨ। ਉਹ ਜੋਤੀ ਸਰੂਪ ਹੀ ਆਪਣੇ ਆਪ ਨੂੰ ਪੂਜਾਅ ਰਿਹਾ ਹੈ। ਸਤਿਗੁਰੂ ਦੇ ਚਰਨ-ਕਮਲਾਂ ਦਾ ਭੌਰਾ ਗੁਰਸਿਖ ਮੋਖ ਪਦ ਨੂੰ ਪਾਉਂਦਾ ਹੈ, ਪਰ ਜਿਹੜਾ ਸਤਿਗੁਰੂ ਨੂੰ ਤਿਆਗ ਕੇ ਹੋਰ ਦੇਵੀ-ਦੇਵਤਿਆਂ ਪਿਛੇ ਭਟਕਦਾ ਹੈ, ਉਸ ਦਾ ਕਿਤੇ ਪਾਰ-ਉਤਾਰਾ ਨਹੀਂ। ਕਿਸੇ ਦੇਵੀ-ਦੇਵਤੇ ਦਾ ਸੇਵਕ ਜੇ ਸਿਖ ਵਾਲੀ ਸ਼ਰਧਾ ਧਾਰ ਕੇ ਸਤਿਗੁਰੂ ਪਾਸ ਆਉਂਦਾ ਹੈ ਤਾਂ ਸਤਿਗੁਰੂ ਉਸ ਨੂੰ ਚਰਨ-ਸ਼ਰਨ ਬਖ਼ਸ਼ਦੇ ਹਨ, ਪਰ ਸਤਿਗੁਰੂ ਦੇ ਵਰੋਸਾਏ ਸਿਖ ਨੂੰ ਕੋਈ ਹੋਰ ਦੇਵਤਾ ਸ਼ਰਨ ਦੇਣ ਦੇ ਸਮਰੱਥ ਨਹੀਂ। (੪੬੧ ਤੋਂ ੪੬੪)

ਸਤਿਗੁਰੂ ਪਾਤਸ਼ਾਹ ਅਤੇ ਦੇਵੀ-ਦੇਵਤਿਆਂ ਦੇ ਸੇਵਕ ਵਿਚ ਸਭ ਤੋਂ ਵੱਡਾ ਫ਼ਰਕ ਇਹ ਹੈ ਕਿ ਦੇਵਤਿਆਂ ਦੇ ਸੇਵਕ ਹੰਕਾਰੀ ਹੁੰਦੇ ਹਨ, ਜਦ ਕਿ ਸਤਿਗੁਰੂ ਦੇ ਸੇਵਕ ਨਿਮਰਤਾ ਤੇ ਗ਼ਰੀਬੀ ਵਿਚ ਵਿਚਰਦੇ ਹਨ। ਗੁਰੂ ਕੇ ਸੇਵਕ ਸ਼ਾਂਤ ਸੁਭਾਅ ਹੁੰਦੇ ਹਨ, ਉਹ ਨਾ ਕਿਸੇ ਦੀ ਨਿੰਦਿਆ ਕਰਦੇ ਹਨ ਅਤੇ ਨਾ ਹੀ ਆਪਣੀ ਉਤਮਤਾ ਦਾ ਅਹੰਕਾਰ। ਜਿਹੜਾ ਸਿਖ ਕੇਵਲ ਆਪਣੇ ਸਤਿਗੁਰੂ ਦੀ ਸੇਵਾ ਵਿਚ ਹੀ ਤਤਪਰ ਰਹਿੰਦਾ ਹੈ, ਉਸ ਵਿਰਲੇ ਗੁਰਸਿਖ ਨੂੰ ਸਾਰੇ ਮਨੁੱਖ ਤੇ ਦੇਵਤੇ ਧੰਨ ਧੰਨ ਕਹਿੰਦੇ ਹਨ। ਪਰ ਜੇ ਕੋਈ ਸਿਖ ਕਿਸੇ ਹੋਰ ਦੇਵੀ-ਦੇਵਤੇ ਦੀ ਝਾਕ ਰਖਦਾ ਹੈ, ਉਸ ਨੂੰ ਲੋਕ ਫਿਟਕਾਰਦੇ ਹਨ ਅਤੇ ਅੰਤ ਨੂੰ ਉਹ ਜਮਾਂ ਦੇ ਵਸ ਪੈਂਦਾ ਹੈ। (੪੬੫ ਤੋਂ ੪੬੮)

ਮਨੁੱਖਾ ਜਨਮ ਪਾ ਕੇ ਮਨੁੱਖ ਜਿਹੋ ਜਿਹੀ ਸੰਗਤਿ ਵਿਚ ਮਿਲਦਾ ਹੈ, ਉਹੋ ਜਿਹਾ ਹੀ ਹੋ ਜਾਂਦਾ ਹੈ। ਸਤਿਗੁਰੂ ਦੀ ਸੰਗਤਿ ਵਿਚ ਮੋਖ-ਪਦ ਪ੍ਰਾਪਤ ਕਰਦਾ ਹੈ, ਪਰ ਹੋਰ ਹੋਰ ਥਾਵਾਂ 'ਤੇ ਝੱਖਾਂ ਮਾਰਿਆਂ ਜਮਪੁਰੀ ਜਾਂਦਾ ਹੈ। ਹੋਰ ਦੇਵਤੇ ਦਾ ਪੁਜਾਰੀ ਸਤਿਗੁਰੂ ਦੀ ਉੱਤਮ ਸੇਵਾ ਦੀ ਸਾਰ ਹੀ ਨਹੀਂ ਜਾਣ ਸਕਦਾ ਤੇ ਨਾ ਹੀ ਉਸ ਦਾ ਮਨ ਗੁਰ-ਉਪਦੇਸ਼ ਦੇ ਕਥਨ ਕਰਨ ਅਤੇ ਸੁਣਨ ਨੂੰ ਪਤੀਜਦਾ ਹੈ, ਜਿਸ ਕਰਕੇ ਉਹ ਮੋਖ-ਪਦ ਪ੍ਰਾਪਤ ਨਹੀਂ ਕਰ ਸਕਦਾ, ਜਦ ਕਿ ਸਤਿਗੁਰੂ ਦੀ ਸ਼ਰਨ ਵਿਚ ਆਤਮ-ਸੁਖ ਪਾਈਦਾ ਹੈ। ਸਤਿਗੁਰੂ ਜਿੰਨੀ ਦਿਆਲਤਾ ਹੋਰ ਕਿਸੇ ਦੇਵੀ ਦੇਵਤੇ ਵਿਚ ਹੈ ਹੀ ਨਹੀਂ, ਬੇਸ਼ਕ ਖੰਡਾਂ ਬ੍ਰਹਮੰਡਾਂ ਤੇ ਸੂਰਜ ਅਸਤ ਉਦੋਤ ਤਕ ਢੂੰਡ ਵੇਖੋ। ਪੂਰੇ ਸਤਿਗੁਰੂ ਤੋਂ ਬਿਨਾਂ ਕਿਸੇ ਹੋਰ ਦੇਵੀ ਦੇਵਤੇ ਤੋਂ ਸੱਚਾ ਗਿਆਨ ਧਿਆਨ ਪ੍ਰਾਪਤ ਕਰਨ ਦੀ ਆਸ ਰਖਣੀ ਹੀ ਮੂਰਖਤਾ ਹੈ। (੪੬੯ ਤੋਂ ੪੭੨, ੪੭੪)

ਹੋਰ ਦੇਵੀ-ਦੇਵਤਿਆਂ ਦੀ ਸੇਵਾ ਕਰ ਕੇ ਜਨਮ-ਮਰਨ ਨਹੀਂ ਮਿਟ ਸਕਦਾ। ਕਿਸੇ ਹੋਰ ਦੇਵ ਪਾਸੋਂ ਪਾਪਾਂ ਤੋਂ ਛੁਟਕਾਰਾ ਪਾਉਣ ਜਾਂ ਮੋਖ-ਪਦ ਪ੍ਰਾਪਤ ਕਰਨ ਦੀ ਆਸ ਰਖਣੀ ਮੂਰਖ-ਪੁਣਾ ਹੈ। ਗੁਰ-ਉਪਦੇਸ਼ ਬਿਨਾਂ ਹੋਰ ਦੇਵਤਿਆਂ ਦੀ ਸੇਵਾ ਦੁਖਦਾਈ ਤੇ ਕਲੇਸ਼ਾਂ ਦਾ ਕਾਰਨ ਹੁੰਦੀ ਹੈ। ਪੂਰੇ ਸਤਿਗੁਰੂ ਦੀ ਸ਼ਰਨ ਬਿਨਾਂ ਛੁਟਕਾਰਾ ਹੈ ਈ ਨਹੀਂ। (੪੭੩, ੪੭੫, ੪੭੬)

ਜੇ ਕਿਸੇ ਸਿਖ ਦਾ ਪੁੱਤਰ ਹੋਰ ਦੇਵੀ ਦੇਵਤੇ ਦਾ ਸੇਵਕ ਜਾ ਬਣੇ ਤਾਂ ਦੋਗਲੇ ਮਨੁੱਖ ਵਾਂਗ ਉਸ ਦਾ ਜਨਮ ਨਿਸਫਲ ਹੈ। ਦੇਵਤਿਆਂ ਦੀ ਪੂਜਾ ਕਰ ਕੇ ਪ੍ਰਾਪਤ ਰਿਧੀਆਂ ਸਿਧੀਆਂ ਦਵੈਤਾ ਦਾ ਕਾਰਨ ਹਨ। ਗੁਰੂ ਕਾ ਸਿਖ ਰਿਧੀਆਂ ਸਿਧੀਆਂ ਵਲ ਤੱਕਦਾ ਹੀ ਨਹੀਂ, ਉਸ ਲਈ ਨਾਮ-ਗੁਰ-ਮੰਤਰ ਹੀ ਸਰਬ ਸੁਖਦਾਇਕ ਹੈ। ਸਤਿਗੁਰੂ ਸਿੱਖਾਂ ਨੂੰ ਗ੍ਰਿਹਸਤ ਵਿਚ ਰਹਿੰਦਿਆਂ ਹੀ ਗੁਰ-ਦੀਖਿਆ ਦੇ ਕੇ ਸੁਚੇਤ ਕਰਦਾ ਤੇ ਸਰਬ ਪਦਾਰਥ ਬਖ਼ਸ਼ਦਾ ਹੈ ਅਤੇ ਹੋਰ ਦੇਵੀ-ਦੇਵਤਿਆਂ ਦੀ ਝਾਕ ਹੀ ਮਿਟਾਅ ਦੇਂਦਾ ਹੈ। ਸਤਿਗੁਰੂ ਦੇ ਆਗਿਆਕਾਰੀ ਸਿੱਖਾਂ ਲਈ ਸਤਿਗੁਰੂ ਦੀ ਸ਼ਰਨ ਹੀ ਮੁਖ ਹੈ, ਹੋਰ ਹੋਰ ਗਿਆਨ ਧਿਆਨ ਤੇ ਮੰਤਰ ਆਦਿ ਉਨ੍ਹਾਂ ਲਈ ਵਿਭਚਾਰ ਕਰਨ ਤੁਲ ਹਨ। (੪੭੭ ਤੋਂ ੪੮੨)

ਗੁਰਸਿਖ ਗ੍ਰਿਹਸਤ ਵਿਚ ਰਹਿੰਦਿਆਂ ਦੁਨੀਆਵੀ ਬਖੇੜਿਆਂ ਤੋਂ ਨਿਰਲੇਪ ਰਹਿੰਦੇ ਹਨ ਅਤੇ ਹੋਰ ਦੇਵੀ-ਦੇਵਤਿਆਂ ਦੀ ਸੇਵਾ ਨੂੰ ਧ੍ਰਿਕਾਰ ਜੋਗ ਸਮਝਦੇ ਹਨ। (੪੮੩)

ਜਿਹੜਾ ਪ੍ਰਭੂ ਜਨਮ-ਮਰਨ ਤੋਂ ਰਹਿਤ ਹੈ ਉਸ ਨੂੰ ਗ੍ਰਹਿਆਂ, ਥਿੱਤਾਂ ਤੇ ਅਵਤਾਰ-ਪੂਜਾ ਵਿਚ ਉਲਝ ਕੇ ਨਹੀਂ ਜਾਣਿਆ ਜਾ ਸਕਦਾ। ਸਤਿਗੁਰੂ ਦੇ ਉਪਦੇਸ਼ ਤੋਂ ਹੀਣੇ ਮਨੁੱਖ ਜਗਤ ਦੇ ਜੀਵਨ ਅਤੇ ਅਬਿਨਾਸ਼ੀ ਪ੍ਰਭੂ ਨੂੰ ਦੇਵਤਿਆਂ ਦੀਆਂ ਮੂਰਤੀਆਂ

ਵਿਚ ਵੇਖਣ ਵਾਲੇ ਅਗਿਆਨੀ ਤੇ ਅੰਨ੍ਹੇ ਹਨ। (੪੮੪, ੪੮੫)

ਦੇਵੀ-ਦੇਵਤਿਆਂ ਦੀ ਪੂਜਾ ਰੂਪ ਤਲਾਵਾਂ 'ਤੇ ਤਾਂ ਰੌਲਾ-ਰੱਪਾ ਪਾਉਣ ਵਾਲੇ ਡੱਡੂ, ਤ੍ਰੈਗੁਣੀ ਪਦਾਰਥਾਂ ਦੀ ਪਾਣੀ ਦੀ ਮੈਲ ਅਤੇ ਗੁਣਹੀਨ ਘੋਗੇ ਹੀ ਹੋ ਸਕਦੇ ਹਨ, ਪਰ ਮਾਨ ਸਰੋਵਰ ਰੂਪੀ ਸਤਸੰਗਤਿ ਵਿਚ ਪਾਰਬ੍ਰਹਮ ਰੂਪ ਸਤਿਗੁਰੂ ਦੇ ਨਾਮ-ਪਦਾਰਥ ਦੇ ਸਾਰੇ ਖ਼ਜ਼ਾਨੇ ਭਰਪੂਰ ਹੁੰਦੇ ਹਨ। ਅਗਿਆਨਤਾ ਰੂਪ ਰਾਤ ਦੇ ਅੰਨ੍ਹੇਰੇ ਵਿਚ ਦੇਵੀ ਦੇਵਤਿਆਂ ਰੂਪੀ ਤਾਰਿਆਂ ਦੀ ਚਮਕ ਦਮਕ ਹੁੰਦੀ ਹੈ, ਪਰ ਗੁਰੂ-ਗਿਆਨ-ਸੂਰਜ ਦੇ ਉਦੈ ਹੋਇਆਂ ਵਾਹਿਗੁਰੂ ਪ੍ਰਗਟ-ਪਹਾਰੇ ਹੋ ਜਾਂਦਾ ਹੈ। ਅੰਨ੍ਹੇਰੀ ਰਾਤ ਵਿਚ ਵਿਸ਼ਈ ਤੇ ਪਾਪ-ਕਰਮੀ ਲੋਕਾਂ ਦੇ ਵਿਸ਼ੇ-ਵਿਕਾਰਾਂ ਨਾਲ ਝੂਠਾ ਮੋਹ ਰਚਾਣ ਵਾਂਗ, ਦੇਵੀ-ਦੇਵਤਿਆਂ ਦੇ ਪੁਜਾਰੀ ਝੂਠਾ ਪਾਖੰਡ-ਜਾਲ ਤਣਦੇ ਹਨ, ਪਰ ਸਤਿਗੁਰੂ ਦੇ ਸੱਚੇ ਸਿਖ ਸੇਵਕ ਅੰਮ੍ਰਿਤ ਵੇਲੇ ਨਿਰੰਕਾਰ ਵਾਹਿਗੁਰੂ ਨਾਲ ਜੁੜਦੇ ਹਨ। ਰਾਤ ਤੇ ਦਿਨ ਦੇ ਫ਼ਰਕ ਵਾਂਗ ਹੋਰ ਦੇਵਤਿਆਂ ਤੇ ਸਤਿਗੁਰੂ ਦੇ ਪੁਜਾਰੀ ਹੋਣਾ ਹੈ। ਰਾਤ ਨੂੰ ਚੋਰਾਂ, ਠੱਗਾਂ ਤੇ ਵਿਭਚਾਰੀਆਂ ਦੀ ਨੀਤੀ ਚਲਦੀ ਹੈ, ਪਰ ਦਿਨ ਦੇ ਪ੍ਰਕਾਸ਼ ਸਮੇਂ ਧਰਮ-ਨਿਆਂ ਦੀ ਪ੍ਰੀਤ-ਰੀਤ। (੪੮੬-੪੮੭)

ਹੋਰ ਦੇਵਤਿਆਂ ਦੀ ਸੇਵਾ ਅੰਨ੍ਹੇ ਮਨੁੱਖ ਦਾ ਮੋਢਾ ਫੜਨ ਤੁਲ ਹੈ, ਜਦ ਕਿ ਸੱਚੇ ਗੁਰਦੇਵ ਨਾਲ ਮਿਲਿਆਂ ਪਰਮਾਤਮ-ਦੇਵ ਦੀ ਸੋਝੀ ਹੁੰਦੀ ਹੈ। (੪੮੮)

ਦੇਵਤਿਆਂ ਦੀ ਪੂਜਾ ਨਾਲ ਹਉਮੈ ਘਟਦੀ ਨਹੀਂ, ਪਰ ਸੱਚੇ ਗੁਰਦੇਵ ਦੀ ਸਫਲ ਸੇਵਾ ਹਉਮੈ ਤੋਂ ਛੁਟਕਾਰਾ ਦੇ ਕੇ ਸੰਸਾਰ-ਸਮੁੰਦਰ ਤੋਂ ਤਾਰ ਦਿੰਦੀ ਹੈ। (੪੮੯)

ਆਗਿਆਕਾਰੀ ਗੁਰਸਿਖ ਗੁਰੂ ਦੀ ਮਤਿ ਲੈ ਕੇ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ, ਜਦ ਕਿ ਖੋਟੀ ਮਤਿ ਵਾਲਾ ਵਿਕਾਰਾਂ ਵਿਚ ਗ੍ਰਸਿਆ ਰਹਿੰਦਾ ਹੈ। (੪੯੦)

ਗੁਰਸਿੱਖਾਂ ਦੀ ਸਭਾ ਨਾਮ-ਸਿਮਰਨ ਦੇ ਮੋਤੀ ਚੁਗਦੀ ਹੈ, ਪਰ ਦੇਵੀ ਦੇਵਤਿਆਂ ਦੇ ਸੇਵਕ ਇਥੇ ਆ ਕੇ ਵੀ ਵਿਕਾਰੀ ਦ੍ਰਿਸ਼ਟੀ ਨਾਲ ਹੀ ਇਧਰ ਉਧਰ ਝਾਕਦੇ ਹਨ। (੪੯੧, ੪੯੨)

ਤਾਂ ਤੇ ਸੱਚੇ ਗੁਰਦੇਵ ਅਤੇ ਦੇਵੀ ਦੇਵਤਿਆਂ ਦੇ ਸੇਵਕਾਂ ਦੀ ਪ੍ਰੀਤ ਵਿਚ ਸਮੁੰਦਰ ਤੇ ਨਦੀ ਵਾਂਗ ਬੇਅੰਤ ਫ਼ਰਕ ਹੈ; ਸਮੁੰਦਰ ਅਥਾਹ ਵਿਸ਼ਾਲ ਤੇ ਗੰਭੀਰ ਹੈ ਜਦ ਕਿ ਨਦੀ ਠੇਡੇ ਖਾਂਦੀ, ਕਿਤੇ ਬ੍ਰੇਤੇ ਅਤੇ ਕਿਤੇ ਹੜ੍ਹ ਦੇ ਵਾਂਗ ਬੇਥਵ੍ਹੀ ਹੁੰਦੀ ਹੈ।

ੴ ਸਤਿਗੁਰਪ੍ਰਸਾਦਿ ॥

# ਬਾਣੀ ਭਾਈ ਗੁਰਦਾਸ ਭਲੇ ਕੀ

# ਕਬਿਤ ਸਵਯੇ

## ਮੰਗਲਾਚਰਣ

*ਗੁਰੂ ਅਕਾਲ ਪੁਰਖ-ਉਸਤਤਿ*

### ਸੋਰਠਾ

**ਆਦਿ ਪੁਰਖ ਆਦੇਸ, ਓਨਮ ਸ੍ਰੀ ਸਤਿਗੁਰ ਚਰਨ ॥**
**ਘਟ ਘਟ ਕਾ ਪਰਵੇਸ, ਏਕ ਅਨੇਕ ਬਿਬੇਕ ਸਸਿ ॥੧॥**

***ਪਦ ਅਰਥ :*** ਆਦਿ ਪੁਰਖ—ਵਾਹਿਗੁਰੂ। ਆਦੇਸ—ਨਮਸਕਾਰ। ਓਨਮ—ਓ+ਨਮ, ਵਾਹਿਗੁਰੂ ਨੂੰ ਨਮਸਕਾਰ। ਸ੍ਰੀ—ਸ਼ੋਭਨੀਕ। ਘਟ ਘਟ ਕਾ ਪਰਵੇਸ—ਸਭ ਘੜਿਆਂ ਵਿਚ ਵਿਆਪਕ। ਬਿਬੇਕ—ਵਿਚਾਰ, ਸਮਝ। ਸਸਿ—ਚੰਦ੍ਰਮਾ।

***ਅਰਥ :*** ਉਸ ਮੂਲ-ਰੂਪ ਅਕਾਲ ਪੁਰਖ ਨੂੰ ਨਮਸਕਾਰ ਹੈ, ਵਾਹਿਗੁਰੂ ਸਰੂਪ ਸ਼ੋਭਨੀਕ ਸਤਿਗੁਰੂ ਦੇ ਚਰਨਾਂ ਨੂੰ ਨਮਸਕਾਰ ਹੈ, ਜੋ ਇਕ ਚੰਦ੍ਰਮਾ ਵਾਂਗ ਸਮਝੋ, ਜਿਹੜਾ ਕਿ ਇਕ ਹੁੰਦਿਆਂ ਅਨੇਕਾਂ ਘਟਾਂ (ਘੜਿਆਂ) ਵਿਚ ਵਿਆਪਕ ਹੋ ਰਿਹਾ ਹੈ।੧।

***ਭਾਵ :*** ਅਕਾਲ ਪੁਰਖ ਹੀ ਸਤਿਗੁਰੂ ਹੈ, ਉਸੇ ਨੂੰ ਨਮਸਕਾਰ ਹੈ।

### ਦੋਹਰਾ

**ਓਨਮ ਸ੍ਰੀ ਸਤਿਗੁਰ ਚਰਨ, ਆਦਿ ਪੁਰਖ ਆਦੇਸ ॥**
**ਏਕ ਅਨੇਕ ਬਿਬੇਕ ਸਸਿ, ਘਟ ਘਟ ਕਾ ਪਰਵੇਸ ॥੨॥**

***ਅਰਥ :*** ਉਸ ਵਾਹਿਗੁਰੂ ਸਰੂਪ ਸ਼ੋਭਾ ਵਾਲੇ ਸਤਿਗੁਰੂ ਦੇ ਚਰਨਾਂ ਨੂੰ ਨਮਸਕਾਰ ਹੈ, ਪ੍ਰਣਾਮ ਹੈ, ਜੋ ਆਦਿ ਪੁਰਖ ਕਰਤਾਰ ਹੈ, ਜੋ ਇਕ ਚੰਦ੍ਰਮਾ ਵਾਂਗ ਸਮਝੋ, ਜਿਹੜਾ ਕਿ ਇਕ ਹੁੰਦਿਆਂ ਅਨੇਕਾਂ ਘਟਾਂ (ਹਿਰਦਿਆਂ) ਵਿਚ ਵਿਆਪਕ ਹੋ ਰਿਹਾ ਹੈ।੨।

***ਭਾਵ :*** ਸਤਿਗੁਰੂ ਆਦਿ ਪੁਰਖ ਨਿਰੰਕਾਰ ਦਾ ਸਰੂਪ ਹੈ, ਉਸ ਨੂੰ ਨਮਸਕਾਰ ਹੈ।

### ਛੰਦ

**ਘਟ ਘਟ ਕਾ ਪਰਵੇਸ, ਸੇਸ ਪਹਿ ਕਹਤ ਨ ਆਵੈ ॥**
**ਨੇਤਿ ਨੇਤਿ ਕਹਿ ਨੇਤਿ, ਬੇਦ ਬੰਦੀਜਨ ਗਾਵੈ ॥**
**ਆਦਿ ਮਧਿ ਅਰੁ ਅੰਤ, ਹੁਤੇ ਹੁਤ ਹੈ ਪੁਨ ਹੋਨਮ ॥**
**ਆਦਿ ਪੁਰਖੁ ਆਦੇਸ, ਚਰਨ ਸ੍ਰੀ ਸਤਿਗੁਰ ਓਨਮ ॥੩॥੧॥**

***ਪਦ ਅਰਥ :*** ਸੇਸ—ਹਜ਼ਾਰ ਫਣਾਂ ਵਾਲਾ ਸ਼ੇਸ਼ਨਾਗ। ਨੇਤਿ—ਨ ਇਤੀ, ਇਹ ਨਹੀਂ ਇਹ ਨਹੀਂ, ਭਾਵ ਬੇਅੰਤ। ਬੰਦੀਜਨ—ਭੱਟ ਲੋਕ, ਮਹਿਮਾ ਗਾਉਣ ਵਾਲੇ ਜਨ। ਗਾਵੈ—ਗਾਵੈਂ, ਗਾਉਂਦੇ ਹਨ। ਆਦਿ—ਪਹਿਲਾ ਸਮਾਂ। ਮਧਿ—ਵਿਚਲਾ ਸਮਾਂ। ਅੰਤ—ਭਵਿਖਤ ਕਾਲ। ਹੁਤੇ—ਹੈ ਸੀ। ਹੁਤ-ਹੈ—ਹੈਗਾ। ਹੋਨਮ—ਹੋਵੇਗਾ।

***ਅਰਥ :*** ਜੋ ਵਾਹਿਗੁਰੂ ਘਟਾਂ ਘਟਾਂ ਵਿਚ ਵਿਆਪਕ ਹੋ ਰਿਹਾ ਹੈ, ਜਿਸ ਦਾ ਅੰਤ (ਹਜ਼ਾਰਾਂ ਜੀਭਾਂ ਵਾਲੇ) ਸ਼ੇਸ਼ਨਾਗ ਤੋਂ ਵੀ ਕਹਿਣ ਵਿਚ ਨਹੀਂ ਆਉਂਦਾ, ਉਸ ਨੂੰ ਵੇਦ ਅਤੇ ਭੱਟ ਲੋਕ, ਭੂਤ, ਵਰਤਮਾਨ ਅਤੇ ਭਵਿੱਖਤ ਤਿੰਨਾਂ ਕਾਲਾਂ ਵਿਚ ਬੇਅੰਤ ਬੇਅੰਤ ਕਹਿ ਕਹਿ ਗਾਉਂਦੇ ਹਨ। ਉਸ ਆਦਿ ਪੁਰਖ ਨੂੰ ਅਤੇ ਉਸ ਨਿਰੰਕਾਰ ਦੇ ਸਰੂਪ, ਸ਼ੋਭਾ ਦੇ ਰਹੇ ਸਤਿਗੁਰੂ ਦੇ ਚਰਨਾਂ ਨੂੰ ਨਮਸਕਾਰ ਹੈ।੩।੧।

### ਸੋਰਠਾ

**ਅਬਿਗਤਿ ਅਲਖ ਅਭੇਵ, ਅਗਮ ਅਪਾਰ ਅਨੰਤ ਗੁਰ ॥**
**ਸਤਿਗੁਰ ਨਾਨਕ ਦੇਵ, ਪਾਰਬ੍ਰਹਮ ਪੂਰਨ-ਬ੍ਰਹਮ ॥੪॥**

***ਪਦ ਅਰਥ :*** ਅਬਿਗਤਿ—ਜਿਸ ਦੀ ਗਤੀ ਨਾ ਜਾਣੀ ਜਾ ਸਕੇ, ਜੋ ਨਾਸ਼ ਨਾ ਹੋਵੇ, ਅਬਿਨਾਸ਼ੀ। ਅਲਖ—ਜੋ ਸਮਝ ਤੋਂ ਪਰੇ ਹੈ। ਅਭੇਵ—ਜਿਸ ਦਾ ਭੇਦ ਨਾ ਪਾਇਆ ਜਾ ਸਕੇ। ਅਗਮ—ਜੋ ਪਹੁੰਚ ਤੋਂ ਪਰੇ ਹੈ। ਅਪਾਰ—ਜਿਸ ਦਾ ਪਾਰਾਵਾਰ ਨਾ ਪਾਇਆ ਜਾ ਸਕੇ। ਅਨੰਤ—ਜੋ ਅੰਤ ਤੋਂ ਵੀ ਪਰੇ ਹੈ, ਬੇਅੰਤ। ਗੁਰ—ਅਗਿਆਨ-ਅੰਧੇਰਾ ਦੂਰ ਕਰਨ ਵਾਲਾ। ਪਾਰਬ੍ਰਹਮ—ਨਿਰਗੁਣ ਬ੍ਰਹਮ। ਪੂਰਨ ਬ੍ਰਹਮ—ਸਰਗੁਣ ਬ੍ਰਹਮ।

***ਅਰਥ :*** ਅਬਿਨਾਸ਼ੀ, ਅਲੱਖ, ਅਭੇਵ, ਅਪਹੁੰਚ, ਅਪਾਰ, ਬੇਅੰਤ ਅਤੇ ਅਗਿਆਨ-ਅੰਧੇਰੇ ਨੂੰ ਦੂਰ ਕਰਨ ਵਾਲਾ ਵਾਹਿਗੁਰੂ, ਜੋ ਨਿਰਗੁਣ ਸਰੂਪ ਹੈ, ਉਹ ਸਰਗੁਣ ਸਰੂਪ ਵਿਚ ਸਤਿਗੁਰੂ ਨਾਨਕ ਦੇਵ ਹੈ।੪।

### ਦੋਹਰਾ

**ਅਗਮ ਅਪਾਰ ਅਨੰਤ ਗੁਰ, ਅਬਿਗਤਿ ਅਲਖ ਅਭੇਵ ॥**
**ਪਾਰਬ੍ਰਹਮ ਪੂਰਨ ਬ੍ਰਹਮ, ਸਤਿਗੁਰ ਨਾਨਕ ਦੇਵ ॥੫॥**

***ਅਰਥ :*** ਸਤਿਗੁਰੂ ਨਾਨਕ ਦੇਵ ਜੀ ਸਰਗੁਣ ਸਰੂਪ ਵਿਚ ਹੁੰਦਿਆਂ, ਨਿਰਗੁਣ ਸਰੂਪ ਉਸ ਵਾਹਿਗੁਰੂ ਦਾ ਰੂਪ ਹਨ, ਜੋ ਅਬਿਨਾਸ਼ੀ ਹੈ, ਅਲੱਖ ਹੈ, ਅਭੇਵ ਹੈ, ਅਪਹੁੰਚ ਹੈ, ਅਪਾਰ ਹੈ, ਬੇਅੰਤ ਹੈ ਅਤੇ ਅਗਿਆਨ-ਅੰਧੇਰੇ ਨੂੰ ਦੂਰ ਕਰਨ ਵਾਲਾ ਹੈ।੫।

### ਛੰਤ

**ਸਤਿਗੁਰ ਨਾਨਕ ਦੇਵ, ਦੇਵ ਦੇਵੀ ਸਭ ਧਿਆਵਹਿ ॥**
**ਨਾਦ ਬਾਦ ਬਿਸਮਾਦ, ਰਾਗ ਰਾਗਨਿ ਗੁਨ ਗਾਵਹਿ ॥**
**ਸੁੰਨ ਸਮਾਧਿ ਅਗਾਧਿ, ਸਾਧ ਸੰਗਤਿ ਸਪਰੰਪਰ ॥**
**ਅਬਿਗਤਿ ਅਲਖ ਅਭੇਵ, ਅਗਮ ਅਗਮਿਤਿ ਅਪਰੰਪਰ ॥੬॥੨॥**

***ਪਦ ਅਰਥ :*** ਧਿਆਵਹਿ—ਧਿਆਉਂਦੇ ਹਨ। ਨਾਦ—ਧੁਨੀ, ਸੰਗੀਤ। ਬਾਦ—ਵਾਜਾ। ਗਾਵਹਿ—ਗਾਉਂਦੇ ਹਨ। ਸੁੰਨ ਸਮਾਧਿ—ਅਫੁਰ ਸਮਾਧੀ। ਅਗਾਧਿ—ਜਿਸ ਦੀ ਥਾਹ ਨਾ ਪਾਈ ਜਾ ਸਕੇ, ਅਤਿ ਗੰਭੀਰ। ਸਪਰੰਪਰ—ਪਰੰਪਰਾ ਤੋਂ, ਲਗਾਤਾਰ, ਇਕ-ਰਸ। ਅਬਿਗਤਿ—ਜਿਸ ਦੀ ਗਤੀ ਨਾ ਜਾਣੀ ਜਾ ਸਕੇ, ਨਾਸ਼ ਨਾ ਹੋਣ ਵਾਲਾ, ਅਬਿਨਾਸ਼ੀ। ਅਲਖ—ਲਖਤਾ ਤੋਂ ਪਰੇ। ਅਗਮ—ਅਪਹੁੰਚ। ਅਪਰੰਪਰ—ਪਰੇ ਤੋਂ ਪਰੇ, ਬੇ-ਹੱਦ।

***ਅਰਥ :*** ਸਤਿਗੁਰੂ ਨਾਨਕ ਦੇਵ ਜੀ ਨੂੰ ਦੇਵਤੇ ਤੇ ਦੇਵੀਆਂ ਸਭੇ ਧਿਆਉਂਦੇ ਹਨ ਅਤੇ ਰਾਗ ਰਾਗਣੀਆਂ ਸਮੇਤ, ਵਾਜਿਆਂ ਦੀਆਂ ਵਿਸਮਾਦ ਧੁਨੀਆਂ ਦੁਆਰਾ (ਉਸ ਦੇ) ਗੁਣ ਗਾਉਂਦੇ ਹਨ। (ਉਸ ਗੁਰੂ ਨਾਨਕ ਦੀ) ਸੰਗਤਿ ਵਿਚ ਸਾਧੂ (ਉਤਮ) ਜਨ ਇਕ-ਰਸ, ਅਤਿ ਡੂੰਘੀ ਤੇ ਅਫੁਰ ਸਮਾਧੀ ਵਿਚ, ਅਬਿਨਾਸ਼ੀ, ਅਲੱਖ, ਅਭੇਵ, ਅਗੰਮ ਤੋਂ ਅਗੰਮ ਅਤੇ ਪਰੇ ਤੋਂ ਪਰੇ ਬੇ-ਹਦ ਵਾਹਿਗੁਰੂ (ਵਿਚ ਲੀਨ ਹੁੰਦੇ ਹਨ)।੬।੨।

### ਸੋਰਠਾ

**ਜਗਮਗ ਜੋਤਿ ਸਰੂਪ, ਪਰਮ ਜੋਤਿ ਮਿਲਿ ਜੋਤਿ ਮਹਿ॥**
**ਅਦਭੁਤ ਅਤਿਹਿ ਅਨੂਪ, ਪਰਮ ਤਤ ਤਤਹਿ ਮਿਲਿਓ॥੭॥**

***ਪਦ ਅਰਥ :*** ਜਗਮਗ ਜੋਤਿ—ਦਗ ਦਗ਼ ਕਰਦੀ ਜੋਤੀ। ਪਰਮ ਜੋਤਿ ਮਿਲਿ ਜੋਤਿ ਮਹਿ—ਪਰਮ ਜੋਤਿ ਗੁਰੂ ਨਾਨਕ ਜੀ ਨਾਲ ਗੁਰੂ ਅੰਗਦ ਦੀ ਜੋਤਿ ਮਿਲ ਕੇ। ਅਦਭੁਤ—ਅਸਚਰਜ। ਅਤਿਹਿ—ਅਤਿ ਹੀ, ਅਤਿਅੰਤ। ਅਨੂਪ—ਉਪਮਾ ਰਹਿਤ।

***ਅਰਥ :*** ਪਰਮ ਜੋਤਿ (ਗੁਰੂ ਨਾਨਕ ਦੇਵ ਜੀ) ਨਾਲ, (ਗੁਰੂ ਅੰਗਦ ਦੀ) ਜੋਤਿ ਮਿਲ ਕੇ ਜੋਤੀ-ਸਰੂਪ ਹੋ ਜਗਮਗਾ ਉਠੀ। ਪਰਮ ਤੱਤ (ਸ੍ਰੀ ਗੁਰੂ ਨਾਨਕ ਜੀ) ਨਾਲ (ਗੁਰੂ ਅੰਗਦ ਜੀ ਦੇ) ਤੱਤ ਮਿਲਣ ਨਾਲ, (ਉਨ੍ਹਾਂ ਦਾ) ਅਤੀ ਅਨੂਪਮ ਅਸਚਰਜ ਰੂਪ ਹੋ ਗਿਆ।੭।

### ਦੋਹਰਾ

**ਪਰਮ ਜੋਤਿ ਮਿਲਿ ਜੋਤਿ ਮਹਿ, ਜਗਮਗ ਜੋਤਿ ਸਰੂਪ॥**
**ਪਰਮ ਤਤ ਤਤਹਿ ਮਿਲਿਓ, ਅਦਭੁਤ ਅਤਿਹਿ ਅਨੂਪ॥੮॥**

***ਅਰਥ :*** ਪਰਮ ਜੋਤਿ (ਗੁਰੂ ਨਾਨਕ ਦੇਵ ਜੀ) (ਗੁਰੂ ਅੰਗਦ ਦੀ) ਜੋਤਿ ਵਿਚ ਮਿਲ ਗਏ ਅਤੇ ਉਨ੍ਹਾਂ ਦੀ ਜੋਤਿ, ਜੋਤੀ ਸਰੂਪ ਹੋ ਜਗਮਗਾ ਉਠੀ। ਪਰਮ ਤੱਤ (ਸ੍ਰੀ ਗੁਰੂ ਨਾਨਕ ਦੇਵ ਜੀ) (ਗੁਰੂ ਅੰਗਦ ਦੇ) ਤੱਤਾਂ ਵਿਚ ਮਿਲ ਗਏ, ਜਿਸ ਕਰਕੇ (ਉਨ੍ਹਾਂ ਦਾ) ਅਤੀ ਅਨੂਪਮ ਅਸਚਰਜ ਰੂਪ ਹੋ ਗਿਆ।੮।

### ਛੰਤ

**ਅਦਭੁਤ ਅਤਿਹਿ ਅਨੂਪ, ਰੂਪ ਪਾਰਸ ਕੈ ਪਾਰਸ॥**
**ਗੁਰ ਅੰਗਦ ਮਿਲਿ ਅੰਗ ਸੰਗ, ਮਿਲਿ ਸੰਗ ਉਧਾਰਸ॥**
**ਅਕਲ ਕਲਾ ਭਰਪੂਰ, ਸੂਤ੍ਰ ਗਤਿ ਓਤ ਪੋਤ ਮਹਿ॥**
**ਜਗਮਗ ਜੋਤਿ ਸਰੂਪ ਜੋਤਿ, ਮਿਲਿ ਜੋਤਿ ਜੋਤਿ ਮਹਿ॥੯॥੩॥**

***ਪਦ ਅਰਥ :*** ਅਦਭੁਤ—ਅਸਚਰਜ। ਅਤਿਹਿ—ਅਤਿ ਹੀ, ਅਤਿਅੰਤ। ਅਨੂਪ—ਉਪਮਾ ਰਹਿਤ। ਅਕਲ ਕਲਾ—ਅਖੰਡ ਸ਼ਕਤੀ, ਇਕ-ਰਸ ਸੰਪੂਰਨ ਵਾਹਿਗੁਰੂ। ਗਤਿ—ਵਾਂਗ। ਓਤ ਪੋਤ—ਤਾਣਾ ਪੇਟਾ।

***ਅਰਥ :*** ਪਾਰਸ (ਰੂਪ ਗੁਰੂ ਨਾਨਕ) ਦੇ ਸੰਗ ਨਾਲ (ਗੁਰੂ ਅੰਗਦ ਜੀ) ਪਾਰਸ ਹੋ ਗਏ ਅਤੇ (ਉਨ੍ਹਾਂ ਦਾ) ਅਤੀ ਅਨੂਪਮ ਅਸਚਰਜ ਰੂਪ ਹੋ ਗਿਆ। (ਗੁਰੂ ਨਾਨਕ ਦੇ) ਅੰਗਾਂ ਨਾਲ ਮਿਲ ਕੇ (ਲਹਿਣਾ ਜੀ) ਗੁਰੂ ਅੰਗਦ ਹੋ ਗਏ ਅਤੇ ਜੋ ਭੀ ਉਨ੍ਹਾਂ ਦੇ ਸੰਗ ਮਿਲਿਆ, ਉਸ ਨੂੰ ਭੀ ਉਸ ਨੇ ਪਾਰ-ਉਤਾਰ ਦਿਤਾ। ਅਖੰਡ ਸ਼ਕਤੀ ਵਾਲੇ ਪ੍ਰਭੂ ਨਾਲ ਭਰਪੂਰ (ਗੁਰੂ ਨਾਨਕ) ਵਿਚ, ਤਾਣੇ ਪੇਟੇ ਦੇ ਧਾਗਿਆਂ ਵਾਂਗ, (ਗੁਰੂ ਅੰਗਦ ਜੀ) ਮਿਲ ਗਏ। ਜੋਤਿ ਵਿਚ ਜੋਤਿ ਐਸੀ ਮਿਲੀ ਕਿ ਜੋਤੀ ਸਰੂਪ (ਗੁਰੂ ਅੰਗਦ ਜੀ) ਨਾਲ ਜੋ ਭੀ ਮਿਲਿਆ, ਉਸ ਦੀ ਜੋਤਿ ਵੀ ਜਗਮਗਾ ਉਠੀ।੯।੩।

**ਸੋਰਠਾ**

**ਅੰਮ੍ਰਿਤ ਦ੍ਰਿਸਟਿ ਨਿਵਾਸ, ਅੰਮ੍ਰਿਤ ਬਚਨ ਅਨਹਦ ਸਬਦ॥**
**ਸਤਿਗੁਰ ਅਮਰ ਪ੍ਰਗਾਸ, ਮਿਲਿ ਅੰਮ੍ਰਿਤ ਅੰਮ੍ਰਿਤ ਭਏ॥੧੦॥**

***ਪਦ ਅਰਥ :*** ਦ੍ਰਿਸਟਿ—ਦ੍ਰਿਸ਼ਟੀ, ਨੇਤਰਾਂ ਦੀ ਸ਼ਕਤੀ, ਨਜ਼ਰ। ਅਨਹਦ ਸਬਦ—ਆਤਮ-ਮੰਡਲ ਵਿਚ ਇਕ-ਰਸ ਸੁਣੇ ਜਾਣ ਵਾਲਾ ਸ਼ਬਦ। ਪ੍ਰਗਾਸ—ਚਾਨਣ ਰੂਪ, ਦੇਵ। ਸਤਿਗੁਰ ਅਮਰ ਪ੍ਰਗਾਸ—ਸਤਿਗੁਰੂ ਅਮਰ ਦੇਵ ਜੀ, ਚਾਨਣ ਸਰੂਪ ਗੁਰੂ ਅਮਰਦਾਸ ਜੀ।

***ਅਰਥ :*** (ਗੁਰੂ ਅਮਰਦਾਸ ਜੀ ਦੀ) ਦ੍ਰਿਸ਼ਟੀ ਵਿਚ ਅੰਮ੍ਰਿਤ ਦਾ ਵਾਸਾ ਹੈ, (ਭਾਵ, ਜਿਸ ਵਲ ਨਜ਼ਰ ਕਰਦੇ ਹਨ ਉਸ ਨੂੰ ਅਮਰ ਕਰ ਦੇਂਦੇ ਹਨ), ਅਤੇ ਉਨ੍ਹਾਂ ਦੇ ਅੰਮ੍ਰਿਤ-ਬਚਨ ਅਨਹਦ ਸ਼ਬਦ ਰੂਪ ਹਨ। ਪ੍ਰਕਾਸ਼ ਸਰੂਪ ਸਤਿਗੁਰੂ ਅਮਰ ਦੇਵ ਜੀ (ਗੁਰੂ ਅੰਗਦ ਦੇਵ ਜੀ, ਜੋ) ਅੰਮ੍ਰਿਤ ਰੂਪ ਹੋ ਕੇ ਸੀਤਲ ਤੇ ਅਮਰ ਕਰ ਦੇਣ ਵਾਲੇ ਹਨ, ਨੂੰ ਮਿਲ ਕੇ ਅੰਮ੍ਰਿਤ ਸਰੂਪ ਹੀ ਹੋ ਗਏ ਹਨ।੧੦।

**ਦੋਹਰਾ**

**ਅੰਮ੍ਰਿਤ ਬਚਨ ਅਨਹਦ ਸਬਦ, ਅੰਮ੍ਰਿਤ ਦ੍ਰਿਸਟਿ ਨਿਵਾਸ॥**
**ਮਿਲਿ ਅੰਮ੍ਰਿਤ ਅੰਮ੍ਰਿਤ ਭਏ, ਸਤਿਗੁਰ ਅਮਰ ਪ੍ਰਗਾਸ॥੧੧॥**

***ਪਦ ਅਰਥ :*** ਅਨਹਦ ਸਬਦ—ਇਕ-ਰਸ ਸ਼ਬਦ ਦੀ ਧੁਨੀ। ਪ੍ਰਗਾਸ—ਦੇਵ, ਚਾਨਣ ਰੂਪ। ਅਮਰ ਪ੍ਰਗਾਸ—ਅਮਰ ਦੇਵ।

***ਅਰਥ :*** ਇਕ-ਰਸ ਅਨਹਦ ਸ਼ਬਦ ਦੀ ਧੁਨੀ ਵਿਚ ਜੁੜਨ ਕਰਕੇ ਗੁਰੂ ਅਮਰਦਾਸ ਜੀ ਦੇ ਬਚਨਾਂ ਅਤੇ ਦ੍ਰਿਸ਼ਟੀ ਵਿਚ ਅੰਮ੍ਰਿਤ ਵਰਸਣ ਲਗ ਪਿਆ। (ਸ੍ਰੀ ਗੁਰੂ ਅੰਗਦ ਦੇਵ ਜੀ) ਅੰਮ੍ਰਿਤ ਸਮਾਨ ਸੀਤਲ ਤੇ ਅਮਰ ਕਰ ਦੇਣ ਵਾਲੇ ਨੂੰ ਮਿਲ ਕੇ, ਸਤਿਗੁਰੂ ਅਮਰਦਾਸ ਜੀ ਅੰਮ੍ਰਿਤ ਸਰੂਪ ਹੀ ਹੋ ਗਏ।੧੧।

**ਛੰਤ**

**ਸਤਿਗੁਰ ਅਮਰ ਪ੍ਰਗਾਸ, ਤਾਸ ਚਰਨਾਮ੍ਰਿਤ ਪਾਵੈ॥**
**ਕਾਮ-ਨਾਮ ਨਿਹਕਾਮ, ਪਰਮ ਪਦ ਸਹਜ ਸਮਾਵੈ॥**
**ਗੁਰਮੁਖਿ ਸੰਧਿ ਸੁਗੰਧਿ, ਸਾਧ ਸੰਗਤਿ ਨਿਜ ਆਸਨ॥**
**ਅੰਮ੍ਰਿਤ ਦ੍ਰਿਸਟਿ ਨਿਵਾਸ, ਅੰਮ੍ਰਿਤ ਮੁਖ ਬਚਨ ਪ੍ਰਗਾਸਨ॥੧੨॥੪॥**

***ਪਦ ਅਰਥ :*** ਸਤਿਗੁਰ ਅਮਰ ਪ੍ਰਗਾਸ—ਸਤਿਗੁਰੂ ਅਮਰ ਦੇਵ। ਤਾਸ—ਤਿਸ (ਗੁਰੂ ਅਮਰਦਾਸ ਜੀ) ਦੇ। ਕਾਮ-ਨਾਮ ਨਿਹਕਾਮ—ਕਾਮਨਾਵਾਂ ਤੋਂ ਮੁਕਤ ਹੋ ਕੇ। ਪਰਮ ਪਦ—ਤੁਰੀਆ ਪਦ, ਉੱਚ ਆਤਮਕ ਅਵਸਥਾ। ਗੁਰਮੁਖਿ—ਮੁਖੀ ਗੁਰੂ। ਸੰਧਿ—ਸੰਧੀ, ਮਿਲਾਪ। ਸੁਗੰਧਿ—ਨਾਮ ਦੀ ਸੁਗੰਧੀ। ਨਿਜ ਆਸਨ—ਸਵੈ ਸਰੂਪ, ਨਿਜ ਰੂਪ। ਪ੍ਰਗਾਸਨ—ਪ੍ਰਕਾਸ਼ ਕਰਨ ਵਾਲੇ।

***ਅਰਥ :*** ਸਤਿਗੁਰੂ ਅਮਰਦਾਸ ਜੀ, ਜੋ ਪ੍ਰਕਾਸ਼ ਰੂਪ ਹਨ, ਤਿਨ੍ਹਾਂ ਦੇ ਚਰਨਾਂ ਦਾ ਅੰਮ੍ਰਿਤ (ਜਿਹੜਾ ਪ੍ਰਾਣੀ ਭੀ) ਪਾਉਂਦਾ ਹੈ, ਉਹ (ਸਭ ਤਰ੍ਹਾਂ ਦੀਆਂ) ਕਾਮਨਾਵਾਂ (ਖ਼ਾਹਸ਼ਾਂ) ਤੋਂ ਮੁਕਤ ਹੋ ਜਾਂਦਾ ਹੈ ਅਤੇ ਪਰਮ ਪਦ ਤੇ ਸਹਜ (ਗਿਆਨ) ਅਵਸਥਾ ਵਿਚ ਲੀਨ ਹੋ ਜਾਂਦਾ ਹੈ। ਉਹ ਜਗਿਆਸੂ ਮੁਖੀ ਗੁਰੂ (ਗੁਰੂ ਅਮਰਦਾਸ ਜੀ) ਦੀ ਨਾਮ-ਸਿਮਰਨ ਦੀ ਸੁਗੰਧੀ ਦੇ ਮੇਲ ਨਾਲ, ਸਾਧ ਸੰਗਤਿ ਦੇ ਨਿਜ ਰੂਪ ਵਿਚ ਟਿਕ ਜਾਂਦਾ ਹੈ। ਗੁਰੂ ਅਮਰਦਾਸ ਜੀ ਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਦਾ ਵਾਸਾ ਹੈ ਅਤੇ ਉਹ ਸ੍ਰੀ ਮੁਖਵਾਕ ਬਚਨਾਂ ਦੁਆਰਾ ਅੰਮ੍ਰਿਤ-ਨਾਮ ਦਾ ਪ੍ਰਕਾਸ਼ ਕਰਨ ਵਾਲੇ ਹਨ।੧੨।੪।

### ਸੋਰਠਾ

**ਬ੍ਰਹਮਾਸਨ ਬਿਸ੍ਰਾਮ, ਗੁਰ ਭਏ ਗੁਰਮੁਖਿ ਸੰਧਿ ਮਿਲਿ॥**
**ਗੁਰਮੁਖਿ ਰਮਤਾ ਰਾਮ, ਰਾਮ ਨਾਮ ਗੁਰਮੁਖਿ ਭਏ॥੧੩॥**

***ਪਦ ਅਰਥ :*** ਬ੍ਰਹਮਾਸਨ ਬਿਸ੍ਰਾਮ—ਬ੍ਰਹਮ ਵਾਹਿਗੁਰੂ ਵਿਚ ਜਿਸ ਦਾ ਆਸਣ ਸਥਿਤ ਹੈ, ਨਿਵਾਸ ਟਿਕਿਆ ਹੋਇਆ ਹੈ। ਸੰਧਿ—ਸੰਧੀ, ਮੇਲ ਮਿਲਾਪ। ਗੁਰਮੁਖਿ ਰਮਤਾ ਰਾਮ—ਮੁਖੀ ਗੁਰੂ, ਸਤਿਗੁਰੂ ਦੀ ਰਾਹੀਂ ਰਾਮ ਨਾਮ ਦਾ ਸਿਮਰਨ ਕਰਨ ਨਾਲ। ਰਾਮ ਨਾਮ—ਰਾਮਦਾਸ ਨਾਮ ਵਾਲੇ।

***ਅਰਥ :*** ਜਿਸ ਸਤਿਗੁਰੂ ਦਾ ਨਿਵਾਸ ਵਾਹਿਗੁਰੂ (ਬ੍ਰਹਮ) ਵਿਚ ਹੈ, ਐਸੇ ਗੁਰਮੁਖਿ (ਗੁਰੂ ਅਮਰਦਾਸ ਜੀ) ਦੇ ਮਿਲਾਪ ਵਿਚ ਮਿਲ ਕੇ (ਭਾਵ, ਉਸ ਨਾਲ ਇਕ-ਰੂਪ ਹੋ ਕੇ) ਉਹ ਗੁਰੂ ਹੋ ਗਏ। ਮੁਖੀ ਗੁਰੂ, ਸਤਿਗੁਰੂ (ਅਮਰਦਾਸ ਜੀ) ਰਾਹੀਂ ਪ੍ਰਭੂ-ਸਿਮਰਨ ਦੇ ਤੁਫ਼ੈਲ ਰਾਮਦਾਸ ਜੀ ਭੀ ਮੁਖੀ ਗੁਰੂ ਹੋ ਗਏ।੧੩।

### ਦੋਹਰਾ

**ਗੁਰ ਭਏ ਗੁਰਮੁਖਿ ਸੰਧਿ ਮਿਲਿ, ਬ੍ਰਹਮਾਸਨ ਬਿਸ੍ਰਾਮ॥**
**ਰਾਮ ਨਾਮ ਗੁਰਮੁਖਿ ਭਏ, ਗੁਰਮੁਖਿ ਰਮਤਾ ਰਾਮ॥੧੪॥**

***ਪਦ ਅਰਥ :*** ਬ੍ਰਹਮਾਸਨ—ਬ੍ਰਹਮ ਵਾਹਿਗੁਰੂ ਦਾ ਆਸਣ, ਦਸਮ ਦੁਆਰ।

***ਅਰਥ :*** ਮੁਖੀ ਗੁਰੂ, (ਗੁਰੂ ਅਮਰਦਾਸ ਜੀ) ਦੇ ਮਿਲਾਪ ਵਿਚ ਮਿਲ ਕੇ ਉਹ ਗੁਰੂ ਹੋ ਗਏ ਅਤੇ ਦਸਮ ਦੁਆਰ ਦੇ ਸਥਾਨ (ਪ੍ਰਭੂ-ਚਰਨਾਂ ਵਿਚ) ਟਿਕ ਗਏ। ਜਿਸ ਗੁਰਮੁਖਿ ਦਾ ਨਾਮ ਰਾਮਦਾਸ ਹੈ, ਉਹ ਰਾਮ ਨਾਮ ਦੇ ਸਿਮਰਨ ਦੀ ਅਤੁਟ ਕਮਾਈ ਸਦਕਾ ਆਪ ਵੀ ਗੁਰਮੁਖਿ (ਸਤਿਗੁਰੂ) ਹੋ ਗਏ।੧੪।

### ਛੰਤ

**ਗੁਰਮੁਖਿ ਰਮਤਾ ਰਾਮ, ਨਾਮ ਗੁਰਮੁਖਿ ਪ੍ਰਗਟਾਇਓ॥**
**ਸਬਦ ਸੁਰਤਿ ਗੁਰ ਗਿਆਨ ਧਿਆਨ, ਗੁਰ ਗੁਰੂ ਕਹਾਇਓ॥**
**ਦੀਪ ਜੋਤਿ ਮਿਲਿ ਦੀਪ ਜੋਤਿ, ਜਗਮਗ ਅੰਤਰਿ ਉਰ॥**
**ਗੁਰਮੁਖਿ ਰਮਤਾ ਰਾਮ, ਸੰਧਿ ਗੁਰਮੁਖਿ ਮਿਲਿ ਭਏ ਗੁਰ॥੧੫॥੫॥**

***ਪਦ ਅਰਥ :*** ਪ੍ਰਗਟਾਇਓ—ਪ੍ਰਗਟ ਹੋਏ। ਗੁਰ ਗੁਰੂ—ਮੁਖੀ ਗੁਰੂ। ਦੀਪ ਜੋਤਿ— ਦੀਵੇ ਦੀ ਜੋਤੀ। ਅੰਤਰਿ ਉਰ—ਹਿਰਦੇ ਵਿਚ। ਭਏ ਗੁਰ—ਮੁਖੀ ਗੁਰੂ ਹੋਏ।

***ਅਰਥ :*** ਗੁਰਮੁਖਿ ਗੁਰੂ ਅਮਰਦਾਸ ਜੀ ਰਾਹੀਂ ਰਾਮ ਨਾਮ ਦੇ ਸਿਮਰਨ ਸਦਕਾ, ਗੁਰਮੁਖਿ ਗੁਰੂ ਰਾਮਦਾਸ ਜੀ (ਰਾਮ ਦੇ ਦਾਸ) ਨਾਮ ਵਾਲੇ ਪਰਗਟ ਹੋਏ। ਗੁਰ-ਸ਼ਬਦ ਦੇ ਗਿਆਨ ਅਤੇ (ਸੁਰਤਿ ਵਿਚ) ਧਿਆਨ ਜੋੜਨ ਨਾਲ ਗੁਰੂ ਰਾਮਦਾਸ ਜੀ ਮੁਖੀ ਗੁਰੂ ਅਖਵਾਏ। ਜਿਵੇਂ ਦੀਵੇ ਦੀ ਜੋਤਿ ਨਾਲ ਹੋਰ ਦੀਵੇ ਦੀ ਜੋਤਿ ਜਗ ਪੈਂਦੀ ਹੈ, ਇਵੇਂ ਹੀ (ਗੁਰੂ ਅਮਰਦਾਸ ਜੀ ਦੇ ਮਿਲਾਪ ਨਾਲ) ਗੁਰੂ ਰਾਮਦਾਸ ਜੀ ਦੇ ਹਿਰਦੇ ਵਿਚ ਜੋਤੀ ਜਗਮਗ ਕਰ ਉਠੀ। ਗੁਰਮੁਖਿ ਸਤਿਗੁਰੂ ਦੁਆਰਾ ਰਾਮ ਨਾਮ ਦਾ ਸਿਮਰਨ ਕਰ ਕੇ ਅਤੇ ਸਤਿਗੁਰੂ ਦੇ ਮਿਲਾਪ ਵਿਚ ਮਿਲ ਕੇ (ਭਾਵ, ਉਸ ਨਾਲ ਇਕ-ਮਿਕ ਹੋ ਕੇ), ਗੁਰੂ ਰਾਮਦਾਸ ਜੀ ਮੁਖੀ ਗੁਰੂ ਹੋਏ।੧੫।੫।

### ਸੋਰਠਾ

**ਆਦਿ ਅੰਤ ਬਿਸਮਾਦ, ਫਲ ਦ੍ਰੁਮ ਗੁਰ ਸਿਖ ਸੰਧਿ ਗਤਿ ॥**
**ਆਦਿ ਪਰਮ ਪਰਮਾਦਿ, ਅੰਤ ਅਨੰਤ ਨ ਜਾਨੀਐ ॥੧੬॥**

***ਪਦ ਅਰਥ :*** ਬਿਸਮਾਦ—ਅਸਚਰਜ। ਦ੍ਰੁਮ—ਬ੍ਰਿਛ। ਸੰਧਿ—ਸੰਧੀ, ਮਿਲਾਪ। ਗਤਿ—ਗਤੀ। ਆਦਿ—ਬ੍ਰਹਮ, ਕਰਤਾਰ, ਮੂਲ ਕਾਰਣ, ਮੁਢਲਾ। ਪਰਮ—ਸਭ ਤੋਂ ਵਧ ਕੇ। ਪਰਮਾਦਿ—ਪਰਮ+ਆਦਿ, ਪਹਿਲਾਂ ਤੋਂ ਵੀ ਪਹਿਲਾਂ ਦਾ। ਅੰਤ—ਓੜਕ। ਅਨੰਤ—ਬੇਅੰਤ।

***ਅਰਥ :*** ਜਿਵੇਂ ਬੀਜ ਅਤੇ ਬ੍ਰਿਛ ਦੇ ਆਦਿ ਤੇ ਅੰਤ ਦੀ ਗਤੀ ਅਸਚਰਜ ਹੈ, ਇਵੇਂ ਹੀ ਗੁਰੂ ਅਤੇ ਸਿਖ ਦੇ ਮਿਲਾਪ ਦੀ ਗਤੀ ਭੀ ਅਸਚਰਜ ਹੈ। ਇਸ ਪਰਮ ਮੁਢਲੇ ਵਰਤਾਰੇ ਦੇ ਆਦਿ ਤੇ ਅੰਤ ਦੀ ਗਤੀ ਨੂੰ ਕੋਈ ਨਹੀਂ ਜਾਣ ਸਕਦਾ, ਉਹ ਪਰੇ ਤੋਂ ਪਰੇ ਹੈ, ਬੇਅੰਤ ਹੈ।

ਭਾਵ, ਫਲ ਤੇ ਬ੍ਰਿਛ ਦੀ ਦਸ਼ਾ ਵਾਂਗ ਕਿ ਇਨ੍ਹਾਂ ਦੋਹਾਂ ਵਿਚੋਂ ਕੌਣ ਪਹਿਲਾਂ ਹੈ ਤੇ ਕੌਣ ਪਿਛੋਂ; ਗੁਰੂ ਨਾਨਕ ਦੀ ਚਲਾਈ ਹੋਈ ਰੀਤੀ ਅਨੁਸਾਰ, ਗੁਰੂ ਰਾਮਦਾਸ ਜੀ ਨੇ, ਗੁਰੂ ਤੇ ਸਿਖ ਦੀ ਸੰਧੀ ਦੀ ਮਰਯਾਦਾ ਦਾ ਇਹ ਵਰਤਾਰਾ ਵਰਤਾ ਦਿਤਾ ਕਿ ਆਪਣੇ ਪੁੱਤਰ (ਗੁਰੂ) ਅਰਜਨ ਦੇਵ ਜੀ ਨੂੰ ਪਹਿਲਾਂ ਆਪ ਆਪਣੇ ਤੋਂ ਸਿਖ ਸਾਜਿਆ ਅਤੇ ਮੁੜ ਆਪਣੀ ਗੁਰਿਆਈ ਨੂੰ ਸਿੱਖੀ ਦੇ ਸਰੂਪ ਵਿਚ ਪਲਟ ਕੇ ਗੁਰੂ-ਪੁਣੇ ਵਿਚ ਪ੍ਰਵਿਰਤ ਕਰ ਦਿਤਾ। ਇਸ ਅਸਚਰਜ ਵਰਤਾਰੇ ਦਾ ਕੋਈ ਆਦਿ ਅੰਤ ਨਹੀਂ, ਬੇਅੰਤ ਹੀ ਕਿਹਾ ਜਾ ਸਕਦਾ ਹੈ।੧੬।

### ਦੋਹਰਾ

**ਫਲ ਦ੍ਰੁਮ ਗੁਰ ਸਿਖ ਸੰਧਿ ਗਤਿ, ਆਦਿ ਅੰਤ ਬਿਸਮਾਦ ॥**
**ਅੰਤ ਅਨੰਤ ਨ ਜਾਨੀਐ, ਆਦਿ ਪਰਮ ਪਰਮਾਦਿ ॥੧੭॥**

***ਅਰਥ :*** (ਗੁਰੂ ਰਾਮਦਾਸ ਜੀ ਨੇ) ਫਲ ਤੇ ਬ੍ਰਿਛ ਦੀ ਗਤੀ ਵਾਂਗ, ਗੁਰੂ ਅਤੇ ਸਿਖ ਦੇ ਮਿਲਾਪ ਦੀ ਗਤੀ ਨੂੰ ਆਦਿ ਅੰਤ ਵਿਖੇ ਹੀ ਅਸਚਰਜ ਰੂਪ ਵਿਚ ਵਰਤਾਇਆ। ਉਸ ਵਰਤਾਰੇ ਦਾ ਓੜਕ ਤੇ ਬੇਅੰਤ ਰੂਪ ਜਾਣਿਆ ਨਹੀਂ ਜਾ ਸਕਦਾ; ਉਹ ਪਰੇ ਤੋਂ ਪਰੇ ਹੈ, ਪਰੇ ਤੋਂ ਪਰੇ ਹੈ।੧੭।

### ਛੰਤ

**ਆਦਿ ਪਰਮ ਪਰਮਾਦਿ, ਨਾਦ ਮਿਲਿ ਨਾਦ ਸਬਦ ਧੁਨਿ ॥**
**ਸਲਿਲਹਿ ਸਲਿਲ ਸਮਾਇ, ਨਾਦ ਸਰਿਤਾ ਸਾਗਰ ਸੁਨਿ ॥**
**ਨਰਪਤਿ ਸੁਤ ਨ੍ਰਿਪ ਹੋਤ, ਜੋਤਿ ਗੁਰਮੁਖਿ ਗੁਨ ਗਰਜਨ ॥**
**ਰਾਮ ਨਾਮ ਪਰਸਾਦਿ ਭਏ, ਗੁਰ ਤੇ ਗੁਰੁ ਅਰਜਨ ॥੧੮॥੬॥**

***ਪਦ ਅਰਥ :*** ਆਦਿ ਪਰਮ—ਭਾਵ, ਗੁਰੂ ਰਾਮਦਾਸ ਜੀ। ਪਰਮਾਦਿ—ਭਾਵ, ਗੁਰੂ ਅਰਜਨ ਦੇਵ ਜੀ। ਨਾਦ—(ਵਾਜੇ ਦੀ) ਅਵਾਜ਼। ਧੁਨਿ—ਧੁਨੀ, ਗੂੰਜ। ਸਲਿਲ—ਪਾਣੀ, ਜਲ। ਨਾਦ—ਗੁਰ-ਉਪਦੇਸ਼। ਸਰਿਤਾ—ਨਦੀ। ਸਾਗਰ—ਸਮੁੰਦਰ। ਨਰਪਤਿ—ਰਾਜਾ। ਸੁਤ—ਪੁੱਤਰ। ਨ੍ਰਿਪ—ਰਾਜਾ। ਗੁਰਮੁਖਿ ਗੁਨ ਗਰਜਨ—ਸਤਿਗੁਰੂ ਤੋਂ ਪ੍ਰਾਪਤ ਹੋਏ ਪ੍ਰਭੂ-ਗੁਣ ਗਾਉਣ ਨਾਲ। ਰਾਮ ਨਾਮ ਪਰਸਾਦਿ—ਗੁਰੂ ਰਾਮਦਾਸ ਜੀ ਦੀ ਕਿਰਪਾ ਨਾਲ।

***ਅਰਥ :*** ਜਿਵੇਂ ਵਾਜੇ ਦੀ ਅਵਾਜ਼ ਦੀ ਧੁਨੀ ਵਾਜੇ ਵਿਚ ਮਿਲ ਜਾਂਦੀ ਹੈ ਤਿਵੇਂ ਗੁਰੂ ਰਾਮਦਾਸ ਜੀ ਵਿਚ ਗੁਰੂ ਅਰਜਨ ਦੇਵ ਜੀ ਅਭੇਦ ਹੋ ਗਏ। ਜਿਵੇਂ ਨਦੀ ਦਾ ਜਲ ਸਮੁੰਦਰ ਦੇ ਜਲ ਵਿਚ ਅਭੇਦ ਹੋ ਜਾਂਦਾ ਹੈ ਇਵੇਂ ਗੁਰੂ ਰਾਮਦਾਸ ਜੀ ਦਾ ਉਪਦੇਸ਼ ਸੁਣ ਕੇ ਗੁਰੂ ਅਰਜਨ ਦੇਵ ਜੀ ਉਨ੍ਹਾਂ ਵਿਚ ਅਭੇਦ ਹੋ ਗਏ। ਜਿਵੇਂ ਰਾਜੇ ਦਾ ਪੁੱਤਰ ਰਾਜਾ ਹੁੰਦਾ ਹੈ, ਤਿਵੇਂ ਗੁਰੂ ਰਾਮਦਾਸ ਜੀ ਦੇ ਬਿੰਦੀ ਰੂਪ ਤੋਂ ਉਤਪੰਨੇ ਪੁੱਤਰ (ਗੁਰੂ) ਅਰਜਨ ਦੇਵ ਜੀ, ਸਤਿਗੁਰੂ ਦੁਆਰਾ ਪ੍ਰਾਪਤ ਹੋਏ ਪ੍ਰਭੂ-ਗੁਣ ਗਾਉਣ ਨਾਲ ਗੁਰੂ-ਜੋਤੀ ਸਰੂਪ ਹੋ ਗਏ। ਗੁਰੂ ਰਾਮਦਾਸ ਜੀ ਦੀ ਕਿਰਪਾ ਨਾਲ, ਗੁਰੂ ਰਾਮਦਾਸ ਜੀ ਤੋਂ ਗੁਰੂ ਅਰਜਨ ਦੇਵ ਜੀ ਹੋਏ।੧੮।੬।

### ਸੋਰਠਾ

**ਪੂਰਨ ਬ੍ਰਹਮ ਬਿਬੇਕ, ਆਪਾ ਆਪ ਪ੍ਰਗਾਸ ਹੁਇ॥**
**ਨਾਮ ਦੋਇ ਪ੍ਰਭ ਏਕ, ਗੁਰ ਗੋਬਿੰਦ ਬਖਾਨੀਐ॥੧੯॥**

***ਪਦ ਅਰਥ :*** ਪੂਰਨ ਬ੍ਰਹਮ—ਵਾਹਿਗੁਰੂ। ਬਿਬੇਕ—ਗਿਆਨ, ਵਿਚਾਰ। ਆਪਾ ਆਪ—ਆਪਣਾ ਨਿਜ ਸਰੂਪ। ਪ੍ਰਗਾਸ਼—ਪ੍ਰਕਾਸ਼ਮਾਨ। ਗੋਬਿੰਦ—ਪ੍ਰਭੂ। ਬਖਾਨੀਐ—ਕਹੇ ਜਾਂਦੇ ਹਨ।

***ਅਰਥ :*** (ਸਤਿਗੁਰੂ ਹਰਿ ਗੋਬਿੰਦ) ਪੂਰਨ ਬ੍ਰਹਮ ਦਾ ਬਿਬੇਕੀ (ਗਿਆਨਵਾਨ) ਹੋਣ ਕਰਕੇ ਮਾਨੋ ਪੂਰਨ ਬ੍ਰਹਮ ਆਪ, ਆਪਣੇ ਨਿਜ ਸਰੂਪ ਵਿਚ ਪ੍ਰਕਾਸ਼ਮਾਨ ਹੋ ਆਇਆ ਹੈ। ਨਾਵਾਂ ਕਰਕੇ ਗੁਰੂ (ਹਰਿ ਗੋਬਿੰਦ) ਅਤੇ ਗੋਬਿੰਦ (ਵਾਹਿਗੁਰੂ) ਦੋ ਕਹੇ ਜਾਂਦੇ ਹਨ, ਅਸਲ ਵਿਚ ਇਕ ਪ੍ਰਭੂ ਆਪ ਹੀ (ਪ੍ਰਗਟ ਹੋਇਆ ਹੈ)।੧੯।

### ਦੋਹਰਾ

**ਆਪਾ ਆਪ ਪ੍ਰਗਾਸ ਹੁਇ, ਪੂਰਨ ਬ੍ਰਹਮ ਬਿਬੇਕ॥**
**ਗੁਰ ਗੋਬਿੰਦ ਬਖਾਨੀਐ, ਨਾਮ ਦੋਇ ਪ੍ਰਭ ਏਕ॥੨੦॥**

***ਪਦ ਅਰਥ :*** ਬਖਾਨੀਐ—ਕਹੇ ਜਾਂਦੇ ਹਨ।

***ਅਰਥ :*** (ਗੁਰੂ ਹਰਿ ਗੋਬਿੰਦ) ਆਪਣੇ ਨਿਜ ਸਰੂਪ ਦਾ ਪ੍ਰਕਾਸ਼ ਹੋਣ ਕਰਕੇ, ਪੂਰਨ ਬ੍ਰਹਮ (ਵਾਹਿਗੁਰੂ) ਦਾ ਗਿਆਨ ਕਰਾਉਣ ਵਾਲਾ ਹੈ। ਗੁਰੂ ਤੇ ਗੋਬਿੰਦ ਦੋ ਨਾਂ ਹੀ ਕਹੇ ਜਾਂਦੇ ਹਨ, ਦਰ-ਅਸਲ ਇਕ ਪ੍ਰਭੂ ਆਪ ਹੀ (ਪ੍ਰਗਟ ਹੋ ਰਿਹਾ ਹੈ)।੨੦।

### ਛੰਤ

**ਨਾਮ ਦੋਇ ਪ੍ਰਭ ਏਕ, ਟੇਕ ਗੁਰਮੁਖਿ ਠਹਰਾਈ॥**
**ਆਦਿ ਭਏ ਗੁਰ ਨਾਮ, ਦੁਤੀਅ ਗੋਬਿੰਦ ਬਡਾਈ॥**
**ਹਰਿ ਗੁਰ ਹਰਿ ਗੋਬਿੰਦ, ਰਚਨ ਰਚਿ ਥਾਪਿ ਉਥਾਪਨ॥**
**ਪੂਰਨ ਬ੍ਰਹਮ ਬਿਬੇਕ, ਪ੍ਰਗਟ ਹੁਇ ਆਪਾ ਆਪਨ॥੨੧॥੭॥**

***ਪਦ ਅਰਥ :*** ਟੇਕ—ਓਟ, ਆਸਰਾ। ਗੁਰਮੁਖਿ—ਜੋ ਗੁਰੂ ਦੇ ਸਨਮੁਖ ਹੈ। ਠਹਰਾਈ—ਦ੍ਰਿੜ੍ਹ ਕੀਤੀ। ਆਦਿ—ਮੁਢਲਾ, ਪਹਿਲਾ। ਦੁਤੀਅ—ਦੂਜੀ ਥਾਂ। ਬਡਾਈ—(ਗੁਰਤਾ ਦੀ) ਵਡਿਆਈ। ਰਚਨ—ਰਚਨਾ, ਸ੍ਰਿਸ਼ਟੀ। ਰਚਿ—ਰਚ ਕੇ, ਬਣਾ ਕੇ। ਥਾਪਿ—ਥਾਪ ਕੇ, ਸਥਾਪਿਤ ਕਰ ਕੇ। ਉਥਾਪਨ—ਨਾਸ ਕਰਨਹਾਰਾ।

***ਅਰਥ :*** (ਗੁਰੂ ਤੇ ਗੋਬਿੰਦ) ਦੋ ਨਾਂ ਹੀ ਵਖ ਵਖ ਹਨ, ਅਸਲ ਵਿਚ ਇਕ ਪ੍ਰਭੂ ਆਪ ਹੀ (ਪ੍ਰਗਟਿਆ ਹੈ), ਗੁਰੂ ਦੇ ਸਨਮੁਖੀ ਗੁਰਸਿੱਖਾਂ ਨੇ (ਆਪਣੇ ਅੰਦਰ) ਇਹੋ ਓਟ ਦ੍ਰਿੜ੍ਹ ਕਰ ਰਖੀ ਹੈ। ਪਹਿਲੇ ਗੁਰੂ (ਅਰਜਨ ਦੇਵ ਜੀ) ਨਾਮ ਸਦਵਾਇਆ। ਦੂਜੀ ਥਾਂ ਹਰਿ ਗੋਬਿੰਦ ਜੀ ਨੂੰ ਗੁਰਤਾ ਦੀ ਵਡਿਆਈ ਦਿਤੀ। ਹਰੀ-ਪ੍ਰਭੂ (ਆਪ ਹੀ) ਗੁਰੂ (ਅਰਜਨ) ਹੈ ਅਤੇ ਹਰੀ (ਆਪ ਹੀ) ਹਰਿ ਗੋਬਿੰਦ ਹੈ, (ਉਹ ਹਰੀ ਜਿਹੜਾ ਕਿ ਆਪ ਹੀ) ਸ੍ਰਿਸ਼ਟੀ ਬਣਾ ਕੇ, ਉਸ ਨੂੰ ਸ਼ਥਾਪਿਤ ਕਰ ਕੇ, ਆਪ ਨਾਸ ਕਰਨ ਵਾਲਾ ਹੈ। ਮਾਨੋ ਪੂਰਨ ਬ੍ਰਹਮ (ਵਾਹਿਗੁਰੂ) ਨੇ ਆਪਣੇ ਨਿਜ ਸਰੂਪ ਦਾ ਗਿਆਨ ਦ੍ਰਿੜ੍ਹਾਉਣ ਲਈ ਆਪਣਾ ਆਪ ਪ੍ਰਗਟ ਕੀਤਾ ਹੈ।੨੧।੭।

### ਸੋਰਠਾ

**ਬਿਸਮਾਦਹਿ ਬਿਸਮਾਦ, ਅਸਚਰਜਹਿ ਅਸਚਰਜ ਗਤਿ ॥**
**ਆਦਿ ਪੁਰਖ ਪਰਮਾਦਿ, ਅਦਭੁਤ ਪਰਮਦਭੁਤ ਭਏ ॥੨੨॥**

***ਪਦ ਅਰਥ :*** ਬਿਸਮਾਦ–ਹੈਰਾਨੀ ਦੇਣ ਵਾਲਾ, ਅਸਚਰਜ ਕਰਨ ਵਾਲਾ। ਅਸਚਰਜ–ਅਚੰਭਾ, ਵਿਸਮਯ (ਵਿਸਮੈ), ਤਅਜੁਬ। ਗਤਿ–ਗਤੀ, ਦਸ਼ਾ। ਪਰਮਾਦਿ–ਪਰਮ+ਆਦਿ, ਜਿਸ ਦਾ ਕੋਈ ਆਦਿ ਨਹੀਂ। ਅਦਭੁਤ–ਅਨੋਖਾ, ਅਜੀਬ, ਵਿਲੱਖਣ, ਹੈਰਾਨ ਕਰਨ ਵਾਲਾ। ਪਰਮਦਭੁਤ–ਪਰਮ+ਅਦਭੁਤ, ਅਤਯੰਤ (ਬਹੁਤ ਹੀ) ਅਸਚਰਜ।

***ਅਰਥ :*** (ਗੁਰੂ, ਅਕਾਲ ਪੁਰਖ ਸਰੂਪ ਜੋ ਹੈ, ਉਸ) ਮੁਢਲੇ ਪੁਰਖ, ਜਿਸ ਦਾ ਕੋਈ ਆਦਿ ਨਹੀਂ, (ਨੂੰ ਵੇਖ ਕੇ), ਅਸਚਰਜ ਤੋਂ ਅਸਚਰਜ ਬਿਸਮਾਦਤਾ ਵਿਚ, ਅਚੰਭੇ ਤੋਂ ਅਚੰਭਾ ਕਰ ਦੇਣ ਵਾਲੀ ਅਸਚਰਜਤਾ ਵਿਚ, ਵਿਲੱਖਣ ਅਸਚਰਜਤਾ (ਅਦਭੁਤਤਾ) ਵਿਚ ਅਤੇ ਅਤਯੰਤ ਹੀ ਹੈਰਾਨ ਕਰ ਦੇਣ ਵਾਲੀ ਅਦਭੁਤਤਾ ਵਿਚ, ਭਾਵ, ਅਲੌਕਿਕ ਚਮਤਕਾਰ ਸਰੂਪੀ ਹੋ ਜਾਈਦਾ ਹੈ।

***ਭਾਵ :*** ਆਦਿ ਪੁਰਖ ਪਰਮੇਸ਼ਰ ਰੂਪ ਸਤਿਗੁਰੂ ਦੀ ਲੀਲ੍ਹਾ ਵਿਸਮਾਦ ਤੋਂ ਵਿਸਮਾਦ, ਅਸਚਰਜ ਤੋਂ ਅਸਚਰਜ, ਵਿਸਮਤ ਤੋਂ ਵਿਸਮਤ ਅਤੇ ਪਰੇ ਤੋਂ ਪਰੇ ਹੈਰਾਨ ਕਰ ਦੇਣ ਵਾਲੀ ਹੈ।੨੨।

### ਦੋਹਰਾ

**ਅਸਚਰਜਹਿ ਅਸਚਰਜ ਗਤਿ, ਬਿਸਮਾਦਹਿ ਬਿਸਮਾਦ ॥**
**ਅਦਭੁਤ ਪਰਮਦਭੁਤ ਭਏ, ਆਦਿ ਪੁਰਖ ਪਰਮਾਦਿ ॥੨੩॥**

***ਅਰਥ :*** (ਗੁਰੂ ਅਕਾਲ ਪੁਰਖ ਰੂਪ ਦੀ ਅਲੌਕਿਕ ਗਤੀ ਦਾ ਬਿਆਨ ਹੈ ਕਿ) ਵਿਸਮੈ ਤੋਂ ਵਿਸਮੈ ਗਤੀ ਵਿਚ, ਹੈਰਾਨ ਤੋਂ ਹੈਰਾਨ ਕਰ ਦੇਣ ਵਾਲੀ ਵਿਸਮਾਦਤਾ ਵਿਚ, ਅਨੋਖੀ ਅਦਭੁਤ ਦਸ਼ਾ ਅਤੇ ਅਤਯੰਤ ਹੀ ਹੈਰਾਨ ਕਰ ਦੇਣ ਵਾਲੀ ਅਲੌਕਿਕਤਾ ਵਾਲੀ ਦਸ਼ਾ ਵਿਚ ਹੋ ਗਏ ਹਾਂ, ਉਸ ਆਦਿ ਪੁਰਖ (ਦੀ ਗਤੀ ਨੂੰ ਵੇਖ ਕੇ), ਜੋ ਆਦਿ ਤੋਂ ਪਰੇ ਹੈ, ਪਰੇ ਤੋਂ ਪਰੇ ਹੈ।੨੩।

### ਛੰਤ

**ਆਦਿ ਪੁਰਖ ਪਰਮਾਦਿ, ਸ੍ਵਾਦ ਰਸ ਗੰਧ ਅਗੋਚਰ ॥**
**ਦ੍ਰਿਸਟਿ ਦਰਸ ਅਸਪਰਸ, ਸੁਰਤਿ ਮਤਿ ਸਬਦ ਮਨੋਚਰ ॥**
**ਲੋਗ ਬੇਦ ਗਤਿ ਗਿਆਨ ਲਖੇ ਨਹੀਂ ਅਲਖ ਅਭੇਵਾ ॥**
**ਨੇਤਿ ਨੇਤਿ ਕਰਿ ਨਮੋ ਨਮੋ ਨਮ ਸਤਿਗੁਰ ਦੇਵਾ ॥੨੪॥੮॥**

***ਪਦ ਅਰਥ :*** ਪਰਮਾਦਿ–ਜਿਸ ਦਾ ਕੋਈ ਆਦਿ ਨਹੀਂ। ਗੰਧ–ਸੁਗੰਧੀ। ਅਗੋਚਰ–ਜੋ ਇੰਦਰਿਆਂ ਦੀ ਪਹੁੰਚ ਤੋਂ ਪਰੇ ਹੈ। ਅਸਪਰਸ–ਅ+ਸਪਰਸ, ਛੋਹੇ ਜਾਣ ਤੋਂ ਪਰੇ। ਮਨੋਚਰ–ਮਨ ਦੀ ਪਹੁੰਚ ਤੋਂ ਪਰੇ। ਲੋਗ ਗਤਿ–ਲੋਕਾਚਾਰ, ਲੌਕਿਕ ਗਿਆਨ। ਬੇਦ ਗਿਆਨ–ਵੇਦਾਂ ਦਾ ਗਿਆਨ। ਲਖੇ–ਜਾਣਨਾ। ਅਲਖ–ਜੋ ਸਮਝ ਤੋਂ ਪਰੇ ਹੈ। ਅਭੇਵਾ–ਜਿਸ ਦਾ ਭੇਦ ਨਾ ਪਾਇਆ ਜਾ ਸਕੇ। ਨੇਤਿ–ਨਾ ਇਤੀ, ਨਹੀਂ ਹੈ ਇਸ ਜਿਹਾ, ਭਾਵ ਬੇਅੰਤ। ਨਮੋ–ਨਮਸਕਾਰ। ਨਮੋ ਨਮੋ ਨਮ–ਭੂਤ, ਵਰਤਮਾਨ, ਭਵਿਖਤ ਤਿੰਨਾਂ ਕਾਲਾਂ ਵਿਚ ਨਮਸਕਾਰ। ਦੇਵਾ–ਪ੍ਰਕਾਸ਼ ਰੂਪ।

***ਅਰਥ :*** ਆਦਿ ਪੁਰਖ (ਅਕਾਲ ਪੁਰਖ) ਦਾ ਕੋਈ ਆਦਿ ਨਹੀਂ, ਉਹ ਪਰੇ ਤੋਂ ਪਰੇ ਹੈ। ਉਹ ਸਵਾਦਾਂ, ਰਸਾਂ-ਕਸਾਂ ਅਤੇ ਸੁਗੰਧੀਆਂ ਤੋਂ ਪਰੇ ਹੈ। ਉਹ ਦ੍ਰਿਸ਼ਟੀ ਦੇ ਦਰਸ਼ਨ ਅਤੇ ਛੋਹੇ ਜਾਣ ਤੋਂ ਪਰੇ ਹੈ। ਉਹ ਸੁਰਤਿ, ਮਤਿ, ਬਚਨ ਅਤੇ ਮਨ ਦੀ ਪਹੁੰਚ ਤੋਂ ਪਰੇ ਹੈ। ਉਹ ਅਲੱਖ ਤੇ ਅਭੇਵ ਪ੍ਰਭੂ ਲੌਕਿਕ ਗਿਆਨ ਅਤੇ ਵੇਦਾਂ ਦੇ ਗਿਆਨ ਦੁਆਰਾ ਨਹੀਂ ਜਾਣਿਆ ਜਾ ਸਕਦਾ। (ਅਕਾਲ ਪੁਰਖ ਰੂਪ) ਸਤਿਗੁਰੂ, ਜੋ ਪ੍ਰਭੂ ਦਾ ਪ੍ਰਕਾਸ਼ ਰੂਪ ਹਨ, ਉਹ ਬੇਅੰਤ ਬੇਅੰਤ ਹੋਣ ਕਰਕੇ ਤਿੰਨ ਕਾਲ ਨਮਸਕਾਰ ਕਰਨੇ ਜੋਗ ਹਨ।੨੪।੮।

*ਕਬਿਤ [ਅਰੰਭ]*

**ਦਰਸਨ ਦੇਖਤ ਹੀ ਸੁਧਿ ਕੀ ਨ ਸੁਧਿ ਰਹੀ, ਬੁਧਿ ਕੀ ਨ ਬੁਧਿ ਰਹੀ, ਮਤਿ ਮੈ ਨ ਮਤਿ ਹੈ ॥**
**ਸੁਰਤਿ ਮੈ ਨ ਸੁਰਤਿ ਅਉ ਧਿਆਨ ਮੈ ਨ ਧਿਆਨੁ ਰਹਿਓ, ਗਿਆਨ ਮੈ ਨ ਗਿਆਨ ਰਹਿਓ, ਗਤਿ ਮੈ ਨ ਗਤਿ ਹੈ ॥**
**ਧੀਰਜ ਕੋ ਧੀਰਜ, ਗਰਬ ਕੋ ਗਰਬੁ ਗਇਓ, ਰਤਿ ਮੈ ਨ ਰਤਿ ਰਹੀ, ਪਤਿ ਰਤਿ ਪਤਿ ਹੈ ॥**
**ਅਦਭੁਤ ਪਰਮਦਭੁਤ, ਬਿਸਮੈ ਬਿਸਮ, ਅਸਚਰਜੈ ਅਸਚਰਜ, ਅਤਿ ਅਤਿ ਹੈ ॥੯॥**

***ਪਦ ਅਰਥ :*** ਸੁਧਿ—ਚੇਤਨ-ਸ਼ਕਤੀ। ਬੁਧਿ—ਬੁਝਣ-ਸ਼ਕਤੀ। ਮਤਿ—ਅਕਲ-ਸ਼ਕਤੀ। ਸੁਰਤਿ—ਸੋਝੀ-ਸ਼ਕਤੀ। ਧਿਆਨ—ਖ਼ਿਆਲ-ਸ਼ਕਤੀ। ਗਿਆਨ—ਬੋਧ-ਸ਼ਕਤੀ। ਗਤਿ—ਰੀਤੀ, ਗੱਲ ਦੀ ਤਹਿ ਤਕ ਪਹੁੰਚਣ ਵਾਲੀ ਪ੍ਰਵਿਰਤੀ। ਗਰਬ—ਹੰਕਾਰ। ਰਤਿ—ਪ੍ਰੀਤੀ। ਪਤਿ—ਪਤੀ, ਸੁਆਮੀ। ਪਤਿ—ਮਾਣ, ਪ੍ਰਤਿਸ਼ਟਾ। ਅਦਭੁਤ—ਅਸਚਰਜ। ਪਰਮਦਭੁਤ—ਪਰਮ ਅਦਭੁਤ, ਬਹੁਤ ਅਸਚਰਜ। ਬਿਸਮੈ—ਹੈਰਾਨ-ਜਨਕ, ਅਸਚਰਜ। ਅਸਚਰਜ—ਅਚੰਭਾ। ਅਤਿ—ਓੜਕ।

***ਅਰਥ :*** (ਸਤਿਗੁਰੂ ਦੇ) ਦਰਸ਼ਨ ਪਰਸਦਿਆਂ ਹੀ ਚੇਤਨ-ਸ਼ਕਤੀ ਵਿਚੋਂ ਚੇਤਨਾ ਜਾਂਦੀ ਰਹੀ, ਬੁਝਣ-ਸ਼ਕਤੀ ਦੀ ਸੂਝ ਬੂਝ ਜਾਂਦੀ ਰਹੀ ਅਤੇ ਅਕਲ-ਸ਼ਕਤੀ ਵਿਚੋਂ ਚਤੁਰਾਈ-ਸਿਆਣਪ ਜਾਂਦੀ ਰਹੀ। (ਭਾਵ, ਸਤਿਗੁਰੂ ਦੇ ਦਰਸ਼ਨ ਕੀਤਿਆਂ ਆਪਣੀ ਸਹੇੜੀ ਸੁਧ ਬੁਧ ਤੇ ਚਤੁਰਾਈ ਸਿਆਣਪ ਖ਼ਤਮ ਹੋ ਕੇ ਆਪਣਾ ਆਪ ਭੁਲ ਗਿਆ)।

ਸੋਝੀ-ਸ਼ਕਤੀ ਵਿਚ ਸੂਝ ਨਾ ਰਹੀ, ਖ਼ਿਆਲ-ਸ਼ਕਤੀ ਵਿਚੋਂ ਹੋਰ ਪਾਸਿਆਂ ਦਾ ਧਿਆਨ ਮੁਕ ਗਿਆ, ਬੋਧ-ਸ਼ਕਤੀ ਵਿਚੋਂ ਹੋਰ ਹੋਰ ਗਿਆਨ ਪ੍ਰਾਪਤ ਕਰਨਾ ਜਾਂਦਾ ਰਿਹਾ ਅਤੇ ਗੱਲ ਦੀ ਤਹਿ ਤਕ ਪਹੁੰਚਣ ਵਾਲੀ ਸ਼ਕਤੀ ਵਿਚੋਂ ਉਹ ਦਸ਼ਾ ਜਾਂਦੀ ਰਹੀ।

ਧੀਰਜ ਦਾ ਧੀਰਜਪੁਣਾ ਅਤੇ ਹੰਕਾਰ ਦਾ ਹੰਕਾਰਪੁਣਾ ਜਾਂਦਾ ਰਿਹਾ ਅਤੇ (ਮਾਇਕ) ਪ੍ਰੀਤੀ ਵਿਚ ਪ੍ਰੀਤੀ ਨਾ ਰਹੀ, ਕੇਵਲ ਗੁਰੂ-ਪਾਰਬ੍ਰਹਮ ਸੁਆਮੀ ਦੀ ਪ੍ਰੀਤੀ ਵਿਚ ਹੀ ਸੱਚੀ ਸੁੱਚੀ ਮਾਣ-ਪ੍ਰਤਿਸ਼ਟਾ (ਪ੍ਰਗਟ) ਹੋ ਆਈ।

(ਸਤਿਗੁਰੂ ਦਾ ਦਰਸ਼ਨ) ਅਸਚਰਜ, ਅਤਿ ਅਸਚਰਜ, ਵਿਸਮਾਦ ਕਰ ਦੇਣ ਵਾਲਾ, ਅਤੇ ਅਚੰਭੇ ਤੋਂ ਵੀ ਅਚੰਭਤ ਹੈ। ਇਸ ਹੈਰਾਨ-ਭਰੀ ਅਸਚਰਜਤਾ ਦਾ ਓੜਕ ਕੋਈ ਨਹੀਂ।੯।

**ਦਸਮ ਸਥਾਨ ਕੇ ਸਮਾਨਿ ਕਉਨ ਭਉਨ ਕਹੋਂ, ਗੁਰਮੁਖਿ ਪਾਵੈ ਸੁ ਤਉ, ਅਨਤ ਨ ਪਾਵਈ ॥**
**ਉਨਮਨੀ ਜੋਤਿ ਪਟੰਤਰ ਦੀਜੈ ਕਉਨ ਜੋਤਿ, ਦਇਆ ਕੈ ਦਿਖਾਵੈ ਜਾਹੀ, ਤਾਹੀ ਬਨਿ ਆਵਈ ॥**
**ਅਨਹਦ ਨਾਦ ਸਮਸਰਿ ਨਾਦ ਬਾਦ ਕਉਨ, ਸ੍ਰੀ ਗੁਰੂ ਸੁਨਾਵੈ ਜਾਹਿ, ਸੋਈ ਲਿਵ ਲਾਵਈ ॥**
**ਨਿਝਰ ਅਪਾਰ ਧਾਰ ਤੁਲਿ ਨ ਅੰਮ੍ਰਿਤ ਰਸ, ਅਪਿਉ ਪੀਆਵੈ ਜਾਹਿ, ਤਾਹੀ ਮੈ ਸਮਾਵਈ ॥੧੦॥**

***ਪਦ ਅਰਥ :*** ਦਸਮ ਸਥਾਨ—ਦਸਮ ਦੁਆਰ। ਸਮਾਨਿ—ਬਰਾਬਰ। ਭਉਨ—ਟਿਕਾਣਾ, ਘਰ। ਗੁਰਮੁਖਿ—ਸਤਿਗੁਰੂ ਦੀ ਰਾਹੀਂ। ਅਨਤ—ਹੋਰ ਕੋਈ। ਉਨਮਨੀ ਜੋਤਿ—ਉੱਚੀ ਆਤਮਕ ਅਵਸਥਾ ਪ੍ਰਗਾਸਨ ਸਮੇਂ ਜੋਤੀ। ਪਟੰਤਰ—ਸਮਾਨ, ਬਰਾਬਰ। ਦਇਆ ਕੈ—ਮਿਹਰ ਕਰ ਕੇ। ਜਾਹੀ—ਜਿਸ ਨੂੰ। ਤਾਹੀ—ਤਿਸੇ ਨੂੰ। ਬਨਿ ਆਵਈ—ਸ਼ੋਭਦੀ ਹੈ। ਨਾਦ—ਸ਼ਬਦ। ਸਮਸਰਿ—ਬਰਾਬਰ। ਨਾਦ ਬਾਦ—ਵਾਜੇ ਦੀ ਅਵਾਜ਼। ਨਿਝਰ—ਇਕ-ਰਸ। ਅਪਾਰ—ਅਤੁਟ। ਤੁਲਿ—ਸਮਾਨ। ਅਪਿਉ—ਅੰਮ੍ਰਿਤ।

***ਅਰਥ :*** ਦਸਮ ਦੁਆਰ ਵਰਗਾ ਹੋਰ ਕਿਹੜਾ ਟਿਕਾਣਾ ਦਸੀਏ ? ਉਸ ਅਸਥਾਨ ਨੂੰ ਕੋਈ ਗੁਰੂ ਦਾ ਆਗਿਆਕਾਰੀ ਸਿਖ ਹੀ ਸਤਿਗੁਰੂ ਦੀ ਰਾਹੀਂ (ਗੁਰ-ਦੀਖਿਆ ਲੈ ਕੇ ਤੇ ਨਾਮ-ਸਿਮਰਨ ਦੀ ਅਤੁਟ ਕਮਾਈ ਕਰ ਕੇ) ਪਾ ਸਕਦਾ ਹੈ, ਹੋਰ ਕੋਈ ਨਹੀਂ ਪਾ ਸਕਦਾ।

ਉੱਚੀ ਆਤਮਕ ਅਵਸਥਾ ਪ੍ਰਗਾਸਨ ਸਮੇਂ ਦੀ ਜੋਤੀ ਦੇ ਬਰਾਬਰ ਹੋਰ ਕਿਹੜੀ ਜੋਤਿ ਦੱਸੀ ਜਾਏ ? (ਸਤਿਗੁਰੂ) ਮਿਹਰ ਕਰ ਕੇ ਜਿਸ ਨੂੰ ਇਸ ਜੋਤੀ ਦੇ ਦਰਸ਼ਨ ਕਰਾਉਂਦਾ ਹੈ, ਉਸੇ ਨੂੰ ਹੀ ਸ਼ੋਭਦੀ ਹੈ।

ਅਨਹਦ ਸ਼ਬਦ ਦੇ ਸਮਾਨ ਹੋਰ ਕਿਹੜੇ ਵਾਜੇ ਦੀ ਅਵਾਜ਼ ਹੋ ਸਕਦੀ ਹੈ ? (ਭਾਵ ਨਹੀਂ ਹੋ ਸਕਦੀ)। ਸਤਿਗੁਰੂ ਜਿਸ ਨੂੰ (ਇਹ ਸ਼ਬਦ) ਸੁਣਾਉਂਦਾ ਹੈ ਓਹੀ ਇਸ ਵਿਚ ਲਿਵ ਲਾਉਂਦਾ ਹੈ।

(ਦਸਮ ਦੁਆਰ ਵਿਚ ਲਿਵ ਲਾਉਣ ਸਦਕਾ ਉਥੋਂ ਝਰਨ ਵਾਲੀ) ਇਕ-ਰਸ ਤੇ ਅਤੁੱਟ ਅੰਮ੍ਰਿਤ-ਧਾਰਾ ਦੇ ਤੁਲ ਹੋਰ ਕੋਈ ਅਮਰ ਕਰ ਦੇਣ ਵਾਲਾ ਰਸ ਨਹੀਂ ਹੈ। (ਸਤਿਗੁਰੂ) ਜਿਸ ਨੂੰ ਇਹ ਅੰਮ੍ਰਿਤ ਰਸ ਪਿਆਉਂਦਾ ਹੈ, ਉਸੇ ਵਿਚ ਇਹ ਰਸ ਟਿਕਦਾ ਹੈ।੧੦।

**ਗੁਰ ਸਿਖ ਸੰਧਿ ਮਿਲੇ, ਬੀਸ ਇਕ ਈਸ ਈਸ, ਇਤ ਤੇ ਉਲੰਘਿ, ਉਤ ਜਾਇ ਠਹਰਾਵਈ॥**
**ਚਰਮ-ਦ੍ਰਿਸਟਿ ਮੂੰਦ, ਪੇਖੈ ਦਿਬ-ਦ੍ਰਿਸਟਿ ਕੈ, ਜਗਮਗ ਜੋਤਿ ਉਨਮਨੀ ਸੁਧਿ ਪਾਵਈ॥**
**ਸੁਰਤਿ ਸੰਕੋਚਤ ਹੀ, ਬਜਰ ਕਪਾਟ ਖੋਲਿ, ਨਾਦ ਬਾਦ ਪਰੈ, ਅਨਹਤ ਲਿਵ ਲਾਵਈ॥**
**ਬਚਨ ਬਿਸਰਜਿਤ ਅਨ ਰਸ ਰਹਿਤ ਹੁਇ, ਨਿਝਰ ਅਪਾਰ ਧਾਰ ਅਪਿਉ ਪੀਆਵਈ॥੧੧॥**

***ਪਦ ਅਰਥ :*** ਸੰਧਿ—ਸੰਧੀ, ਮਿਲਾਪ। ਬੀਸ—ਵੀਹ, ਸੰਸਾਰ। ਇਕ ਈਸ ਈਸ—ਇਕੋ ਈਸ਼ਵਰ ਹੀ ਈਸ਼ਵਰ। ਉਲੰਘਿ—ਲੰਘਣਾ, ਅਗੇ ਵਧਣਾ। ਠਹਰਾਵਈ—ਟਿਕੀਦਾ ਹੈ। ਚਰਮ ਦ੍ਰਿਸਟਿ—ਚੰਮ ਦ੍ਰਿਸ਼ਟੀ, ਮਾਇਕ ਦ੍ਰਿਸ਼ਟੀ। ਮੂੰਦ—ਮੀਟ ਕੇ, ਬੰਦ ਕਰ ਕੇ। ਦਿਬ ਦ੍ਰਿਸਟਿ—ਗਿਆਨ-ਦ੍ਰਿਸ਼ਟੀ, ਹਰ ਪਾਸੇ ਪ੍ਰਭੂ ਦੇ ਦਰਸ਼ਨ ਕਰਨ ਵਾਲੀ ਦ੍ਰਿਸ਼ਟੀ। ਉਨਮਨੀ ਜਗਮਗ ਜੋਤਿ—ਵਾਹਿਗੁਰੂ ਦੀ ਬਖ਼ਸ਼ੀ ਉੱਚੀ ਜਗਮਗਾਂਦੀ ਜੋਤੀ। ਸੁਧਿ—ਸੋਝੀ। ਸੰਕੋਚਤ ਹੀ—ਰੋਕਦਿਆਂ ਹੀ। ਬਜਰ ਕਪਾਟ—ਪੱਥਰ ਵਰਗੇ ਤਖ਼ਤੇ, ਭਾਵ ਅਗਿਆਨ ਦੇ ਪੜਦੇ। ਨਾਦ ਬਾਦ—ਦੁਨੀਆਵੀ ਵਾਜਿਆਂ ਦੀ ਸੁਰਤ। ਅਨਹਤ—ਅਨਹਦ ਸ਼ਬਦ ਵਿਚ। ਬਚਨ ਬਿਸਰਜਿਤ—ਹੋਰ ਗੱਲਾਂ ਨੂੰ ਤਿਆਗਣ ਨਾਲ। ਅਨ ਰਸ—ਹੋਰ ਰਸ। ਨਿਝਰ ਅਪਾਰ ਧਾਰ ਅਪਿਉ—ਇਕ ਰਸ ਅਤੁਟ ਅੰਮ੍ਰਿਤ-ਧਾਰਾ।

***ਅਰਥ :*** ਸਿਖ ਗੁਰੂ ਦੇ ਮਿਲਾਪ ਵਿਚ ਮਿਲ ਕੇ, (ਭਾਵ, ਸਤਿਗੁਰੂ ਤੋਂ ਨਾਮ-ਗੁਰ-ਮੰਤਰ ਲੈ ਕੇ ਅਤੇ ਉਸ ਦੀ ਕਮਾਈ ਕਰ ਕੇ) ਇਕ ਵਾਹਿਗੁਰੂ ਦਾ ਰੂਪ ਹੋ ਜਾਂਦਾ ਹੈ ਅਤੇ ਇਥੋਂ (ਸੰਸਾਰਕ ਝੰਬੇਲਿਆਂ ਤੋਂ) ਪਾਰ ਹੋ ਕੇ, ਉਥੇ (ਵਾਹਿਗੁਰੂ ਦੇ ਮੰਡਲ ਦਸਮ ਦੁਆਰ ਵਿਚ) ਜਾ ਟਿਕਦਾ ਹੈ।

ਉਹ ਮਾਇਕ ਚੰਮ-ਦ੍ਰਿਸ਼ਟੀ ਵਲੋਂ ਅੱਖਾਂ ਮੀਟ ਕੇ, ਹਰ ਪਾਸੇ ਪ੍ਰਭੂ ਦਾ ਦੀਦਾਰ ਕਰਨ ਵਾਲੀ ਬਿਬੇਕ-ਦ੍ਰਿਸ਼ਟੀ ਵਿਚ ਵਿਚਰਦਾ ਹੈ (ਅਤੇ ਇਉਂ ਉਸ ਨੂੰ ਵਾਹਿਗੁਰੂ ਦੀ ਬਖ਼ਸ਼ੀ) ਉੱਚੀ ਜਗਮਗਾਂਦੀ ਜੋਤੀ ਦੀ ਸੋਝੀ ਹੋ ਆਉਂਦੀ ਹੈ।

ਸੁਰਤਿ ਨੂੰ ਮਾਇਕ ਪਦਾਰਥਾਂ ਵਲੋਂ ਰੋਕਦਿਆਂ ਹੀ ਉਸ ਮਨੁੱਖ ਦੇ ਅਗਿਆਨਤਾ ਰੂਪੀ ਬਜਰ ਕਿਵਾੜ ਖੁਲ੍ਹ ਕੇ, ਦੁਨੀਆਵੀ ਰਾਗ-ਰੰਗਾਂ ਦੀ ਸੁਰਤ ਤੋਂ ਪਰੇ, ਅਨਹਦ ਸ਼ਬਦ ਦੀ ਧੁਨੀ ਵਿਚ ਉਸ ਦੀ ਲਿਵ ਲਗ ਜਾਂਦੀ ਹੈ।

ਦੁਨੀਆਵੀ ਗੱਲਾਂ ਤਿਆਗਣ ਨਾਲ ਅਤੇ ਹੋਰ ਰਸਾਂ-ਕਸਾਂ ਤੋਂ ਰਹਿਤ ਹੋਇਆਂ, ਉਹ ਇਕ-ਰਸ ਅਤੁਟ ਝਰ ਰਹੀ ਅੰਮ੍ਰਿਤ-ਧਾਰਾ ਦੇ ਰਸ ਨੂੰ ਪੀਂਦਾ ਹੈ।੧੧।

**ਜਉ ਲਉ ਅਨ-ਰਸ ਬਸਿ, ਤਉ ਲਉ ਨਹੀ ਪ੍ਰੇਮ ਰਸੁ, ਜਉ ਲਉ ਆਨ ਧਿਆਨ, ਆਪਿ ਆਪੁ ਨਹੀ ਦੇਖੀਐ॥**
**ਜਉ ਲਉ ਆਨ ਗਿਆਨ, ਤਉ ਲਉ ਨ ਅਧਯਾਤਮ ਗਿਆਨ, ਜਉ ਲਉ ਨਾਦ ਬਾਦ, ਨ ਅਨਾਹਦ ਬਿਸੇਖੀਐ॥**
**ਜਉ ਲਉ ਅਹੰ ਬੁਧਿ, ਸੁਧਿ ਹੋਇ ਨ ਅੰਤਰਗਤਿ, ਜਉ ਲਉ ਨ ਲਖਾਵੈ, ਤਉ ਲਉ ਅਲਖ ਨ ਲੇਖੀਐ॥**
**ਸਤਿ ਰੂਪ ਸਤਿ ਨਾਮ, ਸਤਿ ਗੁਰ ਗਿਆਨ ਧਿਆਨ, ਏਕ ਹੀ ਅਨੇਕ ਮੇਕ, ਏਕ ਏਕ ਭੇਖੀਐ॥੧੨॥**

***ਪਦ ਅਰਥ :*** ਜਉ ਲਉ—ਜਦ ਤਕ। ਅਨ ਰਸ—ਹੋਰ ਹੋਰ ਸੰਸਾਰਕ ਸਵਾਦ। ਬਸਿ—ਵਸ ਵਿਚ। ਤਉ ਲਉ—ਤਦ ਤਕ। ਆਨ—ਹੋਰ ਦੂਜਾ। ਅਧਯਾਤਮ ਗਿਆਨ—ਆਤਮ-ਗਿਆਨ। ਨਾਦ ਬਾਦ—ਬਾਹਰ-ਮੁਖੀ ਵਾਜਿਆਂ ਦੀ ਅਵਾਜ਼, ਰਾਗ ਰੰਗ। ਨ ਬਿਸੇਖੀਐ—ਵਡਿਆਈ ਪ੍ਰਤੀਤ ਨਹੀਂ ਹੋ ਸਕਦੀ, ਪਰਤੱਖ ਨਹੀਂ ਹੁੰਦਾ। ਅਹੰ ਬੁਧਿ—ਹਉਮੈ ਵਾਲੀ ਮਤਿ। ਸੁਧਿ—ਸੋਝੀ। ਅੰਤਰ-ਗਤਿ—ਅੰਤਰ ਆਤਮਾ। ਲਖਾਵੈ—ਜਣਾਵੇ। ਅਲਖ—ਨਿਰਾਕਾਰ ਬ੍ਰਹਮ। ਨ ਲੇਖੀਐ—ਨਹੀਂ ਜਾਣਿਆ ਜਾ ਸਕਦਾ। ਮੇਕ—ਮਿਲਿਆ ਹੋਇਆ। ਭੇਖੀਐ—ਭੇਖਾਂ ਵਿਚ, ਰੂਪਾਂ ਵਿਚ।

***ਅਰਥ :*** ਜਦ ਤਕ ਪ੍ਰਾਣੀ ਹੋਰ ਰਸਾਂ ਕਸਾਂ ਦੇ ਅਧੀਨ ਹੈ ਤਦ ਤਕ ਪ੍ਰੇਮ-ਰਸ ਨਹੀਂ ਆ ਸਕਦਾ। ਜਦ ਤਕ ਕੋਈ ਹੋਰ ਧਿਆਨ ਹੈ ਓਦੋਂ ਤਾਈਂ ਆਪਣਾ ਆਪਾ ਨਹੀਂ ਦੇਖਿਆ ਜਾ ਸਕਦਾ।

ਜਦ ਤਕ (ਪ੍ਰਭੂ ਨੂੰ ਤਿਆਗ ਕੇ) ਹੋਰ ਹੋਰ ਤਰ੍ਹਾਂ ਦਾ ਗਿਆਨ ਧਿਆਨ ਹੈ ਉਨਾ ਚਿਰ ਆਤਮ-ਗਿਆਨ ਪ੍ਰਾਪਤ ਨਹੀਂ ਹੋ ਸਕਦਾ। ਜਦ ਤਕ ਪ੍ਰਾਣੀ ਦੁਨੀਆਵੀ ਰਾਗ ਰੰਗਾਂ ਵਿਚ ਪ੍ਰਵਿਰਤ ਹੈ (ਉਦੋਂ ਤਕ) ਅਨਾਹਦ ਸ਼ਬਦ ਪਰਤੱਖ ਨਹੀਂ ਹੋ ਸਕਦਾ।

ਜਿੰਨਾ ਚਿਰ ਅਹੰਕਾਰ ਵਾਲੀ ਮਤਿ ਹੈ ਉਨਾ ਚਿਰ ਅੰਤਰ-ਆਤਮੇ ਦੀ ਸੋਝੀ ਨਹੀਂ ਹੋ ਸਕਦੀ। ਜਿੰਨਾ ਚਿਰ (ਸਤਿਗੁਰੂ) (ਨਾਮ-ਗੁਰ-ਦੀਖਿਆ ਦੇ ਕੇ) ਅਲੱਖ ਵਾਹਿਗੁਰੂ ਨੂੰ ਨਾ ਜਣਾਵੇ ਉਨਾ ਚਿਰ ਨਿਰਾਕਾਰ ਵਾਹਿਗੁਰੂ ਜਾਣਿਆ ਨਹੀਂ ਜਾ ਸਕਦਾ।

ਸੱਚੇ ਸਤਿਗੁਰੂ ਦਾ ਗਿਆਨ ਧਿਆਨ (ਗੁਰ-ਮੰਤ੍ਰ) ਹੀ ਹੈ, ਜਿਸ ਦੁਆਰਾ ਸੱਚ ਸਰੂਪ ਅਤੇ ਸੱਚੇ ਨਾਮ ਦੀ ਸੋਝੀ ਹੁੰਦੀ ਹੈ।

(ਨਾਮ ਵਿਚ ਲਿਵ ਜੋੜਿਆਂ) ਅਨੇਕਾਂ ਰੂਪਾਂ ਵਿਚ ਮਿਲਿਆ ਹੋਇਆ ਇਕੋ ਇਕ ਵਾਹਿਗੁਰੂ (ਪਰਗਟ ਪਹਾਰੇ ਜਾਪਦਾ ਹੈ)।੧੨।

**ਨਾਨਾ ਮਿਸਟਾਨ ਪਾਨ, ਬਹੁ ਬਿੰਜਨਾਦਿ ਸ੍ਵਾਦ, ਸੀਂਚਤ ਸਰਬ ਰਸ, ਰਸਨਾ ਕਹਾਈ ਹੈ॥**
**ਦ੍ਰਿਸਟਿ ਦਰਸ ਅਰੁ ਸਬਦ ਸੁਰਤਿ ਲਿਵ, ਗਿਆਨ ਧਿਆਨ ਸਿਮਰਨ, ਅਮਿਤ ਬਡਾਈ ਹੈ॥**
**ਸਕਲ ਸੁਰਤਿ ਅਸਪਰਸ, ਅਉ ਰਾਗ ਨਾਦ, ਬੁਧਿ ਬਲ ਬਚਨ, ਬਿਬੇਕ ਟੇਕ ਪਾਈ ਹੈ॥**
**ਗੁਰਮਤਿ ਸਤਿਨਾਮ ਸਿਮਰਤ ਸਫਲ ਹੋਇ, ਬੋਲਤ ਮਧੁਰ ਧੁਨਿ, ਸੁਨਿ ਸੁਖਦਾਈ ਹੈ॥੧੩॥**

***ਪਦ ਅਰਥ :*** ਨਾਨਾ—ਕਈ ਤਰ੍ਹਾਂ ਦੇ। ਮਿਸਟਾਨ—ਮਿੱਠੇ ਖਾਣੇ, ਮਿਠਿਆਈਆਂ। ਪਾਨ—ਪੀਣ ਜੋਗ ਪਦਾਰਥ। ਬਿੰਜਨਾਦਿ—ਸਾਗ ਸਲੂਣੇ ਆਦਿ। ਸੀਂਚਤ—ਭੁੰਚਣਾ, ਅਨੰਦ ਲੈਣਾ। ਰਸਨਾ—ਰਸ ਲੈਣ ਵਾਲੀ ਜੀਭ। ਦ੍ਰਿਸਟਿ—ਵੇਖਣ-ਸ਼ਕਤੀ। ਦਰਸ—ਵੇਖਣਾ। ਸੁਰਤਿ—ਸੁਣਨ-ਸ਼ਕਤੀ। ਲਿਵ—ਬਿਰਤੀ, ਧਿਆਨ, ਲਗਨ। ਸਿਮਰਨ—ਚੇਤਾ, ਚਿੰਤਨ। ਅਮਿਤ—ਬੇਅੰਤ। ਸੁਰਤਿ—ਸੂਝ-ਬੂਝ, ਸੋਝੀ। ਅਸਪਰਸ—ਸਪਰਸ਼, ਛੁਹਣਾ। ਬਿਬੇਕ—ਗਿਆਨ। ਗੁਰਮਤਿ—ਗੁਰੂ ਦੀ ਮਤਿ, ਗੁਰ-ਦੀਖਿਆ। ਸਤਿਨਾਮ—ਸਤਿ ਸਰੂਪ, ਵਾਹਿਗੁਰੂ ਦਾ ਨਾਮ। ਸਿਮਰਤ—ਸਿਮਰ ਕੇ। ਮਧੁਰ—ਮਿੱਠੀ।

***ਅਰਥ :*** (ਰਸ ਮਾਣਨ ਵਾਲੀ ਜੀਭ) ਕਈ ਤਰ੍ਹਾਂ ਦੇ ਮਿੱਠੇ ਖਾਣੇ, ਪੀਣ ਜੋਗ ਪਦਾਰਥ ਅਤੇ ਸਵਾਦੀ ਸਾਗ-ਸਲੂਣੇ ਆਦਿ ਛਕਣ ਅਤੇ ਸਾਰੇ ਰਸਾਂ ਨੂੰ ਭੁੰਚਣ ਕਰਕੇ (ਆਪਣੇ ਆਪ ਨੂੰ) ਰਸਨਾ ਅਖਵਾਂਦੀ ਹੈ।

(ਨੇਤਰਾਂ ਨਾਲ ਕਈ ਤਰ੍ਹਾਂ ਦੇ ਰੂਪ ਰੰਗ) ਵੇਖਣ ਕਰਕੇ ਵੇਖਣ-ਸ਼ਕਤੀ (ਅਖਵਾਂਦੀ) ਹੈ ਅਤੇ (ਕੰਨਾਂ ਨਾਲ ਕਈ ਤਰ੍ਹਾਂ ਦੇ) ਸ਼ਬਦ-ਸ੍ਰੋਤ ਸੁਣਨ ਕਰਕੇ ਸੁਣਨ-ਸ਼ਕਤੀ (ਅਖਵਾਂਦੀ) ਹੈ। (ਇਨ੍ਹਾਂ ਸ਼ਕਤੀਆਂ ਦੀ) ਲਿਵ ਕਰਕੇ ਮਨੁੱਖ ਕਈ ਤਰ੍ਹਾਂ ਦੇ ਗਿਆਨ ਪ੍ਰਾਪਤ ਕਰਦਾ ਹੈ, ਕਈ ਵਿਚਾਰਾਂ ਵਿਚ ਧਿਆਨ ਲਾਉਂਦਾ ਹੈ ਅਤੇ ਕਈ ਗੱਲਾਂ ਚਿੰਤਨ ਕਰ ਕੇ ਬੇਅੰਤ ਸ਼ੋਭਾ ਪਾਉਂਦਾ ਹੈ।

(ਤੁਚਾ-ਚੰਮੜੀ ਰਾਹੀਂ) ਸਭ ਤਰ੍ਹਾਂ ਦੇ ਸਪਰਸ਼ ਦੀ ਸੋਝੀ ਹੁੰਦੀ ਹੈ ਅਤੇ ਕਈ ਤਰ੍ਹਾਂ ਦੇ ਰਾਗਾਂ ਗਾਣਿਆਂ ਦੇ ਸੁਆਦ ਅਤੇ ਬੁਧ, ਬਲ, ਬੋਲ ਤੇ ਬਿਬੇਕ ਦੀ ਟੇਕ ਕਰਤਾ ਪੁਰਖ ਵਲੋਂ ਪਾਈਦੀ ਹੈ।

(ਪਰ ਇਹ ਸਾਰੇ ਗਿਆਨ-ਇੰਦਰੇ ਤਦੇ) ਸਫਲ ਹੁੰਦੇ ਹਨ, ਜੇ (ਮਨੁੱਖ) ਗੁਰੂ ਦੀ ਮਤਿ (ਗੁਰ-ਦੀਖਿਆ) ਪ੍ਰਾਪਤ ਕਰ ਕੇ ਸੱਚ-ਸਰੂਪ ਵਾਹਿਗੁਰੂ ਦੇ ਨਾਮ ਨੂੰ ਸਿਮਰ ਕੇ, ਨਾਮ ਦੀ ਮਿੱਠੀ ਗੁੰਜਾਰ ਗੁੰਜਾਂਦਾ ਹੈ। ਇਹ ਨਾਮ-ਧੁਨੀ (ਗੁੰਜਾਰ) ਸੁਣਨ ਵਿਚ ਸੁਖ-ਅਨੰਦ ਦੇਣ ਵਾਲੀ ਹੈ।੧੩।

**ਪ੍ਰੇਮ ਰਸ ਬਸਿ ਹੁਇ ਪਤੰਗ ਸੰਗਮ ਨ ਜਾਨੈ, ਬਿਰਹ ਬਿਛੋਹ ਮੀਨ ਹੋਇ ਨ ਮਰਿ ਜਾਨੇ ਹੈ॥**
**ਦਰਸ ਧਿਆਨ ਜੋਤਿ ਮੈ, ਨ ਹੁਇ ਜੋਤੀ ਸਰੂਪ, ਚਰਨ ਬਿਮੁਖ ਹੋਇ, ਪ੍ਰਾਨ ਠਹਿਰਾਨੇ ਹੈ॥**
**ਮਿਲਿ ਬਿਛਰਤ ਗਤਿ ਪ੍ਰੇਮ ਨ ਬਿਰਹ ਜਾਨੀ, ਮੀਨ ਅਉ ਪਤੰਗ ਮੋਹਿ ਦੇਖਤ ਲਜਾਨੇ ਹੈ॥**
**ਮਾਨਸ ਜਨਮੁ ਧ੍ਰਿਗੁ, ਧੰਨੁ ਹੈ ਤ੍ਰਿਗਦ ਜੋਨਿ, ਕਪਟ ਸਨੇਹ ਦੇਹ, ਨਰਕ ਨ ਮਾਨੇ ਹੈ॥੧੪॥**

***ਪਦ ਅਰਥ :*** ਪਤੰਗ—ਪਤੰਗਾ। ਸੰਗਮ—ਮੇਲ, ਮਿਲਾਪ। ਬਿਰਹ—ਵਿਜੋਗ। ਬਿਛੋਹ—ਵਿਛੋੜਾ। ਮੀਨ—ਮੱਛੀ। ਜੋਤਿ ਮੈ—ਜੋਤੀ ਵਿਚ। ਜੋਤੀ ਸਰੂਪ—ਪ੍ਰੀਤਮ ਦਾ ਸਰੂਪ, ਪ੍ਰੀਤਮ ਨਾਲ ਇਕ ਰੂਪ ਹੋਣਾ। ਪ੍ਰਾਨ ਠਹਿਰਾਨੇ ਹੈ—ਪ੍ਰਾਣ ਕਾਇਮ ਹਨ, ਭਾਵ, ਜੀਉਂਦਾ ਹਾਂ। ਗਤਿ—ਗਤੀ। ਬਿਰਹ—ਵਿਛੋੜਾ। ਤ੍ਰਿਗਦ ਜੋਨਿ—ਟੇਢੀਆਂ ਜੂਨਾਂ। ਕਪਟ—ਪਖੰਡ। ਸਨੇਹ—ਪਿਆਰ। ਦੇਹ—ਦੇਹੀ, ਸਰੀਰ।

***ਅਰਥ :*** (ਮੈਂ ਕਪਟ-ਸਨੇਹੀ ਨੇ ਪਿਆਰੇ ਪ੍ਰੀਤਮ ਨਾਲ ਇਕ-ਮਿਕ ਹੋਣ ਲਈ) ਪ੍ਰੇਮ-ਰਸ ਦੇ ਵਸ ਹੋ ਕੇ ਪਤੰਗਾ ਹੋ ਕੇ ਪ੍ਰੀਤਮ-ਮਿਲਾਪ (ਦੀ ਗਤੀ) ਨੂੰ ਨਾ ਜਾਣਿਆ ਅਤੇ ਨਾ ਹੀ ਮੱਛੀ ਹੋ ਕੇ (ਪ੍ਰੀਤਮ ਦੇ) ਵਿਜੋਗ ਤੇ ਵਿਛੋੜੇ ਵਿਚ ਮਰ ਮਿਟਣਾ ਸਿਖਿਆ।

(ਪਰ ਮੈਂ ਹਾਂ ਜੋ ਸਤਿਗੁਰਾਂ ਦੇ) ਦਰਸ਼ਨਾਂ ਦੇ ਧਿਆਨ ਤੇ ਉਨ੍ਹਾਂ ਦੀ ਜੋਤੀ ਨਾਲ ਮਿਲ ਕੇ, ਉਨ੍ਹਾਂ ਵਿਚ ਲੀਨ ਨਹੀਂ ਹੋ ਜਾਂਦਾ। (ਪਿਆਰੇ ਦੇ) ਚਰਨਾਂ ਤੋਂ ਬੇਮੁਖ ਹੋ ਕੇ ਵੀ ਮੇਰੇ ਪ੍ਰਾਣ ਕਾਇਮ ਹਨ (ਭਾਵ, ਮੈਂ ਜੀਉਂਦਾ ਹਾਂ)।

ਪਤੰਗੇ ਦੇ (ਦੀਵੇ ਦੀ ਜੋਤੀ ਨਾਲ) ਮੇਲ ਦੀ ਪ੍ਰੇਮ-ਗਤੀ ਅਤੇ ਮੱਛੀ ਦੇ (ਜਲ ਤੋਂ) ਵਿਛੜ ਕੇ ਮਰ ਮਿਟਣ ਦੀ ਅਸਲੀਅਤ ਮੈਂ ਨਹੀਂ ਜਾਣੀ, ਜਿਸ ਕਰਕੇ ਮੱਛੀ ਤੇ ਪਤੰਗਾ (ਮੇਰੇ ਕਪਟ-ਸਨੇਹੀ ਪ੍ਰੇਮ ਨੂੰ) ਵੇਖ ਕੇ ਲਜਾਵਾਨ ਹੁੰਦੇ ਹਨ।

(ਕਪਟ-ਸਨੇਹੀ ਪ੍ਰੇਮ ਹੋਣ ਕਰਕੇ ਮੇਰਾ) ਮਨੁੱਖਾ ਜਨਮ ਧ੍ਰਿਕਾਰ ਜੋਗ ਹੈ ਅਤੇ (ਪਤੰਗੇ ਤੇ ਮੱਛੀ ਵਾਂਗ) ਟੇਢੀਆਂ ਜੂਨੀਆਂ ਵਾਲੇ ਜੀਵ (ਸੱਚੀ ਪ੍ਰੀਤ ਦੇ ਕਾਰਨ) ਧੰਨਤਾ ਜੋਗ ਹਨ। ਇਸ ਦੇਹੀ ਵਿਚ ਕਪਟੀ ਪਿਆਰ ਹੋਣ ਕਾਰਨ ਮੈਨੂੰ ਨਰਕਾਂ ਨੇ ਵੀ ਥਾਂ ਨਹੀਂ ਦੇਣੀ।੧੪।

**ਗੁਰਮੁਖਿ ਸੁਖ ਫਲ ਸ੍ਵਾਦ ਬਿਸਮਾਦ ਅਤਿ, ਅਕਥ ਕਥਾ ਬਿਨੋਦ ਕਹਿਤ ਨ ਆਵਈ॥**
**ਗੁਰਮੁਖਿ ਸੁਖ ਫਲ ਗੰਧ ਪਰਮਦਭੁਤ, ਸੀਤਲ ਕੋਮਲ ਪਰਸਤ ਬਨਿ ਆਵਈ॥**
**ਗੁਰਮੁਖਿ ਸੁਖ ਫਲ ਮਹਿਮਾ ਅਗਾਧਿ ਬੋਧ, ਗੁਰ ਸਿਖ ਸੰਧਿ ਮਿਲੇ ਅਲਖ ਲਖਾਵਈ॥**
**ਗੁਰਮੁਖਿ ਸੁਖ ਫਲ ਅੰਗ ਅੰਗ ਕੋਟਿ ਸੋਭਾ, ਮਇਆ ਕੈ ਦਿਖਾਵੈ ਸੋ ਤੋ ਅਨਤ ਨ ਧਾਵਈ॥੧੫॥**

***ਪਦ ਅਰਥ :*** ਗੁਰਮੁਖਿ—ਉਹ ਪੁਰਖ ਜੋ ਗੁਰੂ ਦੇ ਸਨਮੁਖ ਹੈ। ਸੁਖ ਫਲ—ਸਿਮਰਨ ਦੀ ਅਤੁਟ ਕਮਾਈ ਦੇ ਤੁਫ਼ੈਲ ਪ੍ਰਾਪਤ ਹੋਣ ਵਾਲਾ ਆਤਮ-ਅਨੰਦ, ਆਤਮ-ਗਿਆਨ। ਬਿਸਮਾਦ ਅਤਿ—ਬਹੁਤ ਅਸਚਰਜ। ਅਕਥ ਕਥਾ—ਨਾ ਬਿਆਨ ਕੀਤੀ ਜਾ ਸਕਣ ਵਾਲੀ ਕਥਾ। ਬਿਨੋਦ—ਕੌਤਕ, ਚਾਉ, ਉਮੰਗ। ਗੰਧ—ਸੁਗੰਧੀ। ਪਰਮਦਭੁਤ—ਪਰਮ ਅਦਭੁਤ, ਬਹੁਤ ਹੈਰਾਨ ਕਰ ਦੇਣ ਵਾਲਾ। ਪਰਸਤ—ਛੁਹਿਆਂ। ਅਗਾਧਿ—ਥਾਹ ਤੋਂ ਪਰੇ। ਬੋਧ—ਗਿਆਨ। ਸੰਧਿ—ਮਿਲਾਪ। ਅਲਖ—ਲਖਤਾ ਤੋਂ ਪਰੇ। ਕੋਟਿ—ਕਰੋੜਾਂ, ਬੇਅੰਤ। ਮਇਆ—ਕਿਰਪਾ। ਅਨਤ—ਹੋਰ ਕਿਤੇ। ਧਾਵਈ—ਦੌੜਦਾ, ਭਟਕਦਾ।

***ਅਰਥ :*** ਜੋ ਸਤਿਗੁਰੂ ਦਾ ਸਨਮੁਖ ਗੁਰਸਿਖ ਹੈ, ਉਸ ਦਾ ਨਾਮ-ਸਿਮਰਨ ਦੇ ਤੁਫ਼ੈਲ ਪ੍ਰਾਪਤ ਹੋਣ ਵਾਲਾ ਸੁਖ, ਆਤਮ ਅਨੰਦ ਬਹੁਤ ਹੀ ਅਸਚਰਜ ਹੈ। ਇਸ ਅਨੰਦ-ਮੰਗਲ ਦੀ ਕਥਾ ਅਕੱਥ ਹੈ, ਉਹ ਕਹਿਣ ਵਿਚ ਨਹੀਂ ਆ ਸਕਦੀ।

(ਸਤਿਗੁਰੂ ਦੇ ਸਨਮੁਖ ਗੁਰਸਿਖ ਨੂੰ ਪ੍ਰਾਪਤ ਆਤਮ-ਅਨੰਦ) ਦੀ ਸੁਗੰਧੀ ਬਹੁਤ ਹੀ ਅਲੌਕਿਕ ਹੈ। ਉਸ ਸੁਖ-ਫਲ ਦੀ ਸੀਤਲਤਾ ਤੇ ਕੋਮਲਤਾ ਦੇ ਰਸ ਨੂੰ ਮਾਣਨ 'ਤੇ ਹੀ ਉਸ ਦੀ ਸਮਝ ਆ ਸਕਦੀ ਹੈ।

(ਸਤਿਗੁਰੂ ਦੇ ਹਜ਼ੂਰੀ ਪ੍ਰਾਪਤ ਗੁਰਸਿਖ ਦੇ ਆਤਮ-ਸੁਖ ਦੀ ਮਹਿਮਾ ਦੇ ਗਿਆਨ ਦੀ ਥਾਹ ਕੋਈ ਨਹੀਂ। ਸਿਖ ਦੇ ਗੁਰੂ ਨਾਲ (ਮਿਲਾਪ) ਇਕ-ਰੂਪ ਹੋਇਆਂ (ਅਥਵਾ ਗੁਰੂ ਦੇ ਸ਼ਬਦ ਨਾਲ ਪਰਚਾ ਪਇਆਂ) ਇਸ ਨਾ-ਲਖੇ ਜਾਣ ਵਾਲੇ ਪਦ ਦੀ ਸਮਝ ਆ ਸਕਦੀ ਹੈ।

ਜੋ ਸਤਿਗੁਰੂ ਦਾ ਸਨਮੁਖ ਸਿਖ ਹੈ, ਉਸ ਨੂੰ ਪ੍ਰਾਪਤ ਹੋਏ ਆਤਮ-ਗਿਆਨ ਦੇ ਅੰਗ ਅੰਗ ਦੀ ਬੇਅੰਤ ਸੋਭਾ ਹੈ, ਉਸ ਸੁਖ-ਫਲ ਦੇ ਅਨੰਦ ਕਾਰਨ ਉਸ ਦੇ ਸਰੀਰ ਦਾ ਰੋਮ ਰੋਮ ਪੁਲਕਿਤ (ਰੋਮਾਂਚਿਤ) ਹੋ ਉਠਦਾ ਹੈ—'ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥' [ਪੰਨਾ ੯੪੧]। ਜਿਸ ਨੂੰ ਸਤਿਗੁਰੂ ਮਿਹਰ ਕਰ ਕੇ (ਇਹ ਅਨੰਦ ਵਾਲੀ ਅਵਸਥਾ) ਦਿਖਾ ਦੇਵੇ, ਉਹ ਫਿਰ ਹੋਰ ਕਿਸੇ ਪਾਸੇ ਨਹੀਂ ਭਟਕਦਾ।੧੫।

**ਉਲਟਿ ਪਵਨ ਮਨ ਮੀਨ ਕੀ ਚਪਲ ਗਤਿ, ਸਤਿਗੁਰ ਪਰਚੇ ਪਰਮ ਪਦ ਪਾਏ ਹੈ॥**
**ਸੂਰ ਸਰ ਸੋਖਿ, ਪੋਖਿ ਸੋਮ ਸਰ ਪੂਰਨ ਕੈ, ਬੰਧਨ ਦੈ ਮ੍ਰਿਤ ਸਰ ਅਪਿਅ ਪੀਆਏ ਹੈ॥**
**ਅਜਰਹਿ ਜਾਰਿ, ਮਾਰਿ ਅਮਰਹਿ ਭ੍ਰਾਤਿ ਛਾਡਿ, ਅਸਥਿਰ ਕੰਧ ਹੰਸ ਅਨਤ ਨ ਧਾਏ ਹੈ॥**
**ਆਦੈ ਆਦਿ ਨਾਦੈ ਨਾਦਿ ਸਲਿਲੈ ਸਲਿਲ ਮਿਲਿ, ਬ੍ਰਹਮੈ ਬ੍ਰਹਮ ਮਿਲਿ ਸਹਜਿ ਸਮਾਏ ਹੈ॥੧੬॥**

***ਪਦ ਅਰਥ :*** ਉਲਟਿ ਪਵਨ—ਸਵਾਸਾਂ ਨੂੰ ਉਲਟਾ ਕੇ। ਪਵਨ ਮਨ—ਹਵਾ ਵਰਗੇ ਤੇਜ਼-ਚਾਲ ਮਨ ਨੂੰ। ਮੀਨ—ਮੱਛੀ। ਚਪਲ ਗਤਿ—ਚੰਚਲ ਤਿੱਖੀ ਚਾਲ ਵਾਂਗ। ਸੂਰ ਸਰ ਸੋਖਿ—ਨਾਸਿਕਾ ਦੀ ਸੱਜੀ ਸੁਰ ਇੜਾ ਨਾੜੀ ਰਾਹੀਂ ਪ੍ਰਾਣਾਂ ਨੂੰ ਸੋਖ ਕੇ, ਰੋਕ ਕੇ। ਪੋਖਿ ਸੋਮ ਸਰ—ਨਾਸਿਕਾ ਦੀ ਖੱਬੀ ਨਾੜੀ ਪਿੰਗਲਾ ਰਾਹੀਂ ਪੋਖ ਕੇ, ਚੜ੍ਹਾ ਕੇ। ਪੂਰਨ ਕੈ—(ਸੁਖਮਨਾ ਨਾੜੀ ਵਿਚ), ਪੂਰਨ ਕਰ ਕੇ। ਬੰਧਨ ਦੈ—ਬੰਨ੍ਹ ਕੇ, ਰੋਕ ਕੇ। ਮ੍ਰਿਤ ਸਰ—ਸੁਖਮਨਾ ਦੇ ਘਾਟ 'ਤੇ। ਅਪਿਅ—ਅਪਿਉ, ਅੰਮ੍ਰਿਤ। ਅਜਰਹਿ—ਬੁਢੇਪਾ ਨਾ ਆਉਣ ਵਾਲੀ (ਹਉਮੈ) ਨੂੰ। ਜਾਰਿ—ਸਾੜ ਕੇ। ਭ੍ਰਾਤਿ—ਭਰਮ। ਕੰਧ—ਸਰੀਰ। ਹੰਸ—ਆਤਮਾ। ਅਨਤ—ਹੋਰ ਕਿਧਰੇ। ਨ ਧਾਏ—ਨਹੀਂ ਦੌੜਦਾ। ਆਦੈ—ਸਭ ਤੱਤਾਂ ਦਾ ਆਦਿ ਤੱਤ ਅਕਾਸ਼। ਨਾਦੈ—ਅਵਾਜ਼, ਧੁਨੀ ਵਿਚ ਵਜਣ ਵਾਲੀ ਪਉਣ ਵਿਚ। ਸਲਿਲੈ—ਪਾਣੀ, ਜਲ ਵਿਚ।

***ਅਰਥ :*** ਸਵਾਸਾਂ ਨੂੰ ਬਾਹਰ ਤੋਂ ਅੰਦਰ ਵਲ ਉਲਟਾ ਕੇ (ਭਾਵ, ਨਾਮ ਸਿਮਰਨ ਦੇ ਅਭਿਆਸ ਨਾਲ) ਪਵਨ ਵਰਗੇ ਚੰਚਲ ਮਨ ਨੂੰ, ਮੱਛੀ ਦੀ ਚੰਚਲ ਤਿਖੀ ਚਾਲ ਵਾਂਗ ਸਤਿਗੁਰੂ ਦੇ ਸ਼ਬਦ ਨਾਲ ਪਰਚਾ ਪਾਉਣ ਕਰਕੇ ਪਰਮ ਪਦ ਪਾਈਦਾ ਹੈ।

ਸੱਜੀ ਸੁਰ (ਇੜਾ) ਪ੍ਰਾਣਾਂ ਨੂੰ ਰੋਕ ਕੇ ਅਤੇ ਖੱਬੀ ਸੁਰ (ਪਿੰਗਲਾ) ਦੁਆਰਾ ਪ੍ਰਾਣਾਂ ਨੂੰ ਚੜ੍ਹਾ ਕੇ (ਸੁਖਮਨਾ ਨਾੜੀ ਵਿਚ) ਪੂਰਨ ਕਰ ਕੇ, ਅਤੇ ਮ੍ਰਿਤ ਸਰ (ਸੁਖਮਨਾ) ਦੇ ਘਾਟ 'ਤੇ ਪ੍ਰਾਣਾਂ ਨੂੰ ਟਿਕਾਈਏ ਤਾਂ ਅੰਮ੍ਰਿਤ ਰਸ ਦੇ ਗਟਾਕ ਪੀਵੀਦੇ ਹਨ।

ਕਦੀ ਨਾ ਮੁਕਣ ਵਾਲੀ (ਹਉਮੈ) ਨੂੰ ਸਾੜ ਕੇ, ਨਾ ਮਰਨ ਵਾਲੇ (ਮਨ) ਨੂੰ ਮਾਰ ਕੇ ਅਤੇ ਭਰਮ-ਭ੍ਰਾਂਤੀ ਨੂੰ ਛਡ ਕੇ (ਜੋ ਪ੍ਰਾਣੀ) ਸਰੀਰ ਨੂੰ ਸਥਿਰ ਕਰਦੇ ਹਨ, (ਉਨ੍ਹਾਂ ਦਾ) ਜੀਵਾਤਮਾ ਹੋਰ ਕਿਸੇ ਪਾਸੇ ਨਹੀਂ ਦੌੜਦਾ।

ਅਕਾਸ਼ ਦਾ ਤੱਤ ਅਕਾਸ਼ ਵਿਚ ਮਿਲਣ ਵਾਂਗ, ਵਾਯੂ ਦਾ ਵਾਯੂ ਵਿਚ ਅਤੇ ਜਲ ਦਾ ਤੱਤ ਜਲ ਵਿਚ ਮਿਲ ਜਾਣ ਵਾਂਗ ਪ੍ਰਭੂ ਦੀ ਜੋਤਿ ਵਿਚ ਜੀਵਾਤਮਾ ਦੇ ਇਕ-ਮਿਕ ਹੋ ਕੇ ਮਿਲ ਜਾਣ ਨਾਲ ਸਹਜ ਸੁਖ ਵਿਚ ਸਮਾਈ ਹੁੰਦੀ ਹੈ।੧੬।

## ਵੀਚਾਰ

ਗੁਰਮਤਿ ਗੁਹਜ ਰਮਜ਼ਾਂ ਦੇ ਪਛਾਣੂ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਇਸ ਕਬਿਤ ਦੀ ਪਹਿਲੀ ਤੁਕ ਵਿਚ ਸੁਆਸਾਂ ਨੂੰ ਅੰਦਰ ਟਿਕਾਅ ਕੇ, ਸਤਿਗੁਰੂ ਦੇ ਸ਼ਬਦ ਨਾਲ ਪਰਚਾ ਪਾਉਣ 'ਤੇ ਸਹਜ ਪਦ ਦੀ ਪ੍ਰਾਪਤੀ ਦੱਸੀ ਹੈ, ਪਰ ਦੂਜੀ ਤੁਕ ਵਿਚ ਇਹ ਭੇਦ ਖੋਲ੍ਹਿਆ ਹੈ ਕਿ ਜੋਗੀ ਲੋਕ ਬਿਖੜੇ ਹੱਠ-ਜੋਗ-ਸਾਧਨਾਂ ਰਾਹੀਂ ਦਸਮ ਦੁਆਰੇ ਪੁਜਣਾ ਦਸਦੇ ਹਨ। ਬਾਕੀ ਦੋ ਤੁਕਾਂ ਵਿਚ ਆਪ ਨੇ ਗੁਰਮਤਿ-ਸਿਧਾਂਤ ਨਿਖਾਰਿਆ ਹੈ ਕਿ ਗੁਰਮਤਿ ਸਹਜ ਜੋਗ ਵਿਚ ਇਨ੍ਹਾਂ ਹੱਠ ਜੋਗ-ਸਾਧਨਾਂ ਦੀ ਕੋਈ ਥਾਂ ਨਹੀਂ, ਸਗੋਂ ਸਤਿਗੁਰੂ ਦੀ ਦੀਖਿਆ ਅਨੁਸਾਰ ਗੁਰਮਤਿ ਨਾਮ ਦੀ ਅਤੁੱਟ ਕਮਾਈ ਕੀਤਿਆਂ ਅਕਾਲ ਪੁਰਖ ਨਾਲ ਇਕ-ਮਿਕ ਹੋ ਕੇ ਸਹਿਜੇ ਹੀ ਦਸਮ ਦੁਆਰ ਦੇ ਸਹਜ-ਸੁਖ ਵਿਚ ਸਮਾਈ ਹੋ ਜਾਂਦੀ ਹੈ।

ਭਾਈ ਸਾਹਿਬ ਰਣਧੀਰ ਸਿੰਘ ਜੀ ਨੇ 'ਅਨਹਦ ਸ਼ਬਦ ਦਸਮ ਦੁਆਰ' ਪੁਸਤਕ ਵਿਚ ਇਸ ਕਬਿਤ ਦਾ ਭਾਵ ਇਉਂ ਦਰਸਾਇਆ ਹੈ :

"ਸ਼ਬਦ ਸੁਰਤਿ ਅਭਿਆਸੀ ਗੁਰਮੁਖਿ ਜਨਾਂ ਦੇ ਪ੍ਰਾਨ ਜਦੋਂ ਨਾਭਿ-ਨਿਵਾਸ ਦੇ ਠਹਿਰਾਉ ਸਹਿਜਾਉ ਵਿਚ ਸੁਖ-ਲੀਣੇ ਹੋ ਜਾਂਦੇ ਹਨ ਤਦ ਇਕਦਮ ਇਹ ਅਵਸਥਾ ਆ ਜਾਂਦੀ ਹੈ ਕਿ ਇਕੋ ਮੀਨ-ਛੜੱਪੇ ਦੁਆਰਾ ਪ੍ਰਾਨ, ਸੁਰਤਿ, ਪਵਨ ਸੰਜੁਗਤ ਦਸਮ ਦੁਆਰ ਵਿਖੇ ਜਾ ਚੜ੍ਹਦੇ ਹਨ। ਨਾਭੀ ਵਿਚੋਂ ਜੋਤਿ-ਰਸ-ਠਰ੍ਹੰਮੀ-ਪਵਨ ਇਕੋ ਹੀ ਪ੍ਰੇਮ-ਹਿਲੋਰੇ ਹਿਜਕੋਰੇ ਨਾਲ ਉਲਟ ਕੇ ਮੀਨ ਨਿਆਈਂ ਪੁਠੀਆਂ ਤਾਰੀਆਂ ਲਾਉਂਦੀ ਹੋਈ ਦਸਮ ਦੁਆਰ ਵਿਖੇ ਜਾਇ ਪਰਵੇਸ਼ ਕਰਦੀ ਹੈ। ਇਹ ਪਰਮ ਪਦ ਸਤਿਗੁਰੂ ਦ੍ਰਿੜ੍ਹਾਏ ਸ਼ਬਦ ਗੁਰ-ਮੰਤਰ ਨਾਲ ਪਰਚਾ ਪਾਉਣ ਕਰਿ ਪ੍ਰਾਪਤ ਹੁੰਦਾ ਹੈ। ਫੇਰ ਤਾਂ ਸੂਰਸਰ ਸੋਮਸਰ ਇੜਾ ਪਿੰਗਲਾ ਸੁਖਮਨਾ ਸਾਰੀਆਂ ਨਾੜੀਆਂ ਹੀ ਰਸ-ਜੋਤਿ ਭਰਪੂਰ-ਲੀਣੀਆਂ ਹੋ ਕੇ ਜੋਤਿ-ਤੇਜਸਵੀ ਚਾਨਣੇ ਨਾਲ ਜਗਮਗਾ ਉਠਦੀਆਂ ਹਨ। ਸੋਮਸਰ ਲਬਾਲਬ ਹੋ ਕੇ ਮ੍ਰਿਤ ਸਰ ਨੂੰ ਬੰਨ੍ਹ ਲਗ ਜਾਂਦੇ ਹਨ ਅਤੇ ਅੰਮ੍ਰਿਤ-ਗਟਾਕ ਰਸਾਂ ਦਾ ਅਹਿਨਿਸੀ ਅਮਿਉ ਪੀਅਣ ਆਇ ਬਣਦਾ ਹੈ ਅਤੇ ਆਦਿ ਨਾਲ ਆਦਿ ਅਰ ਨਾਦ ਨਾਲ ਨਾਦ ਮਿਲ ਕੇ, ਜਲ ਨਾਲ ਜਲ ਮਿਲਣ ਵਾਂਗ ਓਤਿ ਪੋਤਿ ਇਕ ਜੋਤਿ ਹੋਣ ਵਾਲੀ ਸਹਜ ਸਮਾਈ ਹੋ ਜਾਂਦੀ ਹੈ।"

"ਇਥੇ ਇੜਾ ਪਿੰਗਲਾ ਸੁਰਾਂ ਦੇ ਦਬਣ ਰੋਕਣ ਵਾਲੇ ਹੱਠ-ਯੋਗ ਦੇ ਬਿਕਟ ਸੰਕਟੀ ਝਮੇਲੇ ਵਿਚ ਪੈਣ ਦੀ ਲੋੜ ਨਹੀਂ। ਜਿਵੇਂ ਮੀਨ ਤ੍ਰਿਬੇਣੀ ਵਿਖੇ ਉਲਟ-ਪਵਨ-ਡੁਬਕ-ਤਾਰੀਆਂ ਲਾ ਕੇ ਸੁਖੈਨ ਹੀ ਤ੍ਰਿਬੇਣੀ ਦੇ ਆਰ ਪਾਰ ਲੰਘ ਜਾਂਦੀ ਹੈ, ਇਸੇ ਪ੍ਰਕਾਰ ਸ਼ਬਦ-ਸੁਰਤਿ ਅਭਿਆਸੀ ਜਨ ਟੁਕ-ਦਮ ਕਰਾਰੀਆਂ, ਉਲਟ ਪਵਨ ਨਾਭ-ਉਡਾਰੀਆਂ ਮਾਰ ਕੇ ਤ੍ਰਿਕੁਟੀਆਂ ਸਹਜ ਸੁਖੈਨ ਹੀ ਉਲੰਘ ਕੇ ਸੁਖ ਸਾਗਰ ਵਿਚ ਜਾਇ ਸਮਾਉਂਦਾ ਹੈ। ਉਸ ਨੂੰ ਪ੍ਰਾਣਾਯਾਮੀ ਹੱਠ-ਯੋਗ ਕਰਿ ਤ੍ਰਿਕੁਟੀ ਖੁਲ੍ਹਣ ਦੀ ਕਸ਼ਟ-ਕਿਰਿਆ ਕਰਨੀ ਹੀ ਨਹੀਂ ਪੈਂਦੀ।"

**ਚਿਰੰਕਾਲ ਮਾਨਸ ਜਨਮ ਨਿਰਮੋਲੁ ਪਾਏ, ਸਫਲ ਜਨਮ ਗੁਰ ਚਰਨ ਸਰਨ ਕੈ॥**
**ਲੋਚਨ ਅਮੋਲ ਗੁਰ ਦਰਸ ਅਮੋਲ ਦੇਖੇ, ਸ੍ਰਵਨ ਅਮੋਲ ਗੁਰ ਬਚਨ ਧਰਨ ਕੈ॥**
**ਨਾਸਕਾ ਅਮੋਲ ਚਰਨਾਰਬਿੰਦ ਬਾਸਨਾ ਕੈ, ਰਸਨਾ ਅਮੋਲ ਗੁਰ ਮੰਤ੍ਰ ਸਿਮਰਨ ਕੈ॥**
**ਹਸਤ ਅਮੋਲ ਗੁਰਦੇਵ ਸੇਵ ਕੈ ਸਫਲ, ਚਰਨ ਅਮੋਲ ਪਰਦਛਨਾ ਕਰਨ ਕੈ॥੧੭॥**

***ਪਦ ਅਰਥ :*** ਚਿਰੰਕਾਲ—ਚਿਰ ਪਿਛੋਂ, ਕਈ ਜਨਮਾਂ ਵਿਚ ਭਟਕਣ ਪਿਛੋਂ। ਨਿਰਮੋਲੁ—ਕੀਮਤੀ। ਸਫਲ—ਫਲਦਾਈ, ਸੁਖਦਾਈ। ਸ੍ਰਵਨ—ਕੰਨ। ਧਰਨ ਕੈ—ਦ੍ਰਿੜ੍ਹ ਕਰ ਕੇ ਧਾਰਨ ਕਰਨ ਨਾਲ। ਨਾਸਕਾ—ਨੱਕ। ਚਰਨਾਰਬਿੰਦ—ਚਰਨ+ਅਰਬਿੰਦ, ਕੰਵਲ ਵਰਗੇ ਚਰਨ। ਬਾਸਨਾ—ਸੁਗੰਧੀ। ਹਸਤ—ਹੱਥ।

***ਅਰਥ :*** (ਬੜੇ ਜਨਮਾਂ ਵਿਚ ਭਟਕ ਭਟਕ ਕੇ) ਚਿਰ ਪਿਛੋਂ ਅਮੋਲਕ ਮਨੁੱਖਾ ਜਨਮ ਪਾਈਦਾ ਹੈ, ਪਰ ਜਨਮ ਸਫਲਾ ਓਦੋਂ ਹੀ ਹੈ ਜਦੋਂ ਸਤਿਗੁਰੂ ਦੀ ਚਰਨਾਂ ਦੀ ਸ਼ਰਨ ਲਈਦੀ ਹੈ।

ਅੱਖਾਂ ਓਦੋਂ ਹੀ ਅਮੋਲਕ (ਸਫਲੀਆਂ) ਹਨ ਜਦੋਂ ਸਤਿਗੁਰੂ ਦਾ ਅਮੋਲਕ ਦਰਸ਼ਨ ਦੇਖਦੀਆਂ ਹਨ ਅਤੇ ਕੰਨ ਓਦੋਂ ਹੀ ਅਮੋਲਕ (ਸਫਲੇ) ਹਨ ਜਦੋਂ ਸਤਿਗੁਰ ਦੇ ਬਚਨਾਂ ਨੂੰ ਪੂਰੇ ਧਿਆਨ ਨਾਲ ਸੁਣਦੇ ਹਨ।

ਨਾਸਕਾਂ ਓਦੋਂ ਹੀ ਅਮੋਲਕ (ਸਫਲੀਆਂ) ਹਨ ਜਦੋਂ ਸਤਿਗੁਰੂ ਦੇ ਚਰਨ ਕਮਲਾਂ (ਦੀ ਚਰਨ-ਧੂੜੀ) ਦੀ ਅਲੌਕਿਕ ਸੁਗੰਧੀ ਨੂੰ ਪਰਸਦੀਆਂ ਹਨ ਅਤੇ ਜੀਭ ਓਦੋਂ ਹੀ ਅਮੁਲੀ (ਸਫਲੀ) ਹੈ ਜਦੋਂ (ਸਤਿਗੁਰੂ ਦੇ ਬਖ਼ਸ਼ੇ) ਗੁਰ-ਮੰਤਰ ਦੇ ਸਿਮਰਨ ਵਿਚ ਜੁਟਦੀ ਹੈ।

ਹੱਥ ਓਦੋਂ ਹੀ ਅਮੋਲਕ (ਸਫਲੇ) ਹਨ ਜਦੋਂ ਇਹ ਸਤਿਗੁਰੂ ਦੀ ਸੁਖਦਾਈ ਸੇਵਾ ਵਿਚ ਲਗਦੇ ਹਨ ਅਤੇ ਪੈਰ ਓਦੋਂ ਹੀ ਅਮੋਲਕ (ਸਫਲੇ) ਹੁੰਦੇ ਹਨ ਜਦੋਂ (ਸਤਿਗੁਰਾਂ ਦੀ) ਪਰਦੱਖਣਾ ਕਰਦੇ ਹਨ।੧੭।

**ਦਰਸ ਧਿਆਨ ਦਿਬ-ਦ੍ਰਿਸਟਿ ਪ੍ਰਗਾਸ ਭਈ, ਕਰੁਨਾ ਕਟਾਛ ਦਿਬ ਦੇਹ ਪਰਵਾਨ ਹੈ ॥**
**ਸਬਦ ਸੁਰਤਿ ਲਿਵ ਬਜਰ ਕਪਾਟ ਖੁਲੇ, ਪ੍ਰੇਮ ਰਸ ਰਸਨ ਕੈ ਅੰਮ੍ਰਿਤ ਨਿਧਾਨ ਹੈ ॥**
**ਚਰਨ ਕਮਲ ਮਕਰੰਦ ਬਾਸਨਾ ਸੁਬਾਸ, ਹਸਤ ਪੂਜਾ ਪ੍ਰਨਾਮ ਸਫਲ ਸੁਗਿਆਨ ਹੈ ॥**
**ਅੰਗ ਅੰਗ ਬਿਸਮ ਸ੍ਰਬੰਗ ਮੈ ਸਮਾਇ ਭਏ, ਮਨ ਮਨਸਾ ਥਕਤ ਬ੍ਰਹਮ ਧਿਆਨ ਹੈ ॥੧੮॥**

***ਪਦ ਅਰਥ :*** ਦਿਬ ਦ੍ਰਿਸਟਿ—ਅਲੌਕਿਕ ਗਿਆਨ ਦ੍ਰਿਸ਼ਟੀ। ਪ੍ਰਗਾਸ—ਪ੍ਰਕਾਸ਼, ਪਰਗਟ। ਕਰੁਨਾ ਕਟਾਛ—ਮਿਹਰ ਭਰੀ ਦ੍ਰਿਸ਼ਟੀ। ਦਿਬ—ਦੈਵੀ, ਰੱਬੀ। ਬਜਰ ਕਪਾਟ—ਪੱਥਰ ਵਰਗੇ ਦਰਵਾਜ਼ੇ। ਰਸਨ—ਰਸਨਾ। ਨਿਧਾਨ—ਖ਼ਜ਼ਾਨਾ। ਮਕਰੰਦ—ਰਜ, ਧੂੜੀ। ਬਾਸਨਾ ਸੁਬਾਸ—ਸੁੰਦਰ ਸੁਗੰਧੀ। ਹਸਤ—ਹੱਥ। ਪ੍ਰਨਾਮ—ਬੰਦਨਾ, ਨਮਸਕਾਰ। ਸੁਗਿਆਨ—ਸ੍ਰੇਸ਼ਟ ਗਿਆਨ, ਆਤਮ ਗਿਆਨ। ਬਿਸਮ—ਅਸਚਰਜ, ਅਲੌਕਿਕ। ਸ੍ਰਬੰਗ—ਸਭ ਵਿਚ ਵਿਆਪਕ ਪ੍ਰਭੂ। ਮਨਸਾ—ਵਾਸ਼ਨਾ। ਥਕਤ—ਥਕ, ਮੁਕ ਜਾਂਦੀ ਹੈ।

***ਅਰਥ :*** (ਸਤਿਗੁਰੂ ਦੇ) ਦਰਸ਼ਨ ਵਿਚ ਧਿਆਨ ਲਾਉਣ ਨਾਲ ਅਲੌਕਿਕ ਗਿਆਨ-ਦ੍ਰਿਸ਼ਟੀ ਦਾ ਪ੍ਰਗਾਸ ਹੋ ਜਾਂਦਾ ਹੈ ਅਤੇ (ਸਤਿਗੁਰੂ ਦੀ) ਮਿਹਰ ਦੀ ਨਜ਼ਰ ਨਾਲ ਮਨੁੱਖਾ ਦੇਹੀ ਰੱਬੀ ਨੂਰ ਵਾਲੀ ਹੋ ਕੇ ਸਫਲੀ ਹੋ ਜਾਂਦੀ ਹੈ।

ਸੁਰਤੀ ਵਿਚ ਗੁਰ-ਸ਼ਬਦ ਦੀ ਲਿਵ ਜੁੜਨ ਨਾਲ ਅਗਿਆਨ ਦੇ ਬਜਰ ਕਿਵਾੜ ਖੁਲ੍ਹ ਜਾਂਦੇ ਹਨ ਅਤੇ ਰਸਨਾ ਦੇ ਪ੍ਰੇਮ-ਰਸ ਚਖਣ ਨਾਲ ਨਾਮ-ਅੰਮ੍ਰਿਤ ਦਾ ਖ਼ਜ਼ਾਨਾ ਪ੍ਰਾਪਤ ਹੋ ਜਾਂਦਾ ਹੈ।

(ਸਤਿਗੁਰੂ ਦੇ) ਚਰਨ ਕਮਲਾਂ ਦੀ ਧੂੜੀ ਦੀ ਵਾਸ਼ਨਾ ਪਰਸਣ ਦੇ ਤੁਫ਼ੈਲ ਨਾਮ ਦੀ ਸੁੰਦਰ ਸੁਗੰਧੀ ਮਹਿਕ ਉਠਦੀ ਹੈ ਅਤੇ ਹੱਥਾਂ ਕਰਕੇ (ਸਤਿਗੁਰੂ ਦੀ) ਉਪਾਸ਼ਨਾ ਤੇ ਬੰਦਨਾ ਵਿਚ ਲਗਣ ਨਾਲ, ਸਫਲ ਆਤਮ-ਗਿਆਨ ਪ੍ਰਾਪਤ ਹੁੰਦਾ ਹੈ।

(ਇਉਂ ਪ੍ਰਾਣੀ ਦਾ) ਅੰਗ ਅੰਗ (ਰੋਮ ਰੋਮ) ਅਲੌਕਿਕ ਸੋਭਾ ਵਾਲਾ ਹੋ ਕੇ, ਸਭਨਾਂ ਵਿਚ ਵਿਆਪਕ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ ਅਤੇ ਮਨ ਦੀਆਂ ਵਾਸ਼ਨਾਂ ਖ਼ਤਮ ਹੋ ਕੇ ਪ੍ਰਭੂ-ਚਰਨਾਂ ਵਿਚ ਧਿਆਨ ਲਗ ਜਾਂਦਾ ਹੈ।੧੮।

**ਗੁਰਮੁਖਿ ਸੁਖ-ਫਲ ਅਤਿ ਅਸਚਰਜ-ਮੈ, ਹੇਰਤ ਹਿਰਾਨੇ ਆਨ ਧਿਆਨ ਬਿਸਰਾਨੇ ਹੈ ॥**
**ਗੁਰਮੁਖਿ ਸੁਖ-ਫਲ ਗੰਧ ਰਸ ਬਿਸਮ ਹੁਇ, ਅਨ ਰਸ ਬਾਸਨਾ ਬਿਲਾਸ ਨ ਹਿਤਾਨੇ ਹੈ ॥**
**ਗੁਰਮੁਖਿ ਸੁਖ-ਫਲ ਅਦਭੁਤ ਅਸਥਾਨ, ਮ੍ਰਿਤ-ਮੰਡਲ ਅਸਥਲ ਨ ਲੁਭਾਨੇ ਹੈ ॥**
**ਗੁਰਮੁਖਿ ਸੁਖ-ਫਲ ਸੰਗਤਿ ਮਿਲਾਪ ਦੇਖਿ, ਆਨ ਗਿਆਨ ਧਿਆਨ ਸਭ ਨਿਰਸ ਕਰਿ ਜਾਨੇ ਹੈ ॥੧੯॥**

***ਪਦ ਅਰਥ :*** ਗੁਰਮੁਖਿ—ਜੋ ਗੁਰੂ ਦੇ ਸਨਮੁਖ ਹੈ, ਸਤਿਗੁਰੂ ਨੂੰ ਸਦਾ ਅੰਗ ਸੰਗ ਜਾਣਨ ਵਾਲਾ, ਸਦਾ ਸਤਿਗੁਰੂ ਦੀ ਹਜ਼ੂਰੀ ਮਾਣਨ ਵਾਲਾ। ਸੁਖ ਫਲ—ਨਾਮ-ਸਿਮਰਨ ਦੀ ਘਾਲ ਕਮਾਈ ਸਦਕਾ ਪ੍ਰਾਪਤ ਹੋਇਆ ਆਤਮ-ਸੁਖ, ਆਤਮ ਗਿਆਨ। ਅਤਿ—ਬਹੁਤ। ਅਸਚਰਜ-ਮੈ—ਅਸਚਰਜ ਸਰੂਪ। ਹੇਰਤ—ਵੇਖਦਿਆਂ, ਵੇਖ ਕੇ। ਗੰਧ ਰਸ—ਵਾਸ਼ਨਾ ਦਾ ਅਨੰਦ। ਬਿਸਮ—ਅਸਚਰਜ। ਅਨ ਰਸ—ਹੋਰ ਦੁਨੀਆਵੀ ਰਸ। ਬਾਸਨਾ—ਵਾਸ਼ਨਾ, ਸੁਗੰਧੀ। ਹਿਤਾਨੇ—ਪ੍ਰੀਤੀ ਉਪਜਦੀ। ਅਦਭੁਤ ਅਸਥਾਨ—ਅਸਚਰਜ ਟਿਕਾਣਾ, ਅਵਸਥਾ। ਮ੍ਰਿਤ-ਮੰਡਲ—ਨਾਸਵੰਤ ਸੰਸਾਰ। ਅਸਥਲ—ਅਸਥਾਨ। ਮਿਲਾਪ ਦੇਖਿ—ਮਿਲਾਪ ਪ੍ਰਾਪਤ ਕਰ ਕੇ। ਲੁਭਾਨੇ—ਲੁਭਾ ਸਕਦੇ, ਮੋਹ ਸਕਦੇ। ਨਿਰਸ—ਫਿਕੇ, ਬੇ-ਸੁਆਦੇ।

***ਅਰਥ :*** ਸਤਿਗੁਰੂ ਦੇ ਸਨਮੁਖ ਗੁਰਸਿੱਖਾਂ ਨੂੰ ਨਾਮ-ਸਿਮਰਨ ਦੇ ਤੁਫ਼ੈਲ ਪ੍ਰਾਪਤ ਹੋਣ ਵਾਲਾ ਸੁਖ (ਆਤਮ-ਸੁਖ) ਬਹੁਤ ਹੀ ਅਸਚਰਜਤਾ ਭਰਿਆ ਹੈ, ਜਿਸ ਨੂੰ ਵੇਖ ਕੇ ਉਨ੍ਹਾਂ ਹੈਰਤ ਹੋਇਆਂ ਨੂੰ ਹੋਰ ਸਭ ਪਾਸਿਆਂ ਦੇ ਧਿਆਨ ਵਿਸਰ ਜਾਂਦੇ ਹਨ।

ਗੁਰਮੁਖਿ, ਆਤਮ-ਸੁਖ ਦੀ ਵਾਸ਼ਨਾ ਦੇ ਅਨੰਦ ਕਾਰਨ ਐਸੇ ਬਿਸਮਾਦ ਹੁੰਦੇ ਹਨ ਕਿ ਉਹ ਫਿਰ ਹੋਰ ਦੁਨੀਆਵੀ ਰਸਾਂ ਕਸਾਂ ਦੀਆਂ ਵਿਲਾਸੀ ਸੁਗੰਧੀਆਂ ਨੂੰ ਪਿਆਰ ਨਹੀਂ ਕਰਦੇ।

ਸਤਿਗੁਰੂ ਨੂੰ ਸਦਾ ਸਨਮੁਖ ਜਾਣਨ ਵਾਲੇ ਗੁਰਮੁਖਾਂ ਦੇ ਆਤਮ-ਅਨੰਦ ਦਾ ਉਹ ਅਸਚਰਜ ਸਥਾਨ ਹੁੰਦਾ ਹੈ। ਨਾਸਵੰਤ ਸੰਸਾਰ ਦੇ (ਖਿਚ ਪਾਉਣ ਵਾਲੇ) ਟਿਕਾਣੇ ਉਨ੍ਹਾਂ ਨੂੰ ਲੁਭਾਇਮਾਨ ਨਹੀਂ ਕਰ ਸਕਦੇ।

ਆਤਮ-ਗਿਆਨ-ਅਵਸਥਾ ਨੂੰ ਪ੍ਰਾਪਤ ਹੋਇ ਗੁਰਮੁਖਾਂ ਦੀ ਸੰਗਤਿ ਵਿਚ, (ਉਨ੍ਹਾਂ ਦੇ) ਪ੍ਰਭੂ-ਮਿਲਾਪ (ਦੇ ਰੰਗ) ਦੇਖ

ਕੇ, ਹੋਰ ਸਭ ਤਰ੍ਹਾਂ ਦੇ ਗਿਆਨ ਧਿਆਨ ਬੇ-ਸੁਆਦੇ ਕਰ ਜਾਣੀਦੇ ਹਨ।੧੯।

**ਗੁਰਮੁਖਿ ਸੁਖ-ਫਲ ਦਇਆ ਕੈ ਦਿਖਾਵੈ ਜਾਹਿ, ਤਾਹਿ ਆਨ ਰੂਪ ਰੰਗ ਦੇਖੇ ਨਾਹੀ ਭਾਵਈ॥**
**ਗੁਰਮੁਖਿ ਸੁਖ-ਫਲ ਮਇਆ ਕੈ ਚਖਾਵੈ ਜਾਹਿ, ਤਾਹਿ ਅਨ-ਰਸ ਨਹੀਂ ਰਸਨਾ ਹਿਤਾਵਈ॥**
**ਗੁਰਮੁਖਿ ਸੁਖ-ਫਲ ਅਗਹੁ ਗਹਾਵੈ ਜਾਹਿ, ਸਰਬ ਨਿਧਾਨ ਪਰਸਨ ਕਉ ਨ ਧਾਵਈ॥**
**ਗੁਰਮੁਖਿ ਸੁਖ-ਫਲ ਅਲਖ ਲਖਾਵੈ ਜਾਹਿ, ਅਕਥ ਕਥਾ ਬਿਨੋਦ ਵਾਹੀ ਬਨਿ ਆਵਈ॥੨੦॥**

***ਪਦ ਅਰਥ :*** ਗੁਰਮੁਖਿ—ਗੁਰੂ ਕਾ ਸਨਮੁਖ ਸਿਖ। ਸੁਖ-ਫਲ—ਆਤਮ-ਅਨੰਦ। ਦਇਆ ਕੈ—ਮਿਹਰ ਕਰ ਕੇ। ਦਿਖਾਵੈ ਜਾਹਿ—ਜਿਸ ਨੂੰ ਦੇਂਦਾ ਹੈ, ਬਖ਼ਸ਼ਦਾ ਹੈ। ਤਾਹਿ—ਤਿਸ ਨੂੰ। ਆਨ—ਹੋਰ। ਨਾਹੀ ਭਾਵਈ—ਨਹੀਂ ਸੁਖਾਂਦਾ। ਮਇਆ ਕੈ—ਕਿਰਪਾ ਕਰ ਕੇ। ਹਿਤਾਵਈ—ਹਿਤ ਕਰਦੀ, ਰੁਚੀ ਕਰਦੀ। ਅਗਹੁ—ਪਹੁੰਚ ਤੋਂ ਪਰੇ। ਗਹਾਵੈ—ਫੜਾਉਂਦਾ ਹੈ, ਬਖ਼ਸ਼ਦਾ ਹੈ। ਸਰਬ ਨਿਧਾਨ—ਸਾਰੇ ਖ਼ਜ਼ਾਨੇ। ਪਰਸਨ—ਛੂਹਣ, ਢੂੰਡਣਾ। ਧਾਵਈ—ਦੌੜਦਾ, ਭਟਕਦਾ। ਅਲਖ—ਸਮਝ ਤੋਂ ਪਰੇ। ਲਖਾਵੈ—ਜਣਾਉਂਦਾ, ਸੋਝੀ ਬਖ਼ਸ਼ਦਾ। ਅਕਥ ਕਥਾ ਬਿਨੋਦ—ਅਨੰਦ ਦੀ ਕਥਾ ਕਥਨ ਤੋਂ ਪਰੇ ਹੈ, ਬਿਆਨ ਨਹੀਂ ਹੋ ਸਕਦੀ। ਵਾਹੀ—ਉਸੇ ਨੂੰ।

***ਅਰਥ :*** ਗੁਰੂ ਕੇ ਸਨਮੁਖ (ਜਿਸ) ਗੁਰਸਿਖ ਨੂੰ (ਸਤਿਗੁਰੂ) ਮਿਹਰ ਕਰ ਕੇ ਆਤਮ-ਗਿਆਨ ਬਖ਼ਸ਼ਦਾ ਹੈ, ਉਸ ਨੂੰ ਫਿਰ ਹੋਰ ਕੋਈ ਰੂਪ ਰੰਗ ਦੇਖਣਾ ਚੰਗਾ ਨਹੀਂ ਲਗਦਾ।

ਜਿਸ ਗੁਰਮੁਖਿ ਨੂੰ (ਸਤਿਗੁਰੂ) ਕਿਰਪਾ ਕਰ ਕੇ ਆਤਮ-ਅਨੰਦ ਦਾ ਸੁਆਦ ਬਖ਼ਸ਼ਦਾ ਹੈ ਉਸ ਦੀ ਰਸਨਾ ਫਿਰ ਹੋਰ ਕਿਸੇ ਰਸ ਦੀ ਰੁਚੀ ਨਹੀਂ ਰਖਦੀ।

ਗੁਰੂ ਦੀ ਹਜ਼ੂਰੀ ਮਾਨਣ ਵਾਲੇ ਜਿਸ ਗੁਰਸਿਖ ਨੂੰ (ਸਤਿਗੁਰੂ) ਐਸਾ ਆਤਮ-ਸੁਖ ਬਖ਼ਸ਼ਦਾ ਹੈ ਜਿਸ ਤਕ ਕਿਸੇ ਦੀ ਰਸਾਈ ਨਹੀਂ, ਉਹ ਦੁਨੀਆ ਦੇ ਹੋਰ ਖ਼ਜ਼ਾਨਿਆਂ ਨੂੰ ਲੱਭਣ ਲਈ ਭਟਕਦਾ ਨਹੀਂ ਫਿਰਦਾ।

(ਸਤਿਗੁਰੂ) ਜਿਸ ਸਨਮੁਖ ਗੁਰਸਿਖ ਨੂੰ ਉਸ ਆਤਮ-ਅਨੰਦ ਬਿਵਸਥਾ ਦੀ ਸੋਝੀ ਬਖ਼ਸ਼ਦਾ ਹੈ,ਜੋ ਕਿਸੇ ਤੋਂ ਜਾਣੀ ਨਹੀਂ ਜਾਂਦੀ, ਉਸ ਗੁਰਸਿਖ ਦੀ ਆਤਮ-ਅਨੰਦ-ਬਿਵਸਥਾ ਦੇ ਅਨੰਦ ਦਾ ਵਰਣਨ ਨਹੀਂ ਹੋ ਸਕਦਾ, ਇਹ ਅਨੰਦ ਉਸੇ ਨੂੰ ਬਣ ਆਉਂਦਾ ਹੈ। (ਭਾਵ, ਉਹ ਆਪ ਹੀ ਉਸ ਰਸ ਦੇ ਅਨੰਦ ਨੂੰ ਜਾਣ ਸਕਦਾ ਹੈ।)।੨੦।

**ਸਿਧ ਨਾਥ ਜੋਗੀ ਜੋਗ-ਧਿਆਨ ਮੈ ਨ ਆਨ ਸਕੇ, ਬੇਦ ਪਾਠ ਕਰਿ ਬ੍ਰਹਮਾਦਿਕ ਨ ਜਾਨੇ ਹੈ॥**
**ਅਧਯਾਤਮ ਗਿਆਨ ਕੈ ਨ ਸਿਵ ਸਨਕਾਦਿ ਪਾਏ, ਜਗ ਭੋਗ ਮੈ ਨ ਇੰਦ੍ਰਾਦਿਕ ਪਹਿਚਾਨੇ ਹੈ॥**
**ਨਾਮ ਸਿਮਰਨ ਕੈ ਸੇਖਾਦਿਕ ਨ ਸੰਖਯਾ ਜਾਨੀ, ਬ੍ਰਹਮਚਰਜ ਨਾਰਦਾਦਿਕ ਹਿਰਾਨੇ ਹੈ॥**
**ਨਾਨਾ ਅਵਤਾਰ ਕੈ ਅਪਾਰ ਕੋ ਨ ਪਾਰ ਪਾਇਓ, ਪੂਰਨ ਬ੍ਰਹਮ ਗੁਰ ਸਿਖ ਮਨਿ ਮਾਨੇ ਹੈ॥੨੧॥**

***ਪਦ ਅਰਥ :*** ਬ੍ਰਹਮਾਦਿਕ—ਬ੍ਰਹਮਾ ਆਦਿਕ। ਅਧਯਾਤਮ ਗਿਆਨ—ਆਤਮ-ਗਿਆਨ। ਕੈ—ਕਰਨ ਨਾਲ। ਸਨਕਾਦਿ—ਸਨਕ ਆਦਿ, ਬ੍ਰਹਮਾ ਦੇ ਚਾਰ ਪੁਤਰ : ਸਨਕ, ਸਨੰਦਨ, ਸਨਾਤਨ, ਸੰਤਕੁਮਾਰ। ਜਗ ਭੋਗ ਮੈ—ਜਗ ਆਦਿਕ ਕਰਮ ਕਰ ਕੇ ਭੋਗ-ਅਨੰਦ ਮਾਣਨ ਲਈ। ਇੰਦ੍ਰਾਦਿਕ—ਇੰਦ੍ਰ ਆਦਿਕ ਦੇਵਤੇ। ਪਹਿਚਾਨੇ—ਪਛਾਣ ਸਕੇ। ਨਾਮ ਸਿਮਰਨ ਕੈ—(ਬੇਅੰਤ) ਨਾਮ ਕਥਨ ਕਰਨ ਕਰ ਕੇ। ਸੇਖਾਦਿਕ—ਸ਼ੇਸ਼ਨਾਗ ਆਦਿ। ਸੰਖਯਾ—ਗਿਣਤੀ। ਨਾਰਦਾਦਿਕ—ਨਾਰਦ ਆਦਿਕ ਮੁਨੀ। ਹਿਰਾਨੇ ਹੈ—ਹੈਰਾਨ ਹਨ, ਥਕ ਗਏ ਹਨ। ਨਾਨਾ ਅਵਤਾਰ ਕੈ—ਅਨੇਕ ਅਵਤਾਰ ਧਾਰਨ ਕਰ ਕੇ। ਅਪਾਰ—ਬੇਅੰਤਤਾ। ਪਾਰ—ਪਾਰਾਵਾਰ, ਅੰਤ, ਹੱਦ। ਪੂਰਨ ਬ੍ਰਹਮ—ਸਰਬ ਵਿਆਪੀ ਵਾਹਿਗੁਰੂ। ਮਾਨੇ ਹੈ—ਪਰਗਟ ਕਰਦਾ ਹੈ।

***ਅਰਥ :*** (ਜਿਸ ਪੂਰਨ ਬ੍ਰਹਮ ਪਰਮੇਸ਼ਰ ਨੂੰ) ਸਿਧ, ਨਾਥ ਤੇ ਜੋਗੀ ਲੋਕ ਜੋਗ ਦੇ ਧਿਆਨ ਵਿਚ ਨਹੀਂ ਲਿਆ ਸਕੇ ਅਤੇ ਬ੍ਰਹਮਾ ਆਦਿਕ ਵੀ ਵੇਦਾਂ ਦਾ ਪਾਠ ਕਰ ਕਰ ਕੇ ਨਹੀਂ ਜਾਣ ਸਕੇ;

(ਜਿਸ ਪ੍ਰਭੂ ਨੂੰ) ਅਧਿਆਤਮ ਗਿਆਨ ਦੁਆਰਾ ਸ਼ਿਵ ਅਤੇ ਬ੍ਰਹਮਾ ਦੇ ਚਾਰ ਪੁੱਤਰ ਸਨਕ ਆਦਿਕ ਵੀ ਨਹੀਂ ਪਾ ਸਕੇ ਅਤੇ ਜੱਗ ਆਦਿਕ ਕਰਮ ਕਰ ਕੇ ਭੋਗ-ਅਨੰਦ ਮਾਣਨ ਵਾਲੇ ਇੰਦ੍ਰ ਆਦਿ ਦੇਵਤੇ ਵੀ ਨਹੀਂ ਪਛਾਣ ਸਕੇ;

ਹਜ਼ਾਰਾਂ ਜੀਭਾਂ ਵਾਲੇ ਸ਼ੇਸ਼ਨਾਗ ਆਦਿ ਤੋਂ ਵੀ (ਪ੍ਰਭੂ ਦੇ) ਅਨੇਕਾਂ ਨਾਮ ਕਥ ਕਥ ਕੇ ਵੀ ਗਿਣਤੀ ਨਹੀਂ ਹੋ ਸਕਦੀ, ਅਤੇ ਬ੍ਰਹਮਚਰਜ ਧਾਰਨ ਕਰਨ ਵਾਲੇ ਨਾਰਦ ਆਦਿ ਮੁਨੀ ਵੀ ਜਿਸ ਦੀ ਖੋਜ ਕਰ ਕਰ ਕੇ ਥਕ-ਹੁਟ ਕੇ ਚਕ੍ਰਿਤ ਹੋ ਰਹੇ ਹਨ;

(ਜਿਸ ਵਾਹਿਗੁਰੂ ਦੀ) ਬੇਅੰਤਤਾ ਦਾ ਅੰਤ, ਅਨੇਕ ਅਵਤਾਰ ਧਾਰ ਧਾਰ ਕੇ ਵਿਸ਼ਨੂੰ ਵੀ ਨਹੀਂ ਪਾ ਸਕਿਆ, ਉਸ

ਪੂਰਨ ਬ੍ਰਹਮ ਵਾਹਿਗੁਰੂ ਨੂੰ ਸਤਿਗੁਰੂ, ਆਗਿਆਕਾਰੀ ਗੁਰਸਿਖ ਦੇ ਹਿਰਦੇ ਵਿਚ ਪਰਤੱਖ ਕਰ ਦਿੰਦਾ ਹੈ।੨੧।

**ਗੁਰ ਉਪਦੇਸ ਰਿਦੈ ਨਿਮ੍ਰਤਾ ਨਿਵਾਸ ਜਾਸੁ, ਧਿਆਨ ਗੁਰ ਮੂਰਤਿ ਕੈ ਪੂਰਨ ਬ੍ਰਹਮ ਹੈ॥**
**ਗੁਰਮੁਖਿ ਸਬਦ ਸੁਰਤਿ ਉਨਮਾਨ ਗਿਆਨ, ਸਹਜ ਸੁਭਾਇ ਸਰਬਾਤਮ ਕੈ ਸਮ ਹੈ॥**
**ਹਉਮੈ ਤਿਆਗਿ ਤਿਆਗੀ ਬਿਸਮਾਦ ਕੈ ਬੈਰਾਗੀ ਭਏ, ਮਨ ਉਨਮਨ ਲਿਵ ਗੰਮਿਤਾ ਅਗੰਮ ਹੈ॥**
**ਸੂਖਮ ਅਸਥੂਲ ਮੂਲ ਏਕ ਹੀ ਅਨੇਕ ਮੇਕ, ਜੀਵਨ ਮੁਕਤਿ ਨਮੋ ਨਮੋ ਨਮੋ ਨਮ ਹੈ॥੨੨॥**

***ਪਦ ਅਰਥ :*** ਰਿਦੈ—ਹਿਰਦੇ ਵਿਚ। ਜਾਸੁ—ਜਿਸ ਦੇ। ਪੂਰਨ ਬ੍ਰਹਮ—ਸਰਬ ਵਿਆਪੀ ਪ੍ਰਭੂ। ਗੁਰਮੁਖਿ ਸਬਦ—ਸਤਿਗੁਰੂ ਦਾ ਬਖ਼ਸ਼ਿਆ ਨਾਮ ਗੁਰ-ਮੰਤਰ। ਉਨਮਾਨ—ਧਿਆਨ, ਵਿਚਾਰ। ਗਿਆਨ—ਆਤਮ-ਗਿਆਨ। ਸਰਬਾਤਮ—ਸਭ ਦਾ ਆਤਮ। ਸਮ—ਸਭ ਨੂੰ ਇਕ-ਸਮਾਨ ਦੇਖਣਾ। ਬੈਰਾਗੀ—ਦੁਨੀਆ ਵਲੋਂ ਵਿਰੱਕਤ। ਉਨਮਨ ਲਿਵ—ਉੱਚੀ ਆਤਮਕ ਅਵਸਥਾ ਵਾਲੀ ਲਿਵ। ਗੰਮਿਤਾ—ਪਹੁੰਚ। ਅਗੰਮ—ਅਪਹੁੰਚ, ਵਾਹਿਗੁਰੂ। ਸੂਖਮ—ਬਹੁਤ ਬਰੀਕ। ਅਸਥੂਲ—ਵਿਸ਼ਾਲ। ਮੇਕ—ਇਕ। ਨਮੋ—ਨਮਸਕਾਰ।

***ਅਰਥ :*** ਜਿਸ ਗੁਰਸਿਖ ਦੇ ਹਿਰਦੇ ਵਿਚ ਗੁਰੂ ਦੇ ਉਪਦੇਸ਼ (ਨਾਮ-ਗੁਰ-ਸ਼ਬਦ) ਦਾ ਵਾਸ ਹੈ ਅਤੇ ਸਤਿਗੁਰ-ਮੂਰਤਿ (ਸਤਿਗੁਰੂ ਦੇ ਚਰਨਾਂ, ਭਾਵ, ਨਾਮ ਸਿਮਰਨ) ਵਿਚ ਧਿਆਨ ਜੋੜਨ ਕਰਕੇ (ਜਿਸ ਦੇ ਅੰਦਰ) ਸਰਬ ਵਿਆਪੀ ਵਾਹਿਗੁਰੂ ਵਸਦਾ ਹੈ;

ਸੁਰਤਿ ਵਿਚ ਸਤਿਗੁਰੂ ਦੇ ਸ਼ਬਦ (ਗੁਰ-ਮੰਤਰ) ਨੂੰ ਵਸਾ ਕੇ ਜੋ ਗੁਰਸਿਖ ਆਤਮ-ਗਿਆਨ ਦਾ ਵਿਚਾਰ ਕਰਦਾ ਹੈ ਅਤੇ ਸਹਿਜੇ ਹੀ ਸਭਨਾਂ ਵਿਚ ਇਕੋ ਆਤਮ-ਤੱਤ ਨੂੰ ਵਸਦਾ ਜਾਣ ਕੇ ਸਮ-ਦ੍ਰਿਸ਼ਟੀ ਰਖਦਾ ਹੈ;

ਜਿਹੜਾ ਗੁਰਸਿਖ ਹਉਮੈ ਨੂੰ ਛਡ ਕੇ (ਸੱਚਾ) ਤਿਆਗੀ ਬਣਦਾ ਹੈ ਤੇ (ਨਾਮ-ਸਿਮਰਨ ਸਦਕਾ) ਅਸਚਰਜ ਬਿਵਸਥਾ ਵਾਪਰਨ ਕਰਕੇ ਦੁਨੀਆ ਵਲੋਂ ਵਿਰੱਕਤ ਹੋ ਜਾਂਦਾ ਹੈ, ਅਤੇ ਮਨ ਦੀ ਉਨਮਨੀ ਲਿਵ ਕਰਕੇ ਅਪਹੁੰਚ ਵਾਹਿਗੁਰੂ ਵਿਚ ਪਹੁੰਚ ਰਖਦਾ ਹੈ;

ਜਿਹੜਾ ਗੁਰਸਿਖ ਦੁਨੀਆ ਦੇ ਸਾਰੇ ਸੂਖਮ ਤੇ ਅਸਥੂਲ ਤੱਤਾਂ ਵਿਚ ਇਕੋ ਹੀ ਮੂਲ ਤੱਤ ਵਾਹਿਗੁਰੂ ਨੂੰ, ਅਨੇਕਾਂ ਵਿਚ ਇਕ ਨੂੰ ਪਛਾਣਦਾ ਹੈ, ਉਹ ਗੁਰਮੁਖ ਜੀਊਂਦਾ ਹੀ ਮੁਕਤ ਹੈ ਅਤੇ ਉਸ ਨੂੰ ਤਿੰਨ ਕਾਲ ਬਾਰੰਬਾਰ ਨਮਸਕਾਰ ਹੈ।੨੨।

**ਦਰਸਨ ਜੋਤਿ ਨ ਜੋਤੀ ਸਰੂਪ ਹੁਇ ਪਤੰਗ, ਸਬਦ ਸੁਰਤਿ ਮ੍ਰਿਗ ਜੁਗਤਿ ਨ ਜਾਨੇ ਹੈ॥**
**ਚਰਨ ਕਮਲ ਮਕਰੰਦ ਨ ਮਧੁਪ ਗਤਿ, ਬਿਰਹ ਬਿਓਗ ਹੁਇ ਨ ਮੀਨ ਮਰਿ ਜਾਨੇ ਹੈ॥**
**ਏਕ ਏਕ ਟੇਕ ਨ ਟਰਤ ਹੈ ਤ੍ਰਿਗਦ ਜੋਨਿ, ਚਾਤੁਰ ਚਤੁਰ ਗੁਨ ਹੋਇ ਨ ਹਿਰਾਨੇ ਹੈ॥**
**ਪਾਹਨ ਕਠੋਰ ਸਤਿਗੁਰੁ ਸੁਖ ਸਾਗਰ ਮੈ, ਸੁਨਿ ਮਮ ਨਾਮ ਜਮ ਨਰਕ ਲਜਾਨੇ ਹੈ॥੨੩॥**

***ਪਦ ਅਰਥ :*** ਜੋਤਿ—ਜੋਤੀ, ਦੀਵੇ ਦੀ ਲਾਟ। ਜੋਤੀ ਸਰੂਪ—ਜੋਤੀ ਦਾ ਰੂਪ ਹੋਣਾ। ਸਬਦ—ਗੁਰ-ਸ਼ਬਦ, ਹਿਰਨ ਨੂੰ ਫੜਨ ਲਈ ਕੀਤਾ ਘੰਡੇ ਹੇੜੇ ਦਾ ਸ਼ਬਦ। 'ਘੰਡਾ ਹੇੜਾ'—ਸ਼ਿਕਾਰੀ ਹਿਰਨ ਨੂੰ ਫੜਨ ਲਈ ਜੰਗਲ ਵਿਚ ਕਿਸੇ ਲੁਕਵੀਂ ਥਾਂ ਖ਼ਾਸ ਕਿਸਮ ਦਾ ਨਾਦ, ਸ਼ਬਦ ਗੁੰਜਾਂਦੇ ਹਨ, ਜਿਸ ਦੀ ਧੁਨੀ 'ਤੇ ਲੱਟੂ ਹੋ ਕੇ ਉਹ ਉਸ ਵਲ ਦੌੜਦਾ ਹੈ ਅਤੇ ਫੜਿਆ ਜਾਂਦਾ ਹੈ। ਮ੍ਰਿਗ—ਹਿਰਨ। ਮਕਰੰਦ—ਫੁਲ ਦਾ ਰਸ, ਸੁਗੰਧੀ। ਮਧੁਪ ਗਤਿ—ਭੌਰੇ ਵਾਂਗ। ਬਿਰਹ—ਵਿਛੋੜੇ ਦੀ ਪੀੜਾ। ਬਿਓਗ—ਵਿਛੋੜਾ। ਮੀਨ—ਮੱਛੀ। ਟੇਕ—ਆਸਰਾ। ਤ੍ਰਿਗਦ ਜੋਨਿ—ਟੇਢੀਆਂ ਜੂਨਾਂ, ਤੁਛ ਜੂਨੀਆਂ ਵਾਲੇ ਜੀਵ-ਜੰਤੂ। ਚਾਤੁਰ—ਸਿਆਣਾ। ਚਤੁਰ ਗੁਨ—ਚਾਰੇ (-ਪਤੰਗਾ, ਹਿਰਨ, ਭੌਰਾ ਤੇ ਮੱਛੀ) ਜੀਵਾਂ ਵਾਲੇ ਗੁਣ। ਹਿਰਾਨੇ—ਲੁਟਾਣਾ। ਪਾਹਨ ਕਠੋਰ—ਕਰੜਾ ਪੱਥਰ। ਸੁਖ ਸਾਗਰ—ਸੁੱਖਾਂ ਦਾ ਸਮੁੰਦਰ। ਮਮ—ਮੈਂ, ਮੇਰਾ। ਲਜਾਨੇ ਹੈ—ਸ਼ਰਮਸਾਰ ਹੈ।

***ਅਰਥ :*** ਮੈਂ ਪਤੰਗੇ (ਦੇ ਦੀਵੇ ਦੀ ਲਾਟ ਤੋਂ ਆਪਣਾ ਆਪ ਮਿਟਾਅ ਦੇਣ) ਵਾਂਗ ਸਤਿਗੁਰੂ ਜੋਤੀ ਦੇ ਸਫਲ ਦਰਸ਼ਨਾਂ ਵਿਚ ਜੋਤੀ ਸਰੂਪ ਨਹੀਂ ਹੁੰਦਾ ਅਤੇ ਨਾ ਹਿਰਨ ਵਾਂਗ ਸੁਰਤਿ ਵਿਚ ਸ਼ਬਦ-ਧੁਨੀ ਨੂੰ ਵਸਾਣ ਦੀ ਜੁਗਤੀ ਜਾਣਦਾ ਹਾਂ। (ਭਾਵ, ਜਿਵੇਂ ਹਿਰਨ ਘੰਡੇ-ਹੇੜੇ ਦੀ ਧੁਨੀ 'ਤੇ ਮਸਤ ਹੋ ਕੇ ਆਪਾ ਭੁਲ ਜਾਂਦਾ ਹੈ, ਇਉਂ ਮੈਂ ਸਤਿਗੁਰੂ ਦੇ ਸ਼ਬਦ (ਨਾਮ-ਗੁਰ-ਮੰਤ੍ਰ) ਵਿਚ ਆਪਣਾ ਆਪ ਲੀਨ ਨਹੀਂ ਕਰਦਾ।

(ਭੌਰਾ ਕਮਲ ਫੁੱਲ ਦੇ ਰਸ ਦਾ ਮਤਵਾਲਾ, ਉਸ ਵਿਚ ਬੰਦ ਹੋ ਕੇ ਆਪਣਾ ਆਪ ਮਿਟਾਅ ਦਿੰਦਾ ਹੈ) (ਇਉਂ ਮੈਂ)

ਸਤਿਗੁਰੂ ਦੇ ਚਰਨ ਕਮਲਾਂ ਦੀ ਸੁਗੰਧਤ ਧੂੜੀ ਤੋਂ ਭੌਰੇ ਵਾਂਗ (ਆਪਣਾ ਆਪ ਭੇਟ ਨਹੀਂ ਕੀਤਾ) ਅਤੇ ਨਾ ਹੀ ਮੱਛੀ ਵਾਂਗ (ਪਾਣੀ ਤੋਂ ਵਿਛੜ ਕੇ) ਸਤਿਗੁਰੂ ਦੇ ਵਿਛੋੜੇ ਦੀ ਪੀੜਾ ਵਿਚ ਮਰਨਾ ਜਾਣਿਆ ਹੈ।

(ਉਪਰੋਕਤ) ਤੁਛ ਜੂਨੀਆਂ ਵਾਲੇ ਜੀਵ-ਜੰਤ ਤਾਂ ਪਿਆਰ ਦੇ ਇਕ ਇਕ ਗੁਣ ਦਾ ਆਸਰਾ ਲੈ ਕੇ ਉਸ ਤੋਂ ਪਿਛੇ ਨਹੀਂ ਹਟਦੇ (ਆਪਣਾ ਆਪ ਵਾਰ ਦੇਂਦੇ ਹਨ), ਪਰ ਮੈਂ ਸੂਝ ਬੂਝ ਵਾਲੇ ਵਿਚ (ਪਤੰਗੇ, ਹਿਰਨ, ਭੌਰੇ ਤੇ ਮੱਛੀ) ਚਹੁੰਆਂ ਜੀਆਂ ਜੰਤੂਆਂ ਵਾਲਾ ਕੋਈ ਗੁਣ ਨਹੀਂ ਹੈ, (ਮੈਂ ਸਤਿਗੁਰੂ ਦੀ ਪ੍ਰੀਤੀ ਤੋਂ ਇਨ੍ਹਾਂ ਜੀਵਾਂ ਵਾਂਗ) ਆਪਣਾ ਆਪ ਨਹੀਂ ਲੁਟਾਅ ਦਿੰਦਾ, ਕੁਰਬਾਨ ਨਹੀਂ ਕਰਦਾ।

ਸਤਿਗੁਰੂ ਸੁਖਾਂ ਦਾ ਸਮੁੰਦਰ ਹੈ, ਪਰ (ਉਸ ਲਾਗੇ ਰਹਿੰਦਾ ਹੋਇਆ ਵੀ) ਮੈਂ ਕਰੜਾ ਪੱਥਰ ਹਾਂ (ਜਿਸ 'ਤੇ ਉਸ ਦਾ ਕੋਈ ਉਪਦੇਸ਼ ਅਸਰ ਨਹੀਂ ਕਰਦਾ ਅਤੇ ਜਿਹੜਾ ਉਸ ਦੀ ਪ੍ਰੀਤੀ ਵਿਚ ਨਿਮਗਨ ਨਹੀਂ ਹੁੰਦਾ)। ਮੈਂ (ਪਾਪੀ ਦਾ) ਨਾਮ ਸੁਣ ਕੇ ਨਰਕਾਂ ਵਲ ਧਕੇਲਣ ਵਾਲਾ ਜਮ ਵੀ ਸ਼ਰਮਸਾਰ ਹੈ (ਕਿ ਅਜਿਹੇ ਪਾਪੀ ਨੂੰ ਕਿਹੜੇ ਨਰਕ ਵਿਚ ਸੁਟੀਏ)।੨੩।

**ਗੁਰਮਤਿ ਸਤਿ ਕਰਿ ਚੰਚਲ ਅਚਲ ਭਏ, ਮਹਾਂ ਮਲ ਮੂਤ੍ਰ-ਧਾਰੀ ਨਿਰਮਲ ਕੀਨੇ ਹੈਂ॥**
**ਗੁਰਮਤਿ ਸਤਿ ਕਰਿ ਜੋਨਿ ਕੈ ਅਜੋਨਿ ਭਏ, ਕਾਲ ਸੇ ਅਕਾਲ ਕੈ ਅਮਰ ਪਦ ਦੀਨੇ ਹੈਂ॥**
**ਗੁਰਮਤਿ ਸਤਿ ਕਰਿ ਹਉਮੈ ਖੋਇ ਹੋਇ ਰੇਨੁ, ਤ੍ਰਿਕੁਟੀ ਤ੍ਰਿਬੇਨੀ ਪਾਰਿ ਆਪਾ ਆਪ ਚੀਨੇ ਹੈਂ॥**
**ਗੁਰਮਤਿ ਸਤਿ ਕਰਿ ਬਰਨ ਅਬਰਨ ਭਏ, ਭੈ ਭ੍ਰਮ ਨਿਵਾਰਿ ਡਾਰਿ ਨਿਰਭੈ ਕੈ ਲੀਨੇ ਹੈਂ॥੨੪॥**

***ਪਦ ਅਰਥ :*** ਗੁਰਮਤਿ—ਗੁਰੂ ਦੀ ਮਤਿ, ਨਾਮ-ਗੁਰ-ਦੀਖਿਆ। ਸਤਿ ਕਰਿ—ਸਤਿ ਸਤਿ ਕਰ ਕੇ ਮੰਨਣ ਕਮਾਉਣ ਨਾਲ, ਪੂਰਨ ਵਿਸ਼ਵਾਸ ਨਾਲ ਦ੍ਰਿੜ੍ਹ ਕਰਨ ਨਾਲ। ਚੰਚਲ—ਚੰਚਲ ਬਿਰਤੀ ਵਾਲੇ। ਅਚਲ—ਅਡੋਲ, ਸ਼ਾਂਤ। ਮਹਾਂ ਮਲ ਮੂਤ੍ਰ ਧਾਰੀ—ਮਹਾਨ ਮਲੀਨ ਪੁਰਖ। ਅਜੋਨਿ—ਜਨਮ-ਮਰਨ ਰਹਿਤ। ਅਕਾਲ—ਮੌਤ ਰਹਿਤ। ਅਮਰ ਪਦ—ਉੱਚ ਆਤਮ ਦਰਜਾ। ਰੇਨੁ—ਚਰਨ-ਧੂੜ। ਤ੍ਰਿਕੁਟੀ—ਤ੍ਰਿਕੁਟ ਚਕ੍ਰ, ਦੋਹਾਂ ਭੌਹਾਂ ਦੇ ਵਿਚਲਾ ਥਾਂ। ਤ੍ਰਿਬੇਨੀ—ਇੜਾ,ਪਿੰਗਲਾ, ਸੁਖਮਨਾ ਤਿੰਨਾਂ ਨਾੜੀਆਂ ਦਾ ਸੰਗਮ-ਸਥਾਨ। ਆਪਾ ਆਪ—ਨਿਜ ਆਤਮ ਸਰੂਪ। ਚੀਨੇ ਹੈਂ—ਪਛਾਣਦੇ ਹਨ। ਬਰਨ ਅਬਰਨ ਭਏ—ਊਚ ਨੀਚ ਦੇ ਵਰਨ-ਭੇਦ ਤੋਂ ਮੁਕਤ ਹੋ ਜਾਂਦੇ ਹਨ। ਨਿਵਾਰਿ ਡਾਰਿ—ਦੂਰ ਕਰ ਕੇ। ਨਿਰਭੈ—ਡਰ ਤੋਂ ਰਹਿਤ ਵਾਹਿਗੁਰੂ।

***ਅਰਥ :*** ਸਤਿਗੁਰੂ ਦੀ ਮਤਿ ਨੂੰ, ਨਾਮ-ਗੁਰ-ਦੀਖਿਆ ਨੂੰ ਸਤਿ ਸਤਿ ਕਰ ਮੰਨਣ-ਕਮਾਉਣ ਨਾਲ (ਭਾਵ, ਨਾਮ-ਗੁਰ-ਮੰਤਰ ਦੀ ਪੂਰਨ ਸ਼ਰਧਾ ਭਾਵਨੀ ਨਾਲ ਕਮਾਈ ਕਰਨ ਨਾਲ) ਚੰਚਲ ਬਿਰਤੀ ਵਾਲੇ ਮਨੁੱਖ ਅਡੋਲ ਤੇ ਸ਼ਾਂਤ ਹੋ ਜਾਂਦੇ ਹਨ ਅਤੇ ਮਹਾਨ ਮਲੀਨ ਪ੍ਰਾਣੀ ਨਿਰਮਲ ਹੋ ਜਾਂਦੇ ਹਨ।

ਗੁਰੂ ਦੀ ਦੀਖਿਆ ਨੂੰ ਸੱਚ ਕਰ ਦ੍ਰਿੜ੍ਹ ਕਰਨ ਵਾਲੇ ਜੋਨੀਆਂ ਵਿਚ ਭਟਕਣ ਤੋਂ ਬਚ ਕੇ ਜਨਮ-ਮਰਨ ਰਹਿਤ ਹੋ ਜਾਂਦੇ ਹਨ ਅਤੇ ਮੌਤ ਤੋਂ ਬਚ, ਕਾਲ-ਰਹਿਤ ਹੋ ਕੇ ਅਮਰ ਪਦ ਨੂੰ ਪ੍ਰਾਪਤ ਕਰ ਲੈਂਦੇ ਹਨ।

ਗੁਰੂ ਦੇ ਨਾਮ-ਗੁਰ-ਮੰਤਰ ਨੂੰ ਪੂਰਨ ਵਿਸ਼ਵਾਸ ਨਾਲ ਕਮਾਉਣ ਵਾਲੇ ਹਉਮੈ-ਹੰਕਾਰ ਨੂੰ ਛਡ ਕੇ ਚਰਨ-ਧੂੜ (ਨਿਮ੍ਰਤਾ ਵਾਲੇ) ਹੋ ਜਾਂਦੇ ਹਨ ਅਤੇ ਤ੍ਰਿਕੁਟੀ ਤੇ ਤ੍ਰਿਬੇਣੀ ਨੂੰ ਉਲੰਘ ਕੇ ਨਿਜ ਆਤਮ ਸਰੂਪ ਵਿਚ ਜਾ ਸਮਾਉਂਦੇ ਹਨ।

(***ਨੋਟ :*** ਸ਼ਬਦ-ਸੁਰਤਿ ਦਾ ਅਭਿਆਸੀ ਜਨ ਤ੍ਰਿਕੁਟੀ ਆਦਿ ਚੱਕਰਾਂ ਅਤੇ ਇੜਾ ਪਿੰਗਲਾ ਸੁਖਮਨਾ ਨਾੜੀਆਂ ਦੇ ਗੇੜ ਵਿਚ ਨਹੀਂ ਪੈਂਦੇ, ਸਗੋਂ ਨਾਮ ਅਭਿਆਸ ਦੀ ਅਤੁੱਟ ਕਮਾਈ ਸਦਕਾ ਉਹ ਸਹਿਜੇ ਹੀ ਇਨ੍ਹਾਂ ਚਕਰਾਂ ਨੂੰ ਉਲੰਘ ਕੇ ਦਸਮ ਦੁਆਰ ਅਪੜਦੇ ਅਤੇ ਆਤਮ-ਅਨੰਦ ਮਾਣਦੇ ਹਨ)।

ਸਤਿਗੁਰੂ ਦੀ ਮਤਿ (ਗੁਰ-ਦੀਖਿਆ) ਨੂੰ ਦ੍ਰਿੜ੍ਹ ਕਰ ਮੰਨਣ ਵਾਲੇ ਊਚ ਨੀਚ ਦੇ ਵਰਨ-ਵਿਤਕਰੇ ਤੋਂ ਮੁਕਤ ਹੁੰਦੇ ਹਨ ਅਤੇ (ਸਭ ਤਰ੍ਹਾਂ ਦੇ) ਡਰ ਤੇ ਭਰਮ ਗੁਆ ਕੇ ਨਿਰਭੈ ਪ੍ਰਭੂ ਵਿਚ ਲੀਨ ਹੋ ਜਾਂਦੇ ਹਨ।੨੪।

**ਗੁਰਮਤਿ ਸਤਿ ਕਰਿ ਅੰਧਮ ਅਸਾਧ ਸਾਧ, ਗੁਰਮਤਿ ਸਤਿ ਕਰਿ ਜੰਤ ਸੰਤ ਨਾਮ ਹੈ॥**
**ਗੁਰਮਤਿ ਸਤਿ ਕਰਿ ਅਬਿਬੇਕੀ ਹੁਇ ਬਿਬੇਕੀ, ਗੁਰਮਤਿ ਸਤਿ ਕਰਿ ਕਾਮ ਨਿਹਕਾਮ ਹੈ॥**
**ਗੁਰਮਤਿ ਸਤਿ ਕਰਿ ਅਗਿਆਨੀ ਬ੍ਰਹਮ-ਗਿਆਨੀ, ਗੁਰਮਤਿ ਸਤਿ ਕਰਿ ਸਹਜ ਬਿਸ੍ਰਾਮ ਹੈ॥**
**ਗੁਰਮਤਿ ਸਤਿ ਕਰਿ ਜੀਵਨ ਮੁਕਤਿ ਭਏ, ਗੁਰਮਤਿ ਸਤਿ ਕਰਿ ਨਿਹਚਲ ਧਾਮ ਹੈ॥੨੫॥**

***ਪਦ ਅਰਥ :*** ਅਧਮ—ਨੀਚ। ਅਸਾਧ—ਖੋਟਾ ਮਨੁੱਖ। ਸਾਧ—ਭਲਾ ਮਨੁੱਖ। ਜੰਤ—ਤੁਛ ਜੀਵ। ਅਬਿਬੇਕੀ—ਵਿਚਾਰ-ਹੀਨ ਮਨੁੱਖ। ਬਿਬੇਕੀ—ਵਿਚਾਰਵਾਨ। ਕਾਮ—ਕਾਮਨਾਵਾਂ, ਵਾਸ਼ਨਾਵਾਂ। ਨਿਹਕਾਮ—ਨਿਸ਼ਕਾਮ। ਅਗਿਆਨੀ—ਅਗਿਆਨ-

ਅੰਧੇਰੇ ਵਿਚ ਭਟਕਣ ਵਾਲਾ ਮਨੁੱਖ। ਬਿਸ੍ਰਾਮ—ਵਾਸਾ। ਨਿਹਚਲ ਧਾਮ—ਬਿਨਾਸ ਨਾ ਹੋਣ ਵਾਲਾ ਅਸਥਾਨ।

***ਅਰਥ :*** ਗੁਰੂ ਦੀ ਮਤਿ (ਗੁਰ-ਦੀਖਿਆ) ਨੂੰ ਸਤਿ ਕਰ ਗ੍ਰਹਿਣ ਕਰਨ ਨਾਲ (ਭਾਵ, ਪੂਰਨ ਪ੍ਰੇਮ ਸ਼ਰਧਾ ਨਾਲ ਨਾਮ ਸਿਮਰਨ ਕਰਨ ਨਾਲ) ਨੀਚ ਤੇ ਖੋਟਾ ਮਨੁੱਖ, ਭਲਾ ਮਨੁੱਖ ਹੋ ਜਾਂਦਾ ਹੈ ਅਤੇ ਗੁਰ-ਉਪਦੇਸ਼ (ਗੁਰ-ਮੰਤ੍ਰ) ਨੂੰ ਦ੍ਰਿੜ੍ਹ ਕਰ ਕੇ ਕਮਾਉਣ ਵਾਲਾ, ਤੁਛ ਜੀਵ ਤੋਂ 'ਸੰਤ' ਨਾਮ ਵਾਲਾ (ਭਾਵ, ਉੱਤਮ ਪੁਰਖਾਂ ਦੀ ਸ਼੍ਰੇਣੀ ਵਿਚੋਂ) ਹੋ ਜਾਂਦਾ ਹੈ।

ਗੁਰਮਤਿ ਨੂੰ ਸਤਿ ਕਰ ਮੰਨਣ ਵਾਲਾ ਵਿਚਾਰ-ਹੀਨ ਪ੍ਰਾਣੀ ਵਿਚਾਰਵਾਨ ਹੋ ਜਾਂਦਾ ਹੈ। ਗੁਰੂ ਦੇ ਉਪਦੇਸ਼ ਨੂੰ ਸੱਚ ਸੱਚ ਕਰ ਕੇ ਮੰਨਣ ਨਾਲ ਸਭ ਕਾਮਨਾਂ ਤੋਂ ਨਿਸ਼ਕਾਮ ਹੋ ਜਾਂਦਾ ਹੈ।

ਗੁਰੂ ਦੀ ਸਿਖਿਆ ਨੂੰ ਸਤਿ ਸਤਿ ਕਰ ਕੇ ਮੰਨਣ ਨਾਲ ਅਗਿਆਨ-ਅੰਧੇਰੇ ਵਿਚ ਭਟਕ ਰਿਹਾ ਮਨੁੱਖ ਬ੍ਰਹਮ-ਗਿਆਨ-ਅਵਸਥਾ ਨੂੰ ਅਪੜ ਜਾਂਦਾ ਹੈ। ਗੁਰਮਤਿ ਨੂੰ ਪੂਰਨ ਭਰੋਸੇ ਨਾਲ ਦ੍ਰਿੜ੍ਹ ਕਰ ਕੇ ਕਮਾਉਣ ਨਾਲ ਸਹਜ ਅਵਸਥਾ ਵਿਚ ਵਾਸਾ ਹੋ ਜਾਂਦਾ ਹੈ।

ਗੁਰੂ ਉਪਦੇਸ਼ ਨੂੰ ਸੱਚ ਕਰ ਮੰਨਣ ਨਾਲ ਜੀਊਂਦੇ-ਜੀਅ ਮੁਕਤ ਹੋ ਜਾਈਦਾ ਹੈ ਅਤੇ ਗੁਰੂ ਦੀ ਮਤਿ ਨੂੰ ਦ੍ਰਿੜ੍ਹ ਕਰ ਕੇ ਕਮਾਉਣ ਨਾਲ ਅਟੱਲ ਅਸਥਾਨ, ਭਾਵ, ਪ੍ਰਭੂ ਦੇ ਉੱਚ ਮੰਡਲ ਨੂੰ ਪ੍ਰਾਪਤ ਕਰ ਲਈਦਾ ਹੈ।੨੫।

**ਗੁਰਮਤਿ ਸਤਿ ਕਰਿ ਬੈਰ ਨਿਰਬੈਰ ਭਏ, ਪੂਰਨ ਬ੍ਰਹਮ ਗੁਰ ਸਰਬ ਮੈ ਜਾਨੇ ਹੈ॥**
**ਗੁਰਮਤਿ ਸਤਿ ਕਰਿ ਭੇਦ ਨਿਰਭੇਦ ਭਏ, ਦੁਬਿਧਾ ਬਿਧਿ ਨਿਖੇਧ ਖੇਦ ਬਿਨਸਾਨੇ ਹੈ॥**
**ਗੁਰਮਤਿ ਸਤਿ ਕਰਿ ਬਾਇਸ ਪਰਮ-ਹੰਸ, ਗਿਆਨ ਅੰਸ ਬੰਸ ਨਿਰਗੰਧ ਗੰਧ ਠਾਨੇ ਹੈ॥**
**ਗੁਰਮਤਿ ਸਤਿ ਕਰਿ ਕਰਮ ਭਰਮ ਖੋਏ, ਆਸਾ ਮੈ ਨਿਰਾਸ ਹੁਇ, ਬਿਸ੍ਵਾਸ ਉਰਿ ਆਨੇ ਹੈ॥੨੬॥**

***ਪਦ ਅਰਥ :*** ਬੈਰ—ਵੈਰ ਭਾਵਨਾ। ਨਿਰਬੈਰ—ਵੈਰ-ਭਾਵਨਾ ਤੋਂ ਰਹਿਤ। ਸਰਬ ਮੈ—ਸਭਨਾਂ ਵਿਚ ਵਸ ਰਿਹਾ। ਭੇਦ ਨਿਰਭੇਦ ਭਏ—ਭੇਦ ਭਾਵਨਾ ਤੋਂ ਅਭੇਦ ਹੋਣਾ, ਵਿਤਕਰੇ ਰਹਿਤ ਹੋਣਾ। ਦੁਬਿਧਾ ਬਿਧਿ—ਦਵੈਤ ਭਾਵਨਾ ਵਾਲੀ ਰੀਤੀ। ਨਿਖੇਧ—ਖੰਡਨ ਕਰਨ ਵਾਲੀ ਬ੍ਰਿਤੀ। ਖੇਦ—ਦੁਖ, ਕਲੇਸ਼। ਬਿਨਸਾਨੇ ਹੈ—ਨਾਸ ਹੋ ਜਾਂਦਾ ਹੈ। ਬਾਇਸ—ਕਾਗ (ਮਲੀਨ) ਬ੍ਰਿਤੀ ਵਾਲੇ। ਪਰਮ-ਹੰਸ—ਪਰਮ ਬਿਬੇਕ ਬ੍ਰਿਤੀ ਵਾਲੇ। ਗਿਆਨ ਅੰਸ—ਗਿਆਨ ਦੀ ਕਣੀ। ਬੰਸ ਨਿਰਗੰਧ—ਸੁਗੰਧੀ ਹੀਣ ਬਾਂਸ। ਗੰਧ ਠਾਨੇ ਹੈ—ਸੁਗੰਧੀ ਵਾਲੇ ਹੋ ਜਾਂਦੇ ਹਨ। ਕਰਮ ਭਰਮ—ਕਰਮ-ਕਾਂਡਾਂ ਦੇ ਭਰਮ। ਆਸਾ ਮੈ ਨਿਰਾਸ—ਦੁਨੀਆਵੀ ਆਸਾਂ ਤੋਂ ਨਿਰਲੇਪ। ਬਿਸ੍ਵਾਸ—ਭਰੋਸਾ। ਉਰਿ—ਹਿਰਦੇ ਵਿਚ।

***ਅਰਥ :*** ਸਤਿਗੁਰੂ ਦੇ ਬਖ਼ਸ਼ੇ ਉਪਦੇਸ਼ (ਨਾਮ-ਗੁਰ-ਮੰਤਰ) ਨੂੰ ਸਤਿ ਸਤਿ ਕਰ ਮੰਨਣ ਵਾਲੇ (ਸ਼ਰਧਾ-ਭਾਵਨੀ ਨਾਲ ਦ੍ਰਿੜ੍ਹ ਕਰ ਕਮਾਉਣ ਵਾਲੇ) ਨਿਰਵੈਰ ਹੁੰਦੇ ਹਨ, ਉਨ੍ਹਾਂ ਦੇ ਅੰਦਰ ਕਿਸੇ ਲਈ ਵੈਰ-ਭਾਵਨਾ ਨਹੀਂ ਹੁੰਦੀ, ਕਿਉਂਕਿ ਉਨ੍ਹਾਂ ਨੇ ਗੁਰੂ-ਪਾਰਬ੍ਰਹਮ ਨੂੰ ਹਰੇਕ ਵਿਚ ਵਸਦਾ ਜਾਣ ਲਿਆ ਹੈ।

ਗੁਰੂ ਦੀ ਮਤਿ ਦ੍ਰਿੜ੍ਹ ਕਰ ਗ੍ਰਹਿਣ ਕਰਨ ਵਾਲੇ ਵਿਤਕਰੇ ਵਾਲੀ ਬ੍ਰਿਤੀ ਤੋਂ ਰਹਿਤ ਹੁੰਦੇ ਹਨ, (ਭਾਵ, ਉਨ੍ਹਾਂ ਦੇ ਵਾਸਤੇ ਆਪਣੇ-ਬਿਗਾਨੇ ਅਤੇ ਊਚ-ਨੀਚ, ਸਭ ਇਕੋ ਜਿਹੇ ਹੁੰਦੇ ਹਨ)। ਉਨ੍ਹਾਂ ਦੇ ਅੰਦਰੋਂ ਦਵੈਤ ਭਾਵਨਾ ਵਾਲੀ ਰੀਤੀ ਅਤੇ (ਦੂਜਿਆਂ ਨੂੰ) ਖੰਡਨ ਕਰਨ ਵਾਲੀ ਸੁਰਤੀ ਦਾ ਕਲੇਸ਼ ਮਿਟ ਜਾਂਦਾ ਹੈ।

ਗੁਰਮਤਿ ਨੂੰ ਸੱਚ ਕਰਕੇ ਧਾਰਨ ਕਰਨ ਵਾਲੇ ਕਾਗ (ਭਾਵ, ਮਲੀਨ) ਬ੍ਰਿਤੀ ਤੋਂ ਪਰਮ ਹੰਸ, ਭਾਵ, ਪਰਮ ਬਿਬੇਕੀ ਬ੍ਰਿਤੀ ਵਾਲੇ ਬਣ ਜਾਂਦੇ ਹਨ। ਸਤਿਗੁਰੂ ਤੋਂ ਪ੍ਰਾਪਤ ਆਤਮ-ਗਿਆਨ ਦੀ ਕਣੀ ਸਦਕਾ ਉਹ ਸੁਗੰਧੀ-ਹੀਣ (ਅਹੰਕਾਰ-ਮਤੇ) ਬਾਂਸ ਤੋਂ (ਚੰਦਨ ਸਮਾਨ) ਸੁਗੰਧੀ ਫੈਲਾਉਣ ਵਾਲੇ ਹੋ ਜਾਂਦੇ ਹਨ।

ਗੁਰੂ ਦੀ ਸਿਖਿਆ ਨੂੰ ਦ੍ਰਿੜ੍ਹ ਕਰ ਕਮਾਉਣ ਵਾਲੇ ਕਰਮ-ਕਾਂਡਾਂ ਦੇ ਭਰਮਾਂ ਨੂੰ ਮੇਟ ਦੇਂਦੇ ਹਨ। ਉਹ ਦੁਨੀਆਵੀ ਆਸਾਂ ਵਾਸ਼ਨਾਵਾਂ ਤੋਂ ਨਿਰਲੇਪ ਹੋ ਜਾਂਦੇ ਹਨ ਅਤੇ ਸਤਿਗੁਰੂ ਦੀ ਮਤਿ ਨੂੰ ਹਿਰਦੇ ਵਿਚ ਵਸਾ ਲੈਂਦੇ ਹਨ।੨੬।

**ਗੁਰਮਤਿ ਸਤਿ ਕਰਿ ਸਿੰਬਲ ਸਫਲ ਭਏ, ਗੁਰਮਤਿ ਸਤਿ ਕਰਿ ਬਾਂਸ ਮੈ ਸੁਗੰਧ ਹੈ॥**
**ਗੁਰਮਤਿ ਸਤਿ ਕਰਿ ਕੰਚਨ ਮਨੂਰ ਭਏ, ਗੁਰਮਤਿ ਸਤਿ ਕਰਿ ਪਰਖਤ ਅੰਧ ਹੈ॥**
**ਗੁਰਮਤਿ ਸਤਿ ਕਰਿ ਕਾਲ-ਕੂਟ ਅੰਮ੍ਰਿਤ ਹੁਇ, ਕਾਲ ਮੈ ਅਕਾਲ ਭਏ ਅਸਥਿਰ ਕੰਧ ਹੈ॥**
**ਗੁਰਮਤਿ ਸਤਿ ਕਰਿ ਜੀਵਨ ਮੁਕਤ ਭਏ, ਮਾਯਾ ਮੈ ਉਦਾਸ ਬਾਸ ਬੰਧ ਨਿਰਬੰਧ ਹੈ॥੨੭॥**

***ਪਦ ਅਰਥ :*** ਸਿੰਬਲ—ਸਿੰਮਲ ਰੁਖ, ਜੋ ਬੇਸੁਆਦੀ ਤੇ ਫਿਕੇ ਫਲਾਂ ਵਾਲਾ ਹੁੰਦਾ ਹੈ। ਸਫਲ—ਫਲ ਵਾਲੇ। ਕੰਚਨ—ਸੋਨਾ। ਮਨੂਰ—ਸੜਿਆ ਹੋਇਆ ਲੋਹਾ। ਪਰਖਤ—ਪਰਖਣ ਵਾਲੀ ਬੁਧੀ। ਅੰਧ—ਅੰਨ੍ਹੇ, ਅਗਿਆਨੀ। ਕਾਲ-ਕੂਟ—ਜ਼ਹਿਰ ਰੂਪ ਮਾਇਆ। ਕਾਲ ਮੈ ਅਕਾਲ—ਕਾਲ-ਗਤੀ ਤੋਂ ਨਿਰਲੇਪ। ਅਸਥਿਰ—ਅਚੱਲ। ਕੰਧ—ਸਰੀਰ। ਬਾਸ ਬੰਧ—ਮਾਇਕ ਵਾਸ਼ਨਾ ਦੇ ਬੰਧਨ। ਨਿਰਬੰਧ—ਬੰਧਨ-ਰਹਿਤ, ਨਿਰਲੇਪ।

***ਅਰਥ :*** ਸਤਿਗੁਰੂ ਦੇ ਗਿਆਨ (ਨਾਮ-ਗੁਰ-ਮੰਤਰ) ਨੂੰ ਸਤਿ ਕਰ ਕਮਾਉਣ ਵਾਲੇ ਸਿੰਮਲ ਬ੍ਰਿਛ (ਭਾਵ, ਪਰਪੰਚੀ ਦਿਖਾਵੇ ਵਾਲੇ ਜੀਵਨ) ਤੋਂ ਫਲ ਵਾਲੇ ਰੁਖ (ਭਾਵ, ਉੱਤਮ ਕਰਣੀ ਕਮਾਈ ਵਾਲੇ) ਹੋ ਜਾਂਦੇ ਹਨ ਅਤੇ ਗੁਰਮਤਿ ਨੂੰ ਸਤਿ ਕਰ ਮੰਨਣ ਵਾਲੇ ਪ੍ਰਾਣੀ ਬਾਂਸ ਵਰਗੀ (ਅਹੰਕਾਰ) ਬ੍ਰਿਤੀ ਤੋਂ (ਨਿਮ੍ਰਤਾ ਦੀ) ਸੁਗੰਧੀ ਵਾਲੀ ਬ੍ਰਿਤੀ ਵਿਚ ਪਲਟ ਜਾਂਦੇ ਹਨ।

ਗੁਰੂ ਦੀ ਸਿਖਿਆ ਨੂੰ ਦ੍ਰਿੜ ਕਰਕੇ ਕਮਾਉਣ ਵਾਲੇ, ਸੜੇ ਹੋਏ ਲੋਹੇ (ਨਿਕੰਮੇ ਜੀਵ) ਤੋਂ ਲਿਸ਼ਕਦੇ ਸੋਨੇ ਵਾਂਗ ਉੱਜਲ ਆਤਮ-ਬ੍ਰਿਤੀ ਵਾਲੇ ਹੋ ਜਾਂਦੇ ਹਨ ਅਤੇ ਗੁਰਮਤਿ ਨੂੰ ਸੱਚ ਕਰ ਮੰਨਣ ਵਾਲੇ, ਅੰਧੇ ਅਗਿਆਨੀ ਪੁਰਖ ਤੋਂ ਪਾਰਖੂ ਬੁਧੀ ਵਾਲੇ ਗਿਆਨਵਾਨ ਹੋ ਜਾਂਦੇ ਹਨ।

ਗੁਰ-ਗਿਆਨ ਨੂੰ ਸੱਚ ਕਰਕੇ ਗ੍ਰਹਿਣ ਕਰਨ ਵਾਲੇ, ਜ਼ਹਿਰ ਸਮਾਨ ਮਾਇਆ-ਗ੍ਰਸੇ ਜੀਵਾਂ ਤੋਂ ਅੰਮ੍ਰਿਤ ਵਰਗੇ ਆਤਮ-ਸੁਖ ਮਾਨਣਹਾਰੇ ਹੋ ਜਾਂਦੇ ਹਨ। ਉਹ ਕਾਲ-ਚੱਕਰ ਤੋਂ ਨਿਰਲੇਪ ਹੋ ਜਾਂਦੇ ਹਨ, (ਭਾਵ, ਉਨ੍ਹਾਂ ਨੂੰ ਮੌਤ ਦਾ ਡਰ ਨਹੀਂ ਸਤਾਂਦਾ) ਅਤੇ ਉਨ੍ਹਾਂ ਦਾ ਸਰੀਰ ਅਚੱਲ, ਭਾਵ ਪ੍ਰਭੂ-ਧਿਆਨ ਵਿਚ ਨਿਮਗਨ ਹੋ ਜਾਂਦਾ ਹੈ।

ਗੁਰਮਤਿ ਨੂੰ ਸਤਿ ਕਰ ਧਾਰਨ ਵਾਲੇ ਜੀਊਂਦੇ-ਜੀ ਮੋਹ-ਮਾਇਆ ਦੇ ਬੰਧਨਾਂ ਤੋਂ ਮੁਕਤ ਹੋ ਜਾਂਦੇ ਹਨ ਅਤੇ ਮਾਇਆ (ਗ੍ਰਿਹਸਤ) ਵਿਚ ਵੀ ਉਦਾਸ ਰਹਿ ਕੇ, ਮਾਇਕ ਵਾਸ਼ਨਾ ਦੇ ਬੰਧਨਾਂ ਤੋਂ ਨਿਰਲੇਪ ਰਹਿੰਦੇ ਹਨ।੨੭।

**ਸਬਦ ਸੁਰਤਿ ਲਿਵ ਗੁਰਸਿਖ ਸੰਧਿ ਮਿਲੇ, ਸਸਿ ਘਰਿ ਸੂਰੁ ਪੂਰਿ ਨਿਜ ਘਰਿ ਆਏ ਹੈ ॥**
**ਉਲਟਿ ਪਵਨ ਮਨ ਮੀਨ ਤ੍ਰਿਬੇਨੀ ਪ੍ਰਸੰਗ, ਤ੍ਰਿਕੁਟੀ ਉਲੰਘਿ ਸੁਖ-ਸਾਗਰ ਸਮਾਏ ਹੈ ॥**
**ਤ੍ਰਿਗੁਨ ਅਤੀਤ ਚਤੁਰਥ ਪਦ ਗੰਮਿਤਾ ਕੈ, ਨਿਝਰ ਅਪਾਰ ਧਾਰ ਅਮਿਅ ਚੁਆਏ ਹੈ ॥**
**ਚਕਈ ਚਕੋਰ ਮੋਰ ਚਾਤ੍ਰਿਕ ਅਨੰਦ-ਮਈ, ਕਦਲੀ ਕਮਲ ਸੋ ਬਿਮਲ ਜਲ ਛਾਏ ਹੈ ॥੨੮॥**

***ਪਦ ਅਰਥ :*** ਸੰਧਿ—ਸੰਧੀ, ਮੇਲ। ਸਸਿ—ਚੰਦ੍ਰਮਾ, ਖੱਬੀ ਸੁਰ, ਪਿੰਗਲਾ ਨਾੜੀ। ਸੂਰੁ—ਸੂਰਜ, ਸੱਜੀ ਸੁਰ, ਇੜਾ ਨਾੜੀ। ਪੂਰਿ—ਪ੍ਰਵੇਸ ਕਰ ਕੇ। ਨਿਜ ਘਰਿ—ਨਿਜ ਆਤਮ-ਸੁਖ ਵਿਚ। ਪਵਨੁ ਮਨ—ਪਵਨ ਵਾਂਗ ਚੰਚਲ ਮਨ। ਮੀਨ—ਮੱਛੀ। ਪ੍ਰਸੰਗ—ਸੰਬੰਧ, ਗਤੀ। ਤ੍ਰਿਬੇਨੀ—ਤਿੰਨਾਂ ਨਾੜੀਆਂ (ਨਦੀਆਂ) ਦਾ ਸੰਗਮ-ਸਥਾਨ। ਤ੍ਰਿਕੁਟੀ—ਤ੍ਰਿਕੁਟ ਚੱਕਰ, ਦੋਹਾਂ ਭੌਹਾਂ ਦੇ ਵਿਚਲਾ ਥਾਂ। ਉਲੰਘਿ—ਟਪ ਕੇ। ਤ੍ਰਿਗੁਨ ਅਤੀਤ—ਤ੍ਰਿਗੁਣੀ ਮਾਇਆ ਤੋਂ ਵਿਰੱਕਤ, ਵੈਰਾਗੀ। ਚਤੁਰਥ ਪਦ—ਚੌਥੀ (ਤੁਰੀਆ) ਅਵਸਥਾ। ਗੰਮਿਤਾ—ਪਹੁੰਚ ਹੋਣੀ। ਨਿਝਰ—ਇਕ-ਰਸ। ਅਮਿਅ—ਅੰਮ੍ਰਿਤ। ਚਕਈ—ਚਕਵੀ। ਕਦਲੀ—ਕੇਲਾ। ਸੋ—ਸਿਉਂ, ਵਾਂਗ। ਬਿਮਲ—ਨਿਰਮਲ। ਚਾਤ੍ਰਿਕ—ਪਪੀਹਾ।

***ਅਰਥ :*** ਗੁਰੂ ਅਤੇ ਸਿਖ ਦੇ ਮੇਲ ਹੋਣ 'ਤੇ, ਗੁਰਸਿਖ ਦੀ ਸ਼ਬਦ ਸੁਰਤਿ ਵਿਚ ਲਿਵ ਲਗਣ ਨਾਲ ਸਸਿ ਤੇ ਸੂਰਜ ਨਾੜੀਆਂ (ਖੱਬੀ ਪਿੰਗਲਾ ਨਾੜੀ ਤੇ ਸੱਜੀ ਇੜਾ ਨਾੜੀ) (ਨਿਰਜਤਨ ਹੀ ਦਸਮ ਦੁਆਰ ਵਿਚ) ਆ ਪਰਵੇਸ਼ ਕਰਦੀਆਂ ਹਨ ਅਤੇ ਗੁਰਸਿਖ ਨਿਜ-ਆਤਮ ਸੁਖ ਵਿਚ ਟਿਕ ਜਾਂਦਾ ਹੈ।

ਸਵਾਸਾਂ ਨੂੰ ਬਾਹਰ ਤੋਂ ਅੰਦਰ ਨੂੰ ਉਲਟਾ ਕੇ, ਭਾਵ, ਨਾਮ ਸਿਮਰਨ ਦੇ ਸਵਾਸ-ਅਭਿਆਸ ਨਾਲ ਪਵਨ ਵਾਂਗ ਚੰਚਲ ਮਨ (ਸਹਿਜੇ ਹੀ) ਮੱਛੀ ਦੀ ਗਤੀ ਵਾਂਗ, ਤ੍ਰਿਬੇਣੀ ਦੇ ਆਰ ਪਾਰ ਹੋ ਕੇ ਤ੍ਰਿਕੁਟੀ-ਅਸਥਾਨ ਟਪ ਕੇ ਸੁਖਾਂ ਦੇ ਸਾਗਰ ਦਸਮ ਦੁਆਰ ਵਿਚ ਜਾ ਸਮਾਉਂਦਾ ਹੈ। (ਨਾਮ-ਅਭਿਆਸੀ ਗੁਰਮੁਖਿ ਨੂੰ ਇੜਾ ਪਿੰਗਲਾ ਨਾੜੀਆਂ ਦੇ ਦਬਣ ਰੋਕਣ ਦੇ ਕਠਨ ਖਲਜਗਣਾਂ ਵਿਚ ਪੈਣ, ਤ੍ਰਿਬੇਣੀ-ਸੰਗਮ 'ਤੇ ਪੁਜਣ ਅਤੇ ਤ੍ਰਿਕੁਟੀ ਚੱਕਰਾਂ ਨੂੰ ਭੇਦਣ ਆਦਿ ਦੇ ਕਸ਼ਟ ਨਹੀਂ ਸਹਿਣੇ ਪੈਂਦੇ)।

ਨਾਮ-ਅਭਿਆਸੀ ਗੁਰਸਿਖ ਤ੍ਰਿਗੁਣੀ ਮਾਇਕ ਅਵਸਥਾ ਤੋਂ ਵੈਰਾਗੀ ਹੋ ਕੇ ਚੌਥੇ ਪਦ (ਤੁਰੀਆ ਅਵਸਥਾ) ਵਿਚ ਜਾ ਪੁਜਦਾ ਹੈ, ਜਿਥੇ ਕਿ ਅੰਮ੍ਰਿਤ ਦੀ ਇਕ-ਰਸ ਅਪਾਰ ਧਾਰਾ ਦਾ ਅਨੰਦ ਮਾਣਦਾ ਹੈ।

ਜਿਵੇਂ ਚਕਵੀ (ਸੂਰਜ ਨੂੰ), ਚਕੋਰ (ਚੰਦ੍ਰਮਾ ਨੂੰ) ਅਤੇ ਮੋਰ ਤੇ ਪਪੀਹਾ (ਬੱਦਲ ਨੂੰ ਵੇਖ ਕੇ) ਅਨੰਦ ਮਾਣਦੇ ਹਨ ਇਉਂ ਹੀ ਨਾਮ-ਅਭਿਆਸੀ ਰਸੀਏ (ਇਸ ਅਲੌਕਿਕ ਅਵਸਥਾ ਵਿਚ) ਨਿਰਮਲ ਜਲ ਵਿਚ ਕੇਲੇ ਤੇ ਕੌਲ ਵਾਂਗ ਪ੍ਰਫੁਲਤ ਹੁੰਦੇ ਹਨ।੨੮।

## ਵੀਚਾਰ

ਇਸ ਕਬਿਤ ਦੀ ਵਿਆਖਿਆ ਕਰਦੇ ਹੋਏ ਭਾਈ ਸਾਹਿਬ ਰਣਧੀਰ ਸਿੰਘ ਜੀ *ਦਸਮ ਦੁਆਰ* ਪੁਸਤਕ ਵਿਚ ਲਿਖਦੇ ਹਨ :
"ਇਸ ਕਬਿਤ ਵਿਚ ਭਾਈ ਗੁਰਦਾਸ ਜੀ ਗੁਰਮਤਿ-ਸ਼ਬਦ-ਸੁਰਤਿ-ਲਿਵ-ਅਭਿਆਸੀ ਦੀ ਸਹਜ-ਜੋਗ ਕਲਾ ਦੀ ਵਿਲੱਖਣਤਾਈ ਵਰਣਨ ਕਰਦੇ ਹਨ ਕਿ ਸਹਿਜੇ ਸੁਖੈਨ ਹੀ ਸਾਰੀਆਂ ਸੰਧੀਆਂ ਮਿਲ ਕੇ 'ਸਸਿ ਘਰਿ ਸੂਰੁ ਪੂਰਿ' ਨਿਜ ਘਰ ਆ ਪਰਵੇਸ਼ ਕਰਦਾ ਹੈ। ਇਥੇ ਇੜਾ ਪਿੰਗਲਾ ਸੁਰਾਂ ਦੇ ਦਬਣ ਰੋਕਣ ਵਾਲੇ ਹੱਠ-ਜੋਗ ਦੇ ਬਿਕਟ ਸੰਕਟੀ ਝਮੇਲੇ ਵਿਚ ਪੈਣ ਦੀ ਲੋੜ ਨਹੀਂ। ਜਿਵੇਂ ਮੀਨ ਤ੍ਰਿਬੇਣੀ ਵਿਖੇ ਉਲਟ-ਪਵਨ-ਭੁਬਕ-ਤਾਰੀਆਂ ਲਾ ਕੇ ਸੁਖੈਨ ਹੀ ਤ੍ਰਿਬੇਣੀ ਦੇ ਆਰ ਪਾਰ ਲੰਘ ਜਾਂਦੀ ਹੈ, ਇਸੇ ਪ੍ਰਕਾਰ ਸ਼ਬਦ-ਸੁਰਤਿ-ਅਭਿਆਸੀ ਜਨ ਟੁਕ-ਦੰਮ-ਕਰਾਰੀਆਂ ਉਲਟ ਪਵਨ-ਨਭ-ਉਡਾਰੀਆਂ ਮਾਰ ਕੇ ਤ੍ਰਿਕੁਟੀਆਂ ਸਹਿਜ ਸੁਖੈਨ ਹੀ ਉਲੰਘ ਕੇ ਸੁਖ-ਸਾਗਰ ਵਿਖੇ ਜਾਇ ਸਮਾਉਂਦਾ ਹੈ। ਉਸ ਨੂੰ ਪ੍ਰਾਣਾਯਾਮੀ ਹੱਠ-ਜੋਗ ਕਰਿ ਤ੍ਰਿਕੁਟੀ ਖੋਲ੍ਹਣ ਦੀ ਕਸ਼ਟ-ਕਿਰਿਆ ਕਰਨੀ ਹੀ ਨਹੀਂ ਪੈਂਦੀ। ਸ਼ਬਦ-ਅਭਿਆਸ-ਸੁਰਤੀਆ, ਸੁਆਸ-ਸ਼ਗੁਫ਼ਤੀਆ ਗੁਰਮੁਖਿ ਯੋਗੀ ਜਨ ਤ੍ਰਿਗੁਣ ਅਤੀਤ ਬੀਤ ਰਾਗ ਅਨੁਰਾਗੀ ਹੋਇ ਕੈ ਤੁਰੀਆ ਪਦ ਵਿਖੇ ਸਹਿਜੇ ਜਾ ਗੰਮਿਤਾ ਗਤਾਉਂਦਾ ਹੈ। ਬਸ ਓਥੇ ਫੇਰ ਬਸ, 'ਨਿਝਰ ਅਪਾਰ ਧਾਰ ਅਮਿਅ ਚੁਆਏ ਹੈ' ਵਾਲੇ ਪਰਮ ਅਨੰਦ ਵਿਚ ਬਿਸਮ ਅਹਿਲਾਦ ਰਸ ਮਾਣਦਾ ਹੈ। ਓਹਨਾਂ ਦੇ ਮਹਾਂ-ਰਸ ਪਰਮ ਅਨੰਦ ਦੀ ਦ੍ਰਿਸ਼ਟਾਂਤੀ ਮਿਸਾਲ ਇਸ ਦ੍ਰਿਸ਼ਟਮਾਨ ਦੁਨੀਆ ਵਿਚ ਚਕਵੀ, ਚਕੋਰ, ਮੋਰ, ਚਾਤ੍ਰਿਕ ਆਦਿ ਦੀ ਅਨੰਦ-ਮਈ ਬਿਵਸਥਾ ਦੀ ਹੀ ਮਿਲਦੀ ਹੈ। ਇਸੇ ਪ੍ਰਕਾਰ ਸ਼ਬਦ-ਸੁਰਤਿ-ਅਭਿਆਸੀ ਜਨ ਕਦਲੀ ਕਮਲ ਤੇ ਬਿਮਲ ਜਲ ਵਿਖੇ ਹੀ ਤ੍ਰਿਬੁਡ ਰਹਿ ਕੇ ਅਨੰਦਤ ਹੁੰਦੇ ਹਨ।"

**ਸਬਦ ਸੁਰਤਿ ਲਿਵ ਗੁਰਸਿਖ ਸੰਧਿ ਮਿਲੇ, ਪੰਚ ਪਰਪੰਚ ਮਿਟੇ ਪੰਚ ਪਰਧਾਨੇ ਹੈ ॥**
**ਭਾਗੇ ਭੈ ਭਰਮ ਭੇਦ, ਕਾਲ ਅਉ ਕਰਮ ਖੇਦ, ਲੋਗ ਬੇਦ ਉਲੰਘਿ ਉਦੋਤ ਗੁਰ ਗਿਆਨੇ ਹੈ ॥**
**ਮਾਇਆ ਅਉ ਬ੍ਰਹਮ ਸਮ ਦਸਮ ਦੁਆਰ ਪਾਰਿ, ਅਨਹਦ ਰੁਣਝੁਣ ਬਾਜਤ ਨੀਸਾਨੇ ਹੈ ॥**
**ਉਨਮਨ ਮਗਨ ਗਗਨ ਜਗਮਗ ਜੋਤਿ, ਨਿਝਰ ਅਪਾਰ ਧਾਰ ਪਰਮ ਨਿਧਾਨੇ ਹੈ ॥੨੯॥**

***ਪਦ ਅਰਥ :*** ਲਿਵ—ਸੁਰਤਿ-ਸਮਾਧੀ। ਸੰਧਿ—ਸੰਧੀ, ਮਿਲਾਪ। ਪੰਚ—ਕਾਮ ਕ੍ਰੋਧ ਲੋਭ ਮੋਹ ਅਹੰਕਾਰ। ਪਰਪੰਚ—ਛਲ, ਫ਼ਰੇਬ, ਅਡੰਬਰ। ਪੰਚ ਪਰਧਾਨੇ ਹੈ—ਪੰਜ ਦੈਵੀ ਗੁਣ (ਸਤ, ਸੰਤੋਖ, ਦਇਆ, ਧਰਮ, ਧੀਰਜ) ਮੁਖੀ ਹੋ ਜਾਂਦੇ ਹਨ। ਭੈ—ਡਰ। ਭਰਮ—ਭਟਕਣਾ। ਭੇਦ—ਆਪਣੇ ਪਰਾਏ ਤੇ ਉੱਚੇ ਨੀਵੇਂ ਦਾ ਭੇਦ-ਭਾਵ। ਕਾਲ ਅਉ ਕਰਮ ਖੇਦ—ਮੌਤ ਅਤੇ ਦੁਨੀਆਵੀ ਕਰਮਾਂ ਤੋਂ ਉਪਜਣ ਵਾਲੇ ਦੁਖ। ਲੋਗ ਬੇਦ—ਲੋਕ ਰੀਤੀ ਅਤੇ ਬੇਦ ਰੀਤੀ। ਉਲੰਘਿ—ਲੰਘ ਕੇ, ਟਪ ਕੇ, ਛਡ ਕੇ। ਉਦੋਤ—ਪਰਗਟ, ਪ੍ਰਕਾਸ਼। ਗੁਰ ਗਿਆਨੇ—ਗੁਰੂ ਦਾ ਦਿਤਾ ਉਪਦੇਸ਼, ਗੁਰ ਮੰਤਰ। ਸਮ—ਇਕ-ਸਮਾਨ। ਅਨਹਦ ਰੁਣਝੁਣ—ਇਕ-ਰਸ ਵਜਣ ਵਾਲੀ ਰੁਣਝੁਣੀ ਧੁਨੀ। ਬਾਜਤ ਨੀਸਾਨੇ ਹੈ—ਵਾਜੇ ਵਜਦੇ ਹਨ। ਉਨਮਨ—ਉੱਚੀ ਆਤਮਕ ਅਵਸਥਾ। ਮਗਨ—ਅਨੰਦਿਤ। ਗਗਨ—ਦਸਮ ਦੁਆਰ। ਨਿਝਰ—ਇਕ-ਰਸ। ਨਿਧਾਨੇ—ਸਥਿਤੀ, ਸਥਾਪਨ।

***ਅਰਥ :*** ਗੁਰੂ ਅਤੇ ਸਿਖ ਦੇ ਮਿਲਾਪ ਹੋਣ 'ਤੇ, ਗੁਰਸਿਖ ਦੀ ਸ਼ਬਦ ਸੁਰਤਿ ਵਿਚ ਸੁਰਤਿ ਲਗਣ ਨਾਲ ਪੰਜਾਂ ਕਾਮ ਕ੍ਰੋਧ ਆਦਿਕ ਵਿਕਾਰਾਂ ਦਾ ਛਲ ਮਿਟ ਜਾਂਦਾ ਹੈ ਅਤੇ ਸਤ ਸੰਤੋਖ ਆਦਿ ਪੰਜ ਦੈਵੀ ਗੁਣ ਪ੍ਰਧਾਨ ਹੋ ਜਾਂਦੇ ਹਨ।

ਡਰ, ਭਰਮ ਅਤੇ ਆਪਣੇ-ਪਰਾਏ ਤੇ ਊਚ-ਨੀਚ ਦੇ ਭੇਦ-ਭਾਵ ਮਿਟ ਜਾਂਦੇ ਹਨ। ਉਸ ਨੂੰ ਮੌਤ ਅਤੇ ਦੁਨੀਆਵੀ ਕਰਮਾਂ ਤੋਂ ਉਪਜਣ ਵਾਲੇ ਦੁਖ ਨਹੀਂ ਪੋਂਹਦੇ। ਲੋਕ-ਰੀਤੀ ਅਤੇ ਵੇਦ-ਰੀਤੀ ਨੂੰ ਛਡ ਕੇ ਉਸ ਦੇ ਅੰਦਰ ਗੁਰ-ਗਿਆਨ ਉਦੇ ਹੋ ਆਉਂਦਾ ਹੈ।

ਦਸਮ ਦੁਆਰੋਂ ਸੁਰਤਿ ਪਾਰ ਲੰਘ ਜਾਣ ਕਰਕੇ, ਉਸ ਲਈ ਮਾਇਆ ਅਤੇ ਬ੍ਰਹਮ ਇਕ-ਸਮਾਨ ਹੋ ਜਾਂਦੇ ਹਨ, ਉਹ ਇਸ ਦੁਨੀਆਵੀ ਸੰਸਾਰ ਦੇ ਹਰੇਕ ਜੀਵ ਤੇ ਵਸਤੂ ਵਿਚ ਪਾਰਬ੍ਰਹਮ ਵਾਹਿਗੁਰੂ ਦਾ ਹੀ ਪਸਾਰਾ ਵੇਖਦਾ ਹੈ। (ਇਸ ਅਲੌਕਿਕ ਰੰਗ ਰਸ-ਰਤੀ ਅਵਸਥਾ ਵਿਚ ਉਸ ਦੇ) ਅੰਤਰ-ਆਤਮੇ ਅਨਹਦ-ਸ਼ਬਦ-ਝੁਣਕਾਰੀ ਵਾਜੇ ਇਕ-ਰਸ ਵਜਦੇ ਹਨ।

ਉੱਚੀ ਆਤਮਕ ਅਵਸਥਾ ਵਿਚ ਅਨੰਦ ਝੂੰਦਦਾ ਹੈ ਅਤੇ ਉਸ ਦੇ ਦਸਮ ਦੁਆਰ ਵਿਚ ਵਾਹਿਗੁਰੂ ਦੀ ਜੋਤੀ ਜਗਮਗਾ ਉਠਦੀ ਹੈ, ਜਿਥੇ ਕਿ ਨਾਮ-ਅੰਮ੍ਰਿਤ ਦੀ ਇਕ-ਰਸ ਅਪਾਰ ਧਾਰਾ ਦੀ ਸਥਿਤੀ ਹੋ ਆਉਂਦੀ ਹੈ।੨੯।

**ਗ੍ਰਿਹ ਮਹਿ ਗ੍ਰਿਹਸਤੀ ਹੁਇ ਪਾਇਓ ਨ ਸਹਜ ਘਰ, ਬਨ ਬਨਵਾਸ ਨ ਉਦਾਸ ਫਲ ਪਾਇਓ ਹੈ ॥**
**ਪੜ੍ਹਿ ਪੜ੍ਹਿ ਪੰਡਿਤ ਨ ਅਕਥ ਕਥਾ ਬਿਚਾਰੀ, ਸਿਧਾਸਨ ਕੈ ਨ ਨਿਜ ਆਸਨ ਦ੍ਰਿੜਾਇਓ ਹੈ ॥**
**ਜੋਗ ਧਿਆਨੁ ਧਾਰਨ ਕੈ ਨਾਥਨ ਨ ਦੇਖੇ ਨਾਥ, ਜਗਿ ਭੋਗ ਪੂਜਾ ਕੈ ਨ ਅਗਹੁ ਗਹਾਇਓ ਹੈ ॥**
**ਦੇਵੀ ਦੇਵ ਸੇਵ ਕੈ ਨ ਅਹੰਮੇਵ ਟੇਵ ਟਾਰੀ, ਅਲਖ ਅਭੇਵ ਗੁਰਦੇਵ ਸਮਝਾਇਓ ਹੈ ॥੩੦॥**

***ਪਦ ਅਰਥ :*** ਗ੍ਰਿਹ ਮਹਿ—ਗ੍ਰਿਹਸਤ ਵਿਚ। ਘਰ—ਟਿਕਾਣਾ, ਸਥਾਨ, ਅਵਸਥਾ। ਬਨ ਬਨਵਾਸ—ਜੰਗਲਾਂ ਦਾ ਵਾਸ। ਉਦਾਸ ਫਲ—ਉਦਾਸੀ ਹੋਇਆਂ ਉਦਾਸ ਦਾ ਫਲ, ਪ੍ਰਭੂ ਗਿਆਨ ਪ੍ਰਾਪਤੀ ਦਾ ਫਲ। ਅਕਥ ਕਥਾ ਬਿਚਾਰੀ—ਨਾ ਕਥੇ ਜਾ ਸਕਣ ਵਾਲੇ ਵਾਹਿਗੁਰੂ ਦੀ ਕਥਾ ਦਾ ਵਿਚਾਰਵਾਨ। ਸਿਧਾਸਨ ਕੈ—ਸਿੱਧਾਂ ਦੇ ਆਸਣ ਕੀਤਿਆਂ। ਨਿਜ ਆਸਨ—ਨਿਜ ਸਰੂਪ ਦਾ ਟਿਕਾਣਾ, ਵਾਹਿਗੁਰੂ ਦੇ ਸਰੂਪ ਵਿਚ ਵਾਸਾ। ਨਾਥਨ—ਯੋਗੀਆਂ ਦੇ ਪ੍ਰਧਾਨ ਨੌਂ ਨਾਥ। ਨਾਥ—ਵਾਹਿਗੁਰੂ। ਜਗਿ—ਜਗਯ, ਯੱਗ। ਅਗਹੁ—ਨਾ ਪਕੜਿਆ ਜਾਣ ਵਾਲਾ ਵਾਹਿਗੁਰੂ। ਗਹਾਇਓ ਹੈ—ਪਾਇਆ ਹੈ। ਅਹੰਮੇਵ ਟੇਵ—ਅਹੰਕਾਰ ਵਾਲੀ ਸੁਰਤੀ। ਟਾਰੀ—ਟਲਦੀ, ਦੂਰ ਹੁੰਦੀ। ਅਲਖ—ਨਾ ਜਾਣਿਆ ਜਾ ਸਕਣ ਵਾਲਾ ਜਾਂ ਦਿੱਸਣ ਤੋਂ ਪਰੇ, ਅਪਹੁੰਚ ਵਾਹਿਗੁਰੂ। ਅਭੇਵ—ਭੇਤ ਤੋਂ ਪਰੇ ਵਾਹਿਗੁਰੂ।

***ਅਰਥ :*** (ਗੁਰਮਤਿ, ਗੁਰੂ-ਉਪਦੇਸ਼ ਪ੍ਰਾਪਤ ਕੀਤੇ ਬਿਨਾਂ ਕੋਈ ਆਪਣੇ ਜਤਨ ਨਾਲ) ਗ੍ਰਿਹਸਤ ਵਿਚ ਗ੍ਰਿਹਸਤੀ ਹੋ ਕੇ ਪ੍ਰਭੂ-ਮਿਲਾਪ ਵਾਲੀ ਸਹਜ-ਸੁਖ-ਅਵਸਥਾ ਨਹੀਂ ਪਾ ਸਕਦਾ ਅਤੇ ਨਾ ਹੀ ਜੰਗਲ ਦਾ ਵਾਸੀ ਹੋ ਕੇ, ਘਰ ਬਾਰ ਛਡਣ ਦਾ ਫਲ (ਪ੍ਰਭੂ-ਗਿਆਨ) ਪ੍ਰਾਪਤ ਹੋ ਸਕਦਾ ਹੈ।

ਵਿਦਵਾਨ ਪੰਡਿਤ ਹੋਇਆਂ (ਵੇਦ-ਸ਼ਾਸਤ੍ਰ ਆਦਿ ਧਰਮ-ਗ੍ਰੰਥ) ਪੜ੍ਹ ਪੜ੍ਹ ਕੇ, ਕੋਈ ਵਾਹਿਗੁਰੂ ਦੀ ਅਕੱਥ ਕਥਾ ਦਾ ਵਿਚਾਰਵਾਨ ਨਹੀਂ ਹੋ ਸਕਦਾ ਅਤੇ ਨਾ ਹੀ ਸਿੱਧਾਂ ਦੇ ਆਸਣ ਲਾਇਆਂ ਚਿਤ-ਬ੍ਰਿਤੀ ਵਾਹਿਗੁਰੂ ਦੇ ਸਰੂਪ ਵਿਚ ਦ੍ਰਿੜ੍ਹ ਹੋ ਸਕਦੀ ਹੈ।

ਜੋਗੀਆਂ ਦੇ ਮੁਖੀ ਨੌਂ ਨਾਥ ਵੀ ਜੋਗ ਦਾ ਧਿਆਨ ਧਾਰਨ ਕਰ ਕੇ ਪ੍ਰਭੂ-ਨਾਥ ਨੂੰ ਨਾ ਵੇਖ ਸਕੇ। ਉਹ ਦੁਰਲਭ ਵਾਹਿਗੁਰੂ ਯੱਗ ਭੋਗ ਪੂਜਾ ਆਦਿ ਕੀਤਿਆਂ ਵੀ ਨਹੀਂ ਪਾਇਆ ਜਾ ਸਕਦਾ।

ਦੇਵੀ ਦੇਵਤਿਆਂ ਦੀ ਸੇਵਾ ਕੀਤਿਆਂ ਵੀ ਅਹੰਕਾਰ ਵਾਲੀ ਸੁਰਤੀ ਦੂਰ ਨਹੀਂ ਹੋ ਸਕਦੀ, (ਭਾਵ, ਪ੍ਰਭੂ-ਪ੍ਰਾਪਤੀ ਦੀ ਥਾਂ ਆਨ-ਦੇਵ-ਸੇਵਾ ਨਾਲ ਅਹੰਕਾਰ ਹੀ ਵਿਹਾਜਣਾ ਹੈ)। ਉਹ ਅਪਹੁੰਚ ਤੇ ਅਭੇਵ ਵਾਹਿਗੁਰੂ ਕੇਵਲ ਸਤਿਗੁਰੂ (ਦੇ ਬਖ਼ਸ਼ੇ ਗਿਆਨ) ਦੁਆਰਾ ਹੀ ਜਾਣਿਆ ਜਾ ਸਕਦਾ ਹੈ।੩੦।

**ਤ੍ਰਿਗੁਨ ਅਤੀਤ ਚਤੁਰਥ ਗੁਨ ਗੰਮਿਤਾ ਕੈ, ਪੰਚ ਤਤ ਉਲੰਘਿ ਪਰਮ ਤਤ ਵਾਸੀ ਹੈ॥**
**ਖਟ ਰਸ ਤਿਆਗਿ ਪ੍ਰੇਮ ਰਸ ਕਉ ਪ੍ਰਾਪਤਿ ਭਏ, ਪੂਰਿ ਸਰ-ਸਪਤ ਅਨਹਦ ਅਭਿਆਸੀ ਹੈ॥**
**ਅਸਟ ਸਿਧਾਂਤ ਭੇਦਿ ਨਾਥਨ ਕੈ ਨਾਥ ਭਏ, ਦਸਮ ਸਥਲ ਸੁਖ-ਸਾਗਰ ਬਿਲਾਸੀ ਹੈ॥**
**ਉਨਮਨ ਮਗਨ ਗਗਨ ਹੁਇ ਨਿਝਰ ਝਰੈ, ਸਹਜ ਸਮਾਧਿ ਗੁਰ ਪਰਚੈ ਉਦਾਸੀ ਹੈ॥੩੧॥**

***ਪਦ ਅਰਥ :*** ਤ੍ਰਿਗੁਨ—ਤਿੰਨਾਂ ਗੁਣਾਂ (ਰਜ, ਤਮ, ਸਤ) ਵਾਲੀ ਮਾਇਆ। ਅਤੀਤ—ਉਪਰਾਮ, ਉਦਾਸ, ਨਿਰਲੇਪ। ਚਤੁਰਥ ਗੁਨ—ਚੌਥੀ ਗਿਆਨ ਅਵਸਥਾ। ਗੰਮਿਤਾ ਕੈ—ਪਹੁੰਚ ਕੇ, ਪ੍ਰਾਪਤ ਕਰ ਕੇ। ਪੰਚ ਤਤ ਉਲੰਘਿ—ਪੰਜਾਂ ਤਤਾਂ ਵਾਲੀ ਦੇਹੀ ਦਾ ਖ਼ਿਆਲ ਛਡ ਕੇ, ਦੇਹ-ਅਧਿਆਸ ਤਿਆਗ ਕੇ। ਖਟ ਰਸ—ਜੀਭ ਦੇ ਛੇ ਤਰ੍ਹਾਂ ਦੇ ਸਵਾਦ—ਮਿੱਠਾ, ਸਲੂਣਾ, ਚਰਪਰਾ (ਤਿਖਾ), ਕਸੈਲਾ, ਖੱਟਾ ਤੇ ਕੌੜਾ। ਪੂਰਿ—ਪੂਰ ਕੇ, ਛਡ ਕੇ। ਸੁਰ ਸਪਤ—ਸਤਾਂ ਸੁਰਾਂ ਵਾਲਾ ਸੰਗੀਤ, ਰਾਗ ਨਾਦ। ਅਨਹਦ—ਇਕ-ਰਸ ਵਜਣ ਵਾਲੀ ਸ਼ਬਦ-ਧੁਨੀ। ਅਸਟ ਸਿਧਾਂਤ—ਯੋਗ ਦੇ ਅਠ ਅੰਗ। ਭੇਦਿ—ਵਿੰਨ੍ਹ ਕੇ, ਤਿਆਗ ਕੇ। ਨਾਥਨ—ਜੋਗੀਆਂ ਦੇ ਮੁਖੀ ਨੌਂ ਨਾਥ। ਦਸਮ ਸਥਲ—ਦਸਮ ਦੁਆਰ। ਬਿਲਾਸੀ—ਅਨੰਦ ਮਾਣਨ ਵਾਲਾ। ਉਨਮਨ—ਉਨਮਨੀ, ਉੱਚੀ ਆਤਮਕ ਅਵਸਥਾ। ਮਗਨ—ਲੀਨ, ਅਨੰਦਿਤ। ਗਗਨ—ਦਸਮ ਦੁਆਰ। ਨਿਝਰ ਝਰੈ—(ਨਾਮ-ਅੰਮ੍ਰਿਤ-ਧਾਰਾ) ਇਕ-ਰਸ ਝਰਦੀ ਹੈ। ਗੁਰ ਪਰਚੈ—ਗੁਰ ਸ਼ਬਦ ਵਿਚ ਪਰਚਦਾ ਹੈ। ਉਦਾਸੀ—ਉਪਰਾਮ, ਅਟੰਕ, ਅਲੇਖ।

***ਅਰਥ :*** (ਨਾਮ-ਅਭਿਆਸੀ.ਗੁਰਮੁਖਿ) ਮਾਇਆਵੀ ਤਿੰਨਾਂ ਗੁਣਾਂ ਤੋਂ ਅਟੰਕ ਹੋ ਕੇ, ਚੌਥੀ ਗਿਆਨ-ਅਵਸਥਾ ਨੂੰ ਪ੍ਰਾਪਤ ਕਰ ਕੇ, (ਪੰਜ ਤੱਤੀ ਸਰੀਰ ਨੂੰ ਸ਼ਿੰਗਾਰਨਾ ਸਵਾਰਨਾ ਛਡ) ਪਰਮ-ਤਤ ਵਾਹਿਗੁਰੂ ਦਾ ਧਿਆਨ-ਧਾਰੀ ਹੋ ਜਾਂਦਾ ਹੈ।

ਉਹ ਜੀਭ ਦੇ ਛੇ ਰਸਾਂ ਨੂੰ ਛਡ ਕੇ ਪ੍ਰੇਮ-ਰਸ ਨੂੰ ਮਾਣਦਾ ਹੈ ਅਤੇ ਸਤ ਸੁਰਾਂ ਵਾਲੇ ਰਾਗ-ਨਾਦ-ਸੰਗੀਤ ਨੂੰ ਛਡ, ਅਨਹਦ ਸ਼ਬਦ ਦਾ ਅਭਿਆਸੀ ਹੁੰਦਾ ਹੈ, (ਅਟੁਟ ਨਾਮ-ਅਭਿਆਸ ਕਮਾਈ ਸਦਕਾ ਇਕ-ਰਸ ਵਜਣ ਵਾਲੀ ਸ਼ਬਦ-ਧੁਨੀ ਦਾ ਅਨੰਦ ਮਾਣਦਾ ਹੈ)।

ਉਹ ਯੋਗ ਦੇ ਅੱਠਾਂ ਸਿਧਾਂਤਾਂ ਨੂੰ ਤਿਆਗ, ਵਡੇ ਵਡੇ ਸਿੱਧਾਂ, ਜੋਗੀਆਂ, ਨਾਥਾਂ ਦਾ ਵੀ ਨਾਥ ਹੋ ਜਾਂਦਾ ਹੈ, ਭਾਵ, ਉਹ ਸਭ ਤੋਂ ਸ੍ਰੇਸ਼ਟ ਜੋਗੀ ਬਣ ਜਾਂਦਾ ਹੈ, ਅਤੇ ਦਸਮ ਦੁਆਰ ਵਿਚ ਟਿਕ ਕੇ ਅਲੌਕਿਕ ਸੁਖ ਦਾ ਅਨੰਦ ਮਾਣਦਾ ਹੈ।

ਉਨਮਨੀ, ਉੱਚੀ ਆਤਮਕ ਅਵਸਥਾ ਦੇ ਤੁਫ਼ੈਲ, ਉਹ ਦਸਮ ਦੁਆਰ ਵਿਚ ਅਪੜ, ਅਨੰਦਿਤ ਹੋ ਜਾਂਦਾ ਹੈ, ਜਿਥੋਂ

ਇਕ-ਰਸ ਨਾਮ-ਅੰਮ੍ਰਿਤ-ਧਾਰਾ ਝਰਦੀ ਹੈ, (ਉਹ ਉਸ ਅੰਮ੍ਰਿਤ-ਧਾਰਾ ਨੂੰ ਭੁੰਚਦਾ) ਸਹਜ-ਸਮਾਧੀ ਵਿਚ ਜੁੜ ਕੇ, ਗੁਰੂ ਦੇ ਸ਼ਬਦ ਵਿਚ ਪਰਚਦਾ ਹੈ ਅਤੇ (ਮਾਇਕ ਸੰਸਾਰ ਤੋਂ) ਅਟੰਕ ਹੋ ਜਾਂਦਾ ਹੈ।੩੧।

**ਦੁਬਿਧਾ ਨਿਵਾਰਿ ਅਬਰਨ ਹੁਇ ਬਰਨ ਬਿਖੈ, ਪਾਂਚ ਪਰਪੰਚ ਨ ਦਰਸ ਅਦਰਸ ਹੈ ॥**
**ਪਰਮ ਪਾਰਸ ਗੁਰ ਪਰਸਿ ਪਾਰਸ ਭਏ, ਕਨਿਕ ਅਨਿਕ ਧਾਤ ਆਪਾ ਅਪਰਸ ਹੈ ॥**
**ਨਵ ਦੁਆਰ ਪਾਰਿ ਬ੍ਰਹਮਾਸਨ ਸਿੰਘਾਸਨ ਮੈ, ਨਿਝਰ ਝਰਨਿ ਰੁਚਤ ਨ ਅਨ ਰਸ ਹੈ ॥**
**ਗੁਰ ਸਿਖ ਸੰਧਿ ਮਿਲੇ ਬੀਸ ਇਕ-ਈਸ ਈਸ, ਅਨਹਦ ਗਦ ਗਦ ਅਭਰ ਭਰਸ ਹੈ ॥੩੨॥**

***ਪਦ ਅਰਥ :*** ਦੁਬਿਧਾ—ਦਵੈਤ, ਦੂਜੈਗੀ। ਨਿਵਾਰਿ—ਦੂਰ ਕਰ ਕੇ। ਅਬਰਨ ਹੁਇ ਬਰਨ ਬਿਖੈ—ਚਹੁੰ ਵਰਨ-ਜਾਤੀਆਂ ਦੇ ਭੇਦ-ਭਾਵ ਤੋਂ ਰਹਿਤ ਹੋ ਕੇ। ਪਾਂਚ—ਕਾਮ ਕ੍ਰੋਧ ਲੋਭ ਮੋਹ ਅਹੰਕਾਰ, ਪੰਜੇ ਵਿਕਾਰ। ਪਰਪੰਚ—ਛਲ, ਧੋਖਾ, ਅਡੰਬਰ। ਦਰਸ ਅਦਰਸ—ਦਰਸ਼ਨ-ਸ਼ਾਸਤ੍ਰਾਂ ਦੇ ਤਰਕ-ਜਾਲ ਤੋਂ ਮੁਕਤ। ਪਰਸਿ—ਛੁਹ ਕੇ। ਕਨਿਕ—ਸੋਨਾ। ਅਪਰਸ—ਨਿਰਲੇਪ। ਨਵ ਦੁਆਰ—ਸਰੀਰ ਦੇ ਨੌਂ ਦੁਆਰੇ—ਦੋ ਕੰਨ, ਦੋ ਅੱਖਾਂ, ਦੋ ਨਾਸਾਂ, ਮੁਖ, ਗੁਦਾ ਅਤੇ ਮੂਤ-ਦੁਆਰ। ਬ੍ਰਹਮਾਸਨ—ਬ੍ਰਹਮ ਦਾ ਨਿਵਾਸ ਅਸਥਾਨ, ਦਸਮ ਦੁਆਰ। ਸਿੰਘਾਸਨ—ਟਿਕਾਣਾ। ਨਿਝਰ—ਇਕ-ਰਸ ਝਰਦਾ ਅੰਮ੍ਰਿਤ-ਰਸ। ਝਰਨਿ—ਝਰਦਾ ਹੈ। ਰੁਚਤ—ਰੁਚਦਾ, ਚੰਗਾ ਲਗਦਾ। ਸੰਧਿ—ਮਿਲਾਪ। ਬੀਸ—ਵੀਹ ਵਿਸਵੇ, ਨਿਸਚੇ ਕਰ ਕੇ। ਇਕ-ਈਸ—ਇਕ ਵਾਹਿਗੁਰੂ। ਅਨਹਦ—ਇਕ-ਰਸ ਗੂੰਜਣ ਵਾਲੀ ਧੁਨੀ। ਗਦ ਗਦ—ਅਨੰਦਿਤਾ। ਅਭਰ—ਨਾ ਰਜਣ ਵਾਲਾ।

***ਅਰਥ :*** (ਗੁਰਸਿਖ ਗੁਰ-ਸ਼ਬਦ ਦੀ ਅਤੁਟ ਕਮਾਈ ਦੇ ਤੁਫ਼ੈਲ) ਦਵੈਤ ਭਾਵ ਨੂੰ ਦੂਰ ਕਰ ਕੇ, ਚਹੁੰ-ਵਰਨ ਜਾਤੀਆਂ ਦੇ ਭੇਦ-ਭਾਵ ਤੋਂ ਮੁਕਤ ਹੋ ਜਾਂਦਾ ਹੈ, ਪੰਜਾਂ ਕਾਮ ਕ੍ਰੋਧ ਆਦਿਕ ਵਿਕਾਰਾਂ ਦੇ ਛਲ ਵਿਚ ਨਹੀਂ ਆਉਂਦਾ ਅਤੇ ਨਾ ਹੀ ਦਰਸ਼ਨ-ਸ਼ਾਸਤ੍ਰਾਂ ਦੇ ਤਰਕ-ਜਾਲ ਵਿਚ ਫਸਦਾ ਹੈ।

ਉਹ ਸਤਿਗੁਰੂ ਪਰਮ-ਪਾਰਸ ਨੂੰ ਛੁਹ ਕੇ ਪਾਰਸ ਹੋ ਜਾਂਦਾ ਹੈ। ਜਿਵੇਂ ਲੋਹਾ ਆਦਿ ਅਨੇਕ ਧਾਤਾਂ ਪਾਰਸ ਨਾਲ ਛੁਹ ਕੇ ਸੋਨਾ ਬਣ ਜਾਂਦੀਆਂ ਹਨ ਤਿਵੇਂ ਉਸ ਗੁਰਮੁਖਿ ਦਾ ਆਪਾ ਭੀ ਨਿਰਲੇਪ, ਨਿਰਮਲ ਹੋ ਜਾਂਦਾ ਹੈ।

ਸਰੀਰ ਦੇ ਨੌਂ ਦੁਆਰਿਆਂ ਨੂੰ ਟਪ ਕੇ, (ਭਾਵ, ਸੁਰਤੀ ਨੂੰ ਬਾਹਰਲੇ ਵਿਸ਼ੇ-ਵਿਕਾਰਾਂ ਵਲੋਂ ਹਟਾ ਕੇ) ਉਹ ਦਸਮ ਦੁਆਰ ਵਿਚ ਜਾ ਟਿਕਦਾ ਹੈ। ਉਥੇ ਇਕ-ਰਸ ਨਾਮ-ਅੰਮ੍ਰਿਤ-ਰਸ ਝਰਦਾ ਹੈ, (ਜਿਸ ਦਾ ਉਹ ਅਨੰਦ ਮਾਣਦਾ ਹੈ) ਅਤੇ ਹੋਰ ਕੋਈ ਰਸ ਕਸ ਉਸ ਨੂੰ ਨਹੀਂ ਰੁਚਦਾ (ਨਹੀਂ ਚੰਗਾ ਲਗਦਾ)।

ਗੁਰੂ ਅਤੇ ਸਿਖ ਦੇ ਮਿਲਾਪ 'ਤੇ ਨਿਸਚੇ ਜਾਣੋ ਕਿ ਉਹ ਗੁਰਸਿਖ ਇਕ-ਈਸ਼ਵਰ ਵਿਚ ਮਿਲ ਕੇ ਈਸ਼ਵਰ ਰੂਪ ਹੀ ਹੋ ਜਾਂਦਾ ਹੈ। (ਨਾਮ-ਅਭਿਆਸ ਦੀ ਅਤੁਟ ਕਮਾਈ ਦੇ ਤੁਫ਼ੈਲ) ਫਿਰ ਉਹ ਇਕ-ਰਸ ਵਜਣ ਵਾਲੀ ਨਾਮ-ਧੁਨੀ ਵਿਚ ਗਦ ਗਦ ਹੋਇਆ ਰਹਿੰਦਾ ਹੈ ਅਤੇ ਉਸ ਦਾ ਅਤ੍ਰਿਪਤ ਹਿਰਦਾ ਰਸ-ਲੀਨ ਹੋ ਕੇ ਤ੍ਰਿਪਤਾਸਿਆ ਜਾਂਦਾ ਹੈ।੩੨।

**ਚਰਨ ਕਮਲ ਭਜਿ ਕਮਲ ਪ੍ਰਗਾਸ ਭਏ, ਦਰਸ ਦਰਸਿ ਸਮ-ਦਰਸ ਦਿਖਾਏ ਹੈ ॥**
**ਸਬਦ ਸੁਰਤਿ ਅਨਹਦ ਲਿਵ-ਲੀਨ ਭਏ, ਉਨਮਨ ਮਗਨ ਗਗਨ ਪੁਰ ਛਾਏ ਹੈ ॥**
**ਪ੍ਰੇਮ ਰਸ ਬਸਿ ਹੋਇ ਬਿਸਮ ਬਿਦੇਹ ਭਏ, ਅਤਿ ਅਸਚਰਜ-ਮੈ ਹੇਰਤ ਹਿਰਾਏ ਹੈ ॥**
**ਗੁਰਮੁਖਿ ਸੁਖ ਫਲ ਮਹਿਮਾ ਅਗਾਧਿ ਬੋਧਿ, ਅਕਥ ਕਥਾ ਬਿਨੋਦ, ਕਹਤ ਨ ਆਏ ਹੈ ॥੩੩॥**

***ਪਦ ਅਰਥ :*** ਭਜਿ—ਸ਼ਰਨ ਲੈਣ ਨਾਲ। ਕਮਲ—ਹਿਰਦੇ ਦਾ ਕਮਲ। ਪ੍ਰਗਾਸ ਭਏ—ਖਿੜਦਾ ਹੈ। ਦਰਸ—ਸਤਿਗੁਰੂ ਦਾ ਦਰਸ਼ਨ। ਦਰਸਿ—ਦੇਖ ਕੇ। ਸਮ-ਦਰਸ—ਸਮ ਦ੍ਰਿਸ਼ਟੀ। ਲਿਵ-ਲੀਨ ਭਏ—(ਸੁਰਤਿ) ਜੁੜ ਜਾਂਦੀ ਹੈ। ਸਬਦ ਅਨਹਦ—ਇਕ-ਟੱਕ ਗੁਰ-ਸ਼ਬਦ ਦੀ ਧੁਨੀ। ਉਨਮਨ—ਉੱਚੀ ਆਤਮਕ ਬਿਵਸਥਾ। ਮਗਨ—ਅਨੰਦ ਮਾਣਨਾ। ਗਗਨ ਪੁਰ—ਦਸਮ ਦੁਆਰ। ਬਸਿ—ਅਧੀਨ ਹੋ ਕੇ। ਬਿਸਮ—ਅਸਚਰਜ। ਬਿਦੇਹ—ਸਰੀਰ ਦੀ ਸੁਧ ਬੁਧ ਨਾ ਰਹਿਣੀ, ਆਪਾ ਭੁਲ ਜਾਣਾ। ਅਸਚਰਜ ਮੈ—ਅਸਚਰਜ ਰੂਪ। ਹੇਰਤ—ਵੇਖ ਕੇ। ਹਿਰਾਏ—ਹੈਰਾਨ। ਸੁਖ ਫਲ—ਆਤਮ-ਅਨੰਦ ਅਵਸਥਾ ਦਾ ਸੁਆਦ। ਅਗਾਧਿ—ਜਿਸ ਦੀ ਥਾਹ ਨਾ ਪਾਈ ਜਾ ਸਕੀ। ਬੋਧਿ—ਗਿਆਨ, ਸਮਝ। ਅਕਥ—ਨਾ ਦੱਸੀ ਜਾ ਸਕਣ ਵਾਲੀ। ਬਿਨੋਦ—ਕੌਤਕ, ਅਨੰਦ।

(***ਨੋਟ :*** ਸਤਿਗੁਰੂ ਦੇ ਸਨਮੁਖ ਰਹਿਣ ਵਾਲੇ ਗੁਰਸਿਖ ਦੀ ਅਨੰਦ-ਅਵਸਥਾ ਦਾ ਬਿਆਨ ਹੈ)।

***ਅਰਥ :*** ਸਤਿਗੁਰੂ ਦੇ ਕਮਲ ਵਰਗੇ ਚਰਨਾਂ ਦੀ ਸ਼ਰਨ ਪੈਣ ਨਾਲ ਗੁਰਮੁਖਿ ਦਾ ਹਿਰਦਾ-ਕਮਲ, ਕੌਲ-ਫੁੱਲ ਵਾਂਗ

ਖਿੜ ਜਾਂਦਾ ਹੈ ਅਤੇ ਸਤਿਗੁਰੂ ਦਾ ਦਰਸ਼ਨ ਦੇਖ ਕੇ ਸਮ-ਦ੍ਰਿਸ਼ਟੀ ਦਿੱਸ ਆਉਂਦੀ ਹੈ, (ਭਾਵ, ਉਹ ਸਭ ਨੂੰ ਇਕ-ਸਮਾਨ ਦ੍ਰਿਸ਼ਟੀ ਨਾਲ ਵੇਖਦਾ ਹੈ, ਉਸ ਦੇ ਅੰਦਰ ਕਿਸੇ ਲਈ ਵੈਰ-ਭਾਵਨਾ ਨਹੀਂ ਰਹਿੰਦੀ)।

(ਗੁਰਮੁਖਿ ਦੀ) ਅਨਹਦ ਸ਼ਬਦ ਵਿਚ ਸੁਰਤਿ ਜੁੜ ਜਾਂਦੀ ਹੈ ਅਤੇ ਇਸ ਉੱਚੀ ਆਤਮ-ਅਵਸਥਾ ਦਾ ਅਨੰਦ ਮਾਣਦਿਆਂ ਉਹ ਦਸਮ ਦੁਆਰ ਵਿਚ ਜਾ ਟਿਕਦਾ ਹੈ।

(ਨਾਮ-ਅਭਿਆਸ ਦੇ ਤੁਫ਼ੈਲ) ਉਹ ਪ੍ਰੇਮ-ਰਸ ਦੇ ਵਸ ਹੋ ਕੇ, (ਭਾਵ, ਉਸ ਦੇ ਅੰਦਰ ਪ੍ਰੇਮ-ਰਸ ਦਾ ਨਿਵਾਸ ਹੋ ਜਾਣ ਕਰਕੇ) ਬਿਸਮਾਦ ਰੰਗਾਂ ਵਿਚ ਦੇਹੋਂ ਬਿਦੇਹ ਹੋ ਜਾਂਦਾ ਹੈ, (ਭਾਵ, ਸਰੀਰ ਦੀ ਸੁਧ ਬੁਧ ਭੁਲ ਜਾਂਦਾ ਹੈ)। ਇਹ ਅਵਸਥਾ ਬਹੁਤ ਹੀ ਅਸਚਰਜਤਾ ਭਰੀ ਹੈ, ਜਿਸ ਨੂੰ ਵੇਖ ਕੇ (ਹਰ ਕੋਈ) ਹੈਰਾਨ ਹੁੰਦਾ ਹੈ।

ਗੁਰੂ ਦੇ ਸਨਮੁਖ ਗੁਰਸਿਖ ਦੀ ਆਤਮ-ਅਨੰਦ-ਅਵਸਥਾ ਦੇ ਸੁਆਦ ਦੀ ਮਹਿਮਾ ਦਾ ਕੋਈ ਥਾਹ ਨਹੀਂ, ਸਮਝ-ਸੋਝੀ ਤੋਂ ਪਰੇ ਹੈ। ਬਸ, ਉਸ ਦੇ ਇਸ ਅਨੰਦ (ਕੌਤਕ) ਦੀ ਕਥਾ ਕਥਨ ਤੋਂ ਬਾਹਰੀ ਹੈ, ਉਹ ਕਹਿਣ ਵਿਚ ਨਹੀਂ ਆ ਸਕਦੀ।੩੩।

**ਦੁਰਮਤਿ ਮੇਟਿ ਗੁਰਮਤਿ ਹਿਰਦੈ ਪ੍ਰਗਾਸੀ, ਖੋਇ ਕੈ ਅਗਿਆਨ ਜਾਨੇ ਬ੍ਰਹਮਗਿਆਨੇ ਹੈ ॥**
**ਦਰਸ ਧਿਆਨ ਆਨ ਧਿਆਨ ਬਿਸਿਮਰਨ ਕੈ, ਸਬਦ ਸੁਰਤਿ ਮੋਨਿ ਬ੍ਰਤ ਪਰਵਾਨੇ ਹੈ ॥**
**ਪ੍ਰੇਮ ਰਸ ਰਸਿਕ ਹੁਇ ਅਨ ਰਸ ਰਹਤ ਹੁਇ, ਜੋਤੀ ਮਹਿ ਜੋਤਿ ਸਰੂਪ, ਸੋਹੰ ਸੁਰ ਤਾਨੇ ਹੈ ॥**
**ਗੁਰ ਸਿਖ ਸੰਧਿ ਮਿਲੇ ਬੀਸ ਇਕ-ਈਸ ਈਸ, ਪੂਰਨ ਬਿਬੇਕ ਟੇਕ ਏਕ ਹੀਯੇ ਆਨੇ ਹੈ ॥੩੪॥**

***ਪਦ ਅਰਥ :*** ਦੁਰਮਤਿ—ਖੋਟੀ ਮਤਿ। ਪ੍ਰਗਾਸੀ—ਪ੍ਰਗਟ ਹੋਈ। ਬ੍ਰਹਮ ਗਿਆਨੇ—ਪ੍ਰਭੂ-ਮਿਲਾਪ ਦੀ ਸੋਝੀ। ਆਨ ਧਿਆਨ—ਹੋਰ ਦੁਨੀਆਵੀ ਧਿਆਨ। ਬਿਸਿਮਰਨ ਕੈ—ਭੁਲਾ ਕੇ। ਮੋਨ ਬ੍ਰਤ—ਚੁਪ ਧਾਰਨ ਕਰਨਾ। ਹੁਇ—ਹੋ ਕੇ, ਹੋਇਆਂ। ਅਨ ਰਸ—ਹੋਰ ਰਸ। ਜੋਤੀ ਮਹਿ—ਜੋਤੀ ਸਰੂਪ ਵਾਹਿਗੁਰੂ ਵਿਚ। ਸੋਹੰ—ਮੈਂ ਉਹ ਹਾਂ, ਮੈਂ ਤੇ ਉਹ ਇਕ ਹਾਂ, ਪ੍ਰਭੂ ਨਾਲ ਇਕ-ਮਿਕ ਹੋਣਾ। ਸੁਰ ਤਾਨੇ ਹੈ—ਅਲਾਪ ਅਲਾਪਦਾ ਹੈ, ਜਾਪ ਜਪਦਾ ਹੈ। ਸੰਧਿ—ਸੰਧੀ, ਮਿਲਾਪ। ਬੀਸ—ਵੀਹ ਵਿਸਵੇ, ਨਿਸਚੇ ਕਰ ਕੇ। ਇਕ-ਈਸ—ਇਕ ਈਸ਼ਵਰ। ਬਿਬੇਕ—ਗਿਆਨ। ਹੀਯੇ—ਹਿਰਦੇ ਵਿਚ।

(*ਨੋਟ :* ਗੁਰਸਿਖ ਜਦੋਂ ਗੁਰੂ ਨੂੰ ਮਿਲ ਕੇ, ਗੁਰ-ਉਪਦੇਸ਼ ਦੀ ਅਟੁਟ ਕਮਾਈ ਕਰਦਾ ਹੈ)।

***ਅਰਥ :*** ਉਸ ਦੇ ਅੰਦਰੋਂ ਖੋਟੀ ਮਤਿ ਦੂਰ ਹੋ ਕੇ ਗੁਰੂ ਦੀ ਮਤਿ ਪ੍ਰਗਟ ਹੋ ਜਾਂਦੀ ਹੈ ਅਤੇ ਉਹ ਅਗਿਆਨ ਵਾਲੀ ਮਤਿ ਤਿਆਗ ਕੇ ਪ੍ਰਭੂ-ਗਿਆਨ ਨੂੰ ਜਾਣ ਲੈਂਦਾ ਹੈ। (ਭਾਵ, ਪਹਿਲਾਂ ਅਗਿਆਨਤਾ ਕਾਰਨ ਉਹ ਪ੍ਰਭੂ ਨੂੰ ਭੁਲਿਆ ਹੋਇਆ ਸੀ, ਹੁਣ ਪ੍ਰਭੂ ਨਾਲ ਇਕ-ਮਿਕ ਹੋਣ ਦੀ ਸੋਝੀ ਹੋ ਆਉਂਦੀ ਹੈ)।

ਸਤਿਗੁਰੂ ਦੇ ਦਰਸ਼ਨ ਦੇ ਧਿਆਨ ਕਾਰਨ ਹੋਰ ਸਭ ਦੁਨੀਆਵੀ ਧਿਆਨ ਵਿਸਾਰ ਕੇ ਉਹ ਸ਼ਬਦ ਸੁਰਤਿ ਨਾਲ ਪਰਚਾ ਪਾਂਦਾ ਹੈ ਅਤੇ (ਹੋਰ ਸਭ ਤਰ੍ਹਾਂ ਦੀਆਂ ਬ੍ਰਿਤੀਆਂ ਵਲੋਂ) ਮੋਨ-ਬ੍ਰਤ ਸਾਧ ਲੈਂਦਾ ਹੈ, ਚੁਪ ਧਾਰਨ ਕਰ ਲੈਂਦਾ ਹੈ।

ਪ੍ਰੇਮ ਰਸ ਦਾ ਰਸੀਆ ਹੋ ਕੇ ਅਤੇ ਹੋਰ ਰਸਾਂ ਕਸਾਂ ਨੂੰ ਛਡ ਕੇ, ਜੋਤੀ ਸਰੂਪ ਵਾਹਿਗੁਰੂ ਵਿਚ ਜੋਤਿ ਮਿਲਾ ਕੇ, ਅਤੇ ਉਸ ਪ੍ਰਭੂ ਨਾਲ ਇਕ-ਮਿਕ ਹੋ ਕੇ, (ਉਸ ਦੇ ਜਾਪ ਦੀ) ਲਗਾਤਾਰੀ ਰਟ ਲਾਈ ਰਖਦਾ ਹੈ।

ਸਤਿਗੁਰੂ ਅਤੇ ਗੁਰਸਿਖ ਦਾ ਮੇਲ ਹੋਣ 'ਤੇ (ਭਾਵ, ਗੁਰੂ ਤੋਂ ਗੁਰ-ਮੰਤ੍ਰ ਪ੍ਰਾਪਤ ਕਰ ਕੇ) ਨਿਸਚੇ ਜਾਣੋ ਕਿ ਉਹ ਗੁਰਸਿਖ ਇਕ ਈਸ਼ਵਰ ਵਿਚ ਮਿਲ ਕੇ ਈਸ਼ਵਰ ਦਾ ਰੂਪ ਹੀ ਹੋ ਜਾਂਦਾ ਹੈ ਅਤੇ ਪ੍ਰਭੂ-ਗਿਆਨ ਦੀ ਇਕੋ ਇਕ ਟੇਕ ਪ੍ਰਭੂ-ਸਿਮਰਨ ਹੀ ਉਸ ਦਾ ਆਧਾਰ ਬਣ ਜਾਂਦਾ ਹੈ।੩੪।

**ਰੋਮ ਰੋਮ ਕੋਟਿ ਬ੍ਰਹਮਾਂਡ ਕੋ ਨਿਵਾਸ ਜਾਸੁ, ਮਾਨਸ ਅਉਤਾਰ ਧਾਰਿ ਦਰਸੁ ਦਿਖਾਏ ਹੈ ॥**
**ਜਾ ਕੈ ਓਅੰਕਾਰ ਕੇ ਅਕਾਰ ਹੈ ਨਾਨਾ ਪ੍ਰਕਾਰ, ਸ੍ਰੀ ਮੁਖ ਸਬਦੁ ਗੁਰਸਿਖਨ ਸੁਨਾਏ ਹੈ ॥**
**ਜਗ ਭੋਗ ਨਈਬੇਦ ਜਗਤ ਭਗਤ ਜਾਹਿ, ਅਸਨ ਬਸਨ ਗੁਰਸਿਖਨ ਲਡਾਏ ਹੈ ॥**
**ਨਿਗਮ ਸੇਖਾਦਿਕ ਕਥਤ ਨੇਤਿ ਨੇਤਿ ਕਰਿ, ਪੂਰਨ ਬ੍ਰਹਮ ਗੁਰਸਿਖਨ ਲਖਾਏ ਹੈ ॥੩੫॥**

***ਪਦ ਅਰਥ :*** ਕੋਟਿ—ਕਰੋੜਾਂ। ਜਾਸੁ—ਜਿਸ ਵਾਹਿਗੁਰੂ ਦੇ। ਓਅੰਕਾਰ—ਰਖਿਆ ਕਰਨ ਵਾਲਾ। ਅਕਾਰ—ਸਰੂਪ। ਨਾਨਾ ਪ੍ਰਕਾਰ—ਬੇਅੰਤ ਭਾਂਤ ਦੇ, ਅਨੇਕ ਤਰ੍ਹਾਂ ਦੇ। ਸ੍ਰੀ ਮੁਖ—ਸੁੰਦਰ ਮੁਖ। ਨਈਬੇਦ—ਭੋਜਨ ਪਦਾਰਥ ਆਦਿ, ਉਹ ਸਾਮਗ੍ਰੀ ਜੋ ਦੇਵਤਾ ਆਦਿ ਨੂੰ ਚੜ੍ਹਾਈ ਜਾਵੇ। ਜਾਹਿ—ਜਿਸ ਵਾਹਿਗੁਰੂ ਨੂੰ। ਅਸਨ—ਭੋਜਨ। ਬਸਨ—ਬਸਤਰ। ਨਿਗਮ—ਵੇਦ।

ਸੇਖਾਦਿਕ—ਸ਼ੇਸ਼ਨਾਗ ਆਦਿਕ। ਕਥਤ—ਕਹਿੰਦੇ ਹਨ, ਪੁਕਾਰਦੇ ਹਨ। ਨੇਤਿ ਨੇਤਿ—ਨਹੀਂ ਹੈ ਇਹੋ ਜਿਹਾ, ਨਹੀਂ ਹੈ ਇਹੋ ਜਿਹਾ, ਭਾਵ ਬੇਅੰਤ। ਲਖਾਏ ਹੈ—ਵਿਖਾਂਦਾ ਹੈ।

***ਅਰਥ :*** ਜਿਸ ਪ੍ਰਭੂ ਦੇ ਇਕ ਇਕ ਰੋਮ ਵਿਚ ਕਰੋੜਾਂ ਬ੍ਰਹਮੰਡਾਂ ਦਾ ਵਾਸਾ ਹੈ, ਉਸ ਨੇ ਸਤਿਗੁਰੂ ਰੂਪ ਵਿਚ ਮਨੁੱਖਾ ਅਵਤਾਰ ਧਾਰ ਕੇ ਦਰਸ਼ਨ ਦਿਤਾ ਹੈ।

ਜਿਸ ਸਰਬ-ਰਖਿਅਕ ਵਾਹਿਗੁਰੂ ਦੇ ਅਨੇਕ ਤਰ੍ਹਾਂ ਦੇ ਅਕਾਰ ਹਨ, ਉਸ ਨੇ ਗੁਰੂ ਰੂਪ ਹੋ ਕੇ, ਸਿੱਖਾਂ ਨੂੰ ਆਪਣੇ ਸੁੰਦਰ ਮੁਖ ਤੋਂ ਉਪਦੇਸ਼ ਸੁਣਾਇਆ ਹੈ।

ਜਿਸ ਵਾਹਿਗੁਰੂ ਲਈ ਦੁਨੀਆ ਦੇ ਭਗਤ ਜਗ ਕਰਦੇ, ਭੋਗ ਲੁਆਂਦੇ ਅਤੇ ਨਈਵੇਦ ਆਦਿ ਕਰਮ ਕਰਦੇ ਹਨ, ਉਹ ਗੁਰੂ ਸਰੂਪ ਹੋ ਕੇ ਸਭ ਸਿੱਖਾਂ ਨੂੰ ਅੰਨ ਬਸਤਰ ਦੇ ਕੇ ਲਾਡ ਲਡਾ ਰਿਹਾ ਹੈ।

ਜਿਸ ਅਕਾਲ ਪੁਰਖ ਨੂੰ ਵੇਦ ਅਤੇ (ਹਜ਼ਾਰ ਜੀਭਾਂ ਨਾਲ ਪ੍ਰਭੂ ਦੇ ਗੁਣ ਗਾਉਣ ਵਾਲਾ) ਸ਼ੇਸ਼ਨਾਗ ਆਦਿ ਵੀ ਬੇਅੰਤ ਬੇਅੰਤ ਆਖ ਕੇ ਪੁਕਾਰਦੇ ਹਨ, ਉਹ ਪੂਰਨ ਬ੍ਰਹਮ ਹੀ ਗੁਰੂ ਸਰੂਪ ਹੋ ਕੇ ਸਿੱਖਾਂ ਨੂੰ (ਆਪਣਾ ਆਪ) ਦਿਖਾ ਰਿਹਾ ਹੈ।੩੫।

(***ਨੋਟ :*** ਇਨ੍ਹਾਂ ਤੋਂ ਅਗਲੇ ਕਬਿਤਾਂ ਵਿਚ ਸਤਿਗੁਰੂ ਦੇ ਅਤੇ ਗੁਰਮੁਖਾਂ ਦੇ ਲੱਛਣ ਦਰਸਾਏ ਗਏ ਹਨ।)

**ਨਿਰਗੁਨ ਸਰਗੁਨ ਕੈ ਅਲਖ ਅਬਿਗਤ ਰੂਪ, ਪੂਰਨ ਬ੍ਰਹਮ ਗੁਰ ਰੂਪ ਪ੍ਰਗਟਾਏ ਹੈ ॥**
**ਸਰਗੁਨ ਸ੍ਰੀ ਗੁਰ ਦਰਸ ਕੈ ਧਿਆਨ ਰੂਪ, ਅਕੁਲ ਅਕਾਲ ਗੁਰਸਿਖਨ ਦਿਖਾਏ ਹੈ ॥**
**ਨਿਰਗੁਨ ਸ੍ਰੀ ਗੁਰ ਸਬਦ ਅਨਹਦ ਧੁਨਿ, ਸਬਦ-ਬੇਧੀ ਗੁਰਸਿਖਨ ਸੁਨਾਏ ਹੈ ॥**
**ਚਰਨ ਕਮਲ ਮਕਰੰਦ ਨਿਹਕਾਮ ਧਾਮ, ਗੁਰਸਿਖ ਮਧੁਕਰ ਗਤਿ ਲਪਟਾਏ ਹੈ ॥੩੬॥**

***ਪਦ ਅਰਥ :*** ਨਿਰਗੁਨ—ਨਿਰ-ਅਕਾਰ ਵਾਹਿਗੁਰੂ। ਸਰਗੁਨ—ਅਕਾਰ-ਧਾਰੀ ਵਾਹਿਗੁਰੂ। ਅਲਖ—ਜੋ ਸਮਝ ਤੋਂ ਪਰੇ ਹੈ। ਅਬਿਗਤ—ਨਾਸ਼-ਰਹਿਤ, ਅਬਿਨਾਸ਼ੀ। ਸ੍ਰੀ ਗੁਰ—ਸ਼ੋਭਾ ਵਾਲਾ ਸਤਿਗੁਰੂ। ਕੈ ਧਿਆਨ—ਧਿਆਨ ਕਰ ਕੇ। ਅਕੁਲ—ਕੁਲ-ਗੋਤ ਆਦਿ ਸੀਮਾਵਾਂ ਤੋਂ ਪਰੇ। ਅਕਾਲ—ਮੌਤ ਰਹਿਤ, ਅਬਿਨਾਸ਼ੀ। ਸਬਦ ਅਨਹਦ ਧੁਨਿ—ਅੰਤਰ-ਆਤਮੇ ਅਲੌਕਿਕ ਇਕ-ਰਸ ਸ਼ਬਦ ਦੀ ਧੁਨੀ। ਸਬਦ-ਬੇਧੀ—ਹਿਰਦੇ ਨੂੰ ਵਿੰਨ੍ਹਣ ਵਾਲਾ ਗੁਰੂ ਕਾ ਸ਼ਬਦ। ਮਕਰੰਦ—ਪਰਾਗ, ਫੁੱਲਾਂ ਵਿਚਲੇ ਸੁਗੰਧਤ ਹਿੱਸੇ ਦਾ ਰਸ। ਨਿਹਕਾਮ ਧਾਮ—ਨਿਸ਼ਕਾਮਤਾ ਦਾ ਘਰ। ਮਧੁਕਰ—ਭੌਰਾ। ਗਤਿ—ਵਾਂਗ।

***ਅਰਥ :*** ਜਿਸ ਪੂਰਨ ਬ੍ਰਹਮ ਦਾ ਰੂਪ ਸਮਝ ਤੋਂ ਪਰੇ ਅਤੇ ਨਾਸ਼-ਰਹਿਤ ਹੈ, ਉਹ ਵਾਹਿਗੁਰੂ ਨਿਰ-ਅਕਾਰ ਹੁੰਦਾ ਹੋਇਆ, ਗੁਰੂ ਰੂਪ ਸਰਗੁਣ ਸਰੂਪ ਵਿਚ (ਅਕਾਰ-ਧਾਰੀ ਹੋ ਕੇ) ਪ੍ਰਗਟ ਹੋਇਆ ਹੈ।

(ਵਾਹਿਗੁਰੂ ਦੇ) ਸਰਗੁਣ ਸਰੂਪ ਵਿਚ ਸੋਭਾ ਦੇ ਰਹੇ ਸਤਿਗੁਰੂ ਜੀ ਦੇ ਦਰਸ਼ਨ ਦੇ ਧਿਆਨ ਸਦਕਾ, ਸਤਿਗੁਰੂ ਕੁਲ-ਜਾਤੀ ਆਦਿ ਸੀਮਾਵਾਂ ਤੋਂ ਪਰੇ, ਅਤੇ ਕਦੇ ਨਾ ਨਾਸ਼ ਹੋਣ ਵਾਲੇ ਵਾਹਿਗੁਰੂ ਦਾ ਸਰੂਪ ਗੁਰਸਿੱਖਾਂ ਨੂੰ ਅਨੁਭਵ ਕਰਾ ਦਿੰਦਾ ਹੈ।

ਅੰਤਰ-ਆਤਮੇ ਇਕ-ਰਸ ਹੋ ਰਹੀ ਧੁਨੀ ਵਾਲਾ ਅਤੇ ਹਿਰਦੇ ਨੂੰ ਵਿੰਨ੍ਹਣ ਵਾਲਾ ਗੁਰੁ-ਸ਼ਬਦ, ਜੋ ਸਤਿਗੁਰੂ ਜੀ ਗੁਰਸਿੱਖਾਂ ਨੂੰ ਸੁਣਾਂਦੇ ਹਨ, ਉਹ ਸ਼ਬਦ ਨਿਰਗੁਣ ਵਾਹਿਗੁਰੂ ਦਾ ਸਰੂਪ ਹੈ।

ਐਸੇ ਸਤਿਗੁਰੂ ਦੇ ਕਮਲ ਵਰਗੇ ਚਰਨਾਂ ਦੀ ਸੁਗੰਧਤ ਧੂੜੀ ਨਿਸ਼ਕਾਮਤਾ ਦਾ ਘਰ ਹੈ (ਭਾਵ, ਸਾਰੀਆਂ ਕਾਮਨਾ ਮਿਟਾਉਣ ਵਾਲੀ ਹੈ), ਜਿਸ ਨਾਲ ਗੁਰੂ ਕੇ ਸਿਖ ਭੌਰੇ ਵਾਂਗ ਲਪਟੇ ਰਹਿੰਦੇ ਹਨ, (ਭਾਵ, ਸਤਿਗੁਰੂ ਦੇ ਚਰਨਾਂ ਨਾਲ ਲਿਵ ਜੋੜੀ ਰਖਦੇ ਹਨ)।੩੬।

**ਪੂਰਨ ਬ੍ਰਹਮ ਗੁਰੁ ਬੇਲ ਹੁਇ ਚੰਬੇਲੀ ਗਤਿ, ਮੂਲ ਸਾਖਾ ਪਤ੍ਰ ਕਰਿ ਬਿਬਿਧਿ ਬਿਥਾਰ ਹੈ ॥**
**ਗੁਰਸਿਖ ਪੁਹਪ ਸੁਬਾਸ ਨਿਜ ਰੂਪ ਤਾ ਮੈ, ਪ੍ਰਗਟ ਹੁਇ ਕਰਤ ਸੰਸਾਰ ਕੋ ਉਧਾਰ ਹੈ ॥**
**ਤਿਲ ਮਿਲਿ ਬਾਸਨਾ ਸੁਬਾਸ ਕੋ ਨਿਵਾਸ ਕਰਿ, ਆਪਾ ਖੋਇ ਹੋਇ ਹੈ ਫੁਲੇਲ ਮਹਿਕਾਰ ਹੈ ॥**
**ਗੁਰਮੁਖਿ ਮਾਰਗ ਮੈ ਪਤਿਤ ਪੁਨੀਤ ਰੀਤਿ, ਸੰਸਾਰੀ ਹੁਇ ਨਿਰੰਕਾਰੀ ਪਰਉਪਕਾਰ ਹੈ ॥੩੭॥**

***ਪਦ ਅਰਥ :*** ਗਤਿ—ਵਾਂਗ। ਮੂਲ—ਜੜ੍ਹ। ਸਾਖਾ—ਟਾਹਣੀਆਂ। ਬਿਬਿਧਿ ਬਿਥਾਰ—ਕਈ ਤਰ੍ਹਾਂ ਦੇ ਵਿਸਥਾਰ। ਪੁਹਪ ਸੁਬਾਸ—ਸੁਗੰਧਤ ਫੁੱਲ। ਤਾ ਮੈ—ਉਨ੍ਹਾਂ ਵਿਚ। ਉਧਾਰ—ਪਾਰ-ਉਤਾਰਾ। ਬਾਸਨਾ—ਸੁਗੰਧੀ। ਸੁਬਾਸ ਕੋ ਨਿਵਾਸ ਕਰਿ—ਸੁਗੰਧੀ ਨਾਲ ਮਹਿਕ ਉਠਦਾ ਹੈ। ਫੁਲੇਲ—ਫੁਲਾਂ ਦਾ ਤੇਲ। ਮਾਰਗ—ਰਾਹ, ਪੰਧ। ਗੁਰਮੁਖਿ ਮਾਰਗ ਮੈ—ਗੁਰਸਿਖੀ ਦੇ ਮਾਰਗ ਵਿਚ।

ਪਤਿਤ ਪੁਨੀਤ ਰੀਤਿ—ਪਾਪੀਆਂ ਨੂੰ ਪਵਿਤਰ ਕਰਨ ਦੀ ਰੀਤੀ, ਮਰਯਾਦਾ। ਸੰਸਾਰੀ—ਮਾਇਕ ਬ੍ਰਿਤੀਆਂ ਵਾਲੇ ਸੰਸਾਰੀ ਜੀਵ। ਨਿਰੰਕਾਰੀ—ਵਾਹਿਗੁਰੂ ਨੂੰ ਪਿਆਰ ਕਰਨ ਵਾਲੇ ਪ੍ਰਾਣੀ। ਪਰਉਪਕਾਰ—ਦੂਜਿਆਂ ਦੇ ਭਲੇ ਦਾ ਕੰਮ।

***ਅਰਥ :*** ਸਰਬ-ਸ਼ਕਤੀਮਾਨ ਪੂਰਨ ਬ੍ਰਹਮ ਦਾ ਸਰੂਪ ਸਤਿਗੁਰੂ, ਚੰਬੇਲੀ ਦੀ ਵੇਲ ਵਾਂਗ (ਸੁਗੰਧੀ ਫੈਲਾਉਣ ਵਾਲਾ ਬੂਟਾ) ਹੈ, ਜਿਸ ਵਿਚ ਮੂਲ-ਜੜ੍ਹ (ਰੂਪ ਵਿਚ ਉਹ ਆਪ) ਹੈ ਅਤੇ (ਸਿਖ ਸੰਤ ਭਗਤ ਆਦਿ) ਟਾਹਣੀਆਂ ਅਤੇ ਪਤਿਆਂ ਦੇ ਰੂਪ ਵਿਚ ਉਸ ਬੂਟੇ ਦਾ ਕਈ ਤਰ੍ਹਾਂ ਦਾ ਵਿਸਥਾਰ ਹੈ।

(ਭਾਈ ਲਹਿਣਾ ਜੀ, ਬਾਬਾ ਅਮਰਦਾਸ ਜੀ ਆਦਿ ਜਿਨ੍ਹਾਂ ਗੁਰਸਿੱਖਾਂ-ਭਗਤਾਂ ਦੀ ਅਤੁੱਟ ਸੇਵਾ-ਘਾਲ ਕਮਾਈ 'ਤੇ ਤਰੁੱਠ ਕੇ) ਸਤਿਗੁਰੂ ਉਨ੍ਹਾਂ ਸਿੱਖਾਂ-ਸੰਤਾਂ ਨੂੰ ਆਪਣਾ ਰੂਪ ਬਖ਼ਸ਼ ਕੇ ਸੁਗੰਧੀ ਫੈਲਾਉਣ ਵਾਲੇ ਫੂਲ ਬਣਾ ਦਿੰਦਾ ਹੈ, ਉਨ੍ਹਾਂ ਵਿਚ ਉਹ ਆਪ ਪ੍ਰਗਟ ਹੋ ਕੇ ਸੰਸਾਰ ਦਾ ਪਾਰ-ਉਤਾਰਾ ਕਰ ਰਿਹਾ ਹੈ।

ਜਿਵੇਂ ਤਿਲ (ਆਪਣਾ ਆਪ ਗੁਆ ਕੇ) ਫੁੱਲਾਂ ਦੀ ਸੁਗੰਧੀ ਨਾਲ ਮਿਲ ਕੇ (ਫੁਲੇਲ ਰੂਪ ਹੋ) ਸੁਗੰਧੀ ਨਾਲ ਮਹਿਕ ਉਠਦਾ ਹੈ, (ਇਵੇਂ ਹੀ ਗੁਰਸਿਖ-ਸੰਤ) ਆਪਾ ਭਾਵ ਮਿਟਾ ਕੇ ਸਤਿਗੁਰੂ ਨਾਲ ਮਿਲ ਕੇ (ਫੁਲੇਲ ਵਾਂਗ) ਮਹਿਕ ਉਠਦਾ ਹੈ।

ਗੁਰਸਿੱਖੀ ਮਾਰਗ ਵਿਚ ਪਾਪੀਆਂ ਨੂੰ ਪਵਿੱਤਰ ਕਰਨ ਦੀ ਮਰਯਾਦਾ ਹੈ ਅਤੇ (ਇਸ ਮਾਰਗ ਵਿਚ ਇਹੋ ਹੀ) ਦੂਜਿਆਂ ਦੇ ਭਲੇ ਦੀ ਕਿਰਿਆ ਹੈ ਕਿ ਮਾਇਕ ਬ੍ਰਿਤੀ ਵਾਲੇ ਸੰਸਾਰੀ ਜੀਵਾਂ ਨੂੰ ਨਿਰੰਕਾਰ ਵਾਲੇ ਬਣਾ ਲਿਆ ਜਾਂਦਾ ਹੈ। (ਭਾਵ, ਮਾਇਆ ਤੋਂ ਨਿਰ-ਮੋਹ ਕਰ ਕੇ ਵਾਹਿਗੁਰੂ ਨਾਲ ਜੋੜ ਦਿਤਾ ਜਾਂਦਾ ਹੈ)।੩੭।

**ਪੂਰਨ ਬ੍ਰਹਮ ਗੁਰੁ ਬਿਰਖ ਬਿਥਾਰ ਧਾਰ, ਮੂਲ ਕੰਦ ਸਾਖਾ ਪਤ੍ਰ ਅਨਿਕ ਪ੍ਰਕਾਰ ਹੈ॥**
**ਤਾ ਮੈ ਨਿਜ ਰੂਪ ਗੁਰਸਿਖ ਫਲ ਕੋ ਪ੍ਰਗਾਸ, ਬਾਸਨਾ ਸੁਬਾਸ ਅਉ ਸ੍ਵਾਦ ਉਪਕਾਰ ਹੈ॥**
**ਚਰਨ ਕਮਲ ਮਕਰੰਦ ਰਸ ਰਸਿਕ ਹੁਇ, ਚਾਖੇ ਚਰਨਾਮ੍ਰਿਤ ਸੰਸਾਰ ਕੋ ਉਧਾਰ ਹੈ॥**
**ਗੁਰਮੁਖਿ ਮਾਰਗ ਮਹਾਤਮ ਅਕਥ ਕਥਾ, ਨੇਤਿ ਨੇਤਿ ਨੇਤਿ ਨਮੋ ਨਮੋ ਨਮਸਕਾਰ ਹੈ॥੩੮॥**

***ਪਦ ਅਰਥ :*** ਬਿਰਖ—ਬ੍ਰਿਛ, ਰੁਖ। ਬਿਥਾਰ—ਵਿਸਥਾਰ, ਖਿਲਾਰ। ਮੂਲ—ਜੜ੍ਹ। ਕੰਦ—ਜੜ੍ਹ ਦੇ ਉਪਰ ਉਹ ਹਿੱਸਾ ਜੋ ਧਰਤੀ ਦੇ ਅੰਦਰ ਹੀ ਹੁੰਦਾ ਹੈ। ਸਾਖਾ—ਟਾਹਣੀਆਂ। ਅਨਿਕ ਪ੍ਰਕਾਰ—ਕਈ ਤਰ੍ਹਾਂ ਦੇ। ਤਾ ਮੈ—ਉਨ੍ਹਾਂ ਵਿਚ। ਨਿਜ ਰੂਪ—ਆਪਣਾ ਰੂਪ, ਆਪਣੀ ਜੋਤਿ। ਪ੍ਰਗਾਸ—ਪ੍ਰਕਾਸ਼, ਪ੍ਰਗਟਾਅ। ਬਾਸਨਾ—ਵਾਸ਼ਨਾ। ਸੁਬਾਸ—ਸੁਗੰਧੀ। ਸ੍ਵਾਦ—ਸੁਆਦ, ਚਾਅ ਉਮਾਹ। ਮਕਰੰਦ—ਫੁੱਲਾਂ ਦਾ ਰਸ, ਸੁਗੰਧਤ ਧੂੜੀ। ਰਸਿਕ—ਰਸੀਆ। ਉਧਾਰ—ਨਿਸਤਾਰਾ, ਪਾਰ-ਉਤਾਰਾ। ਅਕਥ ਕਥਾ—ਨਾ ਕਥੀ ਜਾ ਸਕਣ ਵਾਲੀ ਕਥਾ, ਨਾ ਦਸਿਆ ਜਾਣ ਵਾਲਾ ਕਥਨ। ਨੇਤਿ—ਨਾ ਇਤੀ, ਨਹੀਂ ਹੈ ਇਹ, ਬੇਅੰਤ। ਨਮੋ—ਨਮਸਕਾਰ।

***ਅਰਥ :*** ਪੂਰਨ ਪਾਰਬ੍ਰਹਮ ਦਾ ਰੂਪ ਸਤਿਗੁਰੂ (ਸੁਗੰਧਤ) ਬ੍ਰਿਛ ਵਾਂਗ ਹੈ, ਜਿਸ ਦੇ ਖਿਲਾਰ ਵਿਚ ਕਈ ਤਰ੍ਹਾਂ ਦੇ (ਸਿੱਖਾਂ ਦੇ ਰੂਪ ਵਿਚ) ਮੂਲ, ਕੰਦ, ਟਾਹਣੀਆਂ ਤੇ ਪੱਤਰ ਹਨ।

(ਭਾਈ ਲਹਿਣਾ ਜੀ, ਬਾਬਾ ਅਮਰਦਾਸ ਜੀ ਆਦਿ ਗੁਰਸਿੱਖਾਂ ਦੀ ਅਤੁੱਟ ਘਾਲ ਕਮਾਈ ਸਦਕਾ) ਉਨ੍ਹਾਂ ਗੁਰਸਿੱਖਾਂ ਵਿਚ ਸਤਿਗੁਰੂ ਨੇ ਆਪਣੇ ਸਰੂਪ (ਆਪਣੀ ਜੋਤਿ) ਦਾ ਫਲ ਪ੍ਰਕਾਸ਼ ਕਰ ਦਿਤਾ ਹੈ। (ਭਗਤੀ ਦੀ) ਸੁਗੰਧੀ ਤੇ ਵਾਸ਼ਨਾ (ਵਿਚ ਮਹਿਕੇ ਹੋਏ ਉਨ੍ਹਾਂ ਗੁਰਸਿੱਖਾਂ ਸੰਤਾਂ ਨੂੰ ਨਾਮ-ਰਸ) ਵੰਡਣ ਦੇ ਉਪਕਾਰ ਦਾ ਚਾਅ ਹੈ।

ਸਤਿਗੁਰੂ ਦੇ ਕੰਵਲ ਵਰਗੇ ਚਰਨਾਂ ਦੀ ਸੁਗੰਧਤ ਧੂੜੀ ਦੇ ਰਸ ਦੇ ਰਸੀਏ ਹੋ ਕੇ, ਉਹ ਗੁਰਸਿਖ ਚਰਣਾਮ੍ਰਿਤ ਚਖਦੇ ਹੋਏ ਸੰਸਾਰ ਦਾ ਨਿਸਤਾਰਾ ਕਰਦੇ ਹਨ।

ਗੁਰਸਿੱਖੀ ਮਾਰਗ ਦੀ ਮਹਿਮਾ ਦਾ ਬਿਆਨ ਨਹੀਂ ਕੀਤਾ ਜਾ ਸਕਦਾ। (ਬਸ ਇੰਨਾ ਹੀ ਕਹਿ ਸਕਦੇ ਹਾਂ ਕਿ ਉਹ) ਬੇਅੰਤ ਹੈ, ਬੇਅੰਤ ਹੈ, ਬੇਅੰਤ ਹੈ ਅਤੇ ਬਾਰੰਬਾਰ ਨਮਸਕਾਰ ਕਰਨ ਜੋਗ ਹੈ।੩੮।

**ਬਰਨ ਬਰਨ ਬਹੁ ਬਰਨ ਗੋ-ਬੰਸ ਜੈਸੇ, ਏਕ ਹੀ ਬਰਨ ਦੁਹੇ ਦੂਧ ਜਗ ਜਾਨੀਐ॥**
**ਅਨਿਕ ਪ੍ਰਕਾਰ ਫਲ ਫੂਲ ਕੈ ਬਨਾਸਪਤੀ, ਏਕੈ ਰੂਪ ਅਗਨਿ ਸਰਬ ਮੈ ਸਮਾਨੀਐ॥**
**ਚਤੁਰ ਬਰਨ ਪਾਨ ਚੂਨਾ ਅਉ ਸੁਪਾਰੀ ਕਾਥਾ, ਆਪਾ ਖੋਇ ਮਿਲਤ ਅਨੂਪ ਰੂਪ ਠਾਨੀਐ॥**
**ਲੋਗਨ ਮੈ ਲੋਗਾਚਾਰ ਗੁਰਮੁਖਿ ਏਕੰਕਾਰ, ਸਬਦ ਸੁਰਤਿ ਉਨਮਨ ਉਨਮਾਨੀਐ॥੩੯॥**

***ਪਦ ਅਰਥ :*** ਬਰਨ—ਰੰਗ, ਨਸਲ। ਗੋ-ਬੰਸ—ਗਊਆਂ ਦੀ ਜਾਤੀ। ਦੁਹੇ ਦੂਧ—ਚੋਇਆ ਹੋਇਆ ਦੁੱਧ। ਅਨਿਕ

ਪ੍ਰਕਾਰ—ਕਈ ਤਰ੍ਹਾਂ ਦਾ। ਬਨਾਸਪਤੀ—ਬ੍ਰਿਛ ਬੂਟੇ। ਅਗਨਿ—ਅਗਨੀ। ਸਮਾਨੀਐ—ਸਮਾਈ ਹੋਈ ਹੈ। ਚਤੁਰ ਬਰਨ—ਚਾਰ ਕਿਸਮਾਂ ਦੇ ਰੰਗ। ਅਉ—ਅਤੇ। ਆਪਾ ਖੋਇ—ਆਪਣਾ ਆਪ ਗੁਆ ਕੇ। ਅਨੂਪ ਰੂਪ—ਅਤਿ ਸੁੰਦਰ ਰੰਗ। ਠਾਨੀਐ—ਬਣਦਾ ਹੈ। ਲੋਗਨ ਮੈ—ਸੰਸਾਰੀਆਂ ਵਿਚ। ਲੋਗਾਚਾਰ—ਲੋਕਾਚਾਰੀ ਦ੍ਰਿਸ਼ਟੀ। ਏਕੰਕਾਰ—ਇਕ ਅਕਾਲ ਪੁਰਖ ਦਾ ਨਾਮ-ਰੰਗ। ਉਨਮਨ—ਉਨਮਨੀ ਅਵਸਥਾ, ਉੱਚੀ ਆਤਮਕ ਅਵਸਥਾ। ਉਨਮਾਨੀਐ—ਵਿਚਾਰਦਾ, ਮਾਣਦਾ ਹੈ।

***ਅਰਥ :*** ਜਿਵੇਂ ਗਊਆਂ ਦੀ ਜਾਤੀ ਵਿਚ ਰੰਗਾਂ ਰੰਗਾਂ, ਕਈ ਨਸਲਾਂ ਦੀਆਂ ਗਊਆਂ ਹੁੰਦੀਆਂ ਹਨ, ਪਰ ਜਗ ਜਾਣਦਾ ਹੈ ਕਿ ਉਨ੍ਹਾਂ ਦਾ ਚੋਇਆ ਹੋਇਆ ਦੁੱਧ ਇਕੋ ਹੀ ਰੰਗ ਦਾ ਜਾਣੀਦਾ ਹੈ।

ਕਈ ਤਰ੍ਹਾਂ ਦੇ ਫਲਾਂ ਫੁੱਲਾਂ ਵਾਲੇ ਬ੍ਰਿਛ ਬੂਟੇ ਹੁੰਦੇ ਹਨ, ਪਰ ਉਨ੍ਹਾਂ ਸਭਨਾਂ ਵਿਚ ਅਗਨੀ ਇਕੋ ਰੂਪ ਵਿਚ ਸਮਾਈ ਹੁੰਦੀ ਹੈ।

ਚਾਰ ਕਿਸਮਾਂ ਦੇ ਵਖ ਵਖ ਰੰਗ (ਪਾਨ ਦਾ ਪੱਤਾ, ਚੂਨਾ, ਸੁਪਾਰੀ ਅਤੇ ਕਥਾ) ਪਾਨ ਵਿਚ ਹੁੰਦੇ ਹਨ, ਪਰ ਚਾਰੇ ਰੰਗਾਂ ਦਾ ਆਪਣਾ ਆਪ ਗੁਆਉਣ ਨਾਲ ਇਕ ਸੁੰਦਰ (ਲਾਲ ਗੁਲਾਲ) ਰੰਗ ਬਣ ਜਾਂਦਾ ਹੈ।

(ਇਸੇ ਤਰ੍ਹਾਂ) ਗੁਰਮੁਖਿ ਜਨ, ਸੰਸਾਰੀ ਲੋਕਾਂ ਵਿਚ ਵਿਚਰਦਿਆਂ ਲੋਕਾਚਾਰੀ ਦੇ ਵਖ ਵਖ ਰੰਗ ਗੁਆ ਕੇ ਇਕ ਨਿਰੰਕਾਰ ਦੇ ਨਾਮ-ਰੰਗ ਵਾਲਾ ਹੋ ਜਾਂਦਾ ਹੈ ਅਤੇ ਉਹ ਗੁਰੂ ਬਖ਼ਸ਼ੇ ਸ਼ਬਦ ਸੁਰਤਿ ਦੇ ਮੇਲ ਕਰਕੇ ਉੱਚੀ ਆਤਮਕ ਅਵਸਥਾ ਵਾਲਾ ਜਾਣੀਦਾ ਹੈ, (ਭਾਵ, ਅਗੰਮੀ ਰਸ ਮਾਣਦਾ ਹੈ)।੩੯।

**ਸੀਂਚਤ ਸਲਿਲ ਬਹੁ ਬਰਨ ਬਨਾਸਪਤੀ, ਚੰਦਨ ਸੁਬਾਸ ਏਕੈ ਚੰਦਨ ਬਖਾਨੀਐ ॥**
**ਪਰਬਤ ਬਿਖੈ ਉਤਪਤ ਹੁਇ ਅਸਟ ਧਾਤ, ਪਾਰਸ ਪਰਸਿ ਏਕੈ ਕੰਚਨ ਕੈ ਜਾਨੀਐ ॥**
**ਨਿਸ ਅੰਧਕਾਰ ਤਾਰਾ ਮੰਡਲ ਚਮਤਕਾਰ, ਦਿਨ ਦਿਨਕਰ ਜੋਤਿ ਏਕੈ ਪਰਵਾਨੀਐ ॥**
**ਲੋਗਨ ਮੈ ਲੋਗਾਚਾਰ ਗੁਰਮੁਖਿ ਏਕੰਕਾਰ, ਸਬਦ ਸੁਰਤਿ ਉਨਮਨ ਉਨਮਾਨੀਐ ॥੪੦॥**

***ਪਦ ਅਰਥ :*** ਸੀਂਚਤ—ਸਿੰਜਣ ਨਾਲ। ਸਲਿਲ—ਪਾਣੀ। ਬਹੁ ਬਰਨ—ਕਈ ਰੰਗਾਂ ਦੀ। ਬਨਾਸਪਤੀ—ਬ੍ਰਿਛ ਬੂਟੇ। ਸੁਬਾਸ—ਸੁਗੰਧੀ। ਬਖਾਨੀਐ—ਕਹੀ ਜਾਂਦੀ ਹੈ। ਬਿਖੈ—ਵਿਚ। ਉਤਪਤ ਹੁਇ—ਪੈਦਾ ਹੁੰਦੀਆਂ ਹਨ। ਅਸਟ ਧਾਤ—ਅਠ ਧਾਤਾਂ (ਸੋਨਾ, ਚਾਂਦੀ, ਤਾਂਬਾ, ਜਿਸਤ, ਸਿੱਕਾ, ਲੋਹਾ, ਕਲੀ, ਪਾਰਾ)। ਪਰਸਿ—ਛੁਹਣ ਨਾਲ। ਕੰਚਨ ਕੈ—ਸੋਨਾ ਕਰ ਕੇ। ਦਿਨਕਰ—ਸੂਰਜ। ਜੋਤਿ—ਜੋਤੀ, ਚਾਨਣਾ। ਤਾਰਾ ਮੰਡਲ—ਤਾਰਿਆਂ ਦਾ ਇਕੱਠ, ਅਨੇਕਾਂ ਤਾਰੇ। ਚਮਤਕਾਰ—ਜਗਮਗਾਹਟ। ਪਰਵਾਨੀਐ—ਪਰਵਾਨ ਮੰਨੀ ਜਾਂਦੀ ਹੈ, ਪ੍ਰਮਾਣਿਕ ਹੁੰਦੀ ਹੈ। ਲੋਗਨ ਮੈ—ਲੋਕਾਂ ਵਿਚ। ਉਨਮਨ—ਉੱਚੀ ਆਤਮ-ਅਵਸਥਾ। ਉਨਮਾਨੀਐ—ਸਮਝਣਾ, ਵਿਚਾਰਨਾ, ਜਾਣਨਾ।

***ਅਰਥ :*** ਪਾਣੀ ਸਿੰਜਣ ਨਾਲ ਬਹੁ-ਭਾਂਤੀ ਬ੍ਰਿਛ-ਬੂਟਿਆਂ ਵਾਲੀ ਬਨਾਸਪਤੀ ਹੁੰਦੀ ਹੈ, ਪਰ ਚੰਦਨ ਦੀ ਸੁਗੰਧੀ ਨਾਲ ਮਿਲ ਕੇ ਉਹ ਸਾਰੀ ਬਨਾਸਪਤੀ ਇਕ ਚੰਦਨ ਹੀ ਕਹੀ ਜਾਂਦੀ ਹੈ।

ਪਰਬਤ ਵਿਚੋਂ ਅਠ ਧਾਤਾਂ ਨਿਕਲਦੀਆਂ ਹਨ, ਪਰ ਪਾਰਸ ਨੂੰ ਛੁਹ ਕੇ ਉਨ੍ਹਾਂ ਸਾਰੀਆਂ ਧਾਤਾਂ ਨੂੰ ਇਕ ਸੋਨਾ ਕਰਕੇ ਹੀ ਜਾਣੀਦਾ ਹੈ।

ਰਾਤ ਦੇ ਅੰਨ੍ਹੇਰੇ ਵਿਚ ਅਨੇਕਾਂ ਤਾਰੇ ਜਗਮਗਾਹਟ ਕਰ ਰਹੇ ਹੁੰਦੇ ਹਨ, ਪਰ ਦਿਨ ਵੇਲੇ ਇਕੋ ਸੂਰਜ ਦੀ ਜੋਤੀ ਪ੍ਰਮਾਣੀਕ ਮੰਨੀ ਜਾਂਦੀ ਹੈ।

ਇਸੇ ਤਰ੍ਹਾਂ ਸਤਿਗੁਰੂ ਦਾ ਸਨਮੁਖ ਸਿਖ, ਲੋਕਾਂ ਵਿਚ ਲੋਕਾਚਾਰੀ ਦਿਸਦਿਆਂ ਵੀ ਇਕੋ ਨਿਰੰਕਾਰੀ ਰੰਗ ਵਾਲਾ ਹੋ ਜਾਂਦਾ ਹੈ ਅਤੇ ਸ਼ਬਦ ਸੁਰਤਿ ਦੇ ਮੇਲ ਕਰਕੇ ਉਨਮਨੀ ਅਵਸਥਾ ਵਾਲਾ ਜਾਣੀਦਾ ਹੈ।੪੦।

**ਜੈਸੇ ਕੁਲਾ-ਬਧੂ ਗੁਰ-ਜਨ ਮੈ ਘੂਘਟ-ਪਟ, ਸਿਹਜਾ ਸੰਜੋਗ ਸਮੈ ਅੰਤਰੁ ਨ ਪੀਅ ਸੈ ॥**
**ਜੈਸੇ ਮਣਿ ਅਛਤ ਕੁਟੰਬ ਹੀ ਸਹਿਤ ਅਹਿ, ਬੰਕ ਤਨ ਸੂਧੋ ਬਿਲ ਪੈਸਤ ਹੁਇ ਜੀਅ ਸੈ ॥**
**ਮਾਤ ਪਿਤਾ ਅਛਤ ਨ ਬੋਲੈ ਸੁਤ ਬਨਿਤਾ ਸੈ, ਪਾਛੈ ਕੈ ਦੈ ਸਰਬਸ ਮੋਹੁ ਸੁਤ ਤੀਅ ਸੈ ॥**
**ਲੋਗਨ ਮੈ ਲੋਗਾਚਾਰ ਗੁਰਮੁਖਿ ਏਕੰਕਾਰ, ਸਬਦ ਸੁਰਤਿ ਉਨਮਨ ਮਨ ਹੀਅ ਸੈ ॥੪੧॥**

***ਪਦ ਅਰਥ :*** ਕੁਲਾ-ਬਧੂ—ਉੱਤਮ ਘਰਾਣੇ ਦੀ ਨੂੰਹ। ਗੁਰ-ਜਨ ਮੈ—ਵਡੇਰਿਆਂ ਜਠੇਰਿਆਂ ਵਿਚ। ਘੂਘਟ ਪਟ—ਘੁੰਡ

ਦਾ ਪਰਦਾ। ਸੰਜੋਗ—ਮਿਲਾਪ। ਅੰਤਰੁ—ਪਰਦਾ, ਵਿਥ। ਪੀਅ ਸੈ—ਪਤੀ ਤੋਂ। ਮਨਿ—ਮਣੀ। ਅਛਤ—ਹੁੰਦਿਆਂ। ਅਹਿ—ਸੱਪ। ਸਹਿਤ—ਨਾਲ। ਬੰਕ ਤਨ—ਟੇਢਾ ਸਰੀਰ। ਸੂਧੋ—ਸਿੱਧਾ। ਬਿਲ—ਖੁੱਡ। ਜੀਅ ਸੈ—ਮਨ ਤੋਂ, ਭਾਵ ਸਹਿਜੇ ਹੀ। ਸੁਤ—ਪੁੱਤਰ। ਬਨਿਤਾ ਸੈ—ਪਤਨੀ ਨਾਲ। ਸਰਬਸ ਮੋਹੁ—ਸਾਰੇ ਦਾ ਸਾਰਾ ਪਿਆਰ। ਤੀਅ—ਪਤਨੀ। ਲੋਗਨ ਮੈ—ਲੋਕਾਂ ਵਿਚ। ਲੋਗਾਚਾਰ—ਲੋਕਾਚਾਰੀ। ਉਨਮਨ—ਉੱਚੀ ਆਤਮਕ ਅਵਸਥਾ। ਹੀਅ—ਹਿਰਦਾ।

***ਅਰਥ :*** ਜਿਵੇਂ ਉੱਤਮ ਘਰਾਣੇ ਦੀ ਨੂੰਹ ਵਡੇਰਿਆਂ ਜਠੇਰਿਆਂ ਵਿਚ ਘੁੰਡ ਦਾ ਪਰਦਾ ਕਰਦੀ ਹੈ, ਪਰ ਸਿਹਜਾ ਦੇ ਮਿਲਾਪ ਸਮੇਂ ਉਹ ਪਤੀ ਤੋਂ (ਰਤਾ ਵੀ) ਵਿੱਥ ਨਹੀਂ ਕਰਦੀ।

ਜਿਸ ਤਰ੍ਹਾਂ ਮਣੀ ਅਤੇ ਪਰਵਾਰ (ਸਪਣੀ ਤੇ ਬੱਚਿਆਂ) ਦੇ ਨਾਲ ਹੁੰਦਿਆਂ ਸੱਪ ਦਾ ਸਰੀਰ ਟੇਢਾ ਹੀ ਰਹਿੰਦਾ ਹੈ, ਪਰ ਖੁੱਡ ਵਿਚ ਪੈਂਦਿਆਂ ਹੀ ਉਹ ਸਹਿਜੇ ਹੀ ਸਿੱਧਾ ਹੋ ਜਾਂਦਾ ਹੈ।

(ਜਿਵੇਂ) ਮਾਤਾ ਪਿਤਾ ਦੇ ਹੁੰਦਿਆਂ ਪੁੱਤਰ ਆਪਣੀ ਇਸਤ੍ਰੀ ਨਾਲ ਬਚਨ-ਬਿਲਾਸ ਨਹੀਂ ਕਰਦਾ, ਪਰ (ਉਨ੍ਹਾਂ ਤੋਂ) ਪਿਛੋਂ ਪੁੱਤਰ, ਸਾਰੇ ਦਾ ਸਾਰਾ ਪਿਆਰ ਪਤਨੀ ਨੂੰ ਦੇ ਦੇਂਦਾ ਹੈ।

ਇਸੇ ਤਰ੍ਹਾਂ ਗੁਰੂ ਦਾ ਸਨਮੁਖ ਸਿਖ ਲੋਕਾਂ ਵਿਚ ਲੋਕਾਚਾਰੀ ਦਿਸਦਾ ਹੈ, ਪਰ ਮਨ ਅਤੇ ਹਿਰਦੇ ਕਰਕੇ ਉਹ ਗੁਰ-ਸ਼ਬਦ ਨੂੰ ਸੁਰਤਿ ਨਾਲ ਮੇਲ ਕੇ ਉੱਚ ਆਤਮ-ਅਵਸਥਾ ਵਿਚ ਇਕ ਪਾਰਬ੍ਰਹਮ ਨੂੰ (ਪਛਾਣਦਾ) ਹੈ।੪੧।

**ਜੋਗ ਬਿਖੈ ਭੋਗ ਅਰੁ ਭੋਗ ਬਿਖੈ ਜੋਗ ਜਤ, ਗੁਰਮੁਖਿ ਪੰਥ ਜੋਗ ਭੋਗ ਸੈ ਅਤੀਤ ਹੈ॥**
**ਗਿਆਨ ਬਿਖੈ ਧਿਆਨ ਅਰੁ ਧਿਆਨ ਬਿਖੈ ਬੇਧੇ ਗਿਆਨ, ਗੁਰਮਤਿ ਗਤਿ ਗਿਆਨ ਧਿਆਨ ਕੈ ਅਜੀਤ ਹੈ॥**
**ਪ੍ਰੇਮ ਕੈ ਭਗਤਿ ਅਰ ਭਗਤਿ ਕੈ ਪ੍ਰੇਮ ਨੇਮ, ਅਲਖ ਭਗਤਿ ਪ੍ਰੇਮ ਗੁਰਮੁਖਿ ਰੀਤਿ ਹੈ॥**
**ਨਿਰਗੁਨ ਸਰਗੁਨ ਬਿਖੈ ਬਿਸਮ ਬਿਸ੍ਵਾਸ ਰਿਦੈ, ਬਿਸਮ ਬਿਸ੍ਵਾਸ ਪਾਰਿ ਪੂਰਨ ਪ੍ਰਤੀਤਿ ਹੈ॥੪੨॥**

***ਪਦ ਅਰਥ :*** ਜੋਗ—ਜੋਗ ਸਾਧਨਾ ਕਰਨ ਵਾਲੇ। ਬਿਖੈ—ਵਿਚ। ਭੋਗ—ਭੋਗ ਭੋਗਣ ਵਾਲੇ ਸੰਸਾਰੀ ਲੋਕ। ਜਤ—ਜਿਥੇ। ਪੰਥ—ਮਾਰਗ। ਸੈ—ਤੋਂ। ਅਤੀਤ—ਵਖ, ਨਿਆਰਾ। ਗਿਆਨ—ਗਿਆਨ ਦੇ ਰਾਹ ਦੇ ਇਛਾਵਾਨ। ਧਿਆਨ—ਧਾਰਣਾ ਧਿਆਨ (ਧਾਰਣਾ-ਧਿਆਨ ਯੋਗ ਮੱਤ ਅਨੁਸਾਰ ਮਨ ਦੀ ਉਹ ਟਿਕੀ ਹੋਈ ਹਾਲਤ ਹੈ, ਜਿਸ ਵਿਚ ਹੋਰ ਸਾਰੇ ਭਾਵ ਭੁਲ ਕੇ ਕੇਵਲ ਬ੍ਰਹਮ ਦਾ ਧਿਆਨ ਰਹਿੰਦਾ ਹੈ)। ਬੇਧੇ—ਵਿੰਨ੍ਹੇ ਹੋਏ, ਲਗੇ ਹੋਏ। ਗੁਰਮਤਿ ਗਤਿ—ਗੁਰਮਤਿ ਦੀ ਰੀਤੀ, ਮਰਯਾਦਾ, ਅਵਸਥਾ। ਅਜੀਤ—ਅਜਿਤ, ਸ਼੍ਰੋਮਣੀ, ਉੱਚੀ। ਭਗਤਿ—ਭਗਤੀ। ਅਲਖ ਭਗਤਿ ਪ੍ਰੇਮ—ਵਾਹਿਗੁਰੂ ਦੀ ਪ੍ਰੇਮਾ ਭਗਤੀ। ਨਿਰਗੁਨ—ਮਾਇਆ ਦੇ ਤਿੰਨਾਂ ਗੁਣਾਂ ਤੋਂ ਰਹਿਤ, ਸ਼ੁੱਧ ਬ੍ਰਹਮ। ਸਰਗੁਨ—ਮਾਇਆ ਦੇ ਤਿੰਨਾਂ ਗੁਣਾਂ ਸਹਿਤ। ਬਿਸਮ—ਅਸਚਰਜ, ਅਨੋਖਾ। ਬਿਸ੍ਵਾਸ—ਭਰੋਸਾ। ਪਾਰਿ—ਪਾਰਲੇ ਪਾਸੇ, ਪਰੇ।

***ਅਰਥ :*** ਜਿਥੇ ਜੋਗ-ਸਾਧਨਾ ਕਰਨ ਵਾਲਿਆਂ ਦੀ ਭੋਗਾਂ ਵਿਚ ਚਾਹਨਾ ਹੁੰਦੀ ਹੈ ਅਤੇ ਭੋਗੀਆਂ (ਸੰਸਾਰੀਆਂ) ਦੀ ਜੋਗ ਵਿਚ, ਪਰ ਗੁਰਮੁਖੀ ਮਾਰਗ ਦੇ ਪੰਧਾਊਆਂ ਦੀ ਚਾਹਨਾ ਜੋਗ ਤੇ ਭੋਗ ਦੋਹਾਂ ਤੋਂ ਨਿਆਰੀ ਹੈ।

ਗਿਆਨ-ਮਾਰਗ ਵਲ ਲਗਿਆਂ ਦੀ ਧਾਰਣਾ-ਧਿਆਨ ਵਿਚ ਰੁਚੀ ਰਹਿੰਦੀ ਹੈ ਅਤੇ ਧਿਆਨ ਵਿਚ ਲਗੇ ਹੋਏ ਗਿਆਨ ਲਈ ਭਟਕਦੇ ਫਿਰਦੇ ਹਨ, ਪ੍ਰੰਤੂ ਗੁਰਮਤਿ ਮਾਰਗ ਦੀ ਅਵਸਥਾ ਗਿਆਨ ਤੇ ਧਿਆਨ ਦੋਹਾਂ ਤੋਂ ਉੱਚੀ ਹੈ।

ਪ੍ਰੇਮ ਪਾਲਨ ਵਾਲੇ ਭਗਤੀ ਨੂੰ ਲੋਚਦੇ ਹਨ ਅਤੇ ਭਗਤੀ ਵਾਲੇ ਪ੍ਰੇਮ-ਨੇਮ ਦੇ ਖ਼ਾਹਸ਼ਵੰਦ ਹੁੰਦੇ ਹਨ, ਪਰ ਗੁਰਮੁਖਿ ਜਨਾਂ ਦੀ ਮਰਯਾਦਾ ਕੇਵਲ ਨਾ ਲਖੇ ਜਾ ਸਕਣ ਵਾਲੇ ਵਾਹਿਗੁਰੂ ਦੀ ਪ੍ਰੇਮਾ-ਭਗਤੀ ਹੈ।

ਕਈ ਪ੍ਰਾਣੀਆਂ ਅੰਦਰ ਨਿਰਗੁਣ ਸਰੂਪ ਦੀ ਉਪਾਸ਼ਨਾ ਦਾ ਅਤੇ ਕਈਆਂ ਵਿਚ ਸਰਗੁਣ ਸਰੂਪ ਦਾ ਅਜੀਬ ਜਿਹਾ ਵਿਸ਼ਵਾਸ ਹੁੰਦਾ ਹੈ, (ਭਾਵ, ਉਨ੍ਹਾਂ ਦਾ ਸਿਦਕ ਅਧੂਰੇ ਭਰੋਸੇ ਵਾਲਾ ਹੈ) ਪਰ ਗੁਰਮੁਖਿ ਜਨਾਂ ਅੰਦਰ ਵਾਹਿਗੁਰੂ ਲਈ ਸਿਦਕ ਭਰੋਸਾ ਅਨੋਖੇ ਵਿਸ਼ਵਾਸ ਤੋਂ ਉਪਰ ਪੂਰਨ ਪ੍ਰਤੀਤ ਵਾਲਾ ਹੁੰਦਾ ਹੈ।੪੨।

**ਕਿੰਚਤ ਕਟਾਛ ਦਿਬਿ ਦੇਹ ਦਿਬਿ ਦ੍ਰਿਸਟਿ ਹੁਇ, ਦਿਬਿ ਜੋਤਿ ਕੋ ਧਿਆਨ ਦਿਬਿ ਦ੍ਰਿਸਟਾਂਤ ਕੈ॥**
**ਸਬਦ ਬਿਬੇਕ ਟੇਕ ਪ੍ਰਗਟ ਹੁਇ ਗੁਰਮਤਿ, ਅਨਹਦ ਗੰਮਿ ਉਨਮਨੀ ਕੋ ਮਤਾਂਤ ਕੈ॥**
**ਗਿਆਨ ਧਿਆਨ ਕਰਨੀ ਕੈ ਉਪਜਤ ਪ੍ਰੇਮ ਰਸੁ, ਗੁਰਮੁਖਿ ਸੁਖ ਪ੍ਰੇਮ ਨੇਮ ਨਿਜ ਕ੍ਰਾਂਤਿ ਕੈ॥**
**ਚਰਨ ਕਮਲ ਦਲ ਸੰਪਟ ਮਧੁਪ ਗਤਿ, ਸਹਜ ਸਮਾਧਿ ਮਧੁ-ਪਾਨ ਪ੍ਰਾਨ ਸਾਂਤਿ ਕੈ॥੪੩॥**

***ਪਦ ਅਰਥ :*** ਕਿੰਚਤ—ਰਤਾ ਜਿੰਨੀ। ਕਟਾਛ ਦਿਬਿ—ਦਿਬ-ਦ੍ਰਿਸ਼ਟੀ ਨਾਲ, ਕਿਰਪਾ-ਦ੍ਰਿਸ਼ਟੀ ਨਾਲ। ਦੇਹ—ਦੇਹੀ,

ਸਰੀਰ। ਦਿਬਿ ਜੋਤਿ ਕੋ ਧਿਆਨ—ਦਿਬ ਜੋਤੀ ਵਾਹਿਗੁਰੂ ਦੇ ਧਿਆਨ ਨਾਲ। ਦ੍ਰਿਸਟਾਂਤ—ਦ੍ਰਿਸ਼ਟੀ ਵਿਚ ਆਉਣਾ, ਨਜ਼ਰ ਆਉਣਾ। ਸਬਦ ਬਿਬੇਕ—ਸ਼ਬਦ ਦੇ ਗਿਆਨ, ਗੁਰੂ ਸ਼ਬਦ ਨੂੰ ਕਮਾਉਣਾ। ਹੁਇ—ਹੁੰਦੀ ਹੈ। ਅਨਹਦ—ਇਕ-ਰਸ ਅਲੌਕਿਕ ਹੋ ਰਹੀ ਸ਼ਬਦ-ਧੁਨੀ। ਗੰਮਿ—ਪਹੁੰਚ, ਪ੍ਰਾਪਤੀ। ਉਨਮਨੀ—ਉੱਚੀ ਸਹਜ ਅਵਸਥਾ। ਮਤਾਂਤ—ਨਿਚੋੜ, ਸਿਧਾਂਤ, ਰਸ। ਗਿਆਨ—ਉਪਦੇਸ਼। ਉਪਜਤ—ਪੈਦਾ ਹੁੰਦਾ ਹੈ। ਨਿਜ ਕ੍ਰਾਂਤਿ—ਨਿਜ ਆਤਮਾ ਸਰੂਪ ਦਾ ਪ੍ਰਕਾਸ਼। ਦਲ—ਪੰਖੜੀਆਂ। ਸੰਪਟ—ਡਬੀ। ਮਧੁਪ—ਭੌਰਾ। ਗਤਿ—ਵਾਂਗ। ਮਧੁ ਪਾਨ—ਅੰਮ੍ਰਿਤ ਰਸ ਨੂੰ ਪੀਂਦਾ ਹੈ।

***ਅਰਥ :*** ਗੁਰਸਿਖ ਦੀ ਦੇਹੀ ਅਤੇ ਦ੍ਰਿਸ਼ਟੀ (ਸਤਿਗੁਰੂ ਦੀ) ਰਤਾ ਜਿੰਨੀ ਕਿਰਪਾ-ਦ੍ਰਿਸ਼ਟੀ ਨਾਲ ਦੈਵੀ ਹੋ ਜਾਂਦੀ ਹੈ ਅਤੇ (ਸਤਿਗੁਰੂ ਦੀ ਬਖ਼ਸ਼ਸ਼ ਦੁਆਰਾ) ਦਿਬ-ਜੋਤੀ ਵਾਹਿਗੁਰੂ ਦੇ ਧਿਆਨ ਨਾਲ (ਸਭ ਪਾਸੇ) ਵਾਹਿਗੁਰੂ ਹੀ ਦ੍ਰਿਸ਼ਟੀ ਵਿਚ ਆਉਂਦਾ ਹੈ।

ਗੁਰ-ਸ਼ਬਦ ਦੀ ਕਮਾਈ ਕਰਨ, ਤੇ ਉਸ ਦੀ ਓਟ ਲੈਣ ਨਾਲ ਗੁਰਮਤਿ ਪ੍ਰਗਟ ਹੁੰਦੀ ਹੈ ਅਤੇ ਅਨਹਦ ਸ਼ਬਦ ਤਕ ਰਸਾਈ ਹੋਣ 'ਤੇ, (ਭਾਵ, ਇਕ-ਰਸ ਹੋ ਰਹੀ ਅਲੌਕਿਕ ਸ਼ਬਦ ਦੀ ਧੁਨੀ ਦੀ ਸੋ੍ਤ ਪ੍ਰਾਪਤ ਹੋਣ 'ਤੇ) ਉੱਚੀ ਸਹਜ ਅਵਸਥਾ ਦਾ ਰਸ ਮਾਣੀਦਾ ਹੈ।

ਸਤਿਗੁਰੂ ਦਾ (ਗਿਆਨ) ਉਪਦੇਸ਼, ਧਿਆਨ ਤੇ (ਅਭਿਆਸ ਰੂਪੀ) ਕਰਣੀ, ਧਾਰਨ ਕਰਨ ਨਾਲ ਪ੍ਰੇਮ-ਰਸ ਉਪਜਦਾ ਹੈ, ਅਤੇ ਇਸ ਪ੍ਰੇਮ-ਨੇਮ ਨੂੰ ਨਿਭਾਂਦਿਆਂ ਗੁਰਮੁਖਿ ਜਨ ਨੂੰ ਨਿਜ ਆਤਮ ਸਰੂਪ ਦਾ ਪ੍ਰਕਾਸ਼ ਹੋ ਆਉਂਦਾ ਹੈ।

ਕੰਵਲ ਫੁੱਲ ਦੀਆਂ ਪੰਖੜੀਆਂ ਦੀ ਡਬੀ ਵਿਚ ਭੌਰੇ ਦੇ ਪ੍ਰਾਣਾਂ ਨੂੰ ਸ਼ਾਂਤੀ ਬੂੰਦ ਮਿਲਣ ਵਾਂਗ (ਗੁਰਮੁਖਿ ਜਨ) ਆਪਣੇ (ਪ੍ਰਾਣਾਂ) ਸੁਆਸਾਂ ਨੂੰ ਆਤਮ-ਸੁਖ ਦੇਣ ਲਈ, ਗੁਰੂ ਦੇ ਚਰਨ-ਕਮਲਾਂ ਵਿਚ ਜੁੜ ਕੇ ਸਹਜ-ਸਮਾਧੀ ਵਿਚ ਨਾਮ-ਅੰਮ੍ਰਿਤ-ਰਸ ਪੀਂਦਾ ਹੈ।੪੩।

**ਸੂੰਆ ਗਹਿ ਨਲਿਨੀ ਕਉ ਉਲਟਿ ਗਹਾਵੈ ਆਪੁ, ਹਾਥ ਸੈ ਛਡਾਏ ਛਾਡੈ ਪਰ-ਬਸਿ ਆਵਈ॥**
**ਤੈਸੇ ਬਾਰੰਬਾਰ ਟੇਰਿ-ਟੇਰਿ ਕਹੇ ਪਠੋ-ਪਠੋ, ਆਪਨੋ ਹੀ ਨਾਉ ਸੀਖਿ ਆਪ ਹੀ ਪੜ੍ਹਾਵਈ॥**
**ਰਘੁਬੰਸੀ ਰਾਮ ਨਾਮ ਗਾਲ ਜਾਮਨੀ ਸੁ ਭਾਖਾ, ਸੰਗਤਿ ਸੁਭਾਵ ਗਤਿ ਬੁਧਿ ਪ੍ਰਗਟਾਵਈ॥**
**ਤੈਸੇ ਗੁਰ ਚਰਨ ਸਰਨਿ ਸਾਧ ਸੰਗ ਮਿਲੇ, ਆਪਾ ਆਪੁ ਚੀਨਿ ਗੁਰਮੁਖਿ ਸੁਖ ਪਾਵਈ॥੪੪॥**

***ਪਦ ਅਰਥ :*** ਸੂਆ—ਤੋਤਾ। ਗਹਿ—ਪਕੜ ਕੇ। ਨਲਿਨੀ—ਇਕ ਖ਼ਾਲੀ ਨਾਲੀ ਇਕ ਸਰੀ ਵਿਚ ਪ੍ਰੋ ਕੇ ਪਾਣੀ ਦੇ ਭਾਂਡੇ ਉਤੇ ਰੱਖੀ ਜਾਂਦੀ ਹੈ। ਜਦ ਤੋਤਾ ਬੈਠਦਾ ਹੈ ਤਾਂ ਨਾਲੀ ਫਿਰ ਜਾਂਦੀ ਹੈ। ਤੋਤਾ ਡੁਬਣ ਦੇ ਡਰ ਤੋਂ ਉਸ ਨੂੰ ਫੜੀ ਰਖਦਾ ਹੈ ਤੇ ਫੜਿਆ ਜਾਂਦਾ ਹੈ। ਗਹਾਵੈ—ਫਹਾਉਂਦਾ। ਪਰ-ਬਸਿ—ਪਰਾਏ ਵਸ ਵਿਚ। ਟੇਰਿ—ਪੁਕਾਰ, ਉਚਾਰ। ਪਠੋ—ਪੜ੍ਹੋ। ਸੀਖਿ—ਸਿਖ ਕੇ। ਰਘੁਬੰਸੀ—ਰਾਮ ਭਗਤ। ਗਾਲ—ਗਾਲ੍ਹਾਂ। ਜਾਮਨੀ ਸੁ ਭਾਖਾ—ਯਵਨ (ਯੂਨਾਨ) ਦੀ ਫ਼ਾਰਸੀ ਬੋਲੀ। ਸੁਭਾਵ ਗਤਿ—ਸੁਭਾਉ ਅਨੁਸਾਰ। ਆਪਾ ਆਪੁ—ਆਪਣਾ ਆਪ, ਨਿਜ ਸਰੂਪ। ਚੀਨਿ—ਪਛਾਣ ਕੇ।

***ਅਰਥ :*** ਤੋਤਾ ਨਲਕੀ (ਫਾਹੁਣ ਵਾਲੇ ਜੰਤਰ) ਨੂੰ ਪਕੜ ਕੇ, ਉਲਟ ਕੇ ਆਪਣੇ ਆਪ ਨੂੰ ਫਹਾ ਲੈਂਦਾ ਹੈ। ਜਦੋਂ (ਫੰਧਕ) ਹੱਥਾਂ ਨਾਲ (ਉਹ ਨਲਕੀ) ਛੁਡਾਉਂਦਾ ਹੈ ਤਦੋਂ ਛਡਦਾ ਹੈ, ਇਉਂ ਉਹ ਪਰਾਏ-ਵਸ ਪੈ ਜਾਂਦਾ ਹੈ।

(ਤੋਤੇ ਨੂੰ ਜਿਵੇਂ ਕੋਈ ਪੜ੍ਹਾਉਂਦਾ ਹੈ) ਉਸੇ ਤਰ੍ਹਾਂ ਉਹ ਬਾਰ ਬਾਰ ਉਚਾਰ ਉਚਾਰ ਕੇ ਕਹਿੰਦਾ ਹੈ "ਪੜ੍ਹੋ ਪੜ੍ਹੋ" ਅਤੇ ਆਪਣਾ ਹੀ ਨਾਂ ਸਿਖ ਕੇ (ਹੋਰਨਾਂ ਨੂੰ) ਆਪ ਹੀ ਪੜ੍ਹਾਉਂਦਾ ਹੈ।

ਤੋਤਾ ਰਾਮ-ਭਗਤਾਂ ਪਾਸੋਂ ਰਾਮ ਨਾਮ ਪੜ੍ਹਦਾ ਹੈ, (ਅਧਰਮੀ ਪੁਰਸ਼ਾਂ ਤੋਂ ਸਿਖ ਕੇ) ਗਾਲ੍ਹਾਂ ਰਟਦਾ ਹੈ ਅਤੇ ਯੂਨਾਨੀਆਂ ਦੇ ਸੰਗ ਵਿਚ ਯੂਨਾਨੀ (ਫ਼ਾਰਸੀ) ਬੋਲੀ ਸਿਖਦਾ ਹੈ, ਸੰਗਤਿ ਦੇ ਸੁਭਾਵ ਅਨੁਸਾਰ ਬੁਧੀ ਬਣ ਜਾਂਦੀ ਹੈ।

ਇਸੇ ਤਰ੍ਹਾਂ ਸਤਿਗੁਰੂ ਦੇ ਚਰਨਾਂ ਦੀ ਸ਼ਰਨ ਲੈ ਕੇ, ਸਾਧੂ-ਸਤਿ ਪੁਰਸ਼ਾਂ ਦੀ ਸੰਗਤਿ ਵਿਚ ਮਿਲਣ ਨਾਲ, ਗੁਰੂ ਦਾ ਸਨਮੁਖ ਸਿਖ ਆਪਣੇ ਨਿਜ ਸਰੂਪ ਨੂੰ ਪਛਾਣ ਕੇ ਸੱਚਾ ਸੁਖ ਮਾਣਦਾ ਹੈ।੪੪।

**ਦ੍ਰਿਸਟਿ ਮਹਿ ਦਰਸ ਦਰਸ ਮਹਿ ਦ੍ਰਿਸਟਿ ਦ੍ਰਿਗ, ਦ੍ਰਿਸਟਿ ਦਰਸ ਅਦਰਸ ਗੁਰ ਧਿਆਨ ਹੈ॥**
**ਸਬਦ ਮਹਿ ਸੁਰਤਿ, ਸੁਰਤਿ ਮਹਿ ਸਬਦ ਧੁਨਿ, ਸਬਦ ਸੁਰਤਿ ਅਗਮਿਤਿ ਗੁਰ ਗਿਆਨ ਹੈ॥**
**ਗਿਆਨ ਧਿਆਨ ਕਰਨੀ ਕੈ ਪ੍ਰਗਟਤ ਪ੍ਰੇਮ ਰਸੁ, ਗੁਰਮਤਿ ਗਤਿ ਪ੍ਰੇਮ ਨੇਮ ਨਿਰਬਾਨ ਹੈ॥**
**ਪਿੰਡ ਪ੍ਰਾਨ ਪ੍ਰਾਨਪਤਿ ਬੀਸ ਕੋ ਬਰਤਮਾਨ, ਗੁਰਮੁਖਿ ਸੁਖ ਇਕ-ਈਸ ਮੋ ਨਿਧਾਨ ਹੈ॥੪੫॥**

**ਪਦ ਅਰਥ :** ਦ੍ਰਿਸਟਿ—ਦ੍ਰਿਸ਼ਟੀ, ਨਜ਼ਰ। ਦ੍ਰਿਗ—ਨੇਤਰ। ਅਦਰਸ—ਦਰਸ਼ਨ ਤੋਂ ਪਰੇ। ਧੁਨਿ—ਧੁਨੀ, ਗੂੰਜ। ਅਗਮਿਤਿ—ਪਹੁੰਚ ਤੋਂ ਪਰੇ। ਕਰਨੀ ਕੈ—ਕਰਣੀ ਅਨੁਸਾਰ, ਆਚਰਣ ਨਾਲ। ਪ੍ਰਗਟਤ—ਪ੍ਰਗਟਦਾ ਹੈ। ਗਤਿ ਪ੍ਰੇਮ ਨੇਮ—ਪ੍ਰੇਮ ਦੇ ਨੇਮ ਸਦਕਾ। ਨਿਰਬਾਨ—ਨਿਰਬਾਣ ਪਦ। ਪਿੰਡ—ਸਰੀਰ। ਪ੍ਰਾਨਪਤਿ—ਪ੍ਰਾਣਾਂ ਦਾ ਪਤੀ ਵਾਹਿਗੁਰੂ। ਬੀਸ ਕੋ ਬਰਤਮਾਨ—ਸੰਸਾਰ ਵਿਚ ਵਰਤਣ ਵਾਲਾ। ਸੁਖ ਨਿਧਾਨ—ਸੁਖਾਂ ਦਾ ਖ਼ਜ਼ਾਨਾ। ਇਕ-ਈਸ ਮੈ—ਇਕ ਈਸ਼ਵਰ ਵਿਚ। ਨਿਧਾਨ—ਖ਼ਜ਼ਾਨਾ।

**ਅਰਥ :** ਗੁਰਮੁਖਾਂ ਦੀ ਦ੍ਰਿਸ਼ਟੀ ਵਿਚ (ਸਤਿਗੁਰੂ ਦਾ) ਦਰਸ਼ਨ ਅਤੇ (ਸਤਿਗੁਰੂ ਦੇ) ਦਰਸ਼ਨ ਵਿਚ (ਉਨ੍ਹਾਂ ਦੇ) ਨੇਤਰਾਂ ਦੀ ਦ੍ਰਿਸ਼ਟੀ (ਸਮਾਈ ਰਹਿੰਦੀ ਹੈ)। ਸਤਿਗੁਰਾਂ ਦੇ ਇਸ ਧਿਆਨ ਦੇ ਤੁਫ਼ੈਲ (ਉਨ੍ਹਾਂ ਦੀ) ਦ੍ਰਿਸ਼ਟੀ ਦੁਨੀਆਵੀ ਅਨਿਕ ਪ੍ਰਕਾਰੀ ਦਰਸ਼ਨਾਂ ਤੋਂ ਦੁਰਾਡੇ ਰਹਿੰਦੀ ਹੈ।

(ਗੁਰੂ ਦੇ ਬਖ਼ਸ਼ੇ) ਸ਼ਬਦ ਵਿਚ (ਉਨ੍ਹਾਂ ਦੀ) ਸੁਰਤੀ, ਅਤੇ ਸੁਰਤੀ ਵਿਚ ਸ਼ਬਦ ਦੀ ਧੁਨੀ ਸਮਾਈ ਰਹਿੰਦੀ ਹੈ, ਪਰ ਸ਼ਬਦ-ਸੁਰਤਿ ਦਾ ਗਿਆਨ ਪਹੁੰਚ ਤੋਂ ਪਰੇ ਹੈ।

ਸਤਿਗੁਰੂ ਦੇ ਬਖ਼ਸ਼ੇ ਗਿਆਨ (ਗੁਰ-ਦੀਖਿਆ) ਅਤੇ ਸਤਿਗੁਰੂ ਦੇ ਦਰਸ-ਧਿਆਨ ਅਨੁਸਾਰ ਆਚਰਣ ਢਾਲਣ ਨਾਲ ਪ੍ਰੇਮ-ਰਸ ਉਪਜਦਾ ਹੈ ਅਤੇ ਗੁਰਮਤਿ ਦੇ ਪ੍ਰੇਮ-ਨੇਮ ਸਦਕਾ ਨਿਰਬਾਣ ਪਦ (ਪ੍ਰਾਪਤ ਹੁੰਦਾ ਹੈ)।

ਗੁਰਮੁਖਿ ਜਨ ਸੰਸਾਰ (ਬੀਸ) ਵਿਚ ਵਰਤਦਾ ਹੋਇਆ ਵੀ ਆਪਣਾ ਸਰੀਰ ਤੇ ਪ੍ਰਾਣ, ਪ੍ਰਾਣਾਂ ਦੇ ਪਤੀ ਵਾਹਿਗੁਰੂ ਦੇ ਹੀ ਸਮਝਦਾ ਹੈ। ਗੁਰਮੁਖਾਂ ਦੇ ਸੁਖਾਂ ਦਾ ਖ਼ਜ਼ਾਨਾ ਇਕ-ਈਸ਼ਵਰ ਵਿਚ (ਲੀਨ ਹੋਣਾ) ਹੀ ਹੈ।੪੫।

**ਮਨ ਬਚ ਕ੍ਰਮ ਹੁਇ ਇਕਤ੍ਰ ਛਤ੍ਰਪਤਿ ਭਏ, ਸਹਜ ਸਿੰਘਾਸਨ ਕੈ ਨਿਹਚਲ ਰਾਜ ਹੈ ॥**
**ਸਤਜ ਅਉ ਸੰਤੋਖ ਦਇਆ ਧਰਮ ਅਰਥ ਮੇਲਿ, ਪੰਚ ਪਰਵਾਨ ਕੀਏ ਗੁਰਮਤਿ ਸਾਜ ਹੈ ॥**
**ਸਕਲ ਪਦਾਰਥ ਅਉ ਸਰਬ ਨਿਧਾਨ ਸਭਾ, ਸਿਵ ਨਗਰੀ ਸੁਬਾਸ ਕੋਟ ਛਬਿ ਛਾਜ ਹੈ ॥**
**ਰਾਜਨੀਤਿ ਰੀਤਿ ਪ੍ਰੀਤਿ ਪਰਜਾ ਕੈ ਸੁਖੈ ਸੁਖ, ਪੂਰਨ ਮਨੋਰਥ ਸਫਲ ਸਭ ਕਾਜ ਹੈ ॥੪੬॥**

**ਪਦ ਅਰਥ :** ਹੁਇ—ਹੋ ਕੇ, ਹੋਣ ਨਾਲ। ਇਕਤ੍ਰ—ਇਕੱਠਾ ਕਰਨਾ, ਇਕਾਗਰ ਕਰਨਾ, ਇਕ-ਸੁਰ ਕਰਨਾ। ਛਤ੍ਰਪਤਿ—ਛਤ੍ਰ-ਧਾਰੀ ਰਾਜਾ। ਸਿੰਘਾਸਨ—ਨਿਵਾਸ। ਨਿਹਚਲ—ਅਚੱਲ, ਅਟੱਲ। ਸਤਜ—ਸਤ। ਅਰਥ—ਬਿਭੂਤੀ। ਪੰਚ—ਪਰਧਾਨ, ਉੱਤਮ ਪੁਰਖ। ਪਰਵਾਨ—ਸਵੀਕਾਰ। ਗੁਰਮਤਿ ਸਾਜ—ਗੁਰੂ ਦੀ ਮਤਿ ਧਾਰਨ ਕਰ ਕੇ। ਸਕਲ—ਸਾਰੇ। ਅਉ—ਅਤੇ। ਨਿਧਾਨ—ਖ਼ਜ਼ਾਨੇ। ਸਿਵ ਨਗਰੀ—ਤੁਰੀਆ ਅਵਸਥਾ ਵਾਲੀ ਨਗਰੀ, ਦਸਮ ਦੁਆਰ। ਸੁਬਾਸ—ਸੁਗੰਧੀ। ਕੋਟ—ਕਿਲ੍ਹਾ। ਛਬਿ—ਅਤਿ ਸੁੰਦਰ। ਛਾਜ—ਫਬ ਰਹੀ ਹੈ। ਰੀਤਿ ਪ੍ਰੀਤਿ—ਪ੍ਰੀਤੀ ਦਾ ਵਰਤਾਰਾ। ਪਰਜਾ—ਆਮ ਜਨਤਾ, ਮਨੁੱਖ ਮਾਤਰ। ਸੁਖੈ ਸੁਖ—ਸੁਖ ਹੀ ਸੁਖ। ਕਾਜ—ਕਾਰਜ।

**ਅਰਥ :** (ਗੁਰਮੁਖਿ ਜਨ ਦੇ) ਮਨ, ਬਚਨਾਂ ਅਤੇ ਕਰਮਾਂ ਕਰਕੇ ਇਕਾਗਰ ਹੋ ਜਾਣ ਨਾਲ ਮਾਨੋ ਉਹ ਛਤ੍ਰਪਤੀ ਰਾਜਾ ਹੋ ਜਾਂਦਾ ਹੈ ਅਤੇ ਸਹਜ ਪਦ ਵਿਚ (ਸੁਰਤੀ ਦੇ) ਨਿਵਾਸ ਹੋਣ ਨਾਲ, ਉਹ ਅਟੱਲ ਰਾਜ ਵਾਲਾ ਹੋ ਜਾਂਦਾ ਹੈ।

ਸਤ, ਸੰਤੋਖ, ਦਇਆ, ਧਰਮ ਅਤੇ ਅਰਥ—ਪੰਜਾਂ ਦੇ ਮੇਲ ਨੂੰ ਗੁਰਮਤਿ ਅਨੁਸਾਰ ਧਾਰਨ ਕਰ ਕੇ ਉਹ ਪੰਚ ਪਰਵਾਨ (ਪਰਧਾਨ) ਪੁਰਖ ਸਵੀਕਾਰ ਕੀਤਾ ਜਾਂਦਾ ਹੈ।

ਸਾਰੇ ਪਦਾਰਥ ਅਤੇ ਸਾਰੇ ਖ਼ਜ਼ਾਨੇ ਉਸ ਦੀ ਸਭਾ ਹੈ ਅਤੇ ਤੁਰੀਆ ਅਵਸਥਾ ਵਾਲੀ ਨਗਰੀ (ਦਸਮ ਦੁਆਰ) ਕਿਲ੍ਹਾ ਹੈ, ਜਿਸ ਵਿਚ (ਨਾਮ-ਸਿਮਰਨ ਦੀ ਅਨਹਦ ਧੁਨੀ ਦੀ) ਸੁਗੰਧੀ ਹੋਣ ਕਰਕੇ, ਉਸ ਕਿਲ੍ਹੇ ਦੀ ਅਲੌਕਿਕ ਸੁੰਦਰਤਾ ਸੋਭ ਰਹੀ ਹੈ।

(ਸਤਿਗੁਰੂ ਦੇ ਐਸੇ ਸਨਮੁਖ ਗੁਰਸਿਖ ਰੂਪੀ ਰਾਜੇ ਦੀ) ਮਨੁੱਖ ਮਾਤਰ (ਪਰਜਾ) ਨਾਲ ਪ੍ਰੀਤੀ ਦਾ ਵਰਤਾਰਾ ਹੀ ਉਸ ਦੀ ਰਾਜਨੀਤੀ ਹੈ, ਜਿਸ ਕਰਕੇ ਉਸ ਦੇ ਸਭ ਪਾਸੇ ਸੁਖ ਹੀ ਸੁਖ ਪਸਰੇ ਰਹਿੰਦੇ ਹਨ, ਸਾਰੇ ਮਨੋਰਥ ਅਤੇ ਸਾਰੇ ਕਾਰਜ ਸਫਲੇ ਹੁੰਦੇ ਹਨ।੪੬।

**ਚਰਨ ਸਰਨਿ ਮਨ ਬਚ ਕ੍ਰਮ ਹੁਇ ਇਕਤ੍ਰ, ਗੰਮਿਤਾ ਤ੍ਰਿਕਾਲ ਤ੍ਰਿਭਵਨ ਸੁਧਿ ਪਾਈ ਹੈ ॥**
**ਸਹਜ ਸਮਾਧਿ ਸਾਧਿ ਅਗਮ ਅਗਾਧਿ ਕਥਾ, ਅੰਤਰਿ ਦਿਸੰਤਰ ਨਿਰੰਤਰੀ ਜਤਾਈ ਹੈ ॥**
**ਖੰਡ ਬ੍ਰਹਮੰਡ ਪਿੰਡ ਪ੍ਰਾਨ ਪ੍ਰਾਨਪਤਿ ਗਤਿ, ਗੁਰ ਸਿਖ ਸੰਧਿ ਮਿਲੇ ਸੋਹੰ ਲਿਵ ਲਾਈ ਹੈ ॥**
**ਦਰਪਨ ਦਰਸ ਅਉ ਜੰਤ੍ਰ ਧੁਨਿ ਜੰਤ੍ਰੀ ਬਿਧਿ, ਓਤਿ ਪੋਤਿ ਸੂਤ ਏਕੈ ਦੁਬਿਧਾ ਮਿਟਾਈ ਹੈ ॥੪੭॥**

**ਪਦ ਅਰਥ :** ਇਕਤ੍ਰ—ਇਕੱਠਾ ਕਰਨਾ, ਇਕਾਗਰ ਕਰਨਾ। ਗੰਮਿਤਾ—ਪਹੁੰਚ, ਰਸਾਈ। ਤ੍ਰਿਕਾਲ—ਤਿੰਨ ਕਾਲ : ਭੂਤ

ਕਾਲ, ਵਰਤਮਾਨ ਤੇ ਭਵਿੱਖਤ। ਤ੍ਰਿਭਵਨ—ਤਿੰਨ ਭਵਨ: ਧਰਤੀ, ਅਕਾਸ਼ ਤੇ ਪਤਾਲ। ਸੁਧਿ—ਚੇਤਨਾ, ਸੋਝੀ। ਸਹਜ ਸਮਾਧਿ—ਜੋਗੀਆਂ ਦੇ ਹੱਠ-ਯੋਗ ਦੇ ਕਸ਼ਟ-ਸਾਧਨਾਂ ਤੋਂ ਰਹਿਤ ਸੁਗਮ ਸਮਾਧੀ, ਸਹਜ ਅਵਸਥਾ ਵਿਚ ਸਮਾਧੀ। ਸਾਧਿ—ਅਭਿਆਸ ਕਰਨਾ। ਅਗਮ—ਪਹੁੰਚ ਤੋਂ ਪਰੇ। ਅਗਾਧਿ—ਜਿਸ ਦੀ ਥਾਹ ਨਾ ਪਾਈ ਜਾ ਸਕੇ। ਅੰਤਰਿ—ਅੰਦਰ, ਵਿਚ। ਦਿਸੰਤਰ—ਦੇਸ਼ਾਂ ਦੇਸ਼ਾਂਤਰਾਂ ਵਿਚ। ਨਿਰੰਤਰੀ—ਇਕ-ਰਸ, ਲਗਾਤਾਰ। ਜਤਾਈ ਹੈ—ਜਾਣੀ ਹੈ। ਪਿੰਡ—ਸਰੀਰ। ਪ੍ਰਾਨਪਤਿ—ਪ੍ਰਾਣਾਂ ਦਾ ਪਤੀ, ਵਾਹਿਗੁਰੂ। ਸੰਧਿ—ਮਿਲਾਪ। ਸੋਹੰ—ਮੈਂ ਉਹ ਹਾਂ, ਪ੍ਰਭੂ ਨਾਲ ਇਕ-ਮਿਕ ਹੋਣਾ। ਦਰਪਨ—ਸ਼ੀਸ਼ਾ। ਦਰਸ—ਪਰਛਾਵਾਂ। ਅਉ—ਅਤੇ। ਜੰਤ੍ਰ ਧੁਨਿ—ਵਾਜੇ ਦੀ ਧੁਨੀ। ਜੰਤ੍ਰੀ—ਵਾਜਾ ਵਜਾਉਣ ਵਾਲਾ, ਵਜੰਤ੍ਰੀ। ਬਿਧਿ—ਵਾਂਗ। ਓਤਿ ਪੋਤਿ ਸੂਤ—ਸੂਤ ਦਾ ਤਾਣਾ ਪੇਟਾ। ਦੁਬਿਧਾ—ਦੂਜਾਪਣ, ਦਵੈਤ।

***ਅਰਥ :*** ਮਨ, ਬਚਨਾਂ ਅਤੇ ਕਰਮਾਂ ਕਰਕੇ ਇਕ-ਸੁਰ (ਇਕਾਗਰ) ਹੋ ਕੇ ਸਤਿਗੁਰੂ ਦੀ ਚਰਨ-ਸ਼ਰਨ ਵਿਚ ਟਿਕਣ ਦੇ ਤੁਫ਼ੈਲ (ਗੁਰਮੁਖਿ ਜਨ ਦੀ) ਤਿੰਨ ਸਮਿਆਂ ਵਿਚ ਰਸਾਈ ਹੋ ਜਾਂਦੀ ਹੈ ਅਤੇ (ਉਸ ਨੂੰ) ਤਿੰਨਾਂ ਭਵਨਾਂ ਦੀ ਸੋਝੀ ਹੋ ਆਉਂਦੀ ਹੈ।

(ਨਾਮ-ਅਭਿਆਸ ਕਰ ਕੇ ਗੁਰਮੁਖਿ) ਸਹਜ ਅਵਸਥਾ ਵਿਚ ਲਿਵ ਲਾਂਦਾ ਹੈ ਤਾਂ (ਉਸ ਅਵਸਥਾ ਦੀ) ਕਥਾ ਸਾਡੀ ਸਮਝ ਤੋਂ ਪਰੇ ਅਤੇ ਅਥਾਹ ਹੈ, ਭਾਵ, ਬਿਆਨ ਨਹੀਂ ਕੀਤੀ ਜਾ ਸਕਦੀ। (ਉਸ ਅਵਸਥਾ ਵਿਚ ਜੁੜਨ ਸਦਕਾ) ਦੇਸ਼ਾਂ ਦੇਸ਼ਾਂਤਰਾਂ ਵਿਚ (ਜੋ ਵਰਤਾਰਾ ਵਰਤ ਰਿਹਾ ਹੁੰਦਾ ਹੈ) ਉਸ ਨੂੰ ਉਹ ਲਗਾਤਾਰ ਜਾਣ ਲੈਂਦਾ ਹੈ।

ਗੁਰੂ ਅਤੇ ਸਿਖ ਦਾ ਮੇਲ ਮਿਲਿਆਂ, ਖੰਡਾਂ ਬ੍ਰਹਮੰਡਾਂ ਵਿਚ ਵਸਦੇ ਵਾਹਿਗੁਰੂ ਨੂੰ ਆਪਣੇ ਸਰੀਰ ਅਤੇ ਪ੍ਰਾਣਾਂ ਵਿਚ (ਵਸਦਾ ਜਾਣ ਕੇ ਗੁਰਸਿਖ) ਵਾਹਿਗੁਰੂ ਨਾਲ ਇਕ-ਮਿਕ ਹੋਣ ਲਈ ਨਾਮ-ਸਿਮਰਨ ਦੇ ਜਾਪ ਵਿਚ ਲਿਵ ਲਾਈ ਰਖਦਾ ਹੈ।

ਸ਼ੀਸ਼ਾ ਅਤੇ ਉਸ ਵਿਚਲਾ ਪਰਛਾਵਾਂ, ਵਾਜੇ ਦੀ ਧੁਨੀ ਅਤੇ ਵਜੰਤ੍ਰੀ, (ਕਪੜੇ ਦੇ) ਸੂਤ ਦਾ ਤਾਣਾ ਅਤੇ ਪੇਟਾ ਜਿਵੇਂ ਇਕ-ਰੂਪ ਹਨ, (ਵਖ ਵਖ ਨਹੀਂ ਹੋ ਸਕਦੇ) ਇਨ੍ਹਾਂ ਵਾਂਗ ਹੀ ਗੁਰਮੁਖਿ ਵਾਹਿਗੁਰੂ ਨਾਲ ਇਕ-ਮਿਕ ਹੋ ਦੂਜਾਪਣ ਮਿਟਾ ਲੈਂਦਾ ਹੈ।੪੭।

**ਚਰਨ ਸਰਨਿ ਮਨ ਬਚ ਕ੍ਰਮ ਹੁਇ ਇਕਤ੍ਰ, ਤਨ ਤ੍ਰਿਭਵਨ ਗਤਿ ਅਲਖ ਲਖਾਈ ਹੈ ॥**
**ਮਨ ਬਚ ਕਰਮ, ਕਰਮ ਮਨ ਬਚਨ ਕੈ, ਬਚਨ ਕਰਮ ਮਨ ਉਨਮਨੀ ਛਾਈ ਹੈ ॥**
**ਗਿਆਨੀ ਧਿਆਨੀ ਕਰਨੀ ਜਿਉ ਗੁਰ ਮਹੂਆ ਕਮਾਦ, ਨਿਝਰ ਅਪਾਰ ਧਾਰ ਭਾਠੀ ਕੈ ਚੁਆਈ ਹੈ ॥**
**ਪ੍ਰੇਮ ਰਸ ਅੰਮ੍ਰਿਤ-ਨਿਧਾਨ ਪਾਨ ਪੂਰਨ ਹੁਇ, ਗੁਰਮੁਖਿ ਸੰਧਿ ਮਿਲੇ ਸਹਜ ਸਮਾਈ ਹੈ ॥੪੮॥**

***ਪਦ ਅਰਥ :*** ਹੁਇ ਇਕਤ੍ਰ—ਇਕਾਗਰ ਹੋ ਕੇ। ਤ੍ਰਿਭਵਨ—ਤਿੰਨ ਭਵਨ: ਧਰਤੀ, ਅਕਾਸ਼, ਪਤਾਲ। ਅਲਖ—ਜੋ ਦਿਖਾਈ ਨਾ ਦੇਵੇ, ਅਦ੍ਰਿਸ਼ਟ। ਲਖਾਈ ਹੈ—ਲਖੀ ਹੈ, ਜਾਣੀ ਹੈ। ਉਨਮਨੀ—ਉੱਚੀ ਆਤਮਕ ਅਵਸਥਾ। ਛਾਈ ਹੈ—ਬਣੀ ਹੈ। ਗਿਆਨੀ ਧਿਆਨੀ—ਗਿਆਨਿ ਧਿਆਨਿ, ਗਿਆਨ ਦੁਆਰਾ ਅਤੇ ਧਿਆਨ ਦੁਆਰਾ। ਗੁਰ—ਗੁੜ। ਕਮਾਦ—ਗੰਨਾ। ਨਿਝਰ ਅਪਾਰ ਧਾਰ—ਇਕ-ਰਸ ਅਤੁਟ ਨਾਮ-ਅੰਮ੍ਰਿਤ-ਧਾਰਾ। ਭਾਠੀ—ਦਸਮ ਦੁਆਰ। ਅੰਮ੍ਰਿਤ ਨਿਧਾਨ—ਨਾਮ-ਅੰਮ੍ਰਿਤ ਦਾ ਖ਼ਜ਼ਾਨਾ। ਪਾਨ—ਪਾਨ ਕਰਨ, ਪੀਣ ਨਾਲ। ਪੂਰਨ ਹੁਇ—ਰਜਦਾ ਹੈ। ਗੁਰਮੁਖਿ ਸੰਧਿ ਮਿਲੇ—ਸਤਿਗੁਰੂ ਨਾਲ ਮੇਲ ਹੋਣ 'ਤੇ। ਸਮਾਈ—ਵਾਸਾ।

***ਅਰਥ :*** ਗੁਰਮੁਖਿ ਜਨ, ਸਤਿਗੁਰੂ ਦੀ ਚਰਨ-ਸ਼ਰਨ ਵਿਚ ਮਨ, ਬਚਨਾਂ ਤੇ ਕਰਮਾਂ ਕਰਕੇ ਇਕਾਗਰ ਹੋਣ ਨਾਲ, ਸਰੀਰ ਵਿਚ ਹੀ ਤਿੰਨਾਂ ਭਵਨਾਂ ਵਿਚ ਵਰਤ ਰਹੇ ਵਰਤਾਰੇ ਦੀ ਗਤੀ ਜਾਣ ਲੈਂਦਾ ਹੈ ਅਤੇ ਅਦ੍ਰਿਸ਼ਟ ਵਾਹਿਗੁਰੂ ਨੂੰ ਪਛਾਣ ਲੈਂਦਾ ਹੈ।

ਕਰਣੀ, ਮਨ ਅਤੇ ਬਚਨਾਂ (ਦੇ ਇਕ-ਸੁਰ ਹੋਣ) ਨਾਲ ਮਨ ਦੀ ਚਿਤਵਨੀ, ਬਚਨਾਂ ਦੀ ਕਥਨੀ ਅਤੇ ਕਰਮਾਂ ਦੁਆਰਾ ਕੀਤੀ ਕਰਣੀ (ਪ੍ਰਭਾਵਤ ਹੋ ਜਾਂਦੀ ਹੈ)। ਇਉਂ ਉੱਤਮ ਕਥਨੀ, ਨਿਰਮਲ ਕਰਣੀ ਅਤੇ ਮਨ ਦੀ ਸ਼ੁਭ ਚਿਤਵਨੀ ਕਰਕੇ ਉਸ ਦੀ ਉੱਚੀ ਆਤਮ-ਬਿਵਸਥਾ ਬਣ ਜਾਂਦੀ ਹੈ।

ਜਿਵੇਂ ਗੁੜ, ਮਹੂਏ ਅਤੇ ਗੰਨੇ ਦੀ ਲਾਹਨ ਵਿਚੋਂ ਭੱਠੀ ਰਾਹੀਂ ਸ਼ਰਾਬ ਕੱਢੀ ਜਾਂਦੀ ਹੈ, ਇਉਂ ਹੀ ਗੁਰਮਤਿ ਗਿਆਨ, ਧਿਆਨ ਅਤੇ ਨਿਰਮਲ ਕਰਣੀ ਦੁਆਰਾ ਗੁਰਮੁਖਿ ਜਨ ਦਸਮ ਦੁਆਰ ਰੂਪੀ ਭੱਠੀ ਵਿਚੋਂ (ਨਾਮ-ਸਿਮਰਨ ਦੇ ਅਖੰਡਾਕਾਰ ਜਾਪ ਦੁਆਰਾ) ਇਕ-ਰਸ ਅਤੁਟ ਨਾਮ-ਅੰਮ੍ਰਿਤ-ਧਾਰਾ ਨੂੰ ਪ੍ਰਾਪਤ ਕਰਦਾ ਹੈ।

ਗੁਰਮੁਖਿ ਜਨ ਉਸ ਪ੍ਰੇਮ-ਰਸ ਰੂਪੀ ਨਾਮ-ਅੰਮ੍ਰਿਤ-ਨਿਧਾਨ ਨੂੰ ਛਕ ਕੇ ਤ੍ਰਿਪਤ ਹੁੰਦਾ ਹੈ ਅਤੇ ਸਤਿਗੁਰੂ (ਦੇ ਸ਼ਬਦ) ਨਾਲ ਮੇਲ ਹੋਣ 'ਤੇ ਉਸ ਦਾ ਸਹਜ ਅਵਸਥਾ ਵਿਚ ਵਾਸਾ ਹੋ ਜਾਂਦਾ ਹੈ।੪੮।

**ਬਿਬਿਧਿ ਬਿਰਖ ਬਲੀ ਫਲ ਫੂਲ ਮੂਲ ਸਾਖਾ, ਰਚਨ ਚਰਿਤ੍ਰ ਚਿਤ੍ਰ ਅਨਿਕ ਪ੍ਰਕਾਰ ਹੈ॥**
**ਬਰਨ ਬਰਨ ਫਲ, ਬਹੁ ਬਿਧਿ ਸ੍ਵਾਦ ਰਸ, ਬਰਨ ਬਰਨ ਫੂਲ, ਬਾਸਨਾ ਬਿਥਾਰ ਹੈ॥**
**ਬਰਨ ਬਰਨ ਮੂਲ, ਬਰਨ ਬਰਨ ਸਾਖਾ, ਬਰਨ ਬਰਨ ਪਤ੍ਰ ਸੁਗਨ ਅਚਾਰ ਹੈ॥**
**ਬਿਬਿਧਿ ਬਨਾਸਪਤਿ ਅੰਤਰਿ ਅਗਨਿ ਜੈਸੇ, ਸਕਲ ਸੰਸਾਰ ਬਿਖੈ ਏਕੈ ਏਕੰਕਾਰ ਹੈ॥੪੯॥**

***ਪਦ ਅਰਥ :*** ਬਿਬਿਧਿ—ਕਈ ਕਿਸਮਾਂ ਦੇ। ਬਿਰਖ—ਰੁਖ, ਬ੍ਰਿਛ। ਬਲੀ—ਵੇਲਾਂ। ਮੂਲ—ਮੁਢ, ਜੜ੍ਹਾਂ। ਸਾਖਾ—ਟਾਹਣੀਆਂ। ਚਰਿਤ੍ਰ—ਕੌਤਕ, ਤਮਾਸ਼ਾ। ਚਿਤ੍ਰ—ਚਿਤਰਕਾਰੀ। ਬਰਨ ਬਰਨ—ਰੰਗ ਰੰਗ ਦੇ। ਬਹੁ ਬਿਧਿ—ਕਈ ਤਰ੍ਹਾਂ। ਬਾਸਨਾ—ਵਾਸ਼ਨਾ, ਸੁਗੰਧੀ, ਮਹਿਕ। ਬਿਥਾਰ—ਖਿਲਾਰਾ, ਪਸਾਰਾ। ਸੁਗਨ—ਸਮੂਹ, ਬਹੁਤੇ। ਅਚਾਰ—ਸੁਭਾਉ, ਪ੍ਰਭਾਵ, ਤਾਸੀਰ। ਅੰਤਰਿ—ਅੰਦਰ। ਸਕਲ—ਸਾਰੇ। ਬਿਖੈ—ਵਿਚ। ਏਕੰਕਾਰ—ਇਕ ਵਿਆਪਕ ਬ੍ਰਹਮ, ਅਕਾਲ ਪੁਰਖ, ਵਾਹਿਗੁਰੂ।

***ਅਰਥ :*** (ਬਨਾਸਪਤੀ ਦੇ) ਭਾਂਤ ਭਾਂਤ ਕਿਸਮਾਂ ਦੇ ਬ੍ਰਿਛ, ਵੇਲਾਂ, ਫਲ, ਫੁੱਲ, ਮੂਲ (ਜੜ੍ਹਾਂ) ਅਤੇ ਟਾਹਣੀਆਂ ਹੁੰਦੀਆਂ ਹਨ। (ਪ੍ਰਭੂ ਦੀ ਇਸ ਸੁੰਦਰ) ਰਚਨਾ ਦੀ ਚਿਤਰਕਾਰੀ ਦਾ ਕੌਤਕ ਕਈ ਪ੍ਰਕਾਰ ਦਾ ਹੈ।

(ਉਨ੍ਹਾਂ ਬ੍ਰਿਛਾਂ ਤੇ ਵੇਲਾਂ ਦੇ) ਰੰਗਾਂ ਰੰਗਾਂ ਦੇ ਫਲ ਤੇ ਕਈ ਤਰ੍ਹਾਂ ਦੇ ਸਵਾਦਾਂ ਦੇ ਰਸ ਹਨ। ਵੰਨ-ਸੁਵੰਨੇ ਫੁਲ ਅਤੇ (ਉਨ੍ਹਾਂ ਦੀ ਅਨਿਕ ਪ੍ਰਕਾਰੀ) ਸੁਗੰਧੀ ਪਸਰੀ ਹੋਈ ਹੈ।

(ਬ੍ਰਿਛਾਂ ਅਤੇ ਵੇਲਾਂ ਦੇ) ਰੰਗ-ਬਰੰਗੇ ਮੁਢ, ਰੰਗਾਂ ਰੰਗਾਂ ਦੀਆਂ ਟਾਹਣੀਆਂ, ਭਾਂਤੋ ਭਾਂਤੀ ਕਿਸਮਾਂ ਦੇ ਪੱਤਰ ਅਤੇ (ਉਨ੍ਹਾਂ ਦੇ) ਪ੍ਰਭਾਵ ਵੀ ਬਹੁ-ਪ੍ਰਕਾਰ ਦੇ ਹਨ।

ਜਿਸ ਤਰ੍ਹਾਂ ਕਈ ਪ੍ਰਕਾਰ ਦੀ ਬਨਾਸਪਤੀ (ਦੇ ਬ੍ਰਿਛਾਂ ਬੂਟਿਆਂ ਦੀ ਲਕੜੀ) ਅੰਦਰ ਅਗਨੀ ਇਕੋ ਤਰ੍ਹਾਂ ਹੀ ਵਸ ਰਹੀ ਹੁੰਦੀ ਹੈ, ਇਵੇਂ ਹੀ (ਗੁਰਮੁਖਾਂ ਨੂੰ) ਸਾਰੇ ਸੰਸਾਰ (ਦੇ ਅਨਿਕ ਪ੍ਰਕਾਰੀ ਜੀਵਾਂ ਜੰਤਾਂ) ਵਿਚ ਇਕੋ ਵਾਹਿਗੁਰੂ ਹੀ (ਰਮਿਆ ਹੋਇਆ ਦ੍ਰਿਸ਼ਟੀ ਆਉਂਦਾ) ਹੈ।੪੯।

**ਗੁਰ ਸਿਖ ਸੰਧਿ ਮਿਲੇ ਦ੍ਰਿਸਟਿ ਦਰਸ ਲਿਵ, ਗੁਰਮੁਖਿ ਬ੍ਰਹਮ ਗਿਆਨ ਸਾਧ ਲਿਵ ਲਾਈ ਹੈ॥**
**ਗੁਰ ਸਿਖ ਸੰਧਿ ਮਿਲੇ ਸਬਦ ਸੁਰਤਿ ਲਿਵ, ਗੁਰਮੁਖਿ ਬ੍ਰਹਮ ਗਿਆਨ ਧਿਆਨ ਸੁਧਿ ਪਾਈ ਹੈ॥**
**ਗੁਰ ਸਿਖ ਸੰਧਿ ਮਿਲੇ ਸ੍ਵਾਮੀ ਸੇਵ ਸੇਵਕ ਹੁਇ, ਗੁਰਮੁਖਿ ਨਿਹਕਾਮ ਕਰਨੀ ਕਮਾਈ ਹੈ॥**
**ਗੁਰ ਸਿਖ ਸੰਧਿ ਮਿਲੇ ਕਰਨੀ ਸੁ ਗਿਆਨ ਧਿਆਨ, ਗੁਰਮੁਖਿ ਪ੍ਰੇਮ ਨੇਮ ਸਹਜ ਸਮਾਈ ਹੈ॥੫੦॥**

***ਪਦ ਅਰਥ :*** ਸੰਧਿ—ਸੰਧੀ, ਮਿਲਾਪ, ਇਕ-ਰੂਪ ਹੋਣਾ। ਦ੍ਰਿਸਟਿ—ਦ੍ਰਿਸ਼ਟੀ, ਨਜ਼ਰ। ਬ੍ਰਹਮ ਗਿਆਨ—ਪ੍ਰਭੂ ਸਿਮਰਨ, ਗੁਰ-ਸ਼ਬਦ। ਸਾਧ—ਸਾਧਨਾ। ਸੁਧਿ—ਚੇਤਨਾ, ਸੋਝੀ। ਸ੍ਵਾਮੀ—ਮਾਲਕ ਪ੍ਰਭੂ, ਅਕਾਲ ਪੁਰਖ। ਸੇਵ—ਸੇਵਾ। ਸੇਵਕ—ਸੇਵਕ-ਸੁਭਾਉ ਵਾਲਾ। ਨਿਹਕਾਮ—ਨਿਸ਼ਕਾਮ। ਕਰਨੀ—(ਉੱਤਮ) ਕਰਣੀ। ਗਿਆਨ—ਗੁਰ-ਗਿਆਨ, ਗੁਰ-ਸ਼ਬਦ।

***ਅਰਥ :*** (ਸਤਿਗੁਰੂ ਦੇ ਅਨਿੰਨ ਸ਼ਰਧਾਵਾਨ) ਗੁਰਮੁਖਿ ਦਾ ਸਤਿਗੁਰੂ (ਦੇ ਸੱਚੇ ਸਰੂਪ) ਨਾਲ ਇਕ-ਰੂਪ ਹੋ ਜਾਣ ਨਾਲ, ਗੁਰਸਿਖ ਦੀ ਦ੍ਰਿਸ਼ਟੀ ਦੀ ਲਿਵ ਸਤਿਗੁਰੂ ਦੇ ਦਰਸ਼ਨ (ਵਿਚ ਲਗ ਜਾਂਦੀ ਹੈ) ਅਤੇ ਪ੍ਰਭੂ-ਸਿਮਰਨ ਦੀ ਸਾਧਨਾ ਕਰਨ ਵਾਲੇ ਉਸ ਗੁਰਮੁਖਿ ਦੀ ਵਾਹਿਗੁਰੂ ਦੇ ਗਿਆਨ (ਗੁਰ-ਸ਼ਬਦ) ਵਿਚ ਲਿਵ ਲਗੀ ਰਹਿੰਦੀ ਹੈ।

ਸਤਿਗੁਰੂ ਅਤੇ ਗੁਰਸਿਖ ਦੇ ਮੇਲ ਹੋਣ ਨਾਲ (ਗੁਰ-ਦੀਖਿਆ ਪ੍ਰਾਪਤ ਹੋਣ ਨਾਲ) ਗੁਰਸਿਖ ਦੀ ਸ਼ਬਦ-ਸੁਰਤਿ ਵਿਚ ਲਿਵ ਲਗ ਜਾਂਦੀ ਹੈ ਅਤੇ ਗੁਰਮੁਖਿ ਨੂੰ ਵਾਹਿਗੁਰੂ-ਸਿਮਰਨ ਕਰਕੇ (ਸਤਿਗੁਰੂ ਵਿਚ) ਧਿਆਨ (ਲਾਉਣ) ਦੀ ਸੋਝੀ ਹੋ ਆਉਂਦੀ ਹੈ।

ਸਤਿਗੁਰੂ ਅਤੇ ਗੁਰਸਿਖ ਦੇ ਮਿਲਿਆਂ, ਮਾਲਕ ਪ੍ਰਭੂ ਦੀ ਸੇਵਾ ਕਾਰਨ ਗੁਰਮੁਖਿ ਸੇਵਕ-ਬ੍ਰਿਤੀ ਵਾਲਾ ਹੋ ਕੇ ਕਰਣੀ ਕਮਾਈ ਕਰਕੇ ਨਿਸ਼ਕਾਮ ਸੇਵਾ ਦੀ ਕਾਰ ਕਮਾਉਂਦਾ ਹੈ।

ਗੁਰੂ ਅਤੇ ਸਿਖ ਦੇ ਮਿਲਾਪ ਹੋਇਆਂ, ਗੁਰਸਿਖ ਗੁਰ-ਸ਼ਬਦ ਦੀ ਕਮਾਈ ਅਤੇ ਸਤਿਗੁਰੂ ਦੇ ਗਿਆਨ ਧਿਆਨ ਸਦਕਾ ਉੱਤਮ ਕਰਣੀ ਵਾਲਾ ਹੋ ਨਿਬੜਦਾ ਹੈ ਅਤੇ ਇਸ ਪ੍ਰੇਮ-ਨੇਮ ਨੂੰ ਨਿਬਾਹੁੰਦਿਆਂ ਗੁਰਮੁਖਿ ਦੀ ਸਹਜ ਅਵਸਥਾ ਵਿਚ ਸਮਾਈ ਹੋ ਜਾਂਦੀ ਹੈ।੫੦।

**ਗੁਰਮੁਖਿ ਸੰਧਿ ਮਿਲੇ ਬ੍ਰਹਮ ਧਿਆਨ ਲਿਵ, ਏਕੰਕਾਰ ਕੈ ਅਕਾਰ ਅਨਿਕ ਪ੍ਰਕਾਰ ਹੈ॥**
**ਗੁਰਮੁਖਿ ਸੰਧਿ ਮਿਲੇ ਬ੍ਰਹਮ ਗਿਆਨ ਲਿਵ, ਨਿਰੰਕਾਰ ਓਅੰਕਾਰ ਬਿਬਿਧਿ ਬਿਥਾਰ ਹੈ॥**
**ਗੁਰ ਸਿਖ ਸੰਧਿ ਮਿਲੇ ਸ੍ਵਾਮੀ ਸੇਵ ਸੇਵਕ ਹੁਇ, ਬ੍ਰਹਮ ਬਿਬੇਕ ਪ੍ਰੇਮ ਭਗਤਿ ਅਚਾਰ ਹੈ॥**
**ਗੁਰਮੁਖਿ ਸੰਧਿ ਮਿਲੇ ਪਰਮਦਭੁਤ ਗਤਿ, ਨੇਤਿ ਨੇਤਿ ਨੇਤਿ ਨਮੋ ਨਮੋ ਨਮਸਕਾਰ ਹੈ॥੫੧॥**

***ਪਦ ਅਰਥ :*** ਗੁਰਮੁਖਿ—ਗੁਰਸਿਖ ਦਾ ਗੁਰੂ ਨਾਲ। ਸੰਧਿ—ਮਿਲਾਪ। ਏਕੰਕਾਰ ਕੈ—ਇਕ ਵਾਹਿਗੁਰੂ ਦੇ। ਨਿਰੰਕਾਰ—ਅਕਾਰ ਰਹਿਤ, ਨਿਰਗੁਣ ਸਰੂਪ ਪ੍ਰਭੂ। ਓਅੰਕਾਰ—ਸਭ ਦਾ ਰਖਿਅਕ ਸਰਗੁਣ ਸਰੂਪ ਪ੍ਰਭੂ। ਬ੍ਰਹਮ ਗਿਆਨ—ਗੁਰ-ਸ਼ਬਦ, ਪ੍ਰਭੂ-ਸਿਮਰਨ। ਬਿਬਿਧਿ—ਕਈ ਪ੍ਰਕਾਰ ਨਾਲ। ਬਿਥਾਰ—ਖਿਲਾਰਾ। ਸ੍ਵਾਮੀ—ਮਾਲਕ ਪ੍ਰਭੂ। ਸੇਵਕ—ਸੇਵਕ ਸੁਭਾਉ ਵਾਲਾ। ਬ੍ਰਹਮ ਬਿਬੇਕ—ਬ੍ਰਹਮ ਦੀ ਵਿਚਾਰ। ਪਰਮਦਭੁਤ—ਬਹੁਤ ਹੀ ਅਸਚਰਜ। ਗਤਿ—ਗਤੀ, ਹਾਲਤ, ਅਵਸਥਾ। ਨੇਤਿ—ਨ ਇਤੀ, ਨਹੀਂ ਹੈ ਇਸ ਜਿਹਾ, ਭਾਵ ਬੇਅੰਤ। ਨਮੋ—ਨਮਸਕਾਰ।

***ਅਰਥ :*** ਗੁਰਮੁਖਿ ਦੇ ਗੁਰੂ ਨਾਲ ਇਕ-ਸੁਰ ਹੋ ਮੇਲ ਮਿਲਿਆਂ (ਉਸ ਦੀ) ਵਾਹਿਗੁਰੂ ਦੇ ਧਿਆਨ ਵਿਚ ਲਿਵ ਲਗਦੀ ਹੈ ਅਤੇ (ਉਸ ਲਿਵ ਦੇ ਤੁਫ਼ੈਲ ਇਹ ਪ੍ਰਤੀਤ ਹੁੰਦਾ ਹੈ ਕਿ) ਅਨਿਕ ਪ੍ਰਕਾਰੀ ਅਕਾਰ, ਜੀਅ ਜੰਤ, ਸਭ ਉਸ ਵਾਹਿਗੁਰੂ ਦੇ ਅਕਾਰ ਹੀ ਹਨ।

ਗੁਰਮੁਖਿ ਦੀ ਸਤਿਗੁਰੂ ਦੇ ਨਾਲ ਸੰਧੀ ਮਿਲਿਆਂ (ਉਸ ਦੀ) ਪ੍ਰਭੂ-ਸਿਮਰਨ ਸਦਕਾ ਲਿਵ (ਜੁੜਦੀ ਹੈ ਅਤੇ ਉਸ ਨੂੰ ਇਹ ਸੋਝੀ ਹੁੰਦੀ ਹੈ ਕਿ) ਨਿਰ-ਅਕਾਰ ਵਾਹਿਗੁਰੂ ਦਾ, ਸਰਗੁਣ ਸਰੂਪ ਵਿਚ ਕਈ ਤਰ੍ਹਾਂ ਨਾਲ ਪਸਾਰਾ ਪਸਰਿਆ ਹੋਇਆ ਹੈ।

ਸਤਿਗੁਰੂ ਅਤੇ ਗੁਰਸਿਖ ਦਾ ਮੇਲ ਮਿਲਿਆਂ, ਗੁਰੂ ਕਾ ਅਨਿੰਨ ਸ਼ਰਧਾਵਾਨ ਸਿਖ, ਮਾਲਕ ਪ੍ਰਭੂ ਦੀ ਸੇਵ ਕਮਾਉਣ ਲਈ ਸੇਵਕ-ਸੁਭਾਉ ਵਾਲਾ ਹੋ ਕੇ, ਬ੍ਰਹਮ ਦੀ ਵੀਚਾਰ ਅਤੇ ਪ੍ਰੇਮਾ ਭਗਤੀ ਦੇ ਆਚਾਰ ਵਾਲਾ ਹੋ ਜਾਂਦਾ ਹੈ।

ਗੁਰਮੁਖਿ ਦਾ (ਪ੍ਰਭੂ ਅਤੇ ਉਸ ਦੇ ਸਾਖਸ਼ਾਤ ਸਰੂਪ) ਸਤਿਗੁਰੂ ਨਾਲ ਮਿਲਾਪ ਹੋਣ ਦੀ ਬਿਵਸਥਾ ਬਹੁਤ ਅਲੌਕਿਕ ਤੇ ਅਸਚਰਜਤਾ ਭਰੀ ਹੈ। (ਉਸ ਜਿਹੀ ਹੋਰ ਕੋਈ ਅਵਸਥਾ ਨਹੀਂ ਹੋ ਸਕਦੀ), ਉਹ ਬੇਅੰਤ ਬੇਅੰਤ ਹੈ ਅਤੇ ਬਾਰੰਬਾਰ ਨਮਸਕਾਰ ਜੋਗ ਹੈ।੫੧।

**ਗੁਰਮੁਖਿ ਮਨ ਬਚ ਕਰਮ ਇਕਤ੍ਰ ਭਏ, ਅੰਗ ਅੰਗ ਬਿਸਮ ਸ੍ਰਬੰਗ ਮੈ ਸਮਾਏ ਹੈ॥**
**ਪ੍ਰੇਮ ਰਸ ਅੰਮ੍ਰਿਤ-ਨਿਧਾਨ ਪਾਨ ਕੈ ਮਦੋਨ, ਰਸਨਾ ਥਕਤ ਭਈ, ਕਹਿਤ ਨ ਆਏ ਹੈ॥**
**ਜਗਮਗ ਪ੍ਰੇਮ ਜੋਤਿ ਅਤਿ ਅਸਚਰਜ-ਮੈ, ਲੋਚਨ ਚਕਿਤ ਭਏ ਹੇਰਤ ਹਿਰਾਏ ਹੈ॥**
**ਰਾਗ ਨਾਦ ਬਾਦ ਬਿਸਮਾਦ ਪ੍ਰੇਮ ਧੁਨਿ ਸੁਨਿ, ਸ੍ਰਵਨ ਸੁਰਤਿ ਬਿਲੈ ਬਿਲੈ ਬਿਲਾਏ ਹੈ॥੫੨॥**

***ਪਦ ਅਰਥ :*** ਬਚ—ਬਾਣੀ। ਕਰਮ—ਕਰਣੀ। ਇਕਤ੍ਰ ਭਏ—ਇਕਾਗਰ ਹੋਣ ਨਾਲ। ਬਿਸਮ—ਅਸਚਰਜ ਰੂਪ ਵਾਹਿਗੁਰੂ। ਸ੍ਰਬੰਗ ਮੈ—ਸਭਨਾਂ ਵਿਚ ਵਿਆਪਕ ਪ੍ਰਭੂ ਵਿਚ। ਅੰਮ੍ਰਿਤ ਨਿਧਾਨ—ਨਾਮ-ਅੰਮ੍ਰਿਤ ਦਾ ਖ਼ਜ਼ਾਨਾ। ਪਾਨ ਕੈ—ਪੀਣ ਨਾਲ। ਮਦੋਨ—ਮਸਤੁਲ ਮਸਤ। ਥਕਤ ਭਈ—ਥਕ ਜਾਂਦੀ ਹੈ, ਹੁਟ ਜਾਂਦੀ ਹੈ। ਅਤਿ ਅਸਚਰਜ-ਮੈ—ਬਹੁਤ ਹੀ ਅਸਚਰਜ ਰੂਪ। ਲੋਚਨ—ਨੇਤਰ, ਅੱਖਾਂ। ਚਕਿਤ—ਚਕ੍ਰਿਤ, ਹੈਰਾਨ। ਹੇਰਤ—ਵੇਖ ਕੇ। ਹਿਰਾਏ ਹੈ—ਹੈਰਾਨ ਹੋਈਦਾ ਹੈ। ਰਾਗ ਨਾਦ—ਰਾਗ ਦਾ ਸੰਗੀਤ। ਬਾਦ—ਵਾਜੇ। ਬਿਸਮਾਦ—ਅਲੌਕਿਕ। ਸ੍ਰਵਨ ਸੁਰਤਿ—ਕੰਨਾਂ ਦੀ ਸੁਣਨ-ਸ਼ਕਤੀ। ਬਿਲੈ—ਲੀਨ ਕਰਨਾ। ਬਿਲਾਏ ਹੈ—ਨਾਸ਼ ਹੋ ਜਾਂਦੀ ਹੈ, ਮਿਟ ਜਾਂਦੀ ਹੈ।

***ਅਰਥ :*** ਮਨ, ਬਾਣੀ ਤੇ ਕਰਮਾਂ ਕਰਕੇ (ਗੁਰ-ਮੰਤਰ ਦੀ ਕਮਾਈ ਵਿਚ) ਇਕਾਗਰ ਹੋਣ ਨਾਲ, ਗੁਰੂ ਦਾ ਸ਼ਰਧਾਵਾਨ ਸਨਮੁਖ ਸੇਵਕ ਆਪਣੇ ਹਰੇਕ ਅੰਗ ਨੂੰ, ਬਿਸਮਾਦ ਰੂਪ ਸਰਬ-ਵਿਆਪੀ ਵਾਹਿਗੁਰੂ ਵਿਚ ਸਮਾਏ ਰਖਦਾ ਹੈ।

ਨਾਮ-ਅੰਮ੍ਰਿਤ-ਨਿਧਾਨ ਦੇ ਪ੍ਰੇਮ-ਰਸ ਨੂੰ ਪੀਣ ਨਾਲ ਉਹ ਮਸਤੁਲ ਮਸਤ ਹੋਇਆ ਰਹਿੰਦਾ ਹੈ। ਉਸ ਦੀ ਰਸਨਾ (ਹੋਰ ਰਸਾਂ ਕਸਾਂ ਦੇ ਰਸ ਤੋਂ) ਹਾਰ-ਹੁਟ ਜਾਂਦੀ ਹੈ (ਅਤੇ ਜਿਸ ਅਲੌਕਿਕ ਨਾਮ-ਰਸ ਦੇ ਕਾਰਨ ਉਹ ਖੀਵਾ ਹੋਇਆ ਹੁੰਦਾ ਹੈ, ਉਹ ਰਸ) ਕਹਿਣ ਵਿਚ ਨਹੀਂ ਆ ਸਕਦਾ।

ਉਸ ਦੇ ਅੰਦਰ ਨਾਮ-ਸਿਮਰਨ ਦੇ ਪ੍ਰੇਮ ਦੀ ਜੋਤੀ ਬਹੁਤ ਹੀ ਅਸਚਰਜ ਰੂਪ ਵਿਚ ਲਟ ਲਟ ਜਗਮਗਾ ਉਠਦੀ ਹੈ, ਜਿਸ ਨੂੰ ਵੇਖ ਕੇ ਨੇਤਰ ਚਕ੍ਰਿਤ ਹੁੰਦੇ ਹਨ ਅਤੇ ਵੇਖ ਵੇਖ ਹੈਰਾਨ ਹੋਈਦਾ ਹੈ।

ਕੰਨਾਂ ਦੀ ਸੁਣਨ-ਸ਼ਕਤੀ ਨਾਮ-ਸਿਮਰਨ-ਪ੍ਰੇਮ ਦੀ ਅਲੌਕਿਕ ਧੁਨੀ ਸ੍ਰਵਣ ਕਰ ਕੇ (ਉਸ ਅਨੰਦ-ਅਵਸਥਾ ਵਿਚ) ਲੀਨ ਹੋ ਜਾਂਦੀ ਹੈ ਅਤੇ ਹੋਰ ਬਾਹਰਲੇ ਵਾਜਿਆਂ ਦੇ ਰਾਗ-ਸੰਗੀਤ ਨੂੰ ਸ੍ਰਵਣ ਕਰਨ ਵਾਲੀ ਸੁਰਤੀ ਮਿਟ ਜਾਂਦੀ ਹੈ।੫੨।

**ਗੁਰਮੁਖਿ ਮਨ ਬਚ ਕਰਮ ਇਕਤ੍ਰ ਭਏ, ਪੂਰਨ ਪਰਮ ਪਦ ਪ੍ਰੇਮ ਪ੍ਰਗਟਾਏ ਹੈ॥**
**ਲੋਚਨ ਮੈ ਦ੍ਰਿਸਟਿ ਦਰਸ ਰਸ ਗੰਧਿ ਸੰਧਿ, ਸ੍ਰਵਨ ਸਬਦ ਸੁਰਤਿ ਗੰਧ ਰਸ ਪਾਏ ਹੈ॥**
**ਰਸਨਾ ਮੈ ਰਸ ਗੰਧ ਸਬਦ ਸੁਰਤਿ ਮੇਲ, ਨਾਸ ਬਾਸ ਰਸ ਸ੍ਰੁਤਿ ਸਬਦ ਲਖਾਏ ਹੈ॥**
**ਰੋਮ ਰੋਮ ਰਸਨਾ ਸ੍ਰਵਨ ਦ੍ਰਿਗ ਨਾਸਾ ਕੋਟਿ, ਖੰਡ ਬ੍ਰਹਮੰਡ ਪਿੰਡ ਪ੍ਰਾਨ ਮੈ ਜਤਾਏ ਹੈ॥੫੩॥**

***ਪਦ ਅਰਥ :*** ਬਚ—ਬਚਨ, ਬਾਣੀ। ਕਰਮ—ਕਰਣੀ। ਇਕਤ੍ਰ ਭਏ—ਇਕ-ਸੁਰ (ਇਕਾਗਰ) ਹੋਣ ਨਾਲ। ਪੂਰਨ ਪਰਮ ਪਦ—ਮਹਾਨ ਉੱਚੀ ਅਵਸਥਾ ਵਾਲੀ ਪਦਵੀ। ਪ੍ਰੇਮ—ਪ੍ਰੇਮ-ਰਸ। ਪ੍ਰਗਟਾਏ ਹੈ—ਪ੍ਰਗਟਦਾ ਹੈ, ਉਤਪੰਨ ਹੁੰਦਾ ਹੈ। ਲੋਚਨ ਮੈ—ਅੱਖਾਂ ਵਿਚ। ਦ੍ਰਿਸਟਿ—ਦ੍ਰਿਸ਼ਟੀ, ਨਜ਼ਰ। ਗੰਧਿ ਸੰਧਿ—ਸੁਗੰਧੀ ਦੇ ਮੇਲ ਕਰਕੇ। ਸ੍ਰਵਨ—ਕੰਨ। ਬਾਸ—ਵਾਸ਼ਨਾ, ਸੁਗੰਧੀ। ਸ੍ਰੁਤਿ—ਸੁਰਤੀ। ਲਖਾਏ ਹੈ—ਪ੍ਰਗਟ ਹੁੰਦੀ ਹੈ। ਦ੍ਰਿਗ—ਨੇਤਰ। ਨਾਸ—ਨਾਸਕਾ। ਕੋਟਿ—ਕਰੋੜਾਂ। ਪਿੰਡ—ਸਰੀਰ। ਜਤਾਏ ਹੈ—ਜਾਣ ਲੈਂਦਾ ਹੈ।

***ਅਰਥ :*** ਮਨ, ਬਾਣੀ ਤੇ ਕਰਮਾਂ ਕਰਕੇ ਇਕ-ਚਿਤ ਹੋਣ ਸਦਕਾ, ਸਤਿਗੁਰੂ ਦੀ ਹਜ਼ੂਰੀ ਮਾਣਨ ਵਾਲੇ ਗੁਰਸਿਖ (ਦੇ ਅੰਦਰ ਨਾਮ-ਸਿਮਰਨ ਦਾ) ਪ੍ਰੇਮ-ਰਸ ਉਤਪੰਨ ਹੁੰਦਾ ਹੈ ਅਤੇ ਉਹ ਮਹਾਨ ਉੱਚੀ ਆਤਮਕ ਬ੍ਰਿਤੀ ਵਾਲੇ ਮਰਾਤਬੇ ਨੂੰ ਪਾ ਲੈਂਦਾ ਹੈ।

(ਉਸ ਦੇ) ਨੇਤਰਾਂ ਵਿਚ (ਨਾਮ-ਰਸ ਦੀ) ਸੁਗੰਧੀ ਦੇ ਮੇਲ ਕਾਰਨ (ਸਤਿਗੁਰੂ ਦੇ) ਦਰਸ਼ਨਾਂ ਵਾਲੀ ਦ੍ਰਿਸ਼ਟੀ ਸਮਾਈ ਹੁੰਦੀ ਹੈ ਅਤੇ ਸ਼ਬਦ-ਸੁਰਤਿ ਦੇ ਮੇਲ ਸਦਕਾ ਕੰਨਾਂ ਵਿਚ ਨਾਮ-ਰਸ ਦੀ ਸੁਗੰਧੀ ਛਾਈ ਰਹਿੰਦੀ ਹੈ।

ਸ਼ਬਦ ਸੁਰਤਿ ਦੇ ਮੇਲ ਕਰਕੇ ਉਸ ਦੀ ਜੀਭ ਵਿਚ ਨਾਮ-ਰਸ ਦੀ ਸੁਗੰਧੀ ਭਰਪੂਰ ਹੁੰਦੀ ਹੈ ਅਤੇ ਸ਼ਬਦ ਸੁਰਤਿ ਦੇ ਮੇਲ ਸਦਕਾ ਹੀ ਨਾਮ-ਰਸ ਦੀ ਵਾਸ਼ਨਾ ਉਸ ਦੀ ਨਾਸਕਾ ਵਿਚ ਪ੍ਰਗਟ ਹੋ ਰਹੀ ਹੁੰਦੀ ਹੈ।

(ਇਸ ਤਰ੍ਹਾਂ) ਰੋਮ ਰੋਮ ਕਰਕੇ (ਹਰਿ ਧਿਆਉਂਦਾ ਹੋਇਆ) ਜੀਭ, ਕੰਨਾਂ, ਨੇਤਰਾਂ ਅਤੇ ਨਾਸਕਾ ਸਭਨਾਂ ਵਿਚ ਨਾਮ-ਰਸ ਦੀ ਸੁਗੰਧੀ ਛਾਈ ਹੋਣ ਸਦਕਾ (ਗੁਰਮੁਖਿ) ਆਪਣੇ ਸਰੀਰ ਵਿਚ ਹੀ ਕਰੋੜਾਂ ਖੰਡਾਂ ਬ੍ਰਹਮੰਡਾਂ (ਵਿਚ ਵਸਦੇ ਪ੍ਰਭੂ ਨੂੰ) ਜਾਣ ਲੈਂਦਾ ਹੈ।੫੩।

**ਪੂਰਨ ਬ੍ਰਹਮ ਆਪਿ ਆਪਨ ਹੀ ਆਪੁ ਸਾਜਿ, ਆਪਨ ਰਚਿਓ ਹੈ ਨਾਉ ਆਪ ਹੀ ਬਿਚਾਰ ਕੈ॥**
**ਆਦਿ ਗੁਰ ਦੁਤੀਆ ਗੋਬਿੰਦ ਨਾਮ ਕੈ ਕਹਾਇਓ, ਗੁਰਮੁਖਿ ਰਚਨਾ ਅਕਾਰ ਓਅੰਕਾਰ ਕੈ॥**
**ਗੁਰਮੁਖਿ ਨਾਦ ਬੇਦ ਗੁਰਮੁਖਿ ਪਾਵੈ ਭੇਦ, ਗੁਰਮੁਖਿ ਲੀਲਾਧਾਰੀ ਅਨਿਕ ਅਉਤਾਰ ਕੈ॥**
**ਗੁਰੂ ਗੋਬਿੰਦ ਅਉ ਗੋਬਿੰਦ ਗੁਰੂ ਏਕ-ਮੇਕ, ਓਤਿ ਪੋਤਿ ਸੂਤ੍ਰ ਗਤਿ ਅੰਬਰ ਉਚਾਰ ਕੈ॥੫੪॥**

***ਪਦ ਅਰਥ :*** ਪੂਰਨ ਬ੍ਰਹਮ—ਸਰਬ-ਕਲਾ ਸਮਰੱਥ ਵਾਹਿਗੁਰੂ। ਆਪਿ—ਆਪ ਹੀ। ਸਾਜਿ—ਸਾਜਿਆ, ਰਚਿਆ। ਆਦਿ ਗੁਰ—ਵਾਹਿਗੁਰੂ। ਦੁਤੀਆ—ਦੂਜਾ। ਗੁਰਮੁਖਿ—ਮੁਖੀ ਗੁਰੂ, ਵਾਹਿਗੁਰੂ। ਨਾਦ ਬੇਦ—ਵੇਦਾਂ ਦਾ ਉਪਦੇਸ਼। ਲੀਲਾਧਾਰੀ—ਕੌਤਕ ਰਚਨਹਾਰ। ਅਨਿਕ ਅਉਤਾਰ ਕੈ—ਕਈ ਜਾਮਿਆਂ ਵਿਚ। ਏਕ-ਮੇਕ—ਇਕ-ਮਿਕ, ਇਕ-ਰੂਪ। ਅਉ—ਅਤੇ। ਓਤਿ ਪੋਤਿ—ਤਾਣਾ ਪੇਟਾ। ਗਤਿ—ਵਾਂਗ। ਅੰਬਰ—ਕਪੜਾ। ਉਚਾਰ ਕੈ—ਉਚਾਰਨ ਵਿਚ, ਕਹਿਣ ਮਾਤਰ ਹੀ।

***ਅਰਥ :*** ਸਰਬ-ਕਲਾ-ਸਮਰੱਥ ਵਾਹਿਗੁਰੂ ਨੇ ਆਪ ਹੀ ਆਪਣਾ ਆਪ (ਆਕਾਰ ਰੂਪ ਵਿਚ) ਸਾਜਿਆ ਹੈ ਅਤੇ ਆਪ ਹੀ ਵਿਚਾਰ ਕੇ ਨਾਂ (ਗੁਰੂ ਨਾਨਕ) ਰਚਿਆ ਹੈ। ["ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥" ਪੰਨਾ ੧੪੦੮]।

ਆਦਿ ਗੁਰੂ (ਵਾਹਿਗੁਰੂ) ਨੇ ਆਪਣਾ ਦੂਜਾ ਨਾਂ 'ਗੋਬਿੰਦ' ਕਰਕੇ ਕਹਾਇਆ ਹੈ। ਮੁਖੀ ਗੁਰੂ ਵਾਹਿਗੁਰੂ ਦੀ ਰਚਨਾ ਕਰ ਕੇ, ਨਿਰਾਕਾਰ ਓਅੰਕਾਰ ਨੇ ਸਾਕਾਰ (ਗੁਰੂ) ਰੂਪ ਧਾਰਨ ਕੀਤਾ ਹੈ।

ਮੁਖੀ ਗੁਰੂ ਵਾਹਿਗੁਰੂ (ਆਪ ਹੀ) ਵੇਦਾਂ ਦਾ ਉਪਦੇਸ਼ ਹੈ ਅਤੇ ਵਾਹਿਗੁਰੂ (ਆਪ ਹੀ) ਉਨ੍ਹਾਂ ਦਾ ਭੇਦ ਪਾਉਂਦਾ ਹੈ। ["ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ॥"] ਵਾਹਿਗੁਰੂ (ਆਪ ਹੀ) ਲੀਲ੍ਹਾ-ਧਾਰੀ ਹੋ ਕੇ ਕਈ ਜਾਮਿਆਂ ਵਿਚ ਪ੍ਰਗਟ ਹੋਇਆ ਹੈ।

ਜਿਵੇਂ ਕਪੜੇ ਦੇ ਸੂਤਰ ਦਾ ਤਾਨਾ ਤੇ ਪੇਟਾ ਆਖਣ ਨੂੰ (ਵਖ ਵਖ) ਹੁੰਦਾ ਹੈ ਤਿਵੇਂ ਸੂਤਰ ਦੇ ਤਾਣੇ ਪੇਟੇ ਵਾਂਗ ਗੁਰੂ ਤੇ ਗੋਬਿੰਦ ਅਤੇ ਗੋਬਿੰਦ ਤੇ ਗੁਰੂ ਇਕ-ਰੂਪ ਹਨ।੫੪।

**ਜੈਸੇ ਬੀਜ ਬੋਏ ਹੋਤ ਬਿਰਖ ਬਿਥਾਰ ਗੁਰ, ਪੂਰਨ ਬ੍ਰਹਮ ਨਿਰੰਕਾਰ ਏਕੰਕਾਰ ਹੈ॥**
**ਜੈਸੇ ਏਕ ਬਿਰਖ ਸੈ ਹੋਤ ਹੈ ਅਨੇਕ ਫਲ, ਤੈਸੇ ਗੁਰਸਿਖ ਸਾਧ ਸੰਗਤਿ ਅਕਾਰ ਹੈ॥**
**ਦਰਸ ਧਿਆਨ ਗੁਰ ਸਬਦ ਗਿਆਨ ਗੁਰ, ਨਿਰਗੁਨ ਸਰਗੁਨ ਬ੍ਰਹਮ ਬੀਚਾਰ ਹੈ॥**
**ਗਿਆਨ ਧਿਆਨ ਬ੍ਰਹਮ-ਸਥਾਨ ਸਾਵਧਾਨ, ਸਾਧ ਸੰਗਤਿ ਪ੍ਰਸੰਗ ਪ੍ਰੇਮ ਭਗਤਿ ਉਧਾਰ ਹੈ॥੫੫॥**

***ਪਦ ਅਰਥ :*** ਬੋਏ—ਬੀਜਿਆਂ। ਬਿਰਖ—ਬ੍ਰਿਛ, ਰੁਖ। ਬਿਥਾਰ—ਵਿਸਥਾਰ। ਪੂਰਨ ਬ੍ਰਹਮ—ਸਰਬ-ਕਲਾ-ਸਮਰੱਥ ਵਾਹਿਗੁਰੂ। ਨਿਰੰਕਾਰ—ਨਿਰ-ਅਕਾਰ ਵਾਹਿਗੁਰੂ। ਏਕੰਕਾਰ—ਇਕ ਬ੍ਰਹਮ। ਗਿਆਨ—ਬੋਧ, ਸੂਝ ਬੂਝ। ਗਿਆਨ—ਗੁਰ-ਉਪਦੇਸ਼, ਗੁਰ-ਸ਼ਬਦ, ਨਾਮ-ਗੁਰ-ਮੰਤਰ। ਬ੍ਰਹਮ-ਸਥਾਨ—ਵਾਹਿਗੁਰੂ ਦਾ ਨਿਵਾਸ ਅਸਥਾਨ। ਸਾਵਧਾਨ—ਇਕਾਗਰ-ਚਿਤ। ਪ੍ਰਸੰਗ—ਸੰਗ, ਮੇਲ। ਪ੍ਰੇਮ ਭਗਤਿ—ਪ੍ਰੇਮਾ ਭਗਤੀ, ਪੂਰਨ ਪ੍ਰੇਮ ਨਾਲ ਕੀਤੀ ਭਗਤੀ। ਉਧਾਰ—ਪਾਰ ਉਤਾਰਾ।

***ਅਰਥ :*** ਜਿਵੇਂ ਬੀਜ ਬੀਜਿਆਂ ਬ੍ਰਿਛ ਦਾ ਵਿਸਥਾਰ ਹੁੰਦਾ ਹੈ ਤਿਵੇਂ ਹੀ ਸਰਬ-ਕਲਾ-ਸਮਰੱਥ ਵਾਹਿਗੁਰੂ ਦੇ ਨਿਰਾਕਾਰ ਤੇ ਇਕ-ਬ੍ਰਹਮ ਰੂਪ ਤੋਂ ਸਤਿਗੁਰੂ ਦੇ ਸਾਕਾਰ ਰੂਪ ਦਾ ਵਿਕਾਸ ਹੋਇਆ ਜਾਣੋ।

ਜਿਸ ਤਰ੍ਹਾਂ ਇਕ ਬ੍ਰਿਛ ਤੋਂ ਬੇ-ਗਿਣਤ ਫਲ ਪੈਦਾ ਹੁੰਦੇ ਹਨ ਇਸੇ ਤਰ੍ਹਾਂ (ਇਕ ਸਤਿਗੁਰੂ ਤੋਂ) ਅਨੇਕਾਂ ਗੁਰਸਿੱਖਾਂ ਦਾ ਸਮੂਹ ਸਾਧ ਸੰਗਤਿ ਦਾ ਅਕਾਰ ਸਮਝੋ।

ਵਾਹਿਗੁਰੂ ਦੇ ਪਰਤੱਖ ਸਰੂਪ ਸਤਿਗੁਰੂ ਦੇ ਦਰਸ਼ਨ ਦਾ ਧਿਆਨ, ਸਤਿਗੁਰੂ ਦੇ (ਬਖ਼ਸ਼ੇ) ਸ਼ਬਦ (ਗੁਰ-ਉਪਦੇਸ਼) ਦੀ ਸੂਝ ਬੂਝ ਅਤੇ ਪਾਰਬ੍ਰਹਮ ਵਾਹਿਗੁਰੂ ਦੇ ਨਿਰਗੁਣ ਸਰੂਪ ਦੀ ਵੀਚਾਰ ਹੀ, ਵਾਹਿਗੁਰੂ ਦੀ ਸਰਗੁਣ ਵੀਚਾਰ ਹੈ।

ਵਾਹਿਗੁਰੂ ਦੇ ਨਿਵਾਸ-ਅਸਥਾਨ ਸਾਧ ਸੰਗਤਿ ਨਾਲ ਮਿਲ ਕੇ (ਸਤਿਗੁਰੂ ਦੇ ਦ੍ਰਿੜ੍ਹਾਏ) ਨਾਮ-ਗੁਰ-ਮੰਤਰ ਅਤੇ ਸਤਿਗੁਰੂ ਦੇ ਦਰਸ-ਧਿਆਨ ਵਿਚ ਇਕਾਗਰ-ਚਿਤ ਹੋ ਕੇ ਪ੍ਰੇਮਾ-ਭਗਤੀ ਦੁਆਰਾ ਹੀ ਪਾਰ-ਉਤਾਰਾ ਹੁੰਦਾ ਹੈ।੫੫।

**ਫਲ ਮੂਲ ਮੂਲ ਫਲ, ਮੂਲ ਫਲ ਫਲ ਮੂਲ, ਆਦਿ ਪਰਮਾਦਿ ਅਰੁ ਅੰਤ ਕੈ ਅਨੰਤ ਹੈ॥**
**ਪਿਤ ਸੁਤ ਸੁਤ ਪਿਤ, ਸੁਤ ਪਿਤ ਪਿਤ ਸੁਤ, ਉਤਪਤਿ ਗਤਿ ਅਤਿ ਗੂੜ ਮੂਲ-ਮੰਤ ਹੈ॥**
**ਪਥਿਕ-ਬਸੇਰਾ ਕੋ ਨਿਬੇਰਾ ਜਿਉ ਨਿਕਸ ਬੈਠ, ਇਤ ਉਤ ਵਾਰ ਪਾਰ ਸਰਿਤਾ ਸਿਧੰਤ ਹੈ॥**
**ਪੂਰਨ ਬ੍ਰਹਮ ਗੁਰ ਗੋਬਿੰਦ ਗੋਬਿੰਦ ਗੁਰ, ਅਬਿਗਤ ਗਤਿ ਸਿਮਰਤ ਸਿਖ ਸੰਤ ਹੈ॥੫੬॥**

***ਪਦ ਅਰਥ :*** ਮੂਲ—ਮੂਲ ਰੂਪ ਬੀਜ। ਆਦਿ—ਅਰੰਭ। ਪਰਮਾਦਿ—ਪਰਮ ਆਦਿ, ਅਰੰਭ ਤੋਂ ਵੀ ਪਹਿਲਾਂ। ਅਨੰਤ—ਅੰਤ ਤੋਂ ਪਰੇ। ਸੁਤ—ਪੁਤਰ। ਉਤਪਤਿ ਗਤਿ—ਉਤਪਤੀ ਦੀ ਮਰਯਾਦਾ। ਮੂਲ-ਮੰਤ—ਸਾਰ-ਤਤ। ਪਥਿਕ ਬਸੇਰਾ—ਰਾਹੀਆਂ ਦਾ ਵਾਸਾ। ਨਿਬੇਰਾ—ਨਿਰਣਾ। ਇਤ—ਇਧਰ। ਉਤ—ਉਧਰ। ਵਾਰ—ਉਰਵਾਰ। ਸਰਿਤਾ—ਨਦੀ। ਸਿਧੰਤ—ਸਿਧਾਂਤ ਸਿਧ ਹੋਣਾ। ਪੂਰਨ ਬ੍ਰਹਮ—ਸਰਬ-ਕਲਾ-ਸਮਰੱਥ ਬ੍ਰਹਮ। ਅਬਿਗਤ—ਅਦ੍ਰਿਸ਼ਟ, ਨਾ ਜਾਣੀ ਜਾਣ ਵਾਲੀ। ਸਿਮਰਤ—ਸਿਮਰ ਕੇ, ਚਿਤਵ ਕੇ। ਸਿਖ ਸੰਤ—ਗੁਰਮੁਖਿ।

***ਅਰਥ :*** ਫਲ ਤੋਂ ਬੀਜ ਅਤੇ ਬੀਜ ਤੋਂ ਫਲ ਹੁੰਦਾ ਹੈ। ਇਸੇ ਤਰ੍ਹਾਂ ਫਿਰ ਬੀਜਾਂ ਤੋਂ ਫਲ ਅਤੇ ਫਲਾਂ ਤੋਂ ਬੀਜ ਹੁੰਦੇ ਰਹਿੰਦੇ ਹਨ। ਉਤਪਤੀ ਦਾ ਇਹ ਸਿਲਸਿਲਾ ਅਰੰਭ ਤੋਂ, ਅਰੰਭ ਤੋਂ ਵੀ ਪਹਿਲਾਂ ਦਾ ਚਲ ਰਿਹਾ ਹੈ। ਇਸ ਸਿਲਸਿਲੇ ਦਾ ਅੰਤ ਵੀ, ਅੰਤ ਤੋਂ ਪਰੇ ਹੈ।

ਪਿਤਾ ਤੋਂ ਪੁੱਤਰ ਹੁੰਦਾ ਹੈ ਅਤੇ ਫਿਰ ਉਹ ਪੁਤਰ (ਵੱਡਾ ਹੋ ਕੇ ਆਪਣੇ) ਪੁੱਤਰ ਦਾ ਪਿਤਾ ਬਣਦਾ ਹੈ। ਇਸ ਤਰ੍ਹਾਂ ਪੁੱਤਰ-ਪਿਤਾ ਅਤੇ ਪਿਤਾ-ਪੁੱਤਰ ਦਾ ਸਿਲਸਿਲਾ ਚਲਦਾ ਰਹਿੰਦਾ ਹੈ। ਉਤਪਤੀ ਦੀ ਇਹ ਮਰਯਾਦਾ ਬਹੁਤ ਹੀ ਗੂੜ੍ਹੇ ਸਾਰ-ਤੱਤ ਵਾਲੀ ਹੈ।

ਜਿਸ ਤਰ੍ਹਾਂ ਰਾਹੀ ਦੇ ਟਿਕਾਣੇ ਦਾ ਨਿਬੇੜਾ (ਬੇੜੀ ਵਿਚੋਂ) ਨਿਕਲਣ ਅਤੇ ਬੈਠਣ ਵਿਚ ਹੈ, (ਭਾਵ, ਬੇੜੀ ਵਿਚੋਂ ਉਤਰਨ ਅਤੇ ਬੇੜੀ ਵਿਚ ਸਵਾਰ ਹੋਣ ਵਿਚ ਹੈ), ਨਦੀ ਦੇ ਇਧਰ ਉਧਰ ਜਾਣ 'ਤੇ, ਨਦੀ ਦਾ ਉਰਾਰਲਾ ਪਾਰਲਾ ਪਾਸਾ ਸਿਧ ਹੁੰਦਾ ਹੈ। (ਭਾਵ, ਇਸ ਕਿਨਾਰੇ ਤੋਂ ਉਸ ਕਿਨਾਰੇ ਵਲ ਜਾਈਏ ਤਾਂ ਇਹ ਪਾਸਾ ਉਰਾਰ ਅਖਵਾਂਦਾ ਹੈ ਅਤੇ ਜੇ ਉਸ ਕਿਨਾਰੇ ਤੋਂ ਇਸ ਕਿਨਾਰੇ ਵਲ ਆਈਏ-ਤਾਂ ਉਹ ਪਾਰ ਅਖਵਾਂਦਾ ਹੈ। ਇਉਂ ਦੋਵੇਂ ਪਾਸੇ ਕਦੇ ਉਰਾਰ ਅਖਵਾਂਦੇ ਹਨ, ਕਦੇ ਪਾਰ)।

(ਉਪਰ·ਦਿਤੇ ਪ੍ਰਮਾਣਾਂ ਵਾਂਗ) ਸਰਬ-ਕਲਾ-ਸਮਰੱਥ ਬ੍ਰਹਮ ਗੁਰੂ ਵਾਹਿਗੁਰੂ ਹੈ ਅਤੇ ਵਾਹਿਗੁਰੂ ਗੁਰੂ ਹੈ। ਇਸ ਨਾ-ਜਾਣੀ ਜਾ ਸਕਣ ਵਾਲੀ ਗਤੀ ਨੂੰ ਸਿਖ-ਸੰਤ (ਗੁਰਮੁਖਿ) ਹੀ ਚਿਤਵ ਸਕਦਾ ਹੈ।੫੬।

**ਗੁਰਮੁਖਿ ਪੰਥ ਗਹੇ ਜਮਪੁਰਿ ਪੰਥ ਮੇਟੇ, ਗੁਰਸਿਖ ਸੰਗਿ ਪੰਚ ਦੂਤ ਸੰਗ ਤਿਆਗੇ ਹੈ॥**
**ਚਰਨ ਸਰਨਿ ਗੁਰ ਕਰਮ ਭਰਮ ਖੋਏ, ਦਰਸ ਅਕਾਲ ਕਾਲ-ਕੰਟਕ ਭੈ ਭਾਗੇ ਹੈ॥**
**ਗੁਰ ਉਪਦੇਸ ਵੇਸ ਬੱਜਰ ਕਪਾਟ ਖੁਲੇ, ਸਬਦ ਸੁਰਤਿ ਮੂਰਛਤ ਮਨ ਜਾਗੇ ਹੈ॥**
**ਕਿੰਚਤ ਕਟਾਛ ਕ੍ਰਿਪਾ ਸਰਬ ਨਿਧਾਨ ਪਾਏ, ਜੀਵਨ ਮੁਕਤਿ ਗੁਰ ਗਿਆਨ ਲਿਵ ਲਾਗੇ ਹੈ॥੫੭॥**

***ਪਦ ਅਰਥ :*** ਗੁਰਮੁਖਿ ਪੰਥ—ਗੁਰਮੁਖਾਂ ਵਾਲਾ ਰਾਹ, ਗੁਰਸਿੱਖੀ ਮਾਰਗ। ਗਹੇ—ਫੜਿਆਂ। ਪੰਥ—ਰਾਹ, ਪੈਂਡਾ। ਪੰਚ ਦੂਤ—ਪੰਜ ਚੋਰ: ਕਾਮ ਕ੍ਰੋਧ ਲੋਭ ਮੋਹ ਅਹੰਕਾਰ। ਕਰਮ ਭਰਮ—ਕਰਮਾਂ ਦੇ ਭਰਮ। ਕਾਲ ਕੰਟਕ—ਕਾਲ ਰੂਪੀ ਦੁਖਦਾਈ ਕੰਡਾ। ਭੈ—ਡਰ। ਵੇਸ—ਪਰਵੇਸ਼ ਕੀਤਿਆਂ, ਧਾਰਨ ਕੀਤਿਆਂ। ਬਜਰ ਕਪਾਟ—ਪੱਥਰ ਵਰਗੇ ਕਰੜੇ ਦਰਵਾਜ਼ੇ। ਮੂਰਛਤ—ਬੇਸੁਧ ਹੋਇਆ। ਕਿੰਚਤ—ਰਤਾ ਜਿੰਨੀ। ਕਟਾਛ ਕ੍ਰਿਪਾ—ਕਿਰਪਾ ਦ੍ਰਿਸ਼ਟੀ। ਨਿਧਾਨ—ਖ਼ਜ਼ਾਨੇ। ਗੁਰ ਗਿਆਨ—ਗੁਰੂ ਦਾ ਉਪਦੇਸ਼, ਗੁਰ ਸ਼ਬਦ।

***ਅਰਥ :*** ਗੁਰਸਿੱਖੀ ਦੇ ਮਾਰਗ ਨੂੰ ਫੜਿਆਂ ਜਮਪੁਰੀ ਦਾ ਪੈਂਡਾ ਮੁਕ ਜਾਂਦਾ ਹੈ ਅਤੇ ਗੁਰਸਿੱਖਾਂ ਦਾ ਸੰਗ ਕੀਤਿਆਂ ਪੰਜੇ ਦੂਤ (ਕਾਮ ਕ੍ਰੋਧ ਆਦਿਕ) ਸੰਗ ਛਡ ਜਾਂਦੇ ਹਨ।

ਸਤਿਗੁਰੂ ਦੇ ਚਰਨਾਂ ਦੀ ਓਟ ਲਿਆਂ ਕਰਮਾਂ ਦੇ ਭਰਮ ਮਿਟ ਜਾਂਦੇ ਹਨ ਅਤੇ ਅਕਾਲ ਪੁਰਖ ਸਰੂਪ ਸਤਿਗੁਰੂ ਦਾ ਦਰਸ਼ਨ ਪਰਸਿਆਂ ਕਾਲ ਰੂਪੀ ਦੁਖਦਾਈ ਕੰਡੇ ਦਾ ਡਰ ਚੁਕ ਜਾਂਦਾ ਹੈ।

ਸਤਿਗੁਰੂ ਦਾ ਉਪਦੇਸ਼ ਧਾਰਨ ਕੀਤਿਆਂ ਪੱਥਰ ਵਰਗੇ ਕਰੜੇ (ਆਸਾ ਅੰਦੇਸਾ ਦੇ) ਦਰਵਾਜ਼ੇ ਖੁਲ੍ਹ ਜਾਂਦੇ ਹਨ। (ਭਾਵ, ਆਸਾ ਅੰਦੇਸਾ ਆਦਿ ਜਾਂਦੇ ਰਹਿੰਦੇ ਹਨ) ਅਤੇ ਗੁਰ-ਸ਼ਬਦ (ਗੁਰ-ਮੰਤਰ) ਵਿਚ ਸੁਰਤਿ ਜੋੜਿਆਂ (ਮਾਇਆ ਵਿਚ) ਬੇਸੁਧ ਹੋਇਆ ਮਨ ਸਾਵਧਾਨ ਹੋ ਜਾਂਦਾ ਹੈ।

ਸਤਿਗੁਰੂ ਦੀ ਰਤਾ ਜਿੰਨੀ ਮਿਹਰ ਦੀ ਨਜ਼ਰ ਨਾਲ ਮਾਨੋ ਸਾਰੇ ਖ਼ਜ਼ਾਨੇ ਮਿਲ ਜਾਂਦੇ ਹਨ ਅਤੇ ਗੁਰੂ-ਗਿਆਨ (ਗੁਰ-ਸ਼ਬਦ, ਨਾਮ-ਗੁਰ-ਮੰਤਰ) ਵਿਚ ਲਿਵ ਲਾਇਆਂ ਜੀਵਨ-ਮੁਕਤੀ ਨੂੰ ਪ੍ਰਾਪਤ ਹੋਈਦਾ ਹੈ।੫੭।

**ਗੁਰਮੁਖਿ ਪੰਥ ਸੁਖ ਚਾਹਤ ਸਕਲ ਪੰਥ, ਸਕਲ ਦਰਸ ਗੁਰ ਦਰਸ ਅਧੀਨ ਹੈ॥**
**ਸੁਰ ਸੁਰਸਰਿ ਗੁਰ ਚਰਨ ਸਰਨ ਚਾਹੈ, ਬੇਦ ਬ੍ਰਹਮਾਦਿਕ ਸਬਦ ਲਿਵਲੀਨ ਹੈ॥**
**ਸਰਬ ਗਿਆਨ ਗੁਰ ਗਿਆਨ ਅਵਗਾਹਨ ਮੈ, ਸਰਬ ਨਿਧਾਨ ਗੁਰ ਕ੍ਰਿਪਾ ਜਲ ਮੀਨ ਹੈ॥**
**ਜੋਗੀ ਜੋਗ ਜੁਗਤਿ ਮੈ ਭੋਗੀ ਭੋਗ ਭੁਗਤਿ ਮੈ, ਗੁਰਮੁਖਿ ਨਿਜ ਪਦ ਕੁਲ ਅਕੁਲੀਨ ਹੈ॥੫੮॥**

***ਪਦ ਅਰਥ :*** ਗੁਰਮੁਖਿ ਪੰਥ—ਗੁਰਸਿੱਖੀ ਮਾਰਗ। ਸਕਲ ਪੰਥ—ਸਾਰੇ ਧਰਮ-ਮਾਰਗ। ਸਕਲ ਦਰਸ—ਸਾਰੇ ਮਤ ਮਤਾਂਤਰ। ਅਧੀਨ—ਆਗਿਆ ਵਿਚ, ਤਾਬਿਆ। ਸੁਰ—ਦੇਵਤੇ। ਸੁਰਸਰਿ—ਸੁਰਸੁਰੀ, ਦੇਵਤਿਆਂ ਦੀ ਨਦੀ, ਗੰਗਾ। ਬ੍ਰਹਮਾਦਿਕ—ਬ੍ਰਹਮਾ ਆਦਿਕ। ਅਵਗਾਹਨ—ਡੂੰਘੀ ਖੋਜ ਵਿਚਾਰ, ਚੁਭੀ ਲਾਉਣੀ। ਨਿਧਾਨ—ਰਿਧੀਆਂ ਸਿਧੀਆਂ ਆਦਿ ਖ਼ਜ਼ਾਨੇ। ਮੀਨ—ਮੱਛੀ। ਜੋਗ ਜੁਗਤਿ ਮੈ—ਜੋਗ ਦੀ ਸਾਧਨਾ ਵਿਚ। ਭੋਗ ਭੁਗਤਿ ਮੈ—ਭੋਗਾਂ ਪਦਾਰਥਾਂ ਨੂੰ ਭੋਗਣ ਵਿਚ। ਨਿਜ ਪਦ—ਆਤਮ ਪਦ, ਤੁਰੀਆ ਪਦ, ਉੱਚੀ ਆਤਮ ਅਵਸਥਾ। ਅਕੁਲੀਨ—ਜਾਤਾਂ ਗੋਤਾਂ ਤੋਂ ਨਿਰਲੇਪ, ਕੁਲਾਚਾਰ (ਕੁਲ-ਰੀਤੀ) ਦਾ ਤਿਆਗੀ।

***ਅਰਥ :*** ਗੁਰਮੁਖਾਂ ਵਾਲੇ ਮਾਰਗ ਦਾ ਸੁਖ ਸਾਰੇ ਧਰਮ-ਮਾਰਗ ਚਾਹੁੰਦੇ ਹਨ ਅਤੇ ਸਭੇ ਮਤ-ਮਤਾਂਤਰ ਗੁਰੂ-ਚਲਾਏ-ਮਾਰਗ ਦੇ ਤਾਬਿਆ ਹਨ।

ਦੇਵਤੇ ਅਤੇ ਦੇਵਤਿਆਂ ਦੀ ਪਵਿਤਰ ਨਦੀ ਗੰਗਾ ਵੀ ਸਤਿਗੁਰੂ ਦੇ ਚਰਨਾਂ ਦੀ ਸ਼ਰਨ ਚਾਹੁੰਦੀ ਹੈ ਅਤੇ ਵੇਦਾਂ ਦੇ ਕਰਤਾ ਬ੍ਰਹਮਾ ਆਦਿਕ ਵੀ ਗੁਰ-ਸ਼ਬਦ ਵਿਚ ਲਿਵ ਲਾਉਣ ਨੂੰ ਤਰਸਦੇ ਹਨ।

ਸਾਰੇ ਧਰਮਾਂ ਦੇ ਗਿਆਨ ਗੁਰ-ਗਿਆਨ ਦੀ ਡੂੰਘੀ ਖੋਜ ਵਿਚ ਹਨ, (ਭਾਵ, ਨਾਮ-ਸਿਮਰਨ ਦੇ ਜਾਚਕ ਹਨ)। ਸਤਿਗੁਰੂ ਦੀ ਕਿਰਪਾ ਹੋਣ 'ਤੇ ਰਿਧੀਆਂ ਸਿਧੀਆਂ ਆਦਿ ਦੇ ਸਭ ਖ਼ਜ਼ਾਨੇ (ਉਸੇ ਤਰ੍ਹਾਂ ਹੀ ਸਹਿਜੇ) ਪ੍ਰਾਪਤ ਹੋ ਜਾਂਦੇ ਹਨ ਜਿਵੇਂ ਮੱਛੀ ਨੂੰ ਪਾਣੀ।

(ਜਿਵੇਂ) ਜੋਗੀ ਲੋਕ ਜੋਗ-ਸਾਧਨਾਂ ਵਿਚ ਅਤੇ ਭੋਗੀ ਪੁਰਸ਼ ਪਦਾਰਥਾਂ ਦੇ ਭੋਗਣ ਵਿਚ ਉਲਝੇ ਰਹਿੰਦੇ ਹਨ, (ਇਵੇਂ ਹੀ) ਗੁਰੂ ਦੇ ਅਨਿੰਨ ਸ਼ਰਧਾਵਾਨ ਗੁਰਸਿਖ, ਕੁਲਾਂ ਜਾਤਾਂ ਤੋਂ ਨਿਰਲੇਪ ਰਹਿ ਕੇ (ਨਾਮ-ਸਿਮਰਨ ਦੀ) ਉੱਚੀ ਆਤਮ-ਅਵਸਥਾ ਵਿਚ ਸਮਾਏ ਰਹਿੰਦੇ ਹਨ।੫੮।

**ਉਲਟਿ ਪਵਨ ਮਨ ਮੀਨ ਕੀ ਚਪਲ ਗਤਿ, ਸੁਖਮਨਾ ਸੰਗਮ ਕੈ ਬ੍ਰਹਮ ਸਥਾਨ ਹੈ ॥**
**ਸਾਗਰ ਸਲਿਲ ਗਹਿ ਗਗਨ ਘਟਾ ਘਮੰਡ, ਉਨਮਨ ਮਗਨ ਲਗਨ ਗੁਰ ਗਿਆਨ ਹੈ ॥**
**ਜੋਤਿ ਮੈ ਜੋਤੀ ਸਰੂਪ ਦਾਮਿਨੀ ਚਮਤਕਾਰ, ਗਰਜਤ ਅਨਹਦ ਸਬਦ ਨੀਸਾਨ ਹੈ ॥**
**ਨਿਝਰ ਅਪਾਰ ਧਾਰ ਬਰਖਾ ਅੰਮ੍ਰਿਤ ਜਲ, ਸੇਵਕ ਸਕਲ ਫਲ ਸਰਬ ਨਿਧਾਨ ਹੈ ॥੫੯॥**

***ਪਦ ਅਰਥ :*** ਉਲਟਿ ਪਵਨ—ਸਵਾਸਾਂ ਨੂੰ ਉਲਟਾ ਕੇ। ਪਵਨ ਮਨ—ਹਵਾ ਵਾਂਗ ਉਡਦਾ ਮਨ। ਮੀਨ—ਮੱਛੀ। ਚਪਲ ਗਤਿ—ਚੰਚਲ ਤਿਖੀ ਚਾਲ ਵਾਂਗ। ਸੁਖਮਨਾ—ਜੋਗੀਆਂ ਦੀ ਕਲਪੀ ਇਕ ਨਾੜੀ, ਜੋ ਨੱਕ ਦੇ ਮੂਲ ਤੋਂ ਲੈ ਕੇ ਕੰਗਰੋੜ ਦੇ ਨਾਲ ਹੁੰਦੀ ਹੋਈ ਦਿਮਾਗ ਤਕ ਪੁਜਦੀ ਹੈ, ਇਸ ਦੇ ਸੱਜੇ ਖੱਬੇ ਇੜਾ ਪਿੰਗਲਾ ਨਾੜੀਆਂ ਹਨ। ਸੁਖਮਨਾ ਸੰਗਮ—ਤ੍ਰਿਬੇਣੀ ਅਸਥਾਨ, ਜਿਥੇ ਤਿੰਨੇ ਨਾੜੀਆਂ ਇੜਾ, ਪਿੰਗਲਾ, ਸੁਖਮਨਾ ਮਿਲਦੀਆਂ ਹਨ। ਸੰਗਮ—ਮਿਲਾਪ-ਅਸਥਾਨ। ਬ੍ਰਹਮ ਸਥਾਨ—ਵਾਹਿਗੁਰੂ ਦਾ ਨਿਵਾਸ ਅਸਥਾਨ, ਦਸਮ ਦੁਆਰ। ਸਾਗਰ ਸਲਿਲ ਗਹਿ—(ਨਦੀਆਂ ਦਾ) ਜਲ ਸਮੁੰਦਰ ਵਿਚ ਅਪੜਦਾ ਹੈ। ਗਗਨ ਘਟਾ ਘਮੰਡ—ਘਨਘੋਰ ਘਟਾ ਗਗਨ (ਅਕਾਸ਼) ਵਿਚ। ਉਨਮਨ ਮਗਨ—ਉਨਮਨੀ ਅਵਸਥਾ ਵਿਚ ਲੀਨ, ਨਾਮ-ਸਿਮਰਨ ਦੀ ਅਨੰਦ-ਮਸਤੀ ਵਿਚ ਲੀਨ। ਗੁਰ ਗਿਆਨ—ਆਤਮ ਗਿਆਨ। ਜੋਤੀ ਸਰੂਪ—ਵਾਹਿਗੁਰੂ। ਦਾਮਿਨੀ ਚਮਤਕਾਰ—ਬਿਜਲੀ ਦਾ ਲਿਸ਼ਕਾਰਾ। ਅਨਹਦ ਸਬਦ—ਆਪਣੇ ਆਪ ਇਕ-ਰਸ ਵਜਣ ਵਾਲਾ ਸ਼ਬਦ। ਨੀਸਾਨ—ਨਗਾਰਾ। ਨਿਝਰ—ਇਕ-ਰਸ, ਲਗਾਤਾਰ। ਸਕਲ—ਸਗਲ, ਸਾਰੇ। ਨਿਧਾਨ—ਖ਼ਜ਼ਾਨੇ।

***ਅਰਥ :*** ਗੁਰਮੁਖਿ ਜੋਗੀ ਜਨ, ਸਵਾਸਾਂ ਨੂੰ ਬਾਹਰ ਤੋਂ ਅੰਦਰ ਨੂੰ ਉਲਟਾ ਕੇ (ਭਾਵ, ਨਾਮ-ਸਿਮਰਨ ਦੇ ਸਵਾਸ-ਅਭਿਆਸ ਨਾਲ) ਪਵਨ ਵਰਗੇ ਉਡਦੇ ਮਨ ਨੂੰ ਵੱਸ ਕਰ ਕੇ, ਮੱਛੀ ਦੀ ਤਿੱਖੀ ਚਾਲ ਵਾਂਗ ਸੁਖਮਨਾ-ਮਿਲਾਪ-ਅਸਥਾਨ (ਤ੍ਰਿਬੇਣੀ) ਦੇ ਉਪਰ ਦਸਮ ਦੁਆਰ ਵਿਖੇ (ਸਹਿਜੇ ਹੀ) ਜਾ ਨਿਵਾਸ ਕਰਦੇ ਹਨ। (ਉਨ੍ਹਾਂ ਨੂੰ ਹੱਠ-ਯੋਗੀਆਂ ਵਾਂਗ ਇੜਾ, ਪਿੰਗਲਾ, ਸੁਖਮਨਾ ਨਾੜੀਆਂ ਦੇ ਸੰਗਮ ਮਿਲਾਉਣ ਦੇ ਖਲਜਗਣ ਵਿਚ ਪੈਣਾ ਨਹੀਂ ਪੈਂਦਾ)।

(ਉਹ ਦਸਮ ਦੁਆਰ ਵਿਚ ਵਾਹਿਗੁਰੂ ਦੀ ਜੋਤਿ ਵਿਚ ਇਸ ਤਰ੍ਹਾਂ ਲੀਨ ਹੋ ਜਾਂਦੇ ਹਨ ਜਿਵੇਂ) ਨਦੀਆਂ ਦਾ ਜਲ ਸਮੁੰਦਰ ਵਿਚ ਅਤੇ ਘਨਘੋਰ ਘਟਾ ਅਕਾਸ਼-ਮੰਡਲ ਵਿਚ ਸਮਾ ਜਾਂਦੇ ਹਨ। ਉਹ ਨਾਮ-ਸਿਮਰਨ ਦੀ ਅਨੰਦ-ਮਈ ਬਿਵਸਥਾ ਵਿਚ ਮਗਨ ਹੋਇ ਰਹਿੰਦੇ ਹਨ ਅਤੇ ਉਨ੍ਹਾਂ ਦੇ ਅੰਦਰ (ਇਕੋ ਗੁਰੂ-ਬਖ਼ਸ਼ੇ) ਆਤਮ-ਗਿਆਨ (ਨੂੰ ਪ੍ਰਕਾਸ਼ਮਾਨ ਕਰਨ) ਦੀ ਲਗਨ ਹੁੰਦੀ ਹੈ।

ਉਹ ਜੋਤੀ ਸਰੂਪ ਵਾਹਿਗੁਰੂ ਦੀ ਜੋਤਿ ਵਿਚ ਲੀਨ ਹੋ ਕੇ, ਬਿਜਲੀ ਦੇ ਲਿਸ਼ਕਾਰੇ ਵਾਲਾ (ਦਰਸ਼ਨਾਂ ਦਾ) ਸੱਚਾ ਅਨੰਦ ਮਾਣਦੇ ਹਨ। (ਉਸ ਅਵਸਥਾ ਵਿਚ ਉਨ੍ਹਾਂ ਨੂੰ) ਅਨਹਦ ਸ਼ਬਦ ਦੀਆਂ ਗਰਜਾਂ, ਨਗਾਰੇ 'ਤੇ ਪਈ ਚੋਟ ਵਾਂਗ ਗੂੰਜਦੀਆਂ ਸੁਣਾਈ ਦਿੰਦੀਆਂ ਹਨ।

(ਦਸਮ ਦੁਆਰ ਵਿਖੇ) ਅੰਮ੍ਰਿਤ-ਜਲ ਦੀ ਇਕ-ਰਸ ਅਪਾਰ ਧਾਰਾ ਦੀ ਬਰਖਾ ਹੁੰਦੀ ਰਹਿੰਦੀ ਹੈ। (ਇਉਂ ਸ਼ਬਦ-ਸੁਰਤਿ ਦੀ ਕਾਰ ਕਮਾਉਂਦਿਆਂ) ਸੇਵਕ ਜਨਾਂ ਨੂੰ ਸਾਰੇ ਫਲਾਂ ਅਤੇ ਸਾਰੇ ਖ਼ਜ਼ਾਨਿਆਂ ਦੀ ਪ੍ਰਾਪਤੀ ਹੋ ਜਾਂਦੀ ਹੈ।੫੯।

***ਨੋਟ :*** ਉਪਰੋਕਤ ਅਰਥ ਭਾ: ਸਾ: ਰਣਧੀਰ ਸਿੰਘ ਜੀ ਲਿਖਤ ਪੁਸਤਕ *ਅਨਹਦ ਸ਼ਬਦ ਦਸਮ ਦੁਆਰ* ਵਿਚ ਇਸ ਕਬਿਤ ਦੇ ਦਿਤੇ ਅਰਥਾਂ 'ਤੇ ਆਧਾਰਿਤ ਹਨ। ਇਸੇ ਭਾਵ ਦੇ ਪਿਛੇ ਆਏ ਦੋ ਕਬਿਤ ਨੰਬਰ ੧੬ ਅਤੇ ਨੰਬਰ ੨੮ ਵੀ ਵਿਚਾਰ ਲੈਣੇ ਚਾਹੀਦੇ ਹਨ।

**ਲੋਗਨ ਮੈ ਲੋਗਾਚਾਰ ਬੇਦਨ ਮੈ ਬੇਦ ਬੀਚਾਰ, ਲੋਗ ਬੇਦ ਬੀਸ ਇਕ-ਈਸ ਗੁਰ ਗਿਆਨ ਹੈ ॥**
**ਜੋਗ ਮੈ ਨ ਜੋਗ ਭੋਗ ਮੈ ਨ ਖਾਨ ਪਾਨ, ਜੋਗ ਭੋਗਾਤੀਤ ਉਨਮਨ ਉਨਮਾਨ ਹੈ ॥**
**ਦ੍ਰਿਸਟਿ ਦਰਸ ਧਿਆਨ, ਸਬਦ ਸੁਰਤਿ ਗਿਆਨ, ਗਿਆਨ ਧਿਆਨ ਲਖਿ ਪ੍ਰੇਮ ਪਰਮ ਨਿਧਾਨ ਹੈ ॥**
**ਮਨ ਬਚ ਕ੍ਰਮ ਸ੍ਰਮ ਸਾਧਨਾਧਯਾਤਮ ਕ੍ਰਮ, ਗੁਰਮੁਖਿ ਸੁਖ ਸਰਬੋਤਿਮ ਨਿਧਾਨ ਹੈ ॥੬੦॥**

***ਪਦ ਅਰਥ :*** ਲੋਗਨ ਮਹਿ ਲੋਗਾਚਾਰ—ਲੋਕਾਂ ਵਿਚ ਲੋਕਾਚਾਰੀ। ਬੇਦਨ ਮੈ—ਬੇਦ-ਬੀਚਾਰੀਆਂ ਵਿਚ। ਬੀਸ—ਸੰਸਾਰ।

ਖਾਨ ਪਾਨ—ਖਾਣ ਪਹਿਰਨ। ਜੋਗ ਭੋਗਾਤੀਤ—ਜੋਗ ਤੇ ਭੋਗ ਤੋਂ ਅਤੀਤ, ਨਿਰਲੇਪ। ਉਨਮਨ—ਉੱਚੀ ਆਤਮ ਅਵਸਥਾ। ਉਨਮਾਨ—ਅਨੁਮਾਨ, ਧਿਆਨ, ਵਿਚਾਰ। ਦਰਸ—ਸਤਿਗੁਰੂ ਦਾ ਦਰਸ਼ਨ। ਲਖਿ—ਪਛਾਣ ਕੇ। ਪਰਮ ਨਿਧਾਨ—ਮਹਾਨ ਖ਼ਜ਼ਾਨਾ ਵਾਹਿਗੁਰੂ। ਬਚ—ਬਾਣੀ, ਬਚਨ। ਕ੍ਰਮ—ਕਰਮ। ਸ੍ਰਮ—ਉੱਦਮ। ਸਾਧਨਾਧਜਾਤਮ—ਅਧਿਆਤਮ ਸਾਧਨ। ਸਰਬੋਤਿਮ ਨਿਧਾਨ—ਸਭ ਤੋਂ ਉੱਤਮ (ਨਾਮ-) ਖ਼ਜ਼ਾਨਾ।

***ਅਰਥ :*** (ਗੁਰਮੁਖਿ ਜਨ) ਲੋਕਾਂ ਵਿਚ ਲੋਕਾਚਾਰੀ ਅਤੇ ਬੇਦ-ਬੀਚਾਰੀਆਂ ਵਿਚ ਓਹੋ ਜਿਹੇ ਵਿਹਾਰ ਵਾਲਾ ਜਾਪਦਾ ਹੈ, ਪਰ ਇਨ੍ਹਾਂ ਲੋਕਾਚਾਰੀ ਅਤੇ ਬੇਦ-ਬੀਚਾਰੀ ਕਰਮਾਂ ਨੂੰ ਗੁਰਮੁਖਿ ਜਨ ਦੁਨੀਆ ਵਾਲੇ ਕਰਮ ਜਾਣਦਾ ਹੋਇਆ (ਇਨ੍ਹਾਂ ਤੋਂ ਨਿਰਲੇਪ ਰਹਿ ਕੇ), ਗੁਰੂ-ਬਖ਼ਸ਼ੇ ਗਿਆਨ ਦੁਆਰਾ ਇਕ ਈਸ਼ਵਰ ਵਿਚ ਹੀ ਸੁਰਤਿ ਜੋੜਦਾ ਹੈ।

ਜੋਗ-ਸਾਧਨਾ ਵਿਚ (ਪ੍ਰਭੂ-ਦਰਸ-ਮਿਲਾਪ ਦਾ ਸੱਚਾ) ਜੋਗ ਨਹੀਂ ਹੈ ਅਤੇ ਭੋਗਾਂ ਵਿਚ (ਖਾਣ ਪੀਣ ਪਹਿਰਨ ਆਦਿ ਵਿਚ ਖਚਿਤ ਹੋਇਆਂ ਕੋਈ ਸੱਚਾ ਸੁਖ) ਨਹੀਂ ਹੈ। ਗੁਰਮੁਖਿ ਜਨ ਅਜਿਹੇ ਜੋਗ ਭੋਗ ਤੋਂ ਨਿਰਲੇਪ ਰਹਿ ਕੇ ਉੱਚੀ ਆਤਮ ਅਵਸਥਾ ਦੇ ਧਿਆਨ ਵਿਚ ਲਗ ਕੇ ਸੱਚਾ ਅਨੰਦ ਮਾਣਦਾ ਹੈ।

(ਗੁਰਮੁਖਿ ਦੀ) ਦ੍ਰਿਸ਼ਟੀ ਦਾ ਧਿਆਨ (ਸਤਿਗੁਰੂ ਦੇ) ਦਰਸ਼ਨ ਵਿਚ ਹੁੰਦਾ ਹੈ ਅਤੇ ਉਸ ਦੀ ਸੁਰਤੀ ਗੁਰ-ਸ਼ਬਦ ਦੇ ਗਿਆਨ (ਨਾਮ-ਸਿਮਰਨ ਨੂੰ ਕਮਾਉਣ) ਵਿਚ ਜੁੜੀ ਰਹਿੰਦੀ ਹੈ। ਅਜਿਹੇ ਗਿਆਨ ਧਿਆਨ ਨੂੰ ਪਛਾਣਨ ਕਰਕੇ ਉਹ ਮਹਾਨ ਖ਼ਜ਼ਾਨੇ ਵਾਹਿਗੁਰੂ ਦੇ ਪ੍ਰੇਮ ਨੂੰ ਪ੍ਰਾਪਤ ਕਰਦਾ ਹੈ।

ਗੁਰਮੁਖਿ ਜਨ ਮਨ, ਬਾਣੀ ਅਤੇ ਕਰਮਾਂ ਕਰਕੇ ਜੋ ਵੀ ਉੱਦਮ ਕਰਦਾ ਹੈ, ਉਹ ਅਧਿਆਤਮ ਸਾਧਨਾ ਦਾ ਹੀ ਕਰਮ ਹੁੰਦਾ ਹੈ। ਗੁਰਮੁਖਿ ਸਭ ਤੋਂ ਉੱਤਮ ਸੁੱਖਾਂ ਦੇ ਖ਼ਜ਼ਾਨੇ (ਨਾਮ-ਸਿਮਰਨ) ਵਿਚ ਹੀ ਸੁਖ ਮਾਣਦਾ ਹੈ।੬੦।

**ਸਬਦ ਸੁਰਤਿ ਲਿਵ ਧਾਵਤ ਬਰਜਿ ਰਾਖੈ, ਨਿਹਚਲ ਮਤਿ ਮਨ ਉਨਮਨ ਭੀਨ ਹੈ॥**
**ਸਾਗਰ ਲਹਰ ਗਤਿ ਆਤਮ ਤਰੰਗ ਰੰਗ, ਪਰਮਦਭੁਤ ਪਰਮਾਰਥ ਪ੍ਰਬੀਨ ਹੈ॥**
**ਗੁਰ ਉਪਦੇਸ ਨਿਰਮੋਲਕ ਰਤਨ ਧਨ, ਪਰਮ ਨਿਧਾਨ ਗੁਰ ਗਿਆਨ ਲਿਵਲੀਨ ਹੈ॥**
**ਸਬਦ ਸੁਰਤਿ ਲਿਵ ਗੁਰ ਸਿਖ ਸੰਧਿ ਮਿਲੇ, ਸੋਹੰ ਹੰਸੋ ਏਕ-ਮੇਕ ਆਪਾ ਆਪੁ ਚੀਨ ਹੈ॥੬੧॥**

***ਪਦ ਅਰਥ :*** ਧਾਵਤ—ਭਟਕਦਾ, ਦੌੜਦਾ ਮਨ। ਬਰਜਿ ਰਾਖੈ—ਰੋਕ ਰਖਦਾ ਹੈ। ਨਿਹਚਲ—ਅਸਥਿਰ। ਮਤਿ—ਬੁੱਧੀ, ਚੇਤਨਾ, ਸੋਝੀ। ਉਨਮਨ—ਉੱਚੀ ਆਤਮ ਅਵਸਥਾ। ਭੀਨ—ਲੀਨ ਹੋਣਾ, ਭਿਜਣਾ। ਸਾਗਰ—ਸਮੁੰਦਰ। ਗਤਿ—ਗਤੀ, ਵਾਂਗ। ਪਰਮਦਭੁਤ—ਬਹੁਤ ਹੀ ਅਸਚਰਜ, ਅਲੌਕਿਕ। ਪਰਮਾਰਥ—ਆਤਮ ਵਿਦਿਆ। ਪ੍ਰਬੀਨ—ਸਿਆਣਾ, ਸਮਰੱਥ। ਨਿਧਾਨ—ਖ਼ਜ਼ਾਨਾ। ਗੁਰ ਗਿਆਨ—ਗੁਰ ਉਪਦੇਸ਼, ਨਾਮ-ਸਿਮਰਨ। ਸੰਧਿ—ਸੰਧੀ, ਮਿਲਾਪ। ਸੋਹੰ—ਮੈਂ ਪ੍ਰਭੂ ਦਾ ਰੂਪ ਹਾਂ। ਹੰਸੋ—ਆਤਮਾ। ਸੋਹੰ ਹੰਸੋ—(ਮੈਂ ਉਹ ਹਾਂ, ਉਹ ਮੈਂ ਹਾਂ) ਭਾਵ, ਮੈਂ ਤੇ ਉਹ ਪ੍ਰਭੂ ਇਕ ਹਾਂ, ਪ੍ਰਭੂ ਨਾਲ ਇਕ-ਮਿਕ ਹੋਣਾ। ਏਕ-ਮੇਕ—ਇਕ ਰੂਪ। ਆਪਾ ਆਪੁ—ਆਪਣਾ ਨਿਜ ਰੂਪ। ਚੀਨ ਹੈ—ਪਛਾਣਦਾ ਹੈ।

***ਅਰਥ :*** ਸ਼ਬਦ ਸੁਰਤਿ ਵਿਚ ਲਿਵ ਲਾਉਣ ਨਾਲ (ਗੁਰਮੁਖਿ ਜਨ ਦਸੀਂ ਦਿਸੀਂ) ਧਾਉਂਦੇ ਮਨ ਨੂੰ ਰੋਕ ਰਖਦਾ ਹੈ, ਜਿਸ ਕਰਕੇ ਚੇਤਨਾ-ਸ਼ਕਤੀ (ਨਾਮ-ਸਿਮਰਨ ਵਿਚ) ਅਸਥਿਰ ਹੋ ਜਾਂਦੀ ਹੈ ਅਤੇ ਮਨ ਉੱਚੀ ਆਤਮ-ਬਿਵਸਥਾ ਵਿਚ ਭਿਜ ਜਾਂਦਾ ਹੈ।

(ਸਮੁੰਦਰ ਤੇ ਉਸ ਵਿਚੋਂ ਉਠੀ ਲਹਿਰ ਇਕ-ਰੂਪ ਹਨ) ਸਮੁੰਦਰ ਦੀ ਲਹਿਰ ਵਾਂਗ (ਆਤਮ-ਪਰਮਾਤਮ ਦੇ ਇਕ-ਰੂਪ ਹੋਣ ਸਦਕਾ) ਆਤਮ-ਤਰੰਗਾਂ ਦੇ ਰੰਗ ਬਹੁਤ ਹੀ ਅਲੌਕਿਕ ਤੇ ਅਸਚਰਜ ਹਨ। ਪਰਮਾਰਥ (ਦੀ ਇਸ ਗੂੜ੍ਹ ਰਮਜ਼) ਨੂੰ ਸਮਝਣ ਲਈ ਗੁਰਮੁਖਿ ਜਨ ਹੀ ਸਮਰੱਥ ਹੈ।

ਸਤਿਗੁਰੂ ਦੇ ਉਪਦੇਸ਼ (ਗੁਰ-ਮੰਤਰ ਦੁਆਰਾ) ਰਤਨ ਸਮਾਨ ਨਾਮ ਦੇ ਵਡਮੁੱਲੇ ਧਨ ਨੂੰ (ਗੁਰਮੁਖਿ) ਪ੍ਰਾਪਤ ਕਰਦਾ ਹੈ। ਸਤਿਗੁਰੂ ਦੇ ਗਿਆਨ (ਨਾਮ-ਸਿਮਰਨ) ਦੇ ਮਹਾਨ ਖ਼ਜ਼ਾਨੇ ਨੂੰ ਪ੍ਰਾਪਤ ਕਰ ਕੇ ਗੁਰਮੁਖਿ ਜਨ ਨਾਮ-ਅਭਿਆਸ ਵਿਚ ਹੀ ਲਿਵ ਜੋੜੀ ਰਖਦਾ ਹੈ।

ਗੁਰੂ ਤੇ ਸਿਖ ਦੇ ਮਿਲਾਪ ਹੋਇਆਂ, ਗੁਰਸਿਖ ਦੀ ਸ਼ਬਦ ਸੁਰਤਿ ਵਿਚ ਲਿਵ ਲਗ ਜਾਂਦੀ ਹੈ, ਜਿਸ ਦੇ ਤੁਫ਼ੈਲ ਉਸ ਦੀ ਆਤਮਾ ਪਰਮਾਤਮਾ ਨਾਲ ਇਕ-ਮਿਕ ਹੋ ਜਾਂਦੀ ਹੈ ਅਤੇ ਉਹ ਆਪਣੇ ਆਪ ਦੀ ਪਛਾਣ ਕਰ ਲੈਂਦਾ ਹੈ।੬੧।

**ਸਬਦ ਸੁਰਤਿ ਅਵਗਾਹਨ ਬਿਮਲ ਮਤਿ, ਸਬਦ ਸੁਰਤਿ ਗੁਰ ਗਿਆਨ ਕੋ ਪ੍ਰਗਾਸ ਹੈ॥**
**ਸਬਦ ਸੁਰਤਿ ਸਮ-ਦ੍ਰਿਸਟਿ ਕੈ ਦਿਬਿ ਜੋਤਿ, ਸਬਦ ਸੁਰਤਿ ਲਿਵ ਅਨਭੈ ਅਭਿਆਸ ਹੈ॥**

**ਸਬਦ ਸੁਰਤਿ ਪਰਮਾਰਥ ਪਰਮ ਪਦ, ਸਬਦ ਸੁਰਤਿ ਸੁਖ ਸਹਜ ਨਿਵਾਸ ਹੈ॥**
**ਸਬਦ ਸੁਰਤਿ ਲਿਵ ਪ੍ਰੇਮ ਰਸ ਰਸਿਕ ਹੁਇ, ਸਬਦ ਸੁਰਤਿ ਲਿਵ ਬ੍ਰਹਮ ਬਿਸ੍ਵਾਸ ਹੈ॥੬੨॥**

***ਪਦ ਅਰਥ :*** ਅਵਗਾਹਨ—ਚੁਭੀ ਲਾਉਣੀ, ਡੂੰਘੀ ਖੋਜ ਵਿਚਾਰ। ਬਿਮਲ—ਬਿ+ਮਲ, ਮੈਲ ਰਹਿਤ, ਉਜਲ। ਸਮ ਦ੍ਰਿਸਟਿ—ਸਭਸ ਨੂੰ ਇਕ-ਸਮਾਨ ਦੇਖਣ ਵਾਲੀ ਨਜ਼ਰ, ਸਮਦਰਸਤਾ। ਦਿਬਿ ਜੋਤਿ—ਰੱਬੀ ਜੋਤੀ। ਅਨਭੈ—ਭੈ-ਰਹਿਤ ਵਾਹਿਗੁਰੂ। ਅਨਭੈ ਅਭਿਆਸ—ਨਿਰਭਉ ਵਾਹਿਗੁਰੂ ਦਾ ਸਿਮਰਨ-ਅਭਿਆਸ। ਪਰਮਾਰਥ—ਆਤਮ ਵਿਦਿਆ, ਮੋਖ ਮੁਕਤੀ। ਰਸਿਕ—ਰਸੀਆ। ਬ੍ਰਹਮ ਬਿਸ੍ਵਾਸ—ਵਾਹਿਗੁਰੂ ਵਿਚ ਸਿਦਕ, ਸ਼ਰਧਾ।

***ਅਰਥ :*** ਗੁਰ-ਸ਼ਬਦ ਦੀ ਸੁਰਤਿ ਵਿਚ ਲੀਨਤਾ ਹੋਣ ਨਾਲ, ਭਾਵ, ਨਾਮ-ਸਿਮਰਨ ਵਿਚ ਇਕ-ਰਸ ਸਮਾਈ ਹੋਣ ਨਾਲ, (ਸਨਮੁਖ ਗੁਰਸਿਖ ਦੀ) ਬੁੱਧੀ ਉਜਲੀ ਹੋ ਜਾਂਦੀ ਹੈ ਅਤੇ ਸ਼ਬਦ ਸੁਰਤਿ ਦਾ ਪਰਚਾ ਪਇਆਂ ਅੰਤਰ-ਆਤਮੇ ਗੁਰੂ ਦੇ ਗਿਆਨ ਦਾ ਚਾਨਣ ਹੋ ਆਉਂਦਾ ਹੈ।

ਗੁਰ-ਸ਼ਬਦ ਦਾ ਸੁਰਤੀ ਵਿਚ ਵਸਿਆਂ ਸਮ-ਦਰਸਤਾ ਹੋ ਜਾਣ ਕਾਰਨ ਅੰਤਰ-ਆਤਮੇ ਪ੍ਰਭੂ ਦੀ ਜੋਤੀ ਦਾ ਪ੍ਰਕਾਸ਼ ਹੋ ਜਾਂਦਾ ਹੈ ਅਤੇ ਗੁਰ-ਸ਼ਬਦ ਦੀ ਸੁਰਤਿ ਵਿਚ ਲਿਵ ਲਗਿਆਂ ਨਿਰਭਉ ਵਾਹਿਗੁਰੂ ਦੇ ਸਿਮਰਨ ਦਾ ਅਭਿਆਸੀ ਹੋ ਜਾਂਦਾ ਹੈ।

ਸ਼ਬਦ ਸੁਰਤਿ ਦਾ ਮੇਲ ਹੋਇਆਂ (ਗੁਰਮੁਖਿ ਜਨ ਨੂੰ) ਮੋਖ-ਮੁਕਤੀ ਵਾਲੇ ਪਰਮ ਪਦ ਦੀ ਪ੍ਰਾਪਤੀ ਹੋ ਜਾਂਦੀ ਹੈ ਅਤੇ ਗੁਰ-ਸ਼ਬਦ ਦਾ ਸੁਰਤਿ ਵਿਚ ਵਾਸਾ ਹੋਣ ਨਾਲ ਉਹ ਸਹਜ-ਸੁਖ-ਅਨੰਦ ਵਾਲੀ ਅਵਸਥਾ ਵਿਚ ਜਾ ਟਿਕਦਾ ਹੈ।

(ਗੁਰਮੁਖਿ ਜਨ) ਸੁਰਤਿ ਵਿਚ ਸ਼ਬਦ ਨੂੰ ਵਸਾ ਕੇ ਪ੍ਰੇਮ-ਰਸ ਦਾ ਰਸੀਆ ਹੋ ਨਿਬੜਦਾ ਹੈ। (ਭਾਵ, ਉਹ ਨਾਮ ਦਾ ਅੰਮ੍ਰਿਤ-ਰਸ ਭੁੰਚਦਾ ਹੈ) ਅਤੇ ਸ਼ਬਦ-ਸੁਰਤਿ ਵਿਚ ਲਿਵ ਜੁੜਿਆਂ (ਹਿਰਦੇ ਅੰਦਰ) ਵਾਹਿਗੁਰੂ ਲਈ ਅਲੌਕਿਕ ਸ਼ਰਧਾ-ਭਾਵਨੀ ਉਪਜਦੀ ਹੈ।੬੨।

**ਦ੍ਰਿਸਟਿ ਦਰਸ ਲਿਵ ਗੁਰ ਸਿਖ ਸੰਧਿ ਮਿਲੇ, ਘਟਿ ਘਟਿ ਕਾਸ ਜਲ ਅੰਤਰ ਧਿਆਨ ਹੈ॥**
**ਸਬਦ ਸੁਰਤਿ ਲਿਵ ਗੁਰ ਸਿਖ ਸੰਧਿ ਮਿਲੇ, ਜੰਤ੍ਰ ਧੁਨਿ ਜੰਤ੍ਰੀ ਉਨਮਨ ਉਨਮਾਨ ਹੈ।**
**ਗੁਰਮੁਖਿ ਮਨ ਬਚ ਕ੍ਰਮ ਇਕਤ੍ਰ ਭਏ, ਤਨ ਤ੍ਰਿਭਵਨ ਗਤਿ ਗੰਮਿਤਾ ਗਿਆਨ ਹੈ॥**
**ਏਕ ਅਉ ਅਨੇਕ ਮੇਕ ਬ੍ਰਹਮ ਬਿਬੇਕ ਟੇਕ, ਸ੍ਰੋਤ ਸਰਿਤਾ ਸਮੁੰਦ੍ਰ ਆਤਮ ਸਮਾਨ ਹੈ॥੬੩॥**

***ਪਦ ਅਰਥ :*** ਦ੍ਰਿਸਟਿ—ਦ੍ਰਿਸ਼ਟੀ, ਨਜ਼ਰ। ਦਰਸ ਲਿਵ—ਗੁਰ-ਦਰਸ਼ਨਾਂ ਦੀ ਲਿਵ। ਸੰਧਿ—ਮਿਲਾਪ। ਘਟਿ ਘਟਿ—ਘੜੇ ਘੜੇ ਵਿਚ, ਹਰੇਕ ਜੀਵ ਵਿਚ। ਕਾਸ—ਅਕਾਸ਼। ਅੰਤਰ—ਅੰਦਰ। ਜੰਤ੍ਰ ਧੁਨਿ—ਵਾਜੇ ਦੀ ਧੁਨੀ। ਜੰਤ੍ਰੀ—ਵਜੰਤ੍ਰੀ। ਉਨਮਨ—ਉੱਚੀ ਆਤਮ ਅਵਸਥਾ। ਉਨਮਾਨ—ਅਨੁਮਾਨ, ਧਿਆਨ, ਵਿਚਾਰ। ਬਚ—ਬਾਣੀ। ਕ੍ਰਮ—ਕਰਮ। ਇਕਤ੍ਰ—ਇਕੱਠਾ ਕਰਨਾ, ਇਕਾਗਰ ਕਰਨਾ, ਇਕ-ਸੁਰ ਕਰਨਾ। ਤਨ—ਸਰੀਰ। ਤ੍ਰਿਭਵਨ—ਤਿੰਨ ਭਵਨ। ਗਤਿ—ਗਤੀ, ਵਰਤਾਰਾ। ਗੰਮਿਤਾ—ਪਹੁੰਚ, ਰਿਸਾਈ। ਗਿਆਨ—ਸੋਝੀ। ਏਕ ਅਉ ਅਨੇਕ—ਇਕ ਅਤੇ ਅਨੇਕ ਰੂਪਾਂ ਵਿਚ ਵਰਤ ਰਿਹਾ ਵਾਹਿਗੁਰੂ। ਮੇਕ—ਇਕ-ਮਿਕ। ਟੇਕ—ਸਹਾਰਾ। ਸ੍ਰੋਤ—ਚਸ਼ਮਾ। ਸਰਿਤਾ—ਨਦੀ। ਆਤਮ—ਆਤਮਾ। ਸਮਾਨ—ਇਕ-ਰੂਪ।

***ਅਰਥ :*** ਸਤਿਗੁਰੂ ਅਤੇ ਪੂਰਨ ਸ਼ਰਧਾਵਾਨ ਗੁਰਸਿਖ ਦਾ ਮੇਲ ਹੋਇਆਂ (ਭਾਵ, ਗੁਰ-ਦੀਖਿਆ ਪ੍ਰਾਪਤ ਹੋਣ ਨਾਲ) ਗੁਰਸਿਖ ਦੀ ਦ੍ਰਿਸ਼ਟੀ ਗੁਰ-ਦਰਸ਼ਨਾਂ ਵਿਚ ਲਿਵਲੀਨ ਹੋ ਜਾਂਦੀ ਹੈ, ਫਿਰ ਅੰਤਰ ਆਤਮੇ ਧਿਆਨ ਵਿਚ ਹਰੇਕ ਜੀਵ ਵਿਚ (ਉਸ ਜੋਤੀ ਦੇ ਦਰਸ਼ਨ ਇੰਜ ਹੁੰਦੇ ਹਨ, ਜਿਵੇਂ) ਪਾਣੀ ਦੇ ਵਖ ਵਖ ਘੜਿਆਂ ਵਿਚ ਅਕਾਸ਼ (ਇਕ-ਸਮਾਨ) ਸਮਾਇਆ ਹੁੰਦਾ ਹੈ।

ਸਤਿਗੁਰੂ ਅਤੇ ਅਨਿੰਨ ਸਿਖ ਸੇਵਕ ਦਾ ਮੇਲ ਹੋਇਆਂ, ਗੁਰਸਿਖ ਦੀ ਸੁਰਤਿ ਵਿਚ ਗੁਰ-ਸ਼ਬਦ ਦੀ ਲਿਵ ਲਗ ਜਾਂਦੀ ਹੈ। ਜਿਵੇਂ ਵਾਜੇ ਦੀ ਧੁਨੀ ਵਿਚ ਵਜੰਤ੍ਰੀ ਇਕ-ਸੁਰ ਹੋ ਜਾਂਦਾ ਹੈ, ਇਉਂ (ਗੁਰਮੁਖਿ ਦੀ ਪ੍ਰਭੂ ਵਿਚ ਲੀਨ ਹੋਈ) ਉੱਚੀ ਆਤਮ-ਅਵਸਥਾ ਦਾ ਅਨੁਮਾਨ ਲਾਇਆ ਜਾ ਸਕਦਾ ਹੈ।

ਗੁਰਮੁਖਿ ਜਨ ਦੇ ਮਨ, ਬਾਣੀ ਅਤੇ ਕਰਣੀ ਕਰਕੇ ਇਕਾਗਰ ਹੋਣ ਨਾਲ ਉਸ ਨੂੰ ਆਪਣੇ ਸਰੀਰ ਦੇ ਅੰਦਰ ਹੀ ਤਿੰਨਾਂ ਭਵਨਾਂ (ਵਿਚ ਵਰਤ ਰਹੇ) ਵਰਤਾਰੇ ਦੀ ਸੋਝੀ (ਰਿਸਾਈ) ਹੋ ਆਉਂਦੀ ਹੈ।

ਗੁਰਮੁਖਿ ਜਨ ਦੀ ਆਤਮਾ, ਬ੍ਰਹਮ-ਗਿਆਨ ਦੇ ਸਹਾਰੇ, (ਭਾਵ, ਨਾਮ-ਸਿਮਰਨ ਦੀ ਅਤੁਟ ਕਮਾਈ ਸਦਕਾ) ਅਨਿਕ ਪ੍ਰਕਾਰ ਦੀ ਰਚਨਾ ਵਿਚ ਰਮੇ ਹੋਏ ਇਕ ਵਾਹਿਗੁਰੂ ਨਾਲ ਇਉਂ ਇਕ-ਰੂਪ ਹੋ ਜਾਂਦੀ ਹੈ ਜਿਵੇਂ ਚਸ਼ਮਿਆਂ ਤੇ ਨਦੀਆਂ (ਦਾ

ਜਲ) ਸਮੁੰਦਰ ਵਿਚ ਪੈ ਕੇ (ਉਸ ਵਿਚ ਹੀ ਸਮਾਅ ਜਾਂਦਾ ਹੈ)।੬੩।

**ਗੁਰਮੁਖਿ ਮਨ ਬਚ ਕ੍ਰਮ ਇਕਤ੍ਰ ਭਏ, ਪਰਮਦਭੁਤ ਗਤਿ ਅਲਖ ਲਖਾਏ ਹੈ॥**
**ਅੰਤਰ ਧਿਆਨ ਦਿਬ ਜੋਤਿ ਕੋ ਉਦੋਤ ਭਇਓ, ਤ੍ਰਿਭਵਨ ਰੂਪ ਘਟ ਅੰਤਰਿ ਦਿਖਾਏ ਹੈ॥**
**ਪਰਮ ਨਿਧਾਨ ਗੁਰ ਗਿਆਨ ਕੋ ਪ੍ਰਗਾਸ ਭਇਓ, ਗੰਮਿਤਾ ਤ੍ਰਿਕਾਲ ਗਤਿ ਜਤਨ ਜਤਾਏ ਹੈ॥**
**ਆਤਮ ਤਰੰਗ ਪ੍ਰੇਮ ਰਸ ਮਧ ਪਾਨ ਮਤ, ਅਕਥ ਕਥਾ ਬਿਨੋਦ ਹੇਰਤ ਹਿਰਾਏ ਹੈ॥੬੪॥**

***ਪਦ ਅਰਥ :*** ਬਚ—ਬਚਨ, ਬਾਣੀ। ਕ੍ਰਮ—ਕਰਮ, ਕਰਣੀ। ਇਕਤ੍ਰ—ਇਕੱਠਾ ਕਰਨਾ, ਇਕ-ਸੁਰ ਕਰਨਾ, ਇਕਾਗਰ ਕਰਨਾ। ਪਰਮਦਭੁਤ ਗਤਿ—ਅਲੌਕਿਕ ਅਸਚਰਜ ਰਹੱਸ ਵਾਲਾ। ਅਲਖ—ਅਦ੍ਰਿਸ਼ਟ ਵਾਹਿਗੁਰੂ। ਲਖਾਏ ਹੈ—ਪਰਤੱਖ ਹੁੰਦਾ ਹੈ। ਦਿਬ ਜੋਤਿ—ਵਾਹਿਗੁਰੂ ਦੀ ਜੋਤੀ। ਉਦੋਤ—ਪ੍ਰਕਾਸ਼ਮਾਨ। ਤ੍ਰਿਭਵਨ ਰੂਪ—ਤਿੰਨਾਂ ਭਵਨਾਂ ਦਾ ਵਰਤਾਰਾ। ਘਟ ਅੰਤਰਿ—ਹਿਰਦੇ ਵਿਚ। ਗੁਰ ਗਿਆਨ—ਨਾਮ-ਜਾਪ। ਗੰਮਿਤਾ—ਪਹੁੰਚ, ਰਿਸਾਈ। ਤ੍ਰਿਕਾਲ—ਤਿੰਨ ਕਾਲ (ਭੂਤ, ਵਰਤਮਾਨ ਤੇ ਭਵਿਖਤ)। ਗਤਿ—ਦਸ਼ਾ, ਗਤੀ। ਆਤਮ ਤਰੰਗ—ਆਤਮ ਅਨੰਦ। ਮਧ—ਮਧੂ, ਅੰਮ੍ਰਿਤ। ਪਾਨ—ਪੀਣਾ। ਮਤ—ਮਤਵਾਲਾ, ਖੀਵਾ। ਬਿਨੋਦ—ਕੌਤਕ। ਹੇਰਤ—ਵੇਖ ਕੇ। ਹਿਰਾਏ ਹੈ—ਹੈਰਾਨ (ਚਕ੍ਰਿਤ) ਹੋਈਦਾ ਹੈ।

***ਅਰਥ :*** ਗੁਰੂ ਦੇ ਹੁਕਮੀ ਬੰਦੇ, ਗੁਰਸਿਖ ਦੇ ਮਨ, ਬਚਨਾਂ ਅਤੇ ਕਰਮਾਂ ਕਰਕੇ (ਨਾਮ-ਰੰਗ ਵਿਚ) ਇਕਾਗਰ ਹੋਣ ਨਾਲ, ਉਸ ਨੂੰ ਅਲੌਕਿਕ ਅਸਚਰਜ ਰਹੱਸ ਵਾਲਾ ਅਦ੍ਰਿਸ਼ਟ ਵਾਹਿਗੁਰੂ ਪਰਤੱਖ ਦਿਸ ਪੈਂਦਾ ਹੈ।

ਅੰਤਰ-ਧਿਆਨ ਹੋਇਆਂ ਉਸ ਦੇ ਅੰਦਰ ਵਾਹਿਗੁਰੂ-ਜੋਤੀ ਪ੍ਰਕਾਸ਼ਮਾਨ ਹੋ ਜਾਂਦੀ ਹੈ ਅਤੇ ਉਸ ਨੂੰ ਆਪਣੇ ਹਿਰਦੇ ਵਿਚ ਹੀ ਤਿੰਨਾਂ ਭਵਨਾਂ ਦਾ ਵਰਤਾਰਾ ਦਿਸ ਆਉਂਦਾ ਹੈ।

ਸਭ ਤੋਂ ਉੱਤਮ ਖ਼ਜ਼ਾਨਾ ਗੁਰੂ ਦਾ ਗਿਆਨ (ਨਾਮ-ਜਾਪ) ਜਦ ਗੁਰਮੁਖਿ ਜਨ ਦੇ ਹਿਰਦੇ ਵਿਚ ਪ੍ਰਚੰਡ ਹੋ ਪ੍ਰਕਾਸ਼ਦਾ ਹੈ ਤਾਂ ਉਸ ਦੀ ਦਸ਼ਾ ਤਿੰਨਾਂ ਕਾਲਾਂ ਵਿਚ ਰਿਸਾਈ ਵਾਲੀ ਹੋ ਜਾਂਦੀ ਹੈ, (ਪਰ ਤ੍ਰੈਕਾਲ-ਦਰਸੀ ਹੋ ਕੇ ਉਹ ਆਪਣੇ ਨਿਸ਼ਾਨੇ ਤੋਂ ਭਟਕਦਾ ਨਹੀਂ, ਸਗੋਂ) ਉਹ ਆਪਣੇ ਆਪ ਨੂੰ (ਵਾਹਿਗੁਰੂ-ਦਰਸ਼ਨਾਂ ਵਿਚ ਲੀਨ ਹੋਣ ਦੇ) ਜਤਨ ਵਿਚ ਜੁਟਾਈ ਰਖਦਾ ਹੈ।

ਐਸਾ ਗੁਰਮੁਖਿ ਜਨ ਆਤਮ-ਅਨੰਦ ਦੇ ਪ੍ਰੇਮ-ਰਸ-ਅੰਮ੍ਰਿਤ ਨੂੰ ਪੀਂਦਾ ਹੋਇਆ ਅਲਮਸਤ ਮਤਵਾਲਾ ਹੋਇ ਰਹਿੰਦਾ ਹੈ। (ਉਸ ਦੀ) ਇਸ ਕੌਤਕੀ ਦਸ਼ਾ ਦਾ ਵਰਣਨ ਕਰਨਾ ਅਸੰਭਵ ਹੈ (ਉਸ ਦੀ ਅਵਸਥਾ) ਵੇਖ ਕੇ ਚਕ੍ਰਿਤ ਹੋ ਜਾਈਦਾ ਹੈ।੬੪।

**ਬਿਨ ਰਸ ਰਸਨਾ ਬਕਤ ਹੀ ਬਹੁਤ ਬਾਤੈ, ਪ੍ਰੇਮ ਰਸ ਬਸ ਭਏ ਮੋਨਿ ਬ੍ਰਤ ਲੀਨ ਹੈ॥**
**ਪ੍ਰੇਮ ਰਸ ਅੰਮ੍ਰਿਤ-ਨਿਧਾਨ ਪਾਨ ਕੈ ਮਦੋਨ, ਅੰਤਰ ਧਿਆਨ ਦ੍ਰਿਗ ਦੁਤੀਆ ਨ ਚੀਨ ਹੈ॥**
**ਪ੍ਰੇਮ ਨੇਮ ਸਹਜ ਸਮਾਧਿ ਅਨਹਦ ਲਿਵ, ਦੁਤੀਆ ਸਬਦ ਸ੍ਰਵਨੰਤਰਿ ਨ ਕੀਨ ਹੈ॥**
**ਬਿਸਮ ਬਿਦੇਹ ਜਗ ਜੀਵਨ-ਮੁਕਤਿ ਭਏ, ਤ੍ਰਿਭਵਨ ਅਉ ਤ੍ਰਿਕਾਲ ਗੰਮਿਤਾ ਪ੍ਰਬੀਨ ਹੈ॥੬੫॥**

***ਪਦ ਅਰਥ :*** ਰਸਨਾ—ਜੀਭ। ਬਕਤ—ਬੋਲਦੀ। ਬਾਤੈ—ਬਾਤਾਂ, ਗੱਲਾਂ। ਬਸ—ਅਧੀਨ, (ਚਖਣ) ਕਰਕੇ। ਮੋਨਿ ਬ੍ਰਤ—ਚੁਪ-ਵਰਤ, ਮਸ਼ਟ ਬ੍ਰਿਤੀ। ਅੰਮ੍ਰਿਤ-ਨਿਧਾਨ—ਅੰਮ੍ਰਿਤ ਦਾ ਖ਼ਜ਼ਾਨਾ, ਨੌਂ ਨਿਧੀ ਅੰਮ੍ਰਿਤ ਨਾਮ। ਪਾਨ ਕੈ—ਪੀਣ ਨਾਲ। ਮਦੋਨ—ਮਸਤੁਲ ਮਸਤ। ਅੰਤਰ ਧਿਆਨ—ਅੰਤਰ-ਮੁਖੀ। ਦ੍ਰਿਗ—ਨੇਤਰ, ਅੱਖਾਂ। ਦੁਤੀਆ—ਦੂਜਾ ਕੋਈ। ਚੀਨ—ਪਛਾਣਨਾ। ਪ੍ਰੇਮ ਨੇਮ—ਪ੍ਰੇਮ ਦੀ ਮਰਯਾਦਾ, ਪ੍ਰੇਮ ਦਾ ਮਾਰਗ। ਅਨਹਦ—ਇਕ-ਰਸ ਨਾਮ-ਅਭਿਆਸ ਦੀ ਧੁਨੀ। ਸ੍ਰਵਨੰਤਰਿ—ਕੰਨਾਂ ਵਿਚ। ਬਿਸਮ—ਬਿਸਮਾਦ, ਅਸਚਰਜ। ਬਿਦੇਹ—ਸਰੀਰ ਦੀ ਸੁਧ ਬੁਧ ਨਾ ਰਹਿਣੀ, ਦੇਹ-ਅਧਿਆਸ ਰਹਿਤ। ਜਗ—ਜਗਤ ਵਿਚ। ਤ੍ਰਿਭਵਨ ਅਉ ਤ੍ਰਿਕਾਲ—ਤਿੰਨ ਭਵਨ (ਧਰਤ, ਪਤਾਲ, ਅਕਾਸ਼) ਅਤੇ ਤਿੰਨ ਕਾਲ (ਭੂਤ, ਵਰਤਮਾਨ, ਭਵਿਖਤ)। ਗੰਮਿਤਾ—ਪਹੁੰਚ। ਪਰਬੀਨ—ਸਿਆਣਾ, ਸਮਰੱਥ।

***ਅਰਥ :*** (ਨਾਮ-ਅੰਮ੍ਰਿਤ-) ਰਸ ਚਖਣ ਤੋਂ ਸਖਣੀ ਰਸਨਾ ਬਹੁਤ ਗੱਲਾਂ ਬਕਦੀ ਹੈ, ਪਰ ਪ੍ਰੇਮ-ਰਸ, (ਨਾਮ-ਅੰਮ੍ਰਿਤ-ਰਸ) ਦੇ ਅਧੀਨ ਹੋ ਕੇ (ਗੁਰਮੁਖਿ ਜਨ ਦੀ ਰਸਨਾ) ਮਸ਼ਟ ਬ੍ਰਿਤੀ ਧਾਰਨ ਕਰ ਲੈਂਦੀ ਹੈ।

ਨੌਂ ਨਿਧੀ ਨਾਮ-ਅੰਮ੍ਰਿਤ ਦਾ ਪ੍ਰੇਮ-ਰਸ ਪੀਣ ਨਾਲ (ਗੁਰਮੁਖਿ ਜਨ) ਮਸਤੁਲ ਮਸਤ ਹੋਇਆ ਰਹਿੰਦਾ ਹੈ, ਉਸ ਦੇ ਨੇਤਰ ਅੰਤਰ-ਮੁਖੀ ਹੋ ਜਾਂਦੇ ਹਨ ਅਤੇ ਉਹ ਹੋਰ ਕਿਸੇ ਦੂਜੇ ਨੂੰ ਪਛਾਣਦੇ ਹੀ ਨਹੀਂ।

ਨਾਮ ਦੇ ਪ੍ਰੇਮ-ਰਸ-ਮਾਰਗ ਦਾ ਪੰਧਾਊ (ਸ਼ਰਧਾਵਾਨ ਗੁਰਸਿਖ) ਸਹਜ ਸਮਾਧੀ ਵਿਚ ਜੁੜਿਆ, ਨਾਮ-ਅਭਿਆਸ ਦੀ

ਹੋ ਰਹੀ ਇਕ-ਰਸ ਧੁਨੀ (ਦੀ ਸ੍ਰੋਤ) ਵਿਚ ਲਿਵਲੀਨ ਰਹਿੰਦਾ ਹੈ, ਉਸ ਦੇ ਕੰਨਾਂ ਵਿਚ ਹੋਰ ਕੋਈ ਦੂਜਾ ਸ਼ਬਦ ਸੁਣੀਂਦਾ ਹੀ ਨਹੀਂ।

ਇਸ ਬਿਸਮਾਦ ਅਵਸਥਾ ਵਿਚ ਉਹ ਦੇਹੀ ਵਲੋਂ ਬਿਦੇਹ (ਦੇਹ-ਅਧਿਆਸ ਤੋਂ ਉੱਚਾ) ਹੋ ਕੇ, ਜਗਤ ਵਿਚ ਵਿਚਰਦਾ ਹੋਇਆ ਜੀਵਨ-ਮੁਕਤ ਹੋਇ ਰਹਿੰਦਾ ਹੈ, (ਭਾਵ, ਜੀਂਦੇ-ਜੀਅ ਹੀ ਸੰਸਾਰ ਦੇ ਝਮੇਲਿਆਂ ਤੋਂ ਮੁਕਤ ਹੋ ਜਾਂਦਾ ਹੈ) ਅਤੇ ਉਹ ਤਿੰਨਾਂ ਭਵਨਾਂ ਅਤੇ ਤਿੰਨਾਂ ਕਾਲਾਂ ਵਿਚ ਵਰਤ ਰਹੇ ਵਰਤਾਰੇ ਨੂੰ ਜਾਨਣ ਦੇ ਸਮਰੱਥ ਹੋ ਜਾਂਦਾ ਹੈ।੬੫।

**ਸਕਲ ਸੁਗੰਧਤਾ ਮਿਲਤ ਅਰਗਜਾ ਹੋਤ, ਕੋਟਿ ਅਰਗਜਾ ਮਿਲਿ ਬਿਸਮ ਸੁਬਾਸ ਕੈ॥**
**ਸਕਲ ਅਨੂਪ ਰੂਪ ਕਮਲਾ ਬਿਖੈ ਸਮਾਤ, ਹੇਰਤ ਹਿਰਾਤ ਕੋਟਿ ਕਮਲਾ ਪ੍ਰਗਾਸ ਕੈ॥**
**ਸਰਬ ਨਿਧਾਨ ਮਿਲਿ ਪਰਮ ਨਿਧਾਨ ਭਏ, ਕੋਟਿਕ ਨਿਧਾਨ ਹੁਇ ਚਕਿਤ ਬਿਲਾਸ ਕੈ॥**
**ਚਰਨ ਕਮਲ ਗੁਰ ਮਹਿਮਾ ਅਗਾਧਿ ਬੋਧਿ, ਗੁਰਸਿਖ ਮਧੁਕਰ ਅਨਭੈ ਅਭਿਆਸ ਕੈ॥੬੬॥**

***ਪਦ ਅਰਥ :*** ਸਕਲ ਸੁਗੰਧਤਾ—ਸਾਰੀਆਂ ਸੁਗੰਧੀਆਂ : ਕਸਤੂਰੀ, ਚੰਦਨ, ਕੇਸਰ, ਕਪੂਰ, ਇਤਰ, ਗੁਲਾਬ ਦੇ ਫੁਲ ਪੱਤੇ ਆਦਿ। ਅਰਗਜਾ—ਸੁਗੰਧਤ ਪਦਾਰਥਾਂ ਦੇ ਮੇਲ ਤੋਂ ਬਣਿਆ ਪਦਾਰਥ। ਕੋਟਿ—ਕਰੋੜਾਂ। ਬਿਸਮ—ਅਸਚਰਜ, ਹੈਰਾਨ। ਸੁਬਾਸ—ਸੁਗੰਧੀ। ਕਮਲਾ—ਲਛਮੀ। ਬਿਖੈ—ਵਿਚ। ਹੇਰਤ—ਵੇਖ ਕੇ। ਹਿਰਾਤ—ਅਸਚਰਜ, ਬਿਸਮਾਦ। ਨਿਧਾਨ—ਖ਼ਜ਼ਾਨੇ। ਕੋਟਿਕ—ਕਰੋੜਾਂ। ਚਕਿਤ—ਚਕ੍ਰਿਤ। ਬਿਲਾਸ—ਅਨੰਦ। ਅਗਾਧਿ ਬੋਧਿ—ਜਿਸ ਦੇ ਗਿਆਨ ਦੀ ਥਾਹ ਨਹੀਂ, ਸਮਝ ਸੋਝੀ ਤੋਂ ਪਰੇ, ਅਪਾਰ। ਮਧੁਕਰ—ਭੌਰੇ। ਅਨਭੈ ਅਭਿਆਸ—ਨਿਰਭਉ ਪ੍ਰਭੂ ਦੇ ਨਾਮ-ਅਭਿਆਸ ਦੁਆਰਾ।

***ਅਰਥ :*** (ਕਸਤੂਰੀ, ਚੰਦਨ, ਕੇਸਰ, ਕਪੂਰ ਆਦਿਕ) ਸਾਰੀਆਂ ਸੁਗੰਧੀਆਂ ਮਿਲਣ ਨਾਲ 'ਅਰਗਜਾ' ਬਣਦਾ ਹੈ, ਪਰ ਅਜਿਹੇ ਕਰੋੜਾਂ 'ਅਰਗਜੇ' ਮਿਲ ਕੇ ਭੀ (ਸਤਿਗੁਰੂ ਦੇ ਚਰਨ-ਕਮਲਾਂ ਦੀ) ਸੁਗੰਧੀ ਦੇ ਸਾਹਮਣੇ ਹੈਰਾਨ ਪ੍ਰੇਸ਼ਾਨ ਹਨ, (ਭਾਵ, ਮਾਤ ਹਨ)।

(ਸੰਸਾਰ ਦੀਆਂ) ਸਾਰੀਆਂ ਅਲੌਕਿਕ ਸੁਹੱਪਣਾਂ ਲਛਮੀ ਵਿਚ ਸਮਾਈਆਂ ਹੋਈਆਂ ਹਨ, (ਪਰ ਗੁਰ-ਚਰਨਾਂ ਦੇ) ਸੁੰਦਰ ਪ੍ਰਗਾਸ ਨੂੰ ਵੇਖ ਕੇ ਕਰੋੜਾਂ-ਲਛਮੀਆਂ ਵੀ ਚਕ੍ਰਿਤ-ਬਿਸਮਾਦ ਹਨ।

(ਦੁਨੀਆ ਭਰ ਦੇ) ਸਾਰੇ ਖ਼ਜ਼ਾਨੇ (ਧਨ-ਸੰਪਤਾ ਆਦਿ) ਮਿਲ ਕੇ ਮਹਾਨ ਖ਼ਜ਼ਾਨਾ ਬਣਦਾ ਹੈ, (ਪਰ ਅਜਿਹੇ ਕਰੋੜਾਂ ਖ਼ਜ਼ਾਨਿਆਂ ਦਾ) ਸੁਖ, (ਗੁਰ-ਚਰਨਾਂ ਤੋਂ ਪ੍ਰਾਪਤ ਹੋਣ ਵਾਲੇ ਮਹਾਨ ਆਤਮਕ-ਅਨੰਦ) ਦੇ ਸਾਹਮਣੇ ਚਕ੍ਰਿਤ ਹਨ, ਡੌਰ-ਭੌਰ ਹਨ।

ਸਤਿਗੁਰੂ ਦੇ ਚਰਨ-ਕਮਲਾਂ ਦੀ ਮਹਿਮਾ ਸਮਝ-ਸੋਝੀ ਤੋਂ ਪਰੇ ਹੈ ਅਤੇ ਗੁਰਸਿਖ-ਭੌਰੇ ਨਿਰਭਉ ਪ੍ਰਭੂ ਦੇ ਨਾਮ-ਅਭਿਆਸ ਦੁਆਰਾ (ਗੁਰੂ ਦੇ ਚਰਨ-ਕਮਲਾਂ ਵਿਚ ਜੁੜ ਕੇ ਅਨੰਦ ਮਾਣਦੇ ਹਨ)।੬੬।

**ਰਤਨ ਪਾਰਖ ਮਿਲਿ ਰਤਨ ਪਰੀਖਾ ਹੋਤ, ਗੁਰਮੁਖਿ ਹਾਟ ਸਾਟ ਰਤਨ ਬਿਉਹਾਰ ਹੈ॥**
**ਮਾਨਕ ਹੀਰਾ ਅਮੋਲ ਮਨਿ ਮੁਕਤਾਹਲ ਕੈ, ਗਾਹਕ ਚਾਹਕ ਲਾਭ ਲਭਤਿ ਅਪਾਰ ਹੈ॥**
**ਸਬਦ ਸੁਰਤਿ ਅਵਗਾਹਨ ਬਿਸਾਹਨ ਕੈ, ਪਰਮ ਨਿਧਾਨ ਪ੍ਰੇਮ ਨੇਮ ਗੁਰ ਦੁਆਰ ਹੈ॥**
**ਗੁਰ ਸਿਖ ਸੰਧਿ ਮਿਲਿ ਸੰਗਮ ਸਮਾਗਮ ਕੈ, ਮਾਇਆ ਮੈ ਉਦਾਸ ਭਵ ਤਰਤ ਸੰਸਾਰ ਹੈ॥੬੭॥**

***ਪਦ ਅਰਥ :*** ਰਤਨ ਪਾਰਖ—ਰਤਨਾਂ ਦਾ ਪਾਰਖੂ। ਪਰੀਖਾ—ਪਰਖ। ਹਾਟ—ਹੱਟੀ। ਸਾਟ—ਸੌਦਾ, ਲੈਣ ਦੇਣ। ਮਨਿ—ਮਣੀਆਂ। ਮੁਕਤਾਹਲ—ਮੋਤੀ। ਗਾਹਕ—ਵਪਾਰੀ। ਚਾਹਕ—ਚਾਹਵਾਨ। ਅਵਗਾਹਨ—ਡੂੰਘੀ ਖੋਜ ਵਿਚਾਰ, ਚੁਭੀ ਮਾਰਨੀ, ਲੀਨ ਹੋਣਾ। ਬਿਸਾਹਨ—ਖ਼੍ਰੀਦਣਾ। ਪਰਮ ਨਿਧਾਨ—ਮਹਾਨ ਖ਼ਜ਼ਾਨਾ। ਗੁਰ ਦੁਆਰ—ਗੁਰੂ ਦਾ ਦਰ। ਸੰਧਿ—ਮੇਲ। ਸੰਗਮ—ਮਿਲਾਪ। ਸਮਾਗਮ—ਸਤਸੰਗੀਆਂ ਦਾ ਇਕੱਠ, ਸਤਸੰਗਤਿ। ਭਵ ਸੰਸਾਰ—ਡਰਾਉਣਾ ਸੰਸਾਰ-ਸਮੁੰਦਰ।

***ਅਰਥ :*** ਰਤਨਾਂ ਦੇ ਪਾਰਖੂ ਨੂੰ ਮਿਲ ਕੇ ਹੀ ਰਤਨਾਂ ਦੀ ਪਰਖ ਹੋ ਸਕਦੀ ਹੈ, (ਇਸੇ ਤਰ੍ਹਾਂ) ਸਾਵਧਾਨ ਗੁਰਸਿਖ ਸੇਵਕ (ਸਤਿਗੁਰੂ-ਸਰਾਫ਼ ਦੀ) ਹੱਟੀ 'ਤੇ (ਨਾਮ-ਰਤਨ ਦੇ) ਲੈਣ ਦੇਣ ਦਾ ਵਪਾਰ ਕਰਦਾ ਹੈ।

ਅਮੋਲਕ ਮਾਣਕਾਂ, ਹੀਰਿਆਂ, ਮਣੀਆਂ ਅਤੇ ਮੋਤੀਆਂ ਦਾ ਜਿਹੜਾ ਵਪਾਰੀ ਹਿਰਦਿਓਂ (ਮਨੋਂ) ਚਾਹਵਾਨ ਹੁੰਦਾ ਹੈ, (ਉਹੋ ਹੀ ਉਸ ਦੇ ਵਪਾਰ ਤੋਂ) ਬੇਅੰਤ ਲਾਭ ਖਟਦਾ ਹੈ। (ਇਸੇ ਤਰ੍ਹਾਂ ਸੱਚੇ ਸੁੱਚੇ ਗੁਰੂ ਕੇ ਸਿਖ ਨਾਮ-ਰਤਨ ਦਾ ਸੱਚਾ ਵਪਾਰ ਕਰਦੇ ਅਤੇ ਜੀਵਨ ਦਾ ਲਾਭ ਖਟਦੇ ਹਨ)।

ਸ਼ਬਦ ਸੁਰਤਿ ਵਿਚ ਲੀਨ ਹੋਣ ਨਾਲ ਅਤੇ ਨਾਮ ਰੂਪੀ ਸ਼ਬਦ ਦਾ ਸੌਦਾ ਵਣਜਣ ਨਾਲ, ਸਤਿਗੁਰੂ ਦੇ ਦਰ ਤੋਂ ਪ੍ਰੇਮ-ਨੇਮ

ਨਿਭਾਉਣ ਵਾਂਲਾ ਮਹਾਨ ਖ਼ਜ਼ਾਨਾ ਪ੍ਰਾਪਤ ਹੁੰਦਾ ਹੈ।

ਸਤਿਗੁਰੂ ਅਤੇ ਸੱਚੇ ਸੇਵਕ ਦੇ ਮੇਲ ਮਿਲਿਆਂ, (ਗੁਰੂ ਪਿਆਰੀ) ਸਤਸੰਗਤਿ ਦੇ ਮਿਲਾਪ ਦੁਆਰਾ, ਗੁਰੂ ਕਾ ਸਨਮੁਖ ਸਿਖ, ਮਾਇਆ (ਵਿਚ ਵਿਚਰਦਾ ਹੋਇਆ ਵੀ ਉਸ) ਤੋਂ ਨਿਰਲੇਪ ਰਹਿੰਦਾ ਹੈ ਅਤੇ ਸੰਸਾਰ-ਸਾਗਰ ਨੂੰ ਤਰ ਜਾਂਦਾ ਹੈ, (ਭਾਵ, ਜਨਮ-ਮਰਨ ਤੋਂ ਛੁਟ ਜਾਂਦਾ ਹੈ)।੬੭।

**ਚਰਨ ਕਮਲ ਮਕਰੰਦ ਰਸ ਲੁਭਿਤ ਹੁਇ, ਨਿਜ ਘਰਿ ਸਹਜ ਸਮਾਧਿ ਲਿਵ ਲਾਗੀ ਹੈ॥**
**ਚਰਨ ਕਮਲ ਮਕਰੰਦ ਰਸ ਲੁਭਿਤ ਹੁਇ, ਗੁਰਮਤਿ ਰਿਦੈ ਜਗਮਗ ਜੋਤਿ ਜਾਗੀ ਹੈ॥**
**ਚਰਨ ਕਮਲ ਮਕਰੰਦ ਰਸ ਲੁਭਿਤ ਹੁਇ, ਅੰਮ੍ਰਿਤ ਨਿਧਾਨ ਪਾਨ ਦੁਰਮਤਿ ਭਾਗੀ ਹੈ॥**
**ਚਰਨ ਕਮਲ ਮਕਰੰਦ ਰਸ ਲੁਭਿਤ ਹੁਇ, ਮਾਇਆ ਮੈ ਉਦਾਸ ਬਾਸ ਬਿਰਲੋ ਬੈਰਾਗੀ ਹੈ॥੬੮॥**

***ਪਦ ਅਰਥ :*** ਮਕਰੰਦ—ਫੁੱਲਾਂ ਅੰਦਰ ਸਮਾਈ ਸੁਗੰਧੀ ਦਾ ਰਸ, ਧੂੜੀ। ਲੁਭਿਤ ਹੁਇ—ਲੁਭਾਇਮਾਨ ਹੋ ਕੇ। ਨਿਜ ਘਰਿ—ਆਤਮ ਸਰੂਪ ਵਿਚ। ਸਹਜ ਸਮਾਧਿ—ਸੁਖ ਸ਼ਾਂਤੀ ਵਾਲੀ ਅਵਸਥਾ ਵਿਚ ਲਗੀ ਸਮਾਧੀ। ਜਗਮਗ ਜਾਗੀ ਹੈ—ਪ੍ਰਕਾਸ਼ਮਾਨ ਹੋ ਜਾਂਦੀ ਹੈ। ਨਿਧਾਨ—ਖ਼ਜ਼ਾਨਾ, ਭੰਡਾਰ। ਪਾਨ—ਪੀਣ ਦੀ ਕਿਰਿਆ। ਦੁਰਮਤਿ—ਮਲੀਨ ਬੁਧੀ, ਖੋਟੀ ਮਤਿ। ਮਾਇਆ ਮੈ ਉਦਾਸ—ਮਾਇਕ ਧੰਧਿਆਂ ਵਿਚ ਵਿਚਰਦਿਆਂ ਉਨ੍ਹਾਂ ਤੋਂ ਨਿਰਲੇਪ। ਬਾਸ—ਵਾਸਾ। ਬੈਰਾਗੀ—ਮਾਇਕ ਪਦਾਰਥਾਂ ਤੋਂ ਨਿਰਮੋਹ।

***ਅਰਥ :*** ਸਤਿਗੁਰੂ ਦੇ ਚਰਨ ਕਮਲਾਂ ਦੀ ਧੂੜੀ ਵਿਚ ਸਮਾਇਆ (ਨਾਮ-ਰਸ ਦੇ ਅਨੰਦ ਵਿਚ ਲੁਭਾਇਮਾਨ ਹੋਇਆ ਗੁਰਸਿਖ) ਨਿਜ ਆਤਮ ਸਰੂਪ ਵਿਚ ਟਿਕਿਆ ਰਹਿੰਦਾ ਹੈ ਅਤੇ ਉਸ ਦੀ ਸਹਜ-ਸਮਾਧੀ ਲਗੀ ਰਹਿੰਦੀ ਹੈ।

ਸਤਿਗੁਰੂ ਦੇ ਚਰਨਾਂ ਕਮਲਾਂ ਦੀ ਧੂੜੀ ਵਿਚ ਸਮਾਏ (ਨਾਮ-ਰਸ ਦੇ ਅਨੰਦ ਵਿਚ ਮਗਨ ਗੁਰਸਿਖ ਦੇ) ਹਿਰਦੇ ਵਿਚ ਗੁਰੂ ਦੀ ਮਤਿ ਆ ਨਿਵਾਸ ਕਰਦੀ ਹੈ ਅਤੇ (ਉਸ ਦੇ ਅੰਤਰ-ਆਤਮੇ ਨਾਮ ਸਿਮਰਨ ਦੀ ਤੁਫ਼ੈਲ) ਪ੍ਰਭੂ ਦੇ ਅਲੌਕਿਕ ਸਰੂਪ ਦੀ ਦਿਬ ਜੋਤੀ ਪ੍ਰਕਾਸ਼ਮਾਨ ਹੋ ਜਾਂਦੀ ਹੈ।

ਸਤਿਗੁਰੂ ਦੇ ਚਰਨ ਕਮਲਾਂ ਦੀ ਧੂੜੀ ਵਿਚ ਸਮਾਇਆ (ਨਾਮ-ਰਸ ਦੇ ਅਨੰਦ ਨੂੰ ਭੁੰਚ ਰਹਿਆ ਗੁਰਸਿਖ) ਨਾਮ-ਅੰਮ੍ਰਿਤ ਦੇ ਮਹਾਨ ਭੰਡਾਰ ਨੂੰ ਪੀਂਦਾ ਰਹਿੰਦਾ ਹੈ, ਜਿਸ ਕਰਕੇ ਉਸ ਦੀ ਮਲੀਨ ਬੁਧੀ ਨਾਸ਼ ਹੋ ਜਾਂਦੀ ਹੈ।

ਸਤਿਗੁਰੂ ਦੇ ਚਰਨ ਕਮਲਾਂ ਦੀ ਧੂੜੀ ਵਿਚ ਸਮਾਇਆ (ਨਾਮ-ਰਸ ਦਾ ਅਨੰਦ-ਰੰਗ ਮਾਣਦਾ ਹੋਇਆ ਗੁਰਸਿਖ) ਮਾਇਆ ਵਿਚ ਰਹਿੰਦਾ, ਉਸ ਤੋਂ ਨਿਰਲੇਪ ਰਹਿੰਦਾ ਹੈ। ਉਸ ਵਰਗਾ ਕੋਈ ਵਿਰਲਾ ਹੀ ਮਾਇਕ ਪਦਾਰਥਾਂ ਤੋਂ ਨਿਰਮੋਹ ਬੈਰਾਗੀ ਹੁੰਦਾ ਹੈ।੬੮।

**ਜੈਸੇ ਨਾਉ ਬੂਡਤ ਸੈ ਜੋਊ ਬਚੈ ਸੋਈ ਭਲੋ, ਬੂਡਿ ਗਏ ਪਾਛੈ ਪਛਤਾਇਓ ਰਹਿ ਜਾਤ ਹੈ॥**
**ਜੈਸੇ ਘਰ ਲਾਗੇ ਆਗਿ ਜੋਈ ਬਚੈ ਸੋਈ ਭਲੋ, ਜਰਿ ਬੁਝੇ ਪਾਛੈ ਕਛੁ ਬਸੁ ਨ ਬਸਾਤ ਹੈ॥**
**ਜੈਸੇ ਚੋਰ ਲਾਗੇ ਜਾਗੇ ਜੋਈ ਰਹੈ ਸੋਈ ਭਲੋ, ਸੋਇ ਗਏ ਰੀਤੋ ਘਰ ਦੇਖੈ ਉਠਿ ਪ੍ਰਾਤ ਹੈ॥**
**ਤੈਸੇ ਅੰਤ ਕਾਲ ਗੁਰ ਚਰਨ ਸਰਨਿ ਆਵੈ, ਪਾਵੈ ਮੋਖ ਪਦਵੀ ਨਾਤਰੁ ਬਿਲਲਾਤ ਹੈ॥੬੯॥**

***ਪਦ ਅਰਥ :*** ਨਾਉ—ਬੇੜੀ। ਬੂਡਤ—ਡੁਬਦੀ। ਜਰਿ ਬੁਝੈ—ਸੜ ਕੇ ਬੁਝਣ 'ਤੇ। ਕਛੁ ਬਸੁ ਨ ਬਸਾਤ ਹੈ—ਕੋਈ ਵਸ ਨਹੀਂ ਚਲਦਾ, ਕੋਈ ਚਾਰਾ ਨਹੀਂ ਹੋ ਸਕਦਾ। ਰੀਤੋ—ਖ਼ਾਲੀ। ਪ੍ਰਾਤ—ਸਵੇਰੇ। ਮੋਖ ਪਦਵੀ—ਮੁਕਤ ਪਦ। ਨਾਤਰੁ—ਨਹੀਂ ਤਾਂ। ਬਿਲਲਾਤ—ਰੋਂਦਾ, ਕੁਰਲਾਂਦਾ।

***ਅਰਥ :*** ਜਿਵੇਂ ਡੁਬ ਰਹੀ ਬੇੜੀ ਵਿਚੋਂ ਜੋ ਬਚ ਜਾਵੇ, ਉਹ ਭਲਾ ਹੈ, (ਨਹੀਂ ਤਾਂ) ਡੁਬ ਜਾਣ ਪਿਛੋਂ ਪਛਤਾਵਾ ਹੀ ਰਹਿ ਜਾਂਦਾ ਹੈ।

ਜਿਵੇਂ ਘਰ ਨੂੰ ਅੱਗ ਲਗ ਜਾਵੇ ਤਾਂ (ਉਸ ਵਿਚੋਂ) ਜੋ ਬਚ ਸਕੇ, ਉਹੀ ਚੰਗਾ ਹੈ, (ਨਹੀਂ ਤਾਂ) ਸੜ ਕੇ ਬੁਝਣ ਪਿਛੋਂ ਕੋਈ ਚਾਰਾ ਨਹੀਂ ਚਲ ਸਕਦਾ।

ਜਿਵੇਂ ਚੋਰ ਦੇ ਚੋਰੀ ਕਰਦਿਆਂ ਜਾਗ ਪਈਏ ਤਾਂ ਜੋ ਕੁਝ ਵੀ ਬਾਕੀ ਰਹਿ ਜਾਏ, ਉਹੋ ਭਲਾ ਹੈ, (ਨਹੀਂ ਤਾਂ) ਸੁੱਤੇ ਰਹਿਆਂ ਸਵੇਰੇ ਜਾਗ ਕੇ ਖ਼ਾਲੀ ਘਰ ਹੀ ਵੇਖੀਦਾ ਹੈ।

ਇਸੇ ਤਰ੍ਹਾਂ (ਜੇ ਕੋਈ ਭੁੱਲਾ ਪ੍ਰਾਣੀ) ਅੰਤ ਸਮੇਂ ਵੀ ਗੁਰ-ਚਰਨਾਂ ਦੀ ਸ਼ਰਨ ਆ ਜਾਂਦਾ ਹੈ, (ਭਾਵ, ਸਤਿਗੁਰੂ ਤੋਂ ਉਹ ਗੁਰ-ਦੀਖਿਆ ਪ੍ਰਾਪਤ ਕਰ ਲੈਂਦਾ ਹੈ ਤਾਂ) ਉਹ ਸੰਸਾਰ ਤੋਂ ਤਰ ਜਾਣ ਵਾਲੀ ਪਦਵੀ ਪ੍ਰਾਪਤ ਕਰ ਲੈਂਦਾ ਹੈ, ਨਹੀਂ ਤਾਂ ਉਹ ਰੋਂਦਾ ਕੁਰਲਾਂਦਾ ਹੀ (ਜਮਾਂ ਦੇ ਵਸ ਪੈ) ਜਾਂਦਾ ਹੈ।੬੯।

**ਅੰਤ ਕਾਲ ਏਕ ਘਰੀ ਨਿਗ੍ਰਹ ਕੈ ਸਤੀ ਹੋਇ, ਧੰਨਿ ਧੰਨਿ ਕਹਤ ਹੈ ਸਕਲ ਸੰਸਾਰ ਜੀ॥**
**ਅੰਤ ਕਾਲ ਏਕ ਘਰੀ ਨਿਗ੍ਰਹ ਕੈ ਜੋਧਾ ਜੂਝੈ, ਇਤ ਉਤ ਜਤ ਕਤ ਹੋਤ ਜੈ ਜੈਕਾਰ ਜੀ॥**
**ਅੰਤ ਕਾਲ ਏਕ ਘਰੀ ਨਿਗ੍ਰਹ ਕੈ ਚੋਰੁ ਮਰੈ, ਫਾਸੀ ਕੈ ਸੂਰੀ ਚਢਾਏ ਜਗ ਮਹਿ ਧਿਕਾਰ ਜੀ॥**
**ਤੈਸੇ ਦੁਰਮਤਿ ਗੁਰਮਤਿ ਕੈ ਅਸਾਧ ਸਾਧ, ਸੰਗਤਿ ਸੁਭਾਵ ਗਤਿ ਮਾਨਸ ਅਉਤਾਰ ਜੀ॥੭੦॥**

***ਪਦ ਅਰਥ :*** ਨਿਗ੍ਰਹ ਕੈ—ਰੋਕਣ ਲਈ, ਕਾਬੂ ਕਰਨ ਲਈ, ਹੱਠ ਕਰਨ ਲਈ। ਸਤੀ—ਮਰੇ-ਪਤੀ ਦੀ ਬਲਦੀ ਚਿਖਾ ਵਿਚ ਸੜ ਮਰਨ ਵਾਲੀ ਇਸਤ੍ਰੀ। ਜੂਝੈ—ਲੜ ਮਰਨਾ, ਸ਼ਹੀਦ ਹੋ ਜਾਣਾ। ਇਤ ਉਤ—ਇਥੇ ਉਥੇ। ਜਤ ਕਤ—ਜਿਥੇ ਕਿਥੇ। ਨਿਗ੍ਰਹ—ਹੱਠ। ਸੂਰੀ—ਸੂਲੀ। ਧਿਕਾਰ—ਫਿਟਕਾਰ। ਦੁਰਮਤਿ—ਖੋਟੀ ਮਤਿ। ਅਸਾਧ—ਬੁਰਾ, ਖੋਟਾ, ਦੁਸ਼ਟ ਪੁਰਖ। ਸਾਧ—ਭਲਾ ਪੁਰਖ। ਮਾਨਸ ਅਉਤਾਰ—ਮਨੁਖਾ ਜਨਮ।

***ਅਰਥ :*** (ਜਿਵੇਂ ਇਸਤ੍ਰੀ ਜੀਵਨ ਦੇ) ਅੰਤ ਸਮੇਂ ਇਕ ਘੜੀ ਲਈ ਆਪਣੇ ਆਪ ਨੂੰ ਕਾਬੂ ਕਰ ਕੇ (ਆਪਣੇ ਮਰੇ-ਪਤੀ ਦੀ ਬਲਦੀ ਚਿਤਾ ਵਿਚ ਪੈ ਕੇ) ਸਤੀ ਹੋ ਜਾਂਦੀ ਹੈ, ਤਾਂ ਸਾਰਾ ਸੰਸਾਰ ਉਸ ਨੂੰ ਧੰਨ ਧੰਨ ਕਹਿੰਦਾ ਹੈ।

(ਜਿਵੇਂ) ਸੂਰਬੀਰ ਜੋਧਾ ਅੰਤ ਸਮੇਂ ਇਕ ਘੜੀ ਲਈ ਆਪਣੇ ਆਪ 'ਤੇ ਕਾਬੂ ਪਾ ਕੇ (ਲੜਦਿਆਂ ਲੜਦਿਆਂ) ਸ਼ਹੀਦ ਹੋ ਜਾਂਦਾ ਹੈ ਤਾਂ ਇਥੇ ਉਥੇ ਜਿਥੇ ਕਿਥੇ, ਸਭ ਥਾਈਂ ਉਸ ਦੀ ਜੈ ਜੈਕਾਰ ਹੁੰਦੀ ਹੈ।

(ਇਸ ਦੇ ਉਲਟ ਜਿਵੇਂ) ਚੋਰ ਘੜੀ ਦੀ ਘੜੀ ਲਈ ਚੋਰੀ ਕਰਨ ਲਈ ਹੱਠ ਕਰਦਾ ਹੈ ਤਾਂ ਉਹ ਫਾਂਸੀ ਦਿਤਾ ਜਾਂਦਾ ਹੈ ਜਾਂ ਸੂਲੀ ਚੜ੍ਹ ਕੇ ਮਰਦਾ ਹੈ ਅਤੇ ਸੰਸਾਰ ਵਿਚ ਫਿਟਕਾਰਾਂ ਪੈਂਦੀਆਂ ਹਨ।

ਇਸੇ ਤਰ੍ਹਾਂ ਖੋਟੀ ਮਤਿ ਦੇ ਕਾਰਨ ਬੁਰਾ ਬਣੀਦਾ ਹੈ ਅਤੇ ਗੁਰੂ ਦੀ ਮਤਿ ਧਾਰਨ ਕੀਤਿਆਂ ਭਲਾ ਪੁਰਖ ਹੋਈਦਾ ਹੈ। ਸੰਗਤਿ ਦੇ ਵਰਤਾਉ ਅਨੁਸਾਰ ਹੀ ਮਨੁੱਖਾ ਜਨਮ (ਸਫਲਾ ਜਾਂ ਅਸਫਲਾ) ਹੁੰਦਾ ਹੈ।੭੦।

**ਆਦਿ ਕੈ ਅਨਾਦਿ ਅਰੁ ਅੰਤ ਕੈ ਅਨੰਤ ਅਤਿ, ਪਾਰ ਕੈ ਅਪਾਰ ਨ ਅਥਾਹ ਥਾਹ ਪਾਈ ਹੈ॥**
**ਮਿਤਿ ਕੈ ਅਮਿਤਿ ਅਰੁ ਸੰਖ ਕੈ ਅਸੰਖ ਪੁਨਿ, ਲੇਖ ਕੈ ਅਲੇਖ ਨਹੀ ਤੋਲ ਕੈ ਤੁਲਾਈ ਹੈ॥**
**ਅਰਧ ਉਰਧ ਪਰਜੰਤ ਕੈ ਅਪਾਰਜੰਤ, ਅਗਮ ਅਗੋਚਰ, ਨ ਮੋਲ ਕੈ ਮੁਲਾਈ ਹੈ॥**
**ਪਰਮਦਭੁਤ ਅਸਚਰਜ ਬਿਸਮ ਅਤਿ, ਅਬਿਗਤਿ ਗਤਿ ਸਤਿਗੁਰ ਕੀ ਬਡਾਈ ਹੈ॥੭੧॥**

***ਪਦ ਅਰਥ :*** ਆਦਿ—ਮੁੱਢ, ਅਰੰਭ, ਪਹਿਲਾ। ਅਨਾਦਿ—ਆਦਿ ਤੋਂ ਪਰੇ। ਅਨੰਤ—ਅੰਤ ਤੋਂ ਪਰੇ। ਅਤਿ—ਬਹੁਤ। ਅਪਾਰ—ਪਾਰ ਤੋਂ ਪਰੇ। ਅਥਾਹ—ਜਿਸ ਦੀ ਡੂੰਘਾਈ ਨਾ ਜਾਣੀ ਜਾ ਸਕੇ। ਥਾਹ—ਡੂੰਘਾਈ ਦਾ ਅੰਤ। ਮਿਤਿ—ਮਿਣਤੀ। ਅਮਿਤਿ—ਅਮਾਪ। ਸੰਖ—ਸੰਖਿਆ, ਗਿਣਤੀ। ਅਸੰਖ—ਗਿਣਤੀ ਤੋਂ ਪਰੇ। ਅਲੇਖ—ਲੇਖੇ ਤੋਂ ਪਰੇ। ਤੁਲਾਈ—ਤੋਲਣ ਵਿਚ। ਅਰਧ ਉਰਧ—ਹੇਠਾਂ ਉਤੇ। ਪਰਜੰਤ—ਅੰਤਮ ਸੀਮਾ। ਅਪਾਰਜੰਤ—ਅਪ੍ਰਜੰਤ, ਅਸੀਮ, ਬੇ-ਓੜਕ। ਅਗਮ—ਅਪਹੁੰਚ। ਅਗੋਚਰ—ਇੰਦਰਿਆਂ ਦੀ ਪਕੜ ਤੋਂ ਪਰੇ। ਮੁਲਾਈ—ਮੁੱਲ ਪਾਉਣ ਵਿਚ। ਪਰਮਦਭੁਤ—ਪਰਮ ਅਦਭੁਤ, ਬਹੁਤ ਹੀ ਅਸਚਰਜ। ਬਿਸਮ ਅਤਿ—ਬਹੁਤ ਹੀ ਅਚੰਭਾ ਕਰ ਦੇਣ ਵਾਲਾ। ਅਬਿਗਤਿ—ਨ ਨਾਸ ਹੋਣ ਵਾਲਾ, ਅਬਿਨਾਸ਼ੀ ਵਾਹਿਗੁਰੂ। ਗਤਿ—ਵਾਂਗ।

***ਅਰਥ :*** (ਜਿਵੇਂ) ਆਦਿ ਕਰਕੇ ਅਬਿਨਾਸ਼ੀ ਵਾਹਿਗੁਰੂ ਆਦਿ ਤੋਂ ਪਰੇ ਹੈ, ਅੰਤ ਕਰਕੇ ਅੰਤ ਤੋਂ ਪਰੇ ਹੈ, ਉਸ ਦੇ ਦੂਜੇ ਸਿਰੇ ਦਾ ਪਾਰ ਲਭਣ ਲਈ ਉਹ ਅਪਾਰ ਹੈ ਅਤੇ ਉਸ ਦੀ ਡੂੰਘਾਈ ਜਾਣਨ ਲਈ ਉਹ ਅਥਾਹ ਹੈ (ਇਉਂ ਹੀ ਐਸੇ ਵਾਹਿਗੁਰੂ ਜੀ ਵਾਂਗ ਸਤਿਗੁਰੂ ਦੀ ਵਡਿਆਈ ਹੈ)।

(ਜਿਵੇਂ) ਅਬਿਨਾਸ਼ੀ ਵਾਹਿਗੁਰੂ ਮਿਣਤੀ ਵਲੋਂ ਅਮਾਪ ਹੈ, ਗਿਣਤੀ ਵਲੋਂ ਬੇਗਿਣਤ ਹੈ, ਲੇਖਿਆਂ ਵਲੋਂ ਅਲੇਖ ਹੈ ਅਤੇ ਤੋਲਣ ਵਲੋਂ ਅਤੋਲ ਹੈ (ਇਵੇਂ ਐਸੇ ਵਾਹਿਗੁਰੂ ਵਾਂਗ ਸਤਿਗੁਰੂ ਦੀ ਵਡਿਆਈ ਹੈ)।

(ਜਿਵੇਂ) ਵਾਹਿਗੁਰੂ ਜੀ ਦੇ ਹੇਠਾਂ ਉਪਰ ਦੀ ਸੀਮਾ ਜਾਣਨ ਲਈ ਉਹ ਅਸੀਮ ਹੈ, ਅਪਹੁੰਚ ਹੈ, ਇੰਦਰਿਆਂ ਦੀ ਪਕੜ ਤੋਂ ਪਰੇ ਹੈ ਅਤੇ ਮੁੱਲ ਪਾਉਣ ਵਲੋਂ ਉਸ ਦਾ ਮੁੱਲ ਨਹੀਂ ਪੈ ਸਕਦਾ (ਇਵੇਂ ਹੀ ਵਾਹਿਗੁਰੂ ਜੀ ਵਾਂਗ ਸਤਿਗੁਰੂ ਦੀ ਵਡਿਆਈ ਹੈ)।

(ਜਿਵੇਂ) ਵਾਹਿਗੁਰੂ ਪਰਮ ਅਦਭੁਤ, ਅਸਚਰਜ, ਅਤੀ ਅਚੰਭਾ ਕਰ ਦੇਣ ਵਾਲਾ ਹੈ, ਇਵੇਂ ਹੀ ਅਬਿਨਾਸ਼ੀ ਵਾਹਿਗੁਰੂ ਜੀ ਵਾਂਗ ਸਤਿਗੁਰੂ ਦੀ ਵਡਿਆਈ ਹੈ।੭੧।

**ਚਰਨ ਸਰਨਿ ਗੁਰ ਤੀਰਥ ਪੁਰਬ ਕੋਟਿ, ਦੇਵੀ ਦੇਵ ਸੇਵ ਗੁਰ ਚਰਨ ਸਰਨਿ ਹੈ॥**
**ਚਰਨ ਸਰਨਿ ਗੁਰ ਕਾਮਨਾ ਸਕਲ ਫਲ, ਰਿਧਿ ਸਿਧਿ ਨਿਧਿ ਅਵਤਾਰ ਅਮਰਨ ਹੈ॥**
**ਚਰਨ ਸਰਨਿ ਗੁਰ ਨਾਮ ਨਿਹਕਾਮ ਧਾਮ, ਭਗਤਿ ਜੁਗਤਿ ਕਰਿ ਤਾਰਨ ਤਰਨ ਹੈ॥**
**ਚਰਨ ਸਰਨਿ ਗੁਰ ਮਹਿਮਾ ਅਗਾਧਿ ਬੋਧ, ਹਰਨ ਭਰਨ ਗਤਿ ਕਾਰਨ ਕਰਨ ਹੈ॥੭੨॥**

***ਪਦ ਅਰਥ :*** ਪੁਰਬ—ਮਹਾਤਮ, ਫਲ। ਕੋਟਿ—ਕਰੋੜਾਂ। ਕਾਮਨਾ—ਮਨ ਦੀਆਂ ਇੱਛਾਂ। ਰਿਧਿ—ਰਿਧੀਆਂ, ਵਿਭੂਤੀ ਸੰਪਤਾ। ਸਿਧਿ—ਅਲੌਕਿਕ ਸ਼ਕਤੀ, ਕਰਾਮਾਤਾਂ। ਨਿਧਿ—ਕੁਬੇਰ ਦੇ ਨੌਂ ਖ਼ਜ਼ਾਨੇ। ਅਵਤਾਰ ਅਮਰਨ ਹੈ—ਸਦਾ ਲਈ ਮੂਰਤੀਮਾਨ ਹੋ ਜਾਂਦੀਆਂ ਹਨ। ਅਮਰਨ—ਸਦੀਵ ਕਾਲ ਲਈ। ਨਿਹਕਾਮ—ਨਿਸ਼ਕਾਮ ਭਾਵਨਾ। ਅਗਾਧਿ—ਜਿਸ ਦੀ ਥਾਹ ਨਾ ਪਾਈ ਜਾ ਸਕੇ। ਬੋਧ—ਗਿਆਨ, ਸੋਝੀ, ਸਮਝ। ਹਰਨ—(ਖੋਟੇ ਕਰਮਾਂ ਨੂੰ) ਨਾਸ ਕਰਨ ਵਾਲੀ। ਭਰਨ—(ਸ਼ੁਭ ਗੁਣਾਂ ਨੂੰ) ਪ੍ਰਗਟਾਉਣ ਵਾਲੀ। ਕਾਰਨ ਕਰਨ—ਕਾਰਨ ਦਾ ਕਰਨ ਵਾਲਾ, ਜਗਤ ਦਾ ਰਚਣਹਾਰ। ਗਤਿ—ਵਾਂਗ।

***ਅਰਥ :*** ਕਰੋੜਾਂ ਤੀਰਥਾਂ ਦੇ ਫਲ ਸਤਿਗੁਰੂ ਦੇ ਚਰਨਾਂ ਦੀ ਓਟ ਲੈਣ ਵਿਚ ਹਨ ਅਤੇ (ਕਰੋੜਾਂ) ਦੇਵੀ-ਦੇਵਤਿਆਂ ਦੀ ਸੇਵਾ ਦੇ ਮਹਾਤਮ ਸਤਿਗੁਰੂ ਦੇ ਚਰਨਾਂ ਦੀ ਸ਼ਰਨ ਵਿਚ ਹਨ।

ਸਤਿਗੁਰੂ ਦੀ ਚਰਨ ਸ਼ਰਨ ਵਿਚ ਸਭ ਕਾਮਨਾਂ ਫਲਦੀਆਂ ਫੁਲਦੀਆਂ (ਭਾਵ, ਪ੍ਰਾਪਤ ਹੁੰਦੀਆਂ) ਹਨ ਅਤੇ ਰਿਧੀਆਂ, ਸਿਧੀਆਂ, ਨਿਧੀਆਂ ਮੂਰਤੀਮਾਨ ਹੋ ਕੇ ਸਦਾ ਲਈ ਹਾਜ਼ਰ ਰਹਿੰਦੀਆਂ ਹਨ।

ਸਤਿਗੁਰੂ ਦੀ ਚਰਨ ਸ਼ਰਨ ਲੈਣ ਵਾਲੇ ਲਈ ਨਿਸ਼ਕਾਮ ਭਾਵਨਾ ਸਹਿਤ ਅਰਾਧਿਆ ਨਾਮ-ਸਿਮਰਨ ਹੀ (ਸਾਰੇ ਸੁਖਾਂ ਦਾ) ਅਸਥਾਨ ਹੈ ਅਤੇ ਗੁਰਸਿਖ ਨਾਮ-ਭਗਤੀ ਦੀ ਜੁਗਤੀ ਵਿਚ ਜੁਟ ਕੇ ਆਪ ਤਰਦਾ ਹੈ ਅਤੇ ਹੋਰਨਾਂ ਨੂੰ ਤਾਰਨ ਦਾ ਵਸੀਲਾ ਬਣਦਾ ਹੈ।

ਸਤਿਗੁਰੂ ਦੇ ਚਰਨਾਂ ਦੀ ਸ਼ਰਨ ਲੈਣ ਦੀ ਮਹਿਮਾ ਸਮਝ-ਸੋਝੀ ਤੋਂ ਪਰੇ ਹੈ, ਜੋ ਜਗਤ ਦੇ ਰਚਣਹਾਰ ਪ੍ਰਭੂ ਵਾਂਗ (ਖੋਟੇ ਕਰਮਾਂ ਨੂੰ) ਨਾਸ ਕਰਨਹਾਰੀ ਅਤੇ (ਸ਼ੁਭ ਗੁਣਾਂ ਨੂੰ) ਪ੍ਰਗਟਾਉਣ ਵਾਲੀ ਹੈ।੭੨।

**ਗੁਰਸਿਖ ਏਕ-ਮੇਕ ਰੋਮ ਮਹਿਮਾ ਅਨੰਤ, ਅਗਮ ਅਪਾਰ ਗੁਰ-ਮਹਿਮਾ ਨਿਧਾਨ ਹੈ॥**
**ਗੁਰਸਿਖ ਏਕ-ਮੇਕ ਬੋਲ ਕੋ ਨ ਤੋਲ ਮੋਲ, ਸ੍ਰੀ ਗੁਰ ਸਬਦ ਅਗਮਿਤ ਗਿਆਨ ਧਿਆਨ ਹੈ॥**
**ਗੁਰਸਿਖ ਏਕ-ਮੇਕ ਦ੍ਰਿਸਟਿ ਦ੍ਰਿਸਟਿ ਤਾਰੈ, ਸ੍ਰੀ ਗੁਰ ਕਟਾਛ ਕ੍ਰਿਪਾ ਕੋ ਨ ਪਰਮਾਨ ਹੈ॥**
**ਗੁਰਸਿਖ ਏਕ-ਮੇਕ ਪਲ ਸੰਗ ਰੰਗ ਰਸ, ਅਬਿਗਤ ਗਤਿ ਸਤਿਗੁਰੁ ਨਿਰਬਾਨ ਹੈ॥੭੩॥**

***ਪਦ ਅਰਥ :*** ਏਕ-ਮੇਕ—ਇਕ-ਮਿਕ, ਇਕ-ਰੂਪ। ਅਨੰਤ—ਬੇਅੰਤ। ਅਗਮ—ਪਹੁੰਚ ਤੋਂ ਪਰੇ। ਅਪਾਰ—ਬੇਅੰਤ। ਨਿਧਾਨ—ਖ਼ਜ਼ਾਨਾ, ਭੰਡਾਰ। ਅਗਮਿਤ—ਪਹੁੰਚ ਤੋਂ ਪਰੇ। ਦ੍ਰਿਸਟਿ—ਦ੍ਰਿਸ਼ਟੀ। ਕਟਾਛ—ਕਿਰਪਾ ਦ੍ਰਿਸ਼ਟੀ। ਪਰਮਾਨ—ਅੰਦਾਜ਼ਾ। ਅਬਿਗਤ—ਅਬਿਨਾਸ਼ੀ ਵਾਹਿਗੁਰੂ। ਗਤਿ—ਵਾਂਗ। ਨਿਰਬਾਨ—ਪਰਮ ਅਨੰਦ, ਪਰਮਾਤਮ-ਅਨੰਦ।

***ਅਰਥ :*** (ਸਤਿਗੁਰੂ ਦੀ ਸੇਵਾ ਵਿਚ ਨਿਮਗਨ, ਨਾਮ-ਸਿਮਰਨ ਦੀ ਅਤੁਟ ਕਮਾਈ ਸਦਕਾ) ਸਤਿਗੁਰੂ ਨਾਲ ਇਕ-ਰੂਪ ਹੋਇ ਗੁਰਸਿਖ ਦੇ ਇਕ ਰੋਮ ਦੀ ਮਹਿਮਾ ਬੇਅੰਤ ਹੈ, ਤਾਂ ਫਿਰ ਅਪਹੁੰਚ ਤੇ ਬੇਅੰਤ ਵਡਾਈ ਵਾਲਾ ਸਤਿਗੁਰੂ ਤਾਂ ਮਹਿਮਾ ਦਾ ਭੰਡਾਰ ਹੈ।

(ਸਤਿਗੁਰੂ ਦੇ ਹੁਕਮਾਂ ਦੀ ਕਮਾਈ ਕਰਨ ਵਾਲੇ) ਸਤਿਗੁਰੂ ਨਾਲ ਇਕ-ਮਿਕ ਹੋਇ ਗੁਰਸਿਖ ਦੇ ਬਚਨ ਦਾ ਕੋਈ ਤੋਲ ਮੋਲ ਨਹੀਂ ਹੋ ਸਕਦਾ, ਤਾਂ ਫਿਰ ਸਤਿਗੁਰੂ ਦਾ ਸ਼ਬਦ (ਨਾਮ-ਗੁਰ-ਮੰਤਰ) ਗਿਆਨ ਅਤੇ ਧਿਆਨ ਤਾਂ ਪਹੁੰਚ ਤੋਂ ਪਰੇ ਹੈ।

(ਸਤਿਗੁਰੂ ਦੀ ਸੇਵ ਕਮਾਂਦੇ ਤੇ ਨਾਮ-ਰੰਗ ਮਾਣਦੇ) ਸਤਿਗੁਰੂ ਦੀ ਦ੍ਰਿਸ਼ਟੀ ਸਦਕਾ ਸਤਿਗੁਰੂ ਨਾਲ ਇਕ-ਮਿਕ ਹੋਇ ਗੁਰਸਿਖ ਦੀ ਦ੍ਰਿਸ਼ਟੀ (ਜਿਸ ਪ੍ਰਾਣੀ 'ਤੇ ਪੈਂਦੀ ਹੈ ਉਸ ਨੂੰ ਸੰਸਾਰ-ਸਾਗਰ ਤੋਂ) ਤਾਰ ਦਿੰਦੀ ਹੈ, ਤਾਂ ਫਿਰ ਸਤਿਗੁਰੂ ਦੀ ਕਿਰਪਾ ਦ੍ਰਿਸ਼ਟੀ ਦਾ ਕੋਈ ਅੰਦਾਜ਼ਾ ਹੀ ਨਹੀਂ ਹੋ ਸਕਦਾ।

(ਨਾਮ-ਕਮਾਈ ਸਦਕਾ) ਸਤਿਗੁਰੂ ਨਾਲ ਇਕ-ਰੂਪ ਹੋਇ ਗੁਰਸਿਖ ਦੀ ਇਕ ਪਲ ਦੀ ਸੰਗਤਿ ਖ਼ੁਸ਼ੀ-ਖੇੜਾਂ ਤੇ ਅੰਮ੍ਰਿਤ-ਰਸ

(ਦਾਨ ਕਰਦੀ ਹੈ), ਸਤਿਗੁਰੂ ਤਾਂ ਅਬਿਨਾਸ਼ੀ ਵਾਹਿਗੁਰੂ ਵਾਂਗ ਪਰਮ ਅਨੰਦ ਰੂਪ ਹੈ।੭੩।

**ਬਰਨ ਬਰਨ ਬਹੁ ਬਰਨ ਘਟਾ ਘਮੰਡ, ਬਸੁਧਾ ਬਿਰਾਜਮਾਨ ਬਰਖਾ ਅਨੰਦ ਕੈ ॥**
**ਬਰਨ ਬਰਨ ਹੁਇ ਪ੍ਰਫੁਲਿਤ ਬਨਾਸਪਤੀ, ਬਰਨ ਬਰਨ ਫਲ ਫੂਲ ਮੂਲ ਕੰਦ ਕੈ ॥**
**ਬਰਨ ਬਰਨ ਖਗ ਬਿਬਿਧ ਭਾਖਾ ਪ੍ਰਗਾਸ, ਕੁਸਮ ਸੁਗੰਧ ਪਉਨ ਗਉਨ ਸੀਤ ਮੰਦ ਕੈ ॥**
**ਰਵਨ ਗਵਨ ਜਲ ਥਲ ਤ੍ਰਿਨ ਸੋਭਾ ਨਿਧਿ, ਸਫਲ ਹੁਇ ਚਰਨ ਕਮਲ ਮਕਰੰਦ ਕੈ ॥੭੪॥**

***ਪਦ ਅਰਥ :*** ਬਰਨ ਬਰਨ—ਰੰਗਾ ਰੰਗ ਦੇ। ਘਟਾ ਘਮੰਡ—ਬਦੱਲਾਂ ਦੀਆਂ ਘਟਾਂ ਦਾ ਇਕੱਠ। ਬਸੁਧਾ—ਧਰਤੀ। ਬਿਰਾਜਮਾਨ—ਸਸ਼ੋਭਤ। ਕੈ—ਕਰ ਕੇ, ਕਾਰਨ। ਪ੍ਰਫੁਲਿਤ—ਵਿਗਸਦੀ, ਖਿੜਦੀ। ਕੰਦ ਮੂਲ—ਧਰਤੀ ਅੰਦਰ ਉਗਵਣ ਵਾਲੇ ਪਦਾਰਥ ਗਾਜਰ ਮੂਲੀ ਆਦਿ। ਖਗ—ਪੰਛੀ। ਬਿਬਿਧ ਭਾਖਾ—ਕਈ ਤਰ੍ਹਾਂ ਦੀਆਂ ਬੋਲੀਆਂ। ਪ੍ਰਗਾਸ—ਪ੍ਰਗਟਾਉਂਦੇ। ਕੁਸਮ—ਫੁਲ। ਪਉਨ ਗਉਨ—ਹਵਾ ਦਾ ਚਲਣਾ। ਸੀਤ ਮੰਦ—ਸੀਤਲ ਤੇ ਮਿੱਠੀ। ਰਵਨ—(ਪੰਛੀਆਂ ਦਾ) ਬੋਲਣਾ। ਗਵਨ—(ਹਵਾ ਦਾ) ਚਲਣਾ। ਤ੍ਰਿਨ—ਬਨਾਸਪਤੀ। ਨਿਧਿ—ਭੰਡਾਰ। ਮਕਰੰਦ—ਧੂੜੀ, ਫੁਲਾਂ ਅੰਦਰ ਵਸਦੀ ਸੁਗੰਧੀ ਦਾ ਰਸ।

***ਅਰਥ :*** (ਅਕਾਸ਼ ਵਿਚ) ਭਾਂਤੋਂ ਭਾਂਤ ਅਤੇ ਬਹੁਤੇ ਰੰਗਾਂ ਦੇ ਬੱਦਲਾਂ ਦੀਆਂ ਘਟਾਂ ਦਾ ਇਕੱਠ ਹੋਣ 'ਤੇ, ਬਰਖਾ ਹੋਣ ਕਾਰਨ ਧਰਤੀ ਸੁਭਾਇਮਾਨ ਹੁੰਦੀ ਹੈ ਅਤੇ ਅਨੰਦ-ਮੰਗਲਾਚਾਰ (ਛਾ ਜਾਂਦਾ ਹੈ)।

(ਉਸ ਤੋਂ ਉਪਜੇ) ਰੰਗਾ-ਰੰਗ ਦੇ ਫਲਾਂ ਫੁੱਲਾਂ ਅਤੇ ਕੰਦ ਮੂਲ ਦੇ ਕਾਰਨ, ਭਾਂਤ ਭਾਂਤ ਦੀ ਬਨਾਸਪਤੀ ਖਿੜਦੀ ਹੈ।

(ਫਿਰ) ਫੁੱਲਾਂ ਦੀ ਸੁਗੰਧੀ ਅਤੇ ਸੀਤਲ ਮਿੱਠੀ ਹਵਾ ਦੇ ਚਲਣ ਸਦਕਾ ਰੰਗ-ਰੰਗਾਂ ਦੇ ਪੰਛੀ (ਆ ਕੇ) ਕਈ ਤਰ੍ਹਾਂ ਦੀਆਂ ਬੋਲੀਆਂ ਦਾ ਪ੍ਰਗਟਾਵਾ ਕਰਦੇ ਹਨ।

(ਇਹ ਸਭ ਕੁਝ) (ਪੰਛੀਆਂ ਦਾ) ਬੋਲਣਾ, (ਸੀਤਲ ਮਿੱਠੀ ਪਉਣ ਦਾ) ਚਲਣਾ ਅਤੇ ਜਲ ਥਲ ਵਿਖੇ ਸੋਭਾ ਦੇ ਭੰਡਾਰ ਬਨਾਸਪਤੀ ਆਦਿ ਦੇ ਰੰਗ ਮਾਣਨੇ, ਸਤਿਗੁਰੂ ਦੇ ਚਰਨ-ਕਮਲਾਂ ਦੀ ਧੂੜੀ ਸਦਕਾ ਹੀ, (ਸਤਿਗੁਰੂ ਦੇ ਦ੍ਰਿੜ੍ਹਾਏ ਸ਼ਬਦ ਦੀ ਕਮਾਈ ਕੀਤਿਆਂ ਹੀ) ਸਫਲੇ ਹੁੰਦੇ ਹਨ।੭੪।

**ਚੀਟੀ ਕੇ ਉਦਰ ਬਿਖੈ ਹਸਤੀ ਸਮਾਇ ਕੈਸੇ, ਅਤੁਲ ਪਹਾਰ ਭਾਰ ਭ੍ਰਿੰਗੀ ਨ ਉਠਾਵਈ ॥**
**ਮਛਰ ਕੇ ਡੰਗ ਨ ਮਰਤ ਹੈ ਬਾਸਕ ਨਾਗ, ਮਕਰੀ ਨ ਚੀਤੈ ਜੀਤੈ ਸਰਿ ਨ ਪੁਜਾਵਈ ॥**
**ਤਮਚਰ ਉਡਤ ਨ ਪਹੁੰਚੈ ਆਕਾਸ-ਬਾਸ, ਮੂਸਾ ਤਉ ਨ ਪੈਰਤ ਸਮੁੰਦ੍ਰ ਪਾਰ ਪਾਵਈ ॥**
**ਤੈਸੇ ਪ੍ਰਿਅ-ਪ੍ਰੇਮ-ਨੇਮ ਅਗਮ ਅਗਾਧਿ ਬੋਧਿ, ਗੁਰਮੁਖਿ ਸਾਗਰ ਜਿਉ ਬੂੰਦ ਹੁਇ ਸਮਾਵਈ ॥੭੫॥**

***ਪਦ ਅਰਥ :*** ਚੀਟੀ—ਕੀੜੀ। ਉਦਰ—ਪੇਟ। ਹਸਤੀ—ਹਾਥੀ। ਭ੍ਰਿੰਗੀ—ਇਕ ਤਰ੍ਹਾਂ ਦੀ ਤਿਤਲੀ, ਜੋ ਕਈ ਰੰਗਾਂ ਦੇ ਕੀੜਿਆਂ ਨੂੰ ਆਪਣੇ ਜਿਹਾ ਕਰ ਲੈਂਦੀ ਹੈ। ਬਾਸਕ ਨਾਗ—ਸੱਪਾਂ ਦਾ ਰਾਜਾ, ਸ਼ੇਸ਼ ਨਾਗ। ਮਕਰੀ—ਮਕੜੀ। ਸਰਿ—ਬਰਾਬਰ। ਤਮਚਰ—ਹਨੇਰੇ ਵਿਚ ਉਡਣ ਵਾਲਾ ਪੰਖੀ ਉੱਲੂ। ਮੂਸਾ—ਚੂਹਾ। ਪੈਰਤ—ਪੈ ਕੇ, ਤੁਰ ਕੇ। ਪਾਰ—ਪਾਰਲਾ ਕੰਢਾ। ਪ੍ਰਿਅ—ਪਿਆਰਾ। ਅਗਮ ਅਗਾਧਿ ਬੋਧਿ—ਸਮਝ ਸੋਝੀ ਤੋਂ ਪਰੇ। ਅਗਾਧਿ—ਅਤਿ ਗੰਭੀਰ। ਸਾਗਰ—ਸਮੁੰਦਰ।

***ਅਰਥ :*** (ਜਿਵੇਂ) ਕੀੜੀ ਦੇ ਪੇਟ ਵਿਚ ਹਾਥੀ ਕਿਵੇਂ ਮਿਟ ਸਕਦਾ ਹੈ ? ਅਤੇ ਭ੍ਰਿੰਗੀ (ਛੋਟਾ ਜਿਹਾ ਕੀੜਾ) ਪਹਾੜ ਦਾ ਬੇਅੰਤ ਭਾਰ ਨਹੀਂ ਉਠਾ ਸਕਦਾ।

(ਜਿਵੇਂ) ਮੱਛਰ ਦੇ ਡੰਗ ਨਾਲ ਸੱਪਾਂ ਦਾ ਰਾਜਾ ਨਹੀਂ ਮਰ ਸਕਦਾ ਅਤੇ ਮਕੜੀ ਚੀਤੇ ਨੂੰ ਨਹੀਂ ਜਿਤ ਸਕਦੀ ਤੇ ਨਾ ਹੀ ਉਸ ਦੀ ਬਰਾਬਰੀ ਕਰ ਸਕਦੀ ਹੈ।

(ਜਿਵੇਂ) ਉੱਲੂ ਉਡ ਕੇ ਅਕਾਸ਼ 'ਤੇ ਨਹੀਂ ਪੁਜ ਸਕਦਾ ਅਤੇ ਚੂਹਾ ਤਾਂ ਸੁਮੰਦਰ ਵਿਚ ਪੈ ਕੇ (ਤਰ ਕੇ) ਉਸ ਦੇ ਪਾਰਲੇ ਕੰਢੇ ਦਾ ਪਾਰ ਨਹੀਂ ਪਾ ਸਕਦਾ।

ਇਸੇ ਤਰ੍ਹਾਂ ਹੀ ਪਿਆਰੇ ਪ੍ਰੀਤਮ ਦੀ ਪ੍ਰੇਮ ਦੀ ਮਰਯਾਦਾ ਵੀ ਸਾਡੀ ਸਮਝ-ਸੋਝੀ ਤੋਂ ਪਰੇ ਅਤੇ ਅਤਿ ਗੰਭੀਰ ਹੈ। ਜਿਵੇਂ ਸਮੁੰਦਰ ਵਿਚ ਜਲ ਦੀ ਬੂੰਦ ਸਮਾ ਜਾਂਦੀ ਹੈ, ਤਿਵੇਂ ਹੀ ਗੁਰੂ ਦਾ ਅਨਿੰਨ ਸੇਵਕ-ਸਿਖ, ਜਲ ਦੀ ਬੂੰਦ ਹੋ ਕੇ, ਆਪਣੇ ਪਿਆਰੇ ਪ੍ਰੀਤਮ ਵਿਚ ਲੀਨ ਹੋ ਜਾਂਦਾ ਹੈ।੭੫।

**ਸਬਦ ਸੁਰਤਿ ਅਵਗਾਹਨ ਕੈ ਸਾਧ ਸੰਗਿ, ਆਤਮ ਤਰੰਗ ਰੰਗ ਸਾਗਰ ਲਹਰ ਹੈ॥**
**ਅਗਮ ਅਥਾਹ ਆਹਿ ਅਪਰ ਅਪਾਰ ਅਤਿ, ਰਤਨ ਪ੍ਰਗਾਸ ਨਿਧਿ ਪੂਰਨ ਗਹਰ ਹੈ॥**
**ਹੰਸ ਮਰਜੀਵਾ ਗੁਨ ਗਾਹਕ ਚਾਹਕ ਸੰਤ, ਨਿਸ ਦਿਨ ਘਟਿਕਾ ਮਹੂਰਤ ਪਹਰ ਹੈ॥**
**ਸ੍ਵਾਂਤਿ ਬੂੰਦ ਬਰਖਾ ਜਿਉ ਗਵਨ ਘਟਾ ਘਮੰਡ, ਹੋਤ ਮੁਕਤਾਹਲ ਅਉ ਨਰ ਨਰਹਰ ਹੈ॥੭੬॥**

***ਪਦ ਅਰਥ :*** ਅਵਗਾਹਨ—ਡੂੰਘੀ ਖੋਜ ਵਿਚਾਰ, ਚੁਭੀ ਲਾਉਣੀ, ਲੀਨ ਹੋਣਾ। ਕੈ—ਕਰ ਕੇ। ਸਾਗਰ—ਸਮੁੰਦਰ। ਅਗਮ—ਪਹੁੰਚ ਤੋਂ ਪਰੇ। ਅਥਾਹ—ਜਿਸ ਦੀ ਡੂੰਘਾਈ ਨਾ ਜਾਣੀ ਜਾ ਸਕੇ। ਆਹਿ—ਹੈ। ਅਪਰ ਅਪਾਰ ਅਤਿ—ਬਹੁਤ ਹੀ ਪਰੇ ਤੋਂ ਪਰੇ। ਪ੍ਰਗਾਸ—ਪ੍ਰਗਟਾਉਣਾ, ਪ੍ਰਾਪਤ ਕਰਨਾ। ਰਤਨ ਨਿਧਿ—ਰਤਨਾਂ ਦਾ ਖ਼ਜ਼ਾਨਾ। ਪੂਰਨ ਗਹਰ—ਪੂਰਨ ਡੂੰਘਾਈ ਵਾਲੀ ਅਵਸਥਾ। ਹੰਸ—ਮਾਨ ਸਰੋਵਰ ਤੋਂ ਮੋਤੀ ਚੁਗਣ ਵਾਲੇ ਪੰਛੀ। ਮਰਜੀਵਾ—ਸਮੁੰਦਰ ਵਿਚ ਟੁਭੀ ਮਾਰ ਕੇ ਰਤਨ ਖੋਜਣ ਵਾਲਾ। ਗੁਨ ਗਾਹਕ—(ਨਾਮ-ਰਤਨ ਰੂਪੀ) ਗੁਣ ਵਿਹਾਝਣ ਦਾ ਗਾਹਕ। ਚਾਹਕ—ਚਾਹਵਾਨ। ਸੰਤ—ਗੁਰਸਿਖ ਸੰਤ। ਨਿਸ ਦਿਨ—ਰਾਤ ਦਿਨ। ਘਟਿਕਾ—ਘੜੀ। ਮਹੂਰਤ ਦੋ ਘੜੀਆਂ (੪੮ ਮਿੰਟਾਂ) ਦਾ ਸਮਾਂ। ਸ੍ਵਾਂਤਿ ਬੂੰਦ—ਸਵਾਂਤੀ ਨਛੱਤ੍ਰ ਵਿਚ ਵਰਖੀ ਹੋਈ ਵਰਖਾ। ਬਰਖਾ—ਬਰਖਾ ਰੁਤ। ਘਟਾ ਘਮੰਡ—ਬੱਦਲਾਂ ਦੀਆਂ ਘਟਾਂ ਦਾ ਇਕੱਠ। ਮੁਕਤਾਹਲ—ਮੋਤੀ। ਅਉ—ਅਤੇ। ਨਰਹਰ—ਨਰਸਿੰਘ, ਪਰਮਾਤਮਾ।

***ਅਰਥ :*** (ਸਿਖ ਦੇ) ਸਾਧ ਸੰਗਤਿ ਵਿਚ ਮਿਲ ਕੇ ਸ਼ਬਦ-ਸੁਰਤਿ ਵਿਚ ਲੀਨ ਹੋਣ ਨਾਲ (ਵਾਹਿਗੁਰੂ-ਸਿਮਰਨ ਵਿਚ ਨਿਮਗਨ ਹੋਇਆਂ) ਸਮੁੰਦਰ ਦੀਆਂ ਲਹਿਰਾਂ ਵਾਂਗ ਆਤਮ-ਤਰੰਗ ਦੇ ਰੰਗ ਬਝਦੇ ਹਨ।

(ਵਾਹਿਗੁਰੂ ਰੂਪੀ ਸਮੁੰਦਰ) ਸਾਡੀ ਪਹੁੰਚ ਤੋਂ ਪਰੇ ਹੈ ਅਤੇ ਉਸ ਦੀ ਡੂੰਘਾਈ ਕੋਈ ਜਾਣ ਨਹੀਂ ਸਕਦਾ, ਉਹ ਬਹੁਤ ਹੀ ਪਰੇ ਤੋਂ ਪਰੇ ਹੈ। (ਨਾਮ-ਸਿਮਰਨ ਵਿਚ ਲੀਨ ਰਹਿਣ ਵਾਲਾ ਗੁਰਸਿਖ) ਪੂਰਨ ਗਹਿਰਾਈ ਵਾਲੀ ਅਵਸਥਾ ਵਿਚ (ਅਪਹੁੰਚ ਤੇ ਅਥਾਹ ਵਾਹਿਗੁਰੂ ਦੇ ਸਿਫ਼ਤਿ-ਸਾਲਾਹ ਰੂਪੀ) ਰਤਨ-ਭੰਡਾਰ ਨੂੰ ਪ੍ਰਾਪਤ ਕਰ ਲੈਂਦਾ ਹੈ।

ਗੁਰਸਿਖ-ਸੰਤ ਰਾਤ ਦਿਨ, ਘੜੀ, ਮਹੂਰਤ, ਪਹਿਰ, ਭਾਵ, ਹਰ ਵੇਲੇ ਹੰਸ ਤੇ ਮਰਜੀਵੜੇ ਵਾਂਗ ਨਾਮ-ਰਤਨਾਂ ਦੇ ਗੁਣਾਂ ਦਾ ਚਾਹਵਾਨ ਹੋ ਕੇ, (ਇਸੇ ਵਪਾਰ ਨੂੰ ਵਿਹਾਝਣ ਦਾ) ਗਾਹਕ ਬਣਿਆ ਰਹਿੰਦਾ ਹੈ।

ਜਿਵੇਂ ਸਵਾਂਤੀ ਨਛੱਤ੍ਰ ਵਿਚ ਬੱਦਲਾਂ ਦੇ ਜਮਘਟੇ ਘੁੰਮਦੇ ਫਿਰਦੇ ਬਰਖਾ ਕਰਦੇ ਹਨ ਤਾਂ ਸਵਾਂਤੀ ਨਛੱਤ੍ਰ ਦੀ ਬੂੰਦ (ਸਮੁੰਦਰ ਵਿਚ ਪਏ ਸਿੱਪ ਵਿਚ ਪੈ ਕੇ) ਕੀਮਤੀ ਮੋਤੀ ਬਣ ਜਾਂਦੀ ਹੈ ਅਤੇ (ਇਸੇ ਤਰ੍ਹਾਂ ਨਾਮ-ਰਤੇ ਗੁਰਸਿਖ ਦੇ ਦਸਮ-ਦੁਆਰ ਵਿਚ ਜਦ ਅਨਹਦ ਧੁਨੀ ਦੀ ਗੂੰਜ ਪੈਂਦੀ ਹੈ ਤਾਂ ਅਮੋਲਕ ਨਾਮ-ਅੰਮ੍ਰਿਤ ਦੀ ਬਰਖਾ ਹੋ ਕੇ) ਉਹ ਨਰ ਤੋਂ 'ਨਰਹਰ' ਪ੍ਰਭੂ ਦਾ ਰੂਪ ਹੋ ਜਾਂਦਾ ਹੈ।੭੬।

**ਸਬਦ ਸੁਰਤਿ ਲਿਵ ਜੋਤਿ ਕੋ ਉਦੋਤ ਭਇਓ, ਤ੍ਰਿਭਵਨ ਅਉ ਤ੍ਰਿਕਾਲ ਅੰਤਰਿ ਦਿਖਾਏ ਹੈ॥**
**ਸਬਦ ਸੁਰਤਿ ਲਿਵ ਗੁਰਮਤਿ ਕੋ ਪ੍ਰਗਾਸ, ਅਕਥ ਕਥਾ ਬਿਨੋਦ ਅਲਖ ਲਖਾਏ ਹੈ॥**
**ਸਬਦ ਸੁਰਤਿ ਲਿਵ ਨਿਝਰ ਅਪਾਰ ਧਾਰ, ਪ੍ਰੇਮ ਰਸ ਰਸਿਕ ਹੁਇ ਅਪਿਅ ਪੀਆਏ ਹੈ॥**
**ਸਬਦ ਸੁਰਤਿ ਲਿਵ ਸੋਹੰ ਸੋ ਅਜਪਾ ਜਾਪ, ਸਹਜ ਸਮਾਧਿ ਸੁਖ ਸਾਗਰ ਸਮਾਏ ਹੈ॥੭੭॥**

***ਪਦ ਅਰਥ :*** ਜੋਤਿ ਕੋ ਉਦੋਤ—ਜੋਤੀ ਦਾ ਪ੍ਰਕਾਸ਼। ਤ੍ਰਿਭਵਨ—ਤਿੰਨ ਲੋਕ : ਅਕਾਸ਼, ਪਤਾਲ ਤੇ ਧਰਤੀ। ਤ੍ਰਿਕਾਲ—ਤਿੰਨ ਸਮੇਂ : ਭੂਤ, ਵਰਤਮਾਨ ਤੇ ਭਵਿਖਤ। ਪ੍ਰਗਾਸ—ਪ੍ਰਕਾਸ਼, ਪ੍ਰਗਟ। ਬਿਨੋਦ—ਅਨੰਦ ਮੰਗਲ। ਅਲਖ—ਨਾ ਜਾਣਿਆ ਜਾ ਸਕਣ ਵਾਲਾ। ਨਿਝਰ—ਇਕ-ਰਸ। ਅਪਾਰ ਧਾਰ—ਅਟੁਟ, ਲਗਾਤਾਰ ਧਾਰਾ। ਰਸਿਕ—ਰਸੀਆ। ਅਪਿਅ—ਅੰਮ੍ਰਿਤ। ਸੋਹੰ ਸੋ—ਮੈਂ ਤੇ ਉਹ ਇਕ ਹਾਂ, ਪ੍ਰਭੂ ਨਾਲ ਇਕ-ਮਿਕਤਾ। ਅਜਪਾ ਜਾਪ—ਇਕ-ਰਸ ਲਗਾਤਾਰ ਜਾਪ। ਸੁਖ ਸਾਗਰ—ਸੁਖਾਂ ਦਾ ਸਮੁੰਦਰ।

***ਅਰਥ :*** (ਗੁਰੂ ਦੇ ਅਨਿੰਨ ਸੇਵਕ-ਸਿਖ ਦੀ) ਸ਼ਬਦ ਸੁਰਤਿ ਵਿਚ ਲਿਵ ਲਗਣ ਨਾਲ (ਉਸ ਦੇ ਅੰਤਰ-ਆਤਮੇ) ਜੋਤੀ ਸਰੂਪ ਪ੍ਰਭੂ ਦੀ ਜੋਤਿ ਦਾ ਪ੍ਰਕਾਸ਼ ਹੋ ਜਾਂਦਾ ਹੈ ਅਤੇ (ਉਸ ਦਸ਼ਾ ਵਿਚ) ਉਸ ਨੂੰ ਅੰਤਰ-ਆਤਮੇ ਹੀ ਤਿੰਨਾਂ ਭਵਨਾਂ ਤੇ ਤਿੰਨਾਂ ਕਾਲਾਂ (ਵਿਚ ਵਰਤ ਰਹੇ ਵਰਤਾਰੇ) ਦੀ ਸੋਝੀ ਹੋ ਆਉਂਦੀ ਹੈ।

ਸ਼ਬਦ ਸੁਰਤਿ ਵਿਚ ਬ੍ਰਿਤੀ ਦਾ ਟਿਕਾਉ ਹੋਣ ਨਾਲ ਗੁਰਮੁਖਿ ਸੇਵਕ ਦੇ (ਅੰਤਰ-ਆਤਮੇ) ਗੁਰਮਤਿ ਦਾ ਪ੍ਰਗਾਸ ਹੋ

ਜਾਂਦਾ ਹੈ। (ਉਸ ਅਵਸਥਾ ਵਿਚ) ਉਹ ਅਕੱਥ ਕਥਾ ਵਾਲੇ ਵਾਹਿਗੁਰੂ ਨਾਲ ਸਾਂਝ ਪਾ ਕੇ ਅਨੰਦ ਮਾਣਦਾ ਹੈ ਅਤੇ ਨਾ ਜਾਣੇ ਜਾ ਸਕਣ ਵਾਲੇ ਵਾਹਿਗੁਰੂ ਦੀ ਉਸ ਨੂੰ ਸਮਝ ਪੈ ਜਾਂਦੀ ਹੈ।

ਸ਼ਬਦ ਸੁਰਤਿ ਵਿਚ ਲੀਨ ਹੋਣ ਨਾਲ (ਦਸਮ ਦੁਆਰ ਤੋਂ) ਇਕ-ਰਸ ਲਗਾਤਾਰ ਨਾਮ-ਅੰਮ੍ਰਿਤ ਦੀ ਧਾਰਾ ਵਰਸਦੀ ਹੈ, ਜਿਸ ਦੇ ਤੁਫ਼ੈਲ ਉਹ ਪ੍ਰੇਮ-ਰਸ ਦਾ ਰਸੀਆ ਹੋ ਕੇ ਨਾਮ-ਅੰਮ੍ਰਿਤ-ਬੂੰਦ ਨੂੰ ਪੀਵੀ ਜਾਂਦਾ ਹੈ।

ਸ਼ਬਦ ਸੁਰਤਿ ਵਿਚ ਬ੍ਰਿਤੀ ਟਿਕਣ ਨਾਲ (ਗੁਰਮੁਖਿ ਸੇਵਕ) ਪ੍ਰਭੂ ਨਾਲ ਇਕ-ਮਿਕ ਹੋ ਕੇ ਲਗਾਤਾਰ ਇਕ-ਰਸ ਨਾਮ-ਸਿਮਰਨ ਵਿਚ ਜੁਟਿਆ ਰਹਿੰਦਾ ਹੈ, ਇਸ ਸਹਜ ਸਮਾਧੀ ਵਿਚ ਉਹ ਸੁੱਖਾਂ ਦੇ ਸਾਗਰ ਵਾਹਿਗੁਰੂ ਵਿਚ ਸਮਾਇਆ ਰਹਿੰਦਾ ਹੈ।੭੭।

**ਆਧਿ ਕੈ ਬਿਆਧਿ ਕੈ ਉਪਾਧਿ ਕੈ ਤ੍ਰਿਦੋਖ ਹੁਤੇ, ਗੁਰਸਿਖ ਸਾਧ-ਗੁਰ ਬੈਦ ਪੈ ਲੈ ਆਏ ਹੈ॥**
**ਅੰਮ੍ਰਿਤ-ਕਟਾਛ ਪੇਖ ਜਨਮ ਮਰਨ ਮੇਟੇ, ਜੋਨਿ ਜਮ ਭੈ ਨਿਵਾਰੇ, ਅਭੈ ਪਦ ਪਾਏ ਹੈ॥**
**ਚਰਨ ਕਮਲ ਮਕਰੰਦ ਰਜ ਲੇਪਨ ਕੈ, ਦੀਖਿਆ ਸੀਖਿਆ ਸੰਜਮ ਕੈ ਅਉਖਧਿ ਖਵਾਏ ਹੈ॥**
**ਕਰਮ ਭਰਮ ਖੋਇ ਧਾਵਤ ਬਰਜਿ ਰਾਖੇ, ਨਿਹਚਲ ਮਤਿ ਸੁਖ ਸਹਜ ਸਮਾਏ ਹੈ॥੭੮॥**

***ਪਦ ਅਰਥ :*** ਆਧਿ—ਮਾਨਸਿਕ ਰੋਗ, ਚਿੰਤਾ ਫ਼ਿਕਰ ਆਦਿ। ਬਿਆਧਿ—ਸਰੀਰਕ ਰੋਗ। ਉਪਾਧਿ—ਦੈਵਿਕ ਰੋਗ, ਕਸ਼ਟ ਪਸਚਾਤਾਪ ਆਦਿ। ਤ੍ਰਿਦੋਖ—ਤਿੰਨ ਤਰ੍ਹਾਂ ਦੇ ਦੁਖ। ਸਾਧ ਗੁਰ—ਸਾਧੂ ਸਤਿਗੁਰੂ। ਕਟਾਛ—ਕਿਰਪਾ ਦ੍ਰਿਸ਼ਟੀ। ਪੇਖ—ਵੇਖ ਕੇ। ਜੋਨਿ—ਜੂਨਾਂ। ਭੈ ਨਿਵਾਰੇ—ਡਰ ਦੂਰ ਕਰਦਾ ਹੈ। ਅਭੈ ਪਦ—ਡਰ ਰਹਿਤ ਪਦਵੀ। ਮਕਰੰਦ—ਫੁੱਲਾਂ ਦਾ ਰਸ, ਪਰਾਗ। ਰਜ—ਧੂੜੀ। ਅਉਖਧਿ—ਦਵਾਈ। ਧਾਵਤ—(ਵਿਕਾਰਾਂ ਵਲ) ਦੌੜਦਾ ਮਨ। ਬਰਜਿ ਰਾਖੇ—ਰੋਕਦੇ ਹਨ। ਨਿਹਚਲ—ਅਸਥਿਰ।

***ਅਰਥ :*** ਜਿਹੜੇ ਮਾਨਸਕ, ਸਰੀਰਕ ਤੇ ਦੈਵਿਕ ਤਿੰਨ ਕਿਸਮਾਂ ਦੇ ਦੁੱਖਾਂ ਵਾਲੇ ਰੋਗੀ ਸਨ, ਉਨ੍ਹਾਂ ਨੂੰ ਗੁਰਸਿਖ-ਸੇਵਕ ਸਾਧੂ-ਸਤਿਗੁਰੂ ਵੈਦ ਪਾਸ ਲੈ ਆਉਂਦਾ ਹੈ।

ਸਤਿਗੁਰੂ ਉਨ੍ਹਾਂ ਵਲ ਆਪਣੀ ਅੰਮ੍ਰਿਤ ਭਰੀ ਦ੍ਰਿਸ਼ਟੀ ਸੁਟ ਕੇ ਉਨ੍ਹਾਂ ਦੇ ਜਨਮ ਮਰਨ ਦੇ ਗੇੜ ਮਿਟਾਅ ਦਿੰਦਾ ਹੈ, ਜੂਨਾਂ ਵਿਚ ਭਟਕਣ ਅਤੇ ਮੌਤ ਲਿਆਉਣ ਵਾਲਾ ਜਮ ਦਾ ਡਰ ਦੂਰ ਕਰ ਦਿੰਦਾ ਹੈ, ਇਉਂ ਉਹ ਨਿਰਭੈ ਪਦ ਨੂੰ ਪਾ ਲੈਂਦੇ ਹਨ।

ਸਤਿਗੁਰੂ (ਚਰਨ-ਸ਼ਰਨ ਵਿਚ ਆਏ ਸਿੱਖਾਂ ਨੂੰ) ਚਰਨ-ਕਮਲਾਂ ਦੀ ਪਰਾਗ-ਧੂੜੀ ਦਾ ਲੇਪਨ ਬਖ਼ਸ਼ ਕੇ (ਭਾਵ, ਚਰਨ-ਕਮਲਾਂ ਦਾ ਆਸਰਾ ਦੇ ਕੇ) ਅਤੇ ਸ਼ਬਦ-ਅਭਿਆਸ ਦੀ ਦੀਖਿਆ ਤੇ ਆਤਮ-ਗਿਆਨ ਦੀ ਸਿਖਿਆ ਦੇ ਕੇ, ਸੰਜਮ (ਜੁਗਤੀ) ਨਾਲ ਨਾਮ-ਅਉਖਧੀ ਖਵਾਂਦਾ ਹੈ।

(ਇਉਂ ਉਹ ਰੋਗਾਂ ਵਿਚ ਗ੍ਰਸਤ ਪ੍ਰਾਣੀ) ਕਰਮ-ਕਾਂਡਾਂ ਦੇ ਭਰਮ-ਜਾਲ ਗਵਾ ਕੇ, ਵਿਸ਼ੇ ਵਿਕਾਰਾਂ ਵਲ ਦੌੜਦੇ ਮਨ ਨੂੰ ਵਸ ਕਰ ਲੈਂਦੇ ਹਨ ਅਤੇ ਅਸਥਿਰ ਮਤਿ ਵਾਲੇ ਸਹਜ-ਸੁਖ ਵਿਚ ਸਮਾਅ ਜਾਂਦੇ ਹਨ।੭੮।

**ਬੋਹਿਥਿ ਪ੍ਰਵੇਸ ਭਏ ਨਿਰਭੈ ਹੁਇ ਪਾਰਗ੍ਰਾਮੀ, ਬੋਹਿਥ ਸਮੀਪ ਬੂਡਿ ਮਰਤ ਅਭਾਗੇ ਹੈ॥**
**ਚੰਦਨ ਸਮੀਪ ਦੁਰਗੰਧ ਸੋ ਸੁਗੰਧ ਹੋਹਿ, ਦੂਰੰਤਰ ਤਰੁ ਗੰਧ ਮਾਰੁਤ ਨ ਲਾਗੇ ਹੈ॥**
**ਸਿਹਜਾ ਸੰਜੋਗ ਭੋਗ ਨਾਰਿ ਗਰ ਹਾਰ ਹੋਤ, ਪੁਰਖ ਬਿਦੇਸਿ ਕੁਲ ਦੀਪਕ ਨ ਜਾਗੇ ਹੈ॥**
**ਸ੍ਰੀ ਗੁਰ ਕ੍ਰਿਪਾ ਨਿਧਾਨ ਸਿਮਰਨ ਗਿਆਨ ਧਿਆਨ, ਗੁਰਮੁਖਿ ਸੁਖ ਫਲ ਪਲ ਅਨੁਰਾਗੇ ਹੈ॥੭੯॥**

***ਪਦ ਅਰਥ :*** ਬੋਹਿਥਿ—ਜਹਾਜ਼ ਵਿਚ। ਪ੍ਰਵੇਸ ਭਏ—ਬੈਠ ਕੇ। ਨਿਰਭੈ—ਡਰ ਤੋਂ ਬਿਨਾਂ। ਪਾਰਗ੍ਰਾਮੀ—ਪਾਰ ਜਾਣ ਵਾਲਾ। ਸਮੀਪ—ਨੇੜੇ। ਅਭਾਗੇ—ਮੰਦ-ਭਾਗੀ, ਖੋਟੇ ਭਾਗਾਂ ਵਾਲੇ। ਹੋਹਿ—ਹੁੰਦੇ ਹਨ। ਦੂਰੰਤਰ—ਦੂਰ ਦੁਰੇਡੇ। ਤਰੁ—ਬ੍ਰਿਛ। ਗੰਧ ਮਾਰੁਤ—(ਚੰਦਨ ਦੀ) ਸੁਗੰਧੀ ਵਾਲੀ ਪਉਣ। ਨਾਰਿ—(ਪਤੀਬ੍ਰਤਾ) ਇਸਤ੍ਰੀ। ਪੁਰਖ—ਪਤੀ। ਕ੍ਰਿਪਾ ਨਿਧਾਨ—ਕਿਰਪਾ ਦੇ ਭੰਡਾਰ। ਗਿਆਨ—ਉਪਦੇਸ਼। ਪਲ ਅਨੁਰਾਗੇ—ਪਲ ਭਰ ਪ੍ਰੀਤੀ ਕੀਤਿਆਂ। ਅਨੁਰਾਗ—ਪ੍ਰੇਮ, ਪਿਆਰ।

***ਅਰਥ :*** ਜਹਾਜ਼ ਵਿਚ ਬਹਿ ਜਾਈਏ ਤਾਂ ਨਿਡਰ ਹੋ ਕੇ (ਸੁਮੰਦਰ ਤੋਂ) ਪਾਰ ਹੋ ਜਾਣ ਵਾਲਾ ਹੋਈਦਾ ਹੈ, ਪਰ ਜਹਾਜ਼ ਦੇ ਨੇੜੇ ਹੁੰਦਿਆਂ ਵੀ ਮੰਦਭਾਗੀ ਡੁਬ ਮਰਦੇ ਹਨ।

ਚੰਦਨ ਦੇ ਨੇੜੇ ਹੋਣ ਵਾਲੇ (ਹਰਿੰਡ ਆਦਿ) ਮੰਦੀ ਵਾਸ਼ਨਾ ਵਾਲੇ ਬ੍ਰਿਛ ਸੁਗੰਧੀ ਵਾਲੇ ਹੋ ਜਾਂਦੇ ਹਨ, ਪਰ ਦੂਰ-ਦੁਰਾਡੇ ਦੇ ਬ੍ਰਿਛ ਨੂੰ ਚੰਦਨ ਦੀ ਸੁਗੰਧੀ ਵਾਲੀ ਵਾਯੂ ਨਹੀਂ ਪੁਜ ਸਕਦੀ।

ਸਿਹਜਾ 'ਤੇ (ਪਤੀ ਨੂੰ) ਮਾਨਣ ਲਈ ਪਤੀਬ੍ਰਤਾ ਇਸਤ੍ਰੀ (ਪਤੀ ਦੇ) ਗਲੇ ਦਾ ਹਾਰ ਹੋ ਜਾਂਦੀ ਹੈ, (ਪਰ ਜਿਸ ਨੂੰ) ਪਤੀ

(ਛਡ ਕੇ) ਪਰਦੇਸ ਵਿਚ ਚਲਾ ਗਿਆ ਹੈ, ਉਸ ਦੇ ਕੁਲ (ਕੁੱਲੇ, ਘਰ) ਵਿਚ ਦੀਵਾ ਵੀ ਨਹੀਂ ਜਗਦਾ।

(ਇਸੇ ਤਰ੍ਹਾਂ ਸਤਿਗੁਰੂ ਨੂੰ ਪਰਤੱਖ ਨਿਕਟ ਕਰ ਜਾਣਨ ਵਾਲੇ ਗੁਰਮੁਖਿ ਸਿਖ ਸੇਵਕ ਵਲੋਂ) ਕਿਰਪਾ ਦੇ ਭੰਡਾਰ ਸਤਿਗੁਰੂ ਜੀ ਦੇ ਬਖ਼ਸ਼ੇ ਸਿਮਰਨ, ਉਪਦੇਸ਼ ਅਤੇ ਧਿਆਨ ਨੂੰ ਹਰ ਪਲ ਪਿਆਰ ਕਰਨ ਨਾਲ, ਉਸ ਨੂੰ ਆਤਮ-ਸੁਖ ਦਾ ਫਲ ਪ੍ਰਾਪਤ ਹੁੰਦਾ ਹੈ, (ਪਰ ਜੋ ਅੰਤਰ-ਆਤਮੇ ਸਤਿਗੁਰੂ ਦੀ ਨੇੜਤਾ, ਹਜ਼ੂਰੀ ਨਹੀਂ ਪ੍ਰਤੀਤ ਕਰਦਾ, ਉਹ ਇਹ ਆਤਮ-ਸੁਖ ਨਹੀਂ ਪ੍ਰਾਪਤ ਕਰ ਸਕਦਾ)।੭੯।

**ਚਰਨ ਕਮਲ ਕੋ ਮਹਾਤਮ ਅਗਾਧਿ ਬੋਧਿ, ਅਤਿ ਅਸਚਰਜ-ਮੈ ਨਮੋ ਨਮੋ ਨਮ ਹੈ॥**
**ਕੋਮਲ ਕੋਮਲਤਾ ਅਉ ਸੀਤਲ ਸੀਤਲਤਾ ਕੈ, ਬਾਸਨਾ ਸੁਬਾਸੁ ਤਾਸੁ ਦੁਤੀਆ ਨ ਸਮ ਹੈ॥**
**ਸਹਜ ਸਮਾਧਿ ਨਿਜ ਆਸਨ ਸਿੰਘਾਸਨ, ਸ੍ਵਾਦ ਬਿਸਮਾਦ ਰਸ ਗੰਮਿਤਾ ਅਗਮ ਹੈ॥**
**ਰੂਪ ਕੈ ਅਨੂਪ ਰੂਪ, ਮਨ ਮਨਸਾ ਥਕਤ, ਅਕਥ ਕਥਾ ਬਿਨੋਦ ਬਿਸਮੈ ਬਿਸਮ ਹੈ॥੮੦॥**

***ਪਦ ਅਰਥ :*** ਮਹਾਤਮ—ਵਡਿਆਈ। ਅਗਾਧਿ ਬੋਧਿ—ਸਮਝ-ਸੋਝੀ ਤੋਂ ਪਰੇ। ਅਸਚਰਜ-ਮੈ—ਅਸਚਰਜ ਰੂਪ। ਨਮੋ—ਨਮਸਕਾਰ। ਅਉ—ਅਤੇ। ਕੈ—ਕਰਕੇ। ਬਾਸਨਾ—ਸੁਗੰਧੀ। ਸੁਬਾਸੁ—ਸੁਗੰਧੀ। ਤਾਸੁ ਸਮ—ਤਿਸ ਦੇ ਬਰਾਬਰ, ਉਸ ਦੇ ਤੁਲ। ਦੁਤੀਆ—ਹੋਰ ਕੋਈ। ਨਿਜ—ਨਿਜ ਸਰੂਪ ਵਿਚ। ਆਸਨ ਸਿੰਘਾਸਨ—ਸਿੰਘਾਸਨ 'ਤੇ ਆਸਣ ਜਮਾ ਕੇ। ਸ੍ਵਾਦ ਬਿਸਮਾਦ—ਅਲੌਕਿਕ ਅਸਚਰਜ ਸਵਾਦ। ਗੰਮਿਤਾ—ਪਹੁੰਚ। ਅਗਮ—ਅਪਹੁੰਚ, ਪਹੁੰਚ ਤੋਂ ਪਰੇ। ਰੂਪ ਕੈ—ਸੁੰਦਰਤਾ ਕਰਕੇ। ਅਨੂਪ—ਬੇਮਿਸਾਲ। ਮਨਸਾ—ਕਾਮਨਾ। ਬਿਨੋਦ—ਕੌਤਕ। ਬਿਸਮੈ—ਹੈਰਾਨ ਤੋਂ ਹੈਰਾਨ ਕਰ ਦੇਣ ਵਾਲੀ।

***ਅਰਥ :*** (ਸਤਿਗੁਰੂ ਦੇ) ਚਰਨ ਕਮਲਾਂ ਦੀ ਵਡਿਆਈ ਸਮਝ-ਸੋਝੀ ਤੋਂ ਪਰੇ ਹੈ, ਬਹੁਤ ਹੀ ਅਸਚਰਜ ਰੂਪ ਹੈ, ਉਨ੍ਹਾਂ ਨੂੰ ਬਾਰ ਬਾਰ ਨਮਸਕਾਰ ਹੈ।

(ਦੁਨੀਆ ਭਰ ਦੀ) ਕੋਮਲਤਾ ਤੋਂ ਵੀ ਉਹ ਕੋਮਲ ਹਨ ਅਤੇ ਸੀਤਲਤਾ ਕਰਕੇ ਅਤੀ ਸੀਤਲ ਹਨ। ਉਨ੍ਹਾਂ ਦੀ ਸੁਗੰਧੀ ਦੇ ਤੁਲ ਕੋਈ ਹੋਰ ਸੁਗੰਧੀ ਨਹੀਂ ਹੈ।

(ਜਿਸ ਗੁਰੂ ਕੇ ਅਨਿੰਨ ਸੇਵਕ ਨੇ) ਸਤਿਗੁਰੂ ਦੇ ਚਰਨ-ਕਮਲਾਂ ਦੇ ਸਿੰਘਾਸਨ 'ਤੇ ਆਸਨ ਜਮਾ ਕੇ, ਨਿਜ ਸਰੂਪ ਵਿਚ ਟਿਕ ਕੇ ਸਹਜ ਸਮਾਧੀ ਲਾਈ ਹੈ, (ਭਾਵ, ਜਿਸ ਸਨਮੁਖ ਗੁਰਸਿਖ ਨੇ ਸਤਿਗੁਰੂ ਦੇ ਚਰਨ-ਕਮਲਾਂ ਦੇ ਧਿਆਨ ਵਿਚ ਜੁੜ ਕੇ ਨਾਮ-ਸਿਮਰਨ ਦੀ ਅਖੰਡਾਕਾਰ ਘਾਲ ਕਮਾਈ ਕੀਤੀ ਹੈ), ਉਸ ਗੁਰਸਿਖ ਦੇ ਨਾਮ-ਅੰਮ੍ਰਿਤ-ਰਸ ਭੁੰਚਣ ਦਾ ਸਵਾਦ ਅਲੌਕਿਕ ਹੈ, (ਜਿਸ ਦਾ ਕਥਨ) ਪਹੁੰਚ ਤੋਂ ਪਰੇ ਹੈ।

ਸੁੰਦਰਤਾ ਕਰਕੇ (ਸਤਿਗੁਰੂ ਦੇ ਚਰਨ-ਕਮਲਾਂ ਦੀ) ਸੁੰਦਰਤਾ ਬੇਮਿਸਾਲ ਹੈ, ਉਸ ਨੂੰ ਬਿਆਨ ਕਰਨ ਲਈ ਮਨ ਦੀ ਕਾਮਨਾ ਥੱਕ ਜਾਂਦੀ ਹੈ, (ਭਾਵ, ਬਿਆਨ ਨਹੀਂ ਕਰ ਸਕਦੀ)। (ਚਰਨ-ਕਮਲਾਂ ਦੀ ਵਡਿਆਈ ਦੀ) ਕਥਾ ਕਥੀ ਨਹੀਂ ਜਾ ਸਕਦੀ, ਇਹ ਕੌਤਕ ਹੈਰਾਨ ਤੋਂ ਹੈਰਾਨ ਕਰ ਦੇਣ ਵਾਲਾ ਹੈ।੮੦।

**ਸਤਿਗੁਰ ਦਰਸਨ ਸਬਦ ਅਗਾਧਿ ਬੋਧ, ਅਬਿਗਤਿ ਗਤਿ ਨੇਤਿ ਨੇਤਿ ਨਮੋ ਨਮ ਹੈ॥**
**ਦਰਸ ਧਿਆਨ ਅਰੁ ਸਬਦ ਗਿਆਨ ਲਿਵ, ਗੁਪਤ ਪ੍ਰਗਟ ਠਟ ਪੂਰਨ-ਬ੍ਰਹਮ ਹੈ॥**
**ਨਿਰਗੁਨ ਸਰਗੁਨ ਕੁਸਮਾਵਲੀ ਸੁਗੰਧਿ ਸੰਧਿ, ਏਕ ਅਉ ਅਨੇਕ ਰੂਪ ਗੰਮਿਤਾ ਅਗਮ ਹੈ॥**
**ਪਰਮਦਭੁਤ ਅਸਚਰਜੈ ਅਸਚਰਜ-ਮੈ, ਅਕਥ ਕਥਾ ਅਲਖ ਬਿਸਮੈ ਬਿਸਮ ਹੈ॥੮੧॥**

***ਪਦ ਅਰਥ :*** ਅਗਾਧਿ—ਡੂੰਘਾ, ਗੰਭੀਰ, ਪਹੁੰਚ ਤੋਂ ਪਰੇ। ਬੋਧ—ਗਿਆਨ, ਸੋਝੀ। ਅਬਿਗਤਿ—ਅਬਿਨਾਸ਼ੀ, ਅਦ੍ਰਿਸ਼ਟ ਵਾਹਿਗੁਰੂ। ਗਤਿ—ਵਾਂਗ। ਨੇਤਿ ਨੇਤਿ—ਨ ਇਤੀ ਨ ਇਤੀ, ਨਹੀਂ ਹੈ ਇਸ ਵਰਗਾ ਇਸ ਵਰਗਾ, ਬੇਅੰਤ। ਨਮੋ ਨਮ—ਬਾਰ ਬਾਰ ਨਮਸਕਾਰ। ਠਟ—ਪਸਾਰਾ। ਨਿਰਗੁਣ—ਮਾਇਆ ਦੇ ਤਿੰਨ ਗੁਣਾਂ ਰਹਿਤ ਵਾਹਿਗੁਰੂ। ਸਰਗੁਣ—ਮਾਇਆ ਦੇ ਤਿੰਨ ਗੁਣਾਂ ਸਹਿਤ ਵਾਹਿਗੁਰੂ। ਕੁਸਮਾਵਲੀ—ਫੁਲਾਂ ਦੀ ਕਿਆਰੀ। ਸੰਧਿ—ਸੰਧੀ, ਮੇਲ। ਅਉ—ਅਤੇ। ਗੰਮਿਤਾ—ਪਹੁੰਚ। ਅਗਮ—ਅਪਹੁੰਚ। ਪਰਮਦਭੁਤ—ਪਰਮ ਅਦਭੁਤ, ਅਤਿ ਅਸਚਰਜ। ਅਸਚਰਜ-ਮੈ—ਅਸਚਰਜ ਰੂਪ। ਅਲਖ—ਸਮਝ ਤੋਂ ਪਰੇ। ਬਿਸਮੈ ਬਿਸਮ—ਹੈਰਾਨ ਹੀ ਹੈਰਾਨ ਕਰਨ ਵਾਲੀ।

**ਅਰਥ :** ਸਤਿਗੁਰੂ ਦੇ ਦਰਸ਼ਨ ਅਤੇ ਉਨ੍ਹਾਂ ਦੇ ਬਖ਼ਸ਼ੇ ਸ਼ਬਦ-ਉਪਦੇਸ਼ (ਦੀ ਕਥਾ) ਨੂੰ ਜਾਣ ਸਕਣਾ ਅਤਿ ਗੰਭੀਰ ਹੈ, ਸਮਝ ਸੋਝੀ ਤੋਂ ਪਰੇ ਹੈ, ਅਬਿਨਾਸ਼ੀ ਪ੍ਰਭੂ ਵਾਂਗ ਬੇਅੰਤ ਬੇਅੰਤ ਹੈ ਅਤੇ ਉਸ ਨੂੰ ਬਾਰੰਬਾਰ ਨਮਸਕਾਰ ਹੈ।

ਸਤਿਗੁਰੂ ਦੇ ਦਰਸ਼ਨ ਦਾ ਧਿਆਨ ਕਰਨ ਅਤੇ ਗੁਰ-ਗਿਆਨ-ਸ਼ਬਦ ਵਿਚ, (ਭਾਵ, ਨਾਮ ਸਿਮਰਨ ਵਿਚ) ਲਿਵ ਜੋੜਨ ਦੇ ਤੁਫ਼ੈਲ ਅਣਦਿਸਦੇ ਤੇ ਦਿਸਦੇ ਪਸਾਰੇ ਵਿਚ ਪੂਰਨ ਬ੍ਰਹਮ ਵਾਹਿਗੁਰੂ ਪਸਰਿਆ ਪ੍ਰਗਟ ਹੋ ਆਉਂਦਾ ਹੈ।

ਇਕ ਨਿਰਗੁਣ ਵਾਹਿਗੁਰੂ ਅਨੇਕ ਸਰਗੁਣ ਸਰੂਪਾਂ ਵਿਚ "ਏਕ ਅਨੇਕ ਬਿਆਪਕ ਪੂਰਕ" (ਪੰਨਾ ੪੮੫) ਹੋ ਰਿਹਾ ਹੈ; ਫੁੱਲਾਂ ਦੀ ਕਿਆਰੀ ਵਿਚ ਮਿਲੀ ਸੁਗੰਧੀ ਵਾਂਗ ਉਸ ਅਗੰਮ ਵਾਹਿਗੁਰੂ ਦੀ ਗੰਮਿਤਾ (ਨੂੰ ਮਹਿਸੂਸ ਕੀਤਾ ਜਾ ਸਕਦਾ) ਹੈ।

(ਸਤਿਗੁਰੂ ਦਾ ਦਰਸ਼ਨ ਅਤੇ ਉਨ੍ਹਾਂ ਦਾ ਬਖ਼ਸ਼ਿਆ ਸ਼ਬਦ-ਉਪਦੇਸ਼) ਪਰਮ ਅਦਭੁਤ ਹੈ, ਅਸਚਰਜ ਤੋਂ ਭੀ ਅਸਚਰਜ ਰੂਪ ਹੈ, ਉਸ ਦੀ ਕਥਾ ਕਥੀ ਨਹੀਂ ਜਾ ਸਕਦੀ, ਉਹ ਸਮਝ ਤੋਂ ਪਰੇ ਹੈ ਅਤੇ ਹੈਰਾਨ ਤੋਂ ਹੈਰਾਨ ਕਰ ਦੇਣ ਵਾਲੀ ਹੈ।੮੧।

**ਸਤਿਗੁਰੁ ਦਰਸ ਧਿਆਨ ਗਿਆਨ ਅੰਜਨ ਕੈ, ਮਿਤ੍ਰ ਸਤ੍ਰਤਾ ਨਿਵਾਰੀ ਪੂਰਨ ਬ੍ਰਹਮ ਹੈ ॥**
**ਗੁਰ ਉਪਦੇਸ ਪਰਵੇਸ ਆਦਿ ਕਉ ਅਦੇਸ, ਉਸਤਤਿ ਨਿੰਦਾ ਮੇਟਿ, ਗੰਮਿਤਾ ਅਗਮ ਹੈ ॥**
**ਚਰਨ ਸਰਨਿ ਗਹੇ ਧਾਵਤ ਬਰਜਿ ਰਾਖੇ, ਆਸਾ ਮਨਸਾ ਥਕਤ, ਸਫਲ ਜਨਮ ਹੈ ॥**
**ਸਾਧ ਸੰਗਿ ਪ੍ਰੇਮ ਨੇਮ, ਜੀਵਨ ਮੁਕਤਿ ਗਤਿ, ਕਾਮ ਨਿਹਕਾਮ ਨਿਹਕਰਮ ਕਰਮ ਹੈ ॥੮੨॥**

**ਪਦ ਅਰਥ :** ਗਿਆਨ ਅੰਜਨ—ਗਿਆਨ ਦਾ ਸੁਰਮਾ, ਨਾਮ-ਸਿਮਰਨ ਤੋਂ ਭਾਵ ਹੈ। ਸਤ੍ਰਤਾ—ਦੁਸ਼ਮਣੀ। ਨਿਵਾਰੀ—ਮਿਟ ਜਾਂਦੀ। ਪਰਵੇਸ—(ਹਿਰਦੇ ਵਿਚ) ਵਸਾਇਆਂ। ਆਦਿ—ਆਦਿ ਪੁਰਖ ਵਾਹਿਗੁਰੂ। ਅਦੇਸ—ਨਮਸਕਾਰ, ਨਿਮਰਤਾ ਸਹਿਤ ਜੁਹਾਰ ਕਰਨੀ। ਗੰਮਿਤਾ—ਪਹੁੰਚ। ਅਗਮ—ਅਪਹੁੰਚ। ਗਹੇ—ਪਕੜਿਆਂ, ਲਿਆਂ। ਧਾਵਤ—(ਵਿਸ਼ੇ-ਵਿਕਾਰਾਂ ਵਲ) ਦੌੜਦਾ ਮਨ। ਬਰਜ ਰਾਖੇ—ਰੋਕ ਲਈਦਾ ਹੈ। ਥਕਤ—ਮੁਕ ਜਾਂਦੀ। ਜੀਵਨ ਮੁਕਤਿ—ਜੀਉਂਦੇ-ਜੀ ਦੁਨੀਆਵੀ ਧੰਧਿਆਂ ਵਲੋਂ ਖਲਾਸੀ ਹੋਣੀ। ਗਤਿ—ਗਤੀ। ਕਾਮ ਨਿਹਕਾਮ—ਦੁਨੀਆਵੀ ਕਾਮਨਾਵਾਂ ਤੋਂ ਰਹਿਤ। ਨਿਹਕਰਮ ਕਰਮ—ਨਿਸ਼ਕਾਮ ਭਾਵਨਾ ਸਹਿਤ ਕੀਤੇ ਸ਼ੁਭ ਕਰਮ।

**ਅਰਥ :** ਸਤਿਗੁਰੂ ਦੇ ਦਰਸ਼ਨ ਦਾ ਧਿਆਨ ਧਰਿਆਂ ਅਤੇ ਗੁਰ-ਗਿਆਨ ਦਾ ਸੁਰਮਾਂ ਪਾ ਕੇ, (ਭਾਵ, ਨਾਮ-ਸਿਮਰਨ ਦੀ ਘਾਲ-ਕਮਾਈ ਕਰਨ ਨਾਲ ਹਿਰਦਿਓਂ) ਮਿਤਰਤਾ ਤੇ ਦੁਸ਼ਮਣੀ ਮਿਟ ਜਾਂਦੀ ਹੈ ਅਤੇ ਹਰ ਪਾਸੇ ਪੂਰਨ ਬ੍ਰਹਮ ਵਾਹਿਗੁਰੂ ਨਜ਼ਰੀ ਆਉਂਦਾ ਹੈ।

ਸਤਿਗੁਰੂ ਦੇ ਉਪਦੇਸ਼, ਗੁਰ-ਸ਼ਬਦ ਨੂੰ ਅੰਤਰ ਆਤਮੇ ਵਸਾਇਆਂ ਹੀ ਆਦਿ ਪੁਰਖ ਵਾਹਿਗੁਰੂ ਨੂੰ ਜੁਹਾਰਾਂ ਹੁੰਦੀਆਂ ਹਨ, (ਭਾਵ, ਨਿਮਰਤਾ ਸਹਿਤ ਸਿਫ਼ਤਿ-ਸਾਲਾਹ ਵਿਚ ਜੁੜੀਦਾ ਹੈ), ਉਸਤਤਿ ਨਿੰਦਾ ਮਿਟ ਜਾਂਦੀ ਹੈ ਅਤੇ ਅਪਹੁੰਚ ਵਾਹਿਗੁਰੂ ਤਕ ਪਹੁੰਚ ਹੋ ਜਾਂਦੀ ਹੈ।

ਸਤਿਗੁਰੂ ਦੇ ਚਰਨਾਂ ਦੀ ਸ਼ਰਨ ਲਿਆਂ, ਵਿਸ਼ੇ ਵਿਕਾਰਾਂ ਵਲ ਦੌੜਦਾ ਮਨ ਰੋਕਿਆ ਜਾ ਸਕਦਾ ਹੈ ਅਤੇ ਆਸਾ ਮਨਸਾ ਥਕ ਜਾਂਦੀਆਂ ਹਨ, (ਭਾਵ, ਮੁਕ-ਚੁਕ ਜਾਂਦੀਆਂ ਹਨ), ਇਉਂ ਮਨੁੱਖਾ ਜਨਮ ਸਫਲ ਹੁੰਦਾ ਹੈ।

ਸਾਧੂ-ਸਤਿਗੁਰੂ ਦੀ ਹਜ਼ੂਰੀ-ਸੰਗਤਿ ਵਿਚ ਮਿਲ ਕੇ ਪ੍ਰੇਮ ਦਾ ਨੇਮ ਨਿਭਦਾ ਹੈ ਅਤੇ ਜੀਵਨ-ਮੁਕਤ ਗਤੀ ਨੂੰ ਪ੍ਰਾਪਤ ਹੋਈਦਾ ਹੈ, ਸੰਸਾਰਕ ਕਾਮਨਾਵਾਂ ਵਲੋਂ ਸ਼ਾਂਤ ਹੋ ਜਾਈਦਾ ਹੈ ਅਤੇ ਨਿਸ਼ਕਾਮ ਭਾਵਨਾ ਵਿਚ ਸ਼ੁਭ ਕਰਮਾਂ (ਸੇਵਾ-ਸਿਮਰਨ ਆਦਿ) ਵਲ ਲਗੀਦਾ ਹੈ।੮੨।

**ਸਤਿਗੁਰ ਦੇਵ ਸੇਵ ਅਲਖ ਅਭੇਵ ਗਤਿ, ਸਾਵਧਾਨ ਸਾਧ ਸੰਗਿ ਸਿਮਰਨ ਮਾਤ੍ਰ ਕੈ ॥**
**ਪਤਿਤ ਪੁਨੀਤ ਰੀਤਿ ਪਾਰਸ ਕਰੈ ਮਨੂਰ, ਬਾਂਸ ਮੈ ਸੁਬਾਸੁ ਦੈ ਕੁਪਾਤ੍ਰਹਿ ਸੁਪਾਤ੍ਰ ਕੈ ॥**
**ਪਤਿਤ ਪੁਨੀਤ ਕਰਿ ਪਾਵਨ ਪਵਿਤ੍ਰ ਕੀਨੇ, ਪਾਰਸ ਮਨੂਰ ਬਾਂਸ ਬਾਸੈ ਦ੍ਰੁਮ ਜਾਤ੍ਰ ਕੈ ॥**
**ਸਰਿਤਾ ਸਮੁੰਦ੍ਰ ਸਾਧ ਸੰਗਿ ਤ੍ਰਿਖਾਵੰਤ ਜੀਅ, ਕ੍ਰਿਪਾ ਜਲ ਦੀਜੈ, ਮੋਹਿ ਕੰਠ ਛੇਦ ਚਾਤ੍ਰਕੈ ॥੮੩॥**

**ਪਦ ਅਰਥ :** ਸਤਿਗੁਰ ਦੇਵ—ਪ੍ਰਕਾਸ਼ ਰੂਪ ਸਤਿਗੁਰੂ। ਅਲਖ—ਜੋ ਸਮਝ ਤੋਂ ਪਰੇ ਹੈ। ਅਭੇਵ—ਜਿਸ ਦਾ ਭੇਦ ਨਹੀਂ ਪਾਇਆ ਜਾ ਸਕਦਾ। ਗਤਿ—ਗਤੀ। ਸਾਵਧਾਨ—ਸੁਚੇਤ, ਇਕਾਗਰ-ਚਿਤ ਹੋ ਕੇ। ਪਤਿਤ—ਪਾਪੀ। ਪੁਨੀਤ—ਪਵਿੱਤਰ। ਮਨੂਰ—ਸੜਿਆ ਹੋਇਆ ਲੋਹਾ। ਸੁਬਾਸੁ—ਸੁਗੰਧੀ। ਕੁਪਾਤ੍ਰਹਿ—ਖੋਟੇ ਪ੍ਰਾਣੀਆਂ ਨੂੰ। ਸੁਪਾਤ੍ਰ—ਨੇਕ ਜੀਵ। ਪਾਵਨ—ਪਵਿੱਤਰ।

ਬਾਸੈ—ਸੁਗੰਧੀ ਵਾਲੇ। ਦ੍ਰਮ ਜਾਤ੍—ਬ੍ਰਿਛ ਜਾਤੀ। ਸਰਿਤਾ—ਨਦੀਆਂ। ਤ੍ਰਿਖਾਵੰਤ—ਪਿਆਸਾ। ਕੰਠ ਛੇਦ ਚਾਤ੍ਰਕੈ—ਗਲ ਵਿਚ ਛੇਕ ਵਾਲੇ ਪਪੀਹੇ ਵਾਂਗ।

***ਅਰਥ :*** ਸਤਿ ਪੁਰਖਾਂ ਦੀ ਸੰਗਤਿ ਵਿਚ ਸੁਚੇਤ ਹੋ ਕੇ, ਪ੍ਰਕਾਸ਼ ਰੂਪ ਸਤਿਗੁਰੂ ਦੀ ਸੇਵਾ ਤੇ ਸਿਮਰਨ ਕੀਤਿਆਂ ਅਲੱਖ ਤੇ ਅਭੇਵ ਵਾਹਿਗੁਰੂ ਦੀ ਸੋਝੀ ਹੋ ਆਉਂਦੀ ਹੈ।

ਪਾਪੀਆਂ ਨੂੰ ਪਵਿੱਤਰ ਕਰਨ ਵਾਲੀ ਰੀਤੀ ਅਨੁਸਾਰ, (ਸਤਿਗੁਰੂ) ਮਨੂਰ ਹੋਏ ਖੋਟੇ ਪੁਰਸ਼ਾਂ ਨੂੰ (ਨਾਮ-ਸਿਮਰਨ ਦਾ ਉਪਦੇਸ਼ ਦੇ ਕੇ ਆਪਣੇ ਸਮਾਨ) ਪਾਰਸ ਕਰ ਲੈਂਦਾ ਹੈ ਅਤੇ ਬਾਂਸ ਵਰਗੇ ਹੰਕਾਰੀ ਮਨੁੱਖਾਂ ਵਿਚ (ਨਾਮ-ਸਿਮਰਨ ਦੀ) ਸੁਗੰਧੀ ਵਸਾ ਕੇ, ਖੋਟੇ ਮਨੁੱਖਾਂ ਤੋਂ ਉੱਤਮ ਪੁਰਖ ਬਣਾ ਦਿੰਦਾ ਹੈ।

(ਸਤਿਗੁਰੂ) ਜਿਸ ਪਾਪੀ ਨੂੰ ਪਵਿੱਤਰ ਕਰਦਾ ਹੈ, ਉਹ (ਆਪ) ਪਵਿੱਤਰ ਹੋ ਕੇ (ਹੋਰਨਾਂ ਨੂੰ ਵੀ) ਪਵਿੱਤਰ ਕਰਦਾ ਹੈ, ਵਿਕਾਰਾਂ ਨਾਲ ਸੜਿਆ ਹੋਇਆ ਮਨੂਰ ਸਮਾਨ ਜੀਵ ਪਾਰਸ ਸਮਾਨ ਉੱਤਮ ਹੋ ਜਾਂਦਾ ਹੈ ਅਤੇ ਬਾਂਸ (ਵਰਗਾ ਹੰਕਾਰੀ ਜੀਵ, ਨਾਮ-ਸਿਮਰਨ ਦੀ ਕਮਾਈ ਸਦਕਾ, ਨਿਮਰ ਭਾਵ ਵਿਚ ਨਾਮ ਨਾਲ ਸੁਗੰਧਤ ਹੋ ਕੇ) ਹੋਰ ਬ੍ਰਿਛ-ਜਾਤੀ ਨੂੰ ਵੀ ਸੁਗੰਧੀ ਵਾਲੇ ਕਰ ਦੇਂਦਾ ਹੈ।

ਸਾਧੂ-ਸਤਿਗੁਰੂ ਦੀ ਸੰਗਤਿ ਨਦੀਆਂ ਤੇ ਸਮੁੰਦਰ ਸਮਾਨ ਹੈ, (ਜਿਥੋਂ ਭਾਗਵੰਤੇ ਗੁਰਸਿਖ ਨਾਮ-ਸਿਮਰਨ ਦਾ ਜਲ ਪੀ ਪੀ ਪਿਆਸ ਮਿਟਾਂਦੇ ਹਨ, ਪਰ ਮੈਂ ਅਭਾਗਾ) ਜੀਅ (ਫਿਰ ਵੀ) ਪਿਆਸਾ ਹਾਂ, ਕਿਉਂਕਿ ਪਪੀਹੇ ਦੇ ਗਲੇ ਵਿਚ ਛੇਕ ਹੋਣ ਵਾਂਗ (ਅਉਗੁਣੀ ਭਰਪੂਰ ਹੋਣ ਕਾਰਨ ਮੇਰੇ ਵਿਚ ਛੇਕ ਹੈ), (ਕਿਰਪਾ ਕਰਕੇ) ਮੈਨੂੰ ਕਿਰਪਾ-ਜਲ (ਨਾਮ-ਜਲ) ਦੀ ਬਖ਼ਸ਼ਸ਼ ਕਰੋ ਜੀ।੮੩।

**ਬੀਸ ਕੇ ਬਰਤਮਾਨ ਭਏ ਨ ਸੁਬਾਸੁ ਬਾਂਸ, ਹੇਮ ਨ ਭਏ ਮਨੂਰ, ਲੋਗ ਬੇਦ-ਗਿਆਨ ਹੈ॥**
**ਗੁਰਮੁਖਿ ਪੰਥ ਇਕ-ਈਸ ਕੋ ਬਰਤਮਾਨ, ਚੰਦਨ ਸੁਬਾਸ ਬਾਂਸ ਬਾਸੈ ਦ੍ਰਮ ਆਨ ਹੈ॥**
**ਕੰਚਨ ਮਨੂਰ ਹੋਇ ਪਾਰਸ ਪਰਸ ਭੇਟਿ, ਪਾਰਸ ਮਨੂਰ ਕਰੈ ਅਉਰ ਠਉਰ ਮਾਨ ਹੈ॥**
**ਗੁਰਸਿਖ ਸਾਧ ਸੰਗਿ ਪਤਿਤ ਪੁਨੀਤ ਰੀਤਿ, ਗੁਰਸਿਖ ਸੰਧਿ ਮਿਲੇ ਗੁਰਸਿਖ ਜਾਨਿ ਹੈ॥੮੪॥**

***ਪਦ ਅਰਥ :*** ਬੀਸ—ਸੰਸਾਰ। ਬਰਤਮਾਨ—ਵਰਤਾਰਾ। ਸੁਬਾਸੁ—ਸੁਗੰਧੀ। ਹੇਮ—ਸੋਨਾ। ਮਨੂਰ—ਸੜਿਆ ਹੋਇਆ ਨਿਕੰਮਾ ਲੋਹਾ। ਲੋਗ ਬੇਦ ਗਿਆਨ—ਲੋਕਾਂ ਅਤੇ ਵੇਦ ਆਦਿ ਧਰਮ-ਪੁਸਤਕਾਂ ਦਾ ਗਿਆਨ। ਪੰਥ—ਮਾਰਗ, ਰਸਤਾ। ਇਕ-ਈਸ ਕੋ—ਇਕ ਈਸ਼ਵਰ ਦਾ। ਬਾਸੈ—ਸੁਗੰਧਤ ਕਰਦੀ ਹੈ। ਦ੍ਰਮ ਆਨ—ਹੋਰ ਬ੍ਰਿਛਾਂ ਨੂੰ। ਕੰਚਨ—ਸੋਨਾ। ਭੇਟਿ—ਮਿਲ ਕੇ। ਅਉਰ ਠਉਰ—ਹੋਰ ਥਾਵਾਂ 'ਤੇ। ਮਾਨ—ਮਾਣ, ਵਡਿਆਈ। ਪਤਿਤ ਪੁਨੀਤ ਰੀਤ—ਪਾਪੀਆਂ ਨੂੰ ਪਵਿਤਰ ਕਰਨ ਵਾਲੀ ਮਰਯਾਦਾ। ਸੰਧਿ—ਸੰਧੀ, ਮੇਲ।

***ਅਰਥ :*** ਲੋਕ-ਗਿਆਨ, ਧਰਮ-ਪੁਸਤਕਾਂ ਦੇ ਗਿਆਨ ਅਤੇ ਸੰਸਾਰ ਦੇ ਵਰਤਾਰੇ ਅਨੁਸਾਰ ਬਾਂਸ ਸੁਗੰਧੀ ਵਾਲਾ ਨਹੀਂ ਹੋ ਸਕਦਾ ਅਤੇ ਨਿਕੰਮਾ ਲੋਹਾ ਸੋਨਾ ਨਹੀਂ ਹੋ ਸਕਦਾ। [ਗੁਰਮਤਿ ਸਿਧਾਂਤ ਹੈ ਕਿ (ਬਾਂਸ) ਹੰਕਾਰੀ ਮਨੁੱਖ ਸ਼ੁਭ ਗੁਣਾਂ ਦੀ ਸੁਗੰਧੀ ਵਾਲਾ ਅਤੇ (ਮਨੂਰ) ਵਿਸ਼ੇ ਵਿਕਾਰਾਂ ਵਿਚ ਸੜਿਆ ਪ੍ਰਾਣੀ ਸੋਨੇ ਵਾਂਗ ਉਜਲ ਨਹੀਂ ਹੋ ਸਕਦਾ]।

ਗੁਰਸਿੱਖੀ ਮਾਰਗ ਇਕ-ਈਸ਼ਵਰ ਦੇ ਵਰਤਾਰੇ ਵਾਲਾ ਹੈ। ਚੰਦਨ ਰੂਪ ਸਤਿਗੁਰੂ, ਬਾਂਸ (ਸਮਾਨ ਅਹੰਕਾਰੀ ਜੀਵ ਨੂੰ ਵੀ ਨਿਮਰਤਾ ਤੇ ਨਾਮ-ਸਿਮਰਨ ਬਖ਼ਸ਼ ਕੇ) ਸੁਗੰਧੀ ਵਾਲਾ ਕਰਦਾ ਹੈ ਅਤੇ ਉਸ (ਦੇ ਨਾਮ-ਸਿਮਰਨ ਅਭਿਆਸ ਦੀ) ਸੁਗੰਧੀ ਹੋਰ ਬ੍ਰਿਛਾਂ (ਪ੍ਰਾਣੀਆਂ) ਸੁਗੰਧਤ ਕਰ ਦਿੰਦੀ ਹੈ।

ਵਿਸ਼ੇ ਵਿਕਾਰਾਂ ਵਿਚ ਮਨੂਰ ਹੋਇਆ ਪ੍ਰਾਣੀ (ਸਤਿਗੁਰੂ-) ਪਾਰਸ ਨੂੰ ਭੇਟ ਕੇ ਸੋਨੇ ਸਮਾਨ ਉੱਤਮ ਹੋ ਜਾਂਦਾ ਹੈ। ਸਤਿਗੁਰੂ-ਪਾਰਸ ਮਨੂਰ ਵਰਗੇ ਸੜੇ ਭੁਜੇ ਪਾਪੀ ਨੂੰ ਪਾਰਸ ਕਰ ਦਿੰਦਾ ਹੈ ਅਤੇ ਉਹ ਸਭ ਥਾਈਂ ਮਾਣ-ਵਡਿਆਈ ਪਾਂਦਾ ਹੈ।

ਸਤਿ ਪੁਰਖ ਸਤਿਗੁਰੂ ਦੇ ਸਿਖ ਸੇਵਕਾਂ ਦੀ ਸੰਗਤਿ ਦੀ ਮਰਯਾਦਾ ਪਾਪੀਆਂ ਨੂੰ ਪਵਿਤਰ ਕਰ ਦੇਣ ਵਾਲੀ ਹੈ। ਜੋ ਵੀ ਸਤਿ ਪੁਰਖ ਗੁਰਸਿੱਖਾਂ ਦੀ ਸੰਗਤਿ ਵਿਚ ਮਿਲਦਾ ਹੈ, ਉਹ ਵੀ ਗੁਰਸਿਖ ਹੀ ਜਾਣਿਆ ਜਾਂਦਾ ਹੈ।੮੪।

**ਚਰਨ ਸਰਨਿ ਗੁਰ, ਭਈ ਨਿਹਚਲ ਮਤਿ, ਮਨ ਉਨਮਨ ਲਿਵ ਸਹਜ ਸਮਾਏ ਹੈ॥**
**ਦ੍ਰਿਸਟਿ ਦਰਸ ਅਰੁ ਸਬਦ ਸੁਰਤਿ ਮਿਲਿ, ਪਰਮਦਭੁਤ ਪ੍ਰੇਮ ਨੇਮ ਉਪਜਾਏ ਹੈ॥**
**ਗੁਰ ਸਿਖ ਸਾਧ ਸੰਗਿ ਰੰਗੁ ਹੁਇ ਤੰਬੋਲ ਰਸ, ਪਾਰਸ ਪਰਸਿ ਧਾਤ ਕੰਚਨ ਦਿਖਾਏ ਹੈ॥**
**ਚੰਦਨ ਸੁਗੰਧਿ ਸੰਧਿ ਬਾਸਨਾ ਸੁਬਾਸ ਤਾਸ, ਅਕਥ ਕਥਾ ਬਿਨੋਦ ਕਹਤ ਨ ਆਏ ਹੈ॥੮੫॥**

**ਪਦ ਅਰਥ :** ਨਿਹਚਲ—ਅਡੋਲ, ਅਚੱਲ। ਉਨਮਨ—ਉੱਚੀ ਆਤਮ ਅਵਸਥਾ। ਦ੍ਰਿਸਟਿ—ਦ੍ਰਿਸ਼ਟੀ, ਨਜ਼ਰ। ਪਰਮਦਭੁਤ—ਪਰਮ ਅਦਭੁਤ, ਅਤੀ ਅਸਚਰਜ। ਪ੍ਰੇਮ ਨੇਮ—ਪ੍ਰੇਮ ਦੀ ਮਰਯਾਦਾ, ਪ੍ਰੇਮ ਲਈ ਸ਼ਰਧਾ। ਉਪਜਾਏ ਹੈ—ਉਪਜਦੀ ਹੈ, ਪੈਦਾ ਹੁੰਦੀ ਹੈ। ਤੰਬੋਲ ਰਸ—ਪਾਨ ਦਾ ਰਸ। ਪਰਸਿ—ਪਰਸ ਕੇ, ਭੇਟ ਕੇ। ਕੰਚਨ—ਸੋਨਾ। ਸੰਧਿ—ਸੰਧੀ, ਮੇਲ। ਬਾਸਨਾ—ਵਾਸ਼ਨਾ। ਸੁਬਾਸ—ਸੁਗੰਧਤ। ਤਾਸ—ਤਿਸ ਦੀ। ਬਿਨੋਦ—ਮੰਗਲ, ਅਨੰਦ।

**ਅਰਥ :** ਸਤਿਗੁਰੂ ਦੀ ਚਰਨ ਸ਼ਰਨ ਪਿਆਂ ਮਤਿ ਅਡੋਲ ਹੋ ਜਾਂਦੀ ਹੈ ਅਤੇ ਮਨ ਉਨਮਨੀ ਆਤਮ-ਅਵਸਥਾ ਵਿਚ ਲਿਵ ਜੋੜ ਕੇ, ਸਹਜ ਵਿਚ ਸਮਾਅ ਜਾਂਦਾ ਹੈ।

(ਸਤਿਗੁਰੂ ਦੇ) ਦਰਸ਼ਨ ਵਿਚ ਦ੍ਰਿਸ਼ਟੀ ਜੁੜਨ ਅਤੇ ਸ਼ਬਦ-ਸੁਰਤਿ ਦਾ ਪਰਚਾ ਪੈਣ ਨਾਲ, (ਨਾਮ-ਅਭਿਆਸ ਦੇ ਅਨੰਦੀ ਰੰਗ ਬਝਣ ਨਾਲ) ਅਤੀ ਅਸਚਰਜ ਪ੍ਰੇਮ ਭਰੀ ਸ਼ਰਧਾ ਉਪਜਦੀ ਹੈ।

ਗੁਰੂ ਦੇ ਅਨਿੰਨ ਸਿਖ-ਸੇਵਕਾਂ, ਉੱਤਮ ਪੁਰਸ਼ਾਂ ਦੀ ਸੰਗਤਿ ਵਿਚ ਨਾਮ-ਰੰਗ ਐਸਾ ਚੜ੍ਹਦਾ ਹੈ (ਜਿਵੇਂ ਚੂਨਾ, ਕਥਾ, ਇਲਾਚੀ, ਸੁਪਾਰੀ ਆਦਿ ਵਸਤੂਆਂ ਪਾਨ ਨਾਲ ਮਿਲ ਕੇ ਇਕ-ਰੂਪ ਹੋ ਜਾਂਦੀਆਂ ਹਨ ਅਤੇ ਇਨ੍ਹਾਂ ਸਭਨਾਂ ਦੇ ਨਾਲ) ਪਾਨ ਦਾ ਰਸ ਹੀ ਪ੍ਰਗਟਦਾ ਹੈ, ਅਤੇ ਜਿਵੇਂ ਪਾਰਸ ਨੂੰ ਪਰਸ ਕੇ ਹੋਰ ਧਾਤਾਂ ਸੋਨਾ ਹੋ ਜਾਂਦੀਆਂ ਹਨ। (ਇਹੋ ਜਿਹਾ ਰੰਗ ਚੜ੍ਹਦਾ ਹੈ ਸਤਿ ਪੁਰਖਾਂ ਦੀ ਸੰਗਤਿ ਕਰਨ ਨਾਲ)।

ਜਿਵੇਂ ਚੰਦਨ ਦੀ ਸੁਗੰਧੀ ਨਾਲ ਮਿਲ ਕੇ, ਉਸ ਦੀ ਵਾਸ਼ਨਾ ਨਾਲ ਸੁਗੰਧਤ ਹੋ ਜਾਈਦਾ ਹੈ, (ਇਉਂ ਹੀ ਸਤਿਗੁਰੂ ਦੀ ਚਰਨ ਸਰਨ ਲੈਣ, ਦਰਸ਼ਨ ਪਰਸਣ, ਸ਼ਬਦ ਸੁਰਤਿ ਦੇ ਮੇਲ ਹੋਣ ਨਾਲ ਅਤੇ ਸਾਧੂ ਪੁਰਖਾਂ ਦੀ ਸੰਗਤਿ ਸਦਕਾ ਸੁਗੰਧੀ ਵਾਲੇ ਖੇੜੇ ਖਿੜਦੇ ਹਨ)। ਇਸ ਅਨੰਦ-ਮੰਗਲ ਦਾ ਕਥਨ ਨਹੀਂ ਕੀਤਾ ਜਾ ਸਕਦਾ, ਕਹਿਣ ਤੋਂ ਪਰੇ ਹੈ।੮੫।

**ਪ੍ਰੇਮ-ਰਸ ਅੰਮ੍ਰਿਤ ਨਿਧਾਨ ਪਾਨ ਪੂਰਨ ਹੁਇ, ਅਕਥ ਕਥਾ ਬਿਨੋਦ ਕਹਤ ਨ ਆਏ ਹੈ॥**
**ਗਿਆਨ ਧਿਆਨ ਸਿਆਨ ਸਿਮਰਨ ਬਿਸਿਮਰਨ ਕੈ, ਬਿਸਮ ਬਿਦੇਹ ਬਿਸਮਾਦ ਬਿਸਮਾਏ ਹੈ॥**
**ਆਦਿ ਪਰਮਾਦਿ ਅਰੁ ਅੰਤ ਕੈ ਅਨੰਤ ਭਏ, ਥਾਹ ਕੈ ਅਥਾਹ ਨ ਅਪਾਰ ਪਾਰ ਪਾਏ ਹੈ॥**
**ਗੁਰ ਸਿਖ ਸੰਧਿ ਮਿਲੇ ਬੀਸ ਇਕ-ਈਸ ਈਸ, ਸੋਹੰ ਸੋਈ ਦੀਪਕ ਸੈ ਦੀਪਕ ਜਗਾਏ ਹੈ॥੮੬॥**

**ਪਦ ਅਰਥ :** ਅੰਮ੍ਰਿਤ ਨਿਧਾਨ—ਅੰਮ੍ਰਿਤ ਦਾ ਭੰਡਾਰ। ਪਾਨ—ਪੀਣ ਦੀ ਕਿਰਿਆ। ਪੂਰਨ ਹੁਇ—ਪੂਰੇ ਤੌਰ 'ਤੇ ਤ੍ਰਿਪਤ ਹੋ ਜਾਂਦਾ ਹੈ। ਬਿਨੋਦ—ਅਨੰਦ-ਮੰਗਲ। ਸਿਆਨ—ਸਿਆਣਪਾਂ। ਬਿਸਿਮਰਨ ਕੈ—ਪੂਰੀ ਤਰ੍ਹਾਂ ਭੁਲਾ ਕੇ। ਬਿਦੇਹ—ਜਿਸ ਦਾ ਦੇਹ-ਅਭਿਮਾਨ ਦੂਰ ਹੋ ਗਿਆ ਹੋਵੇ। ਬਿਸਮ ਬਿਸਮਾਦ—ਅਸਚਰਜ ਹੀ ਅਸਚਰਜ। ਆਦਿ—ਮੁਢ, ਅਰੰਭ। ਪਰਮਾਦਿ—ਆਦਿ ਤੋਂ ਪਰੇ। ਅਨੰਤ—ਅੰਤ ਤੋਂ ਪਰੇ। ਥਾਹ—ਡੂੰਘਾਈ। ਅਥਾਹ—ਜਿਸ ਦੀ ਡੂੰਘਾਈ ਨਾ ਲਭੀ ਜਾ ਸਕੇ। ਪਾਰ—ਦੂਜਾ ਸਿਰਾ, ਪਾਰਲਾ ਬੰਨਾ। ਅਪਾਰ—ਜਿਸ ਦਾ ਪਾਰ ਨਾ ਲਭਿਆ ਜਾ ਸਕੇ। ਗੁਰ ਸਿਖ ਸੰਧਿ ਮਿਲੇ—ਗੁਰੂ ਤੇ ਸਿਖ ਦਾ ਮਿਲਾਪ ਹੋਇਆਂ। ਬੀਸ—ਵੀਹ ਵਿਸਵੇ, ਨਿਸਚੇ ਕਰ ਕੇ। ਇਕ-ਈਸ—ਇਕ ਈਸ਼ਵਰ। ਸੋਹੰ ਸੋਈ—ਓਹੀ ਪ੍ਰਭੂ। ਦੀਪਕ—ਦੀਵਾ।

**ਅਰਥ :** (ਚੌਥੀ ਤੁਕ ਤੋਂ ਸੇਧ ਲੈ ਕੇ)—

(ਗੁਰੂ ਅਤੇ ਸਿਖ ਦੇ ਮਿਲਾਪ ਦੇ) ਅਨੰਦ-ਮੰਗਲ ਦੀ ਕਥਾ ਕਥਨ ਤੋਂ ਪਰੇ ਹੈ, ਉਹ ਕਹੀ ਨਹੀਂ ਜਾ ਸਕਦੀ। (ਸਤਿਗੁਰੂ ਦੇ ਬਖ਼ਸ਼ੇ ਨਾਮ-ਸਿਮਰਨ ਦੀ ਘਾਲ ਕਮਾਈ ਸਦਕਾ) ਪ੍ਰੇਮ-ਰਸ ਦੇ ਅੰਮ੍ਰਿਤ-ਭੰਡਾਰ ਪੀ ਪੀ ਕੇ, ਸਿਖ ਪੂਰੇ ਤੌਰ 'ਤੇ ਤ੍ਰਿਪਤ ਹੋ ਜਾਂਦਾ ਹੈ।

ਸੰਸਾਰਕ ਗਿਆਨ, ਧਿਆਨ, ਸਿਆਣਪਾਂ ਅਤੇ ਸਿਮਰਨ (ਦੀਆਂ ਡੀਂਗਾਂ) ਮੂਲੋਂ ਭੁਲਾ ਕੇ (ਸਤਿਗੁਰੂ ਦੀ ਦਾਤਿ ਨਾਮ-ਸਿਮਰਨ ਦੀ ਅਟੁਟ ਕਮਾਈ ਕਰ ਕੇ ਸਿਖ) ਦੇਹੋਂ ਬਿਦੇਹ ਅਤੇ ਅਸਚਰਜ ਤੋਂ ਅਸਚਰਜ ਦਸ਼ਾ ਵਿਚ ਸਮਾਅ ਜਾਂਦਾ ਹੈ।

(ਆਦਿ ਜੁਗਾਦਿ ਪ੍ਰਭੂ ਨਾਲ ਇਕ-ਮਿਕ ਹੋਣ ਦੇ ਪਦ ਨੂੰ ਪ੍ਰਾਪਤ ਕਰ ਕੇ ਸਿਖ) ਆਦਿ ਵਲੋਂ ਆਦਿ ਤੋਂ ਪਰੇ ਅਤੇ ਅੰਤ ਵਲੋਂ ਅੰਤ-ਰਹਿਤ ਹੋ ਜਾਂਦਾ ਹੈ, ਥਾਹ ਪਾਏ ਜਾਣ ਵਲੋਂ ਅਥਾਹ (ਅਤਿ ਡੂੰਘਾ) ਹੋ ਜਾਂਦਾ ਹੈ ਅਤੇ (ਅਪਾਰ ਪ੍ਰਭੂ ਵਿਚ ਅਭੇਦ ਹੋਣ ਕਰਕੇ ਸਿਖ ਦਾ) ਪਾਰ ਨਹੀਂ ਪਾਇਆ ਜਾ ਸਕਦਾ।

ਗੁਰੂ ਅਤੇ ਸਿਖ ਦਾ ਮਿਲਾਪ ਹੋਣ ਨਾਲ, ਨਿਸਚੇ ਜਾਣੋ ਕਿ ਉਹ ਸਿਖ ਇਕ ਵਾਹਿਗੁਰੂ ਵਿਚ ਮਿਲ ਕੇ ਵਾਹਿਗੁਰੂ ਰੂਪ ਹੋ ਜਾਂਦਾ ਹੈ। ਪ੍ਰਭੂ ਨਾਲ ਇਕ-ਮਿਕ ਹੋ ਕੇ 'ਓਹੀ' 'ਓਹੀ' 'ਵਾਹਿਗੁਰੂ' 'ਵਾਹਿਗੁਰੂ' ਕਰਦਾ, ਪ੍ਰਭੂ-ਜੋਤੀ ਤੋਂ (ਅੰਤਰ-ਆਤਮੇ) ਨਾਮ-ਜੋਤੀ ਦਾ ਦੀਵਾ ਜਗਾ ਲੈਂਦਾ ਹੈ।੮੬।

**ਸਤਿਗੁਰ ਚਰਨ ਸਰਨਿ ਚਲਿ ਜਾਇ ਸਿਖ, ਤਾ ਚਰਨ ਸਰਨਿ ਜਗਤੁ ਚਲਿ ਆਵਈ॥**
**ਸਤਿਗੁਰ ਆਗਿਆ ਸਤਿ ਸਤਿ ਕਰਿ ਮਾਨੈ ਸਿਖ, ਆਗਿਆ ਤਾਹਿ ਸਕਲ ਸੰਸਾਰਹਿ ਹਿਤਾਵਈ॥**

**ਸਤਿਗੁਰ ਸੇਵਾ ਭਾਇ ਪ੍ਰਾਨ ਪੂਜਾ ਕਰੈ ਸਿਖ, ਸਰਬ ਨਿਧਾਨ ਅਗ੍ਰਭਾਗ ਲਿਵ ਲਾਵਈ॥**
**ਸਤਿਗੁਰ ਸੀਖਿਆ ਦੀਖਿਆ ਹਿਰਦੈ ਪ੍ਰਵੇਸ ਜਾਹਿ, ਤਾ ਕੀ ਸੀਖ ਸੁਨਤ ਪਰਮ ਪਦ ਪਾਵਈ॥੮੭॥**

***ਪਦ ਅਰਥ :*** ਸਤਿ ਸਤਿ ਕਰਿ—ਸਤਿ ਸਤਿ ਕਰ ਕੇ, ਪੂਰਨ-ਸ਼ਰਧਾ ਭਾਵਨੀ ਨਾਲ। ਸਕਲ—ਸਾਰਾ। ਹਿਤਾਵਈ—ਪਿਆਰਦਾ। ਭਾਇ—ਪ੍ਰੇਮ-ਭਾਵਨਾ ਸਹਿਤ। ਸਰਬ ਨਿਧਾਨ—ਸਾਰੇ ਖ਼ਜ਼ਾਨੇ। ਅਗ੍ਰਭਾਗ—ਸਾਹਮਣੇ, ਸਨਮੁਖ। ਦੀਖਿਆ—ਗੁਰ-ਦੀਖਿਆ, ਗੁਰ-ਮੰਤਰ। ਪ੍ਰਵੇਸ—ਨਿਵਾਸ। ਜਾਹਿ—ਜਿਸ ਦੇ। ਸੀਖ—ਸਿਖਿਆ।

***ਅਰਥ :*** ਜਿਹੜਾ ਗੁਰਸਿਖ (ਪੂਰਨ ਸ਼ਰਧਾ-ਭਾਵਨੀ ਨਾਲ) ਸਤਿਗੁਰੂ ਦੀ ਚਰਨ ਸਰਨ ਵਿਚ ਚਲ ਕੇ ਜਾਂਦਾ ਹੈ, ਸਾਰਾ ਜਗਤ ਉਸ ਦੀ ਚਰਨ ਸਰਨ ਵਿਚ ਚਲ ਕੇ ਆਉਂਦਾ ਹੈ।

ਜਿਹੜਾ ਗੁਰਸਿਖ ਸਤਿਗੁਰੂ ਦੀ ਆਗਿਆ ਪੂਰਨ ਸ਼ਰਧਾ-ਭਾਵਨਾ ਨਾਲ ਸਤਿ ਸਤਿ ਆਖ ਕੇ ਉਸ ਦਾ ਪਾਲਨ ਕਰਦਾ ਹੈ, ਉਸ ਦੀ ਆਗਿਆ ਸਾਰੇ ਸੰਸਾਰ ਨੂੰ ਪਿਆਰੀ ਲਗਦੀ ਹੈ।

ਜਿਹੜਾ ਗੁਰਸਿਖ ਸਤਿਗੁਰੂ ਦੀ ਸੇਵਾ ਪ੍ਰੇਮ-ਭਾਵਨੀ ਸਹਿਤ, ਪ੍ਰਾਣਾਂ ਦੀ ਬਾਜੀ ਲਾ ਕੇ, ਸੇਵਾ ਨੂੰ ਪੂਜਯ ਸਮਝ ਕੇ ਕਰਦਾ ਹੈ, ਉਸ ਦੇ ਸਨਮੁਖ ਸਾਰੇ ਖ਼ਜ਼ਾਨੇ ਲਿਵ ਲਾਈ ਖਲੋਂਦੇ ਹਨ।

ਜਿਸ ਗੁਰਸਿਖ ਦੇ ਹਿਰਦੇ ਵਿਚ ਸਤਿਗੁਰੂ ਦੀ ਸਿਖਿਆ ਅਤੇ ਦੀਖਿਆ (ਗੁਰ-ਮੰਤਰ) ਦਾ ਨਿਵਾਸ ਹੈ, ਉਸ ਗੁਰਸਿਖ ਦੀ ਸਿਖਿਆ ਸੁਣ ਕੇ ਪਰਮ ਪਦ ਪਾਈਦਾ ਹੈ।੮੭।

**ਗੁਰਸਿਖ ਸਾਧ-ਸੰਗ ਰੰਗ ਮੈ ਰੰਗੀਲੇ ਭਏ, ਬਾਰੁਨੀ ਬਿਗੰਧ ਗੰਗ ਸੰਗ ਮਿਲੇ ਗੰਗ ਹੈ॥**
**ਸੁਰਸਰੀ ਸੰਗਮ ਹੁਇ ਪ੍ਰਬਲ ਪ੍ਰਵਾਹ ਲਿਵ, ਸਾਗਰ ਅਥਾਹ ਸਤਿਗੁਰ ਸੰਗ ਸੰਗਿ ਹੈ॥**
**ਚਰਨ ਕਮਲ ਮਕਰੰਦ ਨਿਹਚਲ ਚਿਤ, ਦਰਸਨ ਸੋਭਾ-ਨਿਧਿ ਲਹਿਰ ਤਰੰਗ ਹੈ॥**
**ਅਨਹਦ ਸਬਦ ਕੈ ਸਰਬ ਨਿਧਾਨ ਦਾਨ, ਗਿਆਨ ਅੰਸ ਹੰਸ ਗਤਿ ਸੁਮਤਿ ਸ੍ਰਬੰਗ ਹੈ॥੮੮॥**

***ਪਦ ਅਰਥ :*** ਬਾਰੁਨੀ—ਸ਼ਰਾਬ। ਬਿਗੰਧ—ਦੁਰਗੰਧ। ਸੁਰਸਰੀ—ਗੰਗਾ। ਸੰਗਮ—ਮੇਲ। ਲਿਵ—ਲੀਨ ਹੁੰਦਾ ਹੈ, ਸਮਾਅ ਜਾਂਦਾ ਹੈ। ਸਾਗਰ—ਸਮੁੰਦਰ। ਅਥਾਹ—ਜਿਸ ਦੀ ਥਾਹ ਨਾ ਪਾਈ ਜਾ ਸਕੇ। ਮਕਰੰਦ—ਫੁਲਾਂ ਅੰਦਰ ਵਸਦੀ ਸੁਗੰਧੀ ਦਾ ਰਸ, ਸੁਗੰਧਤ ਧੂੜੀ। ਨਿਹਚਲ—ਅਚੱਲ, ਅਡੋਲ। ਸੋਭਾ ਨਿਧਿ—ਬੇਅੰਤ ਸੋਭਾ। ਅਨਹਦ ਸਬਦ—ਇਕ-ਰਸ ਹੋ ਰਹੀ ਨਾਮ-ਧੁਨੀ। ਸਰਬ ਨਿਧਾਨ—ਸਾਰੇ ਖ਼ਜ਼ਾਨੇ। ਦਾਨ—ਬਖ਼ਸ਼ਸ਼। ਹੰਸ ਗਤਿ—ਹੰਸ ਵਾਂਗ। ਸੁਮਤਿ—ਸੋਝੀ। ਸ੍ਰਬੰਗ—ਸਾਰੇ ਅੰਗ।

***ਅਰਥ :*** ਜਿਵੇਂ ਦੁਰਗੰਧੀ ਵਾਲੀ ਸ਼ਰਾਬ ਗੰਗਾ ਵਿਚ ਮਿਲ ਕੇ ਗੰਗਾ ਹੋ ਜਾਂਦੀ ਹੈ ਇਵੇਂ ਹੀ ਗੁਰੂ ਦੇ ਸੱਚੇ ਸਿਖ-ਸੇਵਕਾਂ ਦੀ ਨਾਮ-ਰੰਗ-ਰਤੀ ਸੰਗਤਿ ਨਾਲ ਮਿਲ ਕੇ ਮਾਇਆ-ਗ੍ਰਸੇ ਵਿਕਾਰੀ ਬੰਦੇ ਵੀ ਨਾਮ-ਰੰਗ ਵਿਚ ਰੰਗੇ ਜਾਂਦੇ ਹਨ।

ਜਿਵੇਂ ਗੰਗਾ ਅਤੇ ਹੋਰ ਨਦੀਆਂ ਨਾਲਿਆਂ ਦੇ ਜਲ ਦਾ ਪ੍ਰਬਲ ਪ੍ਰਵਾਹ ਅਥਾਹ ਸਮੁੰਦਰ ਵਿਚ ਸਮਾਅ ਜਾਂਦਾ ਹੈ, ਤਿਵੇਂ ਸਤਿ ਪੁਰਖਾਂ ਗੁਰਸਿੱਖਾਂ ਦੀ ਸੰਗਤਿ ਨਾਲ ਮਿਲ ਕੇ, ਸਤਿਗੁਰੂ-ਸਮੁੰਦਰ ਵਿਚ ਲਿਵਲੀਨ ਹੋ ਜਾਈਦਾ ਹੈ।

ਸਤਿਗੁਰੂ ਦੇ ਚਰਨ-ਕਮਲਾਂ ਦੀ ਸੁਗੰਧਤ ਧੂੜੀ ਵਿਚ ਚਿਤ ਅਡੋਲ ਹੋ ਜਾਂਦਾ ਹੈ ਅਤੇ ਬੇਅੰਤ ਸੋਭਾ ਵਾਲੇ ਦਰਸ਼ਨ ਵਿਚ (ਨਾਮ-ਰੰਗ ਦੀਆਂ) ਲਹਿਰਾਂ ਦੇ ਅਨੇਕ ਤਰੰਗ ਲਹਿਰਾਂ ਮਾਰਦੇ ਹਨ।

(ਨਾਮ-ਸਿਮਰਨ ਸਦਕਾ) ਅਨਹਦ ਸ਼ਬਦ ਦੀ ਰਸਾਈ ਹੋਣ ਨਾਲ ਮਾਨੋ ਸਾਰੇ ਖ਼ਜ਼ਾਨੇ ਮਿਲ ਜਾਂਦੇ ਹਨ ਅਤੇ ਹੰਸਾਂ ਦੀ ਅੰਸ ਵਾਂਗ ਸਤਿਗੁਰੂ ਦੇ ਗਿਆਨ (ਗੁਰ ਉਪਦੇਸ਼) ਦੀ ਸੋਝੀ ਰੋਮ ਰੋਮ ਵਿਚ ਹੋ ਜਾਂਦੀ ਹੈ।੮੮।

**ਗੁਰਮੁਖਿ ਮਾਰਗ ਹੁਇ ਦੁਬਿਧਾ ਭਰਮ ਖੋਏ, ਚਰਨ ਸਰਨਿ ਗਹੇ ਨਿਜ ਘਰਿ ਆਏ ਹੈ॥**
**ਦਰਸ ਦਰਸਿ ਦਿਬਿ ਦ੍ਰਿਸਟਿ ਪ੍ਰਗਾਸ ਭਈ, ਅੰਮ੍ਰਿਤ ਕਟਾਛ ਕੈ ਅਮਰ ਪਦ ਪਾਏ ਹੈ॥**
**ਸਬਦ ਸੁਰਤਿ ਅਨਹਦ ਨਿਝਰ ਝਰਨ, ਸਿਮਰਨ ਮੰਤ੍ਰ ਲਿਵ ਉਨਮਨ ਛਾਏ ਹੈ॥**
**ਮਨ ਬਚ ਕ੍ਰਮ ਹੁਇ ਇਕਤ੍ਰ ਗੁਰਮੁਖਿ ਸੁਖ, ਪ੍ਰੇਮ ਨੇਮ ਬਿਸਮ ਬਿਸ੍ਵਾਸ ਉਪਜਾਏ ਹੈ॥੮੯॥**

***ਪਦ ਅਰਥ :*** ਗੁਰਮੁਖਿ ਮਾਰਗ—ਗੁਰਸਿੱਖੀ ਦਾ ਰਾਹ। ਦੁਬਿਧਾ—ਦਵੈਤਾ-ਪਣ। ਖੋਏ—ਨਾਸ ਹੋ ਜਾਂਦੇ ਹਨ। ਗਹੇ—ਪਕੜਿਆਂ, ਓਟ ਲਿਆਂ। ਨਿਜ ਘਰਿ—ਆਤਮ-ਸਰੂਪ ਵਿਚ। ਦਰਸ ਦਰਸਿ—ਸਤਿਗੁਰੂ ਦਾ ਦਰਸ਼ਨ ਦੇਖਣ ਨਾਲ।

ਦਿਬਿ ਦ੍ਰਿਸਟਿ—ਅਲੌਕਿਕ ਦ੍ਰਿਸ਼ਟੀ, ਗਿਆਨ ਦ੍ਰਿਸ਼ਟੀ, ਹਰ ਪਾਸੇ ਪ੍ਰਭੂ ਨੂੰ ਦੇਖਣ ਵਾਲੀ ਦ੍ਰਿਸ਼ਟੀ। ਪ੍ਰਗਾਸ ਭਈ—ਪ੍ਰਗਟਦੀ ਹੈ। ਅੰਮ੍ਰਿਤ ਕਟਾਛ—ਅਮਰ ਕਰ ਦੇਣ ਵਾਲੀ ਮਿਹਰ-ਨਜ਼ਰ। ਅਮਰ ਪਦ—ਅਟੱਲ ਪਦਵੀ। ਅਨਹਦ—ਇਕ-ਰਸ ਨਾਮ ਦੀ ਧੁਨੀ। ਨਿਝਰ—ਇਕ ਰਸ ਝਰਨ ਵਾਲੀ। ਝਰਨ—ਝਰਨੇ, ਫੁਹਾਰੇ। ਮੰਤ੍ਰ—ਗੁਰ-ਸ਼ਬਦ। ਉਨਮਨ—ਉੱਚੇ (ਆਤਮ-ਰੰਗ)। ਬਚ—ਬਾਣੀ। ਕ੍ਰਮ—ਕਰਮਾਂ ਕਰਕੇ। ਹੋਇ ਇਕਤ੍ਰ—ਇਕਾਗਰ ਹੋਇਆਂ। ਪ੍ਰੇਮ ਨੇਮ—ਪ੍ਰਭੂ ਦੇ ਨੇਮ ਦੀ ਮਰਯਾਦਾ। ਬਿਸਮ—ਅਸਚਰਜ, ਅਲੌਕਿਕ, ਨਿਰਾਲਾ। ਬਿਸ੍ਵਾਸ—ਭਰੋਸਾ। ਉਪਜਾਏ ਹੈ—ਪੈਦਾ ਹੁੰਦਾ ਹੈ।

***ਅਰਥ :*** ਗੁਰਸਿੱਖੀ ਮਾਰਗ ਵਿਚ ਪਰਵੇਸ਼ ਹੋਇਆਂ ਦਵੈਤਾ ਤੇ ਭਰਮ ਨਾਸ ਹੋ ਜਾਂਦੇ ਹਨ ਅਤੇ ਸਤਿਗੁਰੂ ਦੇ ਚਰਨਾਂ ਦਾ ਆਸਰਾ ਲਿਆਂ ਨਿਜ ਆਤਮ-ਸਰੂਪ ਵਿਚ ਜੁੜ ਜਾਈਦਾ ਹੈ।

ਸਤਿਗੁਰੂ ਦਾ ਦਰਸ਼ਨ ਕਰਨ ਨਾਲ ਅਲੌਕਿਕ ਦ੍ਰਿਸ਼ਟੀ, (ਭਾਵ, ਸਭ ਪਾਸੇ ਵਾਹਿਗੁਰੂ ਨੂੰ ਦੇਖਣ ਵਾਲੀ ਦ੍ਰਿਸ਼ਟੀ) ਹੋ ਜਾਂਦੀ ਹੈ, ਅਤੇ ਸਤਿਗੁਰੂ ਦੇ ਅਮਰ ਕਰ ਦੇਣ ਵਾਲੇ ਮਿਹਰ ਦੇ ਕਟਾਖ ਨਾਲ ਅਟੱਲ ਪਦਵੀ ਪਾ ਲਈਦੀ ਹੈ।

ਸ਼ਬਦ ਸੁਰਤਿ ਦੇ ਮੇਲ ਨਾਲ, ਇਕ-ਰਸ ਨਾਮ ਦੀ ਧੁਨੀ ਦੇ ਕਾਰਨ, ਇਕ-ਰਸ ਝਰਨ ਵਾਲੀ ਅੰਮ੍ਰਿਤ ਧਾਰਾ ਦੇ ਝਰਨੇ ਝਰਨ ਲਗ ਪੈਂਦੇ ਹਨ। ਗੁਰ-ਮੰਤ੍ਰ ਦੇ ਸਿਮਰਨ ਵਿਚ ਲਿਵ ਲਗਿਆਂ ਉੱਚੇ ਆਤਮ-ਰੰਗ ਛਾ ਜਾਂਦੇ ਹਨ।

ਮਨ, ਬਾਣੀ ਅਤੇ ਕਰਮਾਂ ਕਰਕੇ ਇਕਾਗਰ ਹੋਇਆਂ ਗੁਰਮੁਖਿ ਨੂੰ ਸੱਚਾ ਆਤਮ-ਸੁਖ ਪ੍ਰਾਪਤ ਹੋ ਜਾਂਦਾ ਹੈ ਅਤੇ ਪ੍ਰਭੂ-ਪ੍ਰੇਮ ਦੀ ਇਸ ਨਿਰਾਲੀ ਮਰਯਾਦਾ ਕਾਰਨ, ਉਸ ਦੇ ਅੰਦਰ ਅਲੌਕਿਕ ਵਿਸ਼ਵਾਸ ਪੈਦਾ ਹੋ ਜਾਂਦਾ ਹੈ।੮੯।

**ਗੁਰਮੁਖਿ ਆਪਾ ਖੋਇ, ਜੀਵਨ ਮੁਕਤਿ ਗਤਿ, ਬਿਸਮ ਬਿਦੇਹ ਗੇਹ ਸਮਤ ਸੁਭਾਉ ਹੈ॥**
**ਜਨਮ ਮਰਨ ਸਮ, ਨਰਕ ਸੁਰਗ ਅਰੁ, ਪੁੰਨ ਪਾਪ ਸੰਪਤਿ ਬਿਪਤਿ ਚਿੰਤਾ ਚਾਉ ਹੈ॥**
**ਬਨ ਗ੍ਰਿਹ, ਜੋਗ ਭੋਗ, ਲੋਗ ਬੇਦ, ਗਿਆਨ ਧਿਆਨ, ਦੁਖ ਸੁਖ ਸੋਗਾਨੰਦ ਮਿਤ੍ਰ ਸਤ੍ਰ ਤਾਉ ਹੈ॥**
**ਲੋਸਟ ਕਨਿਕ ਬਿਖੁ ਅੰਮ੍ਰਿਤੁ ਅਗਨਿ ਜਲ, ਸਹਜ ਸਮਾਧਿ ਉਨਮਨ ਅਨੁਰਾਉ ਹੈ॥੯੦॥**

***ਪਦ ਅਰਥ :*** ਆਪਾ ਖੋਇ—ਆਪਾ ਭਾਵ, ਅਪਣੱਤ ਗੁਆ ਕੇ। ਜੀਵਨ ਮੁਕਤਿ ਗਤਿ—ਜੀਉਂਦੇ-ਜੀ ਮੁਕਤੀ ਵਾਲੀ ਦਸ਼ਾ। ਬਿਸਮ—ਅਸਚਰਜ, ਅਲੌਕਿਕ, ਨਿਰਾਲੀ। ਬਿਦੇਹ—ਦੇਹ-ਅਭਿਮਾਨ ਤੋਂ ਰਹਿਤ। ਗੇਹ—ਘਰ, ਗ੍ਰਿਹਸਤ। ਸਮਤ—ਇਕ-ਸਮਾਨ। ਸਮ—ਸਮਾਨ, ਬਰਾਬਰ। ਸੰਪਤਿ—ਐਸ਼ਵਰਜ। ਚਾਉ—ਖ਼ੁਸ਼ੀ, ਖੇੜਾ। ਬਨ—ਜੰਗਲ। ਗ੍ਰਿਹ—ਘਰ। ਜੋਗ—ਸੰਸਾਰ ਤੋਂ ਉਪਰਾਮ। ਭੋਗ—ਸੰਸਾਰਕ ਭੋਗਾਂ ਵਿਚ ਪ੍ਰਵਿਰਤ। ਲੋਗ—ਲੋਕ-ਰੀਤੀ। ਬੇਦ—ਬੇਦ ਰੀਤੀ। ਸੋਗਾਨੰਦ—ਸੋਗ ਤੇ ਅਨੰਦ। ਸਤ੍ਰ ਤਾਉ—ਦੁਸ਼ਮਣੀ। ਲੋਸਟ—ਮਿਟੀ ਦਾ ਢੇਲਾ। ਕਨਿਕ—ਸੋਨਾ। ਬਿਖੁ—ਜ਼ਹਿਰ। ਉਨਮਨ—ਗਿਆਨ ਅਵਸਥਾ। ਅਨੁਰਾਉ—ਪ੍ਰੀਤ।

***ਅਰਥ :*** ਗੁਰੂ ਕਾ ਅਨਿੰਨ ਸਿਖ-ਸੇਵਕ ਆਪਾ ਭਾਵ ਗੁਆ ਕੇ, ਜੀਉਂਦੇ-ਜੀ ਮੁਕਤੀ ਵਾਲੀ ਦਸ਼ਾ ਨੂੰ ਪਾ ਲੈਂਦਾ ਹੈ ਅਤੇ ਗ੍ਰਿਹਸਤ ਵਿਚ ਰਹਿੰਦਿਆਂ, ਅਲੌਕਿਕ ਬਿਦੇਹ ਅਵਸਥਾ ਵਿਚ ਟਿਕ ਕੇ (ਦੁਖ ਸੁਖ ਵਿਚ) ਇਕ-ਬਰਾਬਰ ਰਹਿਣ ਵਾਲੇ ਸੁਭਾਉ ਵਾਲਾ ਹੋ ਜਾਂਦਾ ਹੈ।

(ਫਿਰ ਉਸ ਗੁਰਮੁਖਿ ਲਈ) ਜੰਮਣਾ ਮਰਨਾ, ਨਰਕ ਸੁਰਗ ਅਤੇ ਪੁੰਨ ਪਾਪ, ਐਸ਼ਵਰਜ ਤੇ ਬਿਪਤਾ ਅਤੇ ਚਿੰਤਾ ਤੇ ਖ਼ੁਸ਼ੀ ਖੇੜਾ, ਸਭ ਇਕ-ਸਮਾਨ ਹੋ ਜਾਂਦੇ ਹਨ।

(ਉਸ ਗੁਰਮੁਖਿ ਲਈ) ਜੰਗਲ ਤੇ ਘਰ, ਜੋਗ ਤੇ ਭੋਗ, ਲੋਕ-ਰੀਤੀ ਤੇ ਵੇਦ-ਰੀਤੀ, ਗਿਆਨ ਤੇ ਧਿਆਨ, ਦੁਖ ਤੇ ਸੁਖ, ਸੋਗ ਤੇ ਅਨੰਦ ਅਤੇ ਮਿਤ੍ਰਤਾ ਤੇ ਦੁਸ਼ਮਣੀ, ਸਭ ਕੁਝ ਇਕ ਬਰਾਬਰ ਹਨ।

ਮਿੱਟੀ ਦਾ ਢੇਲਾ ਤੇ ਸੋਨਾ, ਜ਼ਹਿਰ ਤੇ ਅੰਮ੍ਰਿਤ, ਅਗਨੀ ਤੇ ਪਾਣੀ (ਗੁਰਮੁਖਿ ਲਈ ਇਕੋ ਜਿਹੇ ਹਨ), ਕਿਉਂਕਿ ਉਸ ਦੀ ਪ੍ਰੀਤੀ ਤਾਂ ਗੁਰ-ਗਿਆਨ-ਅਵਸਥਾ ਵਾਲੀ ਸਹਜ ਸਮਾਧੀ ਵਿਚ ਜੁੜੇ ਰਹਿਣ ਵਿਚ ਹੁੰਦੀ ਹੈ।੯੦।

**ਸਫਲ ਜਨਮ ਗੁਰਮੁਖਿ ਹੁਇ ਜਨਮ ਜੀਤਿਓ, ਚਰਨ ਸਫਲ ਗੁਰ ਮਾਰਗ ਰਵਨ ਕੈ॥**
**ਲੋਚਨ ਸਫਲ ਗੁਰ ਦਰਸਾ ਵਲੋਕਨ ਕੈ, ਮਸਤਕ ਸਫਲ ਰਜ ਪਦ ਗਵਨ ਕੈ॥**
**ਹਸਤ ਸਫਲ ਨਮ ਸਤਿਗੁਰ ਬਾਣੀ ਲਿਖੇ, ਸੁਰਤਿ ਸਫਲ ਗੁਰ-ਸਬਦ ਸ੍ਰਵਨ ਕੈ॥**
**ਸੰਗਤਿ ਸਫਲ ਗੁਰਸਿਖ ਸਾਧ ਸੰਗਮ ਕੈ, ਪ੍ਰੇਮ ਨੇਮ ਗੰਮਿਤਾ ਤ੍ਰਿਕਾਲ ਤ੍ਰਿਭਵਨ ਕੈ॥੯੧॥**

***ਪਦ ਅਰਥ :*** ਗੁਰਮੁਖਿ—ਗੁਰੂ ਦਾ ਆਗਿਆਕਾਰੀ ਸਿਖ। ਰਵਨ—ਚਲਣ। ਲੋਚਨ—ਨੇਤਰ। ਦਰਸਾ-ਵਲੋਕਨ—ਦਰਸ ਅਵਿਲੋਕਨ, ਦਰਸ ਵੇਖਣਾ। ਰਜ ਪਦ—ਚਰਨਾਂ ਦੀ ਧੂੜੀ। ਗਵਨ—ਤੁਰਨਾ, ਚਲਣਾ। ਹਸਤ—ਹੱਥ। ਨਮ—ਨਮਸਕਾਰ। ਸੁਰਤਿ—ਕੰਨ। ਸ੍ਰਵਨ—ਸੁਣਨਾ। ਸੰਗਮ—ਮਿਲਾਪ। ਗੰਮਿਤਾ—ਪਹੁੰਚ, ਸੋਝੀ। ਤ੍ਰਿਕਾਲ—ਤਿੰਨ ਕਾਲ : ਭੂਤ, ਵਰਤਮਾਨ ਤੇ ਭਵਿਖਤ। ਤ੍ਰਿਭਵਨ—ਤਿੰਨ ਲੋਕ : ਅਕਾਸ਼, ਧਰਤੀ ਤੇ ਪਤਾਲ।

***ਅਰਥ :*** ਮਨੁੱਖਾ ਜਨਮ ਤਦੇ ਸਫਲ ਜਾਣੋ ਜੇ ਸਤਿਗੁਰੂ ਦਾ ਆਗਿਆਕਾਰੀ ਗੁਰਸਿਖ ਹੋ ਕੇ, ਮਨੁੱਖਾ ਜੀਵਨ ਦੀ ਬਾਜ਼ੀ ਜਿੱਤੀ ਜਾਏ। ਪੈਰ ਤਦੇ ਸਫਲੇ ਹਨ ਜੇ (ਸਤਿਗੁਰੂ ਦੇ ਦ੍ਰਿੜ੍ਹਾਏ ਨਾਮ-ਸਿਮਰਨ ਵਾਲੇ) ਗੁਰਸਿੱਖੀ ਮਾਰਗ ਵਲ ਚਲਣ।

ਨੇਤਰ ਤਦੇ ਸਫਲੇ ਹਨ ਜੇ ਸਤਿਗੁਰੂ ਨੂੰ (ਪਰੱਤਖ ਜ਼ਾਹਰਾ ਜ਼ਹੂਰ ਜਾਣ ਕੇ ਉਸ ਦੇ) ਦਰਸ਼ਨ ਕਰਨ ਅਤੇ ਮੱਥਾ ਤਦੇ ਸਫਲਾ ਹੈ ਜੇ ਸਤਿਗੁਰੂ ਦੇ ਚਲਣ ਵਾਲੇ ਰਸਤੇ ਦੀ ਧੂੜੀ ਨੂੰ ਪਰਸੇ।

ਹੱਥ ਤਦੇ ਸਫਲੇ ਹਨ ਜੇ ਸਤਿਗੁਰੂ ਨੂੰ ਨਮਸਕਾਰ ਕਰਨ ਅਤੇ ਸਤਿਗੁਰੂ ਦੀ ਬਾਣੀ ਨੂੰ ਲਿਖਣ। ਕੰਨ ਸਫਲੇ ਹੁੰਦੇ ਹਨ ਗੁਰ-ਸ਼ਬਦ ਨੂੰ ਸੁਣਨ ਨਾਲ।

ਸੰਗਤਿ ਕਰਨੀ ਸਫਲੀ ਹੈ ਜੇ ਗੁਰਸਿੱਖਾਂ ਸਤਿ ਪੁਰਖਾਂ ਦੇ ਮਿਲਾਪ ਵਿਚ ਕੀਤੀ ਜਾਏ। ਇਉਂ ਪ੍ਰਭੂ-ਪ੍ਰੇਮ (ਨਾਮ-ਸਿਮਰਨ) ਦੀ ਮਰਯਾਦਾ ਨਿਭਾਂਦਿਆਂ ਤਿੰਨਾਂ ਕਾਲਾਂ ਤੇ ਤਿੰਨਾਂ ਭਵਨਾਂ ਦੀ ਸੋਝੀ ਹੋ ਆਉਂਦੀ ਹੈ।੯੧।

**ਚਰਨ ਕਮਲ ਮਕਰੰਦ ਰਸ ਲੁਭਿਤ ਹੁਇ, ਸਹਜ ਸਮਾਧਿ ਸੁਖ ਸੰਪਟ ਸਮਾਨੇ ਹੈ॥**
**ਭੈਜਲ ਭਇਆਨਕ ਲਹਰ ਨਾ ਬਿਆਪਿ ਸਕੈ, ਦੁਬਿਧਾ ਨਿਵਾਰਿ, ਏਕ ਟੇਕ ਠਹਰਾਨੇ ਹੈ॥**
**ਦ੍ਰਿਸਟਿ ਸਬਦ ਸੁਰਤਿ ਬਰਜਿ ਬਿਸਰਜਿਤ, ਪ੍ਰੇਮ ਨੇਮ ਬਿਸਮ ਬਿਸ੍ਵਾਸ ਉਰਿ ਆਨੇ ਹੈ॥**
**ਜੀਵਨ-ਮੁਕਤਿ ਜਗ-ਜੀਵਨ ਜੀਵਨ ਮੂਲ, ਆਪਾ ਖੋਇ ਹੋਇ ਅਪਰੰਪਰ ਪਰਾਨੇ ਹੈ॥੯੨॥**

***ਪਦ ਅਰਥ :*** ਮਕਰੰਦ—ਫੁੱਲਾਂ ਵਿਚ ਵਿਆਪਕ ਸੁਗੰਧੀ ਦਾ ਰਸ, ਧੂੜੀ। ਲੁਭਿਤ ਹੁਇ—ਲੋਭੀ ਹੋ ਕੇ। ਸਹਜ ਸਮਾਧਿ—ਅਡੋਲ ਟਿਕਾਅ ਵਿਚ ਪ੍ਰਭੂ-ਚਰਨਾਂ ਨਾਲ ਜੁੜਨ ਵਾਲੀ ਅਵਸਥਾ। ਸੁਖ ਸੰਪਟ—ਆਤਮ-ਸੁਖ ਰੂਪੀ ਡੱਬਾ। ਭੈਜਲ ਭਇਆਨਕ—ਡਰਾਉਣਾ ਸੰਸਾਰ-ਸਮੁੰਦਰ। ਬਿਆਪਿ ਸਕੈ—ਵਿਆਪ ਸਕਦੀ, ਦਬਾਅ ਸਕਦੀ। ਦੁਬਿਧਾ—ਦਵੈਤਾ-ਪਣ। ਨਿਵਾਰਿ—ਦੂਰ ਕਰ ਕੇ। ਏਕ ਟੇਕ—ਇਕ ਵਾਹਿਗੁਰੂ ਦੀ ਓਟ। ਠਹਰਾਨੇ ਹੈ—ਟਿਕਦਾ ਹੈ। ਦ੍ਰਿਸਟਿ—ਦ੍ਰਿਸ਼ਟੀ, ਨਜ਼ਰ। ਸਬਦ—(ਉਸਤਤਿ ਨਿੰਦਾ ਦੇ) ਸ਼ਬਦ। ਸੁਰਤਿ—ਕੰਨ। ਬਰਜਿ—ਰੋਕ ਕੇ। ਬਿਸਰਜਿਤ—ਹਟਾਉਣਾ। ਬਿਸਮ—ਅਸਚਰਜ, ਅਲੌਕਿਕ। ਬਿਸ੍ਵਾਸ—ਭਰੋਸਾ। ਉਰਿ—ਹਿਰਦੇ ਵਿਚ। ਜਗ ਜੀਵਨ—ਜਗਤ ਦਾ ਜੀਵਨ। ਜੀਵਨ ਮੂਲ—ਜੀਵਨ ਦਾ ਸੋਮਾ। ਆਪਾ ਖੋਇ—ਆਪਾ ਭਾਵ ਗੁਆ ਕੇ। ਅਪਰੰਪਰ—ਪਰੇ ਤੋਂ ਪਰੇ, ਬੇਅੰਤ ਵਾਹਿਗੁਰੂ। ਪਰਾਨੇ ਹੈ—ਪ੍ਰਾਇਣ, ਆਸਰੇ ਹੁੰਦਾ ਹੈ।

***ਅਰਥ :*** ਸਤਿਗੁਰੂ ਦੇ ਚਰਨ-ਕਮਲਾਂ ਦੀ ਧੂੜੀ ਦੇ ਰਸ ਦਾ ਲੋਭੀ ਹੋ ਕੇ (ਗੁਰੂ ਕਾ ਸੱਚਾ ਸੇਵਕ) ਸਹਜ ਸਮਾਧੀ ਵਿਚ ਜੁੜ ਕੇ, ਆਤਮ-ਸੁਖ ਰੂਪੀ ਡੱਬੇ ਵਿਚ ਸਮਾਅ ਜਾਂਦਾ ਹੈ।

(ਗੁਰਮੁਖਿ ਨੂੰ) ਡਰਾਉਣੇ ਸੰਸਾਰ ਦੀ (ਆਸਾ-ਤ੍ਰਿਸ਼ਨਾ ਰੂਪੀ) ਲਹਿਰ ਵਿਆਪ ਨਹੀਂ ਸਕਦੀ, ਕਿਉਂਕਿ ਉਸ ਨੇ ਦਵੈਤਾ ਭਾਵ ਦੂਰ ਕਰ ਕੇ ਇਕ ਵਾਹਿਗੁਰੂ ਦੀ ਓਟ ਲੈ ਲਈ ਹੁੰਦੀ ਹੈ।

(ਗੁਰੂ ਦਾ ਅਨਿੰਨ ਸਿਖ-ਸੇਵਕ) ਮੰਦੇ ਪਾਸੇ ਵਲੋਂ ਆਪਣੀ ਨਜ਼ਰ ਨੂੰ ਤੇ (ਉਸਤਤਿ ਨਿੰਦਾ ਦੇ) ਸ਼ਬਦਾਂ ਵਲੋਂ ਕੰਨਾਂ ਨੂੰ ਰੋਕ ਕੇ ਰਖਦਾ ਹੈ ਅਤੇ ਪ੍ਰਭੂ-ਪ੍ਰੇਮ (ਨਾਮ-ਸਿਮਰਨ) ਦੀ ਮਰਯਾਦਾ ਨਿਭਾਂਦਿਆਂ ਗੁਰੂ-ਵਾਹਿਗੁਰੂ ਲਈ ਅਲੌਕਿਕ ਵਿਸ਼ਵਾਸ ਹਿਰਦੇ ਵਿਚ ਵਸਾਂਦਾ ਹੈ।

ਜੀਵਨ-ਮੁਕਤ ਹੋਇਆ ਗੁਰਮੁਖਿ, ਆਪਾ ਭਾਵ, ਹਉਮੈ ਨੂੰ ਗੁਆ ਕੇ, ਜਗਤ ਦੇ ਜੀਵਨ ਅਤੇ ਜੀਵਨ ਦੇ ਸੋਮੇ ਬੇਅੰਤ ਵਾਹਿਗੁਰੂ ਦੇ ਪ੍ਰਾਇਣ ਹੀ ਹੋ ਜਾਂਦਾ ਹੈ।੯੨।

**ਸਰਿਤਾ ਸਰੋਵਰ ਸਲਿਲ ਮਿਲ ਏਕ ਭਏ, ਏਕ ਸੈ ਅਨੇਕ ਹੋਤ ਕੈਸੇ ਨਿਰਵਾਰੋ ਜੀ॥**
**ਪਾਨ ਚੂਨਾ ਕਾਥਾ ਸੁਪਾਰੀ ਖਾਏ ਸੁਰੰਗ ਭਏ, ਬਹੁਰਿ ਨ ਚਤੁਰ ਬਰਨ ਬਿਸਥਾਰੋ ਜੀ॥**
**ਪਾਰਸ ਪਰਸਿ ਹੋਤ ਕਨਿਕ ਅਨਿਕ ਧਾਤੁ, ਕਨਿਕ ਸੈ ਅਨਿਕ ਨ ਹੋਤ ਗੋਤਾਚਾਰੋ ਜੀ॥**
**ਚੰਦਨ ਸੁਬਾਸ ਕੈ ਸੁਬਾਸਨਾ ਬਨਾਸਪਤੀ, ਭਗਤ ਜਗਤ-ਪਤਿ ਬਿਸਮ ਬਿਚਾਰੋ ਜੀ॥੯੩॥**

**ਪਦ ਅਰਥ :** ਸਰਿਤਾ—ਨਦੀ। ਸਲਿਲ—ਜਲ। ਨਿਰਵਾਰੋ—ਰੋਕਣਾ, ਨਿਖੇੜਨਾ। ਸੁਰੰਗ—ਸੋਹਣਾ (ਲਾਲ) ਰੰਗ। ਬਹੁਰਿ—ਫਿਰ। ਚਤੁਰ ਬਰਨ—ਚਾਰੇ ਰੰਗ। ਬਿਸਥਾਰੋ—ਵਿਸਥਾਰ, ਵਖ ਵਖ। ਪਰਸਿ—ਪਰਸ ਕੇ, ਛੂਹ ਕੇ। ਕਨਿਕ—ਸੋਨਾ। ਗੋਤਾਚਾਰੋ—ਵਖ ਵਖ ਗੋਤ-ਜਾਤਿ (ਦੀਆਂ ਧਾਤਾਂ)। ਸੁਬਾਸ—ਸੁਗੰਧੀ। ਬਨਾਸਪਤੀ—ਸਾਰੀ ਹਰੀਆਵਲ, ਬ੍ਰਿਛ ਬੂਟੇ ਆਦਿ। ਜਗਤ ਪਤਿ—ਜਗਤ ਦਾ ਪਿਤਾ, ਵਾਹਿਗੁਰੂ। ਬਿਸਮ ਬਿਚਾਰੋ—ਅਸਚਰਜ ਵੀਚਾਰ, ਵਾਰਤਾ।

**ਅਰਥ :** ਨਦੀ ਤੇ ਸਰੋਵਰ ਦਾ ਜਲ ਮਿਲ ਕੇ ਇਕ-ਰੂਪ ਹੋ ਜਾਂਦਾ ਹੈ, ਫਿਰ ਇਕ ਹੋਏ ਤੋਂ ਵਖੋ ਵਖਰੇ ਅਨੇਕ ਰੂਪ ਕਿਵੇਂ ਨਿਖੇੜੇ ਜਾ ਸਕਦੇ ਹਨ ? (ਭਾਵ, ਉਹ ਵਖ ਵਖ ਨਹੀਂ ਕੀਤੇ ਜਾ ਸਕਦੇ)।

ਪਾਨ, ਚੂਨਾ, ਕਥਾ ਤੇ ਸੁਪਾਰੀ ਚਹੁੰਆਂ ਨੂੰ ਮਿਲਾ ਕੇ ਖਾਧਿਆਂ ਗੂੜ੍ਹਾ ਲਾਲ ਰੰਗ ਹੋ ਜਾਂਦਾ ਹੈ, ਪਰ ਫਿਰ ਚਾਰੇ ਰੰਗ ਵਖ ਵਖ ਨਹੀਂ ਕੀਤੇ ਜਾ ਸਕਦੇ।

ਪਾਰਸ ਨੂੰ ਛੂਹ ਕੇ ਅਨੇਕਾਂ ਧਾਤਾਂ ਸੋਨਾ ਹੋ ਜਾਂਦੀਆਂ ਹਨ, ਪਰ ਫਿਰ ਸੋਨਾ (ਬਣਨ ਪਿਛੋਂ) ਉਸ ਤੋਂ ਵਖ ਵਖ ਜਾਤਿ-ਗੋਤ ਦੀਆਂ ਧਾਤਾਂ ਨਹੀਂ ਹੋ ਸਕਦੀਆਂ।

ਚੰਦਨ ਦੀ ਸੁਗੰਧੀ ਨਾਲ ਸਾਰੇ ਬ੍ਰਿਛ ਬੂਟੇ ਸੁਗੰਧੀ ਵਾਲੇ ਹੋ ਜਾਂਦੇ ਹਨ, (ਪਰ ਉਹ ਸੁਗੰਧੀ) ਫਿਰ ਨਿਖੇੜੀ ਨਹੀਂ ਜਾ ਸਕਦੀ)। (ਇਸੇ ਤਰ੍ਹਾਂ ਹੀ) ਭਗਤਾਂ ਅਤੇ ਜਗਤ ਦੇ ਪਿਤਾ ਵਾਹਿਗੁਰੂ (ਦੇ ਮਿਲਾਪ) ਦੀ ਹੈਰਾਨ ਕਰਨ ਵਾਲੀ ਗਾਥਾ ਹੈ, (ਭਾਵ, ਹਰੀ ਤੇ ਹਰੀ ਜਨ ਇਕ-ਰੂਪ ਹੋ ਜਾਂਦੇ ਹਨ, ਫਿਰ ਉਥੇ ਹੋਰ ਕੋਈ ਵਿਚਾਰ ਨਹੀਂ ਰਹਿ ਜਾਂਦੀ)।੯੩।

**ਚਤੁਰ ਬਰਨ ਮਿਲਿ ਸੁਰੰਗ ਤੰਬੋਲ ਰਸ, ਗੁਰਸਿਖ ਸਾਧ ਸੰਗ ਰੰਗ ਮੈ ਰੰਗੀਲੇ ਹੈ ॥**
**ਖਾਂਡ ਘ੍ਰਿਤ ਚੂਨ ਜਲ ਮਿਲੇ ਬਿੰਜਨਾਦਿ ਸ੍ਵਾਦ, ਪ੍ਰੇਮ ਰਸ ਅੰਮ੍ਰਿਤ ਮੈ ਰਸਿਕ ਰਸੀਲੇ ਹੈ ॥**
**ਸਕਲ ਸੁਗੰਧ ਸਨਬੰਧ ਅਰਗਜਾ ਹੋਇ, ਸਬਦ ਸੁਰਤਿ ਲਿਵ ਬਾਸਨਾ ਬਸੀਲੇ ਹੈ ॥**
**ਪਾਰਸ ਪਰਸਿ ਜੈਸੇ ਕਨਿਕ ਅਨਿਕ ਧਾਤ, ਦਿਬਿ ਦੇਹ, ਮਨ ਉਨਮਨ ਉਨਮੀਲੇ ਹੈ ॥੯੪॥**

**ਪਦ ਅਰਥ :** ਚਤੁਰ ਬਰਨ—ਚਾਰ ਰੰਗ : ਪਾਨ, ਚੂਨਾ, ਕਥਾ, ਸੁਪਾਰੀ। ਸੁਰੰਗ—ਸੁੰਦਰ (ਲਾਲ) ਰੰਗ। ਤੰਬੋਲ—ਪਾਨ। ਰੰਗੀਲੇ—ਰੰਗੀਜੇ ਹੋਏ। ਘ੍ਰਿਤ—ਘਿਉ। ਚੂਨ—ਆਟਾ। ਬਿੰਜਨਾਦਿ—ਪਕਵਾਨ ਆਦਿ। ਰਸਿਕ—ਰਸੀਏ। ਸਕਲ ਸੁਗੰਧ—ਸਾਰੀਆਂ ਸੁਗੰਧੀਆਂ। ਸਨਬੰਧ—ਮਿਲਾਪ, ਮੇਲ। ਅਰਗਜਾ—ਕੇਸਰ, ਕਸਤੂਰੀ, ਚੰਦਨ ਆਦਿ ਨਾਲ ਮਿਲਾ ਕੇ ਬਣਾਈ ਅਤੀ ਸੁਗੰਧਤ ਵਸਤੂ। ਬਾਸਨਾ—ਸੁਗੰਧੀ। ਬਸੀਲੇ—ਸੁਗੰਧੀ ਵਾਲੇ। ਪਰਸਿ—ਛੂਹ ਕੇ। ਕਨਿਕ—ਸੋਨਾ। ਦਿਬਿ ਦੇਹ—ਰੱਬੀ ਨੂਰ ਵਾਲੀ ਦੇਹੀ। ਉਨਮਨ—ਖੇੜੇ ਵਾਲੀ ਆਤਮ ਅਵਸਥਾ। ਉਨਮੀਲੇ—ਖੇੜੇ ਵਾਲੇ।

**ਅਰਥ :** (ਜਿਵੇਂ ਪਾਨ, ਚੂਨਾ, ਕਥਾ ਤੇ ਸੁਪਾਰੀ) ਚਾਰ ਰੰਗ ਮਿਲਣ ਨਾਲ ਪਾਨ ਦਾ (ਲਾਲ) ਗੂੜ੍ਹਾ ਰੰਗ ਉਪਜਦਾ ਹੈ, (ਇਉਂ ਹੀ) ਗੁਰੂ ਕੇ ਸਨਮੁਖ ਸਿਖ, ਸਤਿ ਪੁਰਖਾਂ ਦੀ ਸੰਗਤਿ ਦੇ ਨਾਮ-ਰੰਗ ਵਿਚ ਮਿਲ ਕੇ ਰੰਗੀਜੇ ਜਾਂਦੇ ਹਨ।

(ਜਿਵੇਂ) ਖੰਡ, ਘਿਉ, ਆਟਾ ਤੇ ਪਾਣੀ ਮਿਲ ਕੇ ਕਈ ਤਰ੍ਹਾਂ ਦੇ ਸਵਾਦੀ ਪਕਵਾਨ ਬਣਦੇ ਹਨ, (ਤਿਵੇਂ ਗੁਰਮੁਖਿ ਜਨ ਨਾਮ-ਰੰਗ-ਰਸ ਰਤੇ ਸਤਸੰਗੀਆਂ ਨਾਲ ਮਿਲ ਕੇ) ਅੰਮ੍ਰਿਤ ਰੂਪੀ ਪ੍ਰੇਮ-ਰਸ ਦੇ ਰਸੀਏ ਹੋ ਕੇ ਰਸੀਲੇ ਬਣ ਜਾਂਦੇ ਹਨ।

(ਜਿਵੇਂ) ਸਾਰੀਆਂ ਸੁਗੰਧੀਆਂ (ਕੇਸਰ, ਕਸਤੂਰੀ, ਚੰਦਨ ਆਦਿ) ਮਿਲ ਕੇ (ਅਤੀ ਸੁਗੰਧਤ ਵਸਤੂ) ਅਰਗਜਾ ਬਣ ਜਾਂਦੀ ਹੈ (ਤਿਵੇਂ ਗੁਰੂ ਕੇ ਸੇਵਕ ਸਿਖ) ਸੁਰਤਿ ਵਿਚ ਸ਼ਬਦ ਦੀ ਲਿਵ ਲਾ ਕੇ ਨਾਮ-ਸਿਮਰਨ ਦੀ ਸੁਗੰਧੀ ਵਿਚ ਸੁਗੰਧਤ ਹੋ ਜਾਂਦੇ ਹਨ।

ਜਿਵੇਂ ਪਾਰਸ ਨੂੰ ਛੂਹ ਕੇ ਅਨੇਕ ਧਾਤਾਂ ਸੋਨਾ ਹੋ ਜਾਂਦੀਆਂ ਹਨ (ਤਿਵੇਂ ਹੀ ਗੁਰੂ ਕੇ ਅਨਿੰਨ ਸਿਖ ਸ਼ਤਿਗੁਰੂ ਨੂੰ ਮਿਲ ਕੇ) ਰੱਬੀ ਪ੍ਰਕਾਸ਼ ਵਾਲੀ ਦੇਹੀ ਵਾਲੇ ਹੋ ਕੇ ਪੂਰਨ ਖਿੜਾਉ ਵਾਲੀ ਅਵਸਥਾ ਵਿਚ ਟਿਕ ਕੇ ਖੇੜੇ ਵਾਲੇ ਹੋ ਜਾਂਦੇ ਹਨ।੯੪।

**ਪਵਨ ਗਵਨ ਜੈਸੇ ਗੁਡੀਆ ਉਡਤ ਰਹੈ, ਪਵਨ ਰਹਤ ਗੁਡੀ ਉਡਿ ਨ ਸਕਤ ਹੈ ॥**
**ਡੋਰੀ ਕੀ ਮਰੋਰਿ ਜੈਸੇ ਲਟੂਆ ਫਿਰਤ ਰਹੈ, ਤਾਉ ਹਾਉ ਮਿਟੈ ਗਿਰਿ ਪਰੈ ਹੁਇ ਥਕਤ ਹੈ ॥**
**ਕੰਚਨ ਅਸੁਧ ਜਿਉ ਕੁਠਾਰੀ ਠਹਰਾਤ ਨਾਹੀ, ਸੁਧ ਭਏ ਨਿਹਚਲ ਛਬਿ ਕੈ ਛਕਤ ਹੈ ॥**
**ਦੁਰਮਤਿ ਦੁਬਿਧਾ ਭ੍ਰਮਤ ਚਤੁਰ ਕੁੰਟ, ਗੁਰਮਤਿ ਏਕ ਟੇਕ, ਮੋਨਿ ਨ ਬਕਤ ਹੈ ॥੯੫॥**

**ਪਦ ਅਰਥ :** ਪਵਨ—ਹਵਾ। ਗਵਨ—ਚਲਣ ਨਾਲ। ਮਰੋਰਿ—ਮਰੋੜੀ, ਲਪੇਟ। ਲਟੂਆ—ਲਾਟੂ। ਤਾਉ ਹਾਉ—ਤਾਅ ਦਾ ਹਿਲੋਰਾ। ਕੰਚਨ—ਸੋਨਾ। ਅਸੁਧ—ਖੋਟਾ। ਕੁਠਾਰੀ—ਕੁਠਾਲੀ, ਜਿਸ ਵਿਚ ਸੋਨਾ ਚਾਂਦੀ ਆਦਿ ਧਾਤਾਂ ਢਾਲੀਆਂ ਜਾਂਦੀਆਂ ਹਨ। ਨਿਹਚਲ—ਅਡੋਲ। ਛਬਿ—ਸੁੰਦਰਤਾ। ਛਕਤ—ਸੋਭਦਾ। ਦੁਰਮਤਿ—ਖੋਟੀ ਮਤਿ। ਦੁਬਿਧਾ—ਦਵੈਤਾ ਭਾਵ। ਭ੍ਰਮਤ

ਹੈ—ਭਟਕਦਾ ਹੈ। ਚਤੁਰ ਕੁੰਟ—ਚਵੀਂ ਪਾਸੀਂ। ਮੋਨਿ—ਚੁਪ, ਸ਼ਾਂਤ। ਬਕਤ—ਵਾਧੂ ਬੋਲ ਬੁਲਾਰਾ।

***ਅਰਥ :*** ਹਵਾ ਦੇ ਚਲਣ ਨਾਲ ਜਿਵੇਂ ਗੁੱਡੀ (ਅਕਾਸ਼ ਵਿਚ) ਉਡਦੀ ਰਹਿੰਦੀ ਹੈ, ਪਰ ਹਵਾ ਤੋਂ ਬਿਨਾਂ ਗੁੱਡੀ ਉੱਡ ਨਹੀਂ ਸਕਦੀ।

ਜਿਵੇਂ ਡੋਰੀ ਦੀ ਲਪੇਟ ਅਨੁਸਾਰ ਲਾਟੂ ਘੁੰਮਦਾ ਰਹਿੰਦਾ ਹੈ, ਪਰ ਡੋਰੀ ਦੇ ਤਾਅ ਦਾ ਹੁਲਾਰਾ ਮੁਕਣ 'ਤੇ ਲਾਟੂ ਥੱਕ ਕੇ ਡਿਗ ਪੈਂਦਾ ਹੈ।

ਜਿਵੇਂ ਖੋਟ ਵਾਲਾ ਸੋਨਾ ਕੁਠਾਲੀ ਵਿਚ ਟਿਕ ਨਹੀਂ ਸਕਦਾ, ਪਰ ਸ਼ੁਧ ਹੋਣ 'ਤੇ ਅਡੋਲ ਹੋ ਜਾਂਦਾ ਹੈ ਅਤੇ ਸੁੰਦਰ ਆਭਾ ਕਰਕੇ ਸੋਭਾ ਪਾਉਂਦਾ ਹੈ।

(ਇਵੇਂ ਹੀ ਪ੍ਰਾਣੀ) ਖੋਟੀ ਮਤਿ ਅਤੇ ਦਵੈਤਾ ਭਾਵ ਕਰਕੇ ਚਵਾਂ ਕੁੰਟਾਂ ਵਿਚ ਭਟਕਦਾ ਫਿਰਦਾ ਹੈ, ਪਰ ਇਕ ਗੁਰਮਤਿ ਦੀ ਟੇਕ ਲਇਆਂ (ਨਾਮ-ਸਿਮਰਨ ਦੀ ਰਸ-ਲੀਨ ਅਵਸਥਾ ਵਿਚ ਟਿਕ ਕੇ) ਸ਼ਾਂਤ ਹੋ ਜਾਂਦਾ ਹੈ, ਫਿਰ ਉਹ ਵਾਧੂ ਨਹੀਂ ਬੋਲਦਾ। ਜਿਵੇਂ ਗੁਰਵਾਕ ਹੈ—"ਓਇ ਵੇਪਰਵਾਹ ਨ ਬੋਲਨੀ......." [ਪੰਨਾ ੪੧] ।੯੫।

**ਪ੍ਰੇਮ ਰਸ ਅੰਮ੍ਰਿਤ ਨਿਧਾਨ ਪਾਨ ਪੂਰਨ ਹੋਇ, ਪਰਮਦਭੁਤ ਗਤਿ ਆਤਮ ਤਰੰਗ ਹੈ॥**
**ਇਤ ਤੇ ਦ੍ਰਿਸਟਿ ਸੁਰਤਿ ਸਬਦ ਬਿਸਰਜਿਤ, ਉਤ ਤੇ ਬਿਸਮ ਅਸਚਰਜ ਪ੍ਰਸੰਗ ਹੈ॥**
**ਦੇਖੈ ਸੁ ਦਿਖਾਵੈ ਕੈਸੇ ਸੁਨੈ ਸੁ ਸੁਨਾਵੈ ਕੈਸੇ, ਚਾਖੈ ਸੋ ਬਤਾਵੈ ਕੈਸੇ, ਰਾਗ ਰਸ ਰੰਗ ਹੈ॥**
**ਅਕਥ ਕਥਾ ਬਿਨੋਦ ਅੰਗ ਅੰਗ ਥਕਤ ਹੁਇ, ਹੇਰਤ ਹਿਰਾਨੀ ਬੂੰਦ ਸਾਗਰ ਸ੍ਰਬੰਗ ਹੈ॥੯੬॥**

***ਪਦ ਅਰਥ :*** ਅੰਮ੍ਰਿਤ ਨਿਧਾਨ—ਅੰਮ੍ਰਿਤ ਦਾ ਭੰਡਾਰ, ਖ਼ਜ਼ਾਨਾ। ਪਾਨ—ਪੀਣ ਦੀ ਕਿਰਿਆ। ਪੂਰਨ ਹੋਇ—ਤ੍ਰਿਪਤ ਹੋ ਜਾਂਦਾ ਹੈ। ਪਰਮਦਭੁਤ—ਪਰਮ ਅਦਭੁਤ, ਅਸਚਰਜ। ਗਤਿ—ਦਸ਼ਾ। ਇਤ—ਦੁਨੀਆ ਵਲੋਂ। ਦ੍ਰਿਸ਼ਟਿ—ਦ੍ਰਿਸ਼ਟੀ। ਸੁਰਤਿ—ਸੁਣਨ-ਸ਼ਕਤੀ। ਸਬਦ—ਬੋਲ-ਬਾਣੀ। ਬਿਸਰਜਿਤ—ਤਿਆਗਦਾ, ਵਿਦਾ ਕਰਦਾ ਹੈ, ਹਟਾਉਂਦਾ ਹੈ। ਉਤ ਤੇ—ਪ੍ਰਮਾਰਥ ਰੰਗਾਂ ਵਲ। ਬਿਸਮ—ਅਚੰਭਾ। ਪ੍ਰਸੰਗ—ਵਰਤਿਆ ਵਰਤਾਰਾ। ਦੇਖੈ—ਵੇਖਦਾ ਹੈ। ਅਕਥ—ਨਾ ਕਥਿਆ ਜਾ ਸਕਣਾ, ਅਸੰਭਵ। ਬਿਨੋਦ—ਅਨੰਦ ਮੰਗਲ। ਥਕਤ—ਸਥਿਰ, ਇਕਾਗਰ, ਅਚੱਲ। ਹੇਰਤ—ਦੇਖਣਾ। ਸਾਗਰ—ਸਮੁੰਦਰ। ਸ੍ਰਬੰਗ—ਸਾਰੇ ਅੰਗ।

***ਅਰਥ :*** ਨਾਮ-ਅੰਮ੍ਰਿਤ-ਭੰਡਾਰ ਦੇ ਪ੍ਰੇਮ-ਰਸ ਨੂੰ ਪੀ ਕੇ (ਗੁਰਮੁਖਿ) ਪੂਰਨ ਤ੍ਰਿਪਤ ਹੋ ਜਾਂਦਾ ਹੈ ਅਤੇ ਬਹੁਤ ਹੀ ਅਸਚਰਜ ਦਸ਼ਾ ਵਿਚ ਉਸ ਦੇ ਅੰਦਰ ਨਾਮ-ਸਿਮਰਨ ਦੇ ਆਤਮ-ਤਰੰਗ ਉਪਜਦੇ ਹਨ।

(ਗੁਰਮੁਖਿ ਪ੍ਰੇਮ-ਰਸ ਨੂੰ ਭੁੰਚਦਾ ਹੋਇਆ) ਦੁਨੀਆਵੀ ਵਿਸ਼ੇ ਵਿਕਾਰਾਂ ਵਾਲੇ ਇਸ ਪਾਸੇ ਵਲੋਂ ਆਪਣੀ ਦ੍ਰਿਸ਼ਟੀ, ਸੁਣਨ-ਸ਼ਕਤੀ ਅਤੇ ਬੋਲ-ਬਾਣੀ ਨੂੰ ਹਟਾਉਂਦਾ ਹੈ ਅਤੇ (ਇਨ੍ਹਾਂ ਨੂੰ ਨਾਮ-ਸਿਮਰਨ ਦੇ ਰੰਗ-ਰਸ ਭੁੰਚਣ ਵਾਲੇ) ਉਸ ਪਾਸੇ ਲਾ ਦੇਂਦਾ ਹੈ, ਜਿਸ ਕਰਕੇ ਅਤੀ ਅਚੰਭਾ ਤੇ ਅਸਚਰਜ ਵਰਤਾਰਾ ਵਰਤਦਾ ਹੈ।

(ਨਾਮ-ਰਸ ਭੁੰਚ ਰਿਹਾ ਉਹ ਗੁਰਮੁਖਿ ਆਤਮ-ਅਨੰਦ ਦਾ) ਜੋ ਰੰਗ ਵੇਖਦਾ ਹੈ, ਉਸ ਰੰਗ ਨੂੰ (ਦੂਜਿਆਂ ਤਾਈਂ) ਕਿਵੇਂ ਵਿਖਾ ਸਕਦਾ ਹੈ? (ਅਨਹਦ ਧੁਨੀ ਦੇ ਨਾਦ ਨੂੰ) ਜੋ ਉਹ ਆਪ ਸੁਣਦਾ ਹੈ, (ਦੂਜਿਆਂ ਤਾਈਂ) ਕਿਵੇਂ ਸੁਣਾ ਸਕਦਾ ਹੈ? (ਨਾਮ-ਅੰਮ੍ਰਿਤ-ਰਸ) ਜੋ ਉਹ ਆਪ ਚਖਦਾ ਹੈ, ਉਸ ਦਾ ਸਵਾਦ (ਦੂਜਿਆਂ ਨੂੰ) ਕਿਵੇਂ ਦਸ ਸਕਦਾ ਹੈ? ਅਨਹਦ ਧੁਨੀ ਦੇ ਨਾਦ, ਨਾਮ ਦੇ ਰਸ ਅਤੇ ਆਤਮ-ਅਨੰਦ ਦੇ ਰੰਗ ਨੂੰ (ਉਹ ਆਪ ਹੀ ਆਪ ਮਾਣਦਾ ਹੈ)।

(ਨਾਮ-ਰਸ ਭੁੰਚ ਰਹੇ ਗੁਰਮੁਖਿ ਦੇ) ਇਸ ਅਨੰਦ-ਮੰਗਲ ਦਾ ਬਿਆਨ ਕਰਨਾ ਅਸੰਭਵ ਹੈ, ਉਸ ਦਾ ਅੰਗ ਅੰਗ (ਉਸ ਅਨੰਦ-ਰਸ ਵਿਚ) ਸਥਿਰ ਹੋ ਜਾਂਦਾ ਹੈ, ਜਿਸ ਨੂੰ ਵੇਖ ਕੇ ਹੈਰਾਨੀ (ਅਸਚਰਜਤਾ) ਛਾ ਜਾਂਦੀ ਹੈ। ਉਹ ਗੁਰਮੁਖਿ ਸਾਰੇ ਅੰਗਾਂ ਕਰਕੇ (ਨਾਮ-ਰਸ ਭੁੰਚਦਾ) ਬ੍ਰਹਮ ਸਰੂਪ ਸਤਿਗੁਰੂ-ਸਮੁੰਦਰ ਵਿਚ (ਭਾਵ, ਸਤਿਗੁਰੂ ਦੇ ਚਰਨਾਂ ਵਿਚ) ਪਾਣੀ ਦੀ ਬੂੰਦ ਵਾਂਗ (ਲੀਨ ਹੋ ਰਿਹਾ) ਹੁੰਦਾ ਹੈ।੯੬।

**ਸਾਧ ਸੰਗਿ ਗੰਗ ਮਿਲਿ, ਸ੍ਰੀ ਗੁਰ ਸਾਗਰ ਮਿਲੇ, ਗਿਆਨ ਧਿਆਨ ਪਰਮ ਨਿਧਾਨ ਲਿਵਲੀਨ ਹੈ॥**
**ਚਰਨ ਕਮਲ ਮਕਰੰਦ ਮਧੁਕਰ ਗਤਿ, ਚੰਦ੍ਰਮਾ ਚਕੋਰ ਗੁਰ ਧਿਆਨ ਰਸ ਭੀਨ ਹੈ॥**
**ਸਬਦ ਸੁਰਤਿ ਮੁਕਤਾਹਲ ਅਹਾਰ ਹੰਸ, ਪ੍ਰੇਮ ਪਰਮਾਰਥ ਬਿਮਲ ਜਲ ਮੀਨ ਹੈ॥**
**ਅੰਮ੍ਰਿਤ ਕਟਾਛ ਅਮਰਾਪਦ ਕ੍ਰਿਪਾ ਕ੍ਰਿਪਾਲ, ਕਮਲਾ ਕਲਪਤਰੁ ਕਾਮਧੇਨਾਧੀਨ ਹੈ॥੯੭॥**

***ਪਦ ਅਰਥ :*** ਸਾਗਰ—ਸਮੁੰਦਰ। ਪਰਮ ਨਿਧਾਨ—ਮਹਾਨ ਭੰਡਾਰ, ਸੋਮਾ। ਮਕਰੰਦ—ਫੁੱਲਾਂ ਦੀ ਸੁਗੰਧੀ ਦਾ ਰਸ, ਧੂੜੀ।

ਮਧੁਕਰ—ਭੌਰਾ। ਭੀਨ ਹੈ—ਭਿਜਦਾ ਹੈ। ਅਹਾਰ—ਭੋਜਨ। ਪਰਮਾਰਥ—ਆਤਮ ਵਿਦਿਆ, ਰੱਬੀ ਰੰਗ। ਬਿਮਲ—ਨਿਰਮਲ। ਮੀਨ—ਮੱਛੀ। ਕਟਾਛ—ਮਿਹਰ ਦ੍ਰਿਸ਼ਟੀ। ਅਮਰਾ ਪਦ—ਅਟਲ ਪਦ, ਅਬਿਨਾਸ਼ੀ ਪਦ। ਕਮਲਾ—ਲਛਮੀ। ਕਲਪਤਰੁ—ਕਲਪ ਬ੍ਰਿਛ, ਮਨ-ਮੰਗੇ ਫਲ ਦੇਣ ਵਾਲਾ ਬ੍ਰਿਛ। ਕਾਮਧੈਨਾਧੀਨ—ਕਾਮਧੇਨ+ਅਧੀਨ, ਸਾਰੀਆਂ ਮਨੋਕਾਮਨਾਂ ਪੂਰੀਆਂ ਕਰਨ ਵਾਲੀ ਗਊ ਆਦਿ ਅਧੀਨ।

***ਅਰਥ :*** (ਸਤਿਗੁਰੂ ਨੂੰ ਸਨਮੁਖ ਵੇਖਣ ਵਾਲਾ ਗੁਰਸਿਖ) ਸਾਧ ਸੰਗਤਿ ਰੂਪੀ ਗੰਗਾ ਵਿਚ ਮਿਲ ਕੇ, ਸਮੁੰਦਰ ਰੂਪੀ ਸਤਿਗੁਰੂ ਵਿਚ ਸਮਾਅ ਜਾਂਦਾ ਹੈ ਅਤੇ ਗਿਆਨ ਤੇ ਧਿਆਨ ਦੇ ਮਹਾਨ ਸੋਮੇ ਸਤਿਗੁਰੂ ਵਿਚ ਲਿਵ ਜੋੜੀ ਰਖਦਾ ਹੈ।

(ਸੱਚਾ ਗੁਰਸਿਖ, ਸਤਿਗੁਰੂ ਦੇ) ਚਰਨ-ਕਮਲਾਂ ਦੀ ਧੂੜੀ ਵਿਚ ਭੌਰੇ ਵਾਂਗ ਅਤੇ ਸਤਿਗੁਰੂ ਦੇ ਦਰਸ਼ਨ-ਧਿਆਨ ਵਿਚ ਚੰਦ-ਚਕੋਰ ਵਾਂਗ ਰਸ ਵਿਚ ਭਿਜਾ ਰਹਿੰਦਾ ਹੈ।

ਗੁਰਸਿਖ-ਹੰਸ ਸ਼ਬਦ-ਸੁਰਤਿ ਵਿਚ ਲਿਵ ਜੋੜਨ ਦਾ, ਭਾਵ, ਨਾਮ-ਸਿਮਰਨ ਰੂਪੀ ਮੋਤੀਆਂ ਦਾ, ਅਹਾਰ ਕਰਦਾ ਹੈ ਅਤੇ (ਨਾਮ-ਰੂਪੀ) ਨਿਰਮਲ ਜਲ ਵਿਚ ਮੱਛੀ ਦੀ ਪ੍ਰੀਤ ਵਾਂਗ ਪ੍ਰਮਾਰਥਕ ਰੰਗਾਂ ਵਿਚ ਤਾਰੀਆਂ ਲਾਂਦਾ ਹੈ।

(ਮਿਹਰਬਾਨ ਸਤਿਗੁਰੂ ਦੀ) ਮਿਹਰ ਅਤੇ ਅੰਮ੍ਰਿਤ ਭਰੀ ਕਿਰਪਾ-ਦ੍ਰਿਸ਼ਟੀ ਨਾਲ (ਸੱਚਾ ਸਿਖ-ਸੇਵਕ) ਅਬਿਨਾਸ਼ੀ ਪਦ ਪਾ ਲੈਂਦਾ ਹੈ, ਫਿਰ ਸਗਲ ਪਦਾਰਥ ਦੇਣਹਾਰੇ ਲਛਮੀ, ਕਲਪ ਬ੍ਰਿਛ ਅਤੇ ਕਾਮਧੇਨ ਆਦਿ ਉਸ ਦੇ ਅਧੀਨ ਹੋ ਜਾਂਦੇ ਹਨ।੯੭।

**ਏਕ ਬ੍ਰਹਮਾਂਡ ਕੇ ਬਿਥਾਰ ਕੀ ਅਪਾਰ ਕਥਾ, ਕੋਟਿ ਬ੍ਰਹਮਾਂਡ ਕੋ ਨਾਇਕੁ ਕੈਸੇ ਜਾਨੀਐ॥**
**ਘਟਿ ਘਟਿ ਅੰਤਰਿ ਅਉ ਸਰਬ ਨਿਰੰਤਰਿ ਹੈ, ਸੂਖਮ ਸਥੂਲ ਮੂਲ, ਕੈਸੇ ਪਹਿਚਾਨੀਐ॥**
**ਨਿਰਗੁਨ ਅਦ੍ਰਿਸਟ ਸ੍ਰਿਸਟਿ ਮੈ ਨਾਨਾ ਪ੍ਰਕਾਰ, ਅਲਖ ਲਖਿਓ ਨ ਜਾਇ, ਕੈਸੇ ਉਰਿ ਆਨੀਐ॥**
**ਸਤਿ ਰੂਪ ਸਤਿ ਨਾਮ ਸਤਿਗੁਰ ਗਿਆਨ ਧਿਆਨ, ਪੂਰਨ ਬ੍ਰਹਮ ਸਰਬਾਤਮ ਕੈ ਮਾਨੀਐ॥੯੮॥**

***ਪਦ ਅਰਥ :*** ਬ੍ਰਹਮਾਂਡ—ਗੋਲਾਕਾਰ ਜਗਤ, ਜਿਸ ਦੇ ਨਾਲ (੭) ਸਮੁੰਦਰ-ਪਤਾਲ, (੭) ਅਕਾਸ਼, ਅਨੇਕਾਂ ਗ੍ਰਹਿ, ਉਪਗ੍ਰਹਿ ਅਤੇ ਨਛੱਤ੍ਰ ਆਦਿ ਸ਼ਾਮਲ ਦਸੇ ਜਾਂਦੇ ਹਨ। ਬਿਥਾਰ—ਵਿਸਥਾਰ, ਖਿਲਾਰਾ, ਪਸਾਰਾ। ਨਾਇਕੁ—ਮਾਲਕ, ਸੁਆਮੀ। ਘਟਿ ਘਟਿ ਅੰਤਰਿ—ਹਰੇਕ ਸਰੀਰ ਵਿਚ। ਅਉ—ਅਤੇ। ਸਰਬ ਨਿਰੰਤਰਿ—ਸਭਨਾਂ ਵਿਚ ਇਕ-ਰਸ (ਵਿਆਪਕ)। ਸੂਖਮ—ਅਣਦਿਸਦਾ। ਸਥੂਲ—ਦਿਸਦਾ। ਨਿਰਗੁਨ—ਮਾਇਆ ਦੇ ਤਿੰਨਾਂ ਗੁਣਾਂ ਰਹਿਤ। ਅਦ੍ਰਿਸਟ—ਦ੍ਰਿਸ਼ਟੀ ਤੋਂ ਪਰੇ। ਸ੍ਰਿਸਟਿ—ਸ੍ਰਿਸ਼ਟੀ। ਨਾਨਾ ਪ੍ਰਕਾਰ—ਕਈ ਰੂਪ। ਅਲਖ—ਸਮਝ-ਸੋਝੀ ਤੋਂ ਪਰੇ। ਲਖਿਓ—ਜਾਣਿਆ। ਉਰਿ—ਹਿਰਦੇ ਵਿਚ। ਸਤਿ—ਅਬਿਨਾਸ਼ੀ, ਸਦਾ ਥਿਰ। ਗਿਆਨ—ਸਤਿਗੁਰ ਦਾ ਉਪਦੇਸ਼, ਗੁਰ-ਮੰਤਰ। ਧਿਆਨ—ਗੁਰ-ਮੰਤਰ ਵਿਚ ਸੁਰਤਿ ਜੋੜਨੀ। ਸਰਬਾਤਮ—ਸਾਰੇ ਆਤਮਾ, ਸਾਰੇ ਸਰੀਰ।

***ਅਰਥ :*** ਇਕ ਬ੍ਰਹਮੰਡ ਦੇ ਪਸਾਰੇ ਦਾ ਬਿਆਨ ਕਰਨਾ ਅੰਤ ਤੋਂ ਬਾਹਰਾ ਹੈ ਤਾਂ ਫਿਰ ਕਰੋੜਾਂ ਬ੍ਰਹਮੰਡਾਂ ਦੇ ਮਾਲਕ ਵਾਹਿਗੁਰੂ ਨੂੰ ਕਿਵੇਂ ਜਾਣਿਆ ਜਾ ਸਕਦਾ ਹੈ?

ਦਿਸਦੇ ਤੇ ਅਣਦਿਸਦੇ ਸੰਸਾਰ ਦਾ ਮੂਲ ਕਾਰਨ ਵਾਹਿਗੁਰੂ, ਜੋ ਹਰ ਇਕ ਸਰੀਰ ਵਿਚ ਅਤੇ ਸਭਨਾਂ ਦੇ ਅੰਦਰ ਇਕ-ਰਸ ਵਿਆਪ ਰਿਹਾ ਹੈ, ਉਸ ਨੂੰ ਕਿਵੇਂ ਪਛਾਣਿਆ ਜਾ ਸਕਦਾ ਹੈ?

ਜਿਹੜਾ ਵਾਹਿਗੁਰੂ ਨਿਰਗੁਣ ਰੂਪ ਵਿਚ ਦਿਸਦਾ ਨਹੀਂ, ਅਤੇ (ਸਰਗੁਣ ਰੂਪ ਵਿਚ) ਦ੍ਰਿਸ਼ਟਮਾਨ ਸ੍ਰਿਸ਼ਟੀ ਵਿਚ ਕਈ ਰੂਪਾਂ ਵਿਚ ਦਿਸ ਰਿਹਾ ਹੈ, ਉਹ ਅਲਖ ਵਾਹਿਗੁਰੂ ਜਾਣਿਆ ਨਹੀਂ ਜਾ ਸਕਦਾ, ਫਿਰ ਉਸ ਨੂੰ ਹਿਰਦੇ ਅੰਦਰ ਕਿਵੇਂ ਲਿਆਂਦਾ ਜਾਵੇ?

ਅਬਿਨਾਸ਼ੀ ਰੂਪ ਅਤੇ ਸਦਾ-ਥਿਰ ਨਾਮ ਵਾਲੇ ਪੂਰਨ ਬ੍ਰਹਮ ਨੂੰ (ਸਤਿਗੁਰੂ ਦਾ ਅਨਿੰਨ ਸੇਵਕ) ਸਤਿਗੁਰੂ ਦੇ ਬਖ਼ਸ਼ੇ ਗਿਆਨ (ਨਾਮ-ਗੁਰ-ਮੰਤਰ) ਦੁਆਰਾ ਅਤੇ ਸ਼ਬਦ-ਸੁਰਤਿ ਵਿਚ ਲਿਵ ਲਾਉਣ ਸਦਕਾ (ਹਿਰਦੇ ਵਿਚ ਵਸਾਅ ਕੇ) ਸਾਰੇ ਸਰੀਰਾਂ ਵਿਚ ਪੂਰਨ ਹੋਇਆ ਜਾਣ ਲੈਂਦਾ ਹੈ।੯੮।

**ਪੂਰਨ ਬ੍ਰਹਮ ਗੁਰ ਪੂਰਨ ਸਰਬ-ਮਈ, ਪੂਰਨ ਕ੍ਰਿਪਾ ਕੈ ਪਰਿਪੂਰਨ ਕੈ ਜਾਨੀਐ॥**
**ਦਰਸ ਧਿਆਨ ਲਿਵ ਏਕ ਅਉ ਅਨੇਕ ਮੇਕ, ਸਬਦ ਬਿਬੇਕ ਟੇਕ ਏਕੈ ਉਰਿ ਆਨੀਐ॥**
**ਦ੍ਰਿਸਟਿ ਦਰਸ ਅਰੁ ਸਬਦ ਸੁਰਤਿ ਮਿਲਿ, ਪੇਖਤਾ ਬਕਤਾ ਸ੍ਰੋਤਾ ਏਕੈ ਪਹਿਚਾਨੀਐ॥**
**ਸੂਖਮ ਸਥੂਲ ਮੂਲ ਗੁਪਤ ਪ੍ਰਗਟ ਠਟ, ਨਟ ਵਟ ਸਿਮਰਨ ਮੰਤ੍ਰ ਮਨੁ ਮਾਨੀਐ॥੯੯॥**

***ਪਦ ਅਰਥ :*** ਸਰਬ-ਮਈ—ਸਰਬ ਵਿਆਪਕ। ਪਰਿਪੂਰਨ—ਸਾਰੇ ਵਿਆਪਿਆ ਹੋਇਆ। ਅਉ—ਅਤੇ। ਮੇਕ—ਮਿਲਿਆ ਹੋਇਆ। ਸਬਦ ਬਿਬੇਕ—ਗੁਰ-ਸ਼ਬਦ ਦੀ ਵਿਚਾਰ। ਉਰਿ—ਹਿਰਦੇ ਵਿਚ। ਦ੍ਰਿਸਟਿ—ਨੇਤਰਾਂ ਦੀ ਦ੍ਰਿਸ਼ਟੀ। ਸੁਰਤਿ—ਕੰਨਾਂ ਦੀ ਸੁਰਤੀ। ਸਬਦ—ਗੁਰ-ਸ਼ਬਦ। ਪੇਖਤਾ—ਵੇਖਣਹਾਰਾ। ਬਕਤਾ—ਬੋਲਣਹਾਰਾ। ਸ੍ਰੋਤਾ—ਸੁਣਨਹਾਰਾ। ਸੂਖਮ ਸਥੂਲ—ਅਣਦਿਸਦਾ ਤੇ ਦਿਸਦਾ। ਠਟ—ਪਸਾਰਾ। ਨਟ ਵਟ—ਨਟ ਦੀ ਵਟੀ ਵਾਂਗ। ਸਿਮਰਨ ਮੰਤ੍ਰ—ਗੁਰ-ਮੰਤ੍ਰ ਦਾ ਸਿਮਰਨ। ਮਨੁ ਮਾਨੀਐ—ਮਨ ਪਤੀਜਦਾ ਹੈ।

***ਅਰਥ :*** (ਗੁਰੂ ਵਰੋਸਾਇਆ ਗੁਰਸਿਖ) ਪੂਰਨ ਬ੍ਰਹਮ ਰੂਪ ਪੂਰਨ ਗੁਰੂ ਦੀ ਪੂਰਨ ਕਿਰਪਾ ਨਾਲ, ਸਰਬ-ਵਿਆਪਕ ਵਾਹਿਗੁਰੂ ਨੂੰ ਸਰਬ ਥਾਈਂ ਵਿਆਪਕ ਹੋਇਆ ਜਾਣ ਲੈਂਦਾ ਹੈ।

(ਸਤਿਗੁਰੂ ਦੇ) ਦਰਸ਼ਨ-ਧਿਆਨ ਵਿਚ ਲਿਵ ਲਾਇਆਂ ਅਤੇ ਗੁਰ-ਸ਼ਬਦ ਦੀ ਵੀਚਾਰ ਦੀ ਟੇਕ ਫੜਿਆਂ, ਉਹ ਵਾਹਿਗੁਰੂ ਜੋ ਇਕ ਹੈ ਅਤੇ ਅਨੇਕਾਂ ਵਿਚ ਮਿਲਿਆ ਹੋਇਆ ਹੈ, ਉਸ ਇਕ ਨੂੰ (ਗੁਰਸਿਖ) ਹਿਰਦੇ ਵਿਚ ਵਸਾਅ ਲੈਂਦਾ ਹੈ।

ਨੇਤਰਾਂ ਦੀ ਦ੍ਰਿਸ਼ਟੀ (ਸਤਿਗੁਰੂ ਦੇ) ਦਰਸ਼ਨ ਵਿਚ ਅਤੇ ਕੰਨਾਂ ਦੀ ਸੁਰਤੀ ਗੁਰ-ਸ਼ਬਦ ਦੇ ਸੁਣਨ ਵਿਚ ਮਿਲਿਆਂ, ਇਕ ਵਾਹਿਗੁਰੂ ਜੋ (ਸਭਨਾਂ ਅੰਦਰ) ਵੇਖਣਹਾਰਾ, ਬੋਲਣਹਾਰਾ ਅਤੇ ਸੁਣਨਹਾਰਾ ਹੈ, ਨੂੰ (ਗੁਰੂ ਦਾ ਆਗਿਆਕਾਰੀ ਸਿਖ) ਪਛਾਣ ਲੈਂਦਾ ਹੈ।

ਜੋ ਵਾਹਿਗੁਰੂ ਅਣਦਿਸਦੇ ਤੇ ਦਿਸਦੇ ਅਤੇ ਗੁਪਤ ਤੇ ਪ੍ਰਗਟ ਪਸਾਰੇ ਦਾ ਮੂਲ ਕਾਰਨ ਹੈ, ਅਤੇ ਨਟ ਦੇ ਵਟ ਵਾਂਗ (ਜਗਤ ਦੀ) ਖੇਡ ਖੇਡ ਰਿਹਾ ਹੈ, 'ਨਟ ਵਟ ਖੇਲੈ ਸਾਰਿਗਪਾਨਿ' [ਪੰਨਾ ੩੨੯] (ਐਸੇ ਵਾਹਿਗੁਰੂ ਦੇ ਸਿਮਰਨ ਵਿਚ ਗੁਰੂ ਦੇ ਅਨਿੰਨ ਸਿਖ ਦਾ) ਮਨ ਗੁਰ-ਮੰਤ੍ਰ (ਗੁਰ-ਸ਼ਬਦ) ਦੇ ਸਿਮਰਨ ਦੁਆਰਾ ਪਤੀਜ ਜਾਂਦਾ ਹੈ।੯੯।

**ਨਹੀ ਦਦਸਾਰ ਪਿਤਾ ਪਿਤਾਮਾ ਪਰ-ਪਿਤਾਮਾ, ਸਜਨ ਕੁਟੰਬ ਸੁਤ ਬਾਂਧਵ ਨ ਭ੍ਰਾਤਾ ਹੈ ॥**
**ਨਹੀ ਨਨਸਾਰ ਮਾਤਾ ਪਰ-ਮਾਤਾ ਬ੍ਰਿਧ ਪਰ-ਮਾਤਾ, ਮਾਮੂ ਮਾਮੀ ਮਾਸੀ ਔ ਮੌਸਾ ਬਿਬਿਧ ਬਿਖ੍ਯਾਤਾ ਹੈ ॥**
**ਨਹੀ ਸਸੁਰਾਰ ਸਾਸੁ ਸਸੁਰਾ ਸਾਰੋ ਅਉ ਸਾਰੀ, ਨਹੀ ਬਿਰਤੀਸੁਰ ਮੈ ਜਾਚਿਕ ਨ ਦਾਤਾ ਹੈ ॥**
**ਅਸਨ ਬਸਨ ਧਨ ਧਾਮ ਕਾਹੂ ਮੈ ਨ ਦੇਖਿਓ, ਜੈਸਾ ਗੁਰਸਿਖ ਸਾਧ ਸੰਗਤਿ ਕੋ ਨਾਤਾ ਹੈ ॥੧੦੦॥**

***ਪਦ ਅਰਥ :*** ਦਦਸਾਰ—ਦਾਦਕਾ ਪਰਵਾਰ। ਪਿਤਾਮਾ—ਬਾਬਾ, ਦਾਦਾ। ਪਰ-ਪਿਤਾਮਾ—ਪੜਦਾਦਾ। ਕੁਟੰਬ—ਪਰਵਾਰ। ਸੁਤ—ਪੁਤਰ। ਬਾਂਧਵ—ਸਨਬੰਧੀ। ਨਨਸਾਰ—ਨਾਨਕਾ ਪਰਵਾਰ। ਪਰ-ਮਾਤਾ—ਨਾਨੀ। ਬ੍ਰਿਧ ਪਰ-ਮਾਤਾ—ਪੜਨਾਨੀ। ਮਾਮੂ—ਮਾਮਾ। ਮੌਸਾ—ਮਾਸੜ। ਬਿਬਿਧ—ਕਈ ਤਰ੍ਹਾਂ। ਬਿਖ੍ਯਾਤਾ—ਪ੍ਰਸਿਧ, ਮੰਨੇ ਪ੍ਰਮੰਨੇ। ਸਸੁਰਾਰ—ਸਹੁਰਾ ਪਰਵਾਰ। ਸਸੁਰਾ—ਸਹੁਰਾ। ਸਾਰੋ—ਸਾਲਾ। ਅਉ—ਅਤੇ। ਸਾਰੀ—ਸਾਲੀ। ਬਿਰਤੀਸੁਰ—ਪ੍ਰੋਹਤ, ਕੁਲ-ਗੁਰੂ। ਜਾਚਿਕ—ਮੰਗਤਾ। ਅਸਨ—ਖਾਣ। ਬਸਨ—ਪਹਿਰਨ। ਧਨ—ਧਨ ਪਦਾਰਥ। ਧਾਮ—ਮਹਿਲ ਮਾੜੀਆਂ। ਸਾਧ ਸੰਗਤਿ—ਉੱਤਮ ਪੁਰਖਾਂ ਦੀ ਸੰਗਤਿ।

***ਅਰਥ :*** ਦਾਦਕੇ ਪਰਵਾਰ ਵਿਚ (ਕੋਈ ਅਜਿਹਾ ਨਾਤਾ) ਨਹੀਂ ਹੈ, ਭਾਵੇਂ ਉਹ ਪਿਤਾ ਹੋਵੇ, ਭਾਵੇਂ ਬਾਬਾ ਦਾਦਾ ਜਾਂ ਪੜਦਾਦਾ ਹੋਵੇ ਅਤੇ ਨਾ ਹੀ ਪਰਵਾਰ ਦਾ ਕੋਈ ਸਜਨ ਪੁੱਤਰ, ਸਾਕ-ਸਰਬੰਧੀ ਜਾਂ ਭਰਾ ਹੋਵੇ (ਅਜਿਹਾ ਸਾਕ ਹੈ);

(ਇਵੇਂ ਹੀ) ਨਾਨਕੇ ਪਰਵਾਰ ਵਿਚ (ਕੋਈ ਅਜਿਹਾ ਨਾਤਾ) ਨਹੀਂ ਹੈ, ਭਾਵੇਂ ਉਹ ਮਾਤਾ ਹੋਵੇ, ਨਾਨੀ ਹੋਵੇ ਜਾਂ ਪੜਨਾਨੀ ਹੋਵੇ ਜਾਂ ਮਾਮਾ, ਮਾਮੀ, ਮਾਸੀ, ਮਾਸੜ ਹੋਵੇ, ਆਦਿ ਜੋ ਕਈ ਤਰ੍ਹਾਂ ਨਾਲ ਮੰਨੇ-ਪ੍ਰਮੰਨੇ ਸਾਕ ਹਨ;

(ਇਸੇ ਤਰ੍ਹਾਂ ਹੀ) ਸਹੁਰੇ ਪਰਵਾਰ ਵਿਚ (ਕੋਈ ਐਸਾ ਨਾਤਾ) ਨਹੀਂ ਹੈ, ਭਾਵੇਂ ਉਹ ਸੱਸ ਹੋਵੇ ਜਾਂ ਸਹੁਰਾ ਅਤੇ ਸਾਲਾ ਹੋਵੇ ਜਾਂ ਸਾਲੀ। (ਅਤੇ ਇਸੇ ਤਰ੍ਹਾਂ) ਕੁਲ-ਪ੍ਰੋਹਤ ਵਿਚੋਂ ਅਤੇ ਮੰਗਤੇ ਜਾਂ ਦਾਤੇ ਦਾ (ਕੋਈ ਸਾਕ) ਨਹੀਂ ਹੈ;

ਖਾਣ, ਪਹਿਰਨ, ਧਨ ਪਦਾਰਥ ਤੇ ਮਹਿਲ ਮਾੜੀਆਂ ਵਿਚ (ਕੋਈ ਅਜਿਹਾ ਸਨਬੰਧ) ਨਹੀਂ ਦੇਖਿਆ, ਜਿਹੋ ਜਿਹਾ ਗੁਰਸਿੱਖਾਂ ਤੇ ਸਾਧ ਸੰਗਤਿ ਦਾ ਨਾਤਾ ਹੈ।੧੦੦।

**ਜੈਸੇ ਮਾਤ ਪਿਤਾ ਪ੍ਰਤਿਪਾਲਤ ਅਨੇਕ ਸੁਤ, ਅਨਿਕ ਸੁਤਨ ਪੈ ਨ ਤੈਸੇ ਹੁਇ ਆਵਈ ॥**
**ਜੈਸੇ ਮਾਤ ਪਿਤਾ ਚਿਤ ਚਾਹਤ ਹੈ ਸੁਤਨ ਕਉ, ਤੈਸੇ ਨ ਸੁਤਨ ਚਿਤ ਚਾਹ ਉਪਜਾਵਈ ॥**
**ਜੈਸੇ ਮਾਤ ਪਿਤਾ ਸੁਤ ਸੁਖ ਦੁਖ ਸੋਗਾਨੰਦ, ਸੁਖ ਦੁਖ ਮੈ ਨ ਤੈਸੇ ਸੁਤ ਠਹਿਰਾਵਈ ॥**
**ਜੈਸੇ ਮਨ ਬਚ ਕ੍ਰਮ ਸਿਖਨ ਲਡਾਵੈ ਗੁਰ, ਤੈਸੇ ਗੁਰ ਸੇਵਾ ਗੁਰਸਿਖ ਨ ਹਿਤਾਵਈ ॥੧੦੧॥**

***ਪਦ ਅਰਥ :*** ਪ੍ਰਤਿਪਾਲਤ—ਪਾਲਦੇ ਪੋਖਦੇ ਹਨ। ਅਨੇਕ ਸੁਤ—ਕਈ ਪੁੱਤਰ। ਸੁਤਨ ਪੈ—ਪੁੱਤਰਾਂ ਪਾਸੋਂ। ਚਾਹਤ ਹੈ—ਪਿਆਰ ਕਰਦੇ ਹਨ। ਉਪਜਾਵਈ—ਪੈਦਾ ਹੁੰਦੀ। ਸੋਗਾਨੰਦ—ਸੋਗ+ਅਨੰਦ, ਦੁਖੀ ਸੁਖੀ। ਬਚ—ਬਚਨਾਂ ਦੁਆਰਾ। ਕ੍ਰਮ—ਕਰਮਾਂ ਰਾਹੀਂ। ਨ ਹਿਤਾਵਈ—ਨਹੀਂ ਪਿਆਰ ਕਰਦਾ।

***ਅਰਥ :*** ਜਿਵੇਂ ਮਾਤਾ ਪਿਤਾ ਕਈ ਪੁੱਤਰਾਂ ਦੀ ਪਾਲਣਾ ਪੋਖਣਾ ਕਰਦੇ ਹਨ, ਤਿਵੇਂ ਉਨ੍ਹਾਂ ਪੁੱਤਰਾਂ ਪਾਸੋਂ ਨਹੀਂ ਹੋ ਆਉਂਦਾ।

ਜਿਵੇਂ ਮਾਤਾ ਪਿਤਾ ਹਿਰਦਿਓਂ ਪੁੱਤਰਾਂ ਨੂੰ ਪਿਆਰਦੇ ਹਨ, ਤਿਵੇਂ ਪੁੱਤਰਾਂ ਦੇ ਹਿਰਦੇ ਵਿਚ ਚਾਹਨਾ ਨਹੀਂ ਉਪਜ ਸਕਦੀ।

ਜਿਵੇਂ ਮਾਤਾ ਪਿਤਾ ਪੁੱਤਰਾਂ ਦੇ ਦੁਖਾਂ ਸੁਖਾਂ ਵਿਚ ਦੁਖੀ ਸੁਖੀ ਹੁੰਦੇ ਹਨ ਤਿਵੇਂ (ਮਾਪਿਆਂ ਦੇ) ਦੁਖਾਂ ਸੁਖਾਂ ਵਿਚ ਪੁੱਤਰਾਂ ਦੇ ਹਿਰਦੇ ਵਿਚ ਦੁਖ ਸੁਖ ਨਹੀਂ ਵਿਆਪ ਸਕਦੇ।

ਜਿਵੇਂ ਮਨ ਬਾਣੀ ਕਰਮਾਂ ਕਰਕੇ ਸਤਿਗੁਰੂ ਸਿੱਖਾਂ ਨੂੰ ਲਾਡ ਲਡਾਉਂਦਾ ਹੈ ਤਿਵੇਂ ਗੁਰਸਿਖ ਗੁਰੂ ਦੀ ਸੇਵਾ ਵਿਚ ਪਿਆਰ ਨਹੀਂ ਪਾ ਸਕਦਾ, (ਭਾਵ, ਸਿੱਖਾਂ ਦੀ ਪ੍ਰੀਤ ਬਦਲੇ ਸਤਿਗੁਰੂ ਗੁਰਸਿੱਖਾਂ ਨੂੰ ਬੇਮਿਸਾਲ ਪ੍ਰੀਤ ਕਰਦਾ ਹੈ)।੧੦੧।

**ਜੈਸੇ ਕਛਪ ਧਰਿ ਧਿਆਨ ਸਾਵਧਾਨ ਕਰੈ, ਤੈਸੇ ਮਾਤ ਪਿਤਾ ਪ੍ਰੀਤਿ ਸੁਤ ਨ ਲਗਾਵਈ॥**
**ਜੈਸੇ ਸਿਮਰਨ ਕਰਿ ਕੂੰਜ ਪਰਪਕ ਕਰੈ, ਤੈਸੇ ਸਿਮਰਨ ਸੁਤ ਪੈ ਨ ਬਨਿ ਆਵਈ॥**
**ਜੈਸੇ ਗਊ ਬਛਰਾ ਕਉ ਦੁਗਧ ਪੀਆਇ ਪੋਖੈ, ਤੈਸੇ ਬਛਰਾ ਨ ਗਊ ਪ੍ਰੀਤਿ ਹਿਤੁ ਲਾਵਈ॥**
**ਜੈਸੇ ਗਿਆਨ ਧਿਆਨ ਸਿਮਰਨ ਗੁਰਸਿਖ ਪ੍ਰਤਿ, ਤੈਸੇ ਕੈਸੇ ਸਿਖ ਗੁਰ ਸੇਵਾ ਠਹਿਰਾਵਈ॥੧੦੨॥**

***ਪਦ ਅਰਥ :*** ਕਛਪ—ਕਛੂ ਕੁੰਮੀ। ਸਾਵਧਾਨ—ਸੁਚੇਤ, ਸਿਆਣਾ। ਸੁਤ—ਪੁੱਤਰ। ਸਿਮਰਨ ਕਰਿ—ਯਾਦ ਕਰ ਕੇ, ਚਿੰਤਨ ਕਰ ਕੇ। ਪਰਪਕ—(ਉਡਣ ਦੇ) ਸਮਰੱਥ। ਦੁਗਧ—ਦੁੱਧ। ਪੋਖੈ—ਪਾਲਦੀ ਪੋਸਦੀ। ਹਿਤੁ—ਪਿਆਰ।

***ਅਰਥ :*** ਜਿਵੇਂ ਕਛੂ ਕੁੰਮੀ (ਬੱਚੇ ਨੂੰ ਬ੍ਰੇਤੇ ਵਿਚ ਜੰਮ ਕੇ) ਧਿਆਨ ਨਾਲ ਹੀ ਸਿਆਣਾ ਕਰਦੀ ਹੈ, ਓਹੋ ਜਿਹੇ ਧਿਆਨ ਵਾਲੀ ਪ੍ਰੀਤੀ ਬੱਚਾ ਮਾਪਿਆਂ ਲਈ ਨਹੀਂ ਕਰ ਸਕਦਾ।

ਜਿਵੇਂ ਕੂੰਜ (ਸੈਂਕੜੇ ਕੋਹਾਂ 'ਤੇ ਉਡਾਰੀ ਲਾਂਦਿਆਂ ਬੱਚੇ ਨੂੰ) ਚਿੰਤਨ ਕਰ ਕਰ (ਉਡਣ ਲਈ) ਪਰਪੱਕ ਕਰਦੀ ਹੈ, ਤਿਹੋ ਜਿਹੀ ਯਾਦ ਬੱਚੇ ਕੋਲੋਂ (ਮਾਪਿਆਂ ਲਈ) ਨਹੀਂ ਹੋ ਸਕਦੀ।

ਜਿਵੇਂ ਗਊ ਵੱਛੇ ਨੂੰ (ਮੋਹ-ਹਿਤ ਨਾਲ) ਦੁੱਧ ਪਿਆ ਕੇ ਪਾਲਦੀ ਪੋਸਦੀ ਹੈ, ਤਿਵੇਂ ਵੱਛਾ ਗਊ ਨਾਲ ਪ੍ਰੀਤੀ ਉਸ ਮੋਹ-ਹਿਤ ਨਾਲ ਨਹੀਂ ਕਰ ਸਕਦਾ।

ਜਿਵੇਂ ਸਤਿਗੁਰੂ ਸਿਖ ਨੂੰ ਗੁਰ-ਗਿਆਨ, ਗੁਰ-ਧਿਆਨ ਅਤੇ ਨਾਮ-ਸਿਮਰਨ ਬਖ਼ਸ਼ ਕੇ ਪ੍ਰੀਤ ਕਰਦਾ ਹੈ, ਤਿਵੇਂ ਸਿਖ ਗੁਰੂ ਦੀ ਸੇਵਾ ਵਿਚ ਕਿਵੇਂ ਨਿਭ ਸਕਦਾ ਹੈ?।੧੦੨।

**ਜੈਸੇ ਮਾਤ ਪਿਤਾ ਕੇਰੀ ਸੇਵਾ ਸਰਵਨ ਕੀਨੀ, ਸਿਖ ਬਿਰਲੋ ਈ ਗੁਰ ਸੇਵਾ ਠਹਿਰਾਵਈ॥**
**ਜੈਸੇ ਲਛਮਨ ਰਘੁਪਤਿ ਭਾਇ ਭਗਤਿ ਮੈ, ਕੋਟਿ ਮਧੇ ਕਾਹੂ ਗੁਰ ਭਾਈ ਬਨਿ ਆਵਈ॥**
**ਜੈਸੇ ਜਲ ਬਰਨ ਬਰਨ ਸਰਬੰਗ ਰੰਗ, ਬਿਰਲੋ ਬਿਬੇਕੀ ਸਾਧ ਸੰਗਤਿ ਸਮਾਵਈ॥**
**ਗੁਰ ਸਿਖ ਸੰਧਿ ਮਿਲੇ ਬੀਸ ਇਕ-ਈਸ ਈਸ, ਪੂਰਨ ਕ੍ਰਿਪਾ ਕੈ ਕਾਹੂ ਅਲਖ ਲਖਾਵਈ॥੧੦੩॥**

***ਪਦ ਅਰਥ :*** ਕੇਰੀ—ਦੀ। ਠਹਿਰਾਵਈ—ਟਿਕ ਸਕਦਾ। ਰਘੁਪਤਿ—ਸ੍ਰੀ ਰਾਮ ਚੰਦਰ। ਭਾਇ ਭਗਤਿ ਮੈ—ਪ੍ਰੇਮਾ ਭਗਤੀ ਨਾਲ। ਕੋਟਿ ਮਧੇ—ਕਰੋੜਾਂ ਵਿਚੋਂ। ਬਰਨ—ਰੰਗ। ਸਰਬੰਗ—ਸਾਰੇ ਅੰਗਾਂ ਕਰਕੇ, ਸਮੂਲਚਾ ਹੀ। ਬਿਬੇਕੀ—ਵਿਚਾਰਵਾਨ, ਨਾਮ-ਅਭਿਆਸੀ। ਸੰਧਿ—ਸੰਧੀ, ਮੇਲ। ਬੀਸ—ਵੀਹ ਵਿਸਵੇ, ਨਿਸਚੇ ਹੀ। ਈਸ—ਈਸ਼ਵਰ, ਪ੍ਰਭੂ। ਕਾਹੂ—ਕਿਸੇ ਵਿਰਲੇ। ਅਲਖ—ਸਮਝ-ਸੋਝੀ ਤੋਂ ਪਰੇ ਵਾਹਿਗੁਰੂ।

***ਅਰਥ :*** ਜਿਵੇਂ (ਅੰਨ੍ਹੇ) ਮਾਪਿਆਂ ਦੀ ਸੇਵਾ ਸਰਵਣ-ਪੁੱਤਰ ਨੇ ਕੀਤੀ, ਕੋਈ ਵਿਰਲਾ ਹੀ ਸਿਖ ਗੁਰੂ ਦੀ ਸੇਵਾ ਵਿਚ (ਇਸ ਤਰ੍ਹਾਂ) ਟਿਕ ਸਕਦਾ ਹੈ।

ਜਿਵੇਂ ਲਛਮਣ ਨੇ ਆਪਣੇ ਭਾਈ ਸ੍ਰੀ ਰਾਮ ਚੰਦਰ ਜੀ ਦੀ ਸੇਵਾ ਪ੍ਰੇਮਾ-ਭਗਤੀ ਨਾਲ ਕੀਤੀ, ਕਰੋੜਾਂ ਵਿਚੋਂ ਕਿਸੇ ਵਿਰਲੇ ਗੁਰਸਿਖ-ਵੀਰ ਤੋਂ (ਇਹੋ ਜਿਹੀ ਸੇਵਾ) ਹੋ ਸਕਦੀ ਹੈ।

ਜਿਵੇਂ ਪਾਣੀ ਕਿਸੇ ਵੀ ਰੰਗ ਨਾਲ ਮਿਲ ਕੇ ਸਮੂਲਚਾ ਹੀ ਉਸੇ ਰੰਗ ਦਾ ਹੋ ਜਾਂਦਾ ਹੈ, ਇਉਂ ਕੋਈ ਵਿਰਲਾ ਵਿਚਾਰਵਾਨ

ਨਾਮ-ਅਭਿਆਸੀ ਗੁਰਸਿਖ ਸਾਧ ਸੰਗਤਿ ਵਿਚ ਲੀਨ ਹੁੰਦਾ ਹੈ।

ਗੁਰੂ ਅਤੇ ਸਿਖ ਦੇ ਮਿਲਾਪ ਹੋਇਆਂ, (ਭਾਵ, ਸਤਿਗੁਰੂ ਤੋਂ ਦੀਖਿਆ ਪ੍ਰਾਪਤ ਕਰ ਕੇ) ਨਿਸਚੇ ਜਾਣੋ ਕਿ ਸਿਖ ਇਕ ਵਾਹਿਗੁਰੂ ਨਾਲ ਮਿਲ ਕੇ ਵਾਹਿਗੁਰੂ ਰੂਪ ਹੋ ਜਾਂਦਾ ਹੈ। ਇਉਂ (ਸਤਿਗੁਰੂ) ਕਿਸੇ ਵਿਰਲੇ ਗੁਰਸਿਖ 'ਤੇ ਪੂਰਨ ਕਿਰਪਾ ਕਰ ਕੇ ਅਲੱਖ ਵਾਹਿਗੁਰੂ ਦੀ ਸੋਝੀ ਕਰਾ ਦਿੰਦਾ ਹੈ।੧੦੩।

**ਲੋਚਨ ਧਿਆਨ ਸਮ ਲੋਸਟ ਕਨਿਕ ਤਾ ਕੈ, ਸ੍ਰਵਨ ਉਸਤਤਿ ਨਿੰਦਾ ਸਮਸਰਿ ਜਾਨੀਐ ॥**
**ਨਾਸਕਾ ਸੁਗੰਧ ਬਿਰਗੰਧ ਸਮ ਤੁਲਿ ਤਾ ਕੈ, ਰਿਦੈ ਮਿਤ੍ਰ ਸਤ੍ਰ ਸਮਸਰਿ ਉਨਮਾਨੀਐ ॥**
**ਰਸਨ ਸੁਆਦ ਬਿਖੁ ਅੰਮ੍ਰਿਤੁ ਸਮਾਨਿ ਤਾ ਕੈ, ਕਰ ਸਪਰਸ ਜਲ ਅਗਨਿ ਸਮਾਨੀਐ ॥**
**ਦੁਖ ਸੁਖ ਸਮਸਰਿ ਬਿਆਪੈ ਨ ਹਰਖ ਸੋਗੁ, ਜੀਵਨ ਮੁਕਤਿ ਗਤਿ ਸਤਿਗੁਰ ਗਿਆਨੀਐ ॥੧੦੪॥**

***ਪਦ ਅਰਥ :*** ਲੋਚਨ—ਨੇਤਰ। ਸਮ—ਬਰਾਬਰ। ਲੋਸਟ—ਮਿੱਟੀ ਦਾ ਢੇਲਾ। ਕਨਿਕ—ਸੋਨਾ। ਤਾ ਕੈ—ਉਸ ਲਈ। ਸ੍ਰਵਨ—ਕੰਨ। ਸਮਸਰਿ—ਇਕੋ ਜਿਹੇ। ਨਾਸਕਾ—ਨਾਸਾਂ, ਨੱਕ। ਬਿਰਗੰਧ—ਦੁਰਗੰਧੀ। ਸਮ ਤੁਲਿ—ਇਕ ਬਰਾਬਰ। ਸਤ੍ਰ—ਦੁਸ਼ਮਣ, ਵੈਰੀ। ਉਨਮਾਨੀਐ—ਵੀਚਾਰਦਾ, ਸਮਝਦਾ, ਜਾਣਦਾ। ਰਸਨ—ਜੀਭ। ਬਿਖੁ—ਜ਼ਹਿਰ। ਕਰ—ਹੱਥ। ਸਪਰਸ—ਛੁਹ। ਅਗਨਿ—ਅਗਨੀ। ਸਮਾਨੀਐ—ਇਕ-ਸਮਾਨ। ਬਿਆਪੇ—ਵਿਆਪਦਾ, ਪੋਂਹਦਾ। ਹਰਖ—ਖ਼ੁਸ਼ੀ। ਸੋਗ—ਗ਼ਮੀ। ਗਤਿ—ਗਤੀ, ਦਸ਼ਾ। ਗਿਆਨੀਐ—ਗਿਆਨ ਸਦਕਾ, ਨਾਮ-ਸਿਮਰਨ ਦੇ ਤੁਫ਼ੈਲ।

(***ਨੋਟ :*** ਜਿਸ ਗੁਰਸਿਖ ਨੂੰ ਗੁਰ-ਦੀਖਿਆ, ਨਾਮ-ਗੁਰ-ਮੰਤਰ ਪ੍ਰਾਪਤ ਹੁੰਦਾ ਹੈ):

***ਅਰਥ :*** ਤਿਸ (ਗੁਰੂ ਕੇ ਅਨਿੰਨ ਸਿਖ ਸੇਵਕ) ਦੇ ਨੇਤਰਾਂ ਲਈ ਮਿੱਟੀ ਦਾ ਢੇਲਾ ਤੇ ਸੋਨਾ ਇਕ ਬਰਾਬਰ ਹੈ ਅਤੇ ਉਹ ਕੰਨਾਂ ਕਰਕੇ ਉਸਤਤਿ ਤੇ ਨਿੰਦਾ ਨੂੰ ਇਕ-ਬਰਾਬਰ ਸਮਝਦਾ ਹੈ।

ਉਸ (ਗੁਰਸਿਖ) ਦੀਆਂ ਨਾਸਾਂ ਲਈ ਸੁਗੰਧੀ ਤੇ ਦੁਰਗੰਧੀ ਇਕੋ ਜਿਹੀ ਹੈ, ਅਤੇ ਉਹ ਆਪਣੇ ਹਿਰਦੇ ਵਿਚ ਦੁਸ਼ਮਣ ਤੇ ਦੋਸਤ ਨੂੰ ਇਕੋ ਜਿਹਾ ਜਾਣਦਾ ਹੈ।

ਉਸ ਦੀ ਜੀਭ ਲਈ ਜ਼ਹਿਰ ਤੇ ਅੰਮ੍ਰਿਤ (ਭੋਜਨ) ਦਾ ਸੁਆਦ ਇਕ-ਬਰਾਬਰ ਹੈ ਅਤੇ ਉਸ ਦੇ ਹੱਥਾਂ ਨੂੰ ਪਾਣੀ ਤੇ ਅਗਨੀ ਦੀ ਸਪਰਸ਼ ਇਕੋ ਜਿਹੀ (ਹੁੰਦੀ) ਹੈ।

(ਉਸ ਲਈ) ਦੁਖ ਸੁਖ ਇਕੋ ਜਿਹੇ ਹਨ ਅਤੇ ਉਸ ਨੂੰ (ਦੁਖਾਂ ਸੁਖਾਂ ਵਿਚ) ਖ਼ੁਸ਼ੀ ਜਾਂ ਗ਼ਮੀ ਪੋਂਹਦੀ ਨਹੀਂ। ਸਤਿਗੁਰੂ ਦੇ ਬਖ਼ਸ਼ੇ ਗਿਆਨ (ਨਾਮ-ਗੁਰ-ਮੰਤਰ) ਤੁਫ਼ੈਲ ਉਹ (ਗ੍ਰਿਹਸਤ ਵਿਚ ਵਿਚਰਦਾ) ਜੀਵਨ-ਮੁਕਤ ਦਸ਼ਾ ਵਾਲਾ ਹੋ ਜਾਂਦਾ ਹੈ।੧੦੪।

**ਚਰਨ ਸਰਨਿ ਗਹੇ ਨਿਜ ਘਰ ਮੈ ਨਿਵਾਸ, ਆਸਾ ਮਨਸਾ ਥਕਤ, ਅਨਤ ਨ ਧਾਵਈ ॥**
**ਦਰਸਨ ਮਾਤ੍ਰ ਆਨ ਧਿਆਨ ਸੈ ਰਹਤ ਹੋਇ, ਸਿਮਰਨ ਆਨ ਸਿਮਰਨ ਬਿਸਰਾਵਈ ॥**
**ਸਬਦ ਸੁਰਤਿ ਮੋਨ ਬ੍ਰਤ ਕਉ ਪ੍ਰਾਪਤਿ ਹੋਇ, ਪ੍ਰੇਮ ਰਸ ਅਕਥ ਕਥਾ ਨ ਕਹਿ ਆਵਈ ॥**
**ਕਿੰਚਤ ਕਟਾਛ ਕ੍ਰਿਪਾ ਪਰਮ ਨਿਧਾਨ ਦਾਨ, ਪਰਮਦਭੁਤ ਗਤਿ ਅਤਿ ਬਿਸਮਾਵਈ ॥੧੦੫॥**

***ਪਦ ਅਰਥ :*** ਗਹੇ—ਪਕੜਿਆਂ, ਲਿਆਂ। ਨਿਜ ਘਰ—ਆਤਮ ਅਵਸਥਾ। ਥਕਤ—ਥਕ ਜਾਂਦੀਆਂ ਹਨ, ਮੁਕ ਜਾਂਦੀਆਂ ਹਨ। ਅਨਤ—ਹੋਰ ਪਾਸੇ। ਨ ਧਾਵਈ—ਨਹੀਂ ਦੌੜਦਾ। ਆਨ—ਹੋਰ। ਸੈ—ਤੋਂ। ਮੋਨ ਬ੍ਰਤ—ਚੁਪ ਅਵਸਥਾ। ਕਿੰਚਤ—ਰਤਾ ਜਿੰਨੀ। ਕਟਾਛ ਕ੍ਰਿਪਾ—ਮਿਹਰ ਦੀ ਨਜ਼ਰ। ਪਰਮ ਨਿਧਾਨ—(ਨਾਮ ਦਾ) ਅਮੋਲਕ ਖ਼ਜ਼ਾਨਾ। ਦਾਨ—ਬਖ਼ਸ਼ਸ਼। ਪਰਮਦਭੁਤ—ਪਰਮ ਅਦਭੁਤ। ਗਤਿ—ਦਸ਼ਾ। ਅਤਿ ਬਿਸਮਾਵਈ—ਬਹੁਤ ਹੀ ਹੈਰਾਨ ਕਰਨ ਵਾਲੀ।

***ਅਰਥ :*** (ਸਤਿਗੁਰੂ ਦੇ) ਚਰਨਾਂ ਦੀ ਓਟ ਲਿਆਂ (ਗੁਰੂ ਕੇ ਅਨਿੰਨ ਸਿਖ ਦਾ) ਆਤਮ-ਅਵਸਥਾ ਵਿਚ ਵਾਸਾ ਹੋ ਜਾਂਦਾ ਹੈ, ਉਸ ਦੀਆਂ ਆਸਾ ਮਨਸਾ ਮੁਕ ਜਾਂਦੀਆਂ ਹਨ, ਫਿਰ (ਉਸ ਦਾ ਮਨ) ਹੋਰ ਕਿਸੇ ਪਾਸੇ ਨਹੀਂ ਭਟਕਦਾ।

(ਸਤਿਗੁਰੂ ਦੇ) ਦਰਸ਼ਨ ਮਾਤ੍ਰ ਨਾਲ (ਗੁਰਸਿਖ) ਹੋਰ (ਦਰਸ਼ਨਾਂ ਦੇ) ਧਿਆਨ ਤੋਂ (ਭਾਵ, ਚਾਹਨਾ ਤੋਂ) ਰਹਿਤ ਹੋ ਜਾਂਦਾ ਹੈ ਅਤੇ (ਸਤਿਗੁਰੂ ਦਾ ਬਖ਼ਸ਼ਿਆ) ਨਾਮ-ਸਿਮਰਨ ਹੋਰ ਸਭ ਤਰ੍ਹਾਂ ਦੇ ਸਿਮਰਨ ਭੁਲਾ ਦਿੰਦਾ ਹੈ।

ਸੁਰਤਿ ਵਿਚ ਸ਼ਬਦ ਦੀ ਲਿਵ ਲਾ ਕੇ (ਗੁਰਮੁਖਿ ਜਨ) ਚੁਪ-ਅਵਸਥਾ ਨੂੰ ਪਾ ਲੈਂਦਾ ਹੈ, (ਭਾਵ, ਉਹ ਵਾਧੂ ਬਕਬਾਦ ਵਲੋਂ ਹਟ ਜਾਂਦਾ ਹੈ)। (ਉਸ ਦੇ) ਪ੍ਰਭੂ-ਪ੍ਰੇਮ ਵਿਚ ਨਾਮ-ਰਸ ਦੀ ਦਸ਼ਾ ਦਾ ਬਿਆਨ ਨਹੀਂ ਹੋ ਸਕਦਾ, ਉਹ ਦੱਸੀ ਹੀ ਨਹੀਂ ਜਾ ਸਕਦੀ।

(ਸਤਿਗੁਰੂ ਦੀ) ਰਤਾ ਜਿੰਨੀ ਮਿਹਰ ਭਰੀ ਤਕਣੀ ਨਾਲ (ਨਾਮ ਦੇ) ਅਮੋਲਕ ਖ਼ਜ਼ਾਨੇ ਦੀ (ਤਿਸ ਗੁਰਸਿਖ ਨੂੰ) ਬਖ਼ਸ਼ਸ਼ ਹੋ ਜਾਂਦੀ ਹੈ। (ਉਸ ਦੀ ਇਹ ਅਵਸਥਾ) ਬਹੁਤ ਹੀ ਅਸਚਰਜ ਹੁੰਦੀ ਹੈ ਅਤੇ ਉਹ (ਵੇਖਣ ਵਾਲੇ ਲਈ) ਬਹੁਤ ਹੀ ਹੈਰਾਨ ਕਰ ਦੇਣ ਵਾਲੀ ਹੈ।੧੦੫।

**ਸਬਦ ਸੁਰਤਿ ਆਪਾ ਖੋਇ ਗੁਰ ਦਾਸੁ ਹੋਇ, ਬਰਤੈ ਬਰਤਮਾਨਿ ਗੁਰ ਉਪਦੇਸ ਕੈ ॥**
**ਹੋਨਹਾਰ ਹੋਇ ਜੋਈ ਜੋਈ ਸੋਈ ਸੋਈ ਭਲੋ, ਪੂਰਨ ਬ੍ਰਹਮ ਗਿਆਨ ਧਿਆਨ ਪਰਵੇਸ ਕੈ ॥**
**ਨਾਮ ਨਿਹਕਾਮ ਧਾਮ ਸਹਜ ਸੁਭਾਇ ਚਾਇ, ਪ੍ਰੇਮ-ਰਸ ਰਸਿਕ ਹੁਇ ਅੰਮ੍ਰਿਤ ਅਵੇਸ ਕੈ ॥**
**ਸਤਿ ਰੂਪ ਸਤਿ ਨਾਮ ਸਤਿਗੁਰ ਗਿਆਨ ਧਿਆਨ, ਪੂਰਨ ਸਰਬ-ਮਈ ਆਦਿ ਕਉ ਅਦੇਸ ਕੈ ॥੧੦੬॥**

***ਪਦ ਅਰਥ :*** ਸਬਦ ਸੁਰਤਿ—ਗੁਰੂ ਦੇ ਸ਼ਬਦ (ਗੁਰ-ਮੰਤ੍ਰ) ਦਾ ਤੇ ਸੁਰਤਿ ਦਾ ਮੇਲ ਕਰਕੇ। ਆਪਾ ਖੋਇ—ਮੈਂ-ਮੇਰੀ ਛਡ ਕੇ। ਗੁਰ ਦਾਸੁ—ਗੁਰੂ ਦਾ ਸੇਵਕ। ਬਰਤੈ—ਵਰਤਦਾ ਹੈ, ਸਫਲਾ ਕਰਦਾ ਹੈ। ਬਰਤਮਾਨਿ—ਵਰਤਮਾਨ ਸਮਾਂ। ਗੁਰ ਉਪਦੇਸ ਕੈ—ਗੁਰੂ ਦੇ ਉਪਦੇਸ਼ ਦੁਆਰਾ। ਹੋਨਹਾਰ—ਹੋਣੀ। ਪੂਰਨ ਬ੍ਰਹਮ—ਵਾਹਿਗੁਰੂ। ਪਰਵੇਸ ਕੈ—ਲੀਨ ਹੋ ਕੇ। ਨਾਮ—ਨਾਮ-ਭਗਤੀ। ਨਿਹਕਾਮ—ਨਿਸ਼ਕਾਮ। ਧਾਮ—ਗ੍ਰਿਹਸਤ, ਘਰ। ਸਹਜ ਸੁਭਾਇ—ਸੁਤੇ ਹੀ, ਸਹਿਜੇ ਹੀ। ਚਾਇ—ਉਤਸ਼ਾਹ ਵਿਚ। ਰਸਿਕ ਹੁਇ—ਰਸੀਆ ਹੋ ਕੇ। ਅੰਮ੍ਰਿਤ—ਨਾਮ-ਅੰਮ੍ਰਿਤ। ਅਵੇਸ—ਪ੍ਰਵੇਸ਼, ਵਾਸਾ ਕਰਦਾ, (ਭਾਵ) ਪੀਂਦਾ ਹੈ। ਸਤਿ ਰੂਪ—ਅਬਿਨਾਸ਼ੀ ਰੂਪ ਵਾਲਾ ਵਾਹਿਗੁਰੂ। ਸਤਿ ਨਾਮ—ਸਦਾ ਥਿਰ ਵਾਹਿਗੁਰੂ। ਪੂਰਨ ਸਰਬ-ਮਈ—ਸਰਬਤ੍ਰ ਵਿਚ ਪੂਰਨ ਹੋ ਰਿਹਾ। ਆਦਿ ਕਉ—ਆਦਿ ਪੁਰਖ ਵਾਹਿਗੁਰੂ ਨੂੰ। ਅਦੇਸ—ਨਮਸਕਾਰਾਂ, ਜੁਹਾਰਾਂ।

***ਅਰਥ :*** ਸ਼ਬਦ-ਸੁਰਤਿ ਦੇ ਮੇਲ ਵਿਚ ਮੇਰ ਤੇਰ ਗੁਆ ਕੇ, ਗੁਰੂ ਦਾ ਸੱਚਾ ਸੇਵਕ (ਦਾਸ) ਹੋਈਦਾ ਹੈ। ਸੱਚਾ ਸੇਵਕ ਵਰਤਮਾਨ ਸਮਾਂ (ਭਾਵ, ਬੀਤ ਰਿਹਾ ਹਰ ਪਲ) ਸਤਿਗੁਰੂ ਦੇ ਦ੍ਰਿੜ੍ਹਾਏ ਉਪਦੇਸ਼ ਦੀ ਕਮਾਈ ਕਰ ਕੇ ਸਫਲਾ ਕਰਦਾ ਹੈ।

(ਗੁਰੂ ਕਾ ਦਾਸ) ਵਾਹਿਗੁਰੂ ਦੇ ਗਿਆਨ ਧਿਆਨ ਵਿਚ ਪ੍ਰਵੇਸ਼ ਹੋ ਕੇ (ਭਾਵ, ਸਤਿਗੁਰੂ ਦਾ ਨਾਮ-ਸਿਮਰਨ ਦਾ ਉਪਦੇਸ਼ ਕਮਾ ਕੇ ਅਤੇ ਸਤਿਗੁਰੂ ਦੇ ਧਿਆਨ ਵਿਚ ਜੁੜ ਕੇ) ਜੋ ਜੋ ਹੋਣੀ ਵਰਤਦੀ ਹੈ, ਉਸ ਉਸ ਨੂੰ ਭਲਾ ਕਰ ਮੰਨਦਾ ਹੈ।

(ਗੁਰੂ ਕਾ ਸੱਚਾ ਸੇਵਕ) ਗ੍ਰਿਹਸਤ ਵਿਚ ਰਹਿੰਦਿਆਂ, ਨਿਸ਼ਕਾਮ ਹੋ, ਸਹਿਜੇ ਹੀ 'ਆਤਮ ਕੈ ਚਾਇ' (ਨਾਮ-ਭਗਤੀ ਵਿਚ ਲਗ ਕੇ) ਪ੍ਰੇਮ-ਰਸ ਦਾ ਰਸੀਆ ਹੋਇ ਨਾਮ-ਅੰਮ੍ਰਿਤ-ਰਸ ਪੀਂਦਾ ਹੈ।

(ਗੁਰੂ ਕਾ ਅਨਿੰਨ ਦਾਸ) ਅਬਿਨਾਸ਼ੀ ਰੂਪ ਅਤੇ ਸਦਾ ਥਿਰ ਵਾਹਿਗੁਰੂ ਨੂੰ (ਸਤਿਗੁਰੂ ਦੇ ਬਖ਼ਸ਼ੇ) ਗਿਆਨ ਧਿਆਨ ਦੁਆਰਾ ਸਰਬਤ੍ਰ ਵਿਚ ਰਮਿਆ ਜਾਣ ਕੇ, ਉਸ ਆਦਿ ਪੁਰਖ ਨੂੰ ਹੀ ਜੁਹਾਰਾਂ ਕਰਦਾ ਹੈ।੧੦੬।

**ਸਬਦ ਸੁਰਤਿ ਆਪਾ ਖੋਇ ਗੁਰ ਦਾਸੁ ਹੋਇ, ਬਾਲ ਬੁਧਿ ਸੁਧਿ ਨ ਕਰਤ ਮੋਹ ਦ੍ਰੋਹ ਕੀ ॥**
**ਸ੍ਰਵਨ ਉਸਤਤਿ ਨਿੰਦਾ ਸਮ ਤੁਲ ਸੁਰਤਿ ਲਿਵ, ਲੋਚਨ ਧਿਆਨ ਲਿਵ ਕੰਚਨ ਅਉ ਲੋਹ ਕੀ ॥**
**ਨਾਸਕਾ ਸੁਗੰਧ ਬਿਰਗੰਧ ਸਮਸਰਿ ਤਾ ਕੈ, ਜਿਹਬਾ ਸਮਾਨਿ ਬਿਖੁ ਅੰਮ੍ਰਿਤੁ ਨ ਬੋਹ ਕੀ ॥**
**ਕਰ ਚਰ ਕਰਮ ਅਕਰਮ ਅਪਥ ਪਥ, ਕਿਰਤਿ ਬਿਰਤਿ ਸਮ ਉਕਤਿ ਨ ਦ੍ਰੋਹ ਕੀ ॥੧੦੭॥**

***ਪਦ ਅਰਥ :*** ਆਪਾ ਖੋਇ—ਆਪਾ ਭਾਵ ਗੁਆ ਕੇ। ਗੁਰ ਦਾਸੁ—ਗੁਰੂ ਦਾ ਦਾਸ। ਮੋਹ—ਪਿਆਰ। ਦ੍ਰੋਹ—ਧ੍ਰੋਹ, ਕਪਟ, ਫ਼ਰੇਬ। ਸ੍ਰਵਨ ਉਸਤਤਿ—ਕੰਨਾਂ ਲਈ ਉਸਤਤਿ। ਸਮ ਤੁਲ—ਇਕ ਬਰਾਬਰ। ਲੋਚਨ—ਨੇਤਰ। ਕੰਚਨ—ਸੋਨਾ। ਨਾਸਕਾ—ਨੱਕ। ਬਿਰਗੰਧ—ਦੁਰਗੰਧੀ। ਸਮਸਰਿ ਸਮਾਨਿ—ਇਕੋ ਜਿਹੀ। ਬਿਖੁ—ਜ਼ਹਿਰ। ਬੋਹ—ਗੰਧ, ਭਾਵਨਾ, ਚਾਹਨਾ। ਕਰ—ਹੱਥ। ਚਰ—ਚਰਨ, ਪੈਰ। ਅਪਥ ਪਥ—ਕੁਪੰਥ ਤੇ ਪੰਥ, ਕੁਮਾਰਗ ਤੇ ਸੁਮਾਰਗ। ਸਮ—ਬਰਾਬਰ। ਉਕਤਿ—ਉਕਤੀ।

***ਅਰਥ :*** ਗੁਰ-ਸ਼ਬਦ ਨੂੰ ਸੁਰਤੀ ਵਿਚ ਟਿਕਾਅ ਕੇ, ਆਪਾ ਭਾਵ ਗੁਆ ਕੇ, ਗੁਰੂ ਦਾ ਦਾਸ ਹੋਈਦਾ ਹੈ। ਬਾਲਕ-ਬੁਧੀ ਵਿਚ ਵਿਚਰਨ ਕਰਕੇ ਉਸ ਨੂੰ ਮੋਹ ਜਾਂ ਕਪਟ ਕਰਨ ਵਾਲੀ ਸੁਧ ਨਹੀਂ ਹੁੰਦੀ।

(ਉਸ ਦਾਸ ਦੀ) ਸੁਰਤੀ (ਪ੍ਰਭੂ-ਨਾਮ ਵਿਚ) ਲਿਵਲੀਨ ਹੋਣ ਦੇ ਕਾਰਨ, ਉਸ ਦੇ ਕੰਨਾਂ ਲਈ ਉਸਤਤਿ ਨਿੰਦਾ ਇਕ-ਬਰਾਬਰ ਹੈ ਅਤੇ (ਸਤਿਗੁਰੂ ਦੇ) ਦਰਸ਼ਨ-ਧਿਆਨ ਵਿਚ ਲਿਵ ਲਗੀ ਹੋਣ ਕਰਕੇ, ਸੋਨੇ ਤੇ ਲੋਹੇ ਨੂੰ ਵੇਖਣ ਵਾਲੀ ਉਸ ਦੇ ਨੇਤਰਾਂ ਦੀ ਦ੍ਰਿਸ਼ਟੀ ਇਕ-ਸਮਾਨ ਹੁੰਦੀ ਹੈ।

ਉਸ (ਦਾਸ) ਦੇ ਨੱਕ ਲਈ ਸੁਗੰਧੀ ਤੇ ਦੁਰਗੰਧੀ ਇਕੋ ਜਿਹੀ ਹੈ ਅਤੇ ਉਸ ਦੀ ਰਸਨਾ ਲਈ ਜ਼ਹਿਰ ਤੇ ਅੰਮ੍ਰਿਤ (ਭੋਜਨ)

ਇਕ-ਬਰਾਬਰ ਹਨ, ਉਸ ਨੂੰ ਹੋਰ ਕਿਸੇ ਸਵਾਦ ਦੀ ਵਾਸ਼ਨਾ ਨਹੀਂ ਹੁੰਦੀ।

ਹੱਥਾਂ ਕਰਕੇ ਚੰਗੇ ਮੰਦੇ ਕਰਮਾਂ ਵਲੋਂ, ਪੈਰਾਂ ਕਰਕੇ ਪੰਥ ਕੁਪੰਥ ਵਲੋਂ ਅਤੇ ਕਿਰਤ-ਕਾਰ ਵਲੋਂ (ਉਹ ਦਾਸ) ਅਡੋਲ ਇਕ-ਰਸ ਰਹਿੰਦਾ ਹੈ। ਉਸ ਅੰਦਰ ਧ੍ਰੋਹ-ਫ਼ਰੇਬ ਵਾਲੀ ਉਕਤੀ ਯੁਕਤੀ ਹੁੰਦੀ ਹੀ ਨਹੀਂ।੧੦੭।

**ਸਬਦ ਸੁਰਤਿ ਆਪਾ ਖੋਇ ਗੁਰ ਦਾਸੁ ਹੋਇ, ਸਰਬ ਮੈ ਪੂਰਨ ਬ੍ਰਹਮ ਕਰਿ ਮਾਨੀਐ॥**
**ਕਾਸਟ ਅਗਨਿ ਮਾਲਾ ਸੂਤ੍ਰ ਗੋਰਸ ਗੋਬੰਸ, ਏਕ ਅਉ ਅਨੇਕ ਕੋ ਬਿਬੇਕੁ ਪਹਿਚਾਨੀਐ॥**
**ਲੋਚਨ ਸ੍ਰਵਨ ਮੁਖ ਨਾਸਕਾ ਅਨੇਕ ਸੋਤ੍ਰ, ਦੇਖੈ ਸੁਨੈ ਬੋਲੈ ਮਨ ਮੇਕ ਉਰ ਆਨੀਐ॥**
**ਗੁਰ ਸਿਖ ਸੰਧਿ ਮਿਲੇ ਸੋਹੰ ਸੋਈ ਓਤਿ ਪੋਤਿ, ਜੋਤੀ ਜੋਤਿ ਮਿਲਤ ਜੋਤੀ ਸਰੂਪ ਜਾਨੀਐ॥੧੦੮॥**

***ਪਦ ਅਰਥ :*** ਸਬਦ ਸੁਰਤਿ—ਗੁਰ-ਮੰਤਰ ਦਾ ਸੁਰਤਿ ਵਿਚ ਲੀਨ ਹੋਣਾ। ਆਪਾ ਖੋਇ—ਆਪਣਾ ਆਪ ਗੁਆ ਕੇ। ਪੂਰਨ ਬ੍ਰਹਮ—ਵਾਹਿਗੁਰੂ। ਕਾਸਟ—ਲਕੜੀ। ਮਾਲਾ—ਮੋਤੀਆਂ ਮਣਕਿਆਂ ਦੀ ਮਾਲਾ। ਗੋਰਸ—ਦੁੱਧ। ਗੋਬੰਸ—ਗਊਆਂ ਦੀ ਜਾਤੀ। ਬਿਬੇਕੁ—ਗਿਆਨ, ਸੋਝੀ। ਲੋਚਨ—ਨੇਤਰ, ਅੱਖਾਂ। ਸ੍ਰਵਨ—ਕੰਨ। ਨਾਸਕਾ—ਨੱਕ। ਸੋਤ੍ਰ—ਇੰਦਰੇ। ਮੇਕ—ਇਕ। ਉਰ—ਹਿਰਦਾ। ਸੰਧਿ—ਮਿਲਾਪ। ਸੋਹੰ ਸੋਈ—ਓਹੀ ਓਹੀ, ਵਾਹਿਗੁਰੂ ਵਾਹਿਗੁਰੂ। ਓਤਿ ਪੋਤਿ—ਤਾਣੇ ਪੇਟੇ ਵਾਂਗ।

***ਅਰਥ :*** (ਸਤਿਗੁਰੂ ਦੇ ਬਖ਼ਸ਼ੇ) ਗੁਰ-ਮੰਤਰ-ਸ਼ਬਦ ਦਾ ਸੁਰਤਿ ਨਾਲ ਮੇਲ ਕੀਤਿਆਂ ਅਤੇ ਮੈਂ-ਮੇਰੀ ਗੁਆਇਆਂ ਗੁਰੂ ਦਾ ਦਾਸ ਬਣ ਸਕੀਦਾ ਹੈ। (ਐਸਾ ਦਾਸ) ਸਭਨਾਂ ਵਿਚ ਪੂਰਨ ਬ੍ਰਹਮ ਵਾਹਿਗੁਰੂ ਨੂੰ ਪਰੀਪੂਰਨ ਹੋਇਆ ਮੰਨਦਾ ਹੈ।

(ਜਿਵੇਂ) ਸਭ ਤਰ੍ਹਾਂ ਦੀ ਲਕੜੀ ਵਿਚ ਇਕੋ ਅਗਨੀ ਹੁੰਦੀ ਹੈ, ਵਖ ਵਖ ਤਰ੍ਹਾਂ ਦੇ ਮਣਕੇ ਇਕੋ ਤਰ੍ਹਾਂ ਦੇ ਸੂਤਰ ਵਿਚ ਪ੍ਰੋਤੇ ਹੁੰਦੇ ਹਨ ਅਤੇ ਕਈ ਤਰ੍ਹਾਂ ਦੀਆਂ ਗਊਆਂ ਵਿਚ ਇਕੋ ਰੰਗ ਦਾ ਦੁੱਧ ਹੁੰਦਾ ਹੈ, ਇਵੇਂ ਹੀ (ਸਤਿਗੁਰੂ ਦਾ ਸੇਵਕ) ਅਨੇਕਾਂ ਜੀਵਾਂ ਜੰਤੂਆਂ ਵਿਚ ਵਸਦੇ ਇਕ ਵਾਹਿਗੁਰੂ ਦੀ ਸੋਝੀ ਪਾ ਲੈਂਦਾ ਹੈ।

(ਜਿਵੇਂ) ਅੱਖਾਂ, ਕੰਨ, ਮੂੰਹ, ਨੱਕ ਆਦਿ ਸਭ ਇੰਦਰਿਆਂ ਵਿਚ ਵੇਖਣ, ਸੁਣਨ ਤੇ ਬੋਲਣ ਵਾਲਾ ਇਕੋ ਮਨ ਹੈ, ਇਵੇਂ (ਗੁਰੂ ਦਾ ਦਾਸ) (ਸਭਨਾਂ ਜੀਆਂ ਵਿਚ ਵੇਖਣ, ਸੁਣਨ ਤੇ ਬੋਲਣ ਵਾਲੇ) ਇਕੋ ਪ੍ਰਭੂ ਨੂੰ ਹੀ ਆਪਣੇ ਹਿਰਦੇ ਵਿਚ ਲਿਆਂਦਾ ਹੈ।

ਸਿਖ ਦਾ ਗੁਰੂ ਨਾਲ ਮਿਲਾਪ (ਗੁਰ ਭੇਟਣ) ਹੋਣ 'ਤੇ (ਗੁਰੂ ਕਾ ਦਾਸ) ਓਹੀ ਓਹੀ 'ਵਾਹਿਗੁਰੂ' 'ਵਾਹਿਗੁਰੂ' ਜਾਪ ਜਪਦਾ, ਤਾਣੇ ਪੇਟੇ ਵਾਂਗ ਉਸ ਵਿਚ ਮਿਲ ਜਾਂਦਾ ਹੈ। ਵਾਹਿਗੁਰੂ ਦੀ ਜੋਤੀ ਵਿਚ ਸੇਵਕ-ਸਿਖ ਦੀ ਜੋਤਿ ਮਿਲਣ ਨਾਲ, ਉਹ ਜੋਤੀ ਸਰੂਪ ਹੀ ਜਾਣਿਆ ਜਾਂਦਾ ਹੈ।੧੦੮।

**ਗਾਂਡਾ ਮੈ ਮਿਠਾਸ ਤਾਸ ਛਿਲਕਾ ਨ ਲੀਓ ਜਾਇ, ਦਾਰਮ ਅਉ ਦਾਖ ਬਿਖੈ ਬੀਜ ਗਹਿ ਡਾਰੀਐ॥**
**ਆਂਬ ਖਿਰਨੀ ਛੁਹਾਰਾ ਮਾਝ ਗੁਠਲੀ ਕਠੋਰ, ਖਰਬੂਜਾ ਅਉ ਕਲੀਂਦਾ ਸਜਲ ਬਿਕਾਰੀਐ॥**
**ਮਧੁ ਮਾਖੀ ਮੈ ਮਲੀਨ ਸਮੈ ਪਾਇ ਸਫਲ ਹੁਇ, ਰਸ ਬਸਿ ਭਏ ਨਹੀ ਤ੍ਰਿਸਨਾ ਨਿਵਾਰੀਐ॥**
**ਸ੍ਰੀ ਗੁਰ ਸਬਦ ਰਸ ਅੰਮ੍ਰਿਤ-ਨਿਧਾਨ ਪਾਨ, ਗੁਰਸਿਖ ਸਾਧ ਸੰਗਿ ਜਨਮੁ ਸਵਾਰੀਐ॥੧੦੯॥**

***ਪਦ ਅਰਥ :*** ਗਾਂਡਾ—ਗੰਨਾ। ਦਾਰਮ—ਅਨਾਰ। ਦਾਖ—ਅੰਗੂਰ। ਬਿਖੈ—ਵਿਚੋਂ। ਗਹਿ ਡਾਰੀਐ—ਫੜ ਕੇ ਸੁਟ ਦੇਈਦਾ ਹੈ। ਖਿਰਨੀ—ਖਿਰਣੀ, ਨਿਮੋਲੀ ਦੀ ਸ਼ਕਲ ਵਾਲੇ ਮਿੱਠੇ ਫਲਾਂ ਵਾਲਾ ਇਕ ਰੁਖ। ਮਾਝ—ਵਿਚ। ਕਲੀਂਦਾ—ਹਦਵਾਣਾ। ਸਜਲ—ਪਾਣੀ ਵਾਲਾ। ਬਿਕਾਰੀਐ—ਵਿਕਾਰ ਪੈਦਾ ਕਰਦਾ ਹੈ। ਮਧੁ—ਮਾਖਿਓ, ਸ਼ਹਿਦ। ਮਲੀਨ—ਮੈਲਾ। ਸਫਲ ਹੁਇ—ਸਾਫ਼ ਹੋ ਕੇ। ਨਹੀ ਤ੍ਰਿਸਨਾ ਨਿਵਾਰੀਐ—(ਖਾਣ ਦੀ) ਚਾਹਨਾ ਮੁਕਦੀ ਨਹੀਂ। ਅੰਮ੍ਰਿਤ ਨਿਧਾਨ—ਅੰਮ੍ਰਿਤ ਦਾ ਖ਼ਜ਼ਾਨਾ, ਸੋਮਾ। ਪਾਨ—ਪੀਣ ਦੀ ਕਿਰਿਆ।

***ਅਰਥ :*** ਗੰਨੇ ਵਿਚੋਂ ਮਿਠਾਸ ਲਈਦੀ ਹੈ, ਪਰ ਉਸ ਦਾ ਛਿਲਕਾ ਨਹੀਂ ਲਈਦਾ; ਅਨਾਰ ਅਤੇ ਅੰਗੂਰ ਵਿਚੋਂ ਬੀਆਂ ਨੂੰ ਸੁਟ ਦੇਈਦਾ ਹੈ।

ਅੰਬ, ਖਿਰਣੀ, ਛੁਹਾਰੇ ਦੀ ਗਿਟਕ ਸਖ਼ਤ ਹੁੰਦੀ ਹੈ, ਅਤੇ ਖ਼ਰਬੂਜਾ ਤੇ ਹਦਵਾਣਾ (ਭਾਵੇਂ ਮਿਠੇ ਹਨ, ਪਰ) ਪਾਣੀ ਛਡ ਜਾਣ ਕਰਕੇ ਵਿਗਾੜ ਉਤਪੰਨ ਹੁੰਦਾ ਹੈ।

ਸ਼ਹਿਦ ਮੱਖੀਆਂ ਨਾਲ ਮੈਲਾ ਹੁੰਦਾ ਹੈ, ਪਰ ਸਮਾਂ ਪਾ ਕੇ ਜਦੋਂ ਸਾਫ਼ ਕਰ ਲਿਆ ਜਾਂਦਾ ਹੈ ਤਾਂ ਉਸ ਦੇ ਸੁਆਦ ਦੇ ਵਸ ਹੋਇਆਂ, ਖਾਣ ਦੀ ਚਾਹਨਾ ਮੁਕਦੀ ਨਹੀਂ।

ਗੁਰਸਿਖ, ਸਾਧ ਸੰਗਤ ਵਿਚ ਮਿਲ ਕੇ ਗੁਰੂ ਬਖ਼ਸ਼ੇ ਨਾਮ-ਸ਼ਬਦ-ਰਸ, ਜੋ ਅੰਮ੍ਰਿਤ ਦਾ ਸੋਮਾ ਹੈ, ਨੂੰ ਪੀ ਕੇ ਮਨੁੱਖਾ ਜਨਮ ਸਫ਼ਲਾ ਕਰ ਲੈਂਦਾ ਹੈ।੧੦੯।

***ਭਾਵ :*** ਉਪਰੋਕਤ ਸਭ ਵਸਤੂਆਂ ਮਿੱਠੀਆਂ ਹਨ, ਪਰ ਇਨ੍ਹਾਂ ਨਾਲ ਵਿਕਾਰ ਵੀ ਚੰਬੜੇ ਹੋਏ ਹਨ। ਜਦ ਕਿ ਨਾਮ-ਸ਼ਬਦ-ਰਸ ਜੀਵਨ ਨੂੰ ਸਫਲਾਉਣ ਵਾਲਾ ਅਤੇ ਸਮੂਲਚਾ ਹੀ ਅੰਮ੍ਰਿਤ ਹੈ। ਇਸ ਨਾਮ-ਅੰਮ੍ਰਿਤ-ਰਸ ਦੀ ਬਰਾਬਰੀ ਇਹ ਵਸਤੂਆਂ ਨਹੀਂ ਕਰ ਸਕਦੀਆਂ। ਗੁਰਵਾਕ ਹੈ—"ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ' [ਪੰਨਾ ੧੩੭੯] ਗੁਰਮੁਖ ਇਸ ਨਾਮ-ਅੰਮ੍ਰਿਤ ਨੂੰ ਪੀਂਦਾ ਹੈ।

**ਸਲਿਲ ਮੈ ਧਰਨਿ, ਧਰਨਿ ਮੈ ਸਲਿਲ ਜੈਸੇ, ਕੂਪ ਅਨਰੂਪ ਕੈ ਬਿਮਲ ਜਲ ਛਾਏ ਹੈ॥**
**ਤਾਹੀ ਜਲ ਮਾਟੀ ਕੈ ਬਨਾਈ ਘਟਿਕਾ ਅਨੇਕ, ਏਕੈ ਜਲੁ ਘਟ ਘਟ ਘਟਿਕਾ ਸਮਾਏ ਹੈ॥**
**ਜਾਹੀ ਜਾਹੀ ਘਟਿਕਾ ਮੈ ਦ੍ਰਿਸਟਿ ਕੈ ਦੇਖੀਅਤ, ਪੇਖੀਅਤ ਆਪਾ ਆਪੁ ਆਨ ਨ ਦਿਖਾਏ ਹੈ॥**
**ਪੂਰਨ ਬ੍ਰਹਮ ਗੁਰ ਏਕੰਕਾਰ ਕੈ ਅਕਾਰ, ਬ੍ਰਹਮ ਬਿਬੇਕ ਏਕ ਟੇਕ ਠਹਿਰਾਏ ਹੈ॥੧੧੦॥**

***ਪਦ ਅਰਥ :*** ਸਲਿਲ—ਪਾਣੀ। ਧਰਨਿ—ਧਰਤੀ। ਕੂਪ—ਖੂਹ। ਅਨਰੂਪ—ਉਸੇ ਜਿਹਾ। ਬਿਮਲ—ਨਿਰਮਲ। ਘਟਿਕਾ ਘੜੀਆਂ। ਤਾਹੀ—ਓਹੀ। ਘਟ—ਘੜਾ। ਘਟਿਕਾ—ਛੋਟਾ ਘੜਾ, ਘੜੀ। ਜਾਹੀ ਜਾਹੀ—ਜਿਸ ਜਿਸ। ਦ੍ਰਿਸਟਿ—ਦ੍ਰਿਸ਼ਟੀ, ਨਜ਼ੀਰ। ਪੇਖੀਅਤ—ਵੇਖੀਦਾ ਹੈ। ਆਪਾ ਆਪੁ—ਆਪਣਾ ਆਪ। ਆਨ—ਹੋਰ। ਅਕਾਰ—ਵਜੂਦ। ਬ੍ਰਹਮ ਬਿਬੇਕ—ਵਾਹਿਗੁਰੂ ਦਾ ਗਿਆਨ। ਟੇਕ—ਆਸਰਾ, ਆਧਾਰ।

***ਅਰਥ :*** ਜਿਵੇਂ ਪਾਣੀ ਅੰਦਰ ਧਰਤੀ ਹੁੰਦੀ ਹੈ ਅਤੇ ਧਰਤੀ ਵਿਚ ਪਾਣੀ; ਜਿਹਾ ਕਿ ਖੂਹ ਦੇ ਰੂਪ ਵਿਚ (ਧਰਤੀ ਖੋਦੀ ਜਾਂਦੀ ਹੈ ਤਾਂ) ਉਹੋ ਜਿਹਾ ਨਿਰਮਲ ਜਲ ਪਸਰਿਆ ਹੁੰਦਾ ਹੈ।

ਉਸੇ ਜਲ ਅਤੇ ਮਿੱਟੀ ਤੋਂ ਕਈ ਘੜੇ-ਘੜੀਆਂ ਬਣਾਈਆਂ ਜਾਂਦੀਆਂ ਹਨ, ਪਰ ਹਰੇਕ ਘੜੇ ਅਤੇ ਘੜੀ ਵਿਚ ਇਕੋ ਤਰ੍ਹਾਂ ਦਾ ਹੀ ਜਲ ਹੁੰਦਾ ਹੈ।

ਜਿਸ ਜਿਸ ਘੜੀ ਵਿਚ ਨਜ਼ੀਰ ਲਾ ਕੇ ਵੇਖੀਏ, (ਉਸ ਉਸ ਵਿਚ) ਆਪਣੇ ਆਪ ਦਾ ਪਰਛਾਵਾਂ ਹੀ ਵੇਖੀਦਾ ਹੈ, (ਉਥੇ) ਹੋਰ ਕੁਝ ਨਹੀਂ ਦਿਸਦਾ।

ਏਕੰਕਾਰ ਪੂਰਨ ਬ੍ਰਹਮ, ਗੁਰੂ ਦੇ ਅਕਾਰ ਵਿਚ ਪ੍ਰਗਟ ਹੋ ਕੇ (ਸਿੱਖਾਂ ਦੇ ਹਿਰਦੇ ਵਿਚ) (ਖੂਹਾਂ ਅਤੇ ਘੜੇ-ਘੜੀਆਂ ਅੰਦਰ ਇਕੋ ਰੂਪ ਵਿਚ ਜਲ ਦੇ ਵਿਆਪੇ ਹੋਣ ਵਾਂਗ) ਇਕੋ ਇਕ ਬ੍ਰਹਮ ਦੀ ਟੇਕ ਹੀ ਬਖ਼ਸ਼ਦੇ ਹਨ, (ਭਾਵ, ਹਰੇਕ ਹਿਰਦੇ ਵਿਚ ਇਕ ਵਾਹਿਗੁਰੂ ਹੀ ਦਿਖਾ ਦਿੰਦੇ ਹਨ)।੧੧੦।

**ਚਰਨ ਸਰਨਿ ਗੁਰ ਏਕ ਪੈਂਡਾ ਜਾਇ ਚਲ, ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈ॥**
**ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ, ਸਿਮਰਨ ਤਾਹਿ ਬਾਰੰਬਾਰ ਗੁਰ ਹੇਤ ਹੈ॥**
**ਭਾਵਨੀ ਭਗਤਿ ਭਾਇ ਕਉਡੀ ਅਗ੍ਰਭਾਗ ਰਾਖੈ, ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ॥**
**ਸਤਿਗੁਰੁ ਦਇਆ ਨਿਧਿ ਮਹਿਮਾ ਅਗਾਧਿ ਬੋਧਿ, ਨਮੋ ਨਮੋ ਨਮੋ ਨਮੋ ਨੇਤਿ ਨੇਤਿ ਨੇਤਿ ਹੈ॥੧੧੧॥**

***ਪਦ ਅਰਥ :*** ਪੈਂਡਾ—ਕਦਮ। ਕੋਟਿ—ਕਰੋੜ। ਸਿਮਰਨ—ਯਾਦ। ਤਾਹਿ—ਤਿਸ ਨੂੰ, ਉਸ ਨੂੰ। ਹੇਤ—ਪਿਆਰ। ਭਾਵਨੀ ਭਗਤਿ ਭਾਇ—ਪ੍ਰੇਮਾ ਭਗਤੀ ਤੇ ਸ਼ਰਧਾ ਨਾਲ। ਅਗ੍ਰਭਾਗ—ਅਗੇ, ਸਾਹਮਣੇ। ਨਿਧਾਨ—ਖ਼ਜ਼ਾਨੇ। ਦਇਆ ਨਿਧਿ—ਦਇਆ ਦੇ ਖ਼ਜ਼ਾਨੇ, ਭੰਡਾਰ। ਅਗਾਧਿ—ਜਿਸ ਦੀ ਥਾਹ ਨਾ ਪਾਈ ਜਾ ਸਕੇ, ਅਤਿ ਡੂੰਘਾ। ਬੋਧਿ—ਗਿਆਨ, ਸੋਝੀ। ਨਮੋ—ਨਮਸਕਾਰ। ਨੇਤਿ—ਨਹੀਂ ਹੈ ਉਸ ਜਿਹਾ, ਬੇਅੰਤ।

***ਅਰਥ :*** (ਜਿਹੜਾ ਸਿਖ) ਗੁਰੂ ਦੀ ਚਰਨ-ਸ਼ਰਨ ਵਿਚ (ਸ਼ਰਧਾ-ਭਾਵਨੀ ਨਾਲ) ਇਕ ਕਦਮ ਚਲ ਕੇ ਜਾਂਦਾ ਹੈ, ਸਤਿਗੁਰੂ (ਉਸ ਨੂੰ) ਕਰੋੜਾਂ ਕਦਮ ਅਗੇ ਹੋ ਕੇ ਲੈਣ ਆਉਂਦੇ ਹਨ।

(ਜਿਹੜਾ ਸਿਖ) ਇਕ ਵਾਰ ਵੀ ਸਤਿਗੁਰ ਦੇ (ਬਖ਼ਸ਼ੇ ਗੁਰ-ਸ਼ਬਦ) ਮੰਤ੍ਰ ਦੇ ਸਿਮਰਨ ਮਾਤ੍ਰ ਵਿਚ ਜੁੜਦਾ ਹੈ, ਸਤਿਗੁਰੂ ਉਸ ਨੂੰ ਕਰੋੜਾਂ ਵਾਰ ਪਿਆਰ ਨਾਲ ਯਾਦ ਕਰਦੇ ਹਨ।

(ਜਿਹੜਾ ਸਿਖ) ਪ੍ਰੇਮਾ ਭਗਤੀ ਅਤੇ ਸਿਦਕ ਨਾਲ ਸਤਿਗੁਰੂ ਅਗੇ (ਭੇਟਾ ਵਜੋਂ ਤੁਛ ਮਾਤ੍ਰ) ਇਕ ਕੌਡੀ ਵੀ ਰਖਦਾ ਹੈ, ਸਤਿਗੁਰੂ ਉਸ ਸਿਖ ਨੂੰ (ਨਾਮ-ਭਗਤੀ ਦੇ) ਬੇਅੰਤ ਖ਼ਜ਼ਾਨੇ ਬਖ਼ਸ਼ ਦੇਂਦੇ ਹਨ।

ਸਤਿਗੁਰੂ ਦਇਆ ਦੇ ਭੰਡਾਰ ਹਨ ਅਤੇ ਉਨ੍ਹਾਂ ਦੀ ਮਹਿਮਾ ਸਮਝ-ਸੋਝੀ ਤੋਂ ਪਰੇ ਹੈ, ਇਸ ਲਈ ਉਨ੍ਹਾਂ ਨੂੰ (ਆਤਮਾ, ਮਨ, ਬਾਣੀ ਤੇ ਸਰੀਰ ਕਰਕੇ) ਬਾਰੰਬਾਰ ਨਮਸਕਾਰ ਹੈ, ਕਿਉਂਕਿ ਉਨ੍ਹਾਂ ਵਰਗਾ (ਤਿੰਨ ਕਾਲ) ਹੋਰ ਕੋਈ ਨਹੀਂ ਹੈ।੧੧੧।

**ਪ੍ਰੇਮ ਰਸ ਅੰਮ੍ਰਿਤ ਨਿਧਾਨ ਪਾਨ ਪੂਰਨ ਹੁਇ, ਉਨਮਨ ਉਨਮਤ ਬਿਸਮ ਬਿਸ੍ਵਾਸ ਹੈ॥**
**ਆਤਮ ਤਰੰਗ ਬਹੁ ਰੰਗ, ਅੰਗ ਅੰਗ ਛਬਿ, ਅਨਿਕ ਅਨੂਪ ਰੂਪ ਊਪ ਕੋ ਪ੍ਰਗਾਸ ਹੈ॥**
**ਸ੍ਵਾਦ ਬਿਸਮਾਦ ਬਹੁ ਬਿਬਿਧ ਸੁਰਤਿ ਸਰਬ ਰਾਗ ਨਾਦ ਬਾਦ ਬਹੁ ਬਾਸਨਾ ਸੁਬਾਸ ਹੈ॥**
**ਪਰਮਦਭੁਤ ਬ੍ਰਹਮਾਸਨ ਸਿੰਘਾਸਨ ਮੈ, ਸੋਭਾ ਸਭਾ ਮੰਡਲ, ਅਖੰਡਲ ਬਿਲਾਸ ਹੈ॥੧੧੨॥**

***ਪਦ ਅਰਥ :*** ਅੰਮ੍ਰਿਤ ਨਿਧਾਨ—ਅੰਮ੍ਰਿਤ ਦਾ ਖ਼ਜ਼ਾਨਾ। ਪਾਨ—ਪੀਣ ਦੀ ਕਿਰਿਆ। ਪੂਰਨ ਹੁਇ—ਤ੍ਰਿਪਤ ਹੋਈਦਾ ਹੈ। ਉਨਮਨ—ਗਿਆਨ ਅਵਸਥਾ, ਆਤਮ ਅਵਸਥਾ। ਉਨਮਤ—ਮਸਤ। ਬਿਸਮ ਬਿਸ੍ਵਾਸ—ਅਸਚਰਜ ਭਰੋਸਾ। ਛਬਿ—ਸੋਭਾ, ਸੁੰਦਰਤਾ। ਊਪ—ਚਮਕ-ਦਮਕ, ਆਭਾ, ਤੇਜ। ਪ੍ਰਗਾਸ—ਪ੍ਰਕਾਸ਼। ਬਿਬਿਧ—ਕਈ ਤਰ੍ਹਾਂ ਦਾ। ਸੁਰਤਿ—ਕੰਨਾਂ ਦੀ ਸ੍ਰੋਤ। ਨਾਦ—ਧੁਨੀ। ਬਾਦ—ਵਾਜੇ। ਬਾਸਨਾ—ਮਹਿਕ। ਸੁਬਾਸ—ਸੁਗੰਧੀ। ਪਰਮਦਭੁਤ—ਪਰਮ ਅਦਭੁਤ, ਬਹੁਤ ਹੀ ਅਸਚਰਜ। ਬ੍ਰਹਮਾਸਨ—ਦਸਮ ਦੁਆਰ। ਸਿੰਘਾਸਨ—ਨਿਵਾਸ। ਸਭਾ ਮੰਡਲ—ਸਾਰੇ ਮੰਡਲਾਂ ਦੀ। ਅਖੰਡਲ—ਇਕ-ਰਸ, ਅਡੋਲ, ਲਗਾਤਾਰੀ। ਬਿਲਾਸ—ਅਨੰਦ, ਖੇੜਾ।

***ਅਰਥ :*** (ਪ੍ਰੀਤਵਾਨ ਗੁਰਮੁਖਿ ਜਦੋਂ ਦਸਮ ਦੁਆਰ ਵਿਚ ਟਿਕ ਕੇ) ਨਾਮ-ਅੰਮ੍ਰਿਤ-ਭੰਡਾਰ ਦੇ ਪ੍ਰੇਮ-ਰਸ ਨੂੰ ਪੀ ਕੇ ਪੂਰਨ ਤ੍ਰਿਪਤ ਹੁੰਦਾ ਹੈ, ਤਦੋਂ ਉੱਚੀ ਆਤਮ-ਅਵਸਥਾ ਵਿਚ ਲੀਨ ਹੋ ਕੇ ਅਲੌਕਿਕ ਮਸਤੀ ਨੂੰ ਮਾਣਦਾ ਹੈ, (ਇਸ ਅਵਸਥਾ ਵਿਚ ਉਸ ਦਾ) ਅਚਰਜ ਭਰੋਸਾ ਹੁੰਦਾ ਹੈ।

ਬਹੁ-ਰੰਗੀ ਆਤਮ-ਲਹਿਰਾਂ ਉਪਜਣ ਕਰਕੇ, ਉਸ ਦੇ ਅੰਗ ਅੰਗ ਦੀ ਸੋਭਾ, ਬਹੁਤ ਹੀ ਅਨੂਪਮ ਰੂਪ ਵਾਲੇ ਤੇਜ ਦਾ ਪ੍ਰਕਾਸ਼ ਕਰ ਰਹੀ ਹੁੰਦੀ ਹੈ।

(ਪ੍ਰੇਮ-ਰਸ-ਅੰਮ੍ਰਿਤ ਪਾਨ ਕਰਨ ਦਾ) ਸਵਾਦ ਬਿਸਮਾਦ ਕਰਨ ਵਾਲਾ ਹੈ। ਕੰਨਾਂ ਦੀ ਸ੍ਰੋਤ ਵਿਚ ਸਭ ਰਾਗ-ਰਾਗਣੀਆਂ ਦੀ ਅਤੇ ਕਈ ਤਰ੍ਹਾਂ ਦੇ ਵਾਜਿਆਂ ਦੀ ਧੁਨੀ ਸੁਣਾਈ ਦਿੰਦੀ ਹੈ ਅਤੇ (ਨਾਸਕਾ ਨੂੰ) ਬਹੁ-ਪ੍ਰਕਾਰੀ ਸੁਗੰਧੀ ਦੀ ਮਹਿਕ ਪ੍ਰਤੀਤ ਹੁੰਦੀ ਹੈ।

ਦਸਮ ਦੁਆਰ ਵਿਖੇ ਨਿਵਾਸ ਹੋਣ ਨਾਲ, ਉਥੇ ਸਾਰੇ ਮੰਡਲਾਂ ਦੀ ਪਰਮ ਅਦਭੁਤ ਸੋਭਾ ਸ਼ੋਭਨੀਕ ਹੋ ਰਹੀ ਹੁੰਦੀ ਹੈ ਅਤੇ ਉਸ ਅਸਥਾਨ ਵਿਖੇ ਟਿਕਣ ਦਾ ਅਨੰਦ ਇਕ-ਰਸ ਅਡੋਲ ਹੁੰਦਾ ਹੈ।੧੧੨।

**ਬਜਥਾਵੰਤੇ ਜੰਤੇ ਜੈਸੇ ਬੈਦ ਉਪਚਾਰੁ ਕਰੈ, ਬਜਥਾ ਬਿਰਤਾਂਤ ਸੁਨਿ ਹਰੈ ਦੂਖ ਰੋਗ ਕਉ॥**
**ਜੈਸੇ ਮਾਤਾ ਪਿਤਾ ਹਿਤ-ਚਿਤ ਕੈ ਮਿਲਤ ਸੁਤੈ, ਖਾਨ ਪਾਨ ਪੋਖਿ ਤੋਖਿ ਹਰਤ ਹੈ ਸੋਗ ਕਉ॥**
**ਬਿਰਹਨੀ ਬਨਿਤਾ ਕਉ ਜੈਸੇ ਭਰਤਾਰੁ ਮਿਲੈ, ਪ੍ਰੇਮ ਰਸ ਕੈ ਹਰਤ ਬਿਰਹ ਬਿਓਗ ਕਉ॥**
**ਤੈਸੇ ਹੀ ਬਿਬੇਕੀ ਜਨ ਪਰਉਪਕਾਰ ਹੇਤ, ਮਿਲਤ ਸਲਿਲ ਗਤਿ ਸਹਜ ਸੰਜੋਗ ਕਉ॥੧੧੩॥**

***ਪਦ ਅਰਥ :*** ਬਜਥਾਵੰਤੇ ਜੰਤੇ—ਰੋਗੀ ਮਨੁੱਖ ਦਾ। ਉਪਚਾਰੁ—ਇਲਾਜ। ਬਜਥਾ—ਪੀੜਾ, ਰੋਗ। ਹਰੈ—ਦੂਰ ਕਰਦਾ ਹੈ। ਹਿਤ ਚਿਤ ਕੈ—ਦਿਲੀ ਪਿਆਰ ਨਾਲ। ਸੁਤੈ—ਪੁੱਤਰ ਨੂੰ। ਪੋਖਿ—ਪਾਲਣ ਪੋਸਣ। ਤੋਖਿ—ਖ਼ੁਸ਼ੀ, ਪ੍ਰਸੰਨਤਾ। ਹਰਤ ਹੈ—ਦੂਰ ਕਰਦੇ ਹਨ। ਸੋਗ—ਦੁਖ। ਬਿਰਹਨੀ—ਵਿਛੜੀ ਹੋਈ। ਬਨਿਤਾ—ਪਤਨੀ। ਭਰਤਾਰੁ—ਪਤੀ। ਬਿਰਹ—ਵਿਛੋੜੇ ਦੀ ਪੀੜਾ। ਬਿਓਗ—ਵਿਛੋੜਾ। ਬਿਬੇਕੀ—ਗਿਆਨ-ਵਿਚਾਰੀ ਨਾਮ-ਰਸੀਆ, ਗੁਰੂ ਦਾ ਸੱਚਾ ਸਿਖ। ਹੇਤ—ਵਾਸਤੇ। ਸਲਿਲ ਗਤਿ—ਪਾਣੀ ਵਾਂਗ।

***ਅਰਥ :*** ਜਿਵੇਂ ਰੋਗੀ ਮਨੁੱਖ ਦਾ ਵੈਦ ਇਲਾਜ ਕਰਦਾ ਹੈ ਅਤੇ ਉਸ ਦੇ ਦੁਖ ਦਾ ਹਾਲ ਸੁਣ ਕੇ, ਰੋਗ ਦੇ ਦੁਖ ਨੂੰ ਦੂਰ ਕਰਦਾ ਹੈ।

ਜਿਵੇਂ ਮਾਤਾ ਪਿਤਾ ਹਿਰਦਿਓਂ ਪਿਆਰ ਨਾਲ ਪੁੱਤਰ ਨੂੰ ਮਿਲਦੇ ਹਨ ਅਤੇ ਉਸ ਨੂੰ ਖੁਆ ਪਿਆ ਕੇ ਪਾਲਦੇ ਪੋਸਦੇ ਤੇ ਪ੍ਰਸੰਨ ਹੁੰਦੇ ਹਨ ਅਤੇ ਉਸ ਦੇ ਦੁਖ-ਦਰਦ ਨੂੰ ਦੂਰ ਕਰਦੇ ਹਨ।

ਜਿਵੇਂ ਵਿਛੜੀ ਪਤਨੀ ਨੂੰ ਜਦ ਪਤੀ ਮਿਲਦਾ ਹੈ ਤਾਂ ਉਹ ਪ੍ਰੇਮ-ਰਸ ਦੁਆਰਾ ਉਸ ਦੇ ਵਿਛੋੜੇ ਦੀ ਪੀੜਾ ਨੂੰ ਦੂਰ ਕਰਦਾ ਹੈ।

ਇਸੇ ਤਰ੍ਹਾਂ (ਰੋਗੀ ਦਾ ਦੁਖ ਦੂਰ ਕਰਨ ਲਈ ਵੈਦ ਵਾਂਗ, ਪੁੱਤਰ ਨੂੰ ਪਾਲਣ ਪੋਸਣ ਲਈ ਮਾਪਿਆਂ ਵਾਂਗ ਅਤੇ ਪਤਨੀ ਦੀ ਪ੍ਰੇਮ-ਪੀੜਾ ਨਿਵਾਰਨ ਲਈ ਪਤੀ ਵਾਂਗ), ਗਿਆਨ-ਵਿਚਾਰੀ ਨਾਮ-ਰਸੀਏ ਜਨ (ਲੋੜਵੰਦ ਦੁਖੀਆਂ ਨੂੰ) ਪਾਣੀ ਵਾਂਗ ਨਿਰਮਾਣ ਹੋ ਕੇ ਸਹਿਜੇ ਹੀ ਜਾ ਮਿਲਦੇ ਹਨ।੧੧੩।

**ਬਜਥਾਵੰਤੈ ਬੈਦ ਰੂਪ, ਜਾਚਿਕ ਦਾਤਾਰ ਗਤਿ, ਗਾਹਕੈ ਬਿਆਪਾਰੀ ਹੋਇ, ਮਾਤ ਪਿਤਾ ਪੂਤ ਕਉ ॥**
**ਨਾਰਿ ਭਰਤਾਰਿ ਬਿਧਿ ਮਿਤ੍ਰ ਮਿਤ੍ਰਾਈ ਰੂਪ, ਸੁਜਨ ਕੁਟੰਬ ਸਖਾ ਭਾਇ ਚਾਇ ਸੂਤ ਕਉ ॥**
**ਲੋਗਨ ਮੈ ਲੋਗਾਚਾਰ ਬੇਦ ਕੈ ਬੇਦ ਬੀਚਾਰ, ਗਿਆਨ ਗੁਰ ਏਕੰਕਾਰ ਅਵਧੂਤ ਅਵਧੂਤ ਕਉ ॥**
**ਬਿਰਲੋ ਬਿਬੇਕੀ ਜਨ ਪਰਉਪਕਾਰ ਹੇਤ, ਮਿਲਤ ਸਲਿਲ ਗਤਿ ਸ੍ਰਬੰਗ ਭੂਤ ਕਉ ॥੧੧੪॥**

***ਪਦ ਅਰਥ :*** ਬਜਥਾਵੰਤੈ—ਰੋਗੀ ਲਈ। ਬੈਦ—ਵੈਦ, ਹਕੀਮ। ਜਾਚਿਕ—ਮੰਗਤਾ। ਗਤਿ—ਵਾਂਗ। ਬਿਆਪਾਰੀ—ਵਪਾਰੀ। ਨਾਰਿ—ਪਤਨੀ। ਭਰਤਾਰਿ—ਭਰਤਾ, ਪਤੀ ਨਾਲ। ਬਿਧਿ—ਵਾਂਗ। ਸੁਜਨ ਕੁਟੰਬ—ਸਕੇ ਸਨਬੰਧੀਆਂ ਲਈ। ਭਾਇ—ਪ੍ਰੇਮ ਨਾਲ। ਚਾਇ—ਉਤਸ਼ਾਹ ਨਾਲ। ਸੂਤ—ਮਰਯਾਦਾ। ਬੇਦ ਕੈ—ਗਿਆਨ-ਅੰਸੀਆਂ ਲਈ। ਗਿਆਨ ਗੁਰ—ਗੁਰੂ (ਸ੍ਰੇਸ਼ਟ-) ਗਿਆਨ। ਅਵਧੂਤ—ਤਿਆਗੀ। ਬਿਬੇਕੀ—ਗਿਆਨ-ਵਿਚਾਰੀ, ਨਾਮ-ਅਹਾਰੀ ਗੁਰਸਿਖ। ਹੇਤ—ਵਾਸਤੇ। ਸਲਿਲ ਗਤਿ—ਪਾਣੀ ਵਾਂਗ। ਸ੍ਰਬੰਗ ਭੂਤ—ਸਾਰੇ ਸਰੀਰਾਂ, ਪ੍ਰਾਣੀ ਮਾਤ੍ਰ ਵਿਚ।

***ਅਰਥ :*** (ਗਿਆਨ-ਵਿਚਾਰੀ ਗੁਰਸਿਖ, ਪਰਉਪਕਾਰ ਨਮਿਤ) ਰੋਗੀ ਲਈ ਵੈਦ ਰੂਪ ਵਿਚ, ਮੰਗਤੇ ਲਈ ਦਾਤੇ ਵਾਂਗ, ਗਾਹਕ ਲਈ ਵਪਾਰੀ ਹੋ ਕੇ ਅਤੇ ਪੁੱਤਰ ਲਈ ਮਾਤਾ ਪਿਤਾ ਰੂਪ ਵਿਚ (ਬਹੁੜਦੇ ਹਨ)।

(ਨਾਮ-ਅਹਾਰੀ ਗੁਰਸਿਖ, ਪਰਉਪਕਾਰ ਦੀ ਖ਼ਾਤਰ) ਪਤਨੀ ਨਾਲ ਪਤੀ ਰੂਪ ਹੋ ਕੇ ਅਤੇ ਪਤੀ ਨਾਲ ਪਤਨੀ ਵਾਂਗ, ਮਿੱਤਰਾਂ ਨੂੰ ਮਿੱਤਰ ਰੂਪ ਵਿਚ ਅਤੇ ਸਕੇ ਸਨਬੰਧੀਆਂ ਮਿਤਰਾਂ ਨੂੰ ਪ੍ਰੇਮ ਤੇ ਉਤਸ਼ਾਹ ਨਾਲ (ਆਪੋ ਆਪਣੀ) ਮਰਯਾਦਾ ਅਨੁਸਾਰ (ਆ ਮਿਲਦੇ ਹਨ)।

(ਬਿਬੇਕੀ ਗੁਰਸਿਖ) ਵਾਹਿਗੁਰੂ ਦੀ ਸ੍ਰੇਸ਼ਟ (ਗੁਰੂ) ਗਿਆਨ ਧਾਰਨ ਕਰ ਕੇ, ਲੋਕਾਂ ਵਿਚ ਲੋਕਾਚਾਰੀ ਹੋ ਕੇ, ਗਿਆਨ-ਅੰਸੀਆਂ ਵਿਚ ਗਿਆਨਾਚਾਰੀ ਹੋ ਕੇ ਅਤੇ ਤਿਆਗੀਆਂ ਵਿਚ ਤਿਆਗੀ ਹੋ ਕੇ (ਆਇ ਮਿਲਦੇ ਹਨ)।

(ਅਜਿਹਾ) ਕੋਈ ਵਿਰਲਾ ਹੀ ਗਿਆਨ-ਵਿਚਾਰ ਵਾਲਾ ਗੁਰਸਿਖ (ਹੁੰਦਾ ਹੈ, ਜੋ) ਪਰਉਪਕਾਰ ਖ਼ਾਤਰ, ਪਾਣੀ ਵਾਂਗ ਨਿਰਮਾਣ ਹੋ ਕੇ, ਸਮੂਹ ਪ੍ਰਾਣੀਆਂ ਨੂੰ ਜਾ ਮਿਲਦਾ ਹੈ।੧੧੪।

**ਦਰਸਨ ਧਿਆਨ ਦਿਬਿ ਦੇਹ ਕੈ ਬਿਦੇਹ ਭਏ, ਦ੍ਰਿਗ ਦਿਬਿ ਦ੍ਰਿਸਟਿ ਬਿਖੈ ਭਾਉ ਭਗਤਿ ਚੀਨ ਹੈ ॥**
**ਅਧਿਆਤਮ ਕਰਮ ਕਰਿ ਆਤਮ ਪ੍ਰਵੇਸ, ਪਰਮਾਤਮ ਪ੍ਰਵੇਸ ਸਰਬਾਤਮ ਲਿਉ ਲੀਨ ਹੈ ॥**
**ਸਬਦ ਗਿਆਨ ਪਰਵਾਨ ਹੁਇ ਨਿਧਾਨ ਪਾਏ, ਪਰਮਾਰਥ ਸਬਦਾਰਥ ਪ੍ਰਬੀਨ ਹੈ ॥**
**ਤਤੈ ਮਿਲੈ ਤਤ, ਜੋਤੀ ਜੋਤਿ ਕੈ ਪਰਮ ਜੋਤਿ, ਪ੍ਰੇਮ ਰਸ ਬਸਿ ਭਏ ਜੈਸੇ ਜਲ ਮੀਨ ਹੈ ॥੧੧੫॥**

***ਪਦ ਅਰਥ :*** ਦਰਸਨ ਧਿਆਨ ਦਿਬਿ—ਦੈਵੀ ਦਰਸ਼ਨ ਦਾ ਧਿਆਨ। ਬਿਦੇਹ—ਦੇਹ-ਅਭਿਮਾਨ ਤੋਂ ਰਹਿਤ ਹੋਣਾ। ਦ੍ਰਿਗ—ਨੇਤਰ। ਦਿਬਿ ਦ੍ਰਿਸਟਿ—ਦੈਵੀ ਦ੍ਰਿਸ਼ਟਿ, ਜਿਸ ਨਾਲ ਸਾਰੇ ਗੁਪਤ ਅਸਥਾਨ ਨਜ਼ਰ ਆਉਣ। ਬਿਖੈ—(ਦ੍ਰਿਸ਼ਟੀ-ਨਜ਼ਰ) ਵਿਚ। ਭਾਉ ਭਗਤਿ—ਪ੍ਰੇਮਾ ਭਗਤੀ। ਚੀਨ—ਪਛਾਣ, ਸੋਝੀ। ਅਧਿਆਤਮ ਕਰਮ—ਆਤਮ ਗਿਆਨ ਸੰਬੰਧੀ ਕਰਮ। ਪਰਮਾਤਮ ਪ੍ਰਵੇਸ—ਵਾਹਿਗੁਰੂ ਨਾਲ ਇਕ-ਮਿਕ ਹੋ ਕੇ। ਸਰਬਾਤਮ—ਸਭ ਜੀਆਂ ਵਿਚ ਵਸਦਾ ਵਾਹਿਗੁਰੂ। ਲਿਉ ਲੀਨ ਹੈ—ਲਿਵ ਜੁੜਦੀ ਹੈ। ਗਿਆਨ—ਸੋਝੀ। ਨਿਧਾਨ—(ਨਾਮ-) ਖ਼ਜ਼ਾਨਾ। ਪਰਮਾਰਥ—ਅਧਿਆਤਮ ਤੱਤ ਦੀ ਵਿਆਖਿਆ, ਸਿਧਾਂਤ, ਨਿਚੋੜ। ਸ਼ਬਦਾਰਥ—ਸ਼ਬਦ ਦਾ ਅਰਥ, ਵਾਕ ਦਾ ਭਾਵ। ਪ੍ਰਬੀਨ—ਨਿਪੁੰਨ। ਤਤੈ—ਤਤ ਨਾਲ। ਪਰਮ ਜੋਤਿ—ਮਹਾਨ ਜੋਤੀ ਵਾਹਿਗੁਰੂ। ਬਸਿ ਭਏ—ਵਸ ਜਾਂਦੇ ਹਨ, ਲੀਨ ਹੁੰਦੇ ਹਨ। ਮੀਨ—ਮੱਛੀ।

***ਅਰਥ :*** (ਗੁਰਮੁਖਿ ਜਨ ਸਤਿਗੁਰੂ ਦੇ) ਦੈਵੀ ਦਰਸ਼ਨ ਦੇ ਧਿਆਨ ਕਾਰਨ ਦੇਹੀ ਵਿਚ ਵਿਚਰਦਿਆਂ, ਦੇਹ-ਅਭਿਮਾਨ ਤੋਂ ਮੁਕਤ ਹੋ ਜਾਂਦੇ ਹਨ ਅਤੇ ਸਤਿਗੁਰੂ ਦੇ ਨੇਤਰਾਂ ਦੀ ਦਿਬ ਦ੍ਰਿਸ਼ਟੀ ਸਦਕਾ, ਉਨ੍ਹਾਂ ਦੇ ਨੇਤਰਾਂ ਵਿਚ ਪ੍ਰੇਮਾ-ਭਗਤੀ ਦੀ ਸੋਝੀ ਹੋ ਆਉਂਦੀ ਹੈ।

(ਗੁਰੂ ਦਾ ਅਨੁਸਾਰੀ ਗੁਰਸਿਖ) ਆਤਮ-ਗਿਆਨ-ਕਰਮਾਂ ਕਰਕੇ ਨਿਜ ਆਤਮ-ਸਰੂਪ ਵਿਚ ਟਿਕ ਜਾਂਦਾ ਹੈ ਅਤੇ ਵਾਹਿਗੁਰੂ

ਨਾਲ ਇਕ-ਮਿਕ ਹੋ ਕੇ, ਪ੍ਰਾਣੀ ਮਾਤ੍ਰ ਵਿਚ ਵਸਦੇ ਪ੍ਰਭੂ ਦੀ ਜੋਤੀ ਦਾ ਅਨੁਭਵ ਕਰਦਾ, ਉਸੇ ਵਿਚ ਲਿਵਲੀਨ ਰਹਿੰਦਾ ਹੈ।

(ਗੁਰੂ ਦਾ ਅਨਿੰਨ ਸੇਵਕ) ਸ਼ਬਦ ਦੇ ਗਿਆਨ (ਨਾਮ-ਅਭਿਆਸ ਦੀ ਸੋਝੀ) ਦੁਆਰਾ ਪ੍ਰਵਾਨ ਹੋ ਕੇ ਨਾਮ-ਖ਼ਜ਼ਾਨਾ ਪ੍ਰਾਪਤ ਕਰ ਲੈਂਦਾ ਹੈ ਅਤੇ ਅਧਿਆਤਮ ਤੱਤ ਦੇ ਸਿਧਾਂਤ ਨੂੰ ਸਹੀ ਤੌਰ 'ਤੇ ਸਮਝਣ ਵਿਚ ਨਿਪੁੰਨ ਹੋ ਜਾਂਦਾ ਹੈ।

(ਜਿਵੇਂ) ਤੱਤ ਵਿਚ ਤੱਤ ਮਿਲ ਜਾਂਦਾ ਹੈ, (ਜਿਵੇਂ ਦੀਵੇ ਦੀ) ਜੋਤੀ (ਦੂਜੇ ਦੀਵੇ ਦੀ) ਜੋਤੀ ਨਾਲ ਇਕ-ਰੂਪ ਹੁੰਦੀ ਹੈ (ਤਿਵੇਂ ਗੁਰਮੁਖਿ ਦੀ) ਆਤਮ-ਜੋਤੀ ਪਰਮਾਤਮ-ਜੋਤੀ ਨਾਲ ਇਕ-ਰੂਪ ਹੋ ਜਾਂਦੀ ਹੈ ਅਤੇ ਉਹ ਵਾਹਿਗੁਰੂ ਦੇ ਅਲੌਕਿਕ ਪ੍ਰੇਮ-ਰਸ ਵਿਚ ਇਉਂ ਲੀਨ ਹੁੰਦਾ ਹੈ ਜਿਵੇਂ ਮੱਛੀ ਪਾਣੀ ਵਿਚ (ਤਾਰੀਆਂ ਲੈਂਦੀ) ਅਨੰਦ-ਮਗਨ ਹੁੰਦੀ ਹੈ।੧੧੫।

**ਅਧਿਆਤਮ ਕਰਮ ਪਰਮਾਤਮ ਪਰਮ ਪਦ, ਤਤ ਮਿਲਿ ਤਤਹਿ ਪਰਮ ਤਤ ਵਾਸੀ ਹੈ ॥**
**ਸਬਦ ਬਿਬੇਕ ਟੇਕ ਏਕ ਹੀ ਅਨੇਕ ਮੇਕ, ਜੰਤ੍ਰ ਧੁਨਿ ਰਾਗ ਨਾਦ ਅਨਭੈ ਅਭਿਆਸੀ ਹੈ ॥**
**ਦਰਸ ਧਿਆਨ ਉਨਮਾਨ ਪ੍ਰਾਨ ਪ੍ਰਾਨਪਤਿ, ਅਬਿਗਤਿ ਗਤਿ ਅਤਿ ਅਲਖ ਬਿਲਾਸੀ ਹੈ ॥**
**ਅੰਮ੍ਰਿਤ ਕਟਾਛ ਦਿਬਿ ਦੇਹ ਕੈ ਬਿਦੇਹ ਭਏ, ਜੀਵਨ ਮੁਕਤਿ ਕੋਊ ਬਿਰਲੋ ਉਦਾਸੀ ਹੈ ॥੧੧੬॥**

***ਪਦ ਅਰਥ :*** ਅਧਿਆਤਮ ਕਰਮ—ਆਤਮ-ਗਿਆਨ ਸੰਬੰਧੀ ਕਰਮ। ਪਰਮ ਪਦ—ਉੱਚ ਗਿਆਨ ਅਵਸਥਾ। ਤਤਹਿ—ਤੱਤ ਵਿਚ। ਪਰਮ ਤਤ—ਵਾਹਿਗੁਰੂ। ਸਬਦ ਬਿਬੇਕ—ਗੁਰ-ਸ਼ਬਦ-ਗਿਆਨ। ਮੇਕ—ਮਿਲਿਆ ਹੋਇਆ। ਜੰਤ੍ਰ—ਵਾਜਾ। ਧੁਨਿ—ਧੁਨੀ, ਗੂੰਜ। ਨਾਦ—ਸ਼ਬਦ। ਅਨਭੈ—ਨਿਰਭਉ। ਅਭਿਆਸੀ—(ਨਾਮ-) ਅਭਿਆਸੀ। ਉਨਮਾਨ—ਅਨੁਮਾਨ, ਅੰਦਾਜ਼ਾ। ਪ੍ਰਾਨ—ਸਵਾਸ। ਪ੍ਰਾਨਪਤਿ—ਪ੍ਰਾਣਾਂ ਦਾ ਪਤੀ, ਵਾਹਿਗੁਰੂ। ਅਬਿਗਤਿ—ਅਬਿਨਾਸ਼ੀ, ਵਾਹਿਗੁਰੂ। ਗਤਿ—ਦਸ਼ਾ। ਅਲਖ—ਸਮਝ ਤੋਂ ਪਰੇ ਵਾਹਿਗੁਰੂ। ਬਿਲਾਸੀ—ਅਨੰਦ-ਮਈ। ਕਟਾਛ ਦਿਬਿ—ਕਿਰਪਾ ਦ੍ਰਿਸ਼ਟੀ। ਦੇਹ ਕੈ ਬਿਦੇਹ ਭਏ—ਦੇਹੀ ਵਿਚ ਵਿਚਰਦਿਆਂ ਦੇਹ-ਅਭਿਮਾਨ ਤੋਂ ਰਹਿਤ ਹੋਣਾ। ਉਦਾਸੀ—ਉਪਰਾਮ-ਬਿਰਤੀ ਵਾਲਾ।

***ਅਰਥ :*** (ਕੋਈ ਵਿਰਲਾ ਗੁਰਮੁਖਿ) ਆਤਮ-ਗਿਆਨ-ਕਰਮਾਂ ਕਰਕੇ ਪਰਮਾਤਮ-ਮਿਲਾਪ ਦੀ ਉੱਚ ਗਿਆਨ ਅਵਸਥਾ ਨੂੰ ਪਾਉਂਦਾ ਹੈ ਅਤੇ ਤੱਤ ਵਿਚ ਤੱਤ ਮਿਲਣ ਵਾਂਗ ਵਾਹਿਗੁਰੂ ਵਿਚ ਮਿਲ ਜਾਂਦਾ ਹੈ।

(ਜਿਵੇਂ) ਵਾਜੇ ਦੀ ਧੁਨੀ ਵਿਚ ਰਾਗ ਤੇ ਸ਼ਬਦ ਮਿਲੇ ਹੁੰਦੇ ਹਨ, ਤਿਵੇਂ (ਗੁਰਮੁਖਿ ਜਨ) ਗੁਰ-ਸ਼ਬਦ-ਗਿਆਨ ਦੇ ਆਸਰੇ, ਅਨੇਕਾਂ ਵਿਚ ਮਿਲੇ ਹੋਏ ਇਕ ਵਾਹਿਗੁਰੂ, ਨਿਰਭਉ ਵਾਹਿਗੁਰੂ ਵਿਚ ਲੀਨ ਹੋਇਆ ਨਾਮ-ਅਭਿਆਸੀ ਹੁੰਦਾ ਹੈ।

(ਜਿਵੇਂ) ਸਵਾਸ, ਪ੍ਰਭੂ-ਸਿਮਰਨ ਕਰਕੇ ਪ੍ਰਾਣਪਤੀ ਵਾਹਿਗੁਰੂ ਨਾਲ ਇਕ-ਰੂਪ ਹੋ ਜਾਂਦੇ ਹਨ, (ਇਉਂ ਹੀ ਗੁਰਮੁਖਿ ਦੇ) ਗੁਰ-ਦਰਸ਼ਨ ਦੇ ਧਿਆਨ ਦਾ ਅਨੁਮਾਨ ਹੈ, (ਭਾਵ, ਗੁਰਮੁਖਿ ਸਤਿਗੁਰੂ ਦੇ ਦਰਸ਼ਨ ਦੇ ਧਿਆਨ ਵਿਚ ਲਿਵਲੀਨ ਹੋ ਜਾਂਦਾ ਹੈ) (ਅਤੇ ਉਹ) ਅਬਿਨਾਸ਼ੀ ਤੇ ਅਲੱਖ ਵਾਹਿਗੁਰੂ ਨਾਲ (ਇਕ-ਮਿਕ ਹੋਇਆ) ਅਤੀ ਅਨੰਦ-ਮਈ ਦਸ਼ਾ ਨੂੰ ਮਾਨਣਹਾਰਾ ਹੋ ਜਾਂਦਾ ਹੈ।

(ਸਤਿਗੁਰੂ ਦੀ) ਅੰਮ੍ਰਿਤ-ਭਰੀ ਦੈਵੀ ਦ੍ਰਿਸ਼ਟੀ ਹੋਣ 'ਤੇ ਉਹ ਦੇਹੋਂ ਬਿਦੇਹ ਹੋ ਜਾਂਦਾ ਹੈ, ਭਾਵ, ਉਸ ਨੂੰ ਆਪਣੀ ਦੇਹੀ ਦੀ ਸੋਝੀ ਨਹੀਂ ਰਹਿੰਦੀ, ਪਰ ਇਹੋ ਜਿਹੀ ਉਪਰਾਮ ਬ੍ਰਿਤੀ ਵਾਲਾ ਜੀਵਨ-ਮੁਕਤ ਗੁਰਮੁਖਿ ਕੋਈ ਵਿਰਲਾ ਹੁੰਦਾ ਹੈ।੧੧੬।

**ਸੁਪਨ ਚਰਿਤ੍ਰ ਚਿਤ੍ਰ ਜਾਗਤ ਨ ਦੇਖੀਅਤ, ਤਾਰਕਾ ਮੰਡਲੁ ਪਰਭਾਤ ਨ ਦਿਖਾਈਐ ॥**
**ਤਰਵਰ ਛਾਇਆ ਲਘੁ ਦੀਰਘੁ ਚਪਲ ਬਲ, ਤੀਰਥ ਪੁਰਬ ਜਾਤ੍ਰਾ ਥਿਰੁ ਨ ਰਹਾਈਐ ॥**
**ਨਦੀ ਨਾਵ ਕੋ ਸੰਜੋਗ ਲੋਗ ਬਹੁਰਿਓ ਨ ਮਿਲੈ, ਗੰਧ੍ਰਬ ਨਗਰ ਮ੍ਰਿਗ ਤ੍ਰਿਸਨਾ ਬਿਲਾਈਐ ॥**
**ਤੈਸੇ ਮਾਇਆ ਮੋਹ ਧ੍ਰੋਹ ਕੁਟੰਬ ਸਨੇਹ ਦੇਹ, ਗੁਰਮੁਖਿ ਸਬਦ ਸੁਰਤਿ ਲਿਵ ਲਾਈਐ ॥੧੧੭॥**

***ਪਦ ਅਰਥ :*** ਚਰਿਤ੍ਰ—ਕੌਤਕ। ਤਾਰਕਾ ਮੰਡਲੁ—ਤਾਰਿਆਂ ਦਾ ਮੰਡਲ। ਪਰਭਾਤ—ਤੜਕੇ, ਸਵੇਰੇ। ਤਰਵਰ—ਬ੍ਰਿਛ, ਰੁਖ। ਛਾਇਆ—ਪਰਛਾਵਾਂ, ਛਾਂ। ਲਘੁ—ਛੋਟੀ। ਦੀਰਘੁ—ਵੱਡੀ। ਚਪਲ ਬਲ—ਤੇਜ-ਮਈ ਬਲ। ਥਿਰੁ—ਅਸਥਿਰ, ਕਾਇਮ। ਨਾਵ—ਬੇੜੀ। ਗੰਧ੍ਰਬ ਨਗਰ—ਦੇਵਤਿਆਂ ਦੁਆਰਾ ਕਲਪਿਤ ਮਿਥਿਆ ਨਗਰੀ। ਮ੍ਰਿਗ ਤ੍ਰਿਸਨਾ—ਮਾਰੂ ਥਲ ਵਿਚ ਧੁਪ ਦੀ ਲਿਸ਼ਕ ਨੂੰ ਪਿਆਸਾ ਹਿਰਨ ਪਾਣੀ ਸਮਝ ਕੇ ਉਸ ਵਲ ਦੌੜਦਾ ਹੈ, ਜੋ ਨਿਰਾ ਭੁਲੇਖਾ ਜਾਂ ਧੋਖਾ ਹੁੰਦਾ ਹੈ। ਬਿਲਾਈ—ਨਾਸ ਹੋਈ। ਬਿਲਾਈਐ—ਨਾਸ ਹੁੰਦੀ ਹੈ। ਧ੍ਰੋਹ—ਛਲ। ਸਨੇਹ—ਪਿਆਰ। ਦੇਹ—ਦੇਹੀ, ਸਰੀਰ।

***ਅਰਥ :*** (ਜਿਵੇਂ) ਸੁਪਨੇ ਦੇ ਕੌਤਕ ਜਾਗਦਿਆਂ ਨਹੀਂ ਵੇਖੀਦੇ ਅਤੇ ਤਾਰਿਆਂ ਦਾ ਮੰਡਲ ਤੜਕੇ ਸਮੇਂ ਨਹੀਂ ਦਿਸਦਾ; (ਜਿਵੇਂ) ਬ੍ਰਿਛ ਦੀ ਛਾਂ (ਸੂਰਜ ਕਿਰਨਾਂ ਦੇ) ਤੇਜ-ਮਈ ਬਲ ਨਾਲ ਛੋਟੀ ਵੱਡੀ ਹੁੰਦੀ ਰਹਿੰਦੀ ਹੈ ਅਤੇ ਤੀਰਥਾਂ 'ਤੇ

ਪੁਰਬਾਂ ਸਮੇਂ ਜਾਣ ਵਾਲੀ ਯਾਤਰਾ ਸਦਾ ਕਾਇਮ ਨਹੀਂ ਰਹਿੰਦੀ;

(ਜਿਵੇਂ) ਨਦੀ (ਪਾਰ ਕਰਨ ਲਈ) ਬੇੜੀ ਵਿਚ ਬੈਠੇ ਲੋਕਾਂ ਦਾ ਸੰਜੋਗੀ ਮੇਲਾ ਫਿਰ ਨਹੀਂ ਹੁੰਦਾ ਅਤੇ ਕਲਪਿਤ ਗੰਧਰਬ ਨਗਰੀ ਤੇ ਮ੍ਰਿਗ-ਤ੍ਰਿਸ਼ਨਾ ਦਾ ਜਲ ਨਾਸਮਾਨ ਅਥਵਾ ਧੋਖਾ ਹੈ;

(ਤਿਵੇਂ) ਗੁਰਮੁਖਿ ਜਨ ਮਾਇਆ-ਮੋਹ ਅਤੇ ਪਰਵਾਰ ਤੇ ਸਰੀਰ ਦੇ ਪਿਆਰ ਨੂੰ ਛਲ ਰੂਪ ਸਮਝ ਕੇ, ਆਪਣੀ ਸੁਰਤਿ ਗੁਰ-ਸ਼ਬਦ ਵਿਚ ਲਾਈ ਰਖਦਾ ਹੈ।੧੧੭।

**ਨੈਹਰ ਕੁਆਰਿ ਕੰਨਿਆ ਲਾਡਿਲੀ ਕੈ ਮਾਨੀਅਤ, ਬਿਆਹੇ ਸਸੁਰਾਰ ਜਾਇ ਗੁਨਨ ਕੈ ਮਾਨੀਐ॥**
**ਬਨਜ ਬਿਉਹਾਰ ਲਗਿ, ਜਾਤ ਹੈ ਬਿਦੇਸਿ ਪ੍ਰਾਨੀ, ਕਹੀਏ ਸਪੂਤੁ ਲਾਭ ਲਭਤ ਕੈ ਆਨੀਐ॥**
**ਜੈਸੇ ਤਉ ਸੰਗ੍ਰਾਮ ਸਮੈ ਪਰ-ਦਲ ਮੈ ਅਕੇਲੋ ਜਾਇ, ਜੀਤਿ ਆਵੈ ਸੋਈ ਸੂਰੋ ਸੁਭਟੁ ਬਖਾਨੀਐ॥**
**ਮਾਨਸ ਜਨਮੁ ਪਾਇ ਚਰਨ ਸਰਨਿ ਗੁਰ, ਸਾਧ ਸੰਗਿ ਮਿਲੈ ਗੁਰ ਦਵਾਰਿ ਪਹਿਚਾਨੀਐ॥੧੧੮॥**

***ਪਦ ਅਰਥ :*** ਨੈਹਰ—ਪਿਤਾ ਦਾ ਘਰ, ਪੇਕਾ ਘਰ। ਬਿਆਹੇ—ਵਿਆਹੇ ਜਾਣ 'ਤੇ। ਸਸੁਰਾਰ—ਸਹੁਰਾ ਘਰ। ਗੁਨਨ ਕੈ—ਗੁਣਾਂ ਕਰਕੇ। ਮਾਨੀਐ—ਮੰਨੀ ਜਾਂਦੀ ਹੈ, ਮਾਨਤਾ ਪਾਉਂਦੀ ਹੈ। ਬਿਦੇਸਿ—ਪਰਦੇਸ ਵਿਚ। ਸਪੂਤ—ਸਪੁੱਤਰ। ਲਭਤ ਕੈ—ਖਟ ਕੇ। ਸੰਗ੍ਰਾਮ—ਜੁਧ। ਪਰ-ਦਲ—ਪਰਾਇਆ ਦਲ, ਪਰਾਈ ਫ਼ੌਜ। ਸੂਰੋ ਸੁਭਟੁ—ਬਹਾਦਰ ਸੂਰਮਾ। ਬਖਾਨੀਐ—ਆਖੀਦਾ ਹੈ। ਗੁਰ ਦਵਾਰਿ—ਸਤਿਗੁਰੂ ਦੇ ਦਰ 'ਤੇ।

***ਅਰਥ :*** (ਜਿਵੇਂ) ਪੇਕੇ ਘਰ ਕੁਆਰੀ ਕੰਨਿਆ ਲਾਡਲੀ ਕਰਕੇ ਮੰਨੀ ਜਾਂਦੀ ਹੈ, ਪਰ ਵਿਆਹੇ ਜਾਣ 'ਤੇ ਸਹੁਰੇ ਘਰ ਜਾ ਕੇ ਗੁਣਾਂ ਕਰਕੇ ਮਾਨਤਾ ਪਾਉਂਦੀ ਹੈ।

(ਜਿਵੇਂ) ਵਣਜ ਵਿਹਾਰ ਵਿਚ ਲਗ ਕੇ ਮਨੁੱਖ ਪਰਦੇਸ ਵਿਚ ਜਾਂਦਾ ਹੈ, ਪਰ ਸਪੁੱਤਰ (ਉਸ ਨੂੰ ਓਦੋਂ ਹੀ) ਆਖੀਦਾ ਹੈ (ਜਦੋਂ ਉਹ) ਲਾਭ ਖੱਟ ਕੇ ਲਿਆਂਦਾ ਹੈ।

(ਜਿਵੇਂ ਕੋਈ ਸੂਰਬੀਰ) ਪਰਾਈ ਫ਼ੌਜ ਵਿਚ ਇਕੱਲਿਆਂ ਜਾ ਕੇ ਜਿਤ ਕੇ ਆਵੇ ਤਾਂ ਉਸ ਨੂੰ ਬਹਾਦਰ ਸੂਰਬੀਰ ਆਖੀਦਾ ਹੈ।

ਤਿਵੇਂ ਮਨੁੱਖਾ ਜਨਮ ਪਾ ਕੇ (ਜੋ ਪ੍ਰਾਣੀ) ਸਾਧ ਸੰਗਤਿ ਵਿਚ ਮਿਲ ਕੇ, ਸਤਿਗੁਰੂ-ਚਰਨਾਂ ਦੀ ਸ਼ਰਨ ਪ੍ਰਾਪਤ ਕਰਦਾ ਹੈ (ਸਿਫ਼ਤਿ-ਸਾਲਾਹ ਕਰਦਾ ਹੈ) ਉਹੀ ਗੁਰੂ-ਵਾਹਿਗੁਰੂ ਦੇ ਦਰ 'ਤੇ ਪਰਵਾਨ ਹੁੰਦਾ ਹੈ।੧੧੮।

**ਨੈਹਰ ਕੁਟੰਬ ਤਜਿ ਬਿਆਹੇ ਸਸੁਰਾਰ ਜਾਇ, ਗੁਨਨ ਕੈ ਕੁਲਾ-ਬਧੂ ਬਿਰਦ ਕਹਾਵਈ॥**
**ਪੂਰਨ ਪਤਿਬ੍ਰਤਿ ਅਉ ਗੁਰ ਜਨ ਸੇਵਾ ਭਾਇ, ਗ੍ਰਿਹ ਮੈ ਗ੍ਰਿਹੇਸੁਰਿ ਸੁਜਸੁ ਪ੍ਰਗਟਾਵਈ॥**
**ਅੰਤ ਕਾਲਿ ਜਾਇ ਪ੍ਰਿਅ ਸੰਗਿ ਸਹ-ਗਾਮਿਨੀ ਹੁਇ, ਲੋਕ ਪਰਲੋਕ ਬਿਖੈ ਊਚ ਪਦ ਪਾਵਈ॥**
**ਗੁਰਮੁਖਿ ਮਾਰਗਿ ਭੈ ਭਾਇ ਨਿਰਬਾਹੁ ਕਰੈ, ਧੰਨ ਗੁਰਸਿਖ ਆਦਿ ਅੰਤਿ ਠਹਿਰਾਵਈ॥੧੧੯॥**

***ਪਦ ਅਰਥ :*** ਨੈਹਰ ਕੁਟੰਬ—ਪੇਕਾ ਪਰਵਾਰ। ਬਿਆਹੇ—ਵਿਆਹੇ ਜਾਣ 'ਤੇ। ਸਸੁਰਾਰ—ਸਹੁਰਾ ਘਰ। ਗੁਨਨ ਕੈ—ਗੁਣਾਂ ਕਰਕੇ। ਬਿਰਦ—ਸੋਭਾ ਵਾਲੀ, ਵਡਿਆਈ ਵਾਲੀ। ਕੁਲਾ-ਬਧੂ—ਉੱਚੇ ਘਰਾਣੇ ਦੀ ਨੂੰਹ। ਅਉ—ਅਤੇ। ਗੁਰ ਜਨ—ਵਡੇ ਵਡੇਰੇ। ਭਾਇ—ਪਿਆਰ ਨਾਲ। ਗ੍ਰਿਹ ਮੈ—ਘਰ ਵਿਚ। ਗ੍ਰਿਹੇਸੁਰਿ—ਗ੍ਰਹਿਸ਼ਵਰੀ, ਘਰ ਦੀ ਸੁਆਮਣ, ਮਾਲਕਣ। ਸੁਜਸੁ—ਚੰਗਾ ਜਸ। ਪ੍ਰਿਅ—ਪਿਆਰਾ, ਪ੍ਰੀਤਮ, ਪਤੀ। ਸਹ-ਗਾਮਿਨੀ—ਪਤੀ ਦੀ ਸਾਥਣ। ਬਿਖੈ—ਵਿਚ। ਭੈ—ਡਰ।

***ਅਰਥ :*** (ਜਿਵੇਂ ਕੋਈ ਕੰਨਿਆ) ਵਿਆਹੇ ਜਾਣ 'ਤੇ ਪੇਕਾ ਪਰਵਾਰ ਛਡ ਕੇ, ਸਹੁਰੇ ਘਰ ਜਾ ਕੇ, ਗੁਣਾਂ ਕਰਕੇ ਉੱਤਮ ਕੁਲ ਦੀ ਵਡਿਆਈ ਵਾਲੀ ਬਹੂ ਸਦਵਾਂਦੀ ਹੈ।

ਪੂਰਨ ਪਤੀਬ੍ਰਤ ਧਰਮ ਨਿਭਾਂਦੀ ਹੋਈ ਅਤੇ ਵਡੇ ਵਡੇਰਿਆਂ (ਸਸ ਸਹੁਰੇ ਆਦਿ) ਦੀ ਪ੍ਰੇਮ ਸਹਿਤ ਸੇਵਾ ਕਰ ਕੇ, ਘਰ ਵਿਚ ਮਾਲਕਣ ਹੋਣ ਦਾ ਉੱਤਮ ਜਸ ਖਟਦੀ ਹੈ।

ਅੰਤ ਸਮੇਂ ਪਤੀ ਦੀ ਸਾਥਣ ਹੋ ਕੇ, ਉਸ ਦੇ ਨਾਲ (ਇਸ ਸੰਸਾਰ ਤੋਂ) ਜਾਂਦੀ ਹੈ ਅਤੇ ਲੋਕ ਪਰਲੋਕ ਵਿਚ ਵੀ ਉੱਚਾ ਮਰਤਬਾ ਪਾਉਂਦੀ ਹੈ।

(ਤਿਵੇਂ) ਗੁਰਸਿੱਖੀ ਮਾਰਗ 'ਤੇ ਚਲਦਿਆਂ ਜਿਹੜਾ ਗੁਰਮੁਖਿ ਪ੍ਰਭੂ ਦੇ ਭੈ ਅਤੇ ਪ੍ਰਭੂ ਦੇ ਪਿਆਰ ਵਿਚ ਜੀਵਨ-ਨਿਰਬਾਹ ਕਰਦਾ ਹੈ, ਉਹ ਗੁਰਸਿਖ ਆਦਿ ਤੋਂ ਅੰਤ ਤਕ ਧੰਨਤਾ ਜੋਗ ਹੈ।੧੧੯।

**ਜੈਸੇ ਨ੍ਰਿਪ ਧਾਮ ਭਾਮ ਏਕ ਸੈ ਅਧਿਕ ਏਕ, ਨਾਇਕ ਅਨੇਕ ਰਾਜਾ ਸਭਨ ਲਡਾਵਈ॥**
**ਜਨਮਤ ਜਾ ਕੈ ਸੁਤੁ ਵਾਹੀ ਕੈ ਸੁਹਾਗੁ ਭਾਗੁ, ਸਕਲ ਰਾਨੀ ਮੈ ਪਟਰਾਨੀ ਸੋ ਕਹਾਵਈ॥**
**ਅਸਨ ਬਸਨ ਸਿਹਜਾਸਨ ਸੰਜੋਗੀ ਸਬੈ, ਰਾਜ ਅਧਿਕਾਰੁ ਤਉ ਸਪੂਤੀ ਗ੍ਰਿਹ ਆਵਈ॥**
**ਗੁਰਸਿਖ ਸਬੈ ਗੁਰ ਚਰਨ ਸਰਨਿ ਲਿਵ, ਗੁਰ ਸਿਖ ਸੰਧਿ ਮਿਲੈ ਨਿਜ ਪਦੁ ਪਾਵਈ॥੧੨੦॥**

***ਪਦ ਅਰਥ :*** ਨ੍ਰਿਪ ਧਾਮ—ਰਾਜੇ ਦੇ ਮਹੱਲ। ਭਾਮ—ਇਸਤ੍ਰੀਆਂ। ਅਧਿਕ—ਬਹੁਤ। ਨਾਇਕ—ਮਾਲਕ, ਪਤੀ। ਸਭਨ—ਸਭਨਾਂ ਨੂੰ। ਸੁਤੁ—ਪੁੱਤਰ। ਵਾਹੀ ਕੈ—ਉਸੀ ਦੇ। ਸਕਲ—ਸਾਰੀਆਂ। ਪਟਰਾਨੀ—ਵਡੀ ਰਾਣੀ। ਅਸਨ ਬਸਨ—ਖਾਣ ਪਹਿਰਨ। ਸਿਹਜਾਸਨ—ਸੇਜਾ 'ਤੇ ਆਸਣ। ਸਪੂਤੀ—ਪੁੱਤਰ ਵਾਲੀ। ਗ੍ਰਿਹ—ਘਰ। ਸੰਧਿ—ਸੰਧੀ, ਮਿਲਾਪ। ਨਿਜ ਪਦੁ—ਨਿਜ-ਆਤਮ-ਸੁਖ।

***ਅਰਥ :*** ਜਿਵੇਂ ਰਾਜੇ ਦੇ ਮਹੱਲਾਂ ਵਿਚ ਇਕ ਤੋਂ ਇਕ ਵਧ ਚੜ੍ਹਦੀਆਂ ਇਸਤ੍ਰੀਆਂ ਹੁੰਦੀਆਂ ਹਨ, ਅਨੇਕਾਂ ਰਾਣੀਆਂ ਦਾ ਪਤੀ-ਰਾਜਾ ਸਭਨਾਂ ਨੂੰ ਲਾਡ ਲਡਾਉਂਦਾ ਹੈ।

ਜਿਸ ਦੇ ਘਰ ਪੁੱਤਰ ਜੰਮਦਾ ਹੈ ਓਹੋ ਸੁਹਾਗ ਭਾਗ ਵਾਲੀ ਹੁੰਦੀ ਹੈ ਅਤੇ ਸਾਰੀਆਂ ਰਾਣੀਆਂ ਵਿਚੋਂ ਪਟਰਾਣੀ ਓਹੀ ਅਖਵਾਂਦੀ ਹੈ।

ਖਾਣ, ਪਹਿਰਨ ਅਤੇ (ਪਤੀ ਦੀ) ਸੇਜ ਮਾਨਣ ਦਾ ਸੰਜੋਗ ਤਾਂ ਸਾਰੀਆਂ ਨੂੰ ਪ੍ਰਾਪਤ ਹੁੰਦਾ ਹੈ, ਪਰ ਰਾਜ ਦਾ ਅਧਿਕਾਰ ਤਾਂ ਪੁੱਤਰ ਵਾਲੀ ਦੇ ਘਰ ਹੀ ਆਉਂਦਾ ਹੈ।

(ਤਿਵੇਂ) ਸਾਰੇ ਹੀ ਗੁਰਸਿਖ ਸਤਿਗੁਰੂ ਦੀ ਚਰਨ ਸ਼ਰਨ ਵਿਚ ਜੁੜਦੇ ਹਨ, ਪਰ ਜਿਹੜਾ ਸਿਖ (ਆਪਾ ਗੁਆ ਕੇ) ਸਤਿਗੁਰੂ ਦੇ ਮਿਲਾਪ ਨੂੰ ਪ੍ਰਾਪਤ ਹੁੰਦਾ ਹੈ (ਭਾਵ, ਸਤਿਗੁਰ ਤੋਂ ਨਾਮ-ਗੁਰ-ਦੀਖਿਆ ਲੈ ਕੇ, ਉਸ ਦਾ ਅਭਿਆਸ ਕਰਦਾ, ਸਤਿਗੁਰ ਨਾਲ ਇਕ-ਮਿਕ ਹੋ ਜਾਂਦਾ ਹੈ), ਉਹੋ ਹੀ ਨਿਜ-ਆਤਮ-ਸੁਖ ਵਾਲੇ ਪਦ ਨੂੰ ਪਾਉਂਦਾ ਹੈ।੧੨੦।

**ਤੁਸ ਮੈ ਤੰਦੁਲ ਬੋਏ ਨਿਪਜੈ ਸਹੰਸ੍ਰ ਗੁਨੋ, ਦੇਹ ਧਾਰਿ ਕਰਤ ਹੈ ਪਰਉਪਕਾਰ ਜੀ॥**
**ਤੁਸ ਮੈ ਤੰਦੁਲ ਨਿਰਬਿਘਨ, ਨ ਲਾਗੈ ਘੁਨ, ਰਾਖੇ ਰਹੈ ਚਿਰੰਕਾਲ, ਹੋਤ ਨ ਬਿਕਾਰ ਜੀ॥**
**ਤੁਸ ਮੈ ਨਿਕਸਿ ਹੋਇ ਭਗਨ ਮਲੀਨ ਰੂਪ, ਸ੍ਵਾਦ ਕਰਵਾਇ, ਰਾਧੇ ਰਹੈ ਨ ਸੰਸਾਰ ਜੀ॥**
**ਗੁਰ ਉਪਦੇਸ ਗੁਰਸਿਖ ਗ੍ਰਿਹ ਮੈ ਬੈਰਾਗੀ, ਗ੍ਰਿਹ ਤਜਿ ਬਨਖੰਡ ਹੋਤ ਨ ਉਧਾਰ ਜੀ॥੧੨੧॥**

***ਪਦ ਅਰਥ :*** ਤੁਸ—ਤੁਹ, ਚੌਲਾਂ ਦਾ ਛਿਲਕਾ। ਤੰਦੁਲ—ਚੌਲ। ਨਿਪਜੈ—ਉਗਦਾ ਹੈ। ਸਹੰਸ੍ਰ ਗੁਨੋ—ਹਜ਼ਾਰਾਂ ਗੁਣਾ। ਦੇਹ ਧਾਰਿ—ਚੌਲ ਬਣ ਕੇ। ਘੁਨ—ਘੁਣ। ਬਿਕਾਰ—ਖ਼ਰਾਬੀ। ਭਗਨ—ਟੁਟਿਆ ਫੁਟਿਆ, ਟੋਟੇ ਟੋਟੇ। ਮਲੀਨ—ਮੈਲਾ। ਸ੍ਵਾਦ—ਸਵਾਦ। ਕਰਵਾਇ—ਕੁੜੱਤਣ, ਕੌੜਾ ਜਿਹਾ। ਰਾਧੇ—ਰਿੰਨ੍ਹਿਆਂ। ਗੁਰ ਉਪਦੇਸ—ਗੁਰੂ ਦੀ ਦੀਖਿਆ, ਗੁਰ-ਮੰਤ੍ਰ, ਗੁਰ-ਸ਼ਬਦ ਦੀ ਬਖ਼ਸ਼ਸ਼। ਗ੍ਰਿਹ—ਗ੍ਰਿਹਸਤ ਵਿਚ। ਬੈਰਾਗੀ—ਤਿਆਗੀ, ਉਪਰਾਮ-ਚਿਤ। ਬਨਖੰਡ—ਜੰਗਲਾਂ ਵਿਚ। ਉਧਾਰ—ਮੁਕਤ, ਪਾਰ-ਉਤਾਰਾ।

***ਅਰਥ :*** (ਜਿਵੇਂ) ਤੋਹ ਵਿਚ ਹੁੰਦਾ ਹੋਇਆ ਚੌਲ ਬੀਜਿਆ ਜਾਏ ਤਾਂ ਹਜ਼ਾਰਾਂ ਗੁਣਾ ਹੋ ਕੇ ਉਗਦਾ ਹੈ ਅਤੇ ਚੌਲ ਦਾ ਰੂਪ ਧਾਰ ਕੇ (ਸੰਸਾਰ ਵਿਚ) ਉਪਕਾਰ ਕਰਦਾ ਹੈ।

ਤੋਹ ਵਿਚ ਚੌਲ ਨਿਰਵਿਘਨ ਰਹਿੰਦਾ ਹੈ, ਉਸ ਨੂੰ ਘੁਣ ਨਹੀਂ ਲਗਦਾ। (ਤੋਹਾਂ ਸਮੇਤ) ਬਹੁਤਾ ਚਿਰ ਰਹਿ ਸਕਦਾ ਹੈ ਅਤੇ (ਉਸ ਵਿਚ) ਕੋਈ ਖ਼ਰਾਬੀ ਨਹੀਂ ਆਉਂਦੀ।

(ਪਰ) ਤੋਹਾਂ ਵਿਚੋਂ ਨਿਕਲ ਕੇ ਚੌਲ ਟੁੱਟ-ਭਜ ਜਾਂਦਾ ਹੈ, ਮੈਲੇ ਰੰਗ ਵਾਲਾ ਅਤੇ ਸਵਾਦ ਵਿਚ ਕੌੜੇ-ਪਣ ਵਿਚ ਹੋ ਜਾਂਦਾ ਹੈ, ਰਿੰਨ੍ਹ ਲਇਆਂ ਉਸ ਦੀ ਸੰਸਾਰ ਵਿਚਲੀ ਹਸਤੀ ਖ਼ਤਮ ਹੋ ਜਾਂਦੀ ਹੈ।

(ਤਿਵੇਂ) ਗੁਰਸਿਖ ਗੁਰੂ ਦਾ ਉਪਦੇਸ਼ (ਗੁਰ-ਦੀਖਿਆ) ਪ੍ਰਾਪਤ ਕਰਕੇ, ਗ੍ਰਿਹਸਤ ਵਿਚ ਰਹਿੰਦਾ ਹੋਇਆ (ਸੰਸਾਰ ਦੇ ਮਾਇਆ-ਮੋਹ ਤੋਂ) ਉਪਰਾਮ-ਚਿਤ ਰਹਿੰਦਾ ਹੈ। (ਭਾਵ, ਉਹ ਗ੍ਰਿਹਸਤ ਤੋਂ ਨਿਰਲੇਪ ਰਹਿੰਦਾ ਹੈ, ਪਰ ਗ੍ਰਿਹਸਤ ਵਿਚ ਰਹਿ ਕੇ ਪਰਉਪਕਾਰ ਕਮਾਂਦਾ ਅਤੇ ਹਰ ਤਰ੍ਹਾਂ ਨਾਲ ਨਿਰਵਿਘਨ ਰਹਿ ਕੇ ਨਿਰਮਲ ਤੇ ਨਿਰਬਿਕਾਰ ਵਿਚਰਦਾ ਹੈ)। ਪਰ ਗ੍ਰਿਹਸਤ ਤਿਆਗ ਕੇ ਜੰਗਲਾਂ ਵਿਚ (ਭਟਕਣ ਨਾਲ) ਪਾਰ-ਉਤਾਰਾ ਨਹੀਂ ਹੁੰਦਾ (ਪਾਰ-ਉਤਾਰਾ ਉਸੇ ਦਾ ਹੋਣਾ ਹੈ, ਜੋ ਗੁਰ-ਗਿਆਨ, ਨਾਮ-ਗੁਰ-ਮੰਤਰ ਨੂੰ ਪ੍ਰਾਪਤ ਕਰਦਾ ਹੈ)।੧੨੧।

**ਹਰਦੀ ਅਉ ਚੂਨਾ ਮਿਲਿ ਅਰੁਨ ਬਰਨ ਜੈਸੇ, ਚਤੁਰ ਬਰਨ ਕੈ ਤੰਬੋਲ ਰਸ ਰੂਪ ਹੈ॥**
**ਦੂਧ ਮੈ ਜਾਮਨ ਮਿਲੈ ਦਧਿ ਕੈ ਬਖਾਨੀਅਤ, ਖਾਂਡ ਘ੍ਰਿਤ ਚੂਨ ਮਿਲਿ ਬਿੰਜਨ ਅਨੂਪ ਹੈ॥**
**ਕੁਸਮ ਸੁਗੰਧਿ ਮਿਲਿ ਤਿਲ ਸੈ ਫੁਲੇਲ ਹੋਤ, ਸਕਲ ਸੁਗੰਧਿ ਮਿਲਿ ਅਰਗਜਾ ਧੂਪ ਹੈ॥**
**ਦੋਇ ਸਿਖ ਸਾਧ ਸੰਗੁ, ਪੰਚ ਪਰਮੇਸਰ ਹੈ, ਦਸ ਬੀਸ ਤੀਸ ਮਿਲੇ ਅਬਿਗਤਿ ਊਪ ਹੈ॥੧੨੨॥**

***ਪਦ ਅਰਥ :*** ਹਰਦੀ—ਹਲਦੀ। ਅਉ—ਅਤੇ। ਅਰੁਨ—ਲਾਲ। ਬਰਨ—ਰੰਗ। ਚਤੁਰ—ਚਾਰ। ਤੰਬੋਲ—ਪਾਨ। ਜਾਮਨ—ਜਾਗ। ਦਧਿ—ਦਹੀਂ। ਬਖਾਨੀਅਤ—ਆਖੀ ਜਾਂਦੀ ਹੈ। ਘ੍ਰਿਤ—ਘਿਉ। ਚੂਨ—ਆਟਾ। ਬਿੰਜਨ ਅਨੂਪ—ਅਤੀ ਸੁਆਦਲਾ ਭੋਜਨ। ਕੁਸਮ—ਫੁਲ। ਅਰਗਜਾ—ਕਈ ਸੁਗੰਧੀਆਂ ਦੇ ਮੇਲ ਤੋਂ ਬਣੀ ਅਤਿ ਸੁਗੰਧਤ ਵਸਤੂ। ਧੂਪ—ਸੁਗੰਧੀ। ਸਾਧ ਸੰਗੁ—ਉੱਤਮ ਪੁਰਖਾਂ ਦਾ ਸੰਗ, ਸਾਧ-ਸੰਗਤਿ। ਪੰਚ—ਪੰਜ। ਬੀਸ ਤੀਸ—ਵੀਹ ਤੀਹ। ਅਬਿਗਤਿ ਊਪ—ਬੇਅੰਤ ਉਪਮਾ।

***ਅਰਥ :*** ਜਿਵੇਂ ਹਲਦੀ ਅਤੇ ਚੂਨਾ (ਦੋਹਾਂ ਦੇ) ਮਿਲਿਆਂ ਲਾਲ ਰੰਗ ਹੁੰਦਾ ਹੈ, ਪਰ ਚਾਰ ਰੰਗ (ਪਾਨ, ਕਥਾ, ਸੁਪਾਰੀ ਤੇ ਚੂਨਾ) ਮਿਲਣ ਨਾਲ ਪਾਨ ਦਾ ਗੂੜ੍ਹਾ ਰੂਪ ਰੰਗ ਹੋ ਜਾਂਦਾ ਹੈ।

(ਜਿਵੇਂ) ਦੁੱਧ ਵਿਚ ਜਾਗ ਲਾਣ ਨਾਲ ਦਹੀਂ ਅਖਵਾਂਦੀ ਹੈ, ਪਰ ਖੰਡ, ਘਿਉ ਤੇ ਆਟਾ ਮਿਲਣ ਨਾਲ ਅਤਿ ਸੁਆਦਲਾ ਭੋਜਨ (ਕੜਾਹ ਪ੍ਰਸ਼ਾਦ) ਹੋ ਜਾਂਦਾ ਹੈ।

(ਜਿਵੇਂ) ਤਿੱਲਾਂ (ਦੇ ਤੇਲ) ਨਾਲ ਫੁੱਲਾਂ ਦੀ ਸੁਗੰਧੀ ਮਿਲਣ ਨਾਲ ਫੁਲੇਲ ਬਣਦਾ ਹੈ, ਪਰ ਸਾਰੀਆਂ ਸੁਗੰਧੀਆਂ (ਕੇਸਰ, ਕਸਤੂਰੀ, ਚੰਦਨ, ਗੁਲਾਬ ਆਦਿ) ਮਿਲਣ ਨਾਲ ਅਤਿ ਸੁਗੰਧਤ ਪਦਾਰਥ ਅਰਗਜਾ ਬਣ ਜਾਂਦਾ ਹੈ।

(ਤਿਵੇਂ) ਦੋ ਸਿਖ ਮਿਲਣ ਤਾਂ ਸਾਧ ਸੰਗਤਿ ਅਤੇ ਜੇ ਪੰਜ ਮਿਲ ਜਾਣ ਤਾਂ ਪਰਮੇਸ਼ਰ ਰੂਪ। ਪਰ ਜਿਥੇ ਦਸ, ਵੀਹ, ਤੀਹ ਗੁਰੂ ਕੇ ਅਨੁਸਾਰੀ ਗੁਰਮੁਖਿ ਮਿਲ ਜਾਣ ਤਾਂ ਉਨ੍ਹਾਂ ਦੀ ਉਪਮਾ ਦਾ ਅੰਤ ਕੋਈ ਨਹੀਂ।੧੨੨।

**ਏਕ ਹੀ ਗੋਰਸ ਮੈ ਅਨੇਕ ਰਸ ਕੋ ਪ੍ਰਗਾਸ, ਦਹਿਓ ਮਹਿਓ ਮਾਖਨ ਅਉ ਘ੍ਰਿਤ ਉਨਮਾਨੀਐ॥**
**ਏਕ ਹੀ ਊਖਾਰੀ ਸੈ ਮਿਠਾਸ ਕੋ ਨਿਵਾਸ, ਗੁੜ, ਖਾਂਡ, ਮਿਸਰੀ ਅਉ ਕਲੀਕੰਦ ਪਹਿਚਾਨੀਐ॥**
**ਏਕ ਹੀ ਗੋਹੂ ਸੈ ਹੋਤ ਨਾਨਾ ਬਿੰਜਨਾਦ ਸ੍ਵਾਦ, ਭੂਨੇ ਭੀਜੇ ਪੀਸੇ ਅਉ ਉਸੇਈ ਬਿਬਿਧਾਨੀਐ॥**
**ਪਾਵਕ ਸਲਿਲ ਏਕ ਏਕਹਿ ਗੁਨ ਅਨੇਕ, ਪੰਚ ਕੈ ਪੰਚਾਮ੍ਰਿਤ, ਸੁ ਸਾਧ ਸੰਗੁ ਜਾਨੀਐ॥੧੨੩॥**

***ਪਦ ਅਰਥ :*** ਗੋਰਸ—ਦੁੱਧ। ਪ੍ਰਗਾਸ—ਉਪਜ। ਦਹਿਓ—ਦਹੀਂ। ਮਹਿਓ—ਰੇੜਕਾ, ਲੱਸੀ। ਘ੍ਰਿਤ—ਘਿਉ। ਉਨਮਾਨੀਐ—ਸਮਝਣਾ, ਵਿਚਾਰਨਾ। ਊਖਾਰੀ—ਗੰਨਾ। ਸੈ—ਤੋਂ। ਕਲੀਕੰਦ—ਕੂਜਾ ਮਿਸਰੀ। ਗੋਹੂ—ਕਣਕ। ਬਿੰਜਨਾਦ ਸ੍ਵਾਦ—ਕਈ ਪ੍ਰਕਾਰ ਦੇ ਸਵਾਦਲੇ ਭੋਜਨ। ਭੂਨੇ—ਭੁਜੇ ਹੋਏ। ਭੀਜੇ—ਭਿਜੇ ਹੋਏ। ਉਸੇਈ—ਉਬਾਲੇ ਹੋਏ। ਬਿਬਿਧਾਨੀਐ—ਕਈ ਕਿਸਮਾਂ ਦੇ। ਪਾਵਕ—ਅਗਨੀ। ਸਲਿਲ—ਪਾਣੀ। ਪੰਚ ਕੈ—ਪੰਜਾਂ ਦੇ ਮਿਲਣ ਨਾਲ। ਪੰਚਾਮ੍ਰਿਤ—ਅੰਮ੍ਰਿਤ ਰੂਪ ਕੜਾਹ ਪ੍ਰਸ਼ਾਦ। ਸੁ—ਇਸੇ ਤਰ੍ਹਾਂ।

***ਅਰਥ :*** ਇਕ ਹੀ ਦੁੱਧ ਵਿਚੋਂ ਅਨੇਕਾਂ ਰਸ ਉਪਜਦੇ ਹਨ, (ਦੁੱਧ ਤੋਂ) ਦਹੀਂ, ਲੱਸੀ, ਮੱਖਣ ਅਤੇ ਘਿਉ ਜਾਣੀਦਾ ਹੈ।

ਮਿਠਾਸ ਵਾਲਾ ਹੋਣ ਕਰਕੇ ਇਕ ਹੀ ਗੰਨੇ ਤੋਂ ਗੁੜ, ਖੰਡ, ਮਿਸਰੀ ਅਤੇ ਕੂਜਾ ਮਿਸਰੀ (ਬਣਦੀ) ਵੇਖੀਦੀ ਹੈ।

ਇਕ ਹੀ ਕਣਕ ਤੋਂ ਕਈ ਕਿਸਮਾਂ ਦੇ ਸਵਾਦਲੇ ਭੋਜਨ, ਭੁੰਨੇ ਹੋਏ, ਭਿਜੇ ਹੋਏ, ਪੀਠੇ ਹੋਏ ਅਤੇ ਉਬਾਲੇ ਹੋਏ ਭੋਜਨ (ਤਿਆਰ ਹੁੰਦੇ ਹਨ)।

ਅੱਗ ਤੇ ਪਾਣੀ ਇਕ ਇਕ (ਭਾਵ ਹਰੇਕ) ਵਿਚ ਕਈ ਗੁਣ ਹਨ, ਪਰ ਪੰਜਾਂ (ਅਗਨੀ, ਪਾਣੀ, ਘਿਉ, ਖੰਡ, ਆਟਾ) ਦੇ ਮਿਲਣ ਨਾਲ ਅੰਮ੍ਰਿਤ ਸਮਾਨ ਕੜਾਹ ਪ੍ਰਸ਼ਾਦ ਜਾਣਿਆ ਜਾਂਦਾ ਹੈ। ਇਸੇ ਤਰ੍ਹਾਂ ਸਤਿਗੁਰੂ ਦੇ ਆਗਿਆਕਾਰੀ ਗੁਰਸਿੱਖਾਂ ਦੇ ਮਿਲਣ ਨਾਲ ਸਾਧ ਸੰਗਤਿ (ਮਹਾਨ ਉੱਤਮ) ਜਾਣੀ ਜਾਂਦੀ ਹੈ।੧੨੩।

**ਖਾਂਡ ਘ੍ਰਿਤ ਚੂਨ ਜਲ ਪਾਵਕ ਇਕਤ੍ਰ ਭਏ, ਪੰਚ ਮਿਲਿ ਪ੍ਰਗਟ ਪੰਚਾਮ੍ਰਿਤ ਪ੍ਰਗਾਸ ਹੈ॥**
**ਮ੍ਰਿਗ-ਮਦ ਗਉਰਾ ਚੋਆ-ਚੰਦਨ ਕੁਸਮ-ਦਲ, ਸਕਲ ਸੁਗੰਧਿ ਕੈ ਅਰਗਜਾ ਸੁਬਾਸ ਹੈ॥**
**ਚਤੁਰ ਬਰਨ ਪਾਨ ਚੂਨਾ ਅਉ ਸੁਪਾਰੀ ਕਾਥਾ, ਆਪਾ ਖੋਇ ਮਿਲਤ ਅਨੂਪ ਰੂਪ ਤਾਸ ਹੈ॥**
**ਤੈਸੇ ਸਾਧ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ, ਸਾਵਧਾਨ ਪੂਰਨ ਬ੍ਰਹਮ ਕੋ ਨਿਵਾਸ ਹੈ॥੧੨੪॥**

***ਪਦ ਅਰਥ :*** ਘ੍ਰਿਤ—ਘਿਉ। ਚੂਨ—ਆਟਾ। ਪਾਵਕ—ਅਗਨੀ। ਪੰਚਾਮ੍ਰਿਤ—ਅੰਮ੍ਰਿਤ ਰੂਪ ਕੜਾਹ ਪ੍ਰਸ਼ਾਦ। ਪ੍ਰਗਾਸ ਹੈ—ਉਪਜਦਾ ਹੈ, ਬਣਦਾ ਹੈ। ਮ੍ਰਿਗ ਮਦ—ਕਸਤੂਰੀ। ਗਉਰਾ—ਗੋਰੋਚਨ , ਪੀਲੇ ਰੰਗ ਦਾ ਇਕ ਸੁਗੰਧਤ ਪਦਾਰਥ। ਚੋਆ ਚੰਦਨ—ਚੰਦਨ ਦਾ ਚੋਆ, ਅਤਰ। ਕੁਸਮ ਦਲ—ਫੁੱਲਾਂ ਦੇ ਪੱਤਰ, ਕੇਸਰ। ਸਕਲ ਸੁਗੰਧਿ ਕੈ—ਸਾਰੀਆਂ ਸੁਗੰਧੀਆਂ ਦੇ ਮਿਲਣ ਨਾਲ। ਅਰਗਜਾ—ਕਈ ਸੁਗੰਧੀਆਂ ਦੇ ਮੇਲ ਤੋਂ ਬਣਿਆ ਅਤੀ ਸੁਗੰਧਤ ਪਦਾਰਥ। ਸੁਬਾਸ—ਸੁਗੰਧੀ ਵਾਲਾ। ਚਤੁਰ ਬਰਨ—ਚਾਰ ਰੰਗ। ਤਾਸ—ਉਨ੍ਹਾਂ ਦਾ। ਪ੍ਰਤਾਪ—ਵਡਿਆਈ। ਸਾਵਧਾਨ—ਚੇਤੰਨ, ਮਨ ਦੀ ਇਕਾਗਰਤਾ ਸਹਿਤ। ਨਿਵਾਸ—ਵਾਸਾ, ਸਮਾਈ।

***ਅਰਥ :*** (ਜਿਵੇਂ) ਖੰਡ, ਘਿਉ, ਆਟਾ, ਜਲ ਤੇ ਅਗਨੀ ਪੰਜਾਂ ਦੇ ਇਕੱਠੇ ਮਿਲਣ ਨਾਲ ਅੰਮ੍ਰਿਤ ਰੂਪ ਕੜਾਹ ਪ੍ਰਸ਼ਾਦ ਬਣਦਾ ਹੈ।

(ਜਿਵੇਂ) ਕਸਤੂਰੀ, ਗੋਰੋਚਨ, ਅਤਰ, ਕੇਸਰ ਆਦਿ ਸਾਰੀਆਂ ਸੁਗੰਧੀਆਂ ਮਿਲਣ ਨਾਲ ਅਤੀ ਸੁਗੰਧਤ ਪਦਾਰਥ ਅਰਗਜਾ ਬਣਦਾ ਹੈ।

(ਜਿਵੇਂ) ਪਾਨ, ਚੂਨਾ, ਸੁਪਾਰੀ ਤੇ ਕਥਾ ਚਾਰੇ ਰੰਗ ਆਪਣਾ ਆਪ ਮਿਟਾ ਕੇ ਮਿਲਦੇ ਹਨ ਤਾਂ ਉਨ੍ਹਾਂ ਤੋਂ ਅਤੀ ਸੁੰਦਰ ਰੂਪ ਵਾਲਾ (ਲਾਲ) ਰੰਗ ਹੋ ਜਾਂਦਾ ਹੈ।

(ਤਿਵੇਂ) ਸਾਧੂ-ਸਤਿਗੁਰੂ ਦੀ ਵਰੋਸਾਈ ਸੰਗਤਿ ਦੇ ਮਿਲਾਪ ਦੀ ਵਡਿਆਈ ਵੀ ਅਜਿਹੀ ਹੈ ਕਿ (ਉਸ ਵਿਚ ਮਿਲ ਕੇ ਸਤਿਗੁਰੂ-ਦੀਖਿਆ ਦੁਆਰਾ ਬਖ਼ਸ਼ੇ ਨਾਮ-ਸਿਮਰਨ ਵਿਚ) ਸਾਵਧਾਨ ਰਹਿਆਂ (ਨਾਮ ਦੇ ਅਜਿਹੇ ਚਲੂਲੇ ਰੰਗ ਚੜ੍ਹਦੇ ਹਨ ਕਿ) ਪੂਰਨ ਪਾਰਬ੍ਰਹਮ ਪਰਮੇਸਰ ਵਿਚ ਸਮਾਈ ਹੋ ਜਾਂਦੀ ਹੈ।੧੨੪।

**ਸਹਜ ਸਮਾਧਿ ਸਾਧ ਸੰਗਤਿ ਮੈ ਸਾਚ ਖੰਡਿ, ਸਤਿਗੁਰ ਪੂਰਨ ਬ੍ਰਹਮ ਕੋ ਨਿਵਾਸ ਹੈ॥**
**ਦਰਸ ਧਿਆਨ ਸਰਗੁਨ ਅਕਾਲ ਮੂਰਤਿ, ਪੂਜਾ ਫੂਲ ਫਲ ਚਰਨਾਮ੍ਰਿਤ ਬਿਸ੍ਵਾਸ ਹੈ॥**
**ਨਿਰੰਕਾਰ ਚਾਰ ਪਰਮਾਰਥ ਪਰਮ ਪਦ, ਸਬਦ ਸੁਰਤਿ ਅਵਗਾਹਨ ਅਭਿਆਸ ਹੈ॥**
**ਸਰਬ ਨਿਧਾਨ ਦਾਨ ਦਾਇਕ ਭਗਤਿ ਭਾਇ, ਕਾਮ ਨਿਹਕਾਮ ਧਾਮ ਪੂਰਨ ਪ੍ਰਗਾਸ ਹੈ॥੧੨੫॥**

***ਪਦ ਅਰਥ :*** ਸਹਜ ਸਮਾਧਿ—ਗਿਆਨ ਅਵਸਥਾ। ਸਾਚ ਖੰਡਿ—ਸਚਖੰਡ ਵਿਚ। ਚਰਨਾਮ੍ਰਿਤ—ਚਰਨਾਂ ਦਾ ਅੰਮ੍ਰਿਤ। ਬਿਸ੍ਵਾਸ—ਪੂਰਨ ਭਰੋਸਾ, ਯਕੀਨ। ਨਿਰੰਕਾਰ—ਨਿਰ-ਅਕਾਰ, ਨਿਰਗੁਣ ਵਾਹਿਗੁਰੂ। ਚਾਰ—ਸੁੰਦਰ। ਪਰਮਾਰਥ—ਪਰਮ ਮਨੋਰਥ, ਈਸ਼ਵਰੀ ਗਿਆਨ। ਅਵਗਾਹਨ—ਚੁਭੀ ਲਾਉਣੀ, ਡੂੰਘੀ ਖੋਜ-ਵਿਚਾਰ, ਲੀਨ ਹੋਣਾ। ਨਿਧਾਨ—ਖ਼ਜ਼ਾਨਾ। ਦਾਨ ਦਾਇਕ—ਦਾਨ ਦੇਣ ਵਾਲੀ। ਭਗਤਿ ਭਾਇ—ਪ੍ਰੇਮਾ ਭਗਤੀ। ਕਾਮ ਨਿਹਕਾਮ—ਕਾਮਨਾ ਤੋਂ ਨਿਰ-ਇੱਛਤ ਹੋਣਾ, ਨਿਰਵਿਕਲਪ ਹੋਣਾ। ਧਾਮ—ਘਰ, ਅਵਸਥਾ।

***ਅਰਥ :*** ਸਾਧ ਸੰਗਤਿ ਸਚਖੰਡ ਵਿਚ (ਗੁਰਸਿੱਖਾਂ ਦੀ) ਸਹਜ ਸਮਾਧੀ ਲਗ ਜਾਂਦੀ ਹੈ, ਜਿਥੇ ਪੂਰਨ ਬ੍ਰਹਮ ਰੂਪ ਸਤਿਗੁਰੂ ਦਾ ਨਿਵਾਸ ਹੁੰਦਾ ਹੈ।

(ਗੁਰਸਿੱਖਾਂ ਲਈ ਸਤਿਗੁਰੂ ਦੇ) ਦਰਸ਼ਨ ਦਾ ਧਿਆਨ ਹੀ ਸਰਗੁਣ ਸਰੂਪ ਵਾਹਿਗੁਰੂ ਅਕਾਲ ਮੂਰਤਿ ਦਾ ਧਿਆਨ ਹੈ ਅਤੇ (ਉਨ੍ਹਾਂ ਲਈ ਸਤਿਗੁਰੂ ਦੇ) ਚਰਨਾਂ ਦਾ ਅੰਮ੍ਰਿਤ ਪਾਨ ਕਰਨ ਵਿਚ ਦ੍ਰਿੜ੍ਹ ਭਰੋਸਾ ਹੀ ਫੁੱਲਾਂ ਫਲਾਂ ਨਾਲ ਪੂਜਾ ਕਰਨੀ ਹੈ।

(ਗੁਰੂ ਦਾ ਸੱਚਾ ਸੇਵਕ) ਸ਼ਬਦ-ਸੁਰਤਿ ਦੇ ਮੇਲ ਦਾ ਅਭਿਆਸੀ ਹੋ ਕੇ ਨਿਰਗੁਣ ਵਾਹਿਗੁਰੂ ਦੇ ਸੁੰਦਰ ਮਨੋਰਥ ਅਤੇ ਪਰਮ ਪਦ ਨੂੰ ਖੋਜ ਕੇ ਪ੍ਰਾਪਤ ਕਰ ਲੈਂਦਾ ਹੈ।

(ਸਾਧ ਸੰਗਤ ਸਚਖੰਡ ਵਿਚ) ਸਾਰੇ ਖ਼ਜ਼ਾਨੇ ਬਖ਼ਸ਼ਣ ਵਾਲੀ ਵਾਹਿਗੁਰੂ ਦੀ ਪ੍ਰੇਮਾ ਭਗਤੀ ਕਰਕੇ (ਗੁਰਮੁਖਿ ਜਨ) ਨਿਰ-ਵਿਕਲਪ ਅਵਸਥਾ ਵਿਚ ਟਿਕ ਜਾਂਦਾ ਹੈ, ਜਿਥੇ ਵਾਹਿਗੁਰੂ-ਜੋਤੀ ਦਾ ਪੂਰਨ ਪ੍ਰਕਾਸ਼ ਹੁੰਦਾ ਹੈ।੧੨੫।

**ਸਹਜ ਸਮਾਧਿ ਸਾਧ ਸੰਗਤਿ ਸੁਕ੍ਰਿਤ ਭੂਮਿ, ਚਿਤ ਚਿਤਵਤ ਫਲ ਪ੍ਰਾਪਤਿ ਉਧਾਰ ਹੈ॥**
**ਬਜਰ ਕਪਾਟ ਖੁਲੇ ਹਾਟ ਸਾਧ ਸੰਗਤਿ ਮੈ, ਸਬਦ ਸੁਰਤਿ ਲਾਭ ਰਤਨ ਬਿਉਹਾਰ ਹੈ॥**
**ਸਾਧ ਸੰਗਿ ਬ੍ਰਹਮ ਸਥਾਨ ਗੁਰਦੇਵ ਸੇਵ, ਅਲਖ ਅਭੇਵ ਪਰਮਾਰਥ ਆਚਾਰ ਹੈ॥**
**ਸਫਲ ਸੁ ਖੇਤ ਹੇਤ ਬਨਤ ਅਮਿਤਿ ਲਾਭ, ਸੇਵਕ ਸਹਾਈ ਬਰਦਾਈ ਉਪਕਾਰ ਹੈ॥੧੨੬॥**

**ਪਦ ਅਰਥ :** ਸਹਜ ਸਮਾਧਿ—ਗਿਆਨ ਅਵਸਥਾ, ਨਾਮ-ਸਿਮਰਨ ਵਿਚ ਲੀਨ ਹੋਣ ਦੀ ਅਵਸਥਾ। ਸੁਕ੍ਰਿਤ ਭੂਮਿ—ਉੱਤਮ ਕਰਮਾਂ ਦੀ ਧਰਤੀ। ਚਿਤ ਚਿਤਵਤ—ਮਨ-ਮੰਗੇ। ਉਧਾਰ—ਪਾਰ-ਉਤਾਰਾ, ਮੁਕਤੀ। ਬਜਰ ਕਪਾਟ—ਅਗਿਆਨ ਦੇ ਕਰੜੇ ਪੱਥਰ ਵਰਗੇ ਦਰਵਾਜ਼ੇ। ਹਾਟ—ਹੱਟੀ। ਅਲਖ—ਨਾ ਲਖਿਆ ਜਾ ਸਕਣ ਵਾਲਾ। ਅਭੇਵ—ਜਿਸ ਦਾ ਭੇਦ ਨਾ ਪਾਇਆ ਜਾ ਸਕੇ, ਵਾਹਿਗੁਰੂ। ਪਰਮਾਰਥ—ਈਸ਼ਵਰੀ ਗਿਆਨ, ਧਰਮ ਦਾ ਮਨੋਰਥ। ਆਚਾਰ—ਕਰਤੱਵ। ਸਫਲ—ਫਲਦਾਇਕ। ਖੇਤ—ਸਾਧ ਸੰਗਤਿ ਰੂਪੀ ਖੇਤ, ਧਰਤੀ। ਹੇਤ—ਪ੍ਰੀਤੀ, ਪਿਆਰ। ਅਮਿਤਿ—ਅਮਿਣਵਾਂ। ਬਰਦਾਈ—ਵਰ ਦੇਣ ਵਾਲੀ।

**ਅਰਥ :** ਨਾਮ-ਸਿਮਰਨ ਵਿਚ ਲੀਨ ਹੋਣ ਦੀ ਅਵਸਥਾ ਵਿਚ ਟਿਕ ਕੇ, ਸਾਧ ਸੰਗਤਿ ਉੱਤਮ ਬੀਜ ਬੀਜਣ ਦੀ ਧਰਤੀ ਹੈ। ਇਥੋਂ ਮਨ-ਇਛਤ ਫਲ ਪ੍ਰਾਪਤ ਹੁੰਦੇ ਅਤੇ ਪਾਰ-ਉਤਾਰਾ ਹੁੰਦਾ ਹੈ।

ਸਾਧ ਸੰਗਤਿ ਰੂਪੀ ਹੱਟੀ ਵਿਚ ਅਗਿਆਨ ਦੇ ਪਰਦੇ, ਬਜਰ ਵਰਗੇ ਕਰੜੇ ਕਿਵਾੜ ਖੁਲ੍ਹਦੇ ਹਨ ਅਤੇ ਸ਼ਬਦ-ਸੁਰਤਿ ਦਾ ਮੇਲ ਹੋਣ ਨਾਲ ਨਾਮ-ਰਤਨ ਵਿਹਾਜਣ ਦਾ ਲਾਭ ਮਿਲਦਾ ਹੈ।

ਸਾਧ ਸੰਗਤਿ ਰੂਪੀ ਬ੍ਰਹਮ-ਅਸਥਾਨ ਵਿਖੇ ਸਤਿਗੁਰੂ ਦੀ ਸੇਵਾ ਕਰਕੇ ਅਲੱਖ ਤੇ ਅਭੇਵ ਵਾਹਿਗੁਰੂ (ਨਾਲ ਮਿਲੀਦਾ ਹੈ), ਇਹੋ ਕਰਤੱਵ ਹੀ ਧਰਮ ਦਾ ਮਨੋਰਥ ਹੈ।

ਸਾਧ ਸੰਗਤਿ ਰੂਪੀ ਫਲਦਾਇਕ ਧਰਤੀ ਨਾਲ ਪ੍ਰੀਤੀ ਕੀਤਿਆਂ ਅਮਿਣਵਾਂ ਲਾਭ ਮਿਲਦਾ ਹੈ। (ਸਾਧ ਸੰਗਤਿ) ਸੇਵਕਾਂ ਦੀ ਸਹਾਈ, ਫਲ-ਦਾਤੀ ਅਤੇ ਉਪਕਾਰੀ ਹੈ।੧੨੬।

**ਗੁਰਮੁਖਿ ਸਾਧ ਚਰਨਾਮ੍ਰਿਤ ਨਿਧਾਨ ਪਾਨ, ਕਾਲ ਮੈ ਅਕਾਲ, ਕਾਲ ਬਿਆਲ ਬਿਖੁ ਮਾਰੀਐ ॥**
**ਗੁਰਮੁਖਿ ਸਾਧ ਚਰਨਾਮ੍ਰਿਤ ਨਿਧਾਨ ਪਾਨ, ਕੁਲ ਅਕੁਲੀਨ ਭਏ, ਦੁਬਿਧਾ ਨਿਵਾਰੀਐ ॥**
**ਗੁਰਮੁਖਿ ਸਾਧ ਚਰਨਾਮ੍ਰਿਤ ਨਿਧਾਨ ਪਾਨ, ਸਹਜ ਸਮਾਧਿ ਨਿਜ ਆਸਨ ਕੀ ਤਾਰੀਐ ॥**
**ਗੁਰਮੁਖਿ ਸਾਧ ਚਰਨਾਮ੍ਰਿਤ ਪਰਮ ਪਦ, ਗੁਰਮੁਖਿ ਪੰਥ ਅਬਿਗਤ ਗਤਿ ਨਿਆਰੀਐ ॥੧੨੭॥**

**ਪਦ ਅਰਥ :** ਸਾਧ ਚਰਨਾਮ੍ਰਿਤ—ਸਾਧ ਸੰਗਤਿ ਦੇ ਚਰਨਾਂ ਦੀ ਅੰਮ੍ਰਿਤ ਸਮਾਨ ਧੂੜੀ। ਨਿਧਾਨ ਪਾਨ—ਨੌਂ-ਨਿਧੀ ਖ਼ਜ਼ਾਨੇ (ਨਾਮ-ਅੰਮ੍ਰਿਤ) ਦਾ ਪੀਣਾ। ਅਕਾਲ—ਕਾਲ ਦੇ ਪ੍ਰਭਾਵ ਤੋਂ ਮੁਕਤ। ਬਿਆਲ—ਸੱਪ। ਬਿਖੁ—ਜ਼ਹਿਰ। ਅਕੁਲੀਨ—ਜਾਤਿ-ਅਭਿਮਾਨ ਤੋਂ ਰਹਿਤ। ਦੁਬਿਧਾ—ਦੁਚਿਤਾ-ਪਣ, ਵਿਤਕਰਾ। ਨਿਜ ਆਸਨ—ਨਿਜ ਅਸਥਾਨ। ਤਾਰੀ—ਲਿਵ। ਅਬਿਗਤ—ਨਾਸ਼ ਰਹਿਤ, ਬੇਅੰਤ। ਗਤਿ—ਗਤੀ, ਰੀਤੀ। ਨਿਆਰੀਐ—ਨਿਰਾਲੀ, ਅਲੌਕਿਕ।

**ਅਰਥ :** ਗੁਰਮੁਖਿ ਜਨ ਸਾਧ ਸੰਗਤਿ ਦੇ ਚਰਨਾਂ ਦੀ ਧੂੜੀ ਵਿਚ ਨੌਂ-ਨਿਧੀ ਨਾਮ-ਅੰਮ੍ਰਿਤ-ਖ਼ਜ਼ਾਨੇ ਨੂੰ ਪਾਨ ਕਰਦਾ, (ਭਾਵ, ਨਾਮ-ਸਿਮਰਨ ਦਾ ਰਸ ਭੁੰਚਦਾ ਹੈ ਅਤੇ ਸਮੇਂ ਦੇ ਚਕਰ ਵਿਚ ਰਹਿੰਦਾ ਹੋਇਆ ਉਸ ਦੇ ਪ੍ਰਭਾਵ ਤੋਂ ਬਚਿਆ ਰਹਿੰਦਾ ਹੈ, (ਭਾਵ, ਮੌਤ ਦਾ ਡਰ ਉਸ ਨੂੰ ਨਹੀਂ ਸਤਾਂਦਾ)। ਕਾਲ ਰੂਪੀ ਸੱਪ ਦੇ ਜ਼ਹਿਰ (ਡਰ) ਨੂੰ ਉਹ ਮਾਰ ਦਿੰਦਾ ਹੈ।

ਗੁਰਮੁਖਿ ਸਾਧ ਸੰਗਤਿ ਦੇ ਚਰਨਾਂ ਦੀ ਧੂੜੀ ਵਿਚ ਨਾਮ-ਅੰਮ੍ਰਿਤ-ਖ਼ਜ਼ਾਨੇ ਨੂੰ ਛਕ ਕੇ, ਜਾਤੀ ਅਭਿਮਾਨ ਤੋਂ ਰਹਿਤ ਹੋ ਜਾਂਦਾ ਹੈ ਅਤੇ (ਉਹ ਆਪਣੇ ਅੰਦਰੋਂ ਵਡੇ ਛੋਟੇ, ਉੱਚੇ ਨੀਵੇਂ ਦਾ) ਵਿਤਕਰਾ ਦੂਰ ਕਰ ਲੈਂਦਾ ਹੈ।

ਗੁਰਮੁਖਿ ਸਾਧ ਸੰਗਤਿ ਦੇ ਚਰਨਾਂ ਦੀ ਧੂੜੀ ਵਿਚ ਨਾਮ-ਅੰਮ੍ਰਿਤ-ਖ਼ਜ਼ਾਨੇ ਨੂੰ ਭੁੰਚਦਾ ਹੋਇਆ, ਨਿਜ ਅਸਥਾਨ ਤੇ ਸਹਜ ਸਮਾਧੀ ਵਿਚ ਲਿਵ ਲਾਈ ਰਖਦਾ ਹੈ।

ਗੁਰਮੁਖਿ ਸਾਧ ਸੰਗਤਿ ਦੀ ਚਰਨ ਧੂੜੀ ਵਿਚ ਨਾਮ-ਅੰਮ੍ਰਿਤ-ਰਸ ਭੁੰਚਦਾ, ਪਰਮ-ਪਦ ਨੂੰ ਪਾ ਲੈਂਦਾ ਹੈ। ਗੁਰਮੁਖਾਂ ਦੇ ਮਾਰਗ ਦੀ ਰੀਤੀ ਬਿਆਨ ਤੋਂ ਪਰੇ ਨਾਸ਼-ਰਹਿਤ ਹੈ ਅਤੇ ਅਲੌਕਿਕ ਹੈ।੧੨੭।

**ਸਹਜ ਸਮਾਧਿ ਸਾਧ ਸੰਗਤਿ ਸਖਾ ਮਿਲਾਪ, ਗਗਨ ਘਟਾ ਘਮੰਡ ਜੁਗਤਿ ਕੈ ਜਾਨੀਐ ॥**
**ਸਹਜ ਸਮਾਧਿ ਕੀਰਤਨ ਗੁਰ ਸਬਦ ਕੈ, ਅਨਹਦ ਨਾਦ ਗਰਜਤ ਉਨਮਾਨੀਐ ॥**
**ਸਹਜ ਸਮਾਧਿ ਸਾਧ ਸੰਗਤਿ ਜੋਤੀ ਸਰੂਪ, ਦਾਮਿਨੀ ਚਮਤਕਾਰ ਉਨਮਨ ਮਾਨੀਐ ॥**
**ਸਹਜ ਸਮਾਧਿ ਲਿਵ ਨਿਝਰ ਅਪਾਰ ਧਾਰ, ਬਰਖਾ ਅੰਮ੍ਰਿਤ ਜਲ, ਸਰਬ ਨਿਧਾਨੀਐ ॥੧੨੮॥**

**ਪਦ ਅਰਥ :** ਸਹਜ ਸਮਾਧਿ—ਗਿਆਨ ਅਵਸਥਾ, ਨਾਮ-ਅਭਿਆਸ ਵਿਚ ਜੁੜਨ ਵਾਲੀ ਅਵਸਥਾ। ਸਖਾ ਮਿਲਾਪ—ਮਿਤਰ (ਪ੍ਰਭੂ) ਦਾ ਮਿਲਾਪ। ਘਟਾ ਘਮੰਡ—ਬੱਦਲਾਂ ਦਾ ਇਕੱਠ। ਅਨਹਦ ਨਾਦ—ਇਕ ਰਸ ਸ਼ਬਦ ਦੀ ਧੁਨੀ।

ਉਨਮਾਨੀਐ—ਜਾਣਨਾ, ਸਮਝਣਾ। ਦਾਮਿਨੀ—ਬਿਜਲੀ। ਉਨਮਨ—ਖੇੜਾ। ਨਿਝਰ ਅਪਾਰ ਧਾਰ—ਇਕ-ਰਸ ਝਰਨ ਵਾਲੀ ਅਪਾਰ ਅੰਮ੍ਰਿਤ-ਧਾਰਾ। ਸਰਬ ਨਿਧਾਨੀਐ—ਸਾਰੇ ਖ਼ਜ਼ਾਨਿਆਂ ਦਾ ਭੰਡਾਰ ਹੈ।

***ਅਰਥ :*** ਸਾਧ ਸੰਗਤਿ ਵਿਚ (ਨਾਮ-ਸਿਮਰਨ ਦੀ) ਸਹਜ ਸਮਾਧੀ ਵਿਚ ਜੁੜ ਕੇ ਪ੍ਰਭੂ-ਮਿਲਾਪ ਦੀ ਜੁਗਤੀ ਇਉਂ ਹੈ ਜਿਵੇਂ ਅਕਾਸ਼ ਵਿਚ ਬੱਦਲਾਂ ਦੀਆਂ ਘਟਾਂ ਦਾ ਇਕੱਠ (ਗਰਜਦਾ, ਲਿਸ਼ਕਦਾ ਤੇ ਜਲ-ਵਰਖਾ ਕਰਦਾ) ਵੇਖੀਦਾ ਹੈ।

(ਸਾਧ ਸੰਗਤਿ ਵਿਚ) ਨਾਮ ਦੀ ਸਹਜ ਸਮਾਧੀ ਵਿਚ ਟਿਕ ਕੇ, ਗੁਰ-ਸ਼ਬਦ ਦੁਆਰਾ ਨਾਮ-ਕੀਰਤਨ ਦੀ (ਅੰਤਰ ਆਤਮੇ) ਜੋ ਇਕ-ਰਸ ਲਗਾਤਾਰ ਧੁਨੀ ਗੂੰਜਦੀ ਹੈ, ਉਸ ਨੂੰ (ਬਦਲਾਂ ਦੀ) ਗਰਜ ਸਮਝ ਲੈਣਾ ਚਾਹੀਦਾ ਹੈ।

ਸਾਧ ਸੰਗਤਿ ਵਿਚ ਨਾਮ ਦੀ ਸਹਜ ਅਵਸਥਾ ਵਿਚ ਜੁੜ ਕੇ ਜੋਤੀ ਸਰੂਪ ਵਾਹਿਗੁਰੂ ਦੀ ਜੋਤਿ ਦਾ ਜੋ ਉਜਾਲਾ ਹੁੰਦਾ ਹੈ, ਉਸ ਖੇੜੇ ਵਾਲੀ ਅਵਸਥਾ ਨੂੰ ਬਿਜਲੀ ਦਾ ਚਮਤਕਾਰ ਮੰਨਣਾ ਚਾਹੀਦਾ ਹੈ।

(ਸਾਧ ਸੰਗਤਿ ਵਿਚ) ਨਾਮ ਦੀ ਸਹਜ ਸਮਾਧੀ ਵਿਚ ਜੁੜ ਕੇ (ਦਸਮ ਦੁਆਰ ਵਿਖੇ) ਨਾਮ-ਅੰਮ੍ਰਿਤ ਦੀ ਜੋ ਇਕ-ਰਸ ਅਪਾਰ ਧਾਰਾ ਝਰਦੀ ਹੈ, ਉਹ ਸਾਰੀਆਂ ਨਿਧੀਆਂ ਦਾ ਭੰਡਾਰ, ਬਰਖਾ ਦਾ ਅੰਮ੍ਰਿਤ-ਜਲ ਹੈ।੧੨੮।

**ਜੈਸੇ ਤਉ ਗੋ-ਬੰਸ ਤ੍ਰਿਣ ਖਾਇ ਦੁਹੇ ਗੋਰਸ ਦੈ, ਗੋਰਸ ਅਉਟਾਏ ਦਧਿ ਮਾਖਨ ਪ੍ਰਗਾਸ ਹੈ॥**
**ਊਖ ਮੈ ਪਿਊਖ, ਤਨ ਖੰਡ ਖੰਡ ਕੇ ਪਿਰਾਏ, ਰਸ ਕੇ ਅਉਟਾਏ ਖੰਡ ਮਿਸਰੀ ਮਿਠਾਸ ਹੈ॥**
**ਚੰਦਨ ਸੁਗੰਧ ਸਨਬੰਧ ਕੈ ਬਨਾਸਪਤੀ, ਢਾਕ ਅਉ ਪਲਾਸ ਜੈਸੇ ਚੰਦਨ ਸੁਬਾਸ ਹੈ॥**
**ਸਾਧ ਸੰਗਿ ਮਿਲਤ ਸੰਸਾਰੀ ਨਿਰੰਕਾਰੀ ਹੋਤ, ਗੁਰਮਤਿ ਪਰਉਪਕਾਰ ਕੈ ਨਿਵਾਸ ਹੈ॥੧੨੯॥**

***ਪਦ ਅਰਥ :*** ਗੋ-ਬੰਸ—ਗਊਆਂ ਦੀ ਜਾਤੀ। ਤ੍ਰਿਣ—ਘਾਹ। ਦੁਹੇ—ਚੋਣ 'ਤੇ। ਗੋਰਸ—ਦੁੱਧ। ਅਉਟਾਏ—ਕਾੜ੍ਹਨ ਨਾਲ। ਦਧਿ—ਦਹੀਂ। ਪ੍ਰਗਾਸ ਹੈ—ਪ੍ਰਗਟ ਹੁੰਦਾ ਹੈ। ਊਖ—ਗੰਨਾ। ਪਿਊਖ—ਮਿਠਾਸ। ਤਨ—ਸਰੀਰ। ਖੰਡ ਖੰਡ—ਟੋਟੇ ਟੋਟੇ। ਪਿਰਾਏ—ਪੀੜ੍ਹਾਂਦਾ। ਸਨਬੰਧ ਕੈ—ਮਿਲ ਕੇ। ਬਨਾਸਪਤੀ—ਰੁਖ, ਬ੍ਰਿਛ। ਢਾਕ, ਪਲਾਸ—ਰੁੱਖਾਂ ਦੇ ਨਾਂ। ਸੁਬਾਸ—ਸੁਗੰਧੀ ਵਾਲੇ। ਨਿਰੰਕਾਰੀ—ਨਿਰੰਕਾਰ ਵਾਲਾ, ਵਾਹਿਗੁਰੂ ਦਾ ਸੇਵਕ। ਗੁਰਮਤਿ—ਗੁਰੂ ਦੀ ਸਿਖਿਆ, ਗੁਰੂ ਦੀ ਸੀਖਿਆ ਦੀਖਿਆ।

***ਅਰਥ :*** ਜਿਵੇਂ ਕਿ ਗਊ ਦੀ ਬੰਸ ਘਾਹ ਖਾ ਕੇ, ਚੋਣ 'ਤੇ ਦੁੱਧ ਦਿੰਦੀ ਹੈ, ਅਤੇ ਦੁੱਧ ਕਾੜ੍ਹਿਆਂ ਦਹੀਂ ਤੇ ਮੱਖਣ ਨਿਕਲਦਾ ਹੈ।

(ਜਿਵੇਂ) ਗੰਨੇ ਵਿਚ ਮਿਠਾਸ ਹੈ, ਉਹ ਤਨ ਨੂੰ ਟੋਟੇ ਟੋਟੇ ਹੋ ਕੇ ਪੀੜ੍ਹਾਂਦਾ ਹੈ (ਅਤੇ ਮਿਠਾਸ ਕਰਕੇ ਉਸ) ਰਸ ਨੂੰ ਕਾੜ੍ਹਨ ਨਾਲ ਖੰਡ ਤੇ ਮਿਸਰੀ ਆਦਿਕ ਬਣਦੇ ਹਨ।

ਜਿਵੇਂ ਚੰਦਨ ਦੀ ਸੁਗੰਧੀ ਨਾਲ ਮਿਲ ਕੇ ਬਨਾਸਪਤੀ ਦੇ ਰੁਖ ਢਾਕ ਤੇ ਪਲਾਸ ਆਦਿਕ ਚੰਦਨ ਦੀ ਵਾਸ਼ਨਾ ਵਾਲੇ ਹੋ ਜਾਂਦੇ ਹਨ।

(ਤਿਵੇਂ) ਸਾਧੂ ਪੁਰਸ਼ਾਂ ਦੀ ਸੰਗਤਿ ਵਿਚ ਮਿਲਿਆਂ ਸੰਸਾਰੀ ਪੁਰਸ਼ ਪ੍ਰਭੂ ਦਾ ਸੇਵਕ (ਨਿਰੰਕਾਰੀ) ਹੋ ਜਾਂਦਾ ਹੈ ਅਤੇ ਗੁਰੂ ਤੋਂ ਪ੍ਰਾਪਤ ਸੀਖਿਆ ਦੀਖਿਆ ਅਨੁਸਾਰ (ਉਸ ਦੇ ਅੰਤਰ ਆਤਮੇ) ਪਰਉਪਕਾਰ ਦਾ ਵਾਸਾ ਹੋ ਜਾਂਦਾ ਹੈ।੧੨੯।

**ਕੋਟਨਿ ਕੋਟਾਨਿ ਮਿਸਟਾਨ ਪਾਨ ਸੁਧਾ ਰਸ, ਪੁਜਸਿ ਨ ਸਾਧ ਮੁਖ ਮਧੁਰ ਬਚਨ ਕਉ॥**
**ਸੀਤਲ ਸੁਗੰਧ ਚੰਦ ਚੰਦਨ ਕੋਟਾਨਿ ਕੋਟਿ, ਪੁਜਸਿ ਨ ਸਾਧ ਮਤਿ ਨਿੰਮ੍ਰਤਾ ਸਚਨ ਕਉ॥**
**ਕੋਟਨਿ ਕੋਟਾਨਿ ਕਾਮਧੇਨ ਅਉ ਕਲਪਤਰ, ਪੁਜਸਿ ਨ ਕਿੰਚਤ ਕਟਾਛ ਕੇ ਰਚਨ ਕਉ॥**
**ਸਰਬ ਨਿਧਾਨ ਫਲ ਸਕਲ ਕੋਟਾਨਿ ਕੋਟਿ, ਪੁਜਸਿ ਨ ਪਰਉਪਕਾਰ ਕੇ ਖਚਨ ਕਉ॥੧੩੦॥**

***ਪਦ ਅਰਥ :*** ਕੋਟਨਿ ਕੋਟਾਨਿ—ਕਰੋੜਾਂ ਹੀ ਕਰੋੜਾਂ। ਮਿਸਟਾਨ ਪਾਨ—ਮਿੱਠੇ ਖਾਣੇ। ਸੁਧਾ ਰਸ—ਅੰਮ੍ਰਿਤ-ਰਸ ਜਿਹੇ। ਸਾਧ ਮੁਖ—ਸਾਧ ਪੁਰਸ਼ਾਂ ਦੇ ਮੂੰਹ ਤੋਂ। ਮਧੁਰ—ਮਿੱਠੇ। ਸੀਤਲ—ਸੀਤਲਤਾ। ਸੁਗੰਧ—ਸੁਗੰਧੀ। ਚੰਦ—ਚੰਦਰਮਾ। ਸਾਧ ਮਤਿ—ਸਾਧੂ-ਸਤਿਗੁਰੂ ਦੀ ਮਤਿ (ਦੇ ਧਾਰਨੀ)। ਸਚਨ—ਜਮ੍ਹਾ ਕਰਨਾ, ਧਾਰਨ ਕਰਨਾ। ਕਾਮਧੇਨ—ਮਨ-ਇਛਤ ਕਾਮਨਾ ਪੂਰਨ ਵਾਲੀ ਗਊ। ਕਲਪਤਰ—ਮਨ-ਬਾਂਛਤ ਫਲ ਦੇਣ ਵਾਲਾ ਰੁਖ, ਕਲਪ-ਬ੍ਰਿਛ। ਕਿੰਚਤ ਕਟਾਛ—ਰਤਾ ਜਿੰਨੀ ਕਿਰਪਾ ਦ੍ਰਿਸ਼ਟੀ। ਰਚਨ—ਰਚਨਾ, ਪ੍ਰਭਾਵ। ਨਿਧਾਨ—ਖ਼ਜ਼ਾਨੇ। ਸਕਲ—ਸਾਰੇ। ਖਚਨ—ਖਚਤ ਹੋਣਾ, ਰੁਝਣਾ।

***ਅਰਥ :*** ਕਰੋੜਾਂ ਖਾਣ ਪੀਣ ਦੇ ਅੰਮ੍ਰਿਤ-ਰਸ ਜਿਹੇ ਮਿੱਠੇ ਭੋਜਨ, ਗੁਰਮੁਖਿ-ਸਾਧੂ ਪੁਰਸ਼ਾਂ ਦੇ ਮੂੰਹੋਂ ਨਿਕਲੇ ਮਿੱਠੇ ਬਚਨਾਂ ਨੂੰ ਨਹੀਂ ਪੁਜ ਸਕਦੇ।

ਸਾਧੂ ਗੁਰਸਿੱਖਾਂ ਦੀ ਨਿਮਰਤਾ ਨੂੰ, ਕਰੋੜਾਂ ਚੰਦਰਮਿਆਂ ਦੀ ਸੀਤਲਤਾ ਅਤੇ ਕਰੋੜਾਂ ਚੰਦਨਾਂ ਦੀ ਸੁਗੰਧੀ ਨਹੀਂ ਪੁਜ ਸਕਦੀ।

ਸਤਿਗੁਰੂ ਦੀ (ਸਰਬ-ਫਲ ਦਾਤੀ) ਰਤਾ ਜਿੰਨੀ ਕਿਰਪਾ-ਦ੍ਰਿਸ਼ਟੀ (ਤੁਫ਼ੈਲ ਗੁਰਸਿੱਖਾਂ ਨੂੰ ਪ੍ਰਾਪਤ ਨਾਮ-ਸਿਮਰਨ ਦੀ ਬਖ਼ਸ਼ਸ਼) ਦੇ ਪ੍ਰਭਾਵ ਨੂੰ ਕਰੋੜਾਂ ਕਾਮਧੇਨ ਤੇ ਕਲਪ-ਬ੍ਰਿਛ ਨਹੀਂ ਪੁਜ ਸਕਦੇ।

ਸਾਰੇ ਖ਼ਜ਼ਾਨੇ ਅਤੇ ਸਾਰੇ ਫਲ ਕਰੋੜਾਂ-ਗੁਣਾ ਹੋ ਕੇ ਵੀ, ਪਰਉਪਕਾਰ ਵਿਚ ਰੁਝੇ ਹੋਏ ਗੁਰਸਿੱਖਾਂ ਦੇ ਪਰਉਪਕਾਰ ਨੂੰ ਨਹੀਂ ਅਪੜ ਸਕਦੇ।੧੩੦।

**ਕੋਟਨਿ ਕੋਟਾਨਿ ਰੂਪ ਰੰਗ ਅੰਗ ਅੰਗ ਛਬਿ, ਕੋਟਨਿ ਕੋਟਾਨਿ ਸ੍ਵਾਦ ਰਸ ਬਿੰਜਨਾਦਿ ਕੈ॥**
**ਕੋਟਨਿ ਕੋਟਾਨਿ ਕੋਟਿ ਬਾਸਨਾ ਸੁਬਾਸ ਰਸ, ਕੋਟਨਿ ਕੋਟਾਨਿ ਕੋਟਿ ਰਾਗ ਨਾਦ ਬਾਦ ਕੈ॥**
**ਕੋਟਨਿ ਕੋਟਾਨਿ ਕੋਟਿ ਰਿਧਿ ਸਿਧਿ ਨਿਧਿ ਸੁਧਾ, ਕੋਟਨਿ ਕੋਟਾਨਿ ਗਿਆਨ ਧਿਆਨ ਕਰਮਾਦਿ ਕੈ॥**
**ਸਕਲ ਪਦਾਰਥ ਹੁਇ ਕੋਟਨਿ ਕੋਟਾਨਿ ਗੁਣ, ਪੁਜਸਿ ਨ ਸਾਧ ਉਪਕਾਰ ਬਿਸਮਾਦ ਕੈ॥੧੩੧॥**

***ਪਦ ਅਰਥ :*** ਕੋਟਨਿ ਕੋਟਾਨਿ—ਕਰੋੜਾਂ ਹੀ ਕਰੋੜਾਂ। ਛਬਿ—ਸੁੰਦਰਤਾ। ਬਿੰਜਨਾਦਿ—ਕਈ ਤਰ੍ਹਾਂ ਦੇ ਭੋਜਨ। ਬਾਸਨਾ—ਵਾਸ਼ਨਾ। ਸੁਬਾਸ—ਸੁਗੰਧੀ। ਨਾਦ—ਧੁਨੀਆਂ। ਬਾਦ—ਸੰਗੀਤਕ ਸਾਜ। ਰਿਧਿ—ਰਿਧੀਆਂ। ਸਿਧਿ—ਸਿਧੀਆਂ। ਨਿਧਿ ਸੁਧਾ—ਅੰਮ੍ਰਿਤ ਵਰਗੇ ਅਨੰਦ-ਦਾਇਕ ਭੰਡਾਰ। ਕਰਮਾਦਿ—ਕਰਮ ਕਾਂਡ ਆਦਿ। ਕੋਟਨਿ ਕੋਟਾਨਿ ਗੁਣ—ਕਰੋੜਾਂ ਗੁਣਾ। ਬਿਸਮਾਦ—ਅਲੌਕਿਕ। ਸਾਧ—ਸਾਧੂ ਬ੍ਰਿਤੀ ਵਾਲੇ ਗੁਰਮੁਖਿ।

***ਅਰਥ :*** ਕਰੋੜਾਂ ਹੀ ਰੂਪ ਰੰਗ, ਅੰਗ ਅੰਗ ਕਰਕੇ ਸੁੰਦਰਤਾ ਅਤੇ ਕਰੋੜਾਂ ਸਵਾਦੀ ਭੋਜਨਾਂ ਦੇ ਰਸ ਮਾਣਨੇ;

ਕਰੋੜਾਂ ਵਾਸ਼ਨਾ, ਕਰੋੜਾਂ ਸੁਗੰਧੀਆਂ, ਕਰੋੜਾਂ ਰਸ-ਕਸ, ਕਰੋੜਾਂ ਰਾਗ, ਕਰੋੜਾਂ ਧੁਨੀਆਂ ਅਤੇ ਕਰੋੜਾਂ ਹੀ ਸੰਗੀਤ ਦੇ ਸਾਜ ਗੂੰਜਣੇ;

ਕਰੋੜਾਂ ਰਿਧੀਆਂ, ਕਰੋੜਾਂ ਸਿਧੀਆਂ, ਕਰੋੜਾਂ ਅੰਮ੍ਰਿਤ ਸਮਾਨ ਅਨੰਦ-ਦਾਇਕ ਭੰਡਾਰ, ਕਰੋੜਾਂ ਗਿਆਨ ਧਿਆਨ ਅਤੇ ਕਰੋੜਾਂ ਹੀ ਕਰਮ-ਕਾਂਡਾਂ ਦਾ ਕਰਨਾ;

(ਉਪਰੋਕਤ) ਸਭੇ ਪਦਾਰਥ ਕਰੋੜਾਂ-ਗੁਣਾ ਹੋ ਜਾਣ ਤਾਂ ਵੀ ਸਾਧੂ ਬ੍ਰਿਤੀ ਵਾਲੇ ਗੁਰਮੁਖਾਂ ਦੇ ਪਰਉਕਾਰ ਨੂੰ ਨਹੀਂ ਪੁਜ ਸਕਦੇ।੧੩੧।

**ਅਜਯਾ ਅਧੀਨਤਾ ਤੇ ਪਰਮ ਪਵਿਤ੍ਰ ਭਈ, ਗਰਬ ਕੈ ਸਿੰਘ ਦੇਹ ਮਹਾਂ ਅਪਵਿਤ੍ਰ ਹੈ॥**
**ਮੋਨ ਬ੍ਰਤ ਗਹੈ ਜੈਸੇ ਊਖ ਮੈ ਪਯੂਖ ਰਸ, ਬਾਂਸ ਬਕ ਬਾਨੀ ਕੈ ਸੁਗੰਧਤਾ ਨਾ ਸਿਤ੍ਰ ਹੈ॥**
**ਮੂਲ ਹੁਇ ਮਜੀਠ ਰੰਗ ਸੰਗਮ ਸੰਘਾਤੀ ਭਏ, ਫੂਲ ਹੁਇ ਕਸੁੰਭ ਰੰਗ ਚੰਚਲ ਚਰਿਤ੍ਰ ਹੈ॥**
**ਤੈਸੇ ਹੀ ਅਸਾਧ ਸਾਧ ਦਾਦਰ ਅਉ ਮੀਨ ਗਤਿ, ਗੁਪਤ ਪ੍ਰਗਟ ਮੋਹ ਦ੍ਰੋਹ ਕੈ ਬਚਿਤ੍ਰ ਹੈ॥੧੩੨॥**

***ਪਦ ਅਰਥ :*** ਅਜਯਾ—ਬਕਰੀ। ਅਧੀਨਤਾ ਤੇ—ਗਰੀਬੀ, ਨਿਮਰ ਸੁਭਾਅ ਹੋਣ ਕਰਕੇ। ਗਰਬ—ਅਹੰਕਾਰ। ਸਿੰਘ—ਸ਼ੇਰ। ਦੇਹ—ਸਰੀਰ। ਮੋਨ ਬ੍ਰਤ ਗਹੈ—ਚੁਪ ਸਾਧਣੀ, ਚੁਪ ਧਾਰਨ ਕਰਨੀ। ਊਖ—ਗੰਨਾ। ਪਯੂਖ—ਅੰਮ੍ਰਿਤ, ਮਿਠਾਸ। ਬਕ ਬਾਨੀ—ਵਾਧੂ ਬੋਲਣਾ (ਤਿੱਖੀ ਹਵਾ ਚਲਣ ਨਾਲ ਉੱਚੇ ਬਾਂਸ ਆਪੋ ਵਿਚ ਖਹਿ ਖਹਿ ਕੇ ਉੱਚੀ ਉੱਚੀ ਸਰਰ ਸਰਰ ਕਰਦੇ ਰੌਲਾ ਪਾਉਂਦੇ ਹਨ)। ਸਿਤ੍ਰ—ਸੀਤਲਤਾ। ਮੂਲ—ਮੁਢ, ਜੜ੍ਹ। ਮਜੀਠ—ਪੱਕਾ ਰੰਗ। ਸੰਗਮ—ਮੇਲ, ਸਾਥ। ਸੰਘਾਤੀ—ਸੰਗੀ, ਸਾਥੀ। ਕਸੁੰਭ—ਕੱਚਾ ਰੰਗ। ਚੰਚਲ ਚਰਿਤ੍ਰ—ਭੜਕਾਊ ਪ੍ਰਭਾਵ। ਅਸਾਧ—ਮਨਮੁਖ। ਸਾਧ—ਗੁਰਮੁਖਿ। ਦਾਦਰ—ਡੱਡੂ। ਮੀਨ—ਮੱਛੀ। ਗਤਿ—ਵਾਂਗ। ਮੋਹ—ਪਿਆਰ। ਦ੍ਰੋਹ—ਧ੍ਰੋਹ, ਛਲ। ਬਚਿਤ੍ਰ—ਅਜੀਬ, ਨਿਰਾਲਾ।

***ਅਰਥ :*** ਬਕਰੀ (ਸਾਕਾਹਾਰੀ ਹੈ ਅਤੇ ਦੁੱਧ ਦੇਣ ਦਾ ਉਪਕਾਰ ਕਰਦੀ ਹੈ) ਗਰੀਬੜੇ ਸੁਭਾਅ ਕਰਕੇ ਪਰਮ ਪਵਿਤਰ (ਸਮਝੀ ਜਾਂਦੀ) ਹੈ, ਪਰ ਹੰਕਾਰ ਦੇ ਕਾਰਨ (ਜ਼ਾਲਮ ਤੇ ਮਾਸਾਹਾਰੀ) ਸ਼ੇਰ ਦੇ ਸਰੀਰ ਨੂੰ ਮਹਾਨ ਅਪਵਿਤਰ (ਮੰਨਿਆ ਜਾਂਦਾ) ਹੈ।

ਜਿਵੇਂ ਚੁੱਪ ਧਾਰਨ ਕਰਨ ਕਰਕੇ ਗੰਨੇ ਵਿਚ ਅੰਮ੍ਰਿਤ-ਰਸ ਹੁੰਦਾ ਹੈ, ਪਰ ਵਾਧੂ ਰੌਲਾ ਪਾਉਣ ਵਾਲੇ ਬਾਂਸ ਵਿਚ (ਚੰਦਨ ਲਾਗੇ ਹੁੰਦਿਆਂ ਵੀ ਚੰਦਨ ਦੀ) ਸੁਗੰਧੀ ਤੇ ਸੀਤਲਤਾ ਨਹੀਂ ਆਉਂਦੀ।

ਮਜੀਠ ਦਾ ਰੰਗ (ਨਿਵਾਣ ਵਿਚ ਉਸ ਦੇ) ਮੁਢ ਵਿਚ ਹੁੰਦਾ ਹੈ ਅਤੇ (ਕਪੜੇ ਦਾ) ਸਾਥ ਦੇਣ 'ਤੇ ਉਸ ਦਾ ਸਾਥੀ

ਬਣ ਜਾਂਦਾ ਹੈ (ਭਾਵ, ਪੱਕਾ ਰੰਗ ਚਾੜ੍ਹ ਦੇਂਦਾ ਹੈ), ਪਰ ਕਸੁੰਭੇ ਦਾ ਰੰਗ (ਉਪਰ) ਫੁੱਲਾਂ ਵਿਚ ਹੁੰਦਾ ਹੈ, ਜੋ ਭੜਕਾਊ ਪ੍ਰਭਾਵ ਵਾਲਾ (ਕੱਚਾ) ਹੁੰਦਾ ਹੈ।

ਇਸੇ ਤਰ੍ਹਾਂ ਮਨਮੁਖ ਡੱਡੂ ਵਾਂਗ ਹੈ, ਜਿਸ ਦਾ ਪਾਣੀ ਨਾਲ ਮੋਹ ਪ੍ਰਗਟ ਤੌਰ 'ਤੇ ਨਿਰਾ ਫ਼ਰੇਬ ਹੁੰਦਾ ਹੈ, ਪਰ ਗੁਰਮੁਖਿ ਮੱਛੀ ਸਮਾਨ ਹੈ, ਜਿਸ ਦੀ ਜਲ ਨਾਲ ਪ੍ਰੀਤੀ ਗੁਪਤ ਅਤੇ ਬਹੁਤ ਹੀ ਨਿਰਾਲੀ ਹੁੰਦੀ ਹੈ।੧੩੨।

***ਭਾਵ :*** ਗੁਰਮੁਖਿ ਨਿਮਰ, ਗੰਭੀਰ ਤੇ ਅੰਮ੍ਰਿਤ ਸਮਾਨ ਮਿੱਠਾ, ਨਾਮ ਦੇ ਗੂੜ੍ਹੇ ਰੰਗ ਵਿਚ ਰਤਾ, ਪ੍ਰਭੂ ਦੀ ਸੱਚੀ ਪ੍ਰੀਤੀ ਵਾਲਾ ਹੁੰਦਾ ਹੈ, ਪਰ ਮਨਮੁਖ ਹੰਕਾਰੀ, ਬੜਬੋਲਾ, ਨਿਰਗੰਧ ਅਤੇ ਨਾਸਮਾਨ ਮਾਇਆ-ਜਾਲ ਵਿਚ ਫਾਥਾ ਕਪਟੀ ਤੇ ਹੰਕਾਰੀ ਹੁੰਦਾ ਹੈ।

**ਪੂਰਨ ਬ੍ਰਹਮ ਧਿਆਨ ਪੂਰਨ ਬ੍ਰਹਮ ਗਿਆਨ, ਪੂਰਨ ਭਗਤਿ ਸਤਿਗੁਰ ਉਪਦੇਸ ਹੈ ॥**
**ਜੈਸੇ ਜਲੁ ਆਪਾ ਖੋਇ ਬਰਨ ਬਰਨ ਮਿਲੈ, ਤੈਸੇ ਹੀ ਬਿਬੇਕੀ ਪਰਮਾਤਮ ਪ੍ਰਵੇਸ ਹੈ ॥**
**ਪਾਰਸ ਪਰਸਿ ਜੈਸੇ ਕਨਿਕ ਅਨਿਕ ਧਾਤੁ, ਚੰਦਨ ਬਨਾਸਪਤੀ ਬਾਸਨਾ ਆਵੇਸ ਹੈ ॥**
**ਘਟਿ ਘਟਿ ਪੂਰਨ ਬ੍ਰਹਮ ਜੋਤਿ ਓਤਿ ਪੋਤਿ, ਭਾਵਨੀ ਭਗਤਿ ਭਾਇ ਆਦਿ ਕਉ ਅਦੇਸ ਹੈ ॥੧੩੩॥**

***ਪਦ ਅਰਥ :*** ਭਗਤਿ—ਭਗਤੀ। ਬਰਨ—ਰੰਗ। ਬਿਬੇਕੀ—ਗਿਆਨ ਵਿਚਾਰੀ, ਸਤਿਗੁਰੂ ਦਾ ਰਹਿਤਵਾਨ ਸਿਖ। ਪਰਸਿ—ਪਰਸ ਕੇ, ਛੁਹ ਕੇ। ਕਨਿਕ—ਸੋਨਾ। ਬਾਸਨਾ—ਵਾਸਨਾ, ਸੁਗੰਧੀ। ਆਵੇਸ ਹੈ—ਵਸਦੀ ਹੈ, ਆਉਂਦੀ ਹੈ। ਘਟਿ ਘਟਿ—ਹਰੇਕ ਸਰੀਰ ਵਿਚ। ਓਤਿ ਪੋਤਿ—ਤਾਣੇ ਪੇਟੇ ਵਾਂਗ। ਭਾਵਨੀ ਭਗਤਿ—ਪ੍ਰੇਮਾ ਭਗਤੀ। ਭਾਇ—ਪ੍ਰੇਮ, ਸ਼ਰਧਾ ਨਾਲ। ਆਦਿ—ਆਦਿ ਪੁਰਖ, ਵਾਹਿਗੁਰੂ। ਆਦੇਸ—ਨਮਸਕਾਰ।

***ਅਰਥ :*** ਸਤਿਗੁਰੂ ਦਾ ਉਪਦੇਸ਼ (ਨਾਮ-ਅੰਮ੍ਰਿਤ ਦੀ ਬਖ਼ਸ਼ਸ਼) ਹੀ ਪੂਰਨ ਬ੍ਰਹਮ ਧਿਆਨ ਹੈ, ਪੂਰਨ ਬ੍ਰਹਮ ਗਿਆਨ ਹੈ ਅਤੇ ਪੂਰਨ ਭਗਤੀ ਹੈ।

ਜਿਵੇਂ ਪਾਣੀ ਆਪਣਾ ਆਪ ਗੁਆ ਕੇ ਸਾਰੇ ਰੰਗਾਂ ਵਿਚ (ਇਕ-ਸਮਾਨ) ਮਿਲ ਜਾਂਦਾ ਹੈ, ਤਿਵੇਂ ਹੀ (ਗੁਰ-ਉਪਦੇਸ਼ ਕਮਾਈ ਕਰਨ ਵਾਲਾ) ਬਿਬੇਕੀ ਗੁਰਮੁਖਿ ਆਪਾ ਖੋਹ ਕੇ ਵਾਹਿਗੁਰੂ ਨਾਲ ਮਿਲ ਜਾਂਦਾ ਹੈ।

ਜਿਵੇਂ ਪਾਰਸ ਨਾਲ ਛੁਹ ਕੇ ਕਈ ਧਾਤਾਂ ਸੋਨਾ ਬਣ ਜਾਂਦੀਆਂ ਹਨ ਅਤੇ ਚੰਦਨ ਦੀ ਸੁਗੰਧੀ (ਨਾਲ ਦੇ) ਬ੍ਰਿਛਾਂ ਬੂਟਿਆਂ ਵਿਚ ਪ੍ਰਵੇਸ਼ ਕਰ ਜਾਂਦੀ ਹੈ (ਗੁਰਮੁਖਿ ਜਨ ਗੁਰ-ਉਪਦੇਸ਼ ਨਾਲ ਮਿਲ ਕੇ ਉਜਲ ਅਤੇ ਸੁਗੰਧੀ ਵਾਲਾ ਹੋ ਜਾਂਦਾ ਹੈ)।

(ਗੁਰੂ-ਉਪਦੇਸ਼ ਨੂੰ ਪ੍ਰਾਪਤ ਬਿਬੇਕੀ ਜਨ) ਪੂਰਨ ਸ਼ਰਧਾ ਤੇ ਪ੍ਰੇਮਾ ਭਗਤੀ ਸਹਿਤ ਆਦਿ ਪੁਰਖ ਵਾਹਿਗੁਰੂ ਨੂੰ ਜੁਹਾਰਾਂ ਕਰਦਾ ਹੋਇਆ, ਘਟ ਘਟ ਵਿਚ ਵਸਦੇ ਪੂਰਨ ਬ੍ਰਹਮ ਵਾਹਿਗੁਰੂ ਦੀ ਜੋਤੀ ਨਾਲ ਤਾਣੇ ਪੇਟੇ ਵਾਂਗ ਮਿਲ ਜਾਂਦਾ ਹੈ।੧੩੩।

**ਜੈਸੇ ਕਰਪੂਰ ਮੈ ਉਡਨ ਕੋ ਸੁਭਾਉ ਤਾ ਤੇ, ਅਉਰ ਬਾਸਨਾ ਨ ਤਾ ਕੈ ਆਗੈ ਠਹਿਰਾਵਈ ॥**
**ਚੰਦਨ ਸੁਬਾਸ ਕੈ ਸੁਬਾਸਨਾ ਬਨਾਸਪਤੀ, ਤਾਹੀ ਤੇ ਸੁਗੰਧਤਾ ਸਕਲ ਮੈ ਸਮਾਵਈ ॥**
**ਜੈਸੇ ਜਲ ਮਿਲਤ ਸ੍ਰਬੰਗ ਸੰਗ ਰੰਗ ਰਾਖੈ, ਅਗਨਿ ਜਰਾਇ ਸਭ ਰੰਗਨ ਮਿਟਾਵਈ ॥**
**ਜੈਸੇ ਰਵਿ ਸਸਿ ਸਿਵ ਸਕਤਿ ਸੁਭਾਵ ਗਤਿ, ਸੰਜੋਗੀ ਬਿਓਗੀ ਦ੍ਰਿਸਟਾਂਤ ਕੈ ਦਿਖਾਵਈ ॥੧੩੪॥**

***ਪਦ ਅਰਥ :*** ਕਰਪੂਰ—ਮੁਸ਼ਕ ਕਪੂਰ। ਠਹਿਰਾਵਈ—ਠਹਿਰ ਸਕਦੀ। ਸੁਬਾਸ—ਸੁਗੰਧੀ। ਬਨਾਸਪਤੀ—ਬ੍ਰਿਛ ਬੂਟੇ। ਤਾਹੀ ਤੇ—ਇਸੇ ਕਰਕੇ। ਸ੍ਰਬੰਗ—ਸਮੁੱਚੇ ਰੂਪ ਵਿਚ। ਮਿਲਤ ਸ੍ਰਬੰਗ ਸੰਗ—ਸਾਰੇ (ਰੰਗਾਂ) ਨਾਲ ਮਿਲ ਕੇ। ਜਰਾਇ—ਸਾੜ ਕੇ। ਰਵਿ—ਸੂਰਜ। ਸਸਿ—ਚੰਦਰਮਾ। ਸਿਵ—ਸਤੋਗੁਣੀ। ਸਕਤਿ—ਤਮੋਗੁਣੀ। ਸੰਜੋਗੀ—(ਸਤਿਗੁਰੂ ਨਾਲ) ਮਿਲਿਆ ਹੋਇਆ ਗੁਰਮੁਖਿ। ਬਿਓਗੀ—(ਸਤਿਗੁਰੂ ਤੋਂ) ਵਿਛੜਿਆ ਹੋਇਆ ਮਨਮੁਖ। ਦ੍ਰਿਸਟਾਂਤ—ਉਦਾਹਰਣ।

***ਅਰਥ :*** ਜਿਵੇਂ ਮੁਸ਼ਕ ਕਪੂਰ ਵਿਚ ਉਡਣ ਦਾ ਸੁਭਾਅ ਹੈ, ਇਸ ਕਰਕੇ ਉਸ ਦੀ ਸੁਗੰਧੀ, ਅਗੇ ਹੋਰ ਕਿਸੇ ਪਦਾਰਥ ਵਿਚ ਨਹੀਂ ਠਹਿਰ ਸਕਦੀ।

(ਪਰ) ਚੰਦਨ ਦੀ ਮਿੱਠੀ ਸੁਗੰਧੀ ਨਾਲ ਮਿਲ ਕੇ ਬਨਾਸਪਤੀ ਸੁਗੰਧੀ ਵਾਲੀ ਹੋ ਜਾਂਦੀ ਹੈ, ਇਸੇ ਕਰਕੇ (ਆਲੇ ਦੁਆਲੇ ਦੇ) ਸਾਰੇ ਬ੍ਰਿਛਾਂ ਬੂਟਿਆਂ ਵਿਚ ਸੁਗੰਧੀ ਸਮਾਅ ਜਾਂਦੀ ਹੈ।

ਜਿਵੇਂ ਸਮੁੱਚੇ ਤੌਰ 'ਤੇ ਪਾਣੀ ਸਾਰੇ ਰੰਗਾਂ ਨਾਲ ਮਿਲ ਕੇ ਓਹੋ ਰੰਗ ਧਾਰ ਲੈਂਦਾ ਹੈ, ਪਰ ਅੱਗ ਸਾਰੇ ਰੰਗਾਂ ਨੂੰ ਸਾੜ ਕੇ ਖ਼ਤਮ ਕਰ ਦਿੰਦੀ ਹੈ।

ਜਿਵੇਂ ਸੂਰਜ ਤਮੋਗੁਣੀ ਅਤੇ ਚੰਦਰਮਾ ਸਤੋਗੁਣੀ ਸੁਭਾਵਾਂ ਵਾਲੇ ਹਨ, ਇਨ੍ਹਾਂ ਉਦਾਹਰਨਾਂ ਵਾਂਗ (ਗੁਰੂ ਨੂੰ) ਮਿਲਿਆ ਹੋਇਆ ਗੁਰਮੁਖਿ ਸ਼ਾਂਤ-ਚਿਤ ਅਤੇ (ਗੁਰੂ ਤੋਂ) ਵਿਛੜਿਆ ਹੋਇਆ ਮਨਮੁਖ ਤਮੋਗੁਣੀ (ਮਾਇਆ-ਗ੍ਰਸਿਆ) ਦਿਸ ਆਉਂਦਾ ਹੈ।੧੩੪।

**ਸ੍ਰੀ ਗੁਰ ਦਰਸ ਧਿਆਨ ਸ੍ਰੀ ਗੁਰ ਸਬਦ ਗਿਆਨ, ਸਸਤ੍ਰ ਸਨਾਹ ਪੰਚ ਦੂਤ ਬਸਿ ਆਏ ਹੈ॥**
**ਸ੍ਰੀ ਗੁਰ ਚਰਨ ਰੇਨੁ ਸ੍ਰੀ ਗੁਰ ਸਰਨਿ ਧੇਨ, ਕਰਮ ਭਰਮ ਕਾਟਿ, ਅਭੈ ਪਦ ਪਾਏ ਹੈ॥**
**ਸ੍ਰੀ ਗੁਰ ਬਚਨ ਲੇਖ, ਸ੍ਰੀ ਗੁਰ ਸੇਵਕ ਭੇਖ, ਅਛਲ ਅਲੇਖ ਪ੍ਰਭੁ ਅਲਖੁ ਲਖਾਏ ਹੈ॥**
**ਗੁਰਸਿਖ ਸਾਧ ਸੰਗ ਗੋਸਟਿ ਪ੍ਰੇਮ ਪ੍ਰਸੰਗ, ਨਿੰਮ੍ਰਤਾ ਨਿਰੰਤਰੀ ਕੈ ਸਹਜ ਸਮਾਏ ਹੈ॥੧੩੫॥**

***ਪਦ ਅਰਥ :*** ਗਿਆਨ—ਵਿਚਾਰ, ਅਭਿਆਸ। ਸਨਾਹ—ਸੰਜੋਅ, ਜੁਧ ਵਿਚ ਪਾਈ ਜਾਣ ਵਾਲੀ ਲੋਹੇ ਦੀ ਵਰਦੀ। ਪੰਚ ਦੂਤ—ਪੰਜ ਵੈਰੀ : ਕਾਮ ਕ੍ਰੋਧ ਲੋਭ ਮੋਹ ਹੰਕਾਰ। ਰੇਨੁ—ਧੂੜੀ। ਧੇਨ—ਧਾਰਨ ਕਰਨ ਨਾਲ, ਲੈਣ ਨਾਲ। ਅਭੈ ਪਦ—ਨਿਰਭੈ ਪਦ, ਜਿਸ ਪਦਵੀ ਤੋਂ ਡਿਗਣ ਦਾ ਡਰ ਨਾ ਹੋਵੇ। ਲੇਖ—ਲਿਖਣ ਕਰ ਕੇ, ਹਿਰਦੇ ਵਿਚ ਵਸਾਉਣ ਕਰਕੇ। ਭੇਖ—ਰੂਪ, ਸੁਭਾਅ। ਅਛਲ—ਜੋ ਠਗਿਆ ਨਾ ਜਾ ਸਕੇ। ਅਲੇਖ—ਜੋ ਲੇਖੇ ਵਿਚ ਨਾ ਆ ਸਕੇ। ਅਲਖ—ਜੋ ਜਾਣਿਆ ਨਾ ਜਾ ਸਕੇ। ਸਾਧ ਸੰਗ—ਸਾਧੂ-ਸਤਿਗੁਰੂ ਦਾ ਸੰਗ। ਗੋਸਟਿ—ਸਭਾ ਵਿਚ ਵਾਰਤਾਲਾਪ, ਸੰਗਤਿ ਵਿਚ ਬਾਣੀ ਦਾ ਅਲਾਪ। ਪ੍ਰਸੰਗ—ਸੰਗ ਸਾਥ। ਨਿਰੰਤਰੀ—ਲਗਾਤਾਰ, ਇਕ-ਰਸ।

***ਅਰਥ :*** ਸਤਿਗੁਰੂ ਜੀ ਦੇ ਦਰਸ਼ਨ ਦਾ ਧਿਆਨ ਅਤੇ ਸਤਿਗੁਰੂ ਜੀ ਦੇ ਦ੍ਰਿੜ੍ਹਾਏ ਗੁਰ-ਸ਼ਬਦ ਦਾ ਅਭਿਆਸ, (ਇਹ ਮਾਨੋ ਪੰਜਾਂ ਦੂਤਾਂ ਨਾਲ ਜੂਝਣ ਲਈ) ਸ਼ਸਤਰ ਤੇ ਸੰਜੋਅ ਹਨ, (ਜਿਨ੍ਹਾਂ ਨਾਲ) ਪੰਜ ਕਾਮ ਕ੍ਰੋਧ ਆਦਿਕ ਵੈਰੀ ਵਸ ਵਿਚ ਆ ਜਾਂਦੇ ਹਨ।

ਸਤਿਗੁਰੂ ਜੀ ਦੇ ਚਰਨਾਂ ਦੀ ਧੂੜੀ ਅਤੇ ਸਤਿਗੁਰੂ ਜੀ ਦੀ ਸ਼ਰਨ ਲੈਣ ਨਾਲ ਕਰਮਾਂ ਦੇ ਭਰਮ ਕਟੇ ਜਾ ਕੇ, ਨਿਰਭੈ ਪਦ ਪਾ ਲਈਦਾ ਹੈ।

ਸਤਿਗੁਰੂ ਜੀ ਦੇ ਬਚਨਾਂ ਨੂੰ ਹਿਰਦੇ ਵਿਚ ਵਸਾ ਕੇ ਅਤੇ ਸਤਿਗੁਰੂ ਜੀ ਦੇ ਸੱਚੇ ਸੇਵਕ ਵਾਲਾ ਸੁਭਾਅ ਗ੍ਰਹਿਣ ਕਰ ਕੇ, ਅਛਲ, ਅਲੇਖ ਤੇ ਅਲੱਖ ਪ੍ਰਭੂ ਨੂੰ ਲਖ ਲਈਦਾ ਹੈ।

ਸਾਧੂ-ਸਤਿਗੁਰੂ ਦੀ ਸੰਗਤਿ ਵਿਚ ਗੁਰਸਿੱਖਾਂ ਨਾਲ ਮਿਲ ਕੇ, ਨਿਮਰਤਾ ਵਿਚ ਪ੍ਰੇਮ ਨਾਲ ਲਗਾਤਾਰ ਗੁਰਬਾਣੀ ਗਾਇਨ ਕੀਤਿਆਂ ਸਹਜ-ਆਤਮ-ਸੁਖ ਵਿਚ ਸਮਾਈ ਹੁੰਦੀ ਹੈ।੧੩੫।

**ਜੈਸੇ ਤਉ ਮਜੀਠ ਬਸੁਧਾ ਸੈ ਖੋਦਿ ਕਾਢੀਅਤ, ਅੰਬਰ ਸੁਰੰਗ ਭਏ, ਸੰਗੁ ਨ ਤਜਤ ਹੈ॥**
**ਜੈਸੇ ਤਉ ਕਸੁੰਭ ਤਜਿ ਮੂਲ ਫੂਲ ਆਨੀਅਤ, ਜਾਨੀਅਤ ਸੰਗੁ ਛਾਡਿ ਤਾਹੀ ਤੇ ਭਜਤ ਹੈ॥**
**ਅਰਧ ਉਰਧ ਮੁਖ ਸਲਿਲ ਸੂਚੀ ਸੁਭਾਉ, ਤਾਂ ਤੇ ਸੀਤ ਤਪਤਿ ਮਲ ਅਮਲ ਸਜਤ ਹੈ॥**
**ਗੁਰਮਤਿ ਦੁਰਮਤਿ ਊਚ ਨੀਚ ਨੀਚ ਊਚ, ਜੀਤ ਹਾਰ ਹਾਰ ਜੀਤ ਲਜਾ ਨ ਲਜਤ ਹੈ॥੧੩੬॥**

***ਪਦ ਅਰਥ :*** ਬਸੁਧਾ—ਧਰਤੀ। ਸੈ—ਤੋਂ, ਵਿਚੋਂ। ਖੋਦਿ—ਪੁਟ ਕੇ। ਅੰਬਰ—ਕਪੜੇ। ਸੁਰੰਗ ਭਏ—ਸੋਹਣੇ ਰੰਗ ਵਾਲੇ ਹੋ ਜਾਂਦੇ ਹਨ। ਸੰਗੁ—ਸਾਥ। ਮੂਲ—ਮੁਢ। ਜਾਨੀਅਤ—ਜਾਣੀਦਾ ਹੈ। ਤਾਹੀ ਤੇ—ਇਸੇ ਕਰਕੇ। ਅਰਧ—ਹੇਠ। ਉਰਧ—ਉਪਰ। ਮੁਖ—ਮੂੰਹ, ਰੁਖ਼। ਸਲਿਲ—ਪਾਣੀ। ਸੂਚੀ—ਅੱਗ। ਸੀਤ—ਠੰਢਾ। ਤਪਤਿ—ਤਪੀ ਹੋਈ। ਮਲ—ਮੈਲ, ਕਾਲਖ। ਅਮਲ—ਮੈਲ ਤੋਂ ਬਿਨਾਂ। ਸਜਤ—ਸੁਹਣਾ ਲਗਦਾ। ਗੁਰਮਤਿ—ਗੁਰੂ ਦੀ ਮਤਿ। ਦੁਰਮਤਿ—ਖੋਟੀ ਮਤਿ। ਲਜਾ—ਲਜਿਆ, ਸ਼ਰਮ। ਲਜਤ—ਸ਼ਰਮ, ਲਜਿਆ ਵਾਲਾ ਹੋਣਾ।

***ਅਰਥ :*** ਜਿਵੇਂ ਮਜੀਠ (ਹੇਠਾਂ, ਨਿਵਾਣ) ਧਰਤੀ ਵਿਚੋਂ ਪੁਟ ਕੇ ਕਢੀਦੀ ਹੈ, ਉਸ ਨਾਲ (ਰੰਗੀਜ ਕੇ) ਕਪੜੇ ਸੋਹਣੇ ਰੰਗ ਵਾਲੇ ਹੋ ਜਾਂਦੇ ਹਨ ਅਤੇ ਮਜੀਠ ਆਪਣਾ ਰੰਗ ਛਡਦੀ ਨਹੀਂ। (ਭਾਵ, ਮਜੀਠੀ ਰੰਗ ਕਦੇ ਉਤਰਦਾ ਨਹੀਂ)।

ਜਿਵੇਂ ਕਸੁੰਭਾ (ਰੰਗ) ਮੁਢ ਛਡ ਕੇ (ਉਪਰ) ਫੁੱਲਾਂ ਵਿਚ ਆ ਜਾਂਦਾ ਹੈ, ਇਸੇ ਕਰਕੇ ਇਹ ਜਾਣੀਦਾ ਹੈ ਕਿ (ਉਸ ਦਾ ਰੰਗ ਕਪੜਿਆਂ ਦਾ) ਸਾਥ ਛਡ ਕੇ ਭਜ ਜਾਣ ਵਾਲਾ ਹੈ। (ਭਾਵ, ਕਸੁੰਭਾ ਰੰਗ ਕੱਚਾ ਹੋਣ ਕਰਕੇ ਛੇਤੀ ਉਤਰ ਜਾਂਦਾ ਹੈ)।

(ਜਿਵੇਂ) ਪਾਣੀ ਦਾ ਰੁਖ਼ ਨਿਵਾਣ ਵਲ ਅਤੇ ਅੱਗ ਦਾ ਮੂੰਹ ਉਚਾਣ ਵਲ ਜਾਣ ਦੇ ਸੁਭਾਅ ਵਾਲਾ ਹੋਣ ਕਰਕੇ, ਅੱਗ

ਤਪੀ ਹੋਈ ਤੇ ਕਾਲਖ ਵਾਲੀ ਹੁੰਦੀ ਹੈ ਅਤੇ ਪਾਣੀ ਸੀਤਲ ਤੇ ਮੈਲ ਰਹਿਤ ਸੁਹਣਾ ਲਗਦਾ ਹੈ।

(ਤਿਵੇਂ) ਗੁਰੂ ਦੀ ਮਤਿ (ਗੁਰ-ਉਪਦੇਸ਼, ਨਾਮ-ਗੁਰ-ਦੀਖਿਆਂ) ਨੀਵੇਂ (ਨਿਮਰਤਾ ਵਾਲੇ) ਨੂੰ ਉੱਚਾ ਕਰਦੀ ਅਤੇ ਹਾਰ ਨੂੰ ਜਿੱਤ ਵਿਚ ਬਦਲਦੀ ਹੈ, ਪਰ ਖੋਟੀ ਮਤਿ ਉੱਚੇ (ਹੰਕਾਰ ਵਾਲੇ) ਨੂੰ ਨੀਵਾਂ ਕਰਦੀ ਅਤੇ ਜਿਤ ਨੂੰ ਹਾਰ ਵਿਚ ਬਦਲ ਦਿੰਦੀ ਹੈ। ਨੀਵੀਂ ਮਤਿ ਕਾਰਨ ਕੋਈ ਲੱਜਾ ਜਾਂ ਸ਼ਰਮ-ਹਯਾ ਨਹੀਂ ਰਹਿੰਦੀ, ਪਰ ਗੁਰਮਤਿ ਧਾਰਨ ਕੀਤਿਆਂ ਲਜਿਆ ਵਾਲਾ ਬਣੀਦਾ ਹੈ।੧੩੬।

**ਗੁਰਮੁਖਿ ਸਾਧ ਸੰਗੁ ਸਬਦ ਸੁਰਤਿ ਲਿਵ, ਪੂਰਨ ਬ੍ਰਹਮੁ ਸਰਬਾਤਮ ਕੈ ਜਾਨੀਐ॥**
**ਸਹਜ ਸੁਭਾਇ ਰਿਦੈ ਭਾਵਨੀ ਭਗਤਿ ਭਾਇ, ਬਿਹਸਿ ਮਿਲਨ ਸਮ ਦਰਸ ਧਿਆਨੀਐ॥**
**ਨਿੰਮ੍ਰਤਾ ਨਿਵਾਸ ਦਾਸ ਦਾਸਨ ਦਾਸਾਨ ਮਤਿ, ਮਧੁਰ ਬਚਨ ਮੁਖਿ ਬੇਨਤੀ ਬਖਾਨੀਐ॥**
**ਪੂਜਾ ਪ੍ਰਾਨ ਗਿਆਨ ਗੁਰ ਆਗਿਆਕਾਰੀ ਅਗ੍ਰਭਾਗ, ਆਤਮ ਅਵੇਸ ਪਰਮਾਤਮ ਨਿਧਾਨੀਐ॥੧੩੭॥**

***ਪਦ ਅਰਥ :*** ਸਾਧ ਸੰਗੁ—ਸਾਧੂ-ਸਤਿਗੁਰੂ ਦਾ ਸੰਗ। ਪੂਰਨ ਬ੍ਰਹਮੁ—ਪੂਰਨ (ਵਿਆਪਕ) ਹੋ ਰਹੇ ਬ੍ਰਹਮ ਨੂੰ। ਸਰਬਾਤਮ—ਸਭ ਦਾ ਆਤਮਾ ਰੂਪ, ਸਭ ਦਾ ਆਪਣਾ ਆਪ। ਭਾਵਨੀ—ਸ਼ਰਧਾ। ਭਗਤਿ ਭਾਇ—ਪ੍ਰੇਮਾ ਭਗਤੀ। ਬਿਹਸਿ—ਹੱਸ ਹੱਸ ਕੇ। ਸਮ ਦਰਸ—ਇਕ-ਸਮਾਨ ਵੇਖਣਾ। ਦਾਸ ਦਾਸਨ ਦਾਸਾਨ—ਦਾਸਾਂ ਦੇ ਦਾਸਾਂ ਦੇ ਦਾਸ। ਮਧੁਰ—ਮਿੱਠੇ। ਬਖਾਨੀਐ—ਆਖੀਦਾ ਹੈ। ਪੂਜਾ ਪ੍ਰਾਨ—ਸਵਾਸ ਸਵਾਸ ਸਿਮਰਨ ਕਰਨਾ। ਗਿਆਨ ਗੁਰ—ਗੁਰੂ ਦ੍ਰਿੜ੍ਹਾਇਆ ਗਿਆਨ, ਨਾਮ-ਸਿਮਰਨ ਦੀ ਜੁਗਤੀ। ਅਗ੍ਰਭਾਗ—ਸਾਹਮਣੇ, ਸਨਮੁਖ। ਅਵੇਸ—ਆਵੇਸ਼, ਪ੍ਰਵੇਸ਼, ਲਿਵਲੀਨ। ਪਰਮਾਤਮ-ਨਿਧਾਨੀਐ—ਸਰਬ ਸੁਖਾਂ ਦਾ ਖ਼ਜ਼ਾਨਾ ਵਾਹਿਗੁਰੂ।

***ਅਰਥ :*** ਗੁਰਮੁਖਿ, ਸਾਧੂ-ਸਤਿਗੁਰੂ ਦਾ ਸੰਗ ਕਰ ਕੇ, ਗੁਰੂ ਦੇ ਬਖ਼ਸ਼ੇ ਸ਼ਬਦ ਨੂੰ ਸੁਰਤਿ ਵਿਚ ਪ੍ਰੋਂਦਾ ਹੈ, ਲਿਵ ਲਾਂਦਾ ਹੈ ਅਤੇ (ਸਭਨਾਂ ਵਿਚ ਸਭ ਥਾਈਂ) ਵਿਆਪਕ ਹੋ ਰਹੇ ਪਾਰਬ੍ਰਹਮ ਨੂੰ, ਸਭਨਾਂ ਦਾ ਆਤਮਾ ਆਪਣਾ ਰੂਪ ਕਰਕੇ ਜਾਣਦਾ ਹੈ।

(ਗੁਰਮੁਖਿ ਜਨ, ਗੁਰੂ-ਪਰਮੇਸ਼ਰ ਲਈ) ਸੁਤੇ ਸੁਭਾਅ ਹੀ ਹਿਰਦੇ ਵਿਚ ਸ਼ਰਧਾ ਤੇ ਪ੍ਰੇਮਾ ਭਗਤੀ ਧਾਰੀ ਰਖਦਾ ਹੈ ਤੇ ਸਭਨਾਂ ਨੂੰ ਸਮਾਨ ਦ੍ਰਿਸ਼ਟੀ ਨਾਲ ਵੇਖਦਾ ਅਤੇ ਹੱਸ ਹੱਸ ਮਿਲਦਾ ਹੈ।

(ਸਤਿਗੁਰੂ ਦੇ ਸਨਮੁਖ ਰਹਿਣ ਵਾਲੇ ਗੁਰਸਿਖ ਦੇ ਹਿਰਦੇ ਵਿਚ) ਨਿਮਰਤਾ ਵਸਦੀ ਹੈ ਅਤੇ ਦਾਸਾਂ ਦੇ ਦਾਸਾਂ ਦੇ ਗੋੱਲੇ ਹੋਣ ਵਾਲੀ ਬੁਧੀ ਹੁੰਦੀ ਹੈ। (ਉਹ ਜਦ ਬੋਲਦਾ ਹੈ ਤਾਂ) ਬੇਨਤੀ-ਭਾਵ ਵਿਚ ਮੂੰਹੋਂ ਮਿੱਠੇ ਬਚਨ ਹੀ ਉਚਾਰਦਾ ਹੈ।

(ਗੁਰਮੁਖਿ) ਸਤਿਗੁਰੂ ਦੇ ਦ੍ਰਿੜ੍ਹਾਏ ਗਿਆਨ ਸਦਕਾ ਸਵਾਸ ਸਵਾਸ ਸਿਮਰਨ ਕਰਦਾ ਹੈ ਅਤੇ ਆਗਿਆਕਾਰੀ ਹੋ ਕੇ ਸਦਾ ਗੁਰੂ ਦੇ ਸਨਮੁਖ ਰਹਿੰਦਾ ਹੈ, (ਭਾਵ, ਗੁਰ-ਸੇਵਾ ਕਮਾਉਣ ਲਈ ਤਤਪਰ ਹੁੰਦਾ ਹੈ)। ਇਉਂ ਉਸ ਦੀ ਆਤਮਾ ਸਰਬ ਸੁਖਾਂ ਦੇ ਖ਼ਜ਼ਾਨੇ ਵਾਹਿਗੁਰੂ ਵਿਚ ਲਿਵਲੀਨ ਰਹਿੰਦੀ ਹੈ।੧੩੭।

**ਸਤਿ ਰੂਪ ਸਤਿ ਨਾਮ ਸਤਿਗੁਰ ਗਿਆਨ ਧਿਆਨ, ਸਤਿਗੁਰ ਮਤਿ ਸੁਨਿ ਸਤਿ ਕਰਿ ਮਾਨੀ ਹੈ॥**
**ਦਰਸ ਧਿਆਨ ਸਮਦਰਸੀ ਬ੍ਰਹਮ ਧਿਆਨੀ, ਸਬਦ ਗਿਆਨ ਗੁਰ ਬ੍ਰਹਮ ਗਿਆਨੀ ਹੈ।**
**ਗੁਰਮਤਿ ਨਿਹਚਲ ਪੂਰਨ ਪ੍ਰਗਾਸ ਰਿਦੈ, ਮਾਨੈ ਮਨ ਮਾਨੇ ਉਨਮਨ ਉਨਮਾਨੀ ਹੈ॥**
**ਬਿਸਮੈ ਬਿਸਮ ਅਸਚਰਜੈ ਅਸਚਰਜ-ਮੈ, ਅਦਭੁਤ ਪਰਮਦਭੁਤ ਗਤਿ ਠਾਨੀ ਹੈ॥੧੩੮॥**

***ਪਦ ਅਰਥ :*** ਸਤਿ—ਸਦਾ ਸਥਿਰ। ਸਤਿ ਕਰਿ ਮਾਨੀ—ਸਤਿ ਸਤਿ ਕਰਕੇ ਮੰਨਣਾ, ਮਨ-ਬਾਣੀ-ਕਰਮਾਂ ਕਰਕੇ ਅਮਲ ਕਰਨਾ। ਸਮਦਰਸੀ—ਸਭਨਾਂ ਨੂੰ ਇਕ-ਸਮਾਨ ਵੇਖਣ ਵਾਲਾ। ਨਿਹਚਲ—ਅਟੱਲ, ਅਡੋਲ। ਮਾਨੈ—ਮੰਨਣ ਨਾਲ। ਮਾਨੇ—ਮੰਨ ਜਾਂਦਾ, ਪਤੀਜ ਜਾਂਦਾ, ਪੂਰਨ ਤੌਰ 'ਤੇ ਭਰੋਸੇ ਵਾਲਾ। ਉਨਮਨ—ਉੱਚ ਆਤਮਕ ਅਵਸਥਾ। ਉਨਮਾਨੀ—ਸਮਝੀ, ਜਾਣੀ। ਬਿਸਮੈ ਬਿਸਮ—ਅਲੌਕਿਕ ਤੋਂ ਅਲੌਕਿਕ। ਅਸਚਰਜੈ ਅਸਚਰਜ-ਮੈ—ਅਸਚਰਜ ਤੋਂ ਅਸਚਰਜ ਰੂਪ। ਪਰਮਦਭੁਤ—ਪਰਮ ਅਦਭੁਤ। ਗਤਿ—ਦਸ਼ਾ, ਅਵਸਥਾ। ਠਾਨੀ—ਬਣਾਈ, ਥਾਪੀ।

***ਅਰਥ :*** ਸਦਾ ਸਥਿਰ ਰੂਪ ਅਤੇ ਸਦਾ ਸਥਿਰ ਨਾਮ ਵਾਲੇ ਵਾਹਿਗੁਰੂ ਦੇ ਗਿਆਨ ਅਤੇ ਧਿਆਨ (ਨਾਮ-ਸਿਮਰਨ ਦਾ ਦਾਤਾ) ਸਤਿਗੁਰੂ ਹੈ; (ਗੁਰਮੁਖਿ) ਸਤਿਗੁਰੂ ਦੀ ਸਿਖਿਆ ਸੁਣ ਕੇ ਮਨ ਬਾਣੀ ਕਰਮਾਂ ਕਰਕੇ ਕਮਾਉਂਦਾ ਹੈ।

(ਸਤਿਗੁਰੂ ਦੇ) ਦਰਸ਼ਨ ਦੇ ਧਿਆਨ ਸਦਕਾ (ਗੁਰਮੁਖਿ) ਸਮਦਰਸੀ ਹੁੰਦਾ ਹੈ, (ਭਾਵ, ਉਸ ਲਈ ਅਮੀਰ ਗਰੀਬ, ਉੱਚੇ

ਨੀਵੇਂ ਇਕ-ਸਮਾਨ ਹੁੰਦੇ ਹਨ ਅਤੇ (ਇਸ ਸਮਾਨ-ਦ੍ਰਿਸ਼ਟੀ ਕਰਕੇ ਉਹ) ਬ੍ਰਹਮ ਧਿਆਨੀ ਹੈ ਅਤੇ ਗੁਰ-ਸ਼ਬਦ ਦੇ ਗਿਆਨ (ਨਾਮ-ਸਿਮਰਨ) ਕਰਕੇ ਉਹ ਬ੍ਰਹਮ ਗਿਆਨੀ ਹੈ।

ਸਤਿਗੁਰੂ ਦੀ ਦ੍ਰਿੜ੍ਹਾਈ ਸਿਖਿਆ ਪੂਰਨ ਤੇ ਅਡੋਲ (ਸਿਦਕ ਨਾਲ) ਕਮਾਉਣ ਸਦਕਾ (ਗੁਰਮੁਖਿ ਦੇ ਅੰਤਰ ਆਤਮੇ) ਪ੍ਰਕਾਸ਼ ਹੋ ਜਾਂਦਾ ਹੈ। (ਗੁਰੂ ਦੀ ਮਤਿ ਦ੍ਰਿੜ੍ਹ ਕਰਕੇ) ਮੰਨਣ ਨਾਲ ਉਸ ਦਾ ਮਨ ਪਤੀਜ ਜਾਂਦਾ ਹੈ ਅਤੇ ਉਹ ਉੱਚ ਆਤਮਕ ਅਵਸਥਾ ਦਾ ਜਾਣੂ ਹੋ ਜਾਂਦਾ ਹੈ, (ਭਾਵ, ਉਥੇ ਵਾਸਾ ਕਰ ਲੈਂਦਾ ਹੈ)।

(ਸਤਿਗੁਰੂ ਦੀ ਬਖ਼ਸ਼ਸ਼ ਨਾਮ-ਸਿਮਰਨ ਕਰਕੇ ਐਸੇ ਗੁਰਮੁਖਿ ਦੀ) ਅਲੌਕਿਕ ਤੋਂ ਅਲੌਕਿਕ, ਅਸਚਰਜ ਤੋਂ ਅਸਚਰਜ-ਰੂਪ, ਅਦਭੁਤ ਤੋਂ ਵੀ ਬਹੁਤ ਅਦਭੁਤ ਅਵਸਥਾ ਬਣੀ ਹੁੰਦੀ ਹੈ।੧੩੮।

**ਪੂਰਨ ਪਰਮ ਜੋਤਿ ਸਤਿਗੁਰ ਸਤਿ ਰੂਪ, ਪੂਰਨ ਗਿਆਨ ਸਤਿਗੁਰ ਸਤਿਨਾਮ ਹੈ॥**
**ਪੂਰਨ ਜੁਗਤਿ ਸਤਿ ਸਤਿ ਗੁਰਮਤਿ ਰਿਦੈ, ਪੂਰਨ ਸੁ ਸੇਵ ਸਾਧ ਸੰਗਤਿ ਬਿਸ੍ਰਾਮ ਹੈ॥**
**ਪੂਰਨ ਪੂਜਾ ਪਦਾਰਬਿੰਦ ਮਧੁਕਰ ਮਨ, ਪ੍ਰੇਮ-ਰਸ ਪੂਰਨ ਹੁਇ ਕਾਮ ਨਿਹਕਾਮ ਹੈ॥**
**ਪੂਰਨ ਬ੍ਰਹਮ ਗੁਰ ਪੂਰਨ ਪਰਮਨਿਧਿ, ਪੂਰਨ ਪ੍ਰਗਾਸ ਬਿਸਮ ਸਥਲ ਧਾਮ ਹੈ॥੧੩੯॥**

***ਪਦ ਅਰਥ :*** ਸਤਿ—ਸੱਚ, ਸਦਾ ਸਥਿਰ। ਸੁ ਸੇਵ—ਉੱਤਮ ਸੇਵਾ। ਬਿਸ੍ਰਾਮ—ਟਿਕਾਣਾ, ਵਾਸਾ। ਪਦਾਰਬਿੰਦ—ਪਦ ਅਰਬਿੰਦ, ਚਰਨ ਕੰਵਲ। ਮਧੁਕਰ—ਭੌਰਾ। ਕਾਮ ਨਿਹਕਾਮ—ਕਾਮਨਾ ਤੋਂ ਨਿਸ਼ਕਾਮ। ਪਰਮ ਨਿਧਿ—ਮਹਾਨ ਖ਼ਜ਼ਾਨਾ। ਬਿਸਮ—ਅਸਚਰਜ। ਸਥਲ—ਅਸਥਾਨ। ਧਾਮ—ਘਰ।

***ਅਰਥ :*** ਪਰਮ ਜੋਤੀ ਵਾਹਿਗੁਰੂ ਦਾ ਪੂਰਨ ਤੇ ਸੱਚਾ ਸਰੂਪ ਸਤਿਗੁਰੂ ਹੈ ਅਤੇ (ਗੁਰਸਿੱਖਾਂ ਨੂੰ ਪ੍ਰਾਪਤ) ਸਤਿ ਸਰੂਪ ਨਾਮ ਦੀ ਬਖ਼ਸ਼ਸ਼, ਸਤਿਗੁਰੂ ਦਾ ਪੂਰਨ ਗਿਆਨ ਹੈ।

(ਸਤਿਗੁਰੂ ਦਾ ਸੇਵਕ-ਸਿਖ) ਗੁਰੂ ਦੀ ਮਤਿ (ਨਾਮ-ਗੁਰ-ਦੀਖਿਆ) ਨੂੰ (ਸਤਿਗੁਰੂ ਦੀ ਦੱਸੀ) ਜੁਗਤੀ ਅਨੁਸਾਰ ਸਤਿ ਸਤਿ ਕਰਕੇ ਹਿਰਦੇ ਵਿਚ ਵਸਾਂਦਾ ਹੈ ਅਤੇ ਸਾਧ ਸੰਗਤਿ ਵਿਚ ਪੂਰਨ ਤੌਰ 'ਤੇ ਉਸ ਸੇਵਾ-ਸਿਮਰਨ ਵਿਚ ਵਾਸਾ ਕਰਦਾ ਹੈ।

ਸਤਿਗੁਰੂ ਦੇ ਚਰਨ ਕਮਲਾਂ ਦੀ ਇਹੋ ਪੂਰਨ ਪੂਜਾ ਹੈ ਕਿ (ਚਰਨ-ਕਮਲਾਂ ਦਾ ਪ੍ਰੇਮੀ) ਭੌਰਾ-ਮਨ, ਗੁਰ-ਵਾਹਿਗੁਰੂ ਦੇ ਪ੍ਰੇਮ-ਰਸ ਨਾਲ ਭਰਪੂਰ ਹੋ ਕੇ ਕਾਮਨਾ ਤੋਂ ਨਿਸ਼ਕਾਮ ਹੋ ਜਾਂਦਾ ਹੈ।

ਸਭ ਤਰ੍ਹਾਂ ਦੀਆਂ ਨਿਧੀਆਂ (ਖ਼ਜ਼ਾਨਿਆਂ) ਦੇ ਭੰਡਾਰ ਸਤਿਗੁਰੂ ਪੂਰਨ ਬ੍ਰਹਮ (ਵਾਹਿਗੁਰੂ) ਦਾ ਸਰੂਪ ਹਨ। (ਸਤਿਗੁਰੂ ਤੋਂ ਪ੍ਰਾਪਤ ਨਾਮ-ਸਿਮਰਨ ਸਦਕਾ ਜਿਸ ਹਿਰਦੇ-ਘਰ ਵਿਚ) ਪੂਰਨ ਜੋਤੀ ਪ੍ਰਗਾਸਦੀ ਹੈ, ਉਹ ਹਿਰਦਾ-ਅਸਥਾਨ ਅਸਚਰਜ ਹੈ।੧੩੯।

**ਦਰਸਨ ਜੋਤਿ ਕੋ ਉਦੋਤ ਅਸਚਰਜ-ਮੈ, ਤਾ ਮੈ ਤਿਲ ਛਬਿ ਪਰਮਦਭੁਤ ਛਕਿ ਹੈ॥**
**ਦੇਖਬੇ ਕਉ ਦ੍ਰਿਸਟਿ ਨ ਸੁਨਿਬੇ ਕਉ ਸੁਰਤਿ ਹੈ, ਕਹਿਬੇ ਕਉ ਜਿਹਬਾ ਨ ਗਿਆਨ ਮੈ ਉਕਤਿ ਹੈ॥**
**ਸੋਭਾ ਕੋਟਿ ਸੋਭ ਲੋਭ ਲੁਭਿਤ ਹੁਇ ਲੋਟ ਪੋਟ, ਜਗਮਗ ਜੋਤਿ ਕੋਟਿ ਓਟ ਲੈ ਛਿਪਤਿ ਹੈ॥**
**ਅੰਗ ਅੰਗ ਪੇਖਿ ਮਨ ਮਨਸਾ ਥਕਤ ਭਈ, ਨੇਤਿ ਨੇਤਿ ਨਮੋ ਨਮੋ ਅਤਿ ਹੂ ਤੇ ਅਤਿ ਹੈ॥੧੪੦॥**

***ਪਦ ਅਰਥ :*** ਉਦੋਤ—ਪ੍ਰਕਾਸ਼। ਅਸਚਰਜ-ਮੈ—ਅਸਚਰਜ ਸਰੂਪ। ਤਿਲ—ਤਿਲ ਮਾਤ੍ਰ, ਥੋੜੀ ਜਿਹੀ। ਛਬਿ—ਸੁੰਦਰਤਾ। ਛਕਿ—ਸੋਭਾ। ਪਰਮਦਭੁਤ—ਪਰਮ ਅਦਭੁਤ, ਬਹੁਤ ਹੀ ਅਲੌਕਿਕ। ਦੇਖਬੇ ਕਉ—ਵੇਖਣ ਲਈ। ਦ੍ਰਿਸਟਿ—ਅੱਖਾਂ ਦੀ ਦ੍ਰਿਸ਼ਟੀ। ਸੁਰਤਿ—ਕੰਨਾਂ ਦੀ ਸੁਣਨ-ਸ਼ਕਤੀ। ਕਹਿਬੇ ਕਉ—ਕਥਨ ਕਰਨ ਨੂੰ। ਜਿਹਬਾ—ਜੀਭ। ਉਕਤਿ—ਉਕਤੀ, ਦਲੀਲ। ਕੋਟਿ—ਕਰੋੜਾਂ। ਲੋਭ ਲੁਭਿਤ ਹੁਇ—ਲੁਭਾਇਮਾਨ ਹੋ ਕੇ। ਲੋਟ ਪੋਟ—ਮੋਹਿਤ। ਜਗਮਗ ਜੋਤਿ ਕੋਟਿ—ਕਰੋੜਾਂ ਜਗਮਗਾਉਂਦੀਆਂ ਜੋਤੀਆਂ। ਓਟ ਲੈ—ਪਰਦੇ ਵਿਚ ਹੋ ਕੇ। ਛਿਪਤਿ ਹੈ—ਛਿਪਦੀਆਂ ਹਨ, ਲੁਕਦੀਆਂ ਹਨ। ਪੇਖਿ—ਵੇਖ ਕੇ, ਦਰਸ਼ਨ ਕਰ ਕੇ। ਮਨਸਾ—ਸੰਕਲਪ ਬ੍ਰਿਤੀ। ਨੇਤਿ—ਨਾ ਇਤੀ, ਨਹੀਂ ਹੈ ਇਸ ਜਿਹਾ, ਬੇਅੰਤ। ਨਮੋ—ਨਮਸਕਾਰ। ਅਤਿ ਹੂ ਤੇ ਅਤਿ—ਬਹੁਤ ਤੋਂ ਵੀ ਬਹੁਤ।

***ਅਰਥ :*** (ਸਤਿਗੁਰੂ ਦੇ ਦੈਵੀ) ਦਰਸ਼ਨਾਂ ਦੀ ਜੋਤੀ ਦਾ ਪ੍ਰਕਾਸ਼ ਅਸ਼ਚਰਜਤਾ ਭਰਿਆ ਹੈ। ਉਸ ਪ੍ਰਕਾਸ਼ ਦੀ ਤਿਲ ਮਾਤ੍ਰ ਸੁੰਦਰਤਾ ਦੀ ਸੋਭਾ ਬਹੁਤ ਅਲੌਕਿਕ ਤੇ ਹੈਰਾਨ ਕਰਨ ਵਾਲੀ ਹੈ।

(ਦਿਬਯ-ਦਰਸ਼ਨ-ਜੋਤੀ ਦੀ ਸੁੰਦਰਤਾ ਨੂੰ) ਵੇਖਣ ਲਈ, ਨੇਤਰਾਂ ਵਿਚ ਦ੍ਰਿਸ਼ਟੀ ਨਹੀਂ; ਸੁਣਨ ਲਈ ਕੰਨਾਂ ਵਿਚ ਸੁਣਨ-ਸ਼ਕਤੀ ਨਹੀਂ; ਬਿਆਨ ਕਰਨ ਲਈ ਜੀਭ (ਵਿਚ ਉਹ ਸੱਤਾ) ਨਹੀਂ ਹੈ ਅਤੇ ਨਾ ਹੀ ਕਿਸੇ ਸੰਸਾਰਕ ਗਿਆਨ ਵਿਚ (ਉਸ ਰੂਪ ਨੂੰ ਦੱਸਣ ਲਈ) ਕੋਈ ਦਲੀਲ ਹੈ।

ਕਰੋੜਾਂ ਹੀ ਸੋਭਾ (ਦਿਬਯ ਜੋਤੀ ਦੀ) ਸੋਭਾ ਲਈ ਲੁਭਾਇਮਾਨ ਹੋ ਕੇ ਲੋਟ ਪੋਟ ਹੋ ਜਾਂਦੀਆਂ ਹਨ ਅਤੇ ਕਰੋੜਾਂ ਹੀ ਜਗਮਗਾਂਦੀਆਂ ਜੋਤੀਆਂ (ਉਸ ਦਿਬਯ ਜੋਤੀ ਦੇ ਸਾਹਮਣੇ) ਪਰਦੇ ਵਿਚ ਛਿਪ ਜਾਂਦੀਆਂ ਹਨ।

(ਉਸ ਦਿਬਯ ਜੋਤੀ ਦੇ) ਦਰਸ਼ਨ ਕਰ ਕੇ ਅੰਗ ਅੰਗ ਕਰਕੇ (ਭਾਵ, ਸਗਵੀਂ ਹੀ ਸਾਰੀ) ਮਨ ਦੀ ਸੰਕਲਪ-ਬ੍ਰਿਤੀ ਥਕ ਜਾਂਦੀ ਹੈ, (ਭਾਵ, ਸੰਕਲਪ ਵਿਕਲਪ ਮੁਕ ਜਾਂਦੇ ਹਨ)। (ਦਰਸ਼ਨਾਂ ਦੀ ਜੋਤੀ ਦੀ ਸੋਭਾ) ਬੇਅੰਤ ਬੇਅੰਤ ਹੈ, ਅਤਿ ਹੀ ਅਲੌਕਿਕ ਤੋਂ ਵੀ ਅਲੌਕਿਕ ਹੈ, (ਤਾਂ ਤੇ ਉਸ ਨੂੰ) ਬਾਰੰ ਬਾਰ ਨਮਸਕਾਰ ਹੈ।੧੪੦।

**ਛਬਿ ਕੈ ਅਨੇਕ ਛਬਿ, ਸੋਭਾ ਕੈ ਅਨੇਕ ਸੋਭਾ, ਜੋਤਿ ਕੈ ਅਨੇਕ ਜੋਤਿ ਨਮੋ ਨਮੋ ਨਮ ਹੈ॥**
**ਉਸਤਤਿ ਉਪਮਾ ਮਹਾਤਮ ਮਹਿਮਾ ਅਨੇਕ, ਏਕ ਤਿਲ ਕਥਾ ਅਤਿ ਅਗਮ ਅਗਮ ਹੈ॥**
**ਬੁਧਿ ਬਲ ਬਚਨ ਬਿਬੇਕ ਜਉ ਅਨੇਕ ਮਿਲੇ, ਏਕ ਤਿਲ ਆਦਿ ਬਿਸਮਾਦਿ ਕੈ ਬਿਸਮ ਹੈ॥**
**ਏਕ ਤਿਲ ਕੈ ਅਨੇਕ ਭਾਂਤਿ ਨਿਹਕ੍ਰਾਂਤਿ ਭਈ, ਅਬਿਗਤਿ ਗਤਿ ਗੁਰ ਪੂਰਨ ਬ੍ਰਹਮ ਹੈ॥੧੪੧॥**

***ਪਦ ਅਰਥ :*** ਛਬਿ—ਸੁੰਦਰਤਾ, ਕ੍ਰਾਂਤੀ। ਨਮੋ—ਨਮਸਕਾਰ। ਮਹਾਤਮ—ਫਲ। ਕਥਾ—ਵਾਰਤਾ, ਵਰਣਨ। ਅਗਮ—ਸਮਝ ਦੀ ਪਹੁੰਚ ਤੋਂ ਪਰੇ। ਬਚਨ—ਕਹਿਣ-ਸ਼ਕਤੀ। ਬਿਬੇਕ—ਗਿਆਨ। ਜਉ—ਜੇ। ਆਦਿ—ਅਰੰਭਕ (ਦਰਸ਼ਨ)। ਬਿਸਮਾਦਿ—ਅਸਚਰਜਤਾ। ਬਿਸਮ—ਵਿਸਮਾਦ, ਅਚੰਭਾ, ਹੈਰਾਨਗੀ। ਨਿਹਕ੍ਰਾਂਤਿ—ਕ੍ਰਾਂਤੀ ਹੀਣ, ਫਿਕੀ। ਅਬਿਗਤਿ ਗਤਿ—ਨਾ ਜਾਣੀ ਜਾਣ ਵਾਲੀ ਅਵਸਥਾ।

***ਅਰਥ :*** (ਸਤਿਗੁਰੂ ਦੇ ਦਿਬਯ ਜੋਤੀ ਸਰੂਪ ਦੀ) ਕ੍ਰਾਂਤੀ ਨੂੰ ਅਨੇਕਾਂ ਕ੍ਰਾਂਤੀਆਂ, ਸੋਭਾ ਨੂੰ ਅਨੇਕਾਂ ਸੋਭਾ ਅਤੇ ਜੋਤੀ ਨੂੰ ਅਨੇਕਾਂ ਜੋਤੀਆਂ ਬਾਰੰ ਬਾਰ ਨਮਸਕਾਰ ਕਰਦੀਆਂ ਹਨ।

(ਸਤਿਗੁਰੂ ਦੀ) ਇਕ ਤਿਲ ਜਿੰਨੀ ਸੋਭਾ ਦਾ ਵਰਣਨ ਵੀ ਅਨੇਕਾਂ ਉਸਤਤਾਂ, ਅਨੇਕਾਂ ਉਪਮਾਂ, ਅਨੇਕਾਂ ਮਹਾਤਮ ਅਤੇ ਅਨੇਕਾਂ ਮਹਿਮਾਂ ਤੋਂ ਬਹੁਤ ਪਰੇ ਤੋਂ ਪਰੇ ਹੈ।

ਜੇ ਅਨੇਕਾਂ ਬੁਧੀਆਂ, ਬਲ, ਕਹਿਣ-ਸ਼ਕਤੀਆਂ ਅਤੇ ਲੌਕਿਕ ਗਿਆਨ ਮਿਲ ਜਾਣ ਤਾਂ (ਸਤਿਗੁਰੂ ਦੇ) ਇਕ ਤਿਲ ਮਾਤਰ ਅਰੰਭਕ ਦਰਸ਼ਨ (ਦੀ ਝਲਕ) ਤੋਂ ਹੀ ਅਸਚਰਜਤਾ ਵਿਚ ਹੈਰਾਨ ਹੋ ਹੋ ਜਾਂਦੇ ਹਨ।

(ਸਤਿਗੁਰੂ ਦੇ ਦਿਬਯ ਜੋਤੀ ਦੇ ਦਰਸ਼ਨ ਦੀ, ਅਲੌਕਿਕ ਸੋਭਾ ਦੀ) ਇਕ ਤਿਲ ਮਾਤਰ ਝਲਕ ਦੇ ਸਾਹਮਣੇ ਅਨੇਕ ਤਰ੍ਹਾਂ ਦੀਆਂ ਕ੍ਰਾਂਤੀਆਂ ਕ੍ਰਾਂਤੀਹੀਣ (ਫਿਕੀਆਂ) ਹੋ ਜਾਂਦੀਆਂ ਹਨ। ਸੋ ਪੂਰਨ ਬ੍ਰਹਮ ਵਾਹਿਗੁਰੂ ਸਰੂਪ ਸਤਿਗੁਰੂ ਦੀ ਮਹਿਮਾ ਸਮਝ ਤੋਂ ਪਰੇ ਹੈ, ਭਾਵ ਬੇਅੰਤ ਹੈ।੧੪੧।

**ਦਰਸਨ ਜੋਤਿ ਕੋ ਉਦੋਤ ਅਸਚਰਜ-ਮੈ, ਕਿੰਚਤ ਕਟਾਛ ਕੈ ਬਿਸਮ ਕੋਟਿ ਧਿਆਨ ਹੈ॥**
**ਮੰਦ ਮੁਸਕਾਨਿ ਬਾਨਿ ਪਰਮਦਭੁਤ ਗਤਿ, ਮਧੁਰ ਬਚਨ ਕੈ ਥਕਤ ਕੋਟਿ ਗਿਆਨ ਹੈ॥**
**ਏਕ ਉਪਕਾਰ ਕੇ ਬਿਥਾਰ ਕੋ ਨ ਪਾਰਾਵਾਰੁ, ਕੋਟਿ ਉਪਕਾਰ ਸਿਮਰਨ ਉਨਮਾਨ ਹੈ॥**
**ਦਇਆ-ਨਿਧਿ ਕ੍ਰਿਪਾ-ਨਿਧਿ ਸੁਖ-ਨਿਧਿ, ਸੋਭਾ-ਨਿਧਿ, ਮਹਿਮਾ ਨਿਧਾਨ, ਗੰਮਿਤਾ ਨ ਕਾਹੂ ਆਨ ਹੈ॥੧੪੨॥**

***ਪਦ ਅਰਥ :*** ਉਦੋਤ—ਪ੍ਰਕਾਸ਼, ਚਾਨਣ, ਚਮਤਕਾਰਾ। ਅਸਚਰਜ-ਮੈ—ਅਸਚਰਜਤਾ ਭਰਿਆ। ਕਿੰਚਤ ਕਟਾਛ—ਰਤਾ ਜਿੰਨੀ ਮਿਹਰ ਭਰੀ ਤਕਣੀ। ਬਿਸਮ—ਹੈਰਾਨ। ਕੋਟਿ ਧਿਆਨ—ਕਰੋੜਾਂ ਧਿਆਨ। ਮੰਦ ਮੁਸਕਾਨਿ—ਮਿੱਠੀ ਜਿਹੀ ਮੁਸਕ੍ਰਾਹਟ ਵਾਲੀ। ਬਾਨਿ—ਵਾਦੀ, ਸੁਭਾਅ। ਪਰਮਦਭੁਤ—ਪਰਮ ਅਦਭੁਤ। ਗਤਿ—ਗਤੀ। ਮਧੁਰ ਬਚਨ—ਮਿੱਠੇ ਬੋਲ। ਬਿਥਾਰ—ਵਿਸਥਾਰ। ਪਾਰਾਵਾਰੁ—ਸੀਮਾਵਾਂ ਦੀ ਹੱਦ, ਅੰਤ। ਨਾ ਪਾਰਾਵਾਰ—ਬੇਅੰਤ। ਸਿਮਰਨ—ਚੇਤਾ, ਯਾਦ। ਉਨਮਾਨ—ਅਨੁਮਾਨ, ਅੰਦਾਜ਼ਾ। ਨਿਧਿ—ਭੰਡਾਰ, ਸਾਗਰ, ਸਮੁੰਦਰ। ਨਿਧਾਨ—ਖ਼ਜ਼ਾਨਾ। ਗੰਮਿਤਾ—ਪਹੁੰਚ। ਆਨ—ਹੋਰ।

***ਅਰਥ :*** (ਸਤਿਗੁਰੂ ਦੀ ਦਿਬਯ) ਜੋਤੀ ਦੇ ਦਰਸ਼ਨ ਦਾ ਚਮਤਕਾਰਾ ਅਸਚਰਜਤਾ ਭਰਿਆ ਹੈ। (ਸਤਿਗੁਰੂ ਦੀ) ਰਤਾ ਜਿੰਨੀ ਮਿਹਰ ਭਰੀ ਤਕਣੀ ਦੇ ਸਾਹਮਣੇ ਕਰੋੜਾਂ ਧਿਆਨ ਚਕ੍ਰਿਤ ਹਨ।

(ਸਤਿਗੁਰੂ ਦੀ) ਮਿੱਠੀ ਮੁਸਕ੍ਰਾਹਟ ਵਾਲੇ ਸੁਭਾਵ ਦੀ ਗਤੀ ਬਹੁਤ ਹੀ ਅਸਚਰਜ ਹੈ ਅਤੇ ਮਿੱਠੇ ਅੰਮ੍ਰਿਤ ਬਚਨਾਂ ਦੇ ਸਾਹਮਣੇ ਕਰੋੜਾਂ ਗਿਆਨ ਮਾਤ ਹਨ।

(ਸਤਿਗੁਰੂ ਦੇ) ਇਕ ਉਪਕਾਰ ਦੀ ਮਹਿਮਾ ਦੇ ਵਿਸਥਾਰ ਦਾ ਕੋਈ ਅੰਤ ਨਹੀਂ, (ਤਾਂ ਫਿਰ) ਹੋਰ ਕਰੋੜਾਂ ਉਪਕਾਰਾਂ ਨੂੰ ਚੇਤੇ ਕਰਨਾ ਅੰਦਾਜ਼ੇ ਮਾਤ੍ਰ ਹੀ ਹੈ।

(ਸਤਿਗੁਰੂ ਜੀ) ਦਇਆ ਦੇ ਭੰਡਾਰ ਹਨ, ਕਿਰਪਾ ਦੇ ਸਾਗਰ ਹਨ, ਬੇਅੰਤ ਸੁਖਾਂ ਦੇ ਸਮੁੰਦਰ ਹਨ। ਸੋਭਾ ਦੇ ਭੰਡਾਰ ਅਤੇ ਮਹਿਮਾ ਦੇ (ਇਤਨੇ ਵੱਡੇ) ਖ਼ਜ਼ਾਨੇ ਹਨ ਕਿ ਕਿਸੇ ਹੋਰ ਦੀ ਉਥੋਂ ਤਕ ਪਹੁੰਚ ਨਹੀਂ।੧੪੨।

**ਕੋਟਿਨ ਕੋਟਾਨਿ ਆਦਿ ਬਾਦਿ ਪਰਮਾਦਿ ਬਿਖੈ, ਕੋਟਿਨ ਕੋਟਾਨਿ ਅੰਤ ਬਿਸਮ ਅਨੰਤ ਮੈ॥**
**ਕੋਟਿ ਪਾਰਾਵਾਰ ਪਾਰਾਵਾਰੁ ਨ ਅਪਾਰ ਪਾਵੈ, ਥਾਹ ਕੋਟਿ ਥਕਤ ਅਥਾਹ ਅਪਰਜੰਤ ਮੈ॥**
**ਅਬਿਗਤਿ ਗਤਿ ਅਤਿ ਅਗਮ ਅਗਾਧਿ ਬੋਧਿ, ਗੰਮਿਤਾ ਨ ਗਿਆਨ ਧਿਆਨ ਸਿਮਰਨ ਮੰਤ ਮੈ॥**
**ਅਲਖ ਅਭੇਵ ਅਪਰੰਪਰ ਦੇਵਾਧਿ ਦੇਵ, ਐਸੇ ਗੁਰਦੇਵ ਸੇਵ ਗੁਰਸਿਖ ਸੰਤ ਮੈ॥੧੪੩॥**

***ਪਦ ਅਰਥ :*** ਕੋਟਿਨ ਕੋਟਾਨਿ—ਕਰੋੜਾਨ ਕਰੋੜ। ਆਦਿ—ਮੂਲ, ਮੁਢਲੇ (ਤੱਤ)। ਬਾਦਿ—ਵਾਯੂ। ਪਰਮਾਦਿ—ਸਭਸ ਦਾ ਮੂਲ, ਵਾਹਿਗੁਰੂ। ਬਿਖੈ—ਵਿਚ। ਬਿਸਮ—ਵਿਸਮਾਦ, ਹੈਰਾਨ। ਅਨੰਤ—ਅੰਤ ਰਹਿਤ ਵਾਹਿਗੁਰੂ। ਮੈ—ਮਯ, ਰੂਪ (ਵਾਹਿਗੁਰੂ ਦਾ) ਸਰੂਪ (ਸਤਿਗੁਰੂ)। ਪਾਰਾਵਾਰ—ਸਮੁੰਦਰ। ਪਾਰਾਵਾਰੁ—ਪਾਰਲਾ ਉਰਾਰਲਾ ਕੰਢਾ, ਸੀਮਾ, ਹੱਦ। ਅਪਾਰ—ਪਾਰ ਰਹਿਤ। ਥਾਹ—ਡੂੰਘਾਈ। ਅਥਾਹ—ਥਾਹ ਰਹਿਤ। ਅਪਰਜੰਤ—ਸੀਮਾ ਰਹਿਤ। ਅਬਿਗਤਿ—ਨਾ ਸਮਝੀ ਜਾਣ ਵਾਲੀ। ਗਤਿ ਅਤਿ—ਅਤੀ (ਅਲੌਕਿਕ) ਗਤੀ, ਸਰੂਪ। ਅਗਮ—ਸਮਝ ਦੀ ਪਹੁੰਚ ਤੋਂ ਪਰੇ। ਅਗਾਧ—ਜਿਸ ਦਾ ਤਲ ਨਾ ਜਾਣਿਆ ਜਾ ਸਕੇ। ਬੋਧ—ਗਿਆਨ। ਗੰਮਿਤਾ—ਪਹੁੰਚ। ਸਿਮਰਨ ਮੰਤ—ਮੰਤਰਾਂ ਦਾ ਰਟਨ। ਅਲਖ—ਜੋ ਸਮਝ ਤੋਂ ਪਰੇ ਹੈ। ਅਭੇਵ—ਜਿਸ ਦਾ ਭੇਦ ਨਾ ਪਾਇਆ ਜਾ ਸਕੇ। ਅਪਰੰਪਰ—ਪਰੇ ਤੋਂ ਪਰੇ, ਬੇਅੰਤ। ਦੇਵਾਧਿ ਦੇਵ—ਦੇਵਤਿਆਂ ਦਾ ਦੇਵਤਾ। ਗੁਰਸਿਖ ਸੰਤ ਮੈ—ਗੁਰਸਿਖ ਸੰਤਾਂ ਦੀ ਸੰਗਤਿ ਵਿਚ।

*ਨੋਟ :* ਸਤਿਗੁਰੂ ਦੀ ਮਹਿਮਾ ਹੈ। ਤੁਕਾਂ ਦੇ ਅੰਤ ਵਿਚ 'ਮੈ' ਰੂਪ ਦੇ ਅਰਥਾਂ ਵਿਚ ਹੈ, ਭਾਵ, ਬੇਅੰਤ ਗੁਣਾਂ ਦੇ ਰੂਪ ਸਤਿਗੁਰੂ ਹਨ।

***ਅਰਥ :*** (ਪਉਣ ਆਦਿਕ) ਕਰੋੜਾਨ ਕਰੋੜ ਮੁਢਲੇ (ਆਦਿ) ਪ੍ਰਮਾਣੂ ਤੱਤ ਜਿਸ ਪਰਮ ਆਦਿ ਵਾਹਿਗੁਰੂ ਵਿਚ ਸਮਾਏ ਹੋਏ ਹਨ ਅਤੇ ਕਰੋੜਾਂ ਹੀ ਕਰੋੜ ਅੰਤ, ਜਿਸ ਅਨੰਤ (ਅੰਤ ਰਹਿਤ) ਵਾਹਿਗੁਰੂ ਦੀ ਬਿਸਮਾਦਤਾ ਦੇ ਸਾਹਮਣੇ ਵਿਸਮਾਦ ਹਨ, (ਅਜਿਹੇ ਵਾਹਿਗੁਰੂ ਦਾ) ਸਰੂਪ (ਸਤਿਗੁਰੂ) ਹਨ।

ਕਰੋੜਾਂ ਸਮੁੰਦਰਾਂ ਤੋਂ ਵੀ ਜਿਸ ਅਪਾਰ (ਪਾਰ ਰਹਿਤ) ਵਾਹਿਗੁਰੂ ਦਾ ਉਰਾਰ ਪਾਰ ਨਹੀਂ ਪਾਇਆ ਜਾ ਸਕਦਾ ਅਤੇ ਕਰੋੜਾਂ ਡੂੰਘਾਈਆਂ ਜਿਸ ਅਥਾਹ ਤੇ ਸੀਮਾ ਰਹਿਤ ਵਾਹਿਗੁਰੂ ਦਾ ਅੰਤ ਲੈਂਦੀਆਂ ਹਾਰ ਜਾਂਦੀਆਂ ਹਨ, (ਇਹੋ ਜਿਹੇ ਵਾਹਿਗੁਰੂ ਦਾ) ਸਰੂਪ (ਸਤਿਗੁਰੂ) ਹਨ।

(ਜਿਸ ਵਾਹਿਗੁਰੂ ਦਾ) ਸਰੂਪ ਅਤੀ (ਅਲੌਕਿਕ) ਹੈ, ਜਿਸ ਨੂੰ ਕੋਈ ਸਮਝ ਨਹੀਂ ਸਕਦਾ, ਜਿਸ ਦਾ ਬੋਧ ਅਗਮ ਅਗਾਧ (ਭਾਵ, ਪਹੁੰਚ ਤੋਂ ਪਰੇ ਹੈ) ਅਤੇ ਅਨੇਕਾਂ ਗਿਆਨ ਧਿਆਨ ਤੇ ਮੰਤਰਾਂ ਦਾ ਰਟਨ ਜਿਸ ਤਕ ਪਹੁੰਚ ਨਹੀਂ ਰਖਦੇ, (ਐਸੇ ਵਾਹਿਗੁਰੂ ਦਾ) ਰੂਪ (ਸਤਿਗੁਰੂ) ਹਨ।

ਜੋ ਵਾਹਿਗੁਰੂ ਪਹੁੰਚ ਤੋਂ ਪਰੇ ਹੈ, ਜਿਸ ਦਾ ਭੇਦ ਨਹੀਂ ਪਾਇਆ ਜਾ ਸਕਦਾ, ਜੋ ਪਰੇ ਤੋਂ ਪਰੇ, ਭਾਵ, ਬੇਅੰਤ ਹੈ ਅਤੇ ਜੋ ਦੇਵਤਿਆਂ ਦਾ ਦੇਵਤਾ ਹੈ, ਇਹੋ ਜਿਹੇ ਵਾਹਿਗੁਰੂ ਦੇ ਸਰੂਪ ਸਤਿਗੁਰੂ ਦੀ ਸੇਵਾ ਗੁਰਸਿਖ ਸੰਤਾਂ ਦੀ ਸੰਗਤਿ ਵਿਚ ਹੀ ਕਮਾਈ ਜਾ ਸਕਦੀ ਹੈ। (ਭਾਵ, ਸਾਧ ਸੰਗਤਿ ਵਿਚ ਹੀ ਸਤਿਗੁਰੂ ਨੂੰ ਸੇਵਿਆ-ਸਿਮਰਿਆ ਜਾ ਸਕਦਾ ਹੈ)।੧੪੩।

**(ਝੂਲਨਾ ਛੰਦ)**

**ਆਦਿ ਧਰਮਾਦਿ ਬਿਸਮਾਦਿ ਗੁਰਏ ਨਮਹ, ਪ੍ਰਗਟ ਪੂਰਨ ਬ੍ਰਹਮ ਜੋਤਿ ਰਾਖੀ॥**
**ਮਿਲਿ ਚਤੁਰ ਬਰਨ ਇਕ ਬਰਨ ਹੁਇ ਸਾਧ ਸੰਗ, ਸਹਜ ਧੁਨਿ ਕੀਰਤਨ ਸਬਦ ਸਾਖੀ॥**
**ਨਾਮ ਨਿਹਕਾਮ ਨਿਜ ਧਾਮ ਗੁਰਸਿਖ ਸ੍ਰਵਨ ਧੁਨਿ, ਗੁਰਸਿਖ ਸੁਮਤਿ ਅਲਖ ਲਾਖੀ॥**
**ਕਿੰਚਤ ਕਟਾਛ ਕਰਿ ਕ੍ਰਿਪਾ ਦੈ ਜਾਂਹਿ ਲੈ, ਤਾਂਹਿ ਅਵਗਾਹਿ ਪ੍ਰਿਅ ਪ੍ਰੀਤਿ ਚਾਖੀ॥੧੪੪॥**

**ਪਦ ਅਰਥ :** ਆਦਿ—ਮੂਲ ਅਧਾਰ ਵਾਹਿਗੁਰੂ। ਧਰਮਾਦਿ—ਧਰਮ ਆਦਿ ਚਾਰੇ ਪਦਾਰਥ : ਧਰਮ, ਅਰਥ, ਕਾਮ, ਮੋਖ। ਬਿਸਮਾਦਿ—ਅਸਚਰਜਤਾ ਵਾਲੇ। ਗੁਰਏ ਨਮਹ—ਸਤਿਗੁਰੂ ਨੂੰ ਨਮਸਕਾਰ। ਪ੍ਰਗਟ—ਪਰਗਟ ਪਾਹਾਰੇ। ਪੂਰਨ ਬ੍ਰਹਮ—ਵਾਹਿਗੁਰੂ। ਚਤੁਰ ਬਰਨ—ਚਾਰ ਵਰਨ: ਬ੍ਰਾਹਮਣ, ਖਤਰੀ, ਵੈਸ਼, ਸ਼ੂਦਰ। ਸਬਦ ਸਾਖੀ—ਵਾਹਿਗੁਰੂ ਦੀਆਂ ਕਥਾ ਕਹਾਣੀਆਂ। ਨਾਮ—ਨਾਮ-ਅਧਾਰੀ। ਨਿਹਕਾਮ—ਸਭ ਤਰ੍ਹਾਂ ਦੀਆਂ ਕਾਮਨਾਂ ਤੋਂ ਰਹਿਤ। ਨਿਜ ਧਾਮ—ਆਪਣਾ ਘਰ, ਨਿਜ-ਆਤਮ-ਅਸਥਾਨ। ਸ੍ਵਨ—ਸ੍ਵਣ ਕਰ ਕੇ, ਸੁਣ ਕੇ। ਅਲਖ—ਨਾ ਲਖਿਆ ਜਾ ਸਕਣ ਵਾਲਾ। ਲਾਖੀ—ਜਾਣ ਲੈਂਦਾ। ਕਿੰਚਤ—ਰਤਾ ਜਿੰਨੀ। ਕਟਾਛ—ਕਿਰਪਾ ਦ੍ਰਿਸ਼ਟੀ। ਜਾਂਹਿ—ਜਿਸ ਨੂੰ। ਅਵਗਾਹਿ—ਚੁਭੀ ਲਾ ਕੇ, ਲੀਨ ਹੋ ਕੇ। ਪ੍ਰਿਅ ਪ੍ਰੀਤਿ—ਪਿਆਰੇ ਪ੍ਰਭੂ ਦੀ ਪ੍ਰੀਤ।

**ਅਰਥ :** ਚਾਰੇ ਪਦਾਰਥਾਂ ਦੇ (ਆਦਿ) ਮੂਲ ਅਧਾਰ ਵਾਹਿਗੁਰੂ ਦੇ ਅਸਚਰਜਤਾ ਵਾਲੇ ਸਰੂਪ ਸਤਿਗੁਰੂ ਨੂੰ ਨਮਸਕਾਰ ਹੈ, ਜਿਸ ਵਿਚ ਪੂਰਨ ਬ੍ਰਹਮ ਵਾਹਿਗੁਰੂ ਨੇ ਪਰਗਟ ਪਾਹਾਰੇ ਆਪਣੀ ਜੋਤਿ ਟਿਕਾਈ ਹੋਈ ਹੈ।

ਸਾਧੂ-ਸਤਿਗੁਰੂ ਦੀ ਹਜ਼ੂਰੀ ਵਿਚ ਜੁੜਨ ਵਾਲੀ ਸੰਗਤਿ ਵਿਚ ਸਮਰੱਥ ਪੁਰਖ ਵਾਹਿਗੁਰੂ ਦੀਆਂ ਕਥਾ-ਕਹਾਣੀਆਂ ਅਤੇ ਸ਼ਬਦ-ਕੀਰਤਨ ਦੀਆਂ ਸਹਜ-ਧੁਨੀਆਂ ਗੂੰਜਦੀਆਂ ਹਨ, ਉਸ ਸੰਗਤਿ ਵਿਚ ਚਾਰੇ ਵਰਨ ਮਿਲ ਕੇ ਇਕ ਵਰਨ ਹੋ ਜਾਂਦੇ ਹਨ।

ਨਾਮ-ਆਧਾਰੀ ਗੁਰਸਿਖ ਸਭ ਤਰ੍ਹਾਂ ਦੀਆਂ ਕਾਮਨਾਂ ਤੋਂ ਰਹਿਤ ਹੋ ਕੇ (ਸਤਿਗੁਰੂ ਦੇ ਸ਼ਬਦ-ਕੀਰਤਨ ਦੀਆਂ) ਧੁਨੀਆਂ ਸੁਣਦਾ, ਨਿਜ-ਆਤਮ-ਅਸਥਾਨ ਵਿਚ ਜਾ ਟਿਕਦਾ ਹੈ, ਜਿਥੇ ਗੁਰੂ ਕਾ ਸਿਖ ਵਾਹਿਗੁਰੂ ਨੂੰ ਲਖਣਹਾਰੀ ਸੁਮਤਿ ਪਾ ਲੈਂਦਾ ਹੈ।

(ਸਤਿਗੁਰੂ) ਕਿਰਪਾ ਕਰ ਕੇ ਰਤਾ ਜਿੰਨੀ ਕਿਰਪਾ ਦ੍ਰਿਸ਼ਟੀ ਜਿਸ ਉਤੇ ਕਰਦੇ ਹਨ, (ਭਾਵ, ਨਾਮ-ਸਿਮਰਨ ਦੀ ਦਾਤਿ ਬਖ਼ਸ਼ਦੇ ਹਨ), ਉਹ ਉਸ ਵਿਚ ਲੀਨ ਹੋ ਕੇ ਪ੍ਰਭੂ-ਪ੍ਰੀਤ ਦੇ ਪ੍ਰੇਮ-ਰਸ ਨੂੰ ਚਖਦਾ ਹੈ।੧੪੪।

**ਸਬਦ ਕੀ ਸੁਰਤਿ ਅਸਫੁਰਤਿ ਹੁਇ ਤੁਰਤ ਹੀ, ਜੁਰਤ ਹੈ ਸਾਧ ਸੰਗ ਮੁਰਤ ਨਾਹੀ॥**
**ਪ੍ਰੇਮ ਪਰਤੀਤ ਕੀ ਰੀਤਿ ਹਿਤ ਚੀਤ ਕਰਿ, ਜੀਤ ਮਨ ਜਗਤ ਮਨ ਦੁਰਤ ਨਾਹੀ॥**
**ਕਾਮ ਨਿਹਕਾਮ ਨਿਹਕਰਮ ਹੁਇ ਕਰਮ ਕਰਿ, ਆਸ ਨਿਰਾਸ ਹੁਇ ਝੁਰਤ ਨਾਹੀ॥**
**ਗਿਆਨ ਗੁਰ ਧਿਆਨ ਉਰ ਮਾਨਿ ਪੂਰਨ ਬ੍ਰਹਮ, ਜਗਤ ਮਹਿ ਭਗਤ ਮਤਿ ਛਰਤ ਨਾਹੀ॥੧੪੫॥**

**ਪਦ ਅਰਥ :** ਅਸਫੁਰਤਿ—ਸਫੁਰਨ ਹੋਣਾ, ਪਰਗਟ ਹੋਣਾ। ਹੁਇ ਤੁਰਤ ਹੀ—ਛੇਤੀ ਹੀ ਹੁੰਦੀ ਹੈ। ਜੁਰਤ ਹੈ—ਜੁੜਦੀ ਹੈ। ਮੁਰਤ ਨਾਹੀ—ਮੁੜਦੀ ਨਹੀਂ। ਪਰਤੀਤ—ਭਰੋਸਾ, ਯਕੀਨ, ਸਿਦਕ। ਰੀਤਿ—ਮਰਯਾਦਾ। ਹਿਤ—ਲਗਨ। ਜੀਤ—ਜਿਤਣਾ, ਭਾਰੂ ਹੋਣਾ। ਦੁਰਤ—ਲੁਕਦਾ, ਭਟਕਦਾ। ਕਾਮ—ਕਾਮਨਾ। ਨਿਹਕਾਮ—ਨਿਸ਼ਕਾਮ। ਕਰਮ ਕਰਿ—ਕੰਮ ਕਾਰ ਕਰਦਿਆਂ। ਨਿਹਕਰਮ—ਕਰਮਾਂ ਤੋਂ ਅਚਾਹ। ਨਿਰਾਸ—ਬੇਤਾਂਘ। ਝੁਰਤ—ਝੂਰਦਾ। ਗਿਆਨ ਗੁਰ ਧਿਆਨ—ਗੁਰੂ ਦਾ ਗਿਆਨ ਧਿਆਨ, ਗੁਰੂ ਵਲੋਂ ਦ੍ਰਿੜ੍ਹਾਈ ਗਈ ਸ਼ਬਦ ਵਿਚ ਜੁੜਨ ਦੀ ਜੁਗਤੀ। ਉਰ—ਹਿਰਦਾ। ਮਾਨਿ—ਮੰਨ ਕੇ, ਵਸਾ ਕੇ। ਪੂਰਨ ਬ੍ਰਹਮ—ਵਾਹਿਗੁਰੂ। ਛਰਤ—ਛਲਿਆ ਜਾਣਾ, ਠਗਿਆ ਜਾਣਾ।

**ਅਰਥ :** (ਸਾਧ ਸੰਗਤਿ ਵਿਚ) ਸੁਰਤੀ ਤੁਰਤ ਹੀ ਸ਼ਬਦ ਵਿਚ ਪਰਗਟ ਹੋ ਜਾਂਦੀ ਹੈ (ਟਿਕ ਜਾਂਦੀ) ਹੈ, (ਉਸ ਦੇ ਤੁਫ਼ੈਲ ਨਾਮ-ਸਿਮਰਨ ਦਾ ਤੋਰਾ ਅਜਿਹਾ) ਜੁੜਦਾ (ਤੁਰਦਾ) ਹੈ ਕਿ ਮੁੜ ਹਟਦਾ ਹੀ ਨਹੀਂ, (ਭਾਵ, ਪਰਵਾਹ ਤੁਰਿਆ ਰਹਿੰਦਾ ਹੈ)।

(ਸਤਸੰਗਤਿ ਦੇ ਮਿਲਾਪ ਸਦਕਾ) ਪ੍ਰੇਮ ਦੀ ਮਰਯਾਦਾ ਨੂੰ ਪੂਰਨ ਭਰੋਸੇ ਤੇ ਲਗਨ ਨਾਲ ਹਿਰਦਿਓਂ ਨਿਭਾਉਂਦਿਆਂ, ਮਨ ’ਤੇ ਭਾਰੂ ਹੋਣ ਵਾਲੇ ਜੋ ਸੰਸਾਰੀ ਬਖੇੜੇ ਹੁੰਦੇ ਹਨ, ਉਨ੍ਹਾਂ ਵਿਚ ਮਨ ਨਹੀਂ ਭਟਕਦਾ।

(ਸਾਧ ਸੰਗਤਿ ਕਰਨ ਦੇ ਤੁਫ਼ੈਲ ਪ੍ਰਭੂ-ਭਗਤੀ ਕਰਨ ਵਾਲਾ ਗੁਰਮੁਖਿ ਜਨ ਦੁਨੀਆਵੀ) ਕਾਮਨਾਂ ਵਿਚ ਵਿਚਰਦਾ ਹੋਇਆ ਵੀ ਉਨ੍ਹਾਂ ਵਲੋਂ ਨਿਰਚਾਹ ਰਹਿੰਦਾ ਹੈ ਅਤੇ ਕੰਮ ਕਾਰ ਕਰਦਿਆਂ ਵੀ ਨਿਹਕਰਮ ਹੁੰਦਾ ਹੈ, ਜਿਵੇਂ ਕੁਝ ਨਹੀਂ ਕਰ ਰਿਹਾ ਹੁੰਦਾ। ਇਸੇ ਤਰ੍ਹਾਂ ਆਸਾਂ ਉਮੀਦਾਂ ਵਲੋਂ ਬੇਤਾਂਘ ਰਹਿੰਦਾ ਹੈ ਅਤੇ (ਕਦੇ ਕਿਸੇ ਗੱਲ ਲਈ) ਝੁਰਦਾ ਨਹੀਂ।

(ਸਤਸੰਗਤਿ ਦੇ ਪ੍ਰਤਾਪ ਕਰਕੇ) ਸਤਿਗੁਰੂ ਦੇ ਗਿਆਨ ਧਿਆਨ ਦੁਆਰਾ ਹਿਰਦੇ ਵਿਚ ਪੂਰਨ ਬ੍ਰਹਮ ਵਾਹਿਗੁਰੂ ਨੂੰ ਵਸਾ ਕੇ, (ਪ੍ਰਭੂ-ਭਗਤੀ ਦੇ ਆਸ਼ਕ) ਭਗਤ ਜਨ ਦੀ ਮਤਿ ਜਗਤ ਵਿਚ ਠਗੀ ਨਹੀਂ ਜਾਂਦੀ।੧੪੫।

### ਕਬਿਤ

**ਕੋਟਿਨ ਕੋਟਾਨਿ ਗਿਆਨ ਗਿਆਨ ਅਵਗਾਹਨ ਕੈ, ਕੋਟਿਨ ਕੋਟਾਨਿ ਧਿਆਨ ਧਿਆਨ ਉਰਿ ਧਾਰਹੀ॥**
**ਕੋਟਿਨ ਕੋਟਾਨਿ ਸਿਮਰਨ ਸਿਮਰਨ ਕਰਿ, ਕੋਟਿਨ ਕੋਟਾਨਿ ਉਨਮਾਨ ਬਾਰੰ ਬਾਰ ਹੀ॥**

**ਕੋਟਿਨ ਕੋਟਾਨਿ ਸੁਰਤਿ ਸਬਦ ਅਉ ਦ੍ਰਿਸਟਿ ਕੈ, ਕੋਟਿਨ ਕੋਟਾਨਿ ਰਾਗ ਨਾਦ ਝੁਨਕਾਰਹੀ॥**
**ਕੋਟਿਨ ਕੋਟਾਨਿ ਪ੍ਰੇਮ ਨੇਮ ਗੁਰ ਸਬਦ ਕੋ, ਨੇਤਿ ਨੇਤਿ ਨਮੋ ਨਮੋ ਕੈ ਨਮਸਕਾਰਹੀ॥੧੪੬॥**

***ਪਦ ਅਰਥ :*** ਕੋਟਿਨ ਕੋਟਾਨਿ–ਕਰੋੜਾਨ ਕਰੋੜ। ਅਵਗਾਹਨ–ਚੁਭੀ ਲਾਉਣੀ, ਖੋਜਣਾ। ਉਰਿ–ਹਿਰਦੇ ਵਿਚ। ਸਿਮਰਨ ਕਰਿ–ਚਿੰਤਨ, ਚੇਤੇ ਕਰ ਕੇ। ਉਨਮਾਨ–ਅੰਦਾਜ਼ਾ। ਸੁਰਤਿ–ਕੰਨ, ਸੁਣਨ-ਸ਼ਕਤੀ। ਅਉ–ਅਤੇ। ਦ੍ਰਿਸਟਿ–ਦ੍ਰਿਸ਼ਟੀ, ਤਕਣੀ। ਰਾਗ ਨਾਦ–ਰਾਗਾਂ ਦੀਆਂ ਧੁਨੀਆਂ। ਝੁਨਕਾਰ–ਝੁਣਕਾਰ, ਸੰਗੀਤ ਦੀਆਂ ਝੁਣਝੁਣਾਉਂਦੀਆਂ ਧੁਨੀਆਂ। ਨੇਤਿ–ਨਾ ਇਤੀ, ਨਹੀਂ ਹੈ ਇਸ ਜਿਹਾ, ਬੇਅੰਤ। ਨਮੋ–ਨਮਸਕਾਰ।

***ਅਰਥ :*** (ਸਤਿਗੁਰੂ ਦੇ) ਗਿਆਨ (ਗੁਰ-ਸ਼ਬਦ) ਨੂੰ ਖੋਜਣ ਲਈ ਕਰੋੜਾਂ ਹੀ ਗਿਆਨ ਅਤੇ ਕਰੋੜਾਂ ਹੀ ਧਿਆਨ (ਸਤਿਗੁਰੂ ਦੇ) ਧਿਆਨ ਨੂੰ ਹਿਰਦੇ ਵਿਚ ਧਾਰਦੇ ਰਹਿੰਦੇ ਹਨ।

(ਗੁਰ-ਗਿਆਨ ਧਿਆਨ ਦੀ ਮਿਤ ਪਾਉਣ ਲਈ) ਕਰੋੜਾਂ ਤਰ੍ਹਾਂ ਦੇ ਸਿਮਰਨ (ਗੁਰ-ਸ਼ਬਦ ਨੂੰ) ਚਿਤਾਰ ਚਿਤਾਰ ਕੇ, ਬਾਰ ਬਾਰ ਕਰੋੜਾਂ ਤਰ੍ਹਾਂ ਦੇ ਅੰਦਾਜ਼ੇ ਲਾਂਦੇ ਫਿਰਦੇ ਹਨ।

ਕਰੋੜਾਂ ਹੀ ਸੁਣਨ-ਸ਼ਕਤੀਆਂ ਗੁਰ-ਸ਼ਬਦ (ਦੀ ਸ੍ਰੋਤ) ਨੂੰ ਦ੍ਰਿਸ਼ਟੀ ਵਿਚ ਲਿਆਂਦੀਆਂ ਹਨ ਅਤੇ ਕਰੋੜਾਂ ਤਰ੍ਹਾਂ ਦੇ ਰਾਗਾਂ ਦੀਆਂ ਧੁਨੀਆਂ (ਗੁਰ-ਸ਼ਬਦ ਦੀ ਧੁਨੀ ਦੇ ਸਾਹਮਣੇ) ਝੁਣਕਾਰ ਕਰ ਰਹੀਆਂ ਹਨ।

ਕਰੋੜਾਂ ਤਰ੍ਹਾਂ ਦੇ ਪ੍ਰੇਮ, ਨੇਮ ਦਾ ਪਾਲਨ ਕਰਦੇ ਹੋਏ, (ਉਪਰੋਕਤ ਸਾਰੇ ਹੀ) ਸਤਿਗੁਰੂ ਦੇ ਸ਼ਬਦ ਨੂੰ ਬੇਅੰਤ ਬੇਅੰਤ ਆਖਦੇ ਹੋਇ, ਬਾਰੰ ਬਾਰ ਨਮਸਕਾਰਾਂ ਕਰਦੇ ਹਨ।੧੪੬।

**ਸਬਦ ਸੁਰਤਿ ਲਿਵਲੀਨ ਅਕੁਲੀਨ ਭਏ, ਚਤੁਰ ਬਰਨ ਮਿਲਿ ਸਾਧ ਸੰਗ ਜਾਨੀਐ॥**
**ਸਬਦ ਸੁਰਤਿ ਲਿਵਲੀਨ ਜਲ ਮੀਨ ਗਤਿ, ਗੁਹਜ ਗਵਨ ਜਲ ਪਾਨ ਉਨਮਾਨੀਐ॥**
**ਸਬਦ ਸੁਰਤਿ ਲਿਵਲੀਨ ਪਰਬੀਨ ਭਏ, ਪੂਰਨ ਬ੍ਰਹਮ ਏਕੈ ਏਕ ਪਹਿਚਾਨੀਐ॥**
**ਸਬਦ ਸੁਰਤਿ ਲਿਵਲੀਨ ਪਗ-ਰੀਨ ਭਏ, ਗੁਰਮੁਖਿ ਸਬਦ ਸੁਰਤਿ ਉਰਿ ਆਨੀਐ॥੧੪੭॥**

***ਪਦ ਅਰਥ :*** ਅਕੁਲੀਨ–ਵਰਨ-ਜਾਤੀਆਂ ਦੇ ਭੇਦ ਤੋਂ ਰਹਿਤ। ਚਤੁਰ ਬਰਨ–ਚਾਰ ਵਰਨ : ਬ੍ਰਾਹਮਣ, ਖਤ੍ਰੀ, ਵੈਸ਼, ਸ਼ੂਦਰ। ਮੀਨ ਗਤਿ–ਮੱਛੀ ਵਾਂਗ। ਗੁਹਜ ਗਵਨ–ਗੁਪਤੋ ਗੁਪਤ ਚਲਣਾ। ਪਾਨ–ਪੀਣਾ। ਉਨਮਾਨੀਐ–ਜਾਣ ਲਵੋ। ਪਰਬੀਨ–ਨਿਪੁੰਨ, ਪੂਰਨ ਗਿਆਨੀ। ਪਗ-ਰੀਨ–ਪੈਰਾਂ ਦੀ ਧੂੜ। ਉਰਿ–ਹਿਰਦੇ ਵਿਚ।

***ਅਰਥ :*** ਸ਼ਬਦ ਸੁਰਤਿ ਦੇ ਮਿਲਾਪ ਵਿਚ ਲਿਵਲੀਨ ਹੋ ਕੇ ਗੁਰਮੁਖਿ ਊਚ ਨੀਚ ਦੇ ਜਾਤੀ-ਭੇਦ ਤੋਂ ਰਹਿਤ ਹੋ ਜਾਂਦੇ ਹਨ, (ਉਨ੍ਹਾਂ ਦੀ ਨਜ਼ਰ ਵਿਚ) ਸਾਧੂ-ਸੰਤਾਂ (ਸਤਿਗੁਰਾਂ ਦੇ ਆਗਿਆਕਾਰੀ ਗੁਰਸਿੱਖਾਂ) ਦੀ ਉੱਤਮ ਸੰਗਤਿ ਵਿਚ ਮਿਲ ਕੇ ਚਾਰੇ ਵਰਨ ਸੰਗਤਿ ਰੂਪ (ਇਕ-ਰੂਪ) ਹੋ ਜਾਂਦੇ ਹਨ।

ਸ਼ਬਦ ਸੁਰਤਿ ਦੇ ਮਿਲਾਪ ਦੁਆਰਾ ਲਿਵ ਜੁੜੀ ਹੋਏ ਦੀ ਦਸ਼ਾ ਜਲ ਵਿਚ ਰਹਿਣ ਵਾਲੀ ਮੱਛੀ ਵਾਂਗ ਸਮਝੀ ਜਾਏ, ਜੋ ਗੁਪਤੋ ਗੁਪਤ ਜਲ ਵਿਚ ਚਲਦੀ ਅਤੇ ਜਲ ਪਾਨ ਕਰਦੀ ਹੈ। (ਇਉਂ ਹੀ ਗੁਰਮੁਖਿ ਜਨ ਸ਼ਬਦ-ਸੁਰਤਿ ਦੇ ਮਿਲਾਪ ਵਿਚ ਲਿਵਲੀਨ ਹੋ ਕੇ ਗੁਪਤੋ ਗੁਪਤ ਨਾਮ-ਅਭਿਆਸ ਦਾ ਤੋਰਾ ਤੋਰੀ ਰਖਦੇ ਹਨ ਅਤੇ ਨਾਮ-ਅੰਮ੍ਰਿਤ-ਰਸ ਨੂੰ ਪੀਂਦੇ ਹਨ)।

ਗੁਰ-ਸ਼ਬਦ ਦੇ ਸੁਰਤਿ ਵਿਚ ਲੀਨ ਹੋਏ ਗੁਰਮੁਖਿ, ਪੂਰਨ ਗਿਆਨੀ ਹੋ ਜਾਂਦੇ ਹਨ ਅਤੇ (ਸਭਨਾਂ ਜੀਆਂ ਵਿਚ) ਇਕੋ ਇਕ ਪੂਰਨ ਬ੍ਰਹਮ ਨੂੰ ਵਿਆਪਕ ਹੋਇਆ ਜਾਣਦੇ ਹਨ।

ਗੁਰ-ਸ਼ਬਦ ਦੇ ਸੁਰਤਿ ਵਿਚ ਲੀਨ ਹੋਇਆਂ, ਗੁਰਮੁਖਿ ਜਨ (ਨਿਮਰਤਾ ਵਿਚ ਹਿਰਦਿਓਂ ਸਭਨਾਂ ਦੇ) ਪੈਰਾਂ ਦੀ ਧੂੜੀ ਹੋਇ ਰਹਿੰਦੇ ਹਨ, ਕਿਉਂਕਿ ਉਨ੍ਹਾਂ ਦੇ ਹਿਰਦੇ ਵਿਚ ਸ਼ਬਦ ਸੁਰਤਿ ਦਾ ਵਾਸਾ ਹੋਇਆ ਹੁੰਦਾ ਹੈ, (ਅੰਤਸ਼ਕਰਣ ਵਿਚ ਨਾਮ-ਅਭਿਆਸ ਦਾ ਤੋਰਾ ਜਾਰੀ ਹੁੰਦਾ ਹੈ)।੧੪੭।

**ਗੁਰਮੁਖਿ ਧਿਆਨ ਕੈ ਪਤਿਸਟਾ ਸੁਖੰਬਰ ਲੈ, ਅਨਿਕ ਪਟੰਬਰ ਕੀ ਸੋਭਾ ਨ ਸੁਹਾਵਈ॥**
**ਗੁਰਮੁਖਿ ਸੁਖ ਫਲ ਗਿਆਨ ਮਿਸਟਾਨ ਪਾਨ, ਨਾਨਾ ਬਿੰਜਨਾਦਿ ਸ੍ਵਾਦ ਲਾਲਸਾ ਮਿਟਾਵਈ॥**
**ਪਰਮ ਨਿਧਾਨ ਪ੍ਰਿਅ ਪ੍ਰੇਮ ਪਰਮਾਰਥ ਕੈ, ਸਰਬ ਨਿਧਾਨ ਕੀ ਇਛਾ ਨ ਉਪਜਾਵਈ॥**
**ਪੂਰਨ ਬ੍ਰਹਮ ਗੁਰ ਕਿੰਚਤ ਕ੍ਰਿਪਾ ਕਟਾਛਜ, ਮਨ ਮਨਸਾ ਥਕਤ ਅਨਤ ਨ ਧਾਵਈ॥੧੪੮॥**

•

**ਪਦ ਅਰਥ :** ਪਤਿਸਟਾ—ਮਾਨ, ਇੱਜ਼ਤ, ਪਤਿ-ਆਬਰੂ। ਸੁਖੰਬਰ—ਸੁਖਦਾਈ ਬਸਤਰ। ਅਨਿਕ—ਹੋਰ। ਪਟੰਬਰ—ਰੇਸ਼ਮੀ ਕਪੜਾ। ਨ ਸੁਹਾਵਈ—ਨਹੀਂ ਚੰਗੀ ਲਗਦੀ। ਸੁਖ ਫਲ—ਆਤਮ ਸੁਖ। ਮਿਸਟਾਨ—ਮਿਠੇ ਅੰਮ੍ਰਿਤ-ਭੋਜਨ। ਪਾਨ—ਪੀਣ ਯੋਗ ਪਦਾਰਥ। ਨਾਨਾ ਬਿੰਜਨਾਦਿ ਸ੍ਵਾਦ—ਕਈ ਤਰ੍ਹਾਂ ਦੇ ਸਵਾਦਲੇ ਭੋਜਨ। ਲਾਲਸਾ—ਖ਼ਾਹਸ਼, ਇਛਾ। ਪਰਮ ਨਿਧਾਨ—ਮਹਾਨ ਖ਼ਜ਼ਾਨਾ। ਪ੍ਰਿਅ ਪ੍ਰੇਮ—ਪਿਆਰੇ ਵਾਹਿਗੁਰੂ ਦਾ ਪ੍ਰੇਮ। ਪਰਮਾਰਥ—ਸਾਰ ਵਸਤੂ, ਨਿਚੋੜ, ਪਰਮ ਤੱਤ। ਨ ਉਪਜਾਵਈ—ਨਹੀਂ ਉਪਜਦੀ, ਨਹੀਂ ਪੈਦਾ ਹੁੰਦੀ। ਕਿੰਚਤ—ਰਤਾ ਜਿੰਨੀ। ਕ੍ਰਿਪਾ ਕਟਾਛਜ—ਕਿਰਪਾ ਦ੍ਰਿਸ਼ਟੀ। ਮਨਸਾ—ਕਲਪਨਾ, ਅਭਿਲਾਖਾ। ਅਨਤ—ਹੋਰ ਪਾਸੇ।

**ਅਰਥ :** ਗੁਰਮੁਖਿ ਜਨ ਨੂੰ (ਸਤਿਗੁਰੂ ਦੇ ਬਖ਼ਸ਼ੇ) ਪ੍ਰਭੂ-ਧਿਆਨ ਸਦਕਾ ਪਤਿ-ਆਬਰੂ ਦਾ ਸੁਖਦਾਈ ਬਸਤਰ ਪਹਿਨ ਕੇ, ਕਿਸੇ ਹੋਰ ਰੇਸ਼ਮੀ ਕਪੜੇ ਦੀ ਸੋਭਾ ਚੰਗੀ ਨਹੀਂ ਲਗਦੀ।

ਗੁਰਮੁਖਿ ਦੇ ਅੰਦਰੋਂ (ਸਤਿਗੁਰੂ ਦੇ ਬਖ਼ਸ਼ੇ) ਗਿਆਨ (ਨਾਮ-ਸਿਮਰਨ ਦੀ ਸੋਝੀ) ਸਦਕਾ ਆਤਮ-ਸੁਖ ਰੂਪੀ ਮਿੱਠੇ ਅੰਮ੍ਰਿਤ-ਭੋਜਨ ਪ੍ਰਾਪਤ ਕਰ ਕੇ, ਹੋਰ ਕਈ ਪ੍ਰਕਾਰ ਦੇ ਸਵਾਦਲੇ ਭੋਜਨਾਂ ਦੀ ਲਾਲਸਾ ਮੁਕ ਜਾਂਦੀ ਹੈ।

ਪਿਆਰੇ ਵਾਹਿਗੁਰੂ ਦੇ ਪ੍ਰੇਮ-ਸਾਰ ਵਸਤੂ ਰੂਪੀ ਮਹਾਨ ਖ਼ਜ਼ਾਨੇ ਨੂੰ ਪ੍ਰਾਪਤ ਕਰ ਕੇ, ਗੁਰਮੁਖਿ ਦੇ ਹਿਰਦੇ ਵਿਚ (ਹੋਰ ਜੋ) ਸਾਰੇ ਖ਼ਜ਼ਾਨੇ (ਹਨ, ਉਨ੍ਹਾਂ ਵਿਚੋਂ ਕਿਸੇ) ਨੂੰ ਲੈਣ ਦੀ ਇਛਾ ਨਹੀਂ ਉਪਜਦੀ।

ਪੂਰਨ ਬ੍ਰਹਮ ਵਾਹਿਗੁਰੂ ਦੇ ਸਰੂਪ ਸਤਿਗੁਰੂ ਦੀ ਰਤਾ ਜਿੰਨੀ (ਨਾਮ-ਸਿਮਰਨ ਦੀ) ਕਿਰਪਾ ਦ੍ਰਿਸ਼ਟੀ ਪ੍ਰਾਪਤ ਹੋਣ 'ਤੇ, ਗੁਰਮੁਖਿ ਦੇ ਮਨ ਦੀ (ਸਭ ਤਰ੍ਹਾਂ ਦੀ ਦੁਨੀਆਵੀ) ਅਭਿਲਾਖਾ ਹਾਰ ਹੁਟ ਜਾਂਦੀ ਹੈ, (ਨਾਮ-ਸਿਮਰਨ ਤੋਂ ਬਿਨਾਂ) ਹੋਰ ਕਿਸੇ ਪਾਸੇ ਵਲ ਨਹੀ ਭਟਕਦੀ।੧੪੮।

**ਧੰਨਿ ਧੰਨਿ ਗੁਰ ਸਿਖ ਸੁਨਿ ਗੁਰਸਿਖ ਭਏ, ਗੁਰ ਸਿਖ ਮਨਿ ਗੁਰਸਿਖ ਮਨ ਮਾਨੇ ਹੈ ॥**
**ਗੁਰ ਸਿਖ ਭਾਇ ਗੁਰਸਿਖ ਭਾਉ ਚਾਉ ਰਿਦੈ, ਗੁਰ ਸਿਖ ਜਾਨਿ, ਗੁਰਸਿਖ ਜਗ ਜਾਨੇ ਹੈ ॥**
**ਗੁਰ ਸਿਖ ਸੰਧਿ ਮਿਲੈ ਗੁਰਸਿਖ ਪੂਰਨ ਹੁਇ, ਗੁਰਸਿਖ ਪੂਰਨ ਬ੍ਰਹਮ ਪਹਿਚਾਨੇ ਹੈ ॥**
**ਗੁਰ ਸਿਖ ਪ੍ਰੇਮ ਨੇਮ ਗੁਰ ਸਿਖ ਸਿਖ ਗੁਰ, ਸੋਹੰ ਸੋਈ ਬੀਸ ਇਕ ਈਸ ਉਰਿ ਆਨੇ ਹੈ ॥੧੪੯॥**

**ਪਦ ਅਰਥ :** ਗੁਰ ਸਿਖ—ਗੁਰੂ ਦੀ ਸਿਖਿਆ, ਗੁਰ-ਉਪਦੇਸ਼। ਮਨਿ—ਮੰਨ ਕੇ, ਅਮਲੀ ਰੂਪ ਵਿਚ ਕਮਾ ਕੇ। ਮਾਨੇ ਹੈ—ਪਤੀਜਦਾ ਹੈ। ਭਾਇ—ਪ੍ਰੇਮ ਨਾਲ, ਭਾਵਨਾ ਨਾਲ। ਭਾਉ—ਪ੍ਰੇਮ। ਚਾਉ—ਉਤਸ਼ਾਹ। ਰਿਦੈ—ਹਿਰਦੇ ਵਿਚ। ਜਾਨਿ—ਜਾਣ ਕੇ, ਅਮਲ ਕਰ ਕੇ। ਗੁਰ ਸਿਖ ਸੰਧਿ—ਗੁਰੂ ਦਾ ਤੇ ਸਿਖ ਦਾ ਮਿਲਾਪ। ਪੂਰਨ—ਨਿਪੁੰਨ। ਸੋਹੰ ਸੋਈ—ਓਹੋ ਓਹੀ। ਬੀਸ—ਵੀਹ ਵਿਸਵੇ, ਨਿਸਚੇ ਜਾਣੋ। ਇਕ ਈਸ—ਇਕ ਵਾਹਿਗੁਰੂ ਨੂੰ। ਉਰਿ—ਹਿਰਦੇ ਵਿਚ।

**ਅਰਥ :** ਧੰਨ ਧੰਨ ਹੈ ਉਹ, ਜੋ ਸਤਿਗੁਰੂ ਦੀ ਸਿਖਿਆ ਸੁਣ ਕੇ ਗੁਰੂ ਦਾ ਸਿਖ ਬਣਦਾ ਹੈ। ਗੁਰੂ ਦੀ ਸਿਖਿਆ ਮੰਨਣ ਨਾਲ, ਗੁਰਸਿਖ ਦਾ ਮਨ ਸਤਿਗੁਰੂ ਵਿਚ ਪਤੀਜ ਜਾਂਦਾ ਹੈ।

ਗੁਰੂ ਦੀ ਸਿਖਿਆ ਨੂੰ ਪ੍ਰੀਤੀ ਭਾਵਨਾ ਨਾਲ (ਮੰਨਣ ਕਰਕੇ) ਗੁਰਸਿਖ ਦੇ ਹਿਰਦੇ ਵਿਚ ਪ੍ਰੇਮ ਤੇ ਉਤਸ਼ਾਹ (ਉਪਜਦਾ) ਹੈ। ਸਤਿਗੁਰੂ ਦੀ ਸਿਖਿਆ ਨੂੰ (ਮਨ, ਬਚਨਾਂ ਤੇ ਕਰਮਾਂ ਕਰਕੇ) ਜਿਸ ਗੁਰਸਿਖ ਨੇ ਕਮਾਇਆ ਹੈ, ਉਸ ਨੂੰ ਜਗਤ (ਸੱਚੇ ਗੁਰਸਿਖ ਦੇ ਰੂਪ ਵਿਚ) ਜਾਣ ਲੈਂਦਾ ਹੈ।

(ਨਾਮ-ਸਿਮਰਨ ਦੀ ਘਾਲ ਕਮਾਈ ਸਦਕਾ) ਗੁਰਸਿਖ ਦਾ ਤੇ ਗੁਰੂ ਦਾ ਮਿਲਾਪ ਹੋਇਆਂ ਗੁਰਸਿਖ (ਗੁਰੂ-ਸਿਖਿਆ ਕਮਾਉਣ ਵਿਚ) ਨਿਪੁੰਨ ਹੋ ਕੇ ਪੂਰਨ ਬ੍ਰਹਮ ਵਾਹਿਗੁਰੂ ਨੂੰ ਪਛਾਣ ਲੈਂਦਾ ਹੈ।

ਗੁਰੂ ਅਤੇ ਸਿਖ ਦੇ ਪ੍ਰੇਮ-ਨੇਮ (ਗੁਰੂ-ਉਪਦੇਸ਼ ਨੂੰ ਸਿਖ ਦੇ ਕਮਾਉਣ) ਸਦਕਾ ਗੁਰੂ ਤੇ ਸਿਖ ਅਤੇ ਸਿਖ ਤੇ ਗੁਰੂ ਇਕ-ਰੂਪ ਹੋ ਜਾਂਦੇ ਹਨ। ਵੀਹ ਵਿਸਵੇ ਨਿਸਚੇ ਜਾਣੋ (ਕਿ ਇਉਂ ਗੁਰਸਿਖ) 'ਓਹੀ' 'ਓਹੀ' 'ਵਾਹਿਗੁਰੂ' 'ਵਾਹਿਗੁਰੂ' ਕਰਦਾ, ਇਕ ਵਾਹਿਗੁਰੂ ਨੂੰ ਹਿਰਦੇ ਵਿਚ ਵਸਾ ਲੈਂਦਾ ਹੈ।੧੪੯।

**ਸਤਿਗੁਰ ਸਤਿ, ਸਤਿਗੁਰ ਮਤਿ ਸਤਿ ਰਿਦੈ, ਭਿਦੈ ਨ ਦੁਤੀਆ ਭਾਉ, ਤ੍ਰਿਗੁਨ ਅਤੀਤ ਹੈ ॥**
**ਪੂਰਨ ਬ੍ਰਹਮ ਗੁਰ ਪੂਰਨ ਸਰਬ ਮਈ, ਏਕ ਹੀ ਅਨੇਕ ਮੇਕ ਸਗਲ ਕੇ ਮੀਤ ਹੈ ॥**

**ਨਿਰਵੈਰ ਨਿਰਲੇਪ ਨਿਰਾਧਾਰ ਨਿਰਲੰਭ, ਨਿਰੰਕਾਰ ਨਿਰਬਿਕਾਰ ਨਿਹਚਲ ਚੀਤ ਹੈ॥**
**ਨਿਰਮਲ ਨਿਰਮੋਲ ਨਿਰੰਜਨ ਨਿਰਾਹਾਰ, ਨਿਰਮੋਹ ਨਿਰਭੇਦ ਅਛਲ ਅਜੀਤ ਹੈ॥੧੫੦॥**

***ਪਦ ਅਰਥ :*** ਸਤਿ—ਸੱਚ, ਸਦਾ ਥਿਰ, ਅਟੱਲ। ਸਤਿਗੁਰ ਮਤਿ—ਸਤਿਗੁਰ ਦੀ ਸਿਖਿਆ। ਭਿਦੈ—ਭੇਦਦਾ, ਵਿੰਨ੍ਹਦਾ, ਵਿਆਪਦਾ। ਦੁਤੀਆ ਭਾਉ—ਦਵੈਤਾ ਭਾਵ। ਤ੍ਰਿਗੁਨ ਅਤੀਤ—ਮਾਇਆ ਦੇ ਤਿੰਨਾਂ ਗੁਣਾਂ ਤੋਂ ਨਿਰਲੇਪ। ਪੂਰਨ ਬ੍ਰਹਮ—ਵਾਹਿਗੁਰੂ। ਪੂਰਨ ਸਰਬ—ਸਾਰਿਆਂ ਵਿਚ ਵਸ ਰਿਹਾ। ਮਈ—ਰੂਪ। ਮੇਕ—ਮਿਲਿਆ ਹੋਇਆ। ਨਿਰਲੇਪ—ਮਾਇਆ ਦੇ ਪ੍ਰਭਾਵ ਤੋਂ ਪਰੇ। ਨਿਰਾਧਾਰ—ਨਿਰ ਅਧਾਰ, ਆਸਰੇ ਰਹਿਤ। ਨਿਰਲੰਭ—ਸ਼ਰਨ ਲੈਣ ਤੋਂ ਪਰੇ। ਨਿਰੰਕਾਰ—ਨਿਰ ਅਕਾਰ, ਨਿਰਗੁਣ ਵਾਹਿਗੁਰੂ। ਨਿਰਬਿਕਾਰ—ਮਾਇਆ ਦੇ ਪੰਜਾਂ ਦੂਤਾਂ ਕਾਮ ਕ੍ਰੋਧ ਆਦਿਕ ਵਿਕਾਰਾਂ ਤੋਂ ਬਚਿਆ ਹੋਇਆ। ਨਿਰੰਜਨ—ਮਾਇਆ ਦੀ ਕਾਲਖ ਤੋਂ ਰਹਿਤ। ਨਿਰਾਹਾਰ—ਨਿਰ ਅਹਾਰ, ਦੁਨੀਆ ਵਾਂਗ ਖਾਣ ਪੀਣ ਤੋਂ ਪਰੇ। ਨਿਰਭੇਦ—ਭੇਦ-ਭਾਵਨਾ ਤੋਂ ਰਹਿਤ। ਅਛਲ—ਨਿਸ਼ਕਪਟ, ਜਿਸ ਨੂੰ ਕੋਈ ਛਲ ਨਾ ਸਕੇ।

***ਅਰਥ :*** ਸਤਿਗੁਰੂ ਸੱਚ ਸਰੂਪ ਹੈ, ਉਸ ਦੀ ਸਿਖਿਆ (ਦੀਖਿਆ, ਉਪਦੇਸ਼) ਸੱਚ ਸਰੂਪ ਹੈ। (ਸਤਿਗੁਰੂ ਦੇ) ਹਿਰਦੇ ਵਿਚ ਦਵੈਤਾ ਭਾਵ ਨਹੀਂ ਵਿਆਪਦਾ। (ਸਤਿਗੁਰੂ) ਮਾਇਆ ਦੇ ਤਿੰਨਾਂ ਗੁਣਾਂ ਦੇ ਪ੍ਰਭਾਵ ਤੋਂ ਨਿਰਲੇਪ ਹੈ।

ਪੂਰਨ ਬ੍ਰਹਮ ਵਾਹਿਗੁਰੂ, ਜੋ ਇਕ ਹੁੰਦਾ ਹੋਇਆ ਸਭਨਾਂ ਵਿਚ ਮਿਲਿਆ ਹੋਇਆ ਹੈ ਅਤੇ ਸਭਨਾਂ ਦਾ ਮਿਤਰ ਹੈ, (ਅਜਿਹੇ ਗੁਣਾਂ ਵਾਲੇ) ਵਾਹਿਗੁਰੂ ਦਾ ਸਰੂਪ (ਸਤਿਗੁਰੂ) ਹੈ।

(ਵਾਹਿਗੁਰੂ ਸਰੂਪ ਸਤਿਗੁਰੂ) ਵੈਰ-ਭਾਵਨਾ ਤੋਂ ਮੁਕਤ ਹੈ, ਮਾਇਆ ਦੇ ਪ੍ਰਭਾਵ ਤੋਂ ਪਰੇ ਹੈ, ਕਿਸੇ ਦੇ ਸਹਾਰੇ ਨਹੀਂ, (ਉਸ ਨੂੰ) ਕਿਸੇ ਦੀ ਸ਼ਰਨ ਨਹੀਂ ਲੈਣੀ ਪੈਂਦੀ, ਨਿਰੰਕਾਰ ਰੂਪ ਹੈ, (ਮਾਇਆ ਦੇ ਪੰਜਾਂ ਦੂਤਾਂ ਕਾਮ ਕ੍ਰੋਧ ਆਦਿਕ) ਵਿਕਾਰਾਂ ਤੋਂ ਪਰੇ ਹੈ ਅਤੇ ਅਡੋਲ-ਚਿਤ ਵਾਲਾ ਹੈ।

(ਵਾਹਿਗੁਰੂ ਸਰੂਪ ਸਤਿਗੁਰੂ) ਨਿਰਮਲ ਹੈ, ਉਸ ਦਾ ਮੁੱਲ ਨਹੀਂ ਪੈ ਸਕਦਾ, ਮਾਇਆ ਦੀ ਕਾਲਖ ਤੋਂ ਪਰੇ ਹੈ, ਅਤੇ ਦੁਨੀਆ ਵਾਂਗ ਖਾਣ ਪੀਣ ਦੀ ਲੋੜ ਨਹੀਂ ਰਖਦਾ। ਕਿਸੇ ਦਾ ਮੋਹ ਨਹੀਂ, ਭੇਦ-ਭਾਵਨਾ ਤੋਂ ਰਹਿਤ ਹੈ, ਨਿਸ਼ਕਪਟ ਹੈ, ਕਿਸੇ ਤੋਂ ਛਲਿਆ ਨਹੀਂ ਜਾ ਸਕਦਾ, ਸਗੋਂ ਅਜਿਤ ਹੈ।੧੫੦।

**ਸਤਿਗੁਰ ਸਤਿ, ਸਤਿਗੁਰ ਕੋ ਸਬਦੁ ਸਤਿ, ਸਤਿ ਸਾਧ ਸੰਗਤਿ ਹੈ ਗੁਰਮੁਖਿ ਜਾਨੀਐ॥**
**ਦਰਸਨੁ ਧਿਆਨ ਸਤਿ, ਸਬਦ ਸੁਰਤਿ ਸਤਿ, ਗੁਰਸਿਖ ਸੰਗ ਸਤਿ, ਸਤਿ ਕਰਿ ਮਾਨੀਐ॥**
**ਦਰਸ ਬ੍ਰਹਮ ਧਿਆਨ, ਸਬਦ ਬ੍ਰਹਮ ਗਿਆਨ, ਸੰਗਤਿ ਬ੍ਰਹਮ ਥਾਨ ਪ੍ਰੇਮ ਪਹਿਚਾਨੀਐ॥**
**ਸਤਿ ਰੂਪ ਸਤਿ ਨਾਮ ਸਤਿਗੁਰ ਗਿਆਨ ਧਿਆਨ, ਕਾਮ ਨਿਹਕਾਮ ਉਨਮਨ ਉਨਮਾਨੀਐ॥੧੫੧॥**

***ਪਦ ਅਰਥ :*** ਸਤਿ—ਸੱਚ, ਸਦਾ ਥਿਰ, ਅਟੱਲ। ਸਬਦੁ—ਗੁਰੂ ਦਾ ਉਪਦੇਸ਼। ਗੁਰਮੁਖਿ—ਗੁਰੂ ਦਾ ਅਨੁਸਾਰੀ ਹੋਇਆਂ। ਸਬਦ ਸੁਰਤਿ—ਸ਼ਬਦ-ਸੁਰਤਿ ਦਾ ਮਿਲਾਪ, ਸੁਰਤਿ ਵਿਚ ਸ਼ਬਦ ਨੂੰ ਵਸਾਉਣਾ, ਨਾਮ-ਅਭਿਆਸ ਕਰਨਾ। ਸੰਗ—ਸੰਗਤਿ। ਸਤਿ ਕਰਿ ਮਾਨੀਐ—ਪੂਰੇ ਸਿਦਕ ਨਾਲ ਸੱਚ ਕਰਕੇ ਮੰਨੀਏ। ਸਬਦ—ਉਪਦੇਸ਼, ਨਾਮ-ਸਿਮਰਨ। ਗਿਆਨ—ਨਾਮ-ਸਿਮਰਨ ਦੀ ਸੋਝੀ। ਥਾਨ—ਨਿਵਾਸ ਅਸਥਾਨ। ਕਾਮ—ਕਾਮਨਾ। ਨਿਹਕਾਮ—ਨਿਰਵਿਕਲਪ ਹੋਣਾ। ਉਨਮਨ—ਆਤਮ ਅਵਸਥਾ। ਉਨਮਾਨੀਐ—ਵਿਚਾਰਨਾ ਕਰੀਏ, ਜਾਣਨਾ ਕਰੀਏ।

***ਅਰਥ :*** ਸਤਿਗੁਰੂ ਸੱਚ ਹੈ, ਸਤਿਗੁਰੂ ਦਾ ਸ਼ਬਦ (ਉਪਦੇਸ਼) ਸੱਚ ਹੈ, ਸਤਿਗੁਰੂ (ਦੀ ਸਾਜੀ) ਸੰਗਤਿ ਸੱਚ ਹੈ, (ਪਰ ਇਸ ਸੱਚ ਦੀ ਸੋਝੀ) ਗੁਰੂ ਦੇ ਸਨਮੁਖ ਹੋਇਆਂ ਹੀ ਜਾਣੀ ਜਾਂਦੀ ਹੈ।

(ਸਤਿਗੁਰੂ ਦੇ) ਦਰਸ਼ਨ ਦਾ ਧਿਆਨ ਸੱਚ ਹੈ, ਗੁਰ-ਸ਼ਬਦ ਦਾ ਸੁਰਤਿ ਨਾਲ ਮੇਲ ਸੱਚ ਹੈ, ਗੁਰਸਿੱਖਾਂ ਦੀ ਸੰਗਤਿ ਸੱਚ ਹੈ, (ਪਰ ਇਹ ਅਸਲੀਅਤ) ਪੂਰੇ ਆਗਿਆਕਾਰੀ ਹੋ ਕੇ ਹੀ ਮੰਨੀ ਜਾ ਸਕਦੀ ਹੈ।

(ਸਤਿਗੁਰੂ ਦੇ) ਦਰਸ਼ਨ (ਦਾ ਧਿਆਨ) ਵਾਹਿਗੁਰੂ ਦਾ ਧਿਆਨ ਹੈ ਅਤੇ ਸਤਿਗੁਰੂ ਦਾ ਸ਼ਬਦ (ਉਪਦੇਸ਼) ਵਾਹਿਗੁਰੂ ਦਾ ਗਿਆਨ ਹੈ। (ਸਤਿਗੁਰੂ ਦੀ ਹਜ਼ੂਰੀ) ਸੰਗਤਿ ਵਾਹਿਗੁਰੂ ਦਾ ਨਿਵਾਸ-ਅਸਥਾਨ ਹੈ, ਭਾਵ, ਵਾਹਿਗੁਰੂ ਸਤਸੰਗਤਿ ਵਿਚ ਵਸਦਾ ਹੈ। (ਪਰ ਇਹ ਸਚਿਆਈ ਹਿਰਦੇ ਵਿਚ ਪੂਰਨ) ਪ੍ਰੇਮ ਵਸਾਇਆਂ ਹੀ ਸਮਝੀ ਜਾ ਸਕਦੀ ਹੈ।

ਸੱਚ ਸਰੂਪ ਵਾਹਿਗੁਰੂ ਦਾ ਸੱਚਾ ਨਾਮ (ਸਿਮਰਨ) ਹੀ ਸਤਿਗੁਰੂ ਦਾ ਗਿਆਨ ਅਤੇ ਧਿਆਨ ਹੈ, ਪਰ ਸਭ ਤਰ੍ਹਾਂ ਦੀਆਂ ਕਾਮਨਾਂ ਤੋਂ ਨਿਸ਼ਕਾਮ ਹੋ ਕੇ ਉੱਚ ਆਤਮ ਅਵਸਥਾ ਵਿਚ (ਇਹ ਵਾਸਤਵਿਕਤਾ) ਜਾਣੀ ਜਾ ਸਕਦੀ ਹੈ।੧੫੧।

**ਗੁਰਮੁਖਿ ਪੂਰਨ ਬ੍ਰਹਮ ਦੇਖੇ ਦ੍ਰਿਸਟਿ ਕੈ, ਗੁਰਮੁਖਿ ਸਬਦ ਕੈ ਪੂਰਨ ਬ੍ਰਹਮ ਹੈ॥**
**ਗੁਰਮੁਖਿ ਪੂਰਨ ਬ੍ਰਹਮ ਸ੍ਰੁਤਿ ਸ੍ਰਵਨ ਕੈ, ਮਧੁਰ ਬਚਨ ਕਹਿ ਬੇਨਤੀ ਬਿਸਮ ਹੈ॥**
**ਗੁਰਮੁਖਿ ਪੂਰਨ ਬ੍ਰਹਮ ਰਸ ਗੰਧ ਸੰਧਿ, ਪ੍ਰੇਮ ਰਸ ਚੰਦਨ ਸੁਗੰਧ ਗਮਾਗਮ ਹੈ॥**
**ਗੁਰਮੁਖਿ ਪੂਰਨ ਬ੍ਰਹਮ ਗੁਰ ਸਰਬ ਮੈ, ਗੁਰਮੁਖਿ ਪੂਰਨ ਬ੍ਰਹਮ ਨਮੋ ਨਮ ਹੈ॥੧੫੨॥**

***ਪਦ ਅਰਥ :*** ਦ੍ਰਿਸਟਿ ਕੈ—ਦ੍ਰਿਸ਼ਟੀ ਦੁਆਰਾ। ਸਬਦ ਕੈ—ਬੋਲ-ਬਾਣੀ ਕਰਕੇ। ਪੂਰਨ ਬ੍ਰਹਮ—ਸਰਬ ਵਿਆਪਕ ਪ੍ਰਭੂ। ਸ੍ਰੁਤਿ—ਸੁਣਨਾ। ਸ੍ਰਵਨ ਕੈ—ਕੰਨਾਂ ਰਾਹੀਂ। ਮਧੁਰ—ਮਿੱਠੇ, ਰਸੀਲੇ। ਬਿਸਮ—ਅਸਚਰਜ, ਅਲੌਕਿਕ। ਰਸ—(ਨਾਮ-) ਰਸ। ਗੰਧ—(ਨਾਮ ਦੀ) ਸੁਗੰਧੀ। ਸੰਧਿ—ਸੰਜੋਗ, ਮਿਲਾਪ। ਗਮਾਗਮ—ਗਮ+ਅਗੰਮ, ਪਹੁੰਚ ਤੋਂ ਪਰੇ। ਸਰਬ ਮੈ—ਸਾਰਿਆਂ ਵਿਚ ਵਸਦਾ, ਵਿਆਪਕ। ਨਮੋ ਨਮ—ਬਾਰੰ ਬਾਰ ਨਮਸਕਾਰ।

***ਅਰਥ :*** ਗੁਰੂ ਕਾ ਆਗਿਆਕਾਰੀ ਸਿਖ ਆਪਣੀ ਦ੍ਰਿਸ਼ਟੀ ਦੁਆਰਾ ਪੂਰਨ ਬ੍ਰਹਮ ਵਾਹਿਗੁਰੂ ਨੂੰ (ਸਭ ਥਾਈਂ) ਵੇਖਦਾ ਹੈ ਅਤੇ ਗੁਰਮੁਖਿ ਆਪਣੀ ਬੋਲ-ਬਾਣੀ ਰਾਹੀਂ ਪਰੀਪੂਰਨ ਵਾਹਿਗੁਰੂ ਨੂੰ ਹੀ ਵਖਾਣਦਾ ਹੈ।

ਗੁਰਮੁਖਿ ਜਨ ਕੰਨਾਂ ਰਾਹੀਂ ਪੂਰਨ ਬ੍ਰਹਮ ਵਾਹਿਗੁਰੂ (ਦਾ ਨਾਦ) ਸੁਣਦਾ ਹੈ (ਅਤੇ ਮੂੰਹ ਦੁਆਰਾ) ਅਤਿ ਮਿੱਠੇ ਬਚਨ ਕਹਿ ਕੇ ਬੇਨਤੀਆਂ ਕਰਦਾ ਹੈ (ਜਿਨ੍ਹਾਂ ਦੀ ਮਿਠਾਸ ਤੇ ਨਿਮਰਤਾ) ਅਤਿ ਅਲੌਕਿਕ ਹੁੰਦੀ ਹੈ।

(ਜੀਭ ਦੁਆਰਾ) ਰਸ ਅਤੇ (ਨਾਸਕਾ ਦੁਆਰਾ) ਸੁਗੰਧੀ ਦਾ ਸੰਜੋਗ ਹੋਇਆਂ ਵੀ ਗੁਰਮੁਖਿ ਜਨ ਪੂਰਨ ਪਾਰਬ੍ਰਹਮ (ਦੇ ਅੰਮ੍ਰਿਤ-ਨਾਮ) ਦੇ ਰਸ (ਦਾ ਸੁਆਦ ਚਖਦਾ ਅਤੇ ਨਾਮ ਦੀ ਸੁਗੰਧੀ) ਨੂੰ ਹੀ ਮਾਣਦਾ ਹੈ। ਗੁਰਮੁਖਿ ਦੇ ਇਸ ਪ੍ਰਭੂ-ਪ੍ਰੇਮ (ਤੋਂ ਪ੍ਰਾਪਤ ਹੋਇਆ ਅਲੌਕਿਕ) ਰਸ, ਚੰਦਨ ਦੀ ਸੁਗੰਧੀ ਤੋਂ ਵੀ ਪਰੇ ਹੈ।

ਗੁਰਮੁਖਿ ਸਰਬ-ਵਿਆਪਕ ਪੂਰਨ ਬ੍ਰਹਮ ਵਾਹਿਗੁਰੂ ਦਾ ਰੂਪ ਸਤਿਗੁਰੂ ਨੂੰ ਜਾਣਦਾ ਹੈ, ਅਤੇ ਪੂਰਨ ਬ੍ਰਹਮ ਰੂਪ ਸਤਿਗੁਰੂ ਨੂੰ ਗੁਰਮੁਖਿ ਬਾਰੰ ਬਾਰ ਨਸਮਕਾਰਾਂ ਕਰਦਾ ਹੈ।੧੫੨।

**ਦਰਸ ਅਦਰਸ ਦਰਸ ਅਸਚਰਜ-ਮੈ, ਹੇਰਤ ਹਿਰਾਨੇ, ਦ੍ਰਿਗ ਦ੍ਰਿਸਟਿ ਅਗਮ ਹੈ॥**
**ਸਬਦ ਅਗੋਚਰ ਸਬਦ ਪਰਮਦਭੁਤ, ਅਕਥ ਕਥਾ ਕੈ ਸ੍ਰੁਤਿ ਸ੍ਰਵਨ ਬਿਸਮ ਹੈ॥**
**ਸ੍ਵਾਦ ਰਸ ਰਹਿਤ, ਅਪਿਅ ਪੀਆ ਪ੍ਰੇਮ ਰਸ, ਰਸਨਾ ਥਕਤ ਨੇਤਿ ਨੇਤਿ ਨਮੋ ਨਮ ਹੈ॥**
**ਨਿਰਗੁਨ ਸਰਗੁਨ ਅਬਿਗਤਿ ਨ ਗਹਨ-ਗਤਿ, ਸੂਖਮ ਸਥੂਲ ਮੂਲ ਪੂਰਨ ਬ੍ਰਹਮ ਹੈ॥੧੫੩॥**

***ਪਦ ਅਰਥ :*** ਦਰਸ—ਦਰਸ਼ਨ (ਛੇ ਸ਼ਾਸਤ੍ਰ)। ਅਦਰਸ—ਜੋ ਦੇਖਿਆ ਨਾ ਜਾਵੇ, ਲੁਪਤ। ਦਰਸ—ਪ੍ਰਭੂ-ਦਰਸ਼ਨ। ਅਸਚਰਜ-ਮੈ—ਵਿਸਮਾਦ ਭਰਪੂਰ। ਹੇਰਤ—ਦੇਖਣਾ। ਹਿਰਾਨੇ—ਹੈਰਾਨ, ਚਕ੍ਰਿਤ। ਦ੍ਰਿਗ—ਅੱਖਾਂ। ਦ੍ਰਿਸਟਿ—ਦ੍ਰਿਸ਼ਟੀ, ਨਿਗਾਹ। ਅਗਮ—ਅਪਹੁੰਚ। ਸਬਦ—ਬੋਲ-ਬਾਣੀ। ਅਗੋਚਰ—ਜੋ ਇੰਦ੍ਰਿਆਂ ਦਾ ਵਿਸ਼ਾ ਨਾ ਹੋਵੇ। ਸਬਦ—ਸ਼ਬਦ ਰੂਪ ਵਾਹਿਗੁਰੂ। ਪਰਮਦਭੁਤ—ਪਰਮ ਅਦਭੁਤ, ਅਤਿਅੰਤ ਅਸਚਰਜ। ਸ੍ਰੁਤਿ ਸ੍ਰਵਨ—ਕੰਨਾਂ ਨਾਲ ਸੁਣਨਾ। ਬਿਸਮ—ਵਿਸਮਾਦ। ਸ੍ਵਾਦ ਰਸ ਰਹਿਤ—ਸਵਾਦਾਂ ਦੇ ਰਸਾਂ ਤੋਂ ਪਰੇ। ਰਹਿਤ—ਮੁਕਤ, ਨਿਰਲੇਪ। ਅਪਿਅ—ਅੰਮ੍ਰਿਤ, ਜਿਸ ਨੂੰ ਸਾਧਾਰਨ ਲੋਕ ਨਹੀਂ ਪੀ ਸਕਦੇ। ਅਪਿਅ ਪੀਆ—ਅੰਮ੍ਰਿਤ ਰਸ ਦਾ ਪੀਣਾ। ਨੇਤਿ—ਨਾ ਇਤੀ, ਨਹੀਂ ਹੈ ਇਸ ਵਰਗਾ, ਬੇਅੰਤ। ਨਮੋ ਨਮ—ਬਾਰੰ ਬਾਰ ਨਮਸਕਾਰ। ਅਬਿਗਤਿ—ਨਾ ਜਾਣੀ ਜਾ ਸਕਣ ਵਾਲੀ ਗਤੀ। ਗਹਨ-ਗਤਿ—ਗਹਣਗਤਿ, ਅਥਾਹ ਗਤੀ, ਥਾਹ, ਗਹਿਰਾਈ। ਸੂਖਮ—ਅਦ੍ਰਿਸ਼ਟ। ਸਥੂਲ—ਦ੍ਰਿਸ਼ਟਮਾਨ।

***ਅਰਥ :*** (ਵਾਹਿਗੁਰੂ ਦਾ ਦਰਸਨ) ਛੇ ਸ਼ਾਸਤ੍ਰਾਂ ਦੀ ਵਿਚਾਰ ਤੋਂ ਪਰੇ ਹੈ, ਉਹ ਦਰਸ਼ਨ ਅਸਚਰਜ-ਰੂਪ ਹੈ, ਵਿਸਮਾਦ-ਜਨਕ ਹੈ। ਦੇਖ ਕੇ ਚਕ੍ਰਿਤ ਹੋਈਦਾ ਹੈ, ਪਰ (ਉਹ ਅਲੌਕਿਕ ਦਰਸ਼ਨ) ਇਨ੍ਹਾਂ ਬਾਹਰਮੁਖੀ ਅੱਖਾਂ ਦੀ ਦ੍ਰਿਸ਼ਟੀ ਤੋਂ ਪਰੇ ਹੈ।

ਵਾਹਿਗੁਰੂ ਦਾ ਸ਼ਬਦ ਸਰੂਪ, ਬੋਲ-ਬਾਣੀ ਦੀ ਪਹੁੰਚ ਤੋਂ ਪਰੇ ਹੈ, (ਭਾਵ, ਕਥਨੀ ਕਰਕੇ ਦਸਿਆ ਨਹੀਂ ਜਾ ਸਕਦਾ) ਉਹ ਅਤਿਅੰਤ ਅਸਚਰਜ ਹੈ। (ਦਰਸ਼ਨ ਦੀ) ਅਕੱਥ ਕਥਾ ਕਰ ਕੇ ਉਸ ਦਾ ਕੰਨਾਂ ਨਾਲ ਸੁਣਨਾ ਵੀ ਬਿਸਮਾਦ ਕਰਨ ਵਾਲਾ ਹੈ।

(ਪ੍ਰਭੂ-ਦਰਸ਼ਨਾਂ ਲਈ ਪ੍ਰੇਮ-ਪ੍ਰਤੀਤ ਸਹਿਤ) ਨਾਮ-ਅੰਮ੍ਰਿਤ-ਰਸ ਦਾ ਪੀਣਾ, ਦੁਨੀਆਵੀ ਸੁਆਦਾਂ ਦੇ ਰਸਾਂ ਤੋਂ ਨਿਰਲੇਪ ਹੈ, (ਭਾਵ, ਉਹ ਅਲੌਕਿਕ ਤੇ ਨਿਰਾਲਾ ਰਸ ਹੈ)। ਉਸ ਨੂੰ ਰਸਨਾ ਬੇਅੰਤ ਬੇਅੰਤ ਅਤੇ ਬਾਰੰਬਾਰ ਨਮਸਕਾਰ ਜੋਗ ਕਥਦਿਆਂ ਥਕ ਜਾਂਦੀ ਹੈ।

ਨਿਰਗੁਣ ਤੇ ਸਰਗੁਣ ਸਰੂਪ ਪੂਰਨ ਬ੍ਰਹਮ ਵਾਹਿਗੁਰੂ ਦੀ ਗੁਹਜ ਗਤੀ ਨਹੀਂ ਜਾਣੀ ਜਾ ਸਕਦੀ, ਉਸ ਦੀ ਅਥਾਹ

ਗਤੀ ਨਹੀਂ ਜਾਣੀ ਜਾ ਸਕਦੀ, ਪਰੀਪੂਰਨ ਪਾਰਬ੍ਰਹਮ ਇਸ ਦਿਸਦੀ ਅਤੇ ਅਣਦਿਸਦੀ ਸ੍ਰਿਸ਼ਟੀ ਦਾ ਮੂਲ ਅਧਾਰ ਹੈ।੧੫੩।

**ਖੁਲੇ ਸੇ ਬੰਧਨ ਬਿਖੈ ਭਲੋ ਹੈ ਸੀਚਾਨੋ ਜਾ ਤੇ, ਜੀਵ ਘਾਤ ਕਰੈ ਨ ਬਿਕਾਰੁ ਹੋਇ ਆਵਈ॥**
**ਖੁਲੇ ਸੇ ਬੰਧਨ ਬਿਖੈ ਚਕਈ ਭਲੀ ਜਾ ਤੇ, ਰਾਮ ਰੇਖ ਮੇਟਿ ਨਿਸਿ ਪ੍ਰਿਅ ਸੰਗੁ ਪਾਵਈ॥**
**ਖੁਲੇ ਸੇ ਬੰਧਨ ਬਿਖੈ ਭਲੋ ਹੈ ਸੂਆ ਪ੍ਰਸਿਧ, ਸੁਨਿ ਉਪਦੇਸੁ ਰਾਮ ਨਾਮ ਲਿਵ ਲਾਵਈ॥**
**ਮੋਖ ਪਦਵੀ ਸੈ ਤੈਸੇ ਮਾਨਸ ਜਨਮ ਭਲੋ, ਗੁਰਮੁਖਿ ਹੋਇ ਸਾਧ ਸੰਗਿ ਪ੍ਰਭ ਧਿਆਵਈ॥੧੫੪॥**

***ਪਦ ਅਰਥ :*** ਬੰਧਨ—ਫਾਹੀ, ਕੈਦ, ਪਿੰਜਰਾ। ਬਿਖੈ—ਵਿਚ। ਸੀਚਾਨੋ—ਬਾਜ਼ ਪੰਖੀ। ਜਾ ਤੇ—ਜਾਂ ਤੇ, ਜਿਸ ਕਰਕੇ। ਜੀਵ ਘਾਤ—ਜੀਵਾਂ ਨੂੰ ਮਾਰਨਾ। ਬਿਕਾਰੁ—ਬੁਰਿਆਈ। ਚਕਈ—ਚਕਵੀ। ਰਾਮ ਰੇਖ—ਰਾਮ ਜੀ ਦਾ ਸਰਾਪ। ਨਿਸਿ—ਰਾਤ। ਪ੍ਰਿਅ ਸੰਗੁ—ਪਿਆਰੇ ਦਾ ਮੇਲ। ਸੂਆ—ਤੋਤਾ। ਪ੍ਰਸਿਧ—ਪ੍ਰਗਟ।

***ਅਰਥ :*** ਬਾਜ਼ ਖੁਲ੍ਹੇ ਰਹਿਣ ਨਾਲੋਂ ਬੰਧਨ ਵਿਚ ਚੰਗਾ ਹੈ, ਜਿਸ ਕਰਕੇ ਉਸ ਤੋਂ ਜੀਵਾਂ ਨੂੰ ਮਾਰਨ ਦੀ ਬੁਰਿਆਈ ਨਹੀਂ ਹੋ ਆਉਂਦੀ।

ਚਕਵੀ ਖੁਲ੍ਹੇ ਰਹਿਣ ਨਾਲੋਂ ਪਿੰਜਰੇ ਵਿਚ ਚੰਗੀ ਹੈ, ਜਿਸ ਕਰਕੇ ਉਹ ਸ੍ਰੀ ਰਾਮ ਜੀ ਦੇ ਸਰਾਪ[1] ਨੂੰ ਮਿਟਾ ਕੇ ਰਾਤ ਨੂੰ ਆਪਣੇ ਪਿਆਰੇ ਚਕਵੇ ਦਾ ਮਿਲਾਪ ਪਾਉਂਦੀ ਹੈ।

ਤੋਤਾ ਖੁਲ੍ਹੇ ਰਹਿਣ ਨਾਲੋਂ ਪਿੰਜਰੇ ਵਿਚ ਚੰਗਾ ਹੈ, (ਜਿਥੇ ਉਹ) ਪ੍ਰਗਟ ਤੌਰ 'ਤੇ (ਮਾਲਕ ਪਾਸੋਂ) ਉਪਦੇਸ਼ ਸੁਣ ਕੇ ਰਾਮ ਨਾਮ (ਦੇ ਰਟਨ) ਵਿਚ ਸੁਰਤੀ ਲਾਈ ਰਖਦਾ ਹੈ।

ਇਸੇ ਤਰ੍ਹਾਂ ਹੀ (ਬਾਹਰਮੁਖੀ) ਮੋਖ ਪਦਵੀ ਪਾ ਲੈਣ ਨਾਲੋਂ ਮਨੁੱਖਾ ਜਨਮ (ਰੂਪ ਪਿੰਜਰੇ) ਵਿਚ, ਜਨਮ ਧਾਰ ਕੇ ਪੈਣਾ ਭਲਾ ਹੈ, (ਜਿਸ ਕਰਕੇ) ਸਤਿਗੁਰੂ ਦਾ ਆਗਿਆਕਾਰੀ ਸਿਖ ਹੋ ਕੇ, ਸਾਧੂ ਪੁਰਸ਼ਾਂ ਦੀ ਸੰਗਤਿ ਵਿਚ ਵਾਹਿਗੁਰੂ ਨੂੰ ਧਿਆਈਦਾ ਹੈ।੧੫੪।

**ਜੈਸਾ ਸੂਆ ਉਡਤ ਫਿਰਤ ਬਨ ਬਨ ਪ੍ਰਤਿ, ਜੈਸੇ ਈ ਬਿਰਖ ਬੈਠੇ, ਤੈਸੋ ਫਲੁ ਚਾਖਈ॥**
**ਪਰ-ਬਸਿ ਹੋਇ ਜੈਸੀ ਜੈਸੀਐ ਸੰਗਤਿ ਮਿਲੈ, ਸੁਨਿ ਉਪਦੇਸ ਤੈਸੀ ਭਾਖਾ ਲੈ ਸੁ ਭਾਖਈ॥**
**ਤੈਸੇ ਚਿਤ ਚੰਚਲ ਚਪਲ ਜਲ ਕੋ ਸੁਭਾਉ, ਜੈਸੇ ਰੰਗ ਸੰਗ ਮਿਲੈ, ਤੈਸੋ ਰੰਗ ਰਾਖਈ॥**
**ਅਧਮ ਅਸਾਧ ਜੈਸੇ ਬਾਰੁਨੀ ਬਿਨਾਸ ਕਾਲ, ਸਾਧ ਸੰਗ ਗੰਗ ਮਿਲਿ ਸੁਜਨ ਭਿਲਾਖਈ॥੧੫੫॥**

***ਪਦ ਅਰਥ :*** ਸੂਆ—ਤੋਤਾ। ਬਨ ਬਨ ਪ੍ਰਤਿ—ਜੰਗਲਾਂ ਜੰਗਲਾਂ ਪ੍ਰਤੀ, ਭਾਂਤੋ ਭਾਂਤੀ ਬਾਗਾਂ ਵਿਚ। ਬਿਰਖ—ਬ੍ਰਿਛ। ਪਰ ਬਸਿ—ਪਰਾਏ ਵਸ ਵਿਚ। ਜੈਸੀ ਜੈਸੀਐ ਸੰਗਤਿ—ਜੈਸੀ ਜੈਸੀ ਸੰਗਤਿ। ਭਾਖਾ—ਬੋਲੀ। ਲੈ—ਲੈ ਕੇ, ਗ੍ਰਹਿਣ ਕਰ ਕੇ। ਭਾਖਈ—ਬੋਲਦਾ ਹੈ। ਚਿਤ—ਮਨ। ਚਪਲ—ਅ-ਸਥਿਰ, ਨਾ ਟਿਕਣ ਵਾਲਾ। ਅਧਮ—ਨੀਚ। ਅਸਾਧ—ਦੁਸ਼ਟ। ਬਾਰੁਨੀ—ਸ਼ਰਾਬ। ਬਿਨਾਸ ਕਾਲ—ਮੌਤ ਸਮੇਂ। ਸੁਜਨ—ਨੇਕ ਪੁਰਸ਼। ਭਿਲਾਖਈ—ਅਭਿਲਾਖਾ ਕਰਦਾ ਹੈ।

***ਅਰਥ :*** ਜਿਵੇਂ ਤੋਤਾ ਭਾਂਤੋ ਭਾਂਤੀ ਬਾਗਾਂ ਵਿਚ ਉਡਦਾ ਫਿਰਦਾ ਹੈ ਅਤੇ ਜਿਹੋ ਜਿਹੇ ਬ੍ਰਿਛ 'ਤੇ ਬਹਿੰਦਾ ਹੈ, ਓਹੋ ਜਿਹਾ ਫਲ ਚਖਦਾ ਹੈ।

(ਤੋਤਾ) ਪਰਾਏ ਵਸ ਵਿਚ ਪੈ ਕੇ ਜੈਸੀ ਜੈਸੀ ਸੰਗਤਿ ਵਿਚ ਮਿਲਦਾ ਹੈ, ਉਪਦੇਸ਼ ਸੁਣ ਕੇ ਓਹੋ ਜਿਹੀ ਬੋਲੀ ਗ੍ਰਹਿਣ ਕਰ ਕੇ ਉਹ ਬੋਲਦਾ ਹੈ।

ਤਿਵੇਂ ਚੰਚਲ ਮਨ ਦਾ ਸੁਭਾਵ ਵੀ, ਪਾਣੀ ਦੇ ਸੁਭਾਵ ਵਾਂਗ ਨਾ ਟਿਕਣ ਵਾਲਾ ਹੈ, ਜਿਸ ਜਿਸ ਰੰਗ ਨਾਲ ਮਿਲਦਾ ਹੈ, ਓਹੋ ਜਿਹਾ ਰੰਗ ਬਣਾ ਲੈਂਦਾ ਹੈ।

ਜਿਵੇਂ ਨੀਚ ਤੇ ਦੁਸ਼ਟ ਪੁਰਸ਼ ਮਰਨ ਸਮੇਂ ਸ਼ਰਾਬ ਦੀ ਅਭਿਲਾਖਾ ਕਰਦਾ ਹੈ, ਇਉਂ ਹੀ (ਉੱਤਮ ਪੁਰਸ਼ ਦੀ ਅੰਤ ਸਮੇਂ) ਸਾਧ ਸੰਗਤਿ ਰੂਪੀ ਗੰਗਾ ਨਾਲ ਮਿਲ ਕੇ ਉੱਤਮ ਤੇ ਭਲੇ ਪੁਰਸ਼ਾਂ ਦੇ ਮੇਲ ਦੀ ਅਭਿਲਾਖਾ ਹੁੰਦੀ ਹੈ।੧੫੫।

---

੧. ਪੁਰਾਤਨ ਕਥਾ ਹੈ ਕਿ ਜਦੋਂ ਰਾਵਣ ਸੀਤਾ ਨੂੰ ਚੁਰਾ ਲੈ ਗਿਆ ਤਾਂ ਸ੍ਰੀ ਰਾਮ ਜੀ ਵਿਛੋੜੇ ਵਿਚ ਬ੍ਰਿਛਾਂ ਬੂਟਿਆਂ ਪਾਸੋਂ ਉਸ ਦਾ ਖੁਰਾ ਖੋਜ ਪੁਛਦੇ ਫਿਰਦੇ ਸਨ ਕਿ ਬ੍ਰਿਛ 'ਤੇ ਬੈਠੀ ਚਕਵੀ ਨੇ ਕੁਝ ਤਰਕ ਕੀਤੀ ਤਾਂ ਰਾਮ ਜੀ ਨੇ ਸਰਾਪ ਦਿੱਤਾ ਕਿ ਉਨ੍ਹਾਂ ਦੀ ਸਾਰੀ ਕੁਲ ਵਿਚ ਹੀ ਰਾਤ ਸਮੇਂ ਚਕਵੀ-ਚਕਵੇ ਦਾ ਮੇਲ ਨਹੀਂ ਹੋ ਸਕੇਗਾ।

**ਜੈਸੇ ਜੈਸੇ ਰੰਗ ਸੰਗਿ ਮਿਲਤ ਸੇਤਾਂਬਰ ਹੁਇ, ਤੈਸੋ ਤੈਸੋ ਰੰਗ ਅੰਗ ਅੰਗ ਲਪਟਾਇ ਹੈ॥**
**ਭਗਵਤ ਕਥਾ ਅਰਾਧਨ ਕਉ ਧਾਰਨੀਕ, ਲਿਖਤ ਕ੍ਰਿਤਾਸ ਪਤ੍ਰ ਬੰਧ ਮੋਖਦਾਇ ਹੈ॥**
**ਸੀਤ ਗ੍ਰੀਖਮਾਦਿ ਬਰਖਾ ਤ੍ਰਿਬਿਧਿ ਬਰਖ ਮੈ, ਨਿਸਿ ਦਿਨ ਹੋਇ ਲਘੁ ਦੀਰਘ ਦਿਖਾਇ ਹੈ॥**
**ਤੈਸੇ ਚਿਤ ਚੰਚਲ ਚਪਲ ਪਉਨ ਗਉਨ ਗਤਿ, ਸੰਗਮ ਸੁਗੰਧ ਬਿਰਗੰਧ ਪ੍ਰਗਟਾਇ ਹੈ॥੧੫੬॥**

***ਪਦ ਅਰਥ :*** ਸੇਤਾਂਬਰ—ਚਿੱਟਾ ਬਸਤਰ। ਅੰਗ ਅੰਗ—ਤਾਰ ਤਾਰ। ਭਗਵਤ ਕਥਾ—ਵਾਹਿਗੁਰੂ ਦੀ ਕਥਾ। ਧਾਰਨੀਕ—ਧਾਰਨ ਕਰਨ ਜੋਗ। ਕ੍ਰਿਤਾਸ ਪਤ੍ਰ—ਸਣ ਆਦਿ ਤੋਂ ਕੁਟ ਕੇ ਬਣਾਇਆ ਕਾਗ਼ਜ਼, ਜੋ ਅਪਵਿਤਰ ਮੰਨਿਆ ਜਾਂਦਾ ਹੈ। ਬੰਧ ਮੋਖਦਾਇ—ਬੰਧਨਾਂ ਤੋਂ ਛੁਡਾਉਣ ਵਾਲਾ। ਸੀਤ—ਸਿਆਲ। ਗ੍ਰੀਖਮਾਦਿ—ਗਰਮੀ ਦੀ ਰੁਤ ਆਦਿ। ਬਰਖਾ—ਬਰਸਾਤ ਰੁਤ। ਤ੍ਰਿਬਿਧਿ—ਤਿੰਨ ਤਰ੍ਹਾਂ ਦੀ। ਬਰਖ—ਵਰ੍ਹਾ, ਸਾਲ। ਨਿਸਿ—ਰਾਤ। ਲਘੁ—ਛੋਟਾ। ਦੀਰਘ—ਵੱਡਾ। ਚਿਤ—ਮਨ। ਚਪਲ—ਚੰਚਲ, ਛੋਹਲਾ, ਸਥਿਰ ਨਾ ਰਹਿਣ ਵਾਲਾ। ਪਉਨ ਗਉਨ ਗਤਿ—ਪੌਣ ਦੇ ਵਗਣ ਵਾਂਗ। ਸੰਗਮ—ਮੇਲ। ਬਿਰਗੰਧ—ਦੁਰਗੰਧ।

***ਅਰਥ :*** ਚਿੱਟਾ ਬਸਤਰ ਹੋਵੇ, ਉਹ ਜਿਸ ਜਿਸ ਰੰਗ ਨਾਲ ਮਿਲਦਾ ਹੈ, ਓਹੋ ਓਹੋ ਰੰਗ ਉਸ ਦੀ ਤਾਰ ਤਾਰ ਨੂੰ ਲਗ ਜਾਂਦਾ ਹੈ।

(ਅਪਵਿਤਰ ਮੰਨੇ ਜਾਣ ਵਾਲੇ) ਕ੍ਰਿਤਾਸ ਦੇ ਕਾਗ਼ਜ਼ ਉਤੇ ਅਰਾਧਣ ਜੋਗ ਭਗਵੰਤ (ਵਾਹਿਗੁਰੂ) ਦੀ ਧਾਰਨ ਕਰਨ ਵਾਲੀ ਕਥਾ ਲਿਖੀ ਜਾਏ ਤਾਂ ਓਹੋ ਕਾਗ਼ਜ਼ ਬੰਧਨਾਂ ਤੋਂ ਮੁਕਤ ਕਰਾਉਣ ਦਾ ਕਾਰਨ ਬਣਦਾ ਹੈ।

ਸਾਲ ਵਿਚ ਸਿਆਲ, ਹੁਨਾਲ ਤੇ ਬਰਖਾ ਤਿੰਨ ਤਰ੍ਹਾਂ ਦੀਆਂ ਰੁਤਾਂ ਦੇ ਕਾਰਨ ਰਾਤਾਂ ਤੇ ਦਿਨ ਛੋਟੇ ਵੱਡੇ (ਅਤੇ ਠੰਡੇ ਤੱਤੇ) ਹੁੰਦੇ ਦਿਸਦੇ ਹਨ। (ਭਾਵ, ਰੁਤਾਂ ਦੀ ਸੰਗਤਿ ਦੇ ਕਾਰਨ ਰਾਤਾਂ ਤੇ ਦਿਨਾਂ ਦੇ ਰੂਪ ਬਦਲਦੇ ਰਹਿੰਦੇ ਹਨ, ਵਡੇ ਛੋਟੇ ਹੁੰਦੇ ਰਹਿੰਦੇ ਹਨ)।

ਇਸੇ ਤਰ੍ਹਾਂ ਸਥਿਰ ਨਾ ਰਹਿਣ ਵਾਲਾ ਛੋਹਲਾ ਮਨ ਹੈ। ਉਹ ਵਾਯੂ ਦੇ ਵਗਣ ਵਾਂਗ ਹੈ। ਵਾਯੂ ਸੁਗੰਧਤ ਤੇ ਦੁਰਗੰਧਤ ਥਾਵਾਂ ਦੇ ਮੇਲ ਨਾਲ ਓਸੇ ਤਰ੍ਹਾਂ ਦੀ ਸੁਗੰਧੀ ਤੇ ਦੁਰਗੰਧੀ ਖਿਲਾਰਦੀ ਹੈ। ਇਉਂ ਹੀ ਮਨੁੱਖੀ ਹਿਰਦਾ ਸੁਗੰਧੀ ਵਾਲੀ ਸੰਗਤਿ ਨਾਲ ਮਿਲ ਕੇ ਉੱਤਮ, ਅਤੇ ਦੁਰਗੰਧੀ ਸਮਾਨ ਕੁਸੰਗਤਿ ਨਾਲ ਮਿਲ ਕੇ ਗੰਦਾ ਹੋ ਜਾਂਦਾ ਹੈ)।੧੫੬।

**ਚਤੁਰ ਪਹਰ ਦਿਨ, ਜਗਤਿ ਚਤੁਰ ਜੁਗ, ਨਿਸਿ ਮਹਾ ਪਰਲੈ ਸਮਾਨਿ, ਦਿਨ ਪ੍ਰਤਿ ਹੈ॥**
**ਉਤਮ ਮਧਿਮ ਨੀਚ ਤ੍ਰਿਗੁਣ ਸੰਸਾਰ ਗਤਿ, ਲੋਗ ਬੇਦ ਗਿਆਨ ਉਨਮਾਨ ਆਸਕਤਿ ਹੈ॥**
**ਰਜਿ ਤਮਿ ਸਤਿ ਗੁਨ ਅਉਗਨ ਸਿਮ੍ਰਤ ਚਿਤ, ਤ੍ਰਿਗੁਨ ਅਤੀਤ ਬਿਰਲੋ ਈ ਗੁਰਮਤਿ ਹੈ॥**
**ਚਤੁਰ ਬਰਨ ਸਾਰ ਚਉਪਰ ਕੋ ਖੇਲੁ ਜਗੁ, ਸਾਧ ਸੰਗਿ ਜੁਗਲ ਹੁਇ ਜੀਵਨ ਮੁਕਤਿ ਹੈ॥੧੫੭॥**

***ਪਦ ਅਰਥ :*** ਚਤੁਰ—ਚਾਰ। ਨਿਸਿ—ਰਾਤ। ਦਿਨ ਪ੍ਰਤਿ—ਨਿਤਾਪ੍ਰਤ, ਹਰ ਰੋਜ਼। ਤ੍ਰਿਗੁਣ ਸੰਸਾਰ—ਤਿੰਨਾਂ ਗੁਣਾਂ ਵਿਚ ਵਿਚਰਨ ਵਾਲਾ ਸੰਸਾਰ। ਲੋਕ ਬੇਦ ਗਿਆਨ—ਲੋਕ ਗਿਆਨ ਤੇ ਬੇਦ ਗਿਆਨ। ਉਨਮਾਨ—ਵੀਚਾਰ। ਆਸਕਤਿ—ਉਲਝਣਾ। ਰਜਿ ਤਮਿ ਸਤਿ—ਰਜੋ ਤਮੋ ਸਤੋ ਤਿੰਨੇ ਗੁਣ। ਸਿਮ੍ਰਤ—ਚਿਤਵ ਕੇ, ਚਿਤਾਰ ਕੇ। ਅਤੀਤ—ਤਿਆਗੀ, ਮੁਕਤ। ਗੁਰਮਤਿ—ਗੁਰਮਤੀ, ਗੁਰਮਤਿ ਧਾਰਨੀ ਗੁਰਮੁਖਿ। ਬਰਨ—ਰੰਗ, ਵਰਨ। ਸਾਰ—ਨਰਦਾਂ। ਚਉਪਰ—ਚੌਪੜ, ਗੋਟ। ਜੁਗਲ—ਜੋਟਾ।

(***ਨੋਟ :*** ਚੌਪੜ ਚਾਰ ਪਲਿਆਂ ਵਾਲੀ ਖੇਡ ਹੈ। ਖੇਡ ਦੇ ਚੌਖ਼ਾਨਿਆਂ ਵਿਚ ਵਖ ਵਖ ਰੰਗ ਦੀਆਂ ਨਰਦਾਂ ਇਕ ਦੂਜੀ ਦਾ ਪਿੱਛਾ ਕਰਦੀਆਂ ਹਨ। ਦੋ ਨਰਦਾਂ ਇਕੋ ਖ਼ਾਨੇ ਵਿਚ ਇਕੱਠੀਆਂ ਹੋਣ 'ਤੇ ਉਹ ਪੁਗ ਜਾਂਦੀਆਂ ਹਨ। ਚੌਪੜ ਵਾਂਗ ਸੰਸਾਰ ਦੀ ਖੇਡ ਹੈ।)

***ਅਰਥ :*** ਚਾਰ ਜੁਗਾਂ ਵਾਲੇ ਸੰਸਾਰ ਵਿਚ ਦਿਨ ਦੇ ਚਾਰ ਪਹਿਰ (ਜਗਤ ਲਈ ਜੀਵਨ) ਅਤੇ ਰਾਤ ਦੇ ਚਾਰ ਪਹਿਰ ਮਹਾਂ ਪਰਲੋ ਸਮਾਨ ਸਮਝੋ, (ਇਹ ਖੇਡ) ਨਿਤਾਪ੍ਰਤ ਖੇਡੀ ਜਾ ਰਹੀ ਹੈ। (ਭਾਵ, ਦਿਨ ਤੇ ਰਾਤ ਜਗਤ ਰੂਪੀ ਚੌਪੜ-ਖੇਡ ਦੇ ਚਾਰੇ ਪਲੇ ਵਿਛੇ ਹੋਏ ਹਨ)।

(ਚੌਪੜ ਦੀਆਂ ਗੋਟਾਂ ਵਾਂਗ) ਤ੍ਰਿਗੁਣੀ ਸੰਸਾਰ ਦੀ ਗਤੀ ਉੱਤਮ (ਸਤੋਗੁਣੀ), ਮਧਿਮ (ਰਜੋ ਗੁਣੀ) ਅਤੇ ਨੀਚ (ਤਮੋ ਗੁਣੀ) ਹੈ। (ਇਨ੍ਹਾਂ ਤਿੰਨਾਂ ਤਰ੍ਹਾਂ ਦੇ ਗੁਣਾਂ ਵਿਚ ਵਿਚਰਨ ਵਾਲੇ ਸੰਸਾਰੀ ਜੀਵ) ਲੋਕ-ਗਿਆਨ ਅਤੇ ਵੇਦ-ਗਿਆਨ ਦੀ ਵੀਚਾਰ ਵਿਚ ਉਲਝੇ ਪਏ ਹਨ।

ਕੋਈ ਵਿਰਲਾ ਹੀ ਗੁਰਮਤਿ (ਗੁਰ-ਦੀਖਿਆ) ਦਾ ਧਾਰਨੀ ਗੁਰਮੁਖਿ ਜਨ ਇਨ੍ਹਾਂ ਰਜੋ, ਤਮੋ, ਸਤੋ (ਤਿੰਨਾਂ) ਗੁਣਾਂ ਨੂੰ

ਮਨ ਵਿਚ ਔਗੁਣ ਚਿਤਾਰ ਕੇ (ਇਨ੍ਹਾਂ ਤੋਂ) ਖਲਾਸੀ ਪਾਂਦਾ ਹੈ।

ਇਹ ਜਗਤ ਚਾਰ ਰੰਗਾਂ ਵਾਲੀਆਂ ਨਰਦਾਂ ਦੀ ਖੇਡ ਹੈ। ਚੌਪੜ ਦੀ ਖੇਡ ਵਿਚ ਦੋ ਨਰਦਾਂ ਦੇ ਇਕੱਠੇ ਹੋਣ ਵਾਂਗ, ਸਾਧ ਸੰਗਤਿ ਨਾਲ ਮਿਲ ਕੇ ਜੀਵਨ-ਮੁਕਤ ਹੋ ਜਾਈਦਾ ਹੈ।੧੫੭।

**ਜੈਸੇ ਰੰਗ ਸੰਗ ਮਿਲਤ ਸਲਿਲ, ਮਿਲਿ ਹੋਇ ਤੈਸੋ, ਤੈਸੋ ਰੰਗ ਜਗਤੁ ਮੈ ਜਾਨੀਐ॥**
**ਚੰਦਨ ਸੁਗੰਧ ਮਿਲਿ ਪਵਨ ਸੁਗੰਧ, ਸੰਗਿ ਮਲ ਮੂਤ੍ਰ ਸੂਤ੍ਰ ਬ੍ਰਿਗੰਧ ਉਨਮਾਨੀਐ॥**
**ਜੈਸੇ ਜੈਸੇ ਪਾਕ ਸਾਕ ਬਿੰਜਨ ਮਿਲਤ ਘ੍ਰਿਤ, ਤੈਸੋ ਤੈਸੋ ਸ੍ਵਾਦ ਰਸੁ ਰਸਨਾ ਕੈ ਮਾਨੀਐ॥**
**ਤੈਸੇ ਹੀ ਅਸਾਧ ਸਾਧ ਸੰਗਤਿ ਸੁਭਾਵ ਗਤਿ, ਮੂਰੀ ਅਉ ਤੰਬੋਲ ਰਸ ਖਾਏ ਤੇ ਪਹਿਚਾਨੀਐ॥੧੫੮॥**

***ਪਦ ਅਰਥ :*** ਸਲਿਲ—ਪਾਣੀ। ਸੂਤ੍ਰ—ਕਾਰਨ, ਕਰ ਕੇ। ਬ੍ਰਿਗੰਧ—ਦੁਰਗੰਧ। ਉਨਮਾਨੀਐ—ਵੀਚਾਰਨਾ, ਸਮਝਣਾ। ਪਾਕ—ਰਸੋਈ। ਸਾਕ ਬਿੰਜਨ—ਸਾਗ ਭਾਜੀ ਅਤੇ ਭੋਜਨ। ਘ੍ਰਿਤ—ਘਿਉ। ਅਸਾਧ—ਦੁਸ਼ਟ ਪੁਰਸ਼। ਸਾਧ—ਉੱਤਮ ਸਾਧੂ ਪੁਰਸ਼। ਮੂਰੀ—ਮੂਲੀ। ਤੰਬੋਲ—ਪਾਨ। ਰਸ—ਸਵਾਦ।

***ਅਰਥ :*** ਪਾਣੀ ਜਿਹੋ ਜਿਹੇ ਰੰਗ ਨਾਲ ਮਿਲਦਾ ਹੈ, ਮਿਲ ਕੇ ਓਹੋ ਜਿਹੇ (ਰੰਗ ਵਾਲਾ) ਹੋ ਜਾਂਦਾ ਹੈ। ਉਸੇ ਤਰ੍ਹਾਂ (ਚੰਗੀ ਮੰਦੀ ਸੰਗਤਿ) ਦਾ ਰੰਗ ਸੰਸਾਰ ਵਿਚ ਜਾਣਿਆ ਜਾਂਦਾ ਹੈ।

ਵਾਯੂ ਚੰਦਨ ਦੀ ਸੁਗੰਧੀ ਨਾਲ ਮਿਲ ਕੇ ਸੁਗੰਧੀ ਵਾਲੀ ਹੋ ਜਾਂਦੀ ਹੈ ਅਤੇ ਮਲ ਮੂਤਰ ਨਾਲ ਮਿਲਣ ਕਾਰਨ ਦੁਰਗੰਧੀ ਵਾਲੀ ਜਾਣੀ ਜਾਂਦੀ ਹੈ।

ਘਿਉ ਰਸੋਈ ਵਿਚ ਜਿਹੋ ਜਿਹੇ ਭੋਜਨ ਅਤੇ ਸਾਗ ਭਾਜੀ ਨਾਲ ਮਿਲਦਾ ਹੈ, ਓਹੋ ਓਹੋ ਸਵਾਦ ਤੇ ਰਸ ਉਸ ਦਾ ਜੀਭ ਨਾਲ ਚਖੀਦਾ ਹੈ।

ਉੱਤਮ ਸਾਧੂ ਪੁਰਸ਼ਾਂ ਦੀ ਸੰਗਤਿ ਅਤੇ ਦੁਸ਼ਟ ਪੁਰਸ਼ਾਂ ਦੇ ਸੁਭਾਵ ਦੀ ਗਤੀ ਜਾਣੀ ਜਾਂਦੀ ਹੈ, ਜਿਵੇਂ ਕਿ ਮੂਲੀ ਤੇ ਪਾਨ (ਦੇ ਪੱਤਰ ਬਾਹਰੋਂ ਦਿਸਣ ਨੂੰ ਇਕੋ ਜਿਹੇ ਹੁੰਦੇ ਹਨ, ਪਰ ਉਨ੍ਹਾਂ) ਦਾ ਸਵਾਦ ਖਾਣ 'ਤੇ ਪਛਾਣਿਆ ਜਾਂਦਾ ਹੈ। (ਇਉਂ ਹੀ ਚੰਗੇ ਮੰਦੇ ਮਨੁੱਖ ਬਾਹਰੋਂ ਇਕੋ ਜਿਹੇ ਦਿਸਦੇ ਹਨ, ਪਰ ਉਨ੍ਹਾਂ ਦੇ ਗੁਣਾਂ ਔਗੁਣਾਂ ਦਾ ਉਨ੍ਹਾਂ ਦੀ ਸੰਗਤਿ ਕਰਨ ਤੋਂ ਪਤਾ ਲਗਦਾ ਹੈ)।੧੫੮।

**ਬਾਲਕ ਕਿਸ਼ੋਰ ਜੋਬਨਾਦਿ ਅਉ ਜਰਾ ਬਿਵਸਥਾ, ਏਕ ਹੀ ਜਨਮ ਹੋਤ ਅਨਿਕ ਪ੍ਰਕਾਰ ਹੈ॥**
**ਜੈਸੇ ਨਿਸਿ ਦਿਨ ਤਿਥਿ ਵਾਰ ਪਛ ਮਾਸ ਰੁਤਿ, ਚਤੁਰ ਮਾਸ ਤ੍ਰਿਬਿਧਿ ਬਰਖ ਬਿਥਾਰ ਹੈ॥**
**ਜਾਗ੍ਰਤ ਸੁਪਨ ਅਉ ਸਖੋਪਤਿ ਅਵਸਥਾ ਕੈ, ਤੁਰੀਆ ਪ੍ਰਗਾਸ ਗੁਰ ਗਿਆਨ ਉਪਕਾਰ ਹੈ॥**
**ਮਾਨਸ ਜਨਮ ਸਾਧ ਸੰਗ ਮਿਲਿ ਸਾਧ ਸੰਤ, ਭਗਤ ਬਿਬੇਕੀ ਜਨ ਬ੍ਰਹਮ ਬੀਚਾਰ ਹੈ॥੧੫੯॥**

***ਪਦ ਅਰਥ :*** ਕਿਸ਼ੋਰ—੧੧ ਤੋਂ ੧੫ ਸਾਲ ਦਾ ਬੱਚਾ। ਜੋਬਨਾਦਿ—ਜਵਾਨੀ ਆਦਿਕ। ਅਉ—ਅਤੇ। ਜਰਾ—ਬੁਢੇਪਾ। ਨਿਸਿ—ਰਾਤ। ਪਛ—ਪੱਖ। ਮਾਸ—ਮਹੀਨੇ। ਰੁਤਿ—ਰੁੱਤਾਂ। ਰੁਤਿ ਚਤੁਰ ਮਾਸ ਤ੍ਰਿਬਿਧਿ—ਚਾਰ ਚਾਰ ਮਹੀਨਿਆਂ ਦੀਆਂ ਤਿੰਨ ਤਰ੍ਹਾਂ ਦੀਆਂ ਰੁੱਤਾਂ : ਸਿਆਲ, ਹੁਨਾਲ ਤੇ ਬਰਸਾਤ। ਬਰਖ—ਵਰ੍ਹਾ, ਸਾਲ। ਬਿਥਾਰ—ਵਿਸਥਾਰ। ਸਖੋਪਤਿ—ਗੂੜ੍ਹੀ ਨੀਂਦ ਵਾਲੀ ਅਵਸਥਾ। ਤੁਰੀਆ ਪ੍ਰਗਾਸ—ਤੁਰੀਆ ਅਵਸਥਾ ਦੇ ਪ੍ਰਕਾਸ਼ ਵਾਲੀ। ਗੁਰ ਗਿਆਨ ਉਪਕਾਰ—ਸਤਿਗੁਰੂ ਦਾ ਬਖ਼ਸ਼ਿਆ ਗਿਆਨ। ਬਿਬੇਕੀ—ਗਿਆਨ-ਵੀਚਾਰੀ।

***ਅਰਥ :*** (ਜਿਵੇਂ) ਬਚਪਨ, ਕਿਸ਼ੋਰ ਉਮਰ, ਜਵਾਨੀ ਅਤੇ ਬੁਢੇਪਾ ਆਦਿ ਕਈ ਤਰ੍ਹਾਂ ਦੀਆਂ ਅਵਸਥਾਂ ਇਕੋ ਜਨਮ ਵਿਚ ਹੁੰਦੀਆਂ ਹਨ।

ਜਿਵੇਂ ਰਾਤ, ਦਿਨ, ਤਿੱਥਾਂ, ਵਾਰ, ਪੱਖ, ਮਹੀਨੇ ਅਤੇ ਚਾਰ ਚਾਰ ਮਹੀਨਿਆਂ ਦੀਆਂ ਤਿੰਨ ਰੁੱਤਾਂ ਇਕੋ ਵਰ੍ਹੇ ਦਾ ਖਿਲਾਰਾ ਹੈ।

(ਜਿਵੇਂ) ਜਾਗਣ ਵਾਲੀ, ਸੁਪਨੇ ਵਾਲੀ, ਗੂੜ੍ਹੀ ਨੀਂਦ ਵਾਲੀ ਅਤੇ ਤੁਰੀਆ ਪਦਵੀ ਦੇ ਪ੍ਰਕਾਸ਼ ਵਾਲੀ—ਇਹ ਸਾਰੀਆਂ (ਵਖ ਵਖ) ਅਵਸਥਾਂ ਹਨ।

(ਇਸੇ ਤਰ੍ਹਾਂ ਹੀ) ਮਨੁੱਖਾ ਜਨਮ ਪਾ ਕੇ, ਸਾਧੂ ਪੁਰਸ਼ਾਂ ਨਾਲ ਮਿਲਿਆਂ, ਬ੍ਰਹਮ ਦੀ ਵਿਚਾਰ (ਭਾਵ, ਨਾਮ-ਅਭਿਆਸ ਦੀ ਕੀਤੀ ਘਾਲ-ਕਮਾਈ) ਅਨੁਸਾਰ ਸਾਧੂ, ਸੰਤ, ਭਗਤ ਅਤੇ ਬਿਬੇਕੀ ਜਨ ਹੋਈਦਾ ਹੈ।੧੫੯।

**ਜੈਸੇ ਚਕਈ ਮੁਦਿਤ ਪੇਖਿ ਪ੍ਰਤਿਬਿੰਬ ਨਿਸਿ, ਸਿੰਘ ਪ੍ਰਤਿਬਿੰਬ ਦੇਖਿ ਕੂਪ ਮੈ ਪਰਤ ਹੈ॥**
**ਜੈਸੇ ਕਾਚ ਮੰਦਰ ਮੈ ਮਾਨਸ ਅਨੰਦ-ਮਈ, ਸ੍ਵਾਨ ਪੇਖਿ ਆਪਾ ਆਪੁ ਭੂਸ ਕੈ ਮਰਤ ਹੈ॥**
**ਜੈਸੇ ਰਵਿ-ਸੁਤ ਜਮ ਰੂਪ ਅਉ ਧਰਮਰਾਇ, ਧਰਮ ਅਧਰਮ ਕੈ ਭਾਉ ਭੈ ਕਰਤ ਹੈ॥**
**ਤੈਸੇ ਦੁਰਮਤਿ ਗੁਰਮਤਿ ਕੈ ਅਸਾਧ ਸਾਧ, ਆਪਾ ਆਪੁ ਚੀਨਤ ਨ ਚੀਨਤ ਚਰਤ ਹੈ॥੧੬੦॥**

***ਪਦ ਅਰਥ :*** ਚਕਈ—ਚਕਵੀ। ਮੁਦਿਤ—ਪ੍ਰਸੰਨ ਹੁੰਦੀ। ਪੇਖਿ—ਵੇਖ ਕੇ, ਜਾਣ ਕੇ। ਪ੍ਰਤਿਬਿੰਬ—ਪਰਛਾਵਾਂ। ਨਿਸਿ—ਰਾਤ। ਸਿੰਘ—ਸ਼ੇਰ। ਕੂਪ—ਖੂਹ। ਕਾਚ ਮੰਦਰ—ਕਚ ਦਾ ਮੰਦਰ, ਸ਼ੀਸ਼ ਮਹੱਲ। ਮਾਨਸ—ਮਨੁੱਖ। ਅਨੰਦ-ਮਈ—ਪ੍ਰਸੰਨ, ਖ਼ੁਸ਼। ਸ੍ਵਾਨ—ਕੁੱਤਾ। ਭੂਸ—ਭੌਂਕਣਾ। ਰਵਿ ਸੁਤ—ਸੂਰਜ ਦਾ ਪੁੱਤਰ, ਜਮ। ਧਰਮ ਅਧਰਮ ਕੈ—ਧਰਮੀਆਂ ਅਤੇ ਅਧਰਮੀਆਂ ਵਾਸਤੇ। ਭਾਉ—ਪ੍ਰੇਮ। ਭੈ—ਡਰ। ਗੁਰਮਤਿ—ਸਤਿਗੁਰੂ ਦੀ ਮਤਿ। ਅਸਾਧ—ਖੋਟੇ ਪੁਰਖ, ਦੁਸ਼ਟ। ਸਾਧ—ਸਾਧੂ, ਉੱਤਮ ਪੁਰਖ। ਚੀਨਤ ਨ—ਨਹੀਂ ਪਛਾਣਦਾ। ਚਰਤ—ਚਰਿਤ, ਚਰਿਤਰ, ਸਰੂਪ।

***ਅਰਥ :*** ਜਿਵੇਂ ਰਾਤ ਨੂੰ ਚਕਵੀ ਆਪਣੇ ਪਰਛਾਵੇਂ ਨੂੰ (ਆਪਣਾ ਪ੍ਰੀਤਮ ਚਕਵਾ) ਸਮਝ ਕੇ ਪ੍ਰਸੰਨ ਹੁੰਦੀ ਹੈ, ਪਰ ਸ਼ੇਰ (ਖੂਹ ਦੇ ਪਾਣੀ ਵਿਚ) ਆਪਣੇ ਪਰਛਾਵੇਂ ਨੂੰ (ਹੋਰ ਸ਼ੇਰ) ਜਾਣ ਕੇ ਖੂਹ ਵਿਚ ਡਿਗਦਾ ਹੈ।

ਜਿਵੇਂ ਸ਼ੀਸ਼ ਮਹੱਲ ਵਿਚ ਮਨੁੱਖ ਅਨੰਦਤ ਹੁੰਦਾ ਹੈ, ਪਰ ਕੁੱਤਾ (ਸਭ ਪਾਸੇ) ਆਪਣੇ ਆਪ ਨੂੰ ਵੇਖ ਕੇ ਭੌਂਕ ਭੌਂਕ ਮਰਦਾ ਹੈ।

ਜਿਵੇਂ ਸੂਰਜ ਦਾ ਪੁੱਤਰ ਅਧਰਮੀਆਂ ਲਈ ਜਮ-ਰੂਪ ਹੋ, ਡਰ ਦਾ ਕਾਰਨ ਬਣਦਾ ਹੈ, ਪਰ ਧਰਮੀਆਂ ਲਈ ਧਰਮ-ਰਾਜਾ ਹੋ, ਪ੍ਰੇਮ ਕਰਦਾ ਹੈ।

ਤਿਵੇਂ ਹੀ ਖੋਟੇ ਪੁਰਸ਼ ਖੋਟੀ ਮਤਿ ਦੇ ਕਾਰਨ ਆਪਣੇ ਆਪੇ ਦੀ ਪਛਾਣ ਨਹੀਂ ਕਰਦੇ, ਪਰ ਸਾਧੂ ਉੱਤਮ ਪੁਰਸ਼ ਸਤਿਗੁਰੂ ਦੀ ਮਤਿ ਲੈ ਕੇ (ਆਪਣੇ) ਨਿਜ ਸਰੂਪ ਦੀ ਪਛਾਣ ਕਰਦੇ ਹਨ।੧੬੦।

**ਜੈਸੇ ਤਉ ਸਲਿਲ ਮਿਲਿ ਬਰਨ ਬਰਨ ਬਿਖੈ, ਜਾਹੀ ਜਾਹੀ ਰੰਗ ਮਿਲੈ ਸੋਈ ਹੁਇ ਦਿਖਾਵਈ॥**
**ਜੈਸੇ ਘ੍ਰਿਤ ਜਾਹੀ ਜਾਹੀ ਪਾਕ ਸਾਕ ਸੰਗ ਮਿਲੈ, ਤੈਸੋ ਤੈਸੋ ਸ੍ਵਾਦ ਰਸ ਰਸਨਾ ਚਖਾਵਈ॥**
**ਜੈਸੇ ਸ੍ਵਾਂਗੀ ਏਕ ਹੁਇ, ਅਨੇਕ ਭਾਂਤਿ ਭੇਖ ਧਾਰੈ, ਜੋਈ ਜੋਈ ਸ੍ਵਾਂਗ ਕਾਛੈ ਸੋਈ ਤਉ ਕਹਾਵਈ॥**
**ਤੈਸੇ ਚਿਤ ਚੰਚਲ ਚਪਲ ਸੰਗ ਦੋਖ ਲੇਪ, ਗੁਰਮੁਖਿ ਹੋਇ ਏਕ ਟੇਕ ਠਹਿਰਾਵਈ॥੧੬੧॥**

***ਪਦ ਅਰਥ :*** ਸਲਿਲ—ਪਾਣੀ। ਬਰਨ ਬਰਨ ਬਿਖੈ—ਕਈ ਤਰ੍ਹਾਂ ਦੇ ਰੰਗਾਂ ਵਿਚ। ਜਾਹੀ ਜਾਹੀ—ਜਿਸ ਜਿਸ। ਘ੍ਰਿਤ—ਘਿਉ। ਪਾਕ—ਪਕਵਾਨ, ਭੋਜਨ। ਸਾਕ—ਸਾਗ ਭਾਜੀ। ਰਸਨਾ—ਜੀਭ। ਸ੍ਵਾਂਗੀ—ਸਵਾਂਗ-ਧਾਰੀ, ਨਟ। ਭੇਖ—ਸਵਾਂਗ। ਕਾਛੈ—ਕਛਦਾ ਹੈ, ਧਾਰਦਾ ਹੈ। ਚਿਤ ਚੰਚਲ—ਚੰਚਲ ਚਿਤ ਵਾਲੇ। ਚਪਲ ਸੰਗ—ਚੰਚਲ ਪੁਰਖਾਂ ਦੀ ਸੰਗਤਿ। ਦੋਖ—ਦੋਸ਼, ਪਾਪ। ਲੇਪ—ਲਿਬੜਨਾ।

***ਅਰਥ :*** ਜਿਸ ਤਰ੍ਹਾਂ ਕਿ ਪਾਣੀ ਕਈ ਰੰਗਾਂ ਵਿਚ ਮਿਲਦਾ ਹੈ, ਜਿਸ ਜਿਸ ਰੰਗ ਵਿਚ ਮਿਲਦਾ ਹੈ, ਓਹੋ ਓਹੋ ਰੂਪ ਹੋ ਬਣ ਵਿਖਾਂਦਾ ਹੈ।

ਜਿਵੇਂ ਘਿਉ ਜਿਸ ਜਿਸ ਪਕਵਾਨ ਤੇ ਸਾਗ-ਭਾਜੀ ਨਾਲ ਮਿਲਦਾ ਹੈ, ਓਹੋ ਓਹੋ ਜਿਹਾ ਸਵਾਦ ਤੇ ਰਸ ਜੀਭ ਨੂੰ ਚਖਾ ਦੇਂਦਾ ਹੈ।

ਜਿਵੇਂ ਸਵਾਂਗ-ਧਾਰੀ ਇਕ ਹੁੰਦਾ ਹੋਇਆ, ਕਈ ਤਰ੍ਹਾਂ ਦੇ ਸਵਾਂਗ ਧਾਰਦਾ ਹੈ, ਜਿਹੜਾ ਜਿਹੜਾ ਸਵਾਂਗ ਧਾਰਦਾ ਹੈ, ਓਹੋ ਓਹੋ ਅਖਵਾਂਦਾ ਹੈ।

ਤਿਵੇਂ ਹੀ ਚੰਚਲ-ਚਿਤ ਮਨੁੱਖ, ਚੰਚਲ ਮਨੁੱਖਾਂ ਦੀ ਸੰਗਤਿ ਵਿਚ ਪਾਪਾਂ ਨਾਲ ਨਿਬੜਦਾ ਹੈ, ਪਰ ਸਤਿਗੁਰੂ ਦਾ ਆਗਿਆਕਾਰੀ ਗੁਰਸਿਖ (ਸਤਿਗੁਰੂ ਦੀ ਸੰਗਤਿ ਕਰਕੇ) ਇਕ ਵਾਹਿਗੁਰੂ-ਅਧਾਰੀ ਹੋ ਜਾਂਦਾ ਹੈ।੧੬੧।

**ਸਾਗਰ ਮਥਤ ਜੈਸੇ ਨਿਕਸੇ ਅੰਮ੍ਰਿਤ ਬਿਖੁ, ਪਰਉਪਕਾਰ ਨ ਬਿਕਾਰ ਸਮਸਰਿ ਹੈ॥**
**ਬਿਖੁ ਅਚਵਤ ਹੋਤ ਰਤਨ ਬਿਨਾਸ ਕਾਲ, ਅਚਏ ਅੰਮ੍ਰਿਤ ਮੂਏ ਜੀਵਨ ਅਮਰ ਹੈ॥**
**ਜੈਸੇ ਤਾਰੋ ਤਾਰੀ ਏਕ ਲੋਸਟ ਸੈ ਪ੍ਰਗਟ ਹੁਇ, ਬੰਧ ਮੋਖ ਪਦਵੀ ਸੰਸਾਰਿ ਬਿਸਥਰ ਹੈ॥**
**ਤੈਸੇ ਹੀ ਅਸਾਧ ਸਾਧ ਸਨ ਅਉ ਮਜੀਠ ਗਤਿ, ਗੁਰਮਤਿ ਦੁਰਮਤਿ ਟੇਵ ਸੈ ਨ ਟਰਿ ਹੈ॥੧੬੨॥**

**ਪਦ ਅਰਥ :** ਸਾਗਰ—ਸਮੁੰਦਰ। ਮਥਤ—ਰਿੜਕਦਿਆਂ। ਨਿਕਸੇ—ਨਿਕਲੇ। ਬਿਖੁ—ਜ਼ਹਿਰ। ਬਿਕਾਰ—ਵਿਗਾੜ। ਸਮਸਰਿ—ਸਮਾਨ, ਇਕ-ਬਰਾਬਰ। ਅਚਵਤ—ਖਾਂਦਿਆਂ। ਰਤਨ—ਰਤਨ ਵਰਗਾ ਸਰੀਰ। ਬਿਨਾਸ ਕਾਲ—ਅੰਤ ਕਾਲ। ਅਚਏ—ਛਕਣ ਨਾਲ, ਖਾਣ ਨਾਲ। ਅਮਰ—ਮੌਤ ਰਹਿਤ। ਤਾਰੋ—ਤਾਲਾ, ਜੰਦਰਾ। ਤਾਰੀ—ਕੁੰਜੀ। ਲੋਸਟ—ਲੋਹਾ। ਸੈ—ਤੋਂ, ਵਿਚੋਂ। ਬੰਧ—ਬੰਧਨ। ਮੋਖ ਪਦਵੀ—ਮੁਕਤੀ, ਖਲਾਸੀ। ਬਿਸਥਰ ਹੈ—ਖਿਲਾਰਦੀ ਹੈ, ਦਿੰਦੀ ਹੈ। ਅਸਾਧ—ਮਨਮੁਖ। ਸਾਧ—ਗੁਰਮੁਖਿ। ਸਨ—ਸਣ। ਗਤਿ—ਗਤੀ, ਵਾਂਗ। ਟੇਵ—ਸੁਭਾਅ, ਵਾਦੀ। ਨ ਟਰਿ ਹੈ—ਨਹੀਂ ਟਲਦੀ।

**ਅਰਥ :** ਜਿਸ ਤਰ੍ਹਾਂ ਸਮੁੰਦਰ ਰਿੜਕਿਆਂ ਅੰਮ੍ਰਿਤ ਤੇ ਜ਼ਹਿਰ ਨਿਕਲੇ (ਇਕੋ ਸਮੁੰਦਰ ਵਿਚੋਂ ਨਿਕਲਣ ਦੇ ਬਾਵਜੂਦ) ਅੰਮ੍ਰਿਤ ਦਾ ਉਪਕਾਰ ਤੇ ਜ਼ਹਿਰ ਦਾ ਵਿਗਾੜ ਇਕੋ ਜਿਹਾ ਨਹੀਂ ਹੈ)।

ਜ਼ਹਿਰ ਖਾਧਿਆਂ ਰਤਨ ਵਰਗੇ ਸਰੀਰ ਦਾ ਅੰਤ-ਕਾਲ ਹੋ ਜਾਂਦਾ ਹੈ, ਪਰ ਅੰਮ੍ਰਿਤ ਛਕਣ ਨਾਲ ਮੋਇਆ ਜੀਉ ਕੇ ਅਮਰ ਹੋ ਜਾਂਦਾ ਹੈ।

ਜਿਵੇਂ ਜੰਦਰਾ ਤੇ ਕੁੰਜੀ ਇਕੋ ਲੋਹੇ ਤੋਂ ਬਣਦੇ ਹਨ, ਪਰ ਜੰਦਰਾ ਸੰਸਾਰ ਵਿਚ ਬੰਧਨ ਪਾਂਦਾ ਹੈ ਅਤੇ ਕੁੰਜੀ (ਬੰਧਨ ਤੋਂ) ਖਲਾਸੀ ਦਿੰਦੀ ਹੈ।

ਇਸੇ ਤਰ੍ਹਾਂ ਹੀ ਸਣ (ਰਸੀ ਰੂਪ ਵਿਚ ਜਕੜਨ ਵਾਲੀ) ਅਤੇ ਮਜੀਠ (ਗੂੜ੍ਹੇ ਲਾਲ ਰੰਗ ਵਿਚ ਰੰਗਣ ਵਾਲੀ) ਦੇ ਸੁਭਾਵ ਵਾਂਗ ਮਨਮੁਖ ਪੁਰਖ ਖੋਟੀ ਮਤਿ ਵਾਲੀ ਵਾਦੀ ਨਹੀਂ ਛਡਦਾ, ਪਰ ਸਾਧੂ ਬ੍ਰਿਤੀ ਵਾਲਾ ਗੁਰਮੁਖਿ ਜਨ ਗੁਰਮਤੀ ਸੁਭਾਅ ਤੋਂ ਨਹੀਂ ਰੁਕਦਾ।੧੬੨।

**ਬਰਖਾ ਸੰਜੋਗੁ ਮੁਕਤਾਹਲ ਓਰਾ ਪ੍ਰਗਾਸ, ਪਰਉਪਕਾਰੀ ਅਉ ਬਿਕਾਰੀ ਕਹਾਵਈ॥**
**ਓਰਾ ਬਰਖਤ ਜੈਸੇ ਧਾਨ-ਪਾਨ ਕੋ ਬਿਨਾਸ, ਮੁਕਤਾ ਅਨੂਪ ਰੂਪ ਸਭਾ ਸੋਭਾ ਪਾਵਈ॥**
**ਓਰਾ ਤਉ ਬਿਕਾਰ ਧਾਰਿ ਦੇਖਤ ਬਿਲਾਇ ਜਾਇ, ਪਰਉਪਕਾਰ ਮੁਕਤਾ ਜਿਉ ਠਹਿਰਾਵਈ॥**
**ਤੈਸੇ ਹੀ ਅਸਾਧ ਸਾਧ ਸੰਗਤਿ ਸੁਭਾਵ ਗਤਿ, ਗੁਰਮਤਿ ਦੁਰਮਤਿ ਦੁਰੈ ਨ ਦੁਰਾਵਈ॥੧੬੩॥**

**ਪਦ ਅਰਥ :** ਬਰਖਾ—ਵਰਖਾ, ਬਰਸਾਤ। ਸੰਜੋਗੁ—ਮੇਲ ਮਿਲਾਪ। ਮੁਕਤਾਹਲ—ਮੋਤੀ। ਓਰਾ—ਓਲਾ, ਗੜਾ। ਪ੍ਰਗਾਸ—ਉਪਜਣਾ। ਬਿਕਾਰੀ—ਵਿਗਾੜੂ। ਬਰਖਤ—ਵਸਣ ਨਾਲ। ਧਾਨ ਪਾਨ—ਅਨਾਜ, ਬਨਾਸਪਤੀ। ਬਿਨਾਸ—ਨਾਸ। ਅਨੂਪ ਰੂਪ—ਸੁੰਦਰ ਰੂਪ। ਬਿਲਾਇ ਜਾਇ—ਨਾਸ ਹੋ ਜਾਂਦਾ ਹੈ। ਜਿਉ—ਜਿਉਂ ਦਾ ਤਿਉਂ, ਹੂ-ਬ-ਹੂ, ਓਸੇ ਤਰ੍ਹਾਂ। ਅਸਾਧ—ਖੋਟਾ ਪੁਰਖ, ਮਨਮੁਖ। ਸਾਧ—ਭਲਾ ਮਨੁੱਖ, ਗੁਰਮੁਖਿ। ਦੁਰੈ ਨ ਦੁਰਾਵਈ—ਲੁਕਾਇਆਂ ਲੁਕ ਨਹੀਂ ਸਕਦਾ।

**ਅਰਥ :** (ਸਵਾਂਤੀ ਨਛੱਤਰ ਵਿਚ ਹੋਣ ਵਾਲੀ) ਬਰਖਾ ਦੇ ਸੰਜੋਗ ਨਾਲ ਮੋਤੀ ਅਤੇ ਗੜੇ ਉਪਜਦੇ ਹਨ, (ਇਕੋ ਰੂਪ ਦੇ ਹੁੰਦਿਆਂ) ਮੋਤੀ ਉਪਕਾਰ ਵਾਲਾ ਅਤੇ ਗੜਾ ਵਿਗਾੜ ਕਰਨ ਵਾਲਾ ਕਿਹਾ ਜਾਂਦਾ ਹੈ।

ਗੜਾ ਵਸਣ ਨਾਲ ਅਨਾਜ ਅਥਵਾ ਬਨਾਸਪਤੀ ਨਾਸ ਹੁੰਦੀ ਹੈ, ਜਦ ਕਿ ਮੋਤੀ ਸੁੰਦਰ ਰੂਪ ਦੇ ਕਾਰਨ ਸਭਾ ਵਿਚ ਸ਼ੋਭਾ ਪਾਂਦਾ ਹੈ।

ਗੜਾ ਵਿਗਾੜ ਵਾਲਾ ਹੋਣ ਕਰਕੇ ਵੇਖਦਿਆਂ ਵੇਖਦਿਆਂ ਨਾਸ ਹੋ ਜਾਂਦਾ ਹੈ, ਪਰਉਪਕਾਰੀ ਮੋਤੀ ਜਿਉਂ ਦਾ ਤਿਉਂ ਸਥਿਰ ਰਹਿੰਦਾ ਹੈ।

ਇਸੇ ਤਰ੍ਹਾਂ ਹੀ ਖੋਟੇ ਪੁਰਖਾਂ ਅਤੇ ਭਲੇ ਮਨੁੱਖਾਂ ਦੀ ਸੰਗਤਿ ਦੇ ਸੁਭਾਅ ਦਾ ਪ੍ਰਭਾਵ ਹੈ। ਸਤਿਗੁਰੂ ਦੀ ਦ੍ਰਿੜ੍ਹਾਈ ਉੱਤਮ ਮਤਿ ਅਤੇ (ਖੋਟੇ ਪੁਰਖਾਂ ਦੀ) ਖੋਟੀ ਮਤਿ (ਕਾਰਨ ਮਲੀਨ ਬੁਧੀ) ਲੁਕਾਇਆਂ ਲੁਕ ਨਹੀਂ ਸਕਦੀ।੧੬੩।

**ਲਜਾ-ਕੁਲ ਅੰਕਸੁ ਅਉ ਗੁਰ-ਜਨ ਸੀਲ ਡੀਲ, ਕੁਲਾ-ਬਧੂ ਬ੍ਰਤਿ ਕੈ ਪਤਿਬ੍ਰਤ ਕਹਾਵਈ॥**
**ਦੁਸਟ ਸਭਾ ਸੰਜੋਗ, ਅਧਮ ਅਸਾਧ ਸੰਗ, ਬਹੁ ਬਿਬਿਚਾਰ ਧਾਰਿ, ਗਨਿਕਾ ਬੁਲਾਵਈ॥**
**ਕੁਲਾ-ਬਧੂ ਸੁਤ ਕੋ ਬਖਾਨੀਅਤ ਗੋਤ੍ਰਾਚਾਰ, ਗਨਿਕਾ ਸੁਅਨ ਪਿਤਾ ਨਾਮ ਕੋ ਬਤਾਵਈ॥**
**ਦੁਰਮਤਿ ਲਾਗਿ ਜੈਸੇ ਕਾਗ ਬਨ ਬਨ ਫਿਰੈ, ਗੁਰਮਤਿ ਹੰਸ ਏਕ ਟੇਕ ਜਸੁ ਪਾਵਈ॥੧੬੪॥**

**ਪਦ ਅਰਥ :** ਅੰਕਸੁ—ਕੁੰਡਾ, ਹਾਥੀ ਨੂੰ ਤੋਰਨ ਵਾਲਾ ਲੋਹੇ ਦਾ ਡੰਡਾ। ਅਉ—ਅਤੇ। ਗੁਰ ਜਨ—ਵੱਡੇ ਵਡੇਰੇ। ਸੀਲ ਡੀਲ—ਸੀਲ ਸੁਭਾਵ। ਕੁਲਾ ਬਧੂ—ਭਲੇ ਘਰ ਦੀ ਨੂੰਹ। ਦੁਸਟ ਸਭਾ—ਦੁਸ਼ਟ ਮੰਡਲੀ, ਚੰਡਾਲ ਚੌਕੜੀ। ਸੰਜੋਗ—ਮੇਲ, ਮਿਲਾਪ।

ਅਧਮ—ਨੀਚ। ਅਸਾਧ ਸੰਗ—ਪਾਪੀਆਂ, ਕੁਕਰਮੀਆਂ ਦਾ ਸੰਗ। ਬਿਬਿਚਾਰ—ਬਦਚਲਣੀ, ਪਰਾਏ ਪੁਰਖ ਜਾਂ ਪਰਾਈ ਇਸਤ੍ਰੀ ਦਾ ਸੰਗ। ਗਨਿਕਾ—ਵੇਸਵਾ। ਸੁਤ—ਪੁੱਤਰ। ਬਖਾਨੀਅਤ—ਕਹੀ ਜਾਂਦੀ ਹੈ। ਗੋਤ੍ਰਾਚਾਰ—ਬੰਸ-ਪ੍ਰਣਾਲੀ। ਸੁਅਨ—ਪੁੱਤਰ। ਕਾਗ—ਕਾਂ। ਬਨ ਬਨ—ਜੰਗਲ ਜੰਗਲ, ਥਾਂ ਥਾਂ। ਜਸੁ—ਸੋਭਾ।

***ਅਰਥ :*** ਕੁਲ ਦੀ ਲਜਿਆ ਦੇ ਕੁੰਡੇ ਕਾਰਨ, ਵਡੇਰਿਆਂ ਦੇ ਸਾਹਮਣੇ ਸੀਲ ਸੁਭਾਵ, ਅਤੇ ਪਤੀਬ੍ਰਤ ਧਰਮ ਨਿਭਾਉਣ ਦੇ ਕਾਰਨ, ਭਲੇ ਘਰ ਦੀ ਨੂੰਹ ਪਤੀਬ੍ਰਤਾ ਕਹਾਉਂਦੀ ਹੈ।

(ਦੂਜੇ ਪਾਸੇ ਕੋਈ ਇਸਤ੍ਰੀ) ਦੁਸ਼ਟ-ਮੰਡਲੀ ਦੇ ਮੇਲ ਕਰਕੇ ਅਤੇ ਨੀਚ ਤੇ ਕੁਕਰਮੀਆਂ ਦੇ ਸੰਗ ਵਿਚ ਬਹੁਤ ਵਿਭਚਾਰੀ ਕਰਮ ਕਰਨ ਕਰਕੇ ਵੇਸਵਾ ਸਦਵਾਂਦੀ ਹੈ।

ਚੰਗੀ ਕੁਲ ਦੀ ਨੂੰਹ ਦੇ ਪੁੱਤਰ ਦੀ ਬੰਸ-ਪ੍ਰਣਾਲੀ ਦਸੀ ਜਾਂਦੀ ਹੈ, ਪਰ ਵੇਸਵਾ ਦੇ ਪੁੱਤਰ ਦੇ ਪਿਉ ਦਾ ਨਾਂ ਕੌਣ ਦੱਸ ਸਕਦਾ ਹੈ।

ਜਿਵੇਂ ਕਾਗ-ਬ੍ਰਿਤੀ ਵਾਲਾ ਮਨਮੁਖ ਖੋਟੀ ਮਤਿ ਵਿਚ ਫਸ ਕੇ, ਥਾਂ ਥਾਂ ਭਟਕਦਾ ਫਿਰਦਾ ਹੈ, (ਤਿਵੇਂ) ਹੰਸ-ਬ੍ਰਿਤੀ ਵਾਲਾ ਗੁਰਮੁਖਿ ਜਨ ਗੁਰਮਤਿ (ਗੁਰੂ ਦੀ ਸਿਖਿਆ, ਨਾਮ-ਗੁਰ-ਦੀਖਿਆ) ਗ੍ਰਹਿਣ ਕਰ ਕੇ, ਇਕੋ (ਨਾਮ-ਸਿਮਰਨ ਦੀ) ਟੇਕ ਸਦਕਾ ਜਸ ਖਟਦਾ ਹੈ।੧੬੪।

**ਮਾਨਸ ਜਨਮ ਧਾਰਿ, ਸੰਗਤਿ ਸੁਭਾਵ ਗਤਿ, ਗੁਰਮਤਿ ਦੁਰਮਤਿ ਬਿਬਿਧਿ ਬਿਧਾਨੀ ਹੈ॥**
**ਸਾਧ ਸੰਗਿ ਪਦਵੀ ਭਗਤਿ ਅਉ ਬਿਬੇਕੀ ਜਨ, ਜੀਵਨ ਮੁਕਤਿ ਸਾਧੂ ਬ੍ਰਹਮ ਗਿਆਨੀ ਹੈ॥**
**ਅਧਮ ਅਸਾਧ ਸੰਗ ਚੋਰ ਜਾਰ ਅਉ ਜੂਆਰੀ, ਠਗ ਬਟਵਾਰਾ ਮਤਵਾਰਾ ਅਭਿਮਾਨੀ ਹੈ॥**
**ਅਪੁਨੇ ਅਪੁਨੇ ਰੰਗ ਸੰਗ ਸੁਖੁ ਮਾਨੈ ਬਿਸੁ, ਗੁਰਮਤਿ ਗਤਿ ਗੁਰਮੁਖਿ ਪਹਿਚਾਨੀ ਹੈ॥੧੬੫॥**

***ਪਦ ਅਰਥ :*** ਗਤਿ—ਗਤੀ, ਰੀਤੀ। ਬਿਬਿਧਿ—ਕਈ ਤਰ੍ਹਾਂ ਦੀ। ਬਿਧਾਨੀ—ਵਿਧਾਨ ਵਾਲਾ, ਸੁਭਾਅ ਵਾਲਾ। ਭਗਤਿ—ਭਗਤੀ। ਬਿਬੇਕੀ ਜਨ—ਸਤਿਗੁਰੂ ਦਾ ਅਗਿਆਕਾਰੀ ਸੇਵਕ, ਹੁਕਮ ਰਜ਼ਾ ਵਿਚ ਚਲਣ ਵਾਲਾ ਸੇਵਕ। ਅਧਮ—ਨੀਚ। ਅਸਾਧ—ਖੋਟੇ ਪੁਰਖ, ਕੁਕਰਮੀ। ਸੰਗ—ਸੰਜੋਗ, ਸਾਥ, ਨਾਲ। ਜਾਰ—ਯਾਰ। ਬਟਵਾਰਾ—ਰਾਹ-ਮਾਰ, ਧਾੜਵੀ। ਮਤਵਾਰਾ—ਮਤਵਾਲਾ, ਸ਼ਰਾਬੀ। ਅਭਿਮਾਨੀ—ਹੰਕਾਰੀ। ਰੰਗ—ਰਾਗ-ਰੰਗ, ਐਸ਼ੋ ਇਸ਼ਰਤ। ਬਿਸੁ—ਬਿਸਵ, ਸੰਸਾਰ।

***ਅਰਥ :*** ਮਨੁੱਖਾ ਜਨਮ ਪਾ ਕੇ, (ਚੰਗੀ ਜਾਂ ਮੰਦੀ) ਸੰਗਤਿ ਦੇ ਪ੍ਰਭਾਵ ਦੀ ਰੀਤ ਅਨੁਸਾਰ ਵਖ ਵਖ ਤਰ੍ਹਾਂ ਦੀ, ਗੁਰੂ ਦੀ ਮਤਿ ਅਤੇ ਖੋਟੀ ਮਤਿ ਦੇ ਸੁਭਾਅ ਵਾਲਾ ਹੋ ਜਾਈਦਾ ਹੈ।

ਸਤਿ ਪੁਰਖਾਂ ਦੀ ਸੰਗਤਿ ਵਿਚ (ਮਿਲਣ ਨਾਲ) ਭਗਤੀ-ਭਾਵ ਵਾਲੀ, ਬਿਬੇਕੀ ਜਨ ਦੀ, ਜੀਵਨ ਮੁਕਤਿ ਦੀ ਅਤੇ ਬ੍ਰਹਮ ਗਿਆਨੀ ਦੀ ਪਦਵੀ ਪਾਈਦੀ ਹੈ।

ਨੀਚਾਂ ਅਤੇ ਕੁਕਰਮੀਆਂ ਦੇ ਸਾਥ ਚੋਰ, ਯਾਰ, ਜੁਆਰੀ, ਠੱਗ, ਰਾਹ ਲੁਟਣ ਵਾਲਾ ਧਾੜਵੀ, ਸ਼ਰਾਬੀ ਅਤੇ ਹੰਕਾਰੀ (ਹੋਈਦਾ) ਹੈ।

ਸਾਰਾ ਸੰਸਾਰ ਆਪੋ ਆਪਣੇ ਰਾਗ-ਰੰਗ ਅਤੇ ਮੌਜ-ਮੇਲਿਆਂ ਨਾਲ ਸੁਖ ਮਾਣਦਾ ਹੈ, ਪਰ (ਸਤਿਗੁਰੂ ਤੋਂ ਗੁਰ-ਦੀਖਿਆ ਲੈਣ ਦੀ) ਗੁਰਮਤਿ ਦੀ ਗਤੀ (ਕਿਸੇ ਵਿਰਲੇ) ਗੁਰਮੁਖਿ ਨੇ ਹੀ ਜਾਣੀ-ਪਛਾਣੀ ਹੈ।੧੬੫।

**ਜੈਸੇ ਤਉ ਅਸਟ ਧਾਤੁ ਡਾਰੀਅਤ ਨਾਉ ਬਿਖੈ, ਪਾਰਿ ਪਰੈ ਤਾਹਿ, ਤਊ ਵਾਰ ਪਾਰ ਸੋਈ ਹੈ॥**
**ਸੋਈ ਧਾਤੁ ਅਗਨਿ ਮੈ ਹੋਤ ਹੈ ਅਗਨਿ ਰੂਪ, ਤਊ ਜੋਈ ਸੋਈ ਪੈ ਸੁ ਘਾਟ ਠਾਟ ਹੋਈ ਹੈ॥**
**ਸੋਈ ਧਾਤੁ ਪਾਰਸ ਪਰਸਿ ਪੁਨਿ ਕੰਚਨ ਹੁਇ, ਮੋਲ ਕੈ ਅਮੋਲਾਨੂਪ ਰੂਪ ਅਵਲੋਈ ਹੈ॥**
**ਪਰਮ ਪਾਰਸ ਗੁਰ ਪਰਸਿ ਪਾਰਸ ਹੋਤ, ਸੰਗਤਿ ਹੁਇ ਸਾਧ ਸੰਗ ਸਤਸੰਗ ਪੋਈ ਹੈ॥੧੬੬॥**

***ਪਦ ਅਰਥ :*** ਤਉ—ਤਾਂ। ਅਸਟ ਧਾਤੁ—ਅਠ ਧਾਤਾਂ (ਦਾ ਸਮੁਦਾਇ)। ਡਾਰੀਅਤ—ਲੱਦ ਦੇਈਏ। ਨਾਉ ਬਿਖੈ—ਬੇੜੀ ਵਿਚ। ਤਾਹਿ—ਉਸ ਵਿਚ (ਪੈ ਕੇ)। ਵਾਰ—ਉਰਲਾ ਕੰਢਾ। ਪਾਰ—ਪਾਰਲਾ ਕੰਢਾ। ਅਗਨਿ—ਅਗਨੀ। ਤਊ—ਤਾਂ ਵੀ। ਸੋਈ ਪੈ—ਉਸੇ ਤੋਂ। ਸੁ ਘਾਟ ਠਾਟ—ਸੁਹਣੀ ਘਾੜਤ ਦਾ ਗਹਿਣਾ। ਠਾਟ—ਰੂਪ, ਗਹਿਣਾ। ਪਰਸਿ—ਪਰਸ ਕੇ, ਛੂਹ ਕੇ। ਪੁਨਿ—ਫਿਰ। ਕੰਚਨ—ਸੋਨਾ। ਅਮੋਲਾਨੂਪ—ਅਮੋਲ+ਅਨੂਪ। ਅਨੂਪ—ਅਤਿ ਸੁੰਦਰ। ਅਵਲੋਈ—ਦਿਸਣਾ, ਵਿਖਾਈ ਦੇਣਾ। ਪੋਈ—ਪ੍ਰੋਈ।

***ਅਰਥ :*** ਜਿਸ ਤਰ੍ਹਾਂ ਕਿ ਅਠ ਧਾਤਾਂ (ਦੀ ਗਠ) ਬੇੜੀ ਵਿਚ ਲੱਦ ਦੇਈਏ ਤਾਂ ਉਸ ਵਿਚ ਪੈ ਕੇ ਉਹ ਪਾਰ ਤਾਂ ਹੋ ਜਾਂਦੀ ਹੈ, ਪਰ ਉਰਾਰਲੇ ਕੰਢੇ ਤੇ ਪਾਰਲੇ ਕੰਢੇ (ਰੂਪ ਰੰਗ ਵਿਚ) ਓਹੋ ਜਿਹੀ ਹੀ ਰਹਿੰਦੀ ਹੈ, (ਬਦਲਦੀ ਨਹੀਂ)।

ਓਹੋ ਧਾਤ ਅੱਗ ਵਿਚ ਅੱਗ ਦਾ ਰੂਪ ਹੋ ਕੇ ਅਤੇ ਉਸੇ ਤੋਂ ਸੋਹਣੀ ਘਾੜਤ ਦੇ ਗਹਿਣੇ ਬਣ ਕੇ ਵੀ ਉਹ ਓਹੋ ਜਿਹੀ ਹੀ ਰਹਿੰਦੀ ਹੈ।

ਪਰ ਫਿਰ, ਓਹੀ ਧਾਤ ਪਾਰਸ ਨੂੰ ਛੁਹ ਕੇ ਸੋਨਾ ਹੋ ਜਾਂਦੀ ਹੈ, ਮੁੱਲ ਕਰਕੇ ਵੀ ਅਮੁੱਲ ਅਤੇ ਰੂਪ ਕਰਕੇ ਵੀ ਅਤੀ ਸੁੰਦਰ ਰੂਪੀ ਵਾਲੀ ਵੇਖੀਦੀ ਹੈ।

(ਤਿਵੇਂ ਹੀ) ਸਾਧੂ ਪੁਰਸ਼ਾਂ ਦੀ ਸੰਗਤਿ ਵਿਚ ਮਿਲਣ ਨਾਲ ਸਤਸੰਗਤਿ ਵਿਚ ਪਰੋਏ ਜਾਈਦਾ ਹੈ, ਅਤੇ ਪਰਮ-ਪਾਰਸ ਸਤਿਗੁਰੂ ਨੂੰ ਭੇਟ ਕੇ (ਗੁਰ-ਦੀਖਿਆ ਪ੍ਰਾਪਤ ਕਰ ਕੇ) ਪਾਰਸ ਹੋ ਜਾਈਦਾ ਹੈ।੧੬੬।

**ਜੈਸੇ ਘਰ ਲਾਗੈ ਆਗਿ, ਭਾਗਿ ਨਿਕਸਤ ਖਾਨ, ਪ੍ਰੀਤਮ ਪਰੋਸੀ ਧਾਇ ਜਰਤ ਬੁਝਾਵਈ॥**
**ਗੋਧਨ ਹਰਤ ਜੈਸੇ ਕਰਤ ਪੁਕਾਰ ਗੋਪ, ਗਾਉ ਮੈ ਗੁਹਾਰ ਲਾਗਿ ਤੁਰਤ ਛਡਾਵਈ॥**
**ਬੂਡਤ ਅਥਾਹ ਜੈਸੇ ਪ੍ਰਬਲ ਪ੍ਰਵਾਹ ਬਿਖੈ, ਪੇਖਤ ਪੈਰਊਆ ਵਾਰ ਪਾਰ ਲੈ ਲਗਾਵਈ॥**
**ਤੈਸੇ ਅੰਤ ਕਾਲ ਜਮ-ਜਾਲ ਕਾਲ ਬਿਆਲ ਗ੍ਰਸੇ, ਗੁਰਸਿਖ ਸਾਧ ਸੰਤ ਸੰਕਟ ਮਿਟਾਵਈ॥੧੬੭॥**

***ਪਦ ਅਰਥ :*** ਭਾਗਿ ਨਿਕਸਤ—ਦੌੜ ਕੇ ਨਿਕਲ ਜਾਂਦਾ ਹੈ। ਖਾਨ—ਘਰ ਦਾ ਮਾਲਕ। ਪ੍ਰੀਤਮ—ਪਿਆਰੇ। ਪਰੋਸੀ—ਪੜੋਸੀ, ਗੁਆਂਢੀ। ਧਾਇ—ਦੌੜ ਕੇ। ਜਰਤ—ਬਲਦੀ ਅੱਗ। ਗੋਧਨ—ਗਊਆਂ। ਹਰਤ—ਚੁਰਾਉਣਾ। ਗੋਪ—ਗੁਆਲਾ, ਗਊਆਂ ਦਾ ਰਾਖਾ। ਗਾਉ—ਪਿੰਡ। ਗੁਹਾਰ—ਗਊ ਹਰਣ ਵਾਲਿਆਂ ਪਿਛੇ ਖੋਜ ਲੈਣ ਵਾਲਿਆਂ ਦੀ ਟੋਲੀ, ਵਾਹਰ। ਤੁਰਤ—ਝਟ ਪਟ, ਛੇਤੀ। ਅਥਾਹ—ਬਹੁਤ ਡੂੰਘਾ ਜਲ। ਪ੍ਰਬਲ ਪ੍ਰਵਾਹ—ਤੇਜ਼ (ਤਿੱਖੀ ਚਾਲ ਵਾਲਾ) ਪਰਵਾਹ। ਪੇਖਤ—ਵੇਖ ਕੇ। ਪੈਰਊਆ—ਪ੍ਰਵੇਸ਼ ਕਰਨ ਵਾਲਾ, ਨਦੀ ਨੂੰ ਤਰ ਕੇ ਪਾਰ ਹੋਣ ਵਾਲਾ, ਤਰਾਕ। ਵਾਰ—ਉਰਲਾ ਕੰਢਾ। ਪਾਰ—ਪਾਰਲਾ ਕੰਢਾ। ਜਮ ਜਾਲ—ਜਮਾਂ ਦਾ ਜਾਲ। ਕਾਲ ਬਿਆਲ—ਕਾਲ ਰੂਪੀ ਸੱਪ। ਗ੍ਰਸੇ—ਫਾਹੇ। ਸੰਕਟ—ਬਿਪਤਾ।

***ਅਰਥ :*** ਜਿਵੇਂ ਘਰ ਨੂੰ ਅੱਗ ਲਗਿਆਂ, (ਘਰ ਦਾ) ਮਾਲਕ ਦੌੜ ਕੇ ਨਿਕਲ ਜਾਂਦਾ ਹੈ ਤਾਂ ਪਿਆਰ ਵਾਲੇ ਗੁਆਂਢੀ ਦੌੜ ਕੇ ਸੜਦੇ (ਘਰ) ਦੀ ਅੱਗ ਬੁਝਾਉਂਦੇ ਹਨ।

ਜਿਵੇਂ ਗਊਆਂ ਚੁਰਾਈਆਂ ਜਾ ਰਹੀਆਂ ਹੋਣ ਤਾਂ ਗਊਆਂ ਦਾ ਰਾਖਾ ਪੁਕਾਰ ਕਰਦਾ ਹੈ ਅਤੇ ਪਿੰਡ ਦੀ ਵਾਹਰ (ਪਿੰਡ ਦੇ ਲੋਕੀ) ਤੁਰਤ ਪਿਛੇ ਲੱਗ ਕੇ ਛੁਡਾ ਲੈਂਦੇ ਹਨ।

ਜਿਵੇਂ (ਕੋਈ ਮਨੁੱਖ) ਬਹੁਤ ਡੂੰਘੇ ਅਤੇ ਤੇਜ਼ ਪਰਵਾਹ ਵਾਲੇ ਪਾਣੀ ਵਿਚ ਡੁਬ ਰਿਹਾ ਹੋਵੇ ਤਾਂ ਤਾਰੂ ਮਨੁੱਖ (ਉਸ ਡੁੱਬਦੇ ਨੂੰ) ਉਰਾਰਲੇ ਬੰਨੇ ਤੋਂ ਪਾਰਲੇ ਬੰਨੇ ਜਾ ਲਾਉਂਦਾ ਹੈ।

ਤਿਵੇਂ ਜੇ ਕਿਸੇ ਮਨੁੱਖ ਨੂੰ ਅੰਤ ਸਮੇਂ ਕਾਲ ਰੂਪੀ ਸੱਪ, ਜਮਾਂ ਦੀ ਫਾਹੀ ਵਿਚ ਫਸਾ ਰਿਹਾ ਹੋਵੇ, (ਉਸ ਸੰਕਟ ਵਿਚ ਪੁਕਾਰ ਕਰਨ ਤੇ) ਗੁਰਸਿੱਖਾਂ, ਸਾਧੂ ਸੰਤਾਂ (ਦੀ ਸੰਗਤਿ ਉਸ ਦੀ) ਬਿਪਤਾ ਟਾਲ ਦਿੰਦੀ ਹੈ।੧੬੭।

**ਨਿਹ-ਕਾਮ ਨਿਹ-ਕ੍ਰੋਧ ਨਿਰਲੋਭ ਨਿਰਮੋਹ, ਨਿਹਮੇਵ ਨਿਹਟੇਵ ਨਿਰਦੋਖ ਵਾਸੀ ਹੈ॥**
**ਨਿਰਲੇਪ ਨਿਰਬਾਨ ਨਿਰਮਲ ਨਿਰਵੈਰ, ਨਿਰ-ਬਿਘਨਾਇ ਨਿਰਾਲੰਬ ਅਬਿਨਾਸੀ ਹੈ॥**
**ਨਿਰਾਹਾਰ ਨਿਰਾਧਾਰ ਨਿਰੰਕਾਰ ਨਿਰਬਿਕਾਰ, ਨਿਹਚਲ ਨਿਹਭ੍ਰਾਂਤਿ ਨਿਰਭੈ ਨਿਰਾਸੀ ਹੈ॥**
**ਨਿਹਕਰਮ ਨਿਹਭਰਮ ਨਿਹ-ਸਰਮ ਨਿਹ-ਸੁਆਦ, ਨਿਰ-ਬਿਵਾਦ ਨਿਰੰਜਨ ਸੁਨਿ-ਮੈ ਸੰਨਿਆਸੀ ਹੈ॥੧੬੮॥**

***ਪਦ ਅਰਥ :*** ਨਿਹ—ਰਹਿਤ, ਬਿਨਾਂ, ਬਚਿਆ ਹੋਇਆ, ਪਰੇ। ਨਿਹਮੇਵ—ਨਿਹ+ਅਹੰਮੇਵ, ਅਹੰਕਾਰ ਤੋਂ ਰਹਿਤ। ਨਿਹਟੇਵ—ਖੋਟੀ ਬਾਣ ਤੋਂ ਬਿਨਾਂ। ਨਿਰਦੋਖ—ਵਿਕਾਰਾਂ ਤੋਂ ਰਹਿਤ। ਵਾਸੀ—ਵਸਨੀਕ, ਧਾਰਨੀ। ਨਿਰਲੇਪ—ਮਾਇਆ ਦੇ ਪ੍ਰਭਾਵ ਤੋਂ ਬਚਿਆ ਹੋਇਆ। ਨਿਰਬਾਨ—ਬੰਧਨਾਂ ਤੋਂ ਮੁਕਤ। ਨਿਰ-ਬਿਘਨਾਇ—ਵਿਘਨਾਂ ਤੋਂ ਬਚਿਆ ਹੋਇਆ। ਨਿਰਾਲੰਬ—ਨਿਰ+ ਆਲੰਬ, ਬਿਨਾਂ ਆਸਰੇ ਦੇ। ਅਬਿਨਾਸੀ—ਨਾਸ ਰਹਿਤ। ਨਿਰਾਹਾਰ—ਖਾਣ ਪੀਣ ਦੀ ਲਾਲਸਾ ਤੋਂ ਰਹਿਤ। ਨਿਰਾਧਾਰ—ਨਿਰ ਆਧਾਰ, ਓਟ-ਸਹਾਰੇ ਰਹਿਤ। ਨਿਰੰਕਾਰ—ਅਕਾਰ ਰਹਿਤ ਪ੍ਰਭੂ। ਨਿਰਬਿਕਾਰ—ਵਿਕਾਰਾਂ ਤੋਂ ਰਹਿਤ। ਨਿਹਚਲ—ਅਡੋਲ, ਸਥਿਰ। ਨਿਹਭ੍ਰਾਂਤਿ—ਭਰਮਾਂ ਵਹਿਮਾਂ ਸ਼ੰਕਿਆਂ ਤੋਂ ਮੁਕਤ। ਨਿਰਭੈ—ਨਿ-ਡਰ। ਨਿਰਾਸੀ—ਆਸਾਂ ਖ਼ਾਹਸ਼ਾਂ ਤੋਂ ਮੁਕਤ।

ਨਿਹਕਰਮ—ਕਰਮ-ਕਾਂਡਾਂ ਤੋਂ ਪਰੇ। ਨਿਹਭਰਮ—ਵਹਿਮਾਂ ਭਰਮਾਂ ਤੋਂ ਰਹਿਤ। ਨਿਹ-ਸਰਮ—ਥਕਾਨ ਰਹਿਤ, ਅਥੱਕ। ਬਿਵਾਦ—ਵਿਵਾਦ, ਝਗੜਾ। ਸੁੰਨਿ-ਮੈ—ਅਫੁਰ ਅਵਸਥਾ। ਸੰਨਿਆਸੀ—ਤਿਆਗੀ।

***ਅਰਥ :*** ਸਤਿਗੁਰੂ ਦਾ ਆਗਿਆਕਾਰੀ ਗੁਰਸਿਖ—ਕਾਮ ਤੋਂ, ਕ੍ਰੋਧ ਤੋਂ, ਲੋਭ ਤੋਂ, ਮੋਹ ਤੋਂ, ਹੰਕਾਰ ਤੋਂ, ਖੋਟੀਆਂ ਵਾਦੀਆਂ ਤੋਂ ਅਤੇ ਵਿਕਾਰਾਂ ਤੋਂ ਰਹਿਤ ਅਵਸਥਾ ਦਾ ਧਾਰਨੀ ਹੁੰਦਾ ਹੈ।

ਮਾਇਆ ਦੇ ਪ੍ਰਭਾਵ ਤੋਂ ਬਚਿਆ ਹੋਇਆ, ਬੰਧਨਾਂ ਤੋਂ ਮੁਕਤ, ਮੈਲ ਰਹਿਤ, ਵੈਰ-ਭਾਵਨਾ ਤੋਂ ਬਿਨਾਂ, ਵਿਘਨਾਂ ਤੋਂ ਬਚਿਆ ਹੋਇਆ, ਕਿਸੇ ਆਸਰੇ ਤੋਂ ਬਿਨਾਂ, ਅਬਿਨਾਸ਼ੀ ਰੂਪ ਹੁੰਦਾ ਹੈ।

ਖਾਣ ਪੀਣ ਦੀ ਚਾਹਨਾ ਤੋਂ ਮੁਕਤ, (ਦੇਵੀ ਦੇਵਤਿਆਂ ਆਦਿ ਹੋਰਨਾਂ ਦੀ) ਓਟ ਤੋਂ ਬਚਿਆ ਹੋਇਆ, ਨਿਰੰਕਾਰ ਰੂਪ, ਵਿਕਾਰਾਂ ਤੋਂ ਰਹਿਤ, ਅਡੋਲ, ਭਰਮਾਂ ਤੋਂ ਰਹਿਤ, ਨਿ-ਡਰ ਤੇ ਖ਼ਾਹਸ਼ਾਂ ਤੋਂ ਰਹਿਤ ਹੁੰਦਾ ਹੈ।

ਕਰਮ-ਕਾਂਡਾਂ ਤੇ ਵਹਿਮਾਂ ਭਰਮਾਂ ਤੋਂ ਬਚਿਆ ਹੋਇਆ, ਥਕਾਨ ਤੋਂ ਰਹਿਤ ਅਥੱਕ, ਰਸਾਂ ਕਸਾਂ ਦੇ ਸੁਆਦਾਂ ਤੋਂ ਨਿਰ-ਇਛਤ, ਝਗੜਿਆਂ ਝਾਂਜਿਆਂ ਤੋਂ ਪਰੇ, ਮਾਇਆ ਦੀ ਕਾਲਖ ਤੋਂ ਬਚਿਆ ਹੋਇਆ, ਅਫੁਰ ਅਵਸਥਾ ਵਿਚ ਵਿਚਰਨ ਵਾਲਾ ਤਿਆਗੀ ਹੁੰਦਾ ਹੈ।੧੬੮।

**ਗੁਰਮੁਖਿ ਸਬਦ ਸੁਰਤਿ ਲਿਵ ਸਾਧ ਸੰਗਿ, ਪਰਮਦਭੁਤ ਪ੍ਰੇਮ ਪੂਰਨ ਪ੍ਰਗਾਸੇ ਹੈ ॥**
**ਪ੍ਰੇਮ-ਰੰਗ ਮੈ ਅਨੇਕ ਰੰਗ, ਜਿਉ ਤਰੰਗ ਗੰਗ, ਪ੍ਰੇਮ-ਰਸ ਮੈ ਅਨੇਕ ਰਸ ਹੁਇ ਬਿਲਾਸੇ ਹੈ ॥**
**ਪ੍ਰੇਮ-ਗੰਧ ਸੰਧਿ ਮੈ ਸੁਗੰਧ ਸਨਬੰਧ ਕੋਟਿ, ਪ੍ਰੇਮ ਸ੍ਰੁਤਿ ਅਨਿਕ ਅਨਾਹਦ ਉਲਾਸੇ ਹੈ ॥**
**ਪ੍ਰੇਮ ਅਸਪਰਸ ਕੋਮਲਤਾ ਸੀਤਲਤਾ ਕੈ, ਅਕਥ ਕਥਾ ਬਿਨੋਦ ਬਿਸਮ ਬਿਸ੍ਵਾਸੇ ਹੈ ॥੧੬੯॥**

***ਪਦ ਅਰਥ :*** ਗੁਰਮੁਖਿ—ਸਤਿਗੁਰੂ ਦਾ ਆਗਿਆਕਾਰੀ ਸਿਖ। ਲਿਵ—ਬ੍ਰਿਤੀ। ਪਰਮਦਭੁਤ—ਪਰਮ ਅਦਭੁਤ, ਅਤੀ ਅਸਚਰਜ। ਪ੍ਰਗਾਸ—ਉਪਜਣਾ। ਜਿਉ—ਵਾਂਗ। ਤਰੰਗ ਗੰਗ—ਗੰਗਾ ਦੀਆਂ ਲਹਿਰਾਂ। ਬਿਲਾਸ—ਅਨੰਦ। ਗੰਧ—ਸੁਗੰਧੀ। ਸੰਧਿ—ਸੰਧੀ, ਮੇਲ। ਕੋਟਿ—ਕਰੋੜਾਂ। ਸ੍ਰੁਤਿ—ਸ੍ਰੋਤ, ਧੁਨੀ। ਅਨਾਹਦ—ਇਕ ਰਸ ਨਾਦ। ਉਲਾਸ—ਪ੍ਰਕਾਸ਼, ਚਮਤਕਾਰ, ਅਨੰਦ, ਖੇੜਾ। ਅਸਪਰਸ ਅਛੋਹ—ਜਿਸ ਨੂੰ ਸਪਰਸ਼ ਨਾ ਕੀਤਾ ਜਾ ਸਕੇ। ਅਕਥ—ਜੋ ਬਿਆਨ ਨਾ ਕੀਤੀ ਜਾ ਸਕੇ। ਬਿਨੋਦ—ਕੌਤਕ। ਬਿਸਮ—ਅਸਚਰਜ, ਅਲੌਕਿਕ। ਬਿਸ੍ਵਾਸੇ—ਵਿਸ਼ਵਾਸ, ਸਿਦਕ।

***ਅਰਥ :*** ਸਾਧ ਸੰਗਤਿ ਦੇ ਸੰਗ ਸਾਥ ਸੁਰਤਿ ਵਿਚ ਸ਼ਬਦ ਨੂੰ ਵਸਾ ਕੇ ਲਿਵ ਜੋੜਿਆਂ, ਆਗਿਆਕਾਰੀ ਗੁਰਸਿਖ (ਦੇ ਹਿਰਦੇ) ਵਿਚ ਪਰਮ ਅਲੌਕਿਕ ਪੂਰਨ ਪ੍ਰੇਮ ਉਪਜਦਾ ਹੈ।

(ਸਾਧ ਸੰਗਤਿ ਦੇ ਸੰਗ ਸਾਥ ਨਾਮ-ਸਿਮਰਨ ਤੋਂ ਉਪਜੇ) ਪ੍ਰੇਮ-ਰੰਗ ਵਿਚ ਗੰਗਾ ਦੀਆਂ ਲਹਿਰਾਂ ਵਾਂਗ ਅਨਿਕ-ਤਰੰਗੀ-ਰੰਗ ਲਹਿਰਾਂ ਮਾਰਦੇ ਹਨ ਅਤੇ (ਗੁਰਮੁਖਿ ਲਈ) ਪ੍ਰੇਮ-ਰਸ ਵਿਚ ਅਨੇਕਾਂ ਰਸਾਂ ਦਾ ਅਨੰਦ ਹੁੰਦਾ ਹੈ।

(ਨਾਮ-ਅਭਿਆਸ ਦੀ ਕਮਾਈ ਸਦਕਾ) ਉਸ ਪ੍ਰੇਮ-ਸੁਗੰਧੀ ਦੇ ਮੇਲ ਵਿਚ ਕਰੋੜਾਂ ਸੁਗੰਧੀਆਂ ਦਾ ਮੇਲ ਹੁੰਦਾ ਹੈ ਅਤੇ ਇਸ ਪ੍ਰਭੂ-ਪ੍ਰੇਮ ਦੀ ਸੁਗੰਧੀ ਵਿਚੋਂ ਉਪਜੀ ਇਕ-ਰਸ ਅਨਾਹਦ ਧੁਨੀ ਵਿਚ ਅਨੇਕਾਂ (ਰਾਗਾਂ ਦੀਆਂ) ਧੁਨੀਆਂ ਦਾ ਖੇੜਾ ਹੁੰਦਾ ਹੈ।

(ਨਾਮ-ਸਿਮਰਨ ਦੇ ਤੁਫ਼ੈਲ) ਉਸ ਪ੍ਰੇਮ ਦੀ ਕੋਮਲਤਾ ਤੇ ਸੀਤਲਤਾ ਨੂੰ ਕੋਈ ਅਪੜ ਨਹੀਂ ਸਕਦਾ, (ਉਸ ਦਸ਼ਾ ਵਿਚ ਮਾਣੇ ਜਾ ਰਹੇ) ਅਨੰਦ-ਬਿਨੋਦ ਦੀ ਕਥਾ ਕਥੀ ਨਹੀਂ ਜਾ ਸਕਦੀ; ਬਸ, ਅਸਚਰਜ ਸਿਦਕ ਹੀ ਉਪਜਾਉਂਦੀ ਹੈ।੧੬੯।

**ਪ੍ਰੇਮ-ਰੰਗ ਸਮਸਰਿ ਪੁਜਸਿ ਨ ਕੋਊ ਰੰਗੁ, ਪ੍ਰੇਮ-ਰਸ ਪੁਜਸਿ ਨ ਅਨ-ਰਸ ਸਮਾਨਿ ਕੈ ॥**
**ਪ੍ਰੇਮ-ਗੰਧ ਪੁਜਸਿ ਨ ਆਨ ਕੋਊਐ ਸੁਗੰਧ, ਪ੍ਰੇਮ-ਪ੍ਰਭੁਤਾ ਪੁਜਸਿ ਪ੍ਰਭੁਤਾ ਨ ਆਨ ਕੈ ॥**
**ਪ੍ਰੇਮ-ਤੋਲੁ ਤੁਲਿ ਨ ਪੁਜਸਿ ਤੋਲ ਤੁਲਾਧਾਰ, ਮੋਲ-ਪ੍ਰੇਮ ਪੁਜਸਿ ਨ ਸਰਬ ਨਿਧਾਨ ਕੈ ॥**
**ਏਕ ਬੋਲ ਪ੍ਰੇਮ ਕੈ ਪੁਜਸਿ ਨਹੀ ਬੋਲੁ ਕੋਊ, ਗਿਆਨ ਉਨਮਾਨ ਅਸ ਥਕਤ ਕੋਟਾਨਿ ਕੈ ॥੧੭੦॥**

***ਪਦ ਅਰਥ :*** ਸਮਸਰਿ—ਬਰਾਬਰ, ਸਮਾਨ, ਤੁਲ। ਪੁਜਸਿ—ਪੁਜਦੇ। ਸਮਾਨਿ—ਸਮਾਨਤਾ, ਬਰਾਬਰੀ। ਗੰਧ—ਸੁਗੰਧੀ। ਕੋਊਐ—ਕੋਈ ਭੀ। ਪ੍ਰਭੁਤਾ—ਵਡਿਆਈ। ਤੋਲੁ—ਵਜ਼ਨ, ਵੱਟਾ। ਤੁਲਿ—ਸਮਾਨ। ਤੁਲਾਧਾਰ—ਤਕੜੀ। ਸਰਬ ਨਿਧਾਨ—ਸਾਰੇ ਖ਼ਜ਼ਾਨੇ, ਦੁਨੀਆ ਭਰ ਦੇ ਖ਼ਜ਼ਾਨੇ। ਬੋਲੁ—ਭਾਸ਼ਣ, ਵਖਿਆਨ। ਉਨਮਾਨ—ਅਨੁਮਾਨ, ਅੰਦਾਜ਼ਾ, ਕਿਆਫ਼ਾ। ਅਸ—ਇਸ ਤਰ੍ਹਾਂ। ਥਕਤ—ਥਕ ਜਾਂਦੇ ਹਨ, ਹਾਰ ਹੁਟ ਜਾਂਦੇ ਹਨ। ਕੋਟਾਨਿ—ਕਰੋੜਾਂ।

***ਅਰਥ :*** (ਨਾਮ-ਅਭਿਆਸ ਦੀ ਕਮਾਈ ਦੇ ਤੁਫ਼ੈਲ ਉਪਜੇ) ਪ੍ਰੇਮ-ਰੰਗ ਦੀ ਬਰਾਬਰੀ ਨੂੰ (ਦੁਨੀਆ ਦਾ) ਕੋਈ ਹੋਰ ਰੰਗ ਨਹੀਂ ਪੁਜ ਸਕਦਾ ਅਤੇ ਪ੍ਰੇਮ-ਰਸ ਦੀ ਸਮਾਨਤਾ ਨੂੰ ਕੋਈ ਨਹੀਂ ਅਪੜ ਸਕਦਾ।

(ਗੁਰ-ਸ਼ਬਦ ਵਿਚ ਜੁੜਨ ਸਦਕਾ ਉਪਜੀ) ਪ੍ਰੇਮ-ਸੁਗੰਧੀ ਨੂੰ (ਦੁਨੀਆ ਭਰ ਦੀ) ਕੋਈ ਸੁਗੰਧੀ ਨਹੀਂ ਪੁਜ ਸਕਦੀ ਅਤੇ (ਦੁਨੀਆ ਦੀ ਕੋਈ) ਵਡਿਆਈ ਵੀ (ਨਾਮ-ਸਿਮਰਨ ਤੋਂ ਉਪਜੇ) ਪ੍ਰੇਮ ਦੀ ਵਡਿਆਈ ਨੂੰ ਨਹੀਂ ਪੁੱਜ ਸਕਦੀ।

(ਸੁਰਤਿ ਵਿਚ ਗੁਰ-ਸ਼ਬਦ ਦਾ ਮੇਲ ਹੋਣ ਸਦਕਾ) ਪ੍ਰੇਮ ਦੇ ਤੋਲ ਦੀ ਬਰਾਬਰੀ ਨੂੰ ਨਾ ਕੋਈ ਤੋਲ ਅਤੇ ਨਾ ਕੋਈ ਤਕੜੀ ਅਪੜ ਸਕਦੀ ਹੈ ਅਤੇ (ਇਸ ਅਮੋਲਕ) ਪ੍ਰੇਮ ਦੇ ਮੁੱਲ ਨੂੰ ਦੁਨੀਆ ਭਰ ਦੇ ਖ਼ਜ਼ਾਨੇ ਨਹੀਂ ਅਪੜ ਸਕਦੇ।

(ਨਾਮ-ਸਿਮਰਨ ਦੇ ਤੁਫ਼ੈਲ ਉਪਜੇ) ਪ੍ਰੇਮ ਦੇ ਇਕ ਬੋਲ ਨੂੰ (ਦੁਨੀਆ ਭਰ ਦਾ) ਕੋਈ ਵਖਿਆਨ ਨਹੀਂ ਅਪੜ ਸਕਦਾ। ਇਸ ਤਰ੍ਹਾਂ ਕਰੋੜਾਂ (ਗ੍ਰੰਥਾਂ ਦੇ ਤਰਕ-ਕੁਤਰਕ ਵਾਲੇ) ਗਿਆਨ (ਪ੍ਰੇਮ ਦੀ ਬਿਵਸਥਾ ਦੇ) ਕਿਆਫ਼ੇ ਲਾਉਂਦੇ ਹੀ ਥਕ ਗਏ ਹਨ, (ਭਾਵ, ਉਹ ਕੁਝ ਨਹੀਂ ਦੱਸ ਸਕੇ)।੧੭੦।

**ਪੂਰਨ ਬ੍ਰਹਮ ਗੁਰ ਚਰਨ ਕਮਲ ਜਸ, ਆਨਦ ਸਹਜ ਸੁਖ ਬਿਸਮ ਕੋਟਾਨਿ ਹੈ॥**
**ਕੋਟਿਨ ਕੋਟਾਨਿ ਸੋਭ ਲੋਭ ਕੈ ਲੁਭਿਤ ਹੋਇ, ਕੋਟਿਨ ਕੋਟਾਨਿ ਛਬਿ ਛਬਿ ਕੈ ਲੁਭਾਨ ਹੈ॥**
**ਕੋਮਲਤਾ ਕੋਟਿ ਲੋਟ-ਪੋਟ ਹੁਇ ਕੋਮਲਤਾ ਕੈ, ਸੀਤਲਤਾ ਕੋਟਿ ਓਟ ਚਾਹਤ ਹਿਰਾਨ ਹੈ॥**
**ਅੰਮ੍ਰਿਤ ਕੋਟਾਨਿ ਅਨਹਦ ਗਦ ਗਦ ਹੋਤ, ਮਨ ਮਧੁਕਰ ਤਿਹ ਸੰਪਟ ਸਮਾਨ ਹੈ॥੧੭੧॥**

***ਪਦ ਅਰਥ :*** ਪੂਰਨ ਬ੍ਰਹਮ ਗੁਰ—ਪੂਰਨ ਬ੍ਰਹਮ ਵਾਹਿਗੁਰੂ ਸਰੂਪ ਸਤਿਗੁਰੂ। ਜਸ—ਸੋਭਾ, ਵਡਿਆਈ। ਬਿਸਮ—ਹੈਰਾਨ, ਚਕ੍ਰਿਤ। ਕੋਟਾਨਿ—ਕਰੋੜਾਂ। ਕੋਟਿਨ ਕੋਟਾਨਿ—ਕਰੋੜਾਂ ਹੀ ਕਰੋੜਾਂ। ਸੋਭ—ਸੋਭਾ। ਲੁਭਿਤ—ਲੁਭਾਇਮਾਨ। ਛਬਿ—ਸੁੰਦਰਤਾ। ਲੁਭਾਨ—ਲੁਭਾਇਮਾਨ। ਲੋਟ ਪੋਟ ਹੁਇ—ਨਿਛਾਵਰ ਹੋਣਾ, ਵਾਰਨੇ ਜਾਣਾ। ਓਟ—ਸ਼ਰਨ, ਆਸਰਾ। ਹਿਰਾਨ—ਹੈਰਾਨ। ਅਨਹਦ—ਇਕ-ਰਸ, ਲਗਾਤਾਰ। ਮਧੁਕਰ—ਭੌਰਾ। ਸੰਪਟ—ਡੱਬਾ। ਸਮਾਨ—ਸਮਾਣਾ।

***ਅਰਥ :*** ਪੂਰਨ ਬ੍ਰਹਮ ਵਾਹਿਗੁਰੂ ਸਰੂਪ ਸਤਿਗੁਰੂ ਦੇ ਚਰਨ ਕਮਲਾਂ ਦੀ ਜਸ-ਕੀਰਤੀ (ਭਾਵ, ਚਰਨ ਕਮਲਾਂ ਵਿਚ ਜੁੜ ਕੇ ਜਸ ਕਰਦਿਆਂ) ਦੇ ਸਹਜ-ਅਨੰਦ ਅਗੇ (ਦੁਨੀਆ ਭਰ ਦੇ) ਕਰੋੜਾਂ ਸੁਖ ਚਕ੍ਰਿਤ ਹਨ।

(ਸਤਿਗੁਰੂ ਦੇ ਚਰਨ ਕਮਲਾਂ ਦੀ) ਸੋਭਾ ਤੇ (ਦੁਨੀਆ ਭਰ ਦੀਆਂ) ਕਰੋੜਾਂ ਹੀ ਸੋਭਾ ਲੁਭਾਇਮਾਨ ਹਨ ਅਤੇ ਕਰੋੜਾਂ ਹੀ ਸੁੰਦਰਤਾ (ਸਤਿਗੁਰੂ ਦੇ ਚਰਨਾਂ ਦੀ) ਸੁੰਦਰਤਾ 'ਤੇ ਮਸਤ ਹਨ।

(ਸਤਿਗੁਰੂ ਦੇ ਚਰਨ ਕਮਲਾਂ ਦੀ) ਕੋਮਲਤਾ ਉਤੋਂ (ਦੁਨੀਆ ਭਰ ਦੀਆਂ) ਕਰੋੜਾਂ ਕੋਮਲਤਾ ਵਾਰਨੇ ਜਾਂਦੀਆਂ ਹਨ ਅਤੇ ਕਰੋੜਾਂ ਸੀਤਲਤਾ ਉਸ ਦੀ ਸ਼ਰਨ ਚਾਹੁੰਦੀਆਂ ਹਨ ਅਤੇ (ਵੇਖ ਵੇਖ) ਹੈਰਾਨ ਹਨ।

(ਸਤਿਗੁਰੂ ਦੇ ਚਰਨ ਕਮਲਾਂ ਦੇ) ਅੰਮ੍ਰਿਤ ਤੋਂ ਕਰੋੜਾਂ ਅੰਮ੍ਰਿਤ ਲਗਾਤਾਰ ਗਦ ਗਦ ਹੋ ਰਹੇ ਹਨ। (ਜਿਵੇਂ ਭੌਰਾ ਫੁੱਲ ਦੀ ਸੁਗੰਧੀ ਮਾਣਦਾ ਉਸ ਵਿਚ ਬੰਦ ਹੁੰਦਾ ਹੈ ਤਿਵੇਂ ਗੁਰਮੁਖਿ ਦਾ) ਮਨ ਰੂਪੀ ਭੌਰਾ (ਸਤਿਗੁਰੂ ਦੇ ਚਰਨ ਕਮਲਾਂ ਦੀ ਸੁਗੰਧਤ ਧੂੜੀ ਰੂਪੀ) ਡੱਬੇ ਵਿਚ ਸਮਾਇਆ ਰਹਿੰਦਾ ਹੈ।੧੭੧।

**ਸੋਵਤ ਪੈ ਸੁਪਨ ਚਰਿਤ੍ਰ ਚਿਤ੍ਰ ਦੇਖਿਓ ਚਾਹੈ, ਸਹਜ ਸਮਾਧਿ ਬਿਖੈ ਉਨਮਨੀ ਜੋਤਿ ਹੈ॥**
**ਸੁਰਾਪਾਨ ਸ੍ਵਾਦ ਮਤਵਾਰਾ ਪ੍ਰਤਿ ਪ੍ਰਸੰਨ ਜਿਉ, ਨਿਝਰ ਅਪਾਰ ਧਾਰ ਅਨਭੈ ਉਦੋਤ ਹੈ॥**
**ਬਾਲਕ ਪੈ ਨਾਦ ਖਾਦ ਸਬਦ ਬਿਧਾਨ ਚਾਹੈ, ਅਨਹਦ ਧੁਨਿ ਰੁਨਝੁਨ ਸੁਰਤਿ ਸ੍ਰੋਤ ਹੈ॥**
**ਅਕਥ ਕਥਾ ਬਿਨੋਦ ਸੋਈ ਜਾਨੈ ਜਾ ਮੈ ਬੀਤੈ, ਚੰਦਨ ਸੁਗੰਧ ਜਿਉ ਤਰੋਵਰ ਨ ਗੋਤ ਹੈ॥੧੭੨॥**

***ਪਦ ਅਰਥ :*** ਚਰਿਤ੍ਰ—ਕੌਤਕ, ਚਮਤਕਾਰ, ਤਮਾਸ਼ਾ। ਉਨਮਨੀ—ਗਿਆਨ ਅਵਸਥਾ। ਸੁਰਾਪਾਨ—ਸ਼ਰਾਬ ਪੀਣਾ। ਮਤਵਾਰਾ—ਮਤਵਾਲਾ, ਅਮਲੀ, ਸ਼ਰਾਬੀ। ਪ੍ਰਤਿ—ਨੂੰ। ਨਿਝਰ—ਇਕ-ਰਸ। ਅਨਭੈ—ਅਨਭਵ। ਉਦੋਤ—ਉਦੇ ਹੋਣਾ, ਪ੍ਰਗਟਣਾ। ਨਾਦ—ਧੁਨੀ। ਬਾਦ—ਵਾਜੇ। ਸਬਦ ਵਿਧਾਨ—ਰਾਗ ਰਾਗਣੀਆਂ ਲਈ ਵਰਤੇ ਗਏ ਪਰਮਾਤਮ ਗਿਆਨ, ਸ਼ਬਦਾਂ ਦਾ ਸੰਗੀਤ-ਵਿਧਾਨ। ਅਨਹਦ ਧੁਨਿ—ਇਕ-ਰਸ ਗੂੰਜ ਰਹੀ ਗੁਰ-ਸ਼ਬਦ ਦੀ ਧੁਨੀ। ਰੁਨਝੁਨ—ਰੁਣ ਝੁਣਕਾਰ। ਸ੍ਰੋਤ—ਸੁਣਨਾ। ਬਿਨੋਦ—ਕੌਤਕ। ਤਰੋਵਰ—ਬ੍ਰਿਛ। ਗੋਤ—ਜਾਤਿ, ਕੁਲ, ਵੰਸ।

***ਅਰਥ :*** (ਜੇ ਕੋਈ) ਸੁੱਤਿਆਂ ਸੁਪਨੇ ਵਿਚ ਵੇਖੇ ਕੌਤਕ ਦਾ ਚਿਤਰ ਦੇਖਣਾ ਚਾਹੇ (ਤਾਂ ਨਹੀਂ ਹੋ ਸਕਦਾ, ਇਉਂ ਹੀ

ਨਾਮ-ਸਿਮਰਨ ਦੇ ਤੁਫ਼ੈਲ ਜੋ) ਸਹਜ ਸਮਾਧੀ ਵਿਚ ਉਨਮਨੀ ਜੋਤਿ ਦਾ ਪ੍ਰਕਾਸ਼ ਹੁੰਦਾ ਹੈ (ਉਹ ਦਸਿਆ ਨਹੀਂ ਜਾ ਸਕਦਾ)।

ਜਿਵੇਂ ਸ਼ਰਾਬ ਪੀਣ ਦੇ ਸਵਾਦ ਨਾਲ ਅਮਲੀ ਨੂੰ ਜੋ ਪ੍ਰਸੰਨਤਾ ਹੁੰਦੀ ਹੈ, (ਉਸ ਨੂੰ ਓਹੋ ਜਾਣਦਾ ਹੈ, ਤਿਵੇਂ ਨਾਮ-ਅੰਮ੍ਰਿਤ-ਰਸ ਦੀ) ਇਕ-ਰਸ ਅਪਾਰ ਧਾਰਾ ਦੇ ਝਰਨ ਦਾ ਪਰਮਾਤਮ-ਗਿਆਨ ਜੋ ਪ੍ਰਗਟਦਾ ਹੈ (ਉਹ ਕਥਿਆ ਨਹੀਂ ਜਾ ਸਕਦਾ)।

(ਜਿਵੇਂ) ਕੋਈ ਬਾਲਕ ਪਾਸੋਂ ਵਾਜੇ ਦੀ ਧੁਨੀ ਵਿਚ ਰਾਗ ਰਾਗਣੀਆਂ ਲਈ ਵਰਤੇ ਗਏ ਸ਼ਬਦਾਂ ਦਾ ਸੰਗੀਤ-ਵਿਧਾਨ ਪੁਛਣਾ ਚਾਹੇ (ਤਾਂ ਉਹ ਨਹੀਂ ਦੱਸ ਸਕਦਾ, ਤਿਵੇਂ ਹੀ) ਸੁਰਤੀ ਦੁਆਰਾ ਸੁਣੀ ਜਾ ਰਹੀ ਅਨਹਦ ਧੁਨੀ ਦੀ ਰੁਣ ਝੁਣਕਾਰ (ਦਾ ਬਿਆਨ ਨਹੀਂ ਹੋ ਸਕਦਾ)।

(ਨਾਮ-ਅਭਿਆਸ ਦੀ ਅਤੁੱਟ ਕਮਾਈ ਦੇ ਤੁਫ਼ੈਲ ਜੋ ਅਨਹਦ ਧੁਨੀ ਅਤੇ ਇਕ-ਰਸ ਅੰਮ੍ਰਿਤ-ਧਾਰਾ ਪ੍ਰਗਟਦੀ ਹੈ, ਉਸ ਦੇ) ਅਸਚਰਜ ਕੌਤਕ ਦੀ ਕਥਾ ਅਕੱਥ ਹੈ। ਜਿਸ ਦੇ ਅੰਦਰ (ਇਹ ਖੇਡ) ਵਰਤਦੀ ਹੈ ਓਹੋ ਅਨੁਭਵ ਕਰਦਾ ਹੈ, ਜਿਵੇਂ ਚੰਦਨ ਦੀ ਸੁਗੰਧੀ (ਦੇ ਅਨੰਦ ਨੂੰ) ਪ੍ਰਾਪਤ ਹੋਇ ਬ੍ਰਿਛ-ਬੂਟਿਆਂ ਦੀ ਵਖਰੀ ਜਾਤਿ-ਕੁਲ ਨਹੀਂ ਜਾਣੀ ਜਾਂਦੀ।੧੭੨।

**ਪ੍ਰੇਮ-ਰਸ ਕੋ ਪ੍ਰਤਾਪੁ ਸੋਈ ਜਾਨੈ ਜਾ ਮੈ ਬੀਤੇ, ਮਦਨ ਮਦੋਨ ਮਤਿਵਾਰੋ ਜਗ ਜਾਨੀਐ ॥**
**ਘੂਰਮ ਹੁਇ ਘਾਇਲ ਸੋ ਘੂਮਤ ਅਰੁਨ ਦ੍ਰਿਗ, ਮਿਤ੍ਰ ਸਤ੍ਰਤਾ ਨਿਲਜ ਲਜਾ ਹੂ ਲਜਾਨੀਐ ॥**
**ਰਸਨਾ ਰਸੀਲੀ ਕਥਾ ਅਕਥ ਕੈ ਮੋਨ ਬ੍ਰਤ, ਅਨ-ਰਸ ਰਹਿਤ, ਨ ਉਤਰ ਬਖਾਨੀਐ ॥**
**ਸੁਰਤਿ ਸੰਕੋਚ ਸਮਸਰਿ ਅਸਤੁਤਿ ਨਿੰਦਾ, ਪਗ ਡਗਮਗ ਜਤ ਕਤ ਬਿਸਮਾਨੀਐ ॥੧੭੩॥**

***ਪਦ ਅਰਥ :*** ਪ੍ਰਤਾਪੁ—ਵਡਿਆਈ, ਤੇਜ, ਇਕਬਾਲ। ਜਾ ਮੈ—ਜਿਸ ਦੇ ਅੰਦਰ। ਮਦਨ—ਸ਼ਰਾਬ। ਮਦੋਨ—ਮਸਤ ਹੋਇਆ। ਮਤਿਵਾਰੋ—ਮਤਵਾਲਾ, ਕਮਲਾ, ਝੱਲਾ। ਘੂਰਮ ਹੁਇ—ਭੌਰ-ਭੌਰਾ ਹੋਇਆ, ਚਕਰਾਇਆ ਹੋਇਆ। ਘਾਇਲ—ਫਟੜ, ਜ਼ਖ਼ਮੀ (ਜੋਧਾ)। ਘੂਮਤ—ਘੁੰਮਦਾ। ਅਰੁਨ—ਲਾਲ। ਦ੍ਰਿਗ—ਨੇਤਰ, ਅੱਖਾਂ। ਸਤ੍ਰਤਾ—ਦੁਸ਼ਮਣੀ, ਵੈਰ-ਭਾਵਨਾ। ਨਿਲਜ—ਲਜ ਰਹਿਤ। ਲਜਾ ਹੂ ਲਜਾਨੀਐ—ਲਜਿਆ ਵਲੋਂ ਲਜਾਇਮਾਨ ਹੁੰਦਾ ਹੈ, ਭਾਵ ਲੱਜਾ ਤੋਂ ਬੇਪਰਵਾਹ ਹੁੰਦਾ ਹੈ। ਰਸੀਲੀ—ਨਾਮ-ਅੰਮ੍ਰਿਤ ਨਾਲ ਰਸ ਮਾਣਦੀ ਹੋਈ। ਮੋਨ ਬ੍ਰਤ—ਚੁਪ ਸਾਧਣਾ। ਆਨ ਰਸ—ਹੋਰ ਰਸ ਕਸ। ਬਖਾਨੀਐ—ਕਹਿਣਾ। ਸਮਸਰਿ—ਇਕ-ਬਰਾਬਰ, ਤੁਲ। ਅਸਤੁਤਿ—ਉਸਤਤੀ। ਪਗ—ਪੈਰ। ਜਤ ਕਤ—ਜਿਥੇ ਕਿਥੇ। ਬਿਸਮਾਨੀਐ—ਅਸਚਰਜ ਦਸ਼ਾ ਵਿਚ।

***ਅਰਥ :*** ਪ੍ਰਭੂ-ਪ੍ਰੇਮ ਦੇ ਰਸ ਦੀ ਵਡਿਆਈ ਨੂੰ ਉਹ ਜਾਣਦਾ ਹੈ ਜਿਸ ਦੇ ਅੰਦਰ (ਇਹ ਦਸ਼ਾ) ਵਾਪਰਦੀ ਹੈ, ਜਿਵੇਂ ਸ਼ਰਾਬ ਵਿਚ ਮਸਤ ਹੋਏ ਨੂੰ ਜਗਤ ਕਮਲਾ ਸਮਝਦਾ ਹੈ।

(ਜਿਵੇਂ ਜੁਧ ਵਿਚ) ਫਟੜ ਜੋਧਾ ਚਕਰਾਇਆ ਹੋਇਆ, ਲਾਲ ਅੱਖਾਂ ਨਾਲ (ਰਣ-ਭੂਮੀ) ਵਿਚ ਘੁੰਮਦਾ ਹੈ, ਉਹ ਮਿਤਰਤਾ ਤੇ ਵੈਰ ਭਾਵਨਾ ਵਲੋਂ ਨਿਰਲੱਜ ਹੋ ਕੇ, ਲੱਜਾ ਨੂੰ ਤਿਆਗ ਦੇਂਦਾ ਹੈ।

(ਪ੍ਰਭੂ-ਪ੍ਰੇਮ ਦੇ ਮਤਵਾਲੇ ਦੀ) ਰਸਨਾ (ਨਾਮ-ਸਿਮਰਨ ਦੀ) ਅਕਥ ਕਥਾ ਕਰਕੇ ਰਸ-ਗੀਧੀ ਹੁੰਦੀ ਹੈ, ਜਿਸ ਕਰਕੇ ਉਹ ਚੁਪ ਸਾਧੀ ਰਖਦਾ ਹੈ। ਉਹ ਹੋਰ ਰਸਾਂ-ਸਵਾਦਾਂ ਤੋਂ ਰਹਿਤ ਹੁੰਦਾ, (ਕਿਸੇ ਦੇ ਪੁਛਿਆਂ ਵੀ ਕੋਈ) ਉੱਤਰ ਨਹੀਂ ਦਿੰਦਾ।

(ਅਗੰਮੀ ਪ੍ਰੀਤ ਦਾ ਰਸੀਆ) ਆਪਣੀ ਸੁਰਤਿ ਨੂੰ (ਸਭ ਤਰ੍ਹਾਂ ਦੀਆਂ ਇਛਾਵਾਂ ਤੋਂ) ਸੰਕੋਚੀ ਰਖਦਾ ਹੈ, ਉਸ ਲਈ ਉਸਤਤਿ ਨਿੰਦਾ ਇਕੋ ਜਿਹੀਆਂ ਹੁੰਦੀਆਂ ਹਨ। (ਨਾਮ ਦੀ ਮਸਤੀ ਵਿਚ) ਜਿਥੇ ਕਿਥੇ (ਇਧਰ ਉਧਰ) ਉਸ ਦੇ ਪੈਰ ਡਗਮਗਾਂਦੇ ਜਾਪਦੇ ਹਨ ਅਤੇ ਅਸਚਰਜ ਅਲੌਕਿਕ ਦਸ਼ਾ ਵਿਚ ਵਿਚਰਦਾ ਦਿਸਦਾ ਹੈ।੧੭੩।

**ਤਨਕ ਹੀ ਜਾਮਨ ਕੈ ਦੂਧ ਦਧਿ ਹੋਤ ਜੈਸੇ, ਤਨਕ ਹੀ ਕਾਂਜੀ ਪਰੈ ਦੂਧ ਫਾਟਿ ਜਾਤ ਹੈ ॥**
**ਤਨਕ ਹੀ ਬੀਜ ਬੋਏ ਬਿਰਖ ਬਿਥਾਰ ਹੋਇ, ਤਨਕ ਹੀ ਚਿਨਗ ਪਰੈ ਭਸਮ ਹੁਇ ਸਮਾਤ ਹੈ ॥**
**ਤਨਕ ਹੀ ਖਾਏ ਬਿਖੁ ਹੋਤ ਹੈ ਬਿਨਾਸ ਕਾਲ, ਤਨਕ ਹੀ ਅੰਮ੍ਰਿਤ ਕੈ ਅਮਰੁ ਹੁਇ ਗਾਤ ਹੈ ॥**
**ਸੰਗਤਿ ਅਸਾਧ ਸਾਧ ਗਨਿਕਾ ਬਿਵਾਹਿਤਾ ਜਿਉ, ਤਨਕ ਮੈ ਉਪਕਾਰ ਅਉ ਬਿਕਾਰ ਘਾਤ ਹੈ ॥੧੭੪॥**

***ਪਦ ਅਰਥ :*** ਤਨਕ—ਰਤਾ ਜਿੰਨਾ, ਥੋੜ੍ਹੀ ਜਿਹੀ। ਜਾਮਨ—ਜਾਗ। ਦਧਿ—ਦਹੀਂ। ਫਾਟਿ ਜਾਤ ਹੈ—ਫਿਟ ਜਾਂਦਾ ਹੈ। ਬੋਏ—ਬੀਜਣ ਨਾਲ। ਬਿਰਖ—ਬ੍ਰਿਛ। ਬਿਥਾਰ—ਵਿਸਥਾਰ, ਖਿਲਾਰ। ਚਿਨਗ—ਅੱਗ ਦੀ ਚੰਗਿਆੜੀ। ਭਸਮ—ਸੁਆਹ। ਸਮਾਤ ਹੈ—(ਮਿੱਟੀ ਵਿਚ) ਮਿਲ ਜਾਂਦਾ ਹੈ। ਬਿਖੁ—ਜ਼ਹਿਰ। ਬਿਨਾਸ ਕਾਲ—ਅੰਤ ਕਾਲ, ਮ੍ਰਿਤੂ, ਮੌਤ। ਗਾਤ—ਸਰੀਰ। ਅਸਾਧ—ਮੰਦੇ

ਪੁਰਖ, ਮਨਮੁਖ। ਸਾਧ—ਭਲੇ ਪੁਰਖ, ਗੁਰਮੁਖਿ। ਗਨਿਕਾ—ਵੇਸਵਾ। ਬਿਵਾਹਿਤਾ—ਸੁਹਾਗਣ ਇਸਤ੍ਰੀ। ਉਪਕਾਰ—ਸ਼ੁਭ ਕਰਮ। ਅਉ—ਅਤੇ। ਬਿਕਾਰ—ਮੰਦੇ ਕਰਮ, ਪਾਪ ਕਰਮ। ਘਾਤ—ਨਾਸ।

***ਅਰਥ :*** ਜਿਵੇਂ ਰਤਾ ਜਿੰਨੀ ਜਾਗ ਨਾਲ ਦੁੱਧ ਦਾ ਦਹੀਂ ਬਣ ਜਾਂਦਾ ਹੈ, ਪਰ ਰਤਾ ਜਿੰਨੀ ਕਾਂਜੀ (ਦੀ ਛਿਟ) ਪਇਆਂ ਦੁੱਧ ਫਿਟ ਜਾਂਦਾ ਹੈ।

(ਜਿਵੇਂ) ਨਿੱਕਾ ਜਿਹਾ ਬੀਂ ਬੀਜਣ ਨਾਲ ਵਿਸਥਾਰ ਵਾਲਾ ਬ੍ਰਿਛ ਹੋ ਜਾਂਦਾ ਹੈ, ਪਰ ਰਤਾ ਜਿੰਨੀ ਅੱਗ ਦੀ ਚੰਗਿਆੜੀ ਪੈਣ ਨਾਲ ਭਸਮ ਹੋ ਕੇ (ਬ੍ਰਿਛ ਮਿਟੀ ਵਿਚ) ਮਿਲ ਜਾਂਦਾ ਹੈ।

(ਜਿਵੇਂ) ਰਤਾ ਕੁ ਜ਼ਹਿਰ ਖਾਣ ਨਾਲ ਅੰਤ ਕਾਲ (ਮਰਨਾ) ਹੋ ਜਾਂਦਾ ਹੈ, ਪਰ ਥੋੜਾ ਜਿਹਾ ਹੀ ਅੰਮ੍ਰਿਤ ਪੀਣ ਨਾਲ ਸਰੀਰ ਅਮਰ ਹੋ ਜਾਂਦਾ ਹੈ।

(ਤਿਵੇਂ) ਵੇਸਵਾ ਅਤੇ ਸੁਹਾਗਣ ਇਸਤ੍ਰੀ (ਦੀ ਸੰਗਤਿ ਦੇ ਭੈੜੇ ਚੰਗੇ ਪ੍ਰਭਾਵ ਪੈਣ) ਵਾਂਗ ਮਨਮੁਖਾਂ ਅਤੇ ਗੁਰਮੁਖਾਂ ਦੀ ਸੰਗਤਿ ਹੈ, (ਮਨਮੁਖਾਂ ਦੀ ਸੰਗਤਿ) ਥੋੜੇ ਚਿਰ ਵਿਚ ਹੀ ਸ਼ੁਭ ਕਰਮਾਂ ਦਾ ਨਾਸ ਕਰ ਦਿੰਦੀ ਹੈ ਅਤੇ (ਗੁਰਮੁਖਾਂ ਦੀ ਸੰਗਤਿ) ਖੋਟੇ ਕਰਮਾਂ ਨੂੰ ਖ਼ਤਮ ਕਰ ਦਿੰਦੀ ਹੈ।੧੭੪।

**ਸਾਧ ਸੰਗਿ ਦ੍ਰਿਸਟਿ ਦਰਸ ਕੈ ਬ੍ਰਹਮ ਧਿਆਨ, ਸੋਈ ਤਉ ਅਸਾਧ ਸੰਗਿ ਦ੍ਰਿਸਟਿ ਬਿਕਾਰ ਹੈ ॥**
**ਸਾਧ ਸੰਗਿ ਸਬਦ ਸੁਰਤਿ ਕੈ ਬ੍ਰਹਮ ਗਿਆਨ, ਸੋਈ ਤਉ ਅਸਾਧ ਸੰਗਿ ਬਾਦ ਅਹੰਕਾਰ ਹੈ ॥**
**ਸਾਧ ਸੰਗਿ ਅਸਨ ਬਸਨ ਕੈ ਮਹਾ ਪ੍ਰਸਾਦ, ਸੋਈ ਤਉ ਅਸਾਧ ਸੰਗਿ ਬਿਖਮ ਅਹਾਰ ਹੈ ॥**
**ਦੁਰਮਤਿ ਜਨਮ ਮਰਨ ਹੁਇ ਅਸਾਧ ਸੰਗਿ, ਗੁਰਮਤਿ ਸਾਧ ਸੰਗਿ ਮੁਕਤਿ ਦੁਆਰ ਹੈ ॥੧੭੫॥**

***ਪਦ ਅਰਥ :*** ਦ੍ਰਿਸਟਿ—ਦ੍ਰਿਸ਼ਟੀ, ਨਜ਼ਰ। ਦਰਸ—ਦਰਸ਼ਨ। ਬ੍ਰਹਮ ਧਿਆਨ—ਵਾਹਿਗੁਰੂ ਵਿਚ ਸੁਰਤਿ ਦਾ ਜੁੜਨਾ। ਅਸਾਧ ਸੰਗਿ—ਖੋਟੇ ਪੁਰਖਾਂ (ਮਨੁੱਖਾਂ) ਦੀ ਸੰਗਤਿ। ਬਿਕਾਰ—ਵਿਕਾਰੀ। ਸਬਦ ਸੁਰਤਿ ਕੈ—ਸਤਿਗੁਰੂ ਦੇ ਦ੍ਰਿੜ੍ਹਾਏ ਸ਼ਬਦ ਸੁਰਤਿ ਦੇ ਮੇਲ ਨਾਲ। ਬ੍ਰਹਮ ਗਿਆਨ—ਵਾਹਿਗੁਰੂ ਦੀ ਸੋਝੀ। ਬਾਦ—ਵਾਦ ਵਿਵਾਦ, ਝਗੜੇ। ਅਸਨ—ਭੋਜਨ। ਬਸਨ—ਬਸਤਰ। ਮਹਾ ਪ੍ਰਸਾਦ—ਮਹਾਨ ਉੱਤਮ ਪ੍ਰਸਾਦ, ਵਾਹਿਗੁਰੂ ਦੀ ਅਪਾਰ ਬਖ਼ਸ਼ਸ਼ ਰੂਪ ਪ੍ਰਸਾਦ। ਬਿਖਮ—ਦੁਖਦਾਈ, ਕਸ਼ਟ ਦੇਣ ਵਾਲਾ (ਮਾਸ ਸ਼ਰਾਬ ਆਦਿ)। ਅਹਾਰ—ਭੋਜਨ। ਦੁਰਮਤਿ—ਖੋਟੀ ਮਤਿ। ਜਨਮ ਮਰਨ—ਆਵਾ ਗਉਣ।

***ਅਰਥ :*** ਸਾਧ ਸੰਗਤਿ ਦੇ ਦਰਸ਼ਨ ਵਿਚ ਅੱਖਾਂ ਦੀ ਦ੍ਰਿਸ਼ਟੀ ਲਗਣ ਨਾਲ ਵਾਹਿਗੁਰੂ ਵਿਚ ਸੁਰਤਿ ਜੁੜਦੀ ਹੈ, ਪਰ ਉਹੀ ਦ੍ਰਿਸ਼ਟੀ ਮਨਮੁਖਾਂ ਦੀ ਸੰਗਤਿ ਵਿਚ ਵਿਕਾਰੀ ਹੋ ਜਾਂਦੀ ਹੈ।

ਸਾਧ ਸੰਗਤਿ ਵਿਚ (ਸਤਿਗੁਰੂ ਦੇ ਦ੍ਰਿੜ੍ਹਾਏ) ਸ਼ਬਦ ਸੁਰਤਿ ਦੇ ਮੇਲ ਨਾਲ ਵਾਹਿਗੁਰੂ ਦੀ ਸੋਝੀ ਹੋ ਆਉਂਦੀ ਹੈ, ਪਰ ਓਹੋ ਸੁਰਤਿ ਕੁਸੰਗਤ ਵਿਚ ਲਗਣ ਨਾਲ ਵਾਦ-ਵਿਵਾਦ ਤੇ ਹੰਕਾਰ ਦਾ ਕਾਰਨ ਬਣਦੀ ਹੈ।

ਗੁਰਮੁਖਾਂ ਦੀ ਸੰਗਤਿ ਕਰਕੇ (ਸਾਦਾ) ਖਾਣਾ ਪਹਿਰਨਾ (ਪ੍ਰਭੂ ਦੀ ਅਪਾਰ ਕਿਰਪਾ ਰੂਪੀ) ਮਹਾਨ ਉੱਤਮ ਪਰਸਾਦ ਹੈ, ਪਰ ਮਨਮੁਖਾਂ ਦੀ ਸੰਗਤਿ ਵਿਚ ਉਨ੍ਹਾਂ ਦਾ ਖਾਣਾ (ਮਾਸ ਸ਼ਰਾਬ ਆਦਿ) ਦੁਖਦਾਈ ਤੇ ਕਸ਼ਟ ਦੇਣ ਵਾਲਾ ਹੈ।

ਖੋਟੀ ਮਤਿ ਕਾਰਨ ਮਨਮੁਖਾਂ ਦੀ ਸੰਗਤਿ ਜਨਮ-ਮਰਨ (ਆਵਾ ਗਉਣ) ਦਾ ਕਾਰਨ ਬਣਦੀ ਹੈ, ਜਦ ਕਿ ਗੁਰੂ ਦੀ ਮਤਿ ਨੂੰ ਗ੍ਰਹਿਣ ਕਰਨ ਵਾਲੇ ਸਾਧੂ ਪੁਰਖਾਂ ਦੀ ਸੰਗਤਿ ਮੁਕਤੀ ਦਾ ਦੁਆਰਾ ਬਣ ਜਾਂਦੀ ਹੈ।੧੭੫।

**ਗੁਰਮਤਿ ਚਰਮ ਦ੍ਰਿਸਟਿ ਦਿਬਿ ਦ੍ਰਿਸਟਿ ਹੁਇ, ਦੁਰਮਤਿ ਲੋਚਨ ਅਛਤ ਅੰਧ ਕੰਧ ਹੈ ॥**
**ਗੁਰਮਤਿ ਸੁਰਤਿ ਕੈ ਬਜਰ ਕਪਾਟ ਖੁਲੈ, ਦੁਰਮਤਿ ਕਠਿਨ ਕਪਾਟ ਸਨਬੰਧ ਹੈ ॥**
**ਗੁਰਮਤਿ ਪ੍ਰੇਮ-ਰਸ ਅੰਮ੍ਰਿਤ-ਨਿਧਾਨ ਪਾਨ, ਦੁਰਮਤਿ ਮੁਖਿ ਦੁਰਬਚਨ ਦੁਰਗੰਧ ਹੈ ॥**
**ਗੁਰਮਤਿ ਸਹਜ ਸੁਭਾਇ ਨ ਹਰਖ ਸੋਗ, ਦੁਰਮਤਿ ਬਿਗ੍ਰਹ ਬਿਰੋਧ ਕ੍ਰੋਧ ਸੰਧਿ ਹੈ ॥੧੭੬॥**

***ਪਦ ਅਰਥ :*** ਚਰਮ ਦ੍ਰਿਸਟਿ—ਚੰਮ-ਦ੍ਰਿਸ਼ਟੀ, ਬਾਹਰਮੁਖੀ ਦ੍ਰਿਸ਼ਟੀ। ਦਿਬਿ ਦ੍ਰਿਸਟਿ—ਦੈਵੀ ਦ੍ਰਿਸ਼ਟੀ, ਗਿਆਨ-ਦ੍ਰਿਸ਼ਟੀ। ਲੋਚਨ ਅਛਤ—ਅੱਖਾਂ ਹੁੰਦਿਆਂ। ਅੰਧ—ਅੰਨ੍ਹਾ। ਕੰਧ—ਸਰੀਰ। ਬਜਰ ਕਪਾਟ—ਕਰੜੇ ਕਿਵਾੜ। ਕਠਿਨ—ਕਠੋਰ, ਕਰੜੇ। ਸਨਬੰਧ—ਮੇਲ, ਜੋੜ। ਅੰਮ੍ਰਿਤ ਨਿਧਾਨ—ਨਾਮ-ਅੰਮ੍ਰਿਤ ਦਾ ਖ਼ਜ਼ਾਨਾ, ਭੰਡਾਰਾ। ਪਾਨ—ਪੀਣਾ। ਮੁਖਿ—ਮੂੰਹ ਵਿਚ। ਦੁਰਬਚਨ—ਖੋਟੇ ਬਚਨ। ਦੁਰਗੰਧ—ਬਦਬੋ। ਸਹਜ—ਸ਼ਾਂਤੀ। ਸੁਭਾਵ—ਸੱਚਾ ਪਿਆਰ, ਉੱਤਮ ਪ੍ਰੇਮ। ਹਰਖ—ਖ਼ੁਸ਼ੀ। ਸੋਗ—ਗ਼ਮੀ।

ਬਿਗ੍ਰਹ—ਝਗੜੇ ਫ਼ਸਾਦ। ਬਿਰੋਧ—ਵੈਰ ਵਿਰੋਧ। ਕ੍ਰੋਧ—ਗੁੱਸਾ। ਸੰਧਿ—ਸਨਬੰਧ, ਜੋੜ, ਮੇਲ।

***ਅਰਥ :*** ਸਤਿਗੁਰੂ ਦੀ ਮਤਿ ਗ੍ਰਹਿਣ ਕਰਨ (ਗੁਰ-ਦੀਖਿਆ ਲੈਣ) ਨਾਲ ਬਾਹਰਮੁਖੀ ਚੰਮ-ਦ੍ਰਿਸ਼ਟੀ ਦੈਵੀ ਗਿਆਨ-ਦ੍ਰਿਸ਼ਟੀ ਹੋ ਜਾਂਦੀ ਹੈ, ਪਰ ਖੋਟੀ ਮਤਿ ਦੇ ਕਾਰਨ ਅੱਖਾਂ ਹੁੰਦਿਆਂ ਸਰੀਰ ਅੰਨ੍ਹਾ (ਜੀਵ ਅਗਿਆਨੀ) ਹੁੰਦਾ ਹੈ।

ਸਤਿਗੁਰੂ ਦੀ ਮਤਿ ਪ੍ਰਾਪਤ ਹੋਣ ਕਾਰਨ ਸੁਰਤੀ ਦੇ (ਅਗਿਆਨਤਾ ਦੇ) ਕਰੜੇ ਕਿਵਾੜ ਖੁਲ੍ਹ ਜਾਂਦੇ ਹਨ, ਪਰ ਖੋਟੀ ਮਤਿ ਦੇ ਕਾਰਨ (ਮੋਹ-ਮਾਇਆ ਦੇ) ਕਰੜੇ ਕਿਵਾੜਾਂ ਦਾ ਸੰਬੰਧ ਬਣਿਆ ਰਹਿੰਦਾ ਹੈ, (ਭਾਵ, ਉਹ ਜੀਵ ਨੂੰ ਜਕੜੀ ਰਖਦੇ ਹਨ)।

ਸਤਿਗੁਰੂ ਦੀ ਮਤਿ ਗ੍ਰਹਿਣ ਕਰਨ ਦੇ ਤੁਫ਼ੈਲ ਪ੍ਰਭੂ-ਪ੍ਰੇਮ-ਰਸ ਦਾ ਨਾਮ-ਅੰਮ੍ਰਿਤ-ਭੰਡਾਰ ਛਕੀਦਾ ਹੈ, ਪਰ ਖੋਟੀ ਮਤਿ ਦੇ ਕਾਰਨ ਮੂੰਹ ਵਿਚ ਖੋਟੇ ਬਚਨਾਂ ਦੀ ਦੁਰਗੰਧੀ ਹੁੰਦੀ ਹੈ।

ਸਤਿਗੁਰੂ ਦੀ ਮਤਿ ਧਾਰਨ ਕੀਤਿਆਂ ਅੰਦਰ ਸਹਜ (ਸ਼ਾਂਤੀ) ਤੇ ਸੱਚਾ ਪਿਆਰ ਆਉਂਦਾ ਹੈ ਅਤੇ ਇਸ ਅਵਸਥਾ ਵਿਚ ਖ਼ੁਸ਼ੀ ਜਾਂ ਗ਼ਮੀ ਨਹੀਂ ਪੋਂਹਦੀ, ਪਰ ਖੋਟੀ ਮਤਿ ਦੇ ਕਾਰਨ ਝਗੜੇ-ਫ਼ਸਾਦ, ਵੈਰ-ਵਿਰੋਧ ਤੇ ਕ੍ਰੋਧ ਦਾ ਮੇਲ ਬਣਿਆ ਰਹਿੰਦਾ ਹੈ।੧੭੬।

**ਦੁਰਮਤਿ ਗੁਰਮਤਿ ਸੰਗਤਿ ਅਸਾਧ ਸਾਧ, ਕਾਮ-ਚੇਸਟਾ ਸੰਜੋਗ, ਜਤ ਸਤਵੰਤ ਹੈ॥**
**ਕ੍ਰੋਧ ਕੇ ਬਿਰੋਧ ਬਿਖੈ, ਸਹਜ ਸੰਤੋਖ ਮੋਖ, ਲੋਭ ਲਹਰੰਤਰ, ਧਰਮ ਧੀਰ ਜੰਤ ਹੈ॥**
**ਮਾਇਆ ਮੋਹ ਦ੍ਰੋਹ ਕੈ, ਅਰਥ ਪ੍ਰਮਾਰਥ ਸੈ, ਅਹੰਮੇਵ ਟੇਵ, ਦਇਆ ਦ੍ਰਵੀਭੂਤ ਸੰਤ ਹੈ॥**
**ਦੁਕ੍ਰਿਤ ਸੁਕ੍ਰਿਤ ਚਿਤ, ਮਿਤ੍ਰ ਸਤ੍ਰਤਾ ਸੁਭਾਵ, ਪਰਉਪਕਾਰ ਅਉ ਬਿਕਾਰ ਮੂਲ ਮੰਤ ਹੈ॥੧੭੭॥**

***ਪਦ ਅਰਥ :*** ਦੁਰਮਤਿ—ਖੋਟੀ ਮਤਿ। ਗੁਰਮਤਿ—ਸਤਿਗੁਰੂ ਦੀ ਦ੍ਰਿੜ੍ਹਾਈ ਮਤਿ। ਅਸਾਧ—ਖੋਟਾ ਮਨੁੱਖ, ਮਨਮੁਖ। ਸਾਧ—ਸਾਧੂ ਸੁਭਾਅ ਮਨੁੱਖ, ਗੁਰਮੁਖਿ। ਕਾਮ ਚੇਸਟਾ—ਕਾਮ ਦੀ ਵਾਸ਼ਨਾ। ਸੰਜੋਗ—ਮੇਲ, ਸੰਬੰਧ। ਜਤ—ਬ੍ਰਹਮਚਰਜ, ਸੁੱਚਾ ਆਚਰਣ। ਸਤਵੰਤ—ਸੱਚ ਧਾਰਨ ਵਾਲਾ। ਬਿਰੋਧ ਬਿਖੈ—ਵੈਰ ਵਿਰੋਧ ਵਿਚ। ਮੋਖ—ਮੁਕਤੀ। ਲਹਰੰਤਰ—ਲਹਿਰਾਂ ਵਿਚ। ਧੀਰ—ਧੀਰਜ। ਜੰਤ—ਜੀਵ, ਮਨੁੱਖ। ਦ੍ਰੋਹ—ਧ੍ਰੋਹ, ਧੋਖਾ। ਅਰਥ—ਆਸਰੇ, ਪ੍ਰਯੋਜਨ। ਪ੍ਰਮਾਰਥ—ਆਤਮ ਵਿਦਿਆ। ਅਹੰਮੇਵ—ਹੰਕਾਰ। ਟੇਵ—ਬਾਣ, ਸੁਭਾਵ। ਦ੍ਰਵੀਭੂਤ—ਨਿਮਰਤਾ ਵਾਲਾ ਸੁਭਾਵ। ਸੰਤ—ਉੱਤਮ ਪੁਰਖ। ਦੁਕ੍ਰਿਤ—ਖੋਟੇ ਕਰਮ। ਸੁਕ੍ਰਿਤ—ਚੰਗੇ ਕਰਮ। ਸਤ੍ਰਤਾ—ਵੈਰ-ਭਾਵਨਾ। ਅਉ—ਅਤੇ। ਬਿਕਾਰ—ਵਿਕਾਰ, ਪਾਪ। ਮੂਲ ਮੰਤ—ਮੂਲ ਮੁਦਾ, ਮੁਖ ਉਦੇਸ਼।

***ਅਰਥ :*** ਖੋਟੀ ਮਤਿ ਦੇ ਕਾਰਨ ਮਨਮੁਖਾਂ ਦੀ ਸੰਗਤਿ ਵਿਚ ਕਾਮ-ਵਾਸ਼ਨਾ ਦਾ ਸੰਜੋਗ ਬਣਦਾ ਹੈ, ਪਰ ਸਤਿਗੁਰੂ ਦੀ ਮਤਿ ਧਾਰਨ ਕੀਤਿਆਂ, ਗੁਰਮੁਖਿ ਸਾਧੂ ਪੁਰਖਾਂ ਦੀ ਸੰਗਤਿ ਵਿਚ ਜਤ ਸਤ ਦੇ ਧਾਰਨੀ ਹੋਈਦਾ ਹੈ।

(ਖੋਟੀ ਮਤਿ ਕਾਰਨ) ਕ੍ਰੋਧ-ਅਧੀਨ ਵੈਰ-ਵਿਰੋਧ ਅਤੇ ਲੋਭ ਦੀਆਂ ਲਹਿਰਾਂ ਵਿਚ ਮਨੁੱਖ ਫਸਦਾ ਹੈ, ਪਰ (ਸਤਿਗੁਰੂ ਦੀ ਮਤਿ ਲਿਆਂ) ਸਹਜ, ਸੰਤੋਖ, ਮੁਕਤੀ, ਧਰਮ ਤੇ ਧੀਰਜ ਨੂੰ ਪ੍ਰਾਪਤ ਕਰਦਾ ਹੈ।

(ਖੋਟੀ ਮਤਿ ਦੇ ਕਾਰਨ) ਮਾਇਆ ਦਾ ਮੋਹ ਵਿਆਪਦਾ ਹੈ ਅਤੇ ਧੋਖੇ ਫ਼ਰੇਬ ਤੇ ਹੰਕਾਰੀ ਸੁਭਾਵ ਵਾਲੇ ਹੋਈਦਾ ਹੈ, ਪਰ (ਸਤਿਗੁਰੂ ਦੀ ਮਤਿ ਦ੍ਰਿੜ੍ਹ ਕੀਤਿਆਂ) ਪ੍ਰਮਾਰਥ ਦੇ ਆਸਰੇ ਦਇਆ ਤੇ ਨਿਮਰ ਸੁਭਾਵ ਵਾਲਾ ਸੰਤ ਬਣੀਦਾ ਹੈ।

(ਖੋਟੀ ਮਤਿ ਵਾਲੇ ਦਾ) ਚਿਤ ਖੋਟੇ ਕਰਮਾਂ ਵਿਚ (ਖਚਿਤ ਰਹਿੰਦਾ) ਹੈ ਅਤੇ ਵੈਰ-ਭਾਵਨਾ ਵਾਲਾ ਹੁੰਦਾ ਹੈ, ਪਰ (ਗੁਰਮਤਿ-ਧਾਰਨੀ ਦਾ) ਚਿਤ ਸ਼ੁਭ ਕਰਮਾਂ ਅਤੇ ਮਿੱਤਰ-ਭਾਵਨਾ ਵਾਲਾ ਹੁੰਦਾ ਹੈ। (ਗੁਰਮਤਿ-ਧਾਰਨੀ ਦਾ) ਜੀਵਨ-ਉਦੇਸ਼ ਪਰਉਪਕਾਰ ਹੈ, ਜਦ ਕਿ (ਖੋਟੀ ਮਤਿ ਵਾਲੇ ਦਾ) ਉਦੇਸ਼ ਵਿਸ਼ੇ ਵਿਕਾਰਾਂ ਅਤੇ ਪਾਪ-ਕਰਮਾਂ ਵਿਚ ਖਚਿਤ ਹੋਣਾ ਹੈ।੧੭੭।

**ਸਤਿਗੁਰ ਸਿਖ ਰਿਦੈ, ਪ੍ਰਥਮ ਕ੍ਰਿਪਾ ਕੈ ਬਸੈ, ਤਾ ਪਾਛੈ ਕਰਤ ਆਗਿਆ ਮਇਆ ਕੈ ਮਨਾਵਈ॥**
**ਆਗਿਆ ਮਾਨਿ ਗਿਆਨ ਗੁਰ ਪਰਮ ਨਿਧਾਨ ਦਾਨ, ਗੁਰਮੁਖਿ ਸੁਖ ਫਲ ਨਿਜ ਪਦ ਪਾਵਈ॥**
**ਨਾਮ ਨਿਹਕਾਮ ਧਾਮ ਸਹਜ ਸਮਾਧਿ ਲਿਵ, ਅਗਮ ਅਗਾਧਿ ਕਥਾ ਕਹਤ ਨ ਆਵਈ॥**
**ਜੈਸੋ ਜੈਸੋ ਭਾਉ ਕਰਿ ਪੂਜਤ ਪਦਾਰਬਿੰਦ, ਸਕਲ ਸੰਸਾਰ ਕੈ ਮਨੋਰਥ ਪੁਜਾਵਈ॥੧੭੮॥**

***ਪਦ ਅਰਥ :*** ਰਿਦੈ—ਹਿਰਦੇ ਵਿਚ। ਪ੍ਰਥਮ—ਪਹਿਲਾਂ। ਆਗਿਆ—ਹੁਕਮ। ਮਇਆ—ਕਿਰਪਾ। ਗਿਆਨ ਗੁਰ—ਗੁਰੂ ਦਾ ਗਿਆਨ, ਗੁਰ-ਉਪਦੇਸ਼, ਨਾਮ-ਸਿਮਰਨ। ਪਰਮ ਨਿਧਾਨ—ਵੱਡਾ ਖ਼ਜ਼ਾਨਾ। ਦਾਨ—ਬਖ਼ਸ਼ਸ਼। ਸੁਖ ਫਲ—ਆਤਮ-ਸੁਖ ਦੀ ਪ੍ਰਾਪਤੀ। ਨਿਜ ਪਦ—ਆਤਮ ਪਦ, ਤੁਰੀਆ ਪਦ। ਨਿਹਕਾਮ ਧਾਮ—ਨਿਸ਼ਕਾਮਤਾ ਦਾ ਘਰ। ਸਹਜ ਸਮਾਧਿ—ਸਮਾਧੀ ਦੀ ਉਹ ਅਵਸਥਾ ਜਿਸ ਵਿਚ ਸਹਜ (ਸ਼ਾਂਤੀ) ਹੋਵੇ, ਇਕ-ਰਸ ਟਿਕਾਅ ਹੋਵੇ। ਲਿਵ—ਇਕਾਗਰਤਾ ਵਾਲੀ ਬ੍ਰਿਤੀ।

ਅਗਮ—ਅਪਹੁੰਚ। ਅਗਾਧਿ—ਅਥਾਹ, ਜਿਸ ਦਾ ਥਲ ਨਾ ਪਤਾ ਲਗੇ। ਭਾਉ—ਪ੍ਰੇਮ, ਭਾਵਨਾ। ਪਦਾਰਬਿੰਦ—ਪਦ ਅਰਬਿੰਦ, ਕੌਂਲ ਫੁੱਲ ਵਰਗੇ ਚਰਨ। ਮਨੋਰਥ—ਇੱਛਾ, ਸੰਕਲਪ, ਵਾਸ਼ਨਾ।

***ਅਰਥ :*** ਸਤਿਗੁਰੂ ਪਹਿਲਾਂ ਕਿਰਪਾ ਕਰ ਕੇ ਸਿਖ ਦੇ ਹਿਰਦੇ ਵਿਚ ਵਸਦਾ ਹੈ, ਉਸ ਪਿਛੋਂ ਸਿਖ ਨੂੰ (ਨਾਮ-ਸਿਮਰਨ ਦਾ) ਹੁਕਮ ਕਰਦਾ ਹੈ ਅਤੇ ਫਿਰ ਆਪ ਹੀ ਕਿਰਪਾ ਕਰ ਕੇ ਸਿਖ ਤੋਂ ਹੁਕਮ ਮਨਾਂਦਾ ਹੈ।

(ਸਤਿਗੁਰੂ ਦਾ) ਹੁਕਮ ਮੰਨ ਕੇ, ਸਤਿਗੁਰੂ ਦੇ ਬਖ਼ਸ਼ੇ ਪਰਮ ਖ਼ਜ਼ਾਨੇ ਨਾਮ-ਸਿਮਰਨ ਦੀ ਕਮਾਈ ਕਰ ਕੇ ਗੁਰਮੁਖਿ ਜਨ, ਆਤਮ-ਸੁਖ-ਫਲ ਅਤੇ ਤੁਰੀਆ ਅਵਸਥਾ ਨੂੰ ਪ੍ਰਾਪਤ ਕਰਦਾ ਹੈ।

(ਤੁਰੀਆ ਅਵਸਥਾ ਨੂੰ ਪ੍ਰਾਪਤ ਹੋਇਆਂ) ਉਹ ਨਾਮ ਪ੍ਰਾਪਤ ਹੁੰਦਾ ਹੈ ਜੋ ਨਿਸ਼ਕਾਮਤਾ ਦਾ ਘਰ ਹੈ। (ਇਸ ਨਾਮ ਦੇ ਪ੍ਰਾਪਤ ਹੋਇਆਂ) ਸਹਜ ਸਮਾਧੀ ਵਿਚ ਲਿਵ ਲਗ ਜਾਂਦੀ ਹੈ। (ਇਸ ਅਵਸਥਾ ਦੀ) ਕਥਾ ਕਥਨ ਤੋਂ ਪਰੇ ਅਤੇ ਬਹੁਤ ਡੂੰਘੀ ਹੈ, ਦੱਸੀ ਨਹੀਂ ਜਾ ਸਕਦੀ।

ਜਿਸ ਜਿਸ ਭਾਵਨਾ ਨਾਲ ਕੋਈ ਸਤਿਗੁਰੂ ਦੇ ਚਰਨ-ਕਮਲਾਂ ਨੂੰ ਪੂਜਦਾ ਹੈ, (ਸਤਿਗੁਰੂ ਉਸ ਦੀ ਭਾਵਨਾ ਅਨੁਸਾਰ) ਉਸ ਦੇ ਸੰਸਾਰ ਭਰ ਦੇ ਸਾਰੇ ਮਨੋਰਥ ਪੂਰੇ ਕਰ ਦੇਂਦਾ ਹੈ।੧੭੮।

**ਜੈਸੇ ਪ੍ਰਿਆ ਭੇਟਤ ਅਧਾਨ ਨਿਰਮਾਨ ਹੋਤ, ਬਾਂਛਤ ਬਿਧਾਨ ਖਾਨ ਪਾਨ ਅਗ੍ਰਭਾਗਿ ਹੈ ॥**
**ਜਨਮਤ ਸੁਤ ਖਾਨ ਪਾਨ ਕੋ ਸੰਜਮੁ ਕਰੈ, ਸੁਤ ਹਿਤ ਰਸ ਕਸ ਸਕਲ ਤਿਆਗਿ ਹੈ ॥**
**ਤੈਸੇ ਗੁਰ ਚਰਨ ਸਰਨਿ ਕਾਮਨਾ ਪੁਜਾਇ, ਨਾਮ ਨਿਹਕਾਮ ਧਾਮ ਅਨਤ ਨ ਲਾਗਿ ਹੈ ॥**
**ਨਿਸਿ ਅੰਧਕਾਰ ਭਵ ਸਾਗਰ ਸੰਸਾਰ ਬਿਖੈ, ਪੰਚ ਤਸਕਰ ਜੀਤਿ ਸਿਖ ਹੀ ਸੁਜਾਗਿ ਹੈ ॥੧੭੯॥**

***ਪਦ ਅਰਥ :*** ਪ੍ਰਿਅ ਭੇਟਤ—ਪਤੀ-ਮਿਲਾਪ। ਅਧਾਨ—ਗਰਭ। ਨਿਰਮਾਨ—ਨਿਮਰਤਾ, ਗਰੀਬੀ। ਬਾਂਛਤ—ਮਨ-ਭਾਉਂਦੇ। ਬਿਧਾਨ—ਬਿਧੀ ਅਨੁਸਾਰ, ਨਿਯਮ ਅਨੁਸਾਰ। ਅਗ੍ਰਭਾਗਿ—ਮੂਹਰਲਾ ਹਿੱਸਾ, ਸਾਹਮਣੇ। ਜਨਮਤ—ਜਨਮ ਲੈਣ 'ਤੇ। ਸੁਤ—ਪੁੱਤਰ। ਸੰਜਮੁ—ਪਰਹੇਜ਼। ਹਿਤ—ਹੇਤ, ਵਾਸਤੇ। ਸਕਲ—ਸਾਰੇ। ਨਾਮ ਨਿਹਕਾਮ ਧਾਮ—ਨਾਮ ਜੋ ਨਿਸ਼ਕਾਮਤਾ ਦਾ ਘਰ ਹੈ। ਅਨਤ—ਹੋਰ। ਨਿਸਿ ਅੰਧਕਾਰ—ਅੰਧੇਰੀ ਰਾਤ। ਭਵ ਸਾਗਰ ਸੰਸਾਰ—ਡਰਾਉਣਾ ਸੰਸਾਰ-ਸਮੁੰਦਰ। ਬਿਖੈ—ਵਿਚ। ਪੰਚ ਤਸਕਰ—ਪੰਜ ਚੋਰ : ਕਾਮ ਕ੍ਰੋਧ ਲੋਭ ਮੋਹ ਹੰਕਾਰ। ਜੀਤਿ—ਜਿਤਦਾ ਹੈ। ਸੁਜਾਗਿ—ਸਾਵਧਾਨ ਹੋ ਕੇ।

***ਅਰਥ :*** ਜਿਵੇਂ ਪਤਨੀ ਨਿਮਰ ਭਾਵ ਵਿਚ ਪਤੀ ਨੂੰ ਮਿਲਦੀ ਹੈ, (ਆਪਣਾ ਆਪ ਪਤੀ ਨੂੰ ਅਰਪਣ ਕਰਦੀ ਹੈ ਤਾਂ ਉਹ) ਗਰਭਵਤੀ ਹੁੰਦੀ ਹੈ। (ਪਤੀ) ਉਸ ਦੇ ਅਗੇ ਖਾਣ ਪੀਣ ਲਈ ਮਨ-ਭਾਉਂਦੇ ਪਦਾਰਥ ਵਿਧੀ ਅਨੁਸਾਰ ਲਿਆ ਰਖਦਾ ਹੈ।

ਪੁੱਤਰ ਜੰਮਣ 'ਤੇ ਉਹ ਖਾਣ ਪੀਣ ਦਾ ਪਰਹੇਜ਼ ਕਰਦੀ ਹੈ ਅਤੇ ਪੁੱਤਰ ਦੀ ਖ਼ਾਤਰ ਸਾਰੇ ਰਸਾਂ ਕਸਾਂ ਨੂੰ ਤਿਆਗ ਦੇਂਦੀ ਹੈ।

(ਤਿਵੇਂ ਨਿਮਰਤਾ ਤੇ ਪੂਰਨ ਸ਼ਰਧਾ ਭਾਵਨੀ ਸਹਿਤ) ਸਤਿਗੁਰੂ ਦੀ ਚਰਨ ਸ਼ਰਨ ਲਇਆਂ (ਗੁਰਸਿਖ ਦੀ) ਮਨੋ-ਕਾਮਨਾ ਪੂਰੀ ਹੁੰਦੀ ਹੈ। (ਸਤਿਗੁਰੂ ਉਸ ਨੂੰ) ਨਾਮ ਬਖ਼ਸ਼ਦਾ ਹੈ, ਨਾਮ ਜੋ ਕਿ ਨਿਸ਼ਕਾਮਤਾ ਦਾ ਘਰ ਹੈ, (ਜਿਸ ਦੇ ਮਿਲਿਆਂ ਹੋਰ ਕੋਈ ਕਾਮਨਾ ਨਹੀਂ ਰਹਿੰਦੀ), ਫਿਰ ਉਹ ਹੋਰ ਕਿਸੇ (ਕਰਮ-ਕਾਂਡ) ਵਿਚ ਨਹੀਂ ਲਗਦਾ।

ਸੰਸਾਰ-ਸਮੁੰਦਰ, ਜੋ ਕਾਲੀ ਬੋਲ਼ੀ ਹਨੇਰੀ ਰਾਤ ਵਾਂਗ ਡਰਾਉਣਾ ਹੈ, ਉਸ ਵਿਚ (ਨਾਮ-ਅੰਮ੍ਰਿਤ ਦੀ ਦਾਤਿ ਪ੍ਰਾਪਤ ਕਰਨ ਵਾਲਾ) ਗੁਰਸਿਖ ਹੀ ਸਾਵਧਾਨਤਾ ਸਹਿਤ (ਵਿਚਰਦਾ) ਪੰਜਾਂ ਕਾਮ ਕ੍ਰੋਧ ਆਦਿਕ ਚੋਰਾਂ ਨੂੰ ਜਿਤਦਾ ਹੈ।੧੭੯।

**ਸਤਿਗੁਰ ਆਗਿਆ ਪ੍ਰਤਿਪਾਲਕ ਬਾਲਕ ਸਿਖ, ਚਰਨ ਕਮਲ ਰਜ ਮਹਿਮਾ ਅਪਾਰ ਹੈ ॥**
**ਸਿਵ ਸਨਕਾਦਿਕ ਬ੍ਰਹਮਾਦਿਕ ਨ ਗੰਮਿਤਾ ਹੈ, ਨਿਗਮ ਸੇਖਾਦਿ ਨੇਤਿ ਨੇਤਿ ਕੈ ਉਚਾਰ ਹੈ ॥**
**ਚਤੁਰ ਪਦਾਰਥ ਤ੍ਰਿਕਾਲ ਤ੍ਰਿਭਵਨ ਚਾਹੈ, ਜੋਗ ਭੋਗ ਸੁਰਸਰਿ ਸਰਧਾ ਸੰਸਾਰ ਹੈ ॥**
**ਪੂਜਨ ਕੇ ਪੂਜ ਅਰੁ ਪਾਵਨ ਪਵਿਤ੍ਰ ਕਰੈ, ਅਕਥ ਕਥਾ ਬੀਚਾਰ ਬਿਮਲ ਬਿਥਾਰ ਹੈ ॥੧੮੦॥**

***ਪਦ ਅਰਥ :*** ਆਗਿਆ—ਹੁਕਮ ['ਏਕੋ ਨਾਮੁ ਹੁਕਮੁ ਹੈ'—ਪੰਨਾ ੭੨]। ਪ੍ਰਤਿਪਾਲਕ—ਪਾਲਨਾ ਕਰਨ ਵਾਲੇ, ਮੰਨਣ ਵਾਲਾ। ਬਾਲਕ ਸਿਖ—ਬਾਲਕ ਸੁਭਾਅ ਸਿਖ। ਰਜ—ਧੂੜੀ। ਸਨਕਾਦਿਕ—ਸਨਕ ਆਦਿਕ ਬ੍ਰਹਮਾ ਦੇ ਚਾਰ ਪੁੱਤਰ : ਸਨਕ, ਸਨੰਦਨ, ਸਨਾਤਮ ਤੇ ਸਨਤ ਕੁਮਾਰ। ਬ੍ਰਹਮਾਦਿਕ—ਬ੍ਰਹਮਾ ਆਦਿਕ ਤਿੰਨ ਦੇਵਤੇ : ਬ੍ਰਹਮਾ, ਵਿਸ਼ਨ ਤੇ ਸ਼ਿਵ। ਗੰਮਿਤਾ—ਪਹੁੰਚ, ਰਸਾਈ। ਨਿਗਮ—ਵੇਦ। ਸੇਖਾਦਿ—ਸ਼ੇਸ਼ਨਾਗ ਆਦਿਕ। ਨੇਤਿ ਨੇਤਿ—ਨਾ ਇਤੀ ਨਾ ਇਤੀ, ਨਹੀਂ ਹੈ ਇਸ ਜਿਹਾ, ਬੇਅੰਤ।

ਚਤੁਰ—ਚਾਰੇ। ਤ੍ਰਿਕਾਲ—ਤਿੰਨੇ ਕਾਲ : ਭੂਤ, ਵਰਤਮਾਨ ਤੇ ਭਵਿਖਤ, ਤ੍ਰਿਭਵਣੀ ਸੰਸਾਰ। ਤ੍ਰਿਭਵਨ—ਤਿੰਨੇ ਭਵਨ : ਧਰਤੀ, ਪਤਾਲ ਤੇ ਆਕਾਸ਼। ਚਾਹੈ—ਲੋਚਦਾ ਹੈ। ਜੋਗ ਭੋਗ—ਜੋਗੀ ਤੇ ਗ੍ਰਹਿਸਤੀ। ਸੁਰਸਰਿ—ਦੇਵਤਿਆਂ ਦੀ ਨਦੀ, ਗੰਗਾ। ਪੂਜਨ ਕੇ—ਪੂਜਨੀਕ ਪੁਰਖਾਂ ਲਈ। ਪਾਵਨ—ਪਵਿਤਰ। ਅਕਥ—ਬਿਆਨ ਕਰਨ ਤੋਂ ਬਾਹਰੀ। ਬਿਮਲ ਬਿਥਾਰ—ਨਿਰਮਲ ਵਿਸਥਾਰ।

***ਅਰਥ :*** ਜਿਹੜਾ ਸਿਖ ਭੋਲਾ-ਭਾਲਾ ਬਾਲਕ ਹੋ ਕੇ, ਸਤਿਗੁਰੂ (-ਦ੍ਰਿੜ੍ਹਾਏ ਨਾਮ-ਸਿਮਰਨ) ਦੀ ਆਗਿਆ ਦਾ ਪਾਲਨ ਕਰਦਾ ਹੈ, ਉਸ ਦੇ ਚਰਨ-ਕਮਲਾਂ ਦੀ ਧੂੜੀ ਦੀ ਮਹਿਮਾ ਬੇਅੰਤ ਹੈ।

ਸ਼ਿਵ, ਸਨਕ ਆਦਿਕ ਬ੍ਰਹਮਾ ਦੇ ਚਾਰੇ ਪੁਤਰਾਂ ਅਤੇ ਬ੍ਰਹਮਾ ਆਦਿਕ ਤਿੰਨੇ ਦੇਵਤਿਆਂ ਦੀ ਵੀ (ਉਸ ਨਾਮ-ਸਿਮਰਨ ਦਾ ਹੁਕਮ ਪਾਲਣ ਵਾਲੇ ਗੁਰਸਿਖ ਦੀ ਮਹਿਮਾ) ਤੀਕ ਰਸਾਈ ਨਹੀਂ; ਵੇਦ ਅਤੇ ਸ਼ੇਸ਼ਨਾਗ ਆਦਿਕ ਵੀ (ਉਸ ਦੀ ਮਹਿਮਾ ਨੂੰ) ਬੇਅੰਤ ਬੇਅੰਤ ਆਖ ਕੇ ਪੁਕਾਰਦੇ ਹਨ।

ਚਾਰੇ ਪਦਾਰਥ, ਤਿੰਨੇ ਕਾਲ, ਤ੍ਰਿਭਵਣੀ ਸੰਸਾਰ (ਉਸ ਆਗਿਆਕਾਰੀ ਗੁਰਸਿਖ ਦੀ ਧੂੜੀ ਨੂੰ) ਚਾਹੁੰਦਾ ਹੈ ਅਤੇ ਜੋਗੀ, ਗ੍ਰਿਹਸਤੀ, ਦੇਵਤਿਆਂ ਦੀ ਨਦੀ ਗੰਗਾ ਅਤੇ ਸਾਰਾ ਸੰਸਾਰ ਹੀ (ਉਸ ਧੂੜੀ ਲਈ) ਸ਼ਰਧਾ ਰਖਦਾ ਹੈ।

(ਸਤਿਗੁਰੂ ਬਖ਼ਸ਼ੇ ਨਾਮ-ਸਿਮਰਨ ਦਾ ਹੁਕਮ ਮੰਨਣ ਵਾਲੇ ਗੁਰਸਿਖ ਦੀ ਧੂੜੀ) ਪੂਜਨੀਕ ਮੰਨੇ ਜਾਂਦੇ ਪੁਰਖਾਂ ਲਈ ਵੀ ਪੂਜਨੀਕ ਹੈ ਅਤੇ ਪਵਿਤਰ ਹੋਇਆਂ ਲਈ ਵੀ ਪਵਿਤਰ ਕਰਨ ਵਾਲੀ ਹੈ। ਉਸ ਦਾ ਬਿਆਨ ਕਥਨ ਤੋਂ ਬਾਹਰਾ ਹੈ ਅਤੇ ਉਸ ਦਾ ਵੀਚਾਰ ਨਿਰਮਲ ਵਿਸਥਾਰ ਵਾਲਾ ਹੈ।੧੮੦।

**ਗੁਰਮੁਖਿ ਸੁਖ ਫਲ ਚਾਖਤ ਭਈ ਉਲਟੀ, ਤਨ ਸਨਾਤਨ ਮਨ ਉਨਮਨ ਮਾਨੇ ਹੈ॥**
**ਦੁਰਮਤਿ ਉਲਟਿ ਭਈ ਹੈ ਗੁਰਮਤਿ ਰਿਦੈ, ਦੂਰਜਨ ਸੁਰਜਨ ਕਰਿ ਪਹਿਚਾਨੇ ਹੈ॥**
**ਸੰਸਾਰੀ ਸੈ ਉਲਟਿ ਪਲਟਿ ਨਿਰੰਕਾਰੀ ਭਏ, ਬਗ-ਬੰਸ ਹੰਸ ਭਏ ਸਤਿਗੁਰ ਗਿਆਨੇ ਹੈ॥**
**ਕਾਰਨ ਅਧੀਨ ਦੀਨ, ਕਾਰਨ ਕਰਨ ਭਏ, ਹਰਨ ਭਰਨ ਭੇਦ ਅਲਖ ਲਖਾਨੇ ਹੈ॥੧੮੧॥**

***ਪਦ ਅਰਥ :*** ਗੁਰਮੁਖਿ—ਹੁਕਮ ਦੀ ਕਾਰ ਕਮਾਉਣ ਵਾਲਾ ਗੁਰਸਿਖ। ਗੁਰਮੁਖਿ ਸੁਖ ਫਲ—ਸਤਿਗੁਰੂ ਦਾ ਬਖ਼ਸ਼ਿਆ ਅਨੰਦੀ ਨਾਮ-ਅੰਮ੍ਰਿਤ-ਰਸ। ਉਲਟੀ—ਉਲਟ (ਪਰਤ) ਜਾਂਦੀ ਹੈ। ਸਨਾਤਨ—ਪ੍ਰਾਚੀਨ ਕਾਲ ਤੋਂ, ਆਦਿ ਤੋਂ। ਉਨਮਨ—ਸ਼ਾਂਤ ਅਵਸਥਾ। ਰਿਦੈ—ਹਿਰਦੇ ਵਿਚ। ਦੂਰਜਨ—ਖੋਟਾ ਪੁਰਖ, ਮਨਮੁਖ। ਸੁਰਜਨ—ਦੈਵੀ ਸੁਭਾਵ ਸ੍ਰੇਸ਼ਟ ਪੁਰਖ, ਗੁਰਮੁਖਿ। ਪਹਿਚਾਨੇ ਹੈ—ਜਾਣੇ ਜਾਂਦੇ ਹਨ। ਸੰਸਾਰੀ—ਮਾਇਆ ਗ੍ਰਸਿਆ ਜੀਵ। ਸੈ—ਤੋਂ। ਨਿਰੰਕਾਰੀ—ਨਿਰੰਕਾਰ ਵਾਲਾ। ਬਗ ਬੰਸ—ਬਗਲਿਆਂ ਦੀ ਕੁਲ। ਹੰਸ—ਹੰਸ (ਉੱਤਮ ਪੁਰਖ)। ਸਤਿਗੁਰ ਗਿਆਨੇ—ਗੁਰੂ ਗਿਆਨ, ਨਾਮ-ਸਿਮਰਨ। ਕਾਰਨ ਅਧੀਨ—ਦੁਨੀਆਵੀ ਕਾਰਨਾਂ ਦੇ ਅਧੀਨ। ਦੀਨ—ਦਬਿਆ ਹੋਇਆ। ਕਾਰਨ ਕਰਨ—ਕਾਰਨਾਂ ਦਾ ਕਰਨਹਾਰ, ਮਾਲਕ। ਹਰਨ—ਮਾਰਨ ਵਾਲਾ। ਭਰਨ—ਪਾਲਣ ਵਾਲਾ। ਅਲਖ—ਨਾ ਜਾਣਿਆ ਜਾ ਸਕਣ ਵਾਲਾ, ਵਾਹਿਗੁਰੂ। ਲਖਾਨੇ ਹੈ—ਜਾਣ ਲੈਂਦੇ ਹਨ।

***ਅਰਥ :*** ਸਤਿਗੁਰੂ-ਬਖ਼ਸ਼ਿਆ ਅਨੰਦ-ਦਾਇਕ ਨਾਮ-ਅੰਮ੍ਰਿਤ-ਰਸ ਚਖਣ ਨਾਲ, ਹੁਕਮ ਦੀ ਕਾਰ ਕਮਾਉਣ ਵਾਲੇ ਗੁਰਸਿਖਾਂ (ਦੀ ਬ੍ਰਿਤੀ ਦੁਨੀਆਵੀ ਪਦਾਰਥਾਂ ਵਲੋਂ) ਪਲਟ ਜਾਂਦੀ ਹੈ ਅਤੇ ਪਹਿਲੀ ਅਵਸਥਾ ਵਾਲਾ (ਅਮੋੜ) ਮਨ ਉਨਮਨੀ (ਸ਼ਾਂਤ) ਅਵਸਥਾ ਵਿਚ ਵਿਚਰਨ ਲਗ ਪੈਂਦਾ ਹੈ।

ਖੋਟੀ ਮਤਿ ਉਲਟ ਕੇ ਹਿਰਦੇ ਵਿਚ ਗੁਰਮਤਿ (ਸਤਿਗੁਰੂ ਦ੍ਰਿੜ੍ਹਾਈ ਦੀਖਿਆ) ਆ ਵਸਦੀ ਹੈ। ਫਿਰ ਉਹ ਖੋਟੇ ਸੁਭਾਵ ਵਾਲੇ ਪੁਰਖਾਂ ਤੋਂ ਦੈਵੀ ਸੁਭਾਵ ਵਾਲੇ ਸ੍ਰੇਸ਼ਟ ਪੁਰਖ ਕਰਕੇ ਜਾਣੇ ਜਾਂਦੇ ਹਨ।

(ਦੁਨੀਆ ਦੇ ਝੰਬੇਲਿਆਂ ਤੋਂ) ਉਲਟ ਕੇ, ਮਾਇਆ-ਗ੍ਰਸੇ ਸੰਸਾਰੀ ਜੀਵ (ਸਤਿਗੁਰੂ ਦੀ ਦੱਸੀ ਕਾਰ ਕਮਾਉਣ ਕਰਕੇ) ਪਰਤ ਕੇ ਨਿਰੰਕਾਰ ਵਾਲੇ ਹੋ ਜਾਂਦੇ ਹਨ ਅਤੇ ਸਤਿਗੁਰੂ ਦੇ ਬਖ਼ਸ਼ੇ ਗਿਆਨ (ਨਾਮ ਸਿਮਰਨ) ਸਦਕਾ ਬਗਲੇ ਦੀ ਬੰਸ ਵਾਲੇ ਤੋਂ ਹੰਸ ਸਮਾਨ ਉੱਤਮ ਤੇ ਨਿਰਮਲ ਪੁਰਖ ਬਣ ਜਾਂਦੇ ਹਨ।

ਦੁਨੀਆਵੀ ਕਾਰਨਾਂ ਦੇ ਵਸ ਜੋ ਜੀਵ ਉਨ੍ਹਾਂ ਦੇ ਦਬਾਅ ਹੇਠ ਲਗੇ ਹੁੰਦੇ ਸਨ ਉਹ (ਨਾਮ-ਸਿਮਰਨ ਦਾ ਹੁਕਮ ਪਾਲਣ ਕਾਰਨ) ਕਾਰਨਾਂ ਦੇ ਕਰਨਹਾਰ (ਮਾਲਕ) ਬਣ ਜਾਂਦੇ ਹਨ (ਭਾਵ, ਉਹ ਦੁਨੀਆਵੀ ਕਾਰਨਾਂ 'ਤੇ ਭਾਰੂ ਹੋ ਜਾਂਦੇ ਹਨ) ਅਤੇ ਮਾਰਨ ਤੇ ਪਾਲਣਹਾਰ ਵਾਹਿਗੁਰੂ ਦੇ ਨਾ ਲਖੇ ਜਾਣ ਵਾਲੇ ਭੇਦ ਦੇ ਉਹ ਜਾਣੂ ਹੋ ਜਾਂਦੇ ਹਨ।੧੮੧।

**ਗੁਰਮੁਖਿ ਸੁਖ ਫਲ ਚਾਖਤ ਉਲਟੀ ਭਈ, ਜੋਨਿ ਕੈ ਅਜੋਨਿ ਭਏ ਕੁਲ ਅਕੁਲੀਨ ਹੈ॥**
**ਜੰਤਨ ਤੇ ਸੰਤ ਅਉ ਬਿਨਾਸੀ ਅਬਿਨਾਸੀ ਭਏ, ਅਧਮ ਅਸਾਧ ਭਏ ਸਾਧ ਪ੍ਰਬੀਨ ਹੈ॥**

**ਲਾਲਚੀ ਲਲੂ ਜਨ ਤੇ ਪਾਵਨ ਕੈ ਪੂਜ ਕੀਨੇ, ਅੰਜਨ ਜਗਤ ਮੈ ਨਿਰੰਜਨਈ ਦੀਨ ਹੈ॥**
**ਕਾਟਿ ਮਾਇਆ ਫਾਸੀ ਗੁਰ ਗ੍ਰਿਹ ਮੈ ਉਦਾਸੀ ਕੀਨੋ, ਅਨਭੈ ਅਭਿਆਸੀ ਪ੍ਰਿਅ ਪ੍ਰੇਮ-ਰਸ ਭੀਨ ਹੈ॥੧੯੨॥**

***ਪਦ ਅਰਥ :*** ਗੁਰਮੁਖਿ—ਸਤਿਗੁਰੂ ਦਾ ਹੁਕਮੀ ਬੰਦਾ। ਗੁਰਮੁਖਿ ਸੁਖ ਫਲ—ਸਤਿਗੁਰੂ-ਬਖ਼ਸ਼ੇ ਨਾਮ-ਅੰਮ੍ਰਿਤ ਦਾ ਅਨੰਦੀ ਰਸ। ਜੋਨਿ ਕੈ—ਜੂਨਾਂ ਵਿਚ ਪੈਣ ਤੋਂ। ਅਜੋਨਿ—ਜੰਮਣ ਮਰਨ ਰਹਿਤ। ਅਕੁਲੀਨ—ਕੁਲਾ-ਰੀਤ ਦਾ ਤਿਆਗ, ਅਹੰਕਾਰ ਤੋਂ ਰਹਿਤ। ਜੰਤਨ ਤੇ—ਸੰਸਾਰੀ ਜੀਵਾਂ ਤੋਂ। ਸੰਤ—ਸਤਿਵਾਦੀ ਉੱਤਮ ਪੁਰਖ। ਅਉ—ਅਤੇ। ਬਿਨਾਸੀ—ਬਿਨਸਨਹਾਰ ਪ੍ਰਾਣੀ। ਅਬਿਨਾਸੀ—ਨਾਸ਼ ਰਹਿਤ, ਮੌਤ ਰਹਿਤ, ਅਮਰ। ਅਧਮ—ਨੀਚ। ਅਸਾਧ—ਮੰਦੇ ਪੁਰਖ, ਮਨਮੁਖ। ਸਾਧ—ਉੱਤਮ ਪੁਰਖ, ਗੁਰਮੁਖਿ। ਪ੍ਰਬੀਨ—ਸਿਆਣੇ, ਦੂਰ-ਦਰਸ਼ੀ। ਲਲੂ ਜਨ—ਲੋਭੀ ਮਨੁੱਖ। ਪਾਵਨ—ਪਵਿਤਰ। ਪੂਜ—ਪੂਜਨੀਕ। ਅੰਜਨ—ਮਾਇਆ ਰੂਪ ਕਾਲਖ। ਨਿਰੰਜਨਈ—ਮਾਇਆ ਤੋਂ ਅਟੰਕ ਅਵਸਥਾ। ਗੁਰ ਗ੍ਰਿਹ—ਗੁਰੂ ਦਾ ਘਰ, ਸਤਸੰਗਤਿ। ਉਦਾਸੀ—ਉਪਰਾਮ। ਅਨਭੈ—ਨਿਰਭੈ ਕਰ ਦੇਣ ਵਾਲਾ ਨਾਮ। ਪ੍ਰਿਅ—ਪਿਆਰਾ ਪ੍ਰੀਤਮ। ਭੀਨ ਹੈ—ਭਿਉਂ ਦੇਂਦਾ ਹੈ।

***ਅਰਥ :*** ਸਤਿਗੁਰੂ-ਬਖ਼ਸ਼ੇ ਅਨੰਦੀ ਨਾਮ-ਅੰਮ੍ਰਿਤ-ਰਸ ਨੂੰ ਚਖ ਕੇ ਗੁਰਮੁਖਿ ਜਨਾਂ ਦੀ ਦਸ਼ਾ (ਆਮ ਸੰਸਾਰੀਆਂ ਤੋਂ) ਉਲਟੀ ਹੋ ਜਾਂਦੀ ਹੈ ਅਤੇ ਉਹ ਜਨਮ ਮਰਨ ਤੋਂ ਤੇ ਕੁਲ-ਅਹੰਕਾਰ ਤੋਂ ਮੁਕਤ ਹੋ ਜਾਂਦੇ ਹਨ।

(ਸਤਿਗੁਰੂ ਦੇ ਸੁਖਦਾਈ ਨਾਮ-ਅੰਮ੍ਰਿਤ-ਰਸ ਪੀਣ ਵਾਲੇ) ਆਮ ਸੰਸਾਰੀ ਜੀਵਾਂ ਤੋਂ ਸੰਤ ਸੁਭਾਅ ਸਤਿਵਾਦੀ ਪੁਰਖ ਹੋ ਜਾਂਦੇ ਹਨ, ਬਿਨਸਨਹਾਰ ਪ੍ਰਾਣੀ ਅਮਰ ਪਦਵੀ ਨੂੰ ਪਾ ਲੈਂਦੇ ਹਨ ਅਤੇ ਨੀਚ ਤੇ ਖੋਟੇ ਪੁਰਖਾਂ ਤੋਂ ਸੁਜਾਨ ਤੇ ਉਤਮ ਪੁਰਖ ਹੋ ਨਿਬੜਦੇ ਹਨ।

(ਨਾਮ-ਅੰਮ੍ਰਿਤ ਦਾ ਅਨੰਦੀ ਰਸ) ਲਾਲਚੀ ਤੇ ਲੋਭੀ ਮਨੁੱਖਾਂ ਨੂੰ ਪਵਿਤਰ ਕਰ ਕੇ ਪੂਜਨੀਕ ਬਣਾ ਦਿੰਦਾ ਹੈ, ਅਤੇ ਮਾਇਕੀ-ਸੰਸਾਰ ਵਿਚ (ਵਿਚਰਦਿਆਂ ਹੋਇਆਂ) ਮਾਇਆ ਤੋਂ ਨਿਰਲੇਪ ਰਹਿਣ ਦੀ ਅਵਸਥਾ ਲਿਆ ਦਿੰਦਾ ਹੈ।

ਸਤਿਗੁਰੂ ਦੇ ਗ੍ਰਿਹ ਪਰਵੇਸ਼ ਹੋਣ (ਨਾਮ-ਦੀਖਿਆ ਲੈਣ) ਨਾਲ ਮਾਇਆ ਦੀ ਫਾਹੀ ਕਟੀਜ ਕੇ, ਉਸ ਤੋਂ ਉਪਰਾਮ ਹੋ ਜਾਈਦਾ ਹੈ ਅਤੇ ਨਿਰਭੈ ਕਰ ਦੇਣ ਵਾਲੇ ਨਾਮ ਦਾ ਅਭਿਆਸੀ ਹੋ ਕੇ, ਪਿਆਰੇ ਵਾਹਿਗੁਰੂ ਦੇ ਪ੍ਰੇਮ-ਰਸ ਵਿਚ ਭਿਜ ਜਾਈਦਾ ਹੈ।੧੯੨।

**ਸਤਿਗੁਰ ਦਰਸ ਧਿਆਨ ਅਸਚਰਜ-ਮੈ, ਦਰਸਨੀ ਹੋਤ ਖਟ ਦਰਸ ਅਤੀਤ ਹੈ॥**
**ਸਤਿਗੁਰ ਚਰਨ ਸਰਨਿ ਨਿਹਕਾਮ ਧਾਮ, ਸੇਵਕੁ ਨ ਆਨ ਦੇਵ ਸੇਵ ਕੀ ਨ ਪ੍ਰੀਤ ਹੈ॥**
**ਸਤਿਗੁਰ ਸਬਦ ਸੁਰਤਿ ਲਿਵ ਮੂਲ ਮੰਤ੍ਰ, ਆਨ ਤੰਤ੍ਰ ਮੰਤ੍ਰ ਕੀ ਨ ਸਿਖਨ ਪ੍ਰਤੀਤ ਹੈ॥**
**ਸਤਿਗੁਰ ਕ੍ਰਿਪਾ ਸਾਧ ਸੰਗਤਿ ਪੰਗਤਿ ਸੁਖ, ਹੰਸ ਬੰਸ ਮਾਨਸਰ ਅਨਤ ਨ ਚੀਤ ਹੈ॥੧੯੩॥**

***ਪਦ ਅਰਥ :*** ਅਸਚਰਜ-ਮੈ—ਵਿਸਮਾਦ-ਜਨਕ। ਦਰਸਨੀ—ਦਰਸ਼ਨ ਕਰਨ ਵਾਲਾ। ਖਟ ਦਰਸ਼—ਛੇ ਸ਼ਾਸਤ੍ਰ। ਅਤੀਤ—ਤਿਆਗੀ, ਪਰੇ। ਨਿਹਕਾਮ ਧਾਮ—ਨਿਸ਼ਕਾਮਤਾ ਦਾ ਘਰ। ਆਨ—ਹੋਰ। ਸਤਿਗੁਰ ਸਬਦ—ਸਤਿਗੁਰੂ ਦੇ ਦ੍ਰਿੜ੍ਹਾਏ ਗੁਰ ਮੰਤ੍ਰ। ਲਿਵ—ਬਿਰਤੀ ਦੀ ਇਕਾਗਰਤਾ। ਮੂਲ ਮੰਤ੍ਰ—ਸਾਰੇ ਮੰਤ੍ਰਾਂ ਦੀ ਜੜ੍ਹ। ਮੰਤ੍ਰ—ਕਿਸੇ ਦੇਵਤੇ ਨੂੰ ਰੀਝਾਉਣ ਜਾਂ ਕਾਰਜ-ਸਿਧੀ ਲਈ ਜਪਣ ਯੋਗ ਸ਼ਬਦ। ਤੰਤ੍ਰ—ਟੂਣਾ, ਜਾਦੂ। ਪੰਗਤਿ—ਕਤਾਰ ਵਿਚ ਬੈਠਣਾ, ਮਿਲ ਬੈਠਣਾ। ਹੰਸ ਬੰਸ—ਹੰਸਾਂ ਦੀ ਵੰਸ, ਹੰਸ-ਵੰਸੀ, ਹੰਸਲੇ। ਮਾਨਸਰ—(ਸਾਧ ਸੰਗਤਿ ਰੂਪੀ) ਮਾਨ ਸਰੋਵਰ। ਅਨਤ—ਹੋਰ।

***ਅਰਥ :*** ਸਤਿਗੁਰੂ ਦੇ ਦਰਸ਼ਨਾਂ ਦਾ ਧਿਆਨ (ਗੁਰੂ ਦੇ ਅਨਿੰਨ ਸੇਵਕਾਂ ਲਈ) ਅਸਚਰਜ-ਰੂਪ ਹੈ। (ਸਤਿਗੁਰੂ ਦਾ) ਦਰਸ਼ਨ ਕਰਨ ਵਾਲੇ ਛੇ ਸ਼ਾਸਤ੍ਰਾਂ (ਦੇ ਗਿਆਨ) ਤੋਂ ਪਰੇ ਲੰਘ ਜਾਂਦੇ ਹਨ।

ਸਤਿਗੁਰੂ ਦੇ ਚਰਨਾਂ ਦੀ ਸ਼ਰਨ ਨਿਸ਼ਕਾਮਤਾ ਦਾ ਘਰ ਹੈ, (ਭਾਵ, ਸਤਿਗੁਰੂ ਤੋਂ ਗੁਰ-ਦੀਖਿਆ ਲਇਆਂ ਸਭ ਤਰ੍ਹਾਂ ਦੀਆਂ ਕਾਮਨਾਵਾਂ ਮਿਟ ਜਾਂਦੀਆਂ ਹਨ)। (ਸਤਿਗੁਰੂ ਦੇ ਚਰਨਾਂ ਦੀ ਓਟ ਲੈਣ ਵਾਲੇ) ਸੇਵਕ ਕਿਸੇ ਹੋਰ ਦੇਵਤੇ ਦੀ ਸੇਵਾ ਵਿਚ ਪ੍ਰੀਤੀ ਨਹੀਂ ਰਖਦੇ।

ਸਤਿਗੁਰੂ ਦੇ ਸ਼ਬਦ (ਨਾਮ-ਗੁਰਮੰਤ੍ਰ) ਵਿਚ ਸੁਰਤੀ ਦੀ ਲਿਵ ਲਗਣੀ ਹੀ (ਸਤਿਗੁਰੂ ਦੇ ਸਨਮੁਖ ਸੇਵਕਾਂ ਦਾ) ਮੰਤ੍ਰਾਂ ਸਿਰ ਮੰਤ੍ਰ ਹੈ, ਹੋਰ ਤੰਤ੍ਰਾਂ ਮੰਤ੍ਰਾਂ ਵਿਚ ਗੁਰਸਿੱਖਾਂ ਦਾ ਕੋਈ ਯਕੀਨ ਨਹੀਂ।

ਸਤਿਗੁਰੂ ਦੀ ਕਿਰਪਾ ਦੁਆਰਾ ਹੀ ਸਾਧ ਸੰਗਤਿ ਨਾਲ ਮਿਲ ਬੈਠਣ ਦਾ ਸੁਖ ਮਿਲਦਾ ਹੈ। ਹੰਸਲੇ ਗੁਰਮੁਖਿ ਜਨ ਮਾਨ-ਸਰੋਵਰ ਰੂਪੀ ਸਾਧ ਸੰਗਤਿ ਵਿਚ ਚਿਤ ਜੋੜਦੇ ਹਨ, ਹੋਰ ਕਿਸੇ ਪਾਸੇ ਚਿਤ ਨਹੀਂ ਲਾਉਂਦੇ।੧੯੩।

**ਘੋਸਲਾ ਮੈ ਅੰਡਾ ਤਜਿ ਉਡਤ ਅਕਾਸਚਾਰੀ, ਸੰਧਿਆ ਸਮੈ ਅੰਡਾ ਹੇਤ ਚੇਤਿ ਫਿਰ ਆਵਈ॥**
**ਤਿਰੀਆ ਤਿਆਗਿ ਸੁਤ ਜਾਤ ਬਨਖੰਡ ਬਿਖੈ, ਸੁਤ ਕੀ ਸੁਰਤਿ ਗ੍ਰਿਹ ਆਇ ਸੁਖ ਪਾਵਈ॥**
**ਜੈਸੇ ਜਲ-ਕੁੰਡ ਕਰਿ ਛਾਡੀਅਤਿ ਜਲਚਰੀ, ਜਬ ਚਾਹੇ ਤਬ ਗਹਿ ਲੇਤ ਮਨਿ ਭਾਵਈ॥**
**ਤੈਸੇ ਚਿਤ ਚੰਚਲ ਭ੍ਰਮਤ ਹੈ ਚਤੁਰ ਕੁੰਟ, ਸਤਿਗੁਰ ਬੋਹਿਥ ਬਿਹੰਗ ਠਹਿਰਾਵਈ॥੧੯੪॥**

***ਪਦ ਅਰਥ :*** ਘੋਸਲਾ—ਆਲ੍ਹਣਾ। ਅਕਾਸਚਾਰੀ—ਅਕਾਸ਼ ਵਿਚ ਉਡਣ ਵਾਲਾ ਪੰਛੀ। ਹੇਤ—ਮੋਹ। ਚੇਤਿ—ਚਿਤਵ ਕੇ। ਤਿਰੀਆ—ਇਸਤ੍ਰੀ। ਸੁਤ—ਪੁੱਤਰ। ਬਨਖੰਡ ਬਿਖੈ—ਜੰਗਲ ਵਿਚ। ਸੁਰਤਿ—ਸੁਰਤੀ। ਗ੍ਰਿਹ—ਘਰ। ਜਲ ਕੁੰਡ—ਜਲ ਦਾ ਹੌਜ਼। ਕਰਿ—ਬਣਾ ਕੇ। ਜਲਚਰੀ—ਮੱਛੀ। ਗਹਿ—ਪਕੜ ਕੇ। ਭ੍ਰਮਤ ਹੈ—ਭਟਕਦਾ ਹੈ। ਚਤੁਰ ਕੁੰਟ—ਚਹੁੰਆਂ ਕੁੰਟਾਂ ਵਿਚ। ਬੋਹਿਥ—ਜਹਾਜ਼। ਬਿਹੰਗ—ਪੰਛੀ। ਠਹਿਰਾਵਈ—ਟਿਕਦਾ ਹੈ।

***ਅਰਥ :*** (ਜਿਵੇਂ) ਪੰਛੀ ਆਲ੍ਹਣੇ ਵਿਚ ਅੰਡਾ ਛਡ ਕੇ ਅਕਾਸ਼ ਵਿਚ ਉਡਦਾ ਹੈ ਅਤੇ ਸੰਧਿਆ ਵੇਲੇ ਅੰਡੇ ਦੇ ਮੋਹ ਨੂੰ ਚਿਤਾਰ ਕੇ (ਆਲ੍ਹਣੇ ਵਿਚ ਮੁੜ ਆਂਉਂਦਾ ਹੈ)।

(ਜਿਵੇਂ ਕੋਈ ਮਜ਼ਦੂਰਨ) ਇਸਤ੍ਰੀ ਪੁੱਤਰ ਨੂੰ (ਘਰ) ਛਡ ਕੇ ਜੰਗਲ ਵਿਚ (ਘਾਹ ਫੂਸ, ਲਕੜਾਂ ਆਦਿ ਚੁਣਨ ਲਈ) ਜਾਂਦੀ ਹੈ, ਪੁੱਤਰ ਦੀ ਸੁਰਤੀ ਰਖਦਿਆਂ ਉਹ ਘਰ ਪੁਜ ਕੇ ਸੁਖ ਪਾਂਦੀ ਹੈ।

ਜਿਵੇਂ ਜਲ ਦਾ ਹੌਜ਼ ਬਣਾ ਕੇ, ਉਸ ਵਿਚ ਮੱਛੀ ਛਡੀ ਜਾਂਦੀ ਹੈ, ਜਦ ਜੀਅ ਚਾਹੇ, ਮਨ ਦੀ ਇੱਛਾ ਅਨੁਸਾਰ ਉਸ ਨੂੰ ਫੜ ਲਿਆ ਜਾਂਦਾ ਹੈ।

ਤਿਵੇਂ (ਮਨੁੱਖ ਦਾ) ਚੰਚਲ ਮਨ ਚਹੁੰ ਕੁੰਟਾਂ ਵਿਚ ਭਟਕਦਾ ਫਿਰਦਾ ਹੈ, ਪਰ (ਨਾਮ ਦੇ ਦਾਤੇ) ਸਤਿਗੁਰੂ ਰੂਪੀ ਜਹਾਜ਼ ਦੇ ਆਸਰੇ (ਨਾਮ-ਸਿਮਰਨ ਦੀ ਬਦੌਲਤ) ਉਡਦੇ ਪੰਛੀ ਵਾਂਗ (ਭਟਕਦਾ ਮਨ ਨਿਜ ਘਰ ਵਿਚ) ਆ ਟਿਕਦਾ ਹੈ।੧੯੪।

(***ਨੋਟ :*** ਤੀਜੀ ਤੁਕ ਵਿਚ ਮੱਛੀ ਨੂੰ ਮਨ-ਮਰਜ਼ੀ ਨਾਲ ਫੜ ਲੈਣ ਦੀ ਮਿਸਾਲ ਰਾਹੀਂ ਪ੍ਰਗਟਾਇਆ ਗਿਆ ਹੈ ਕਿ ਸਤਿਗੁਰੂ ਦੇ ਬਖ਼ਸ਼ੇ ਸ਼ਬਦ ਵਿਚ ਸੁਰਤਿ ਜੋੜ ਕੇ, ਉਡਦੇ ਮਨ ਨੂੰ ਝਟ ਕਾਬੂ ਕਰ ਲਈਦਾ ਹੈ।)

**ਚਤੁਰ ਬਰਨ ਮੈ ਨ ਪਾਈਐ ਬਰਨ ਤੈਸੋ, ਖਟ ਦਰਸਨ ਮੈ ਨ ਦਰਸਨ ਜੋਤਿ ਹੈ॥**
**ਸਿੰਮ੍ਰਿਤਿ ਪੁਰਾਨ ਬੇਦ ਸਾਸਤ੍ਰ ਸਮਾਨ ਖਾਨ, ਰਾਗ ਨਾਦ ਬਾਦ ਮੈ ਨ ਸਬਦ ਉਦੋਤ ਹੈ॥**
**ਨਾਨਾ ਬਿੰਜਨਾਦਿ ਸ੍ਵਾਦ ਅੰਤਰਿ ਨ ਪ੍ਰੇਮ-ਰਸ, ਸਕਲ ਸੁਗੰਧ ਮੈ ਨ ਗੰਧਿ ਸੰਧਿ ਹੋਤ ਹੈ॥**
**ਉਸਨ ਸੀਤਲਤਾ ਸਪਰਸ ਅਪਰਸ ਨ, ਗੁਰਮੁਖਿ ਸੁਖ ਫਲ ਤੁਲਿ ਓਤ ਪੋਤ ਹੈ॥੧੯੫॥**

***ਪਦ ਅਰਥ :*** ਚਤੁਰ ਬਰਨ—ਚਾਰ ਵਰਨ-ਆਸ਼੍ਰਮ : ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ। ਬਰਨ—ਰੰਗ। ਖਟ ਦਰਸ਼ਨ—ਛੇ ਸ਼ਾਸਤ੍ਰਾਂ ਦੇ ਮੰਨਣ ਵਾਲੇ। ਦਰਸਨ ਜੋਤਿ—ਦਿਬ ਜੋਤੀ ਦੇ ਦਰਸ਼ਨ। ਸਮਾਨ—ਵਰਗਾ, ਬਰਾਬਰ। ਖਾਨ—ਭੰਡਾਰਾ, ਖ਼ਜ਼ਾਨਾ। ਨਾਦ—ਧੁਨੀ। ਬਾਦ—ਵਾਜੇ। ਉਦੋਤ—ਪ੍ਰਕਾਸ਼। ਨਾਨਾ—ਅਨੇਕ, ਬਹੁਤ। ਬਿੰਜਨਾਦਿ—ਬਿੰਜਨ ਆਦਿ, ਭੋਜਨ। ਅੰਤਰਿ—ਵਿਚ। ਸਕਲ ਸੁਗੰਧ—ਸਾਰੀਆਂ ਸੁਗੰਧੀਆਂ। ਗੰਧਿ—ਸੁਗੰਧੀ। ਸੰਧਿ—ਮੇਲ। ਉਸਨ—ਗਰਮੀ। ਸੀਤਲਤਾ—ਠੰਢ। ਸਪਰਸ—ਛੂਹਣਾ। ਅਪਰਸ—ਅਛੋਹ, ਨਾ ਛੂਹਣ ਜੋਗ। ਗੁਰਮੁਖਿ ਸੁਖ ਫਲ—ਸਤਿਗੁਰੂ ਦੇ ਬਖ਼ਸ਼ੇ ਨਾਮ-ਅੰਮ੍ਰਿਤ ਦਾ ਅਨੰਦ। ਓਤ ਪੋਤ—ਤਾਣਾ ਪੇਟਾ।

***ਅਰਥ :*** (ਗੁਰਮੁਖਿ ਜਨਾਂ ਦੇ ਨਾਮ-ਅੰਮ੍ਰਿਤ-ਰਸ ਦੇ ਅਲੌਕਿਕ) ਰੰਗ ਜਿਹਾ, ਬ੍ਰਾਹਮਣ ਖੱਤਰੀ ਆਦਿ ਚਹੁੰ ਵਰਨਾਂ ਵਿਚ ਰੰਗ ਨਹੀਂ ਹੈ ਅਤੇ (ਨਾਮ-ਕਮਾਈ ਸਦਕਾ) ਦਿੱਬ ਜੋਤੀ ਦੇ ਬਿਸਮਾਦੀ ਦਰਸ਼ਨ ਦੀ ਆਭਾ ਸਮਾਨ ਛੇ ਦਰਸ਼ਨਾਂ ਵਿਚ ਵੀ ਆਭਾ ਨਹੀਂ ਹੈ।

(ਗੁਰਮੁਖਾਂ ਨੂੰ ਗੁਰ-ਸ਼ਬਦ ਵਿਚ ਸੁਰਤਿ ਜੁੜਨ ਸਦਕਾ ਜੋ) ਖ਼ਜ਼ਾਨਾ ਪ੍ਰਾਪਤ ਹੈ, ਉਸ ਵਰਗਾ ਸਿਮ੍ਰਿਤੀਆਂ, ਪੁਰਾਣਾਂ ਵੇਦਾਂ ਸ਼ਾਸਤ੍ਰਾਂ ਵਿਚ ਨਹੀਂ ਹੈ ਅਤੇ (ਗੁਰਮੁਖਾਂ ਨੂੰ) ਗੁਰ-ਸ਼ਬਦ ਦੇ ਉਜਾਗਰ ਹੋਣ ਦੀ ਜੋ (ਧੁਨੀ) ਪ੍ਰਾਪਤ ਹੈ, ਉਹ ਵਾਜਿਆਂ ਦੇ (ਅਨਿਕ ਪ੍ਰਕਾਰੀ) ਰਾਗਾਂ ਦੀਆਂ ਧੁਨੀਆਂ ਵਿਚ ਨਹੀਂ ਹੈ।

(ਗੁਰਮੁਖਾਂ ਨੂੰ) ਨਾਮ ਦੇ ਪ੍ਰੇਮ-ਰਸ ਵਿਚ ਜੋ ਅਲੌਕਿਕ ਸਵਾਦ ਪ੍ਰਾਪਤ ਹੈ, ਉਹ ਛਤੀ ਪ੍ਰਕਾਰ ਦੇ ਭੋਜਨਾਂ ਦੇ ਸਵਾਦ ਵਿਚ ਨਹੀਂ ਹੈ ਅਤੇ (ਸਤਿਗੁਰੂ ਦੇ ਚਰਨਾਂ ਨਾਲ) ਮੇਲ ਹੋਣ ਸਦਕਾ ਜਿਸ ਅਨੰਦ-ਦਾਈ ਸੁਗੰਧੀ ਦੀ ਪ੍ਰਾਪਤੀ ਹੈ, ਉਹ ਸਾਰੀਆਂ ਸੁਗੰਧੀਆਂ ਮਿਲਣ ਵਿਚ ਵੀ ਨਹੀਂ ਹੈ।

ਨਾਮ-ਰਸ ਭੁੰਚ ਰਹੇ ਗੁਰਮੁਖਾਂ ਦੇ ਅਨੰਦ ਦੇ ਬਰਾਬਰ ਨਹੀਂ ਹੈ ਉਹ ਸੁਖ, ਜੋ (ਸਰਦੀ ਗਰਮੀ ਸਮੇਂ) ਗਰਮੀ ਤੇ ਸਰਦੀ ਨੂੰ ਪਰਸਣ ਜਾਂ ਉਨ੍ਹਾਂ ਤੋਂ ਅਲੇਪ ਰਹਿਣ ਦੇ ਜਤਨਾਂ ਵਿਚ ਕੀਤਾ ਜਾਂਦਾ ਹੈ (ਕਿਉਂਕਿ ਗਰਮੀ ਸਰਦੀ ਤਾਂ ਵਧਦੀ ਘਟਦੀ ਇਕ-ਰਸ ਨਹੀਂ ਰਹਿੰਦੀ, ਜਦ ਕਿ) ਗੁਰਮੁਖਾਂ ਦਾ ਨਾਮ-ਰਸ-ਅਨੰਦ ਤਾਣੇ ਪੇਟੇ ਵਾਂਗ ਸਦਾ ਇਕ-ਰਸ ਹੁੰਦਾ ਹੈ)।੧੯੫।

**ਲਿਖਨੁ ਪੜ੍ਹਨੁ ਤਉ ਲਉ ਜਾਨੈ ਦਿਸੰਤਰ ਜਉ ਲਉ, ਕਹਿਤ ਸੁਨਤ ਹੈ ਬਿਦੇਸ ਕੇ ਸੰਦੇਸ ਕੈ॥**
**ਦੇਖਤ ਅਉ ਦੇਖੀਅਤ ਇਤ ਉਤ ਦੋਇ ਹੋਇ, ਭੇਟਤ ਪਰਸਪਰ ਬਿਰਹ ਅਵੇਸ ਕੈ॥**
**ਖੋਇ ਖੋਇ ਖੋਜੀ ਹੋਇ ਖੋਜਤ ਚਤੁਰ ਕੁੰਟ, ਮ੍ਰਿਗ-ਮਦ ਜੁਗਤਿ ਨ ਜਾਨਤ ਪ੍ਰਵੇਸ ਕੈ॥**
**ਗੁਰ ਸਿਖ ਸੰਧਿ ਮਿਲੇ ਅੰਤਰਿ ਅੰਤਰਜਾਮੀ, ਸ੍ਵਾਮੀ ਸੇਵ ਸੇਵਕ ਨਿਰੰਤਰਿ ਆਦੇਸ ਕੈ॥੧੯੬॥**

***ਪਦ ਅਰਥ :*** ਤਉ ਲਉ—ਤਦ ਤਕ। ਦਿਸੰਤਰ—ਪਰਦੇਸ। ਜਉ ਲਉ—ਜਦ ਤਕ। ਬਿਦੇਸ—ਪਰਦੇਸ। ਸੰਦੇਸ—ਸਨੇਹੇ। ਦੇਖਤ ਦੇਖੀਅਤ—ਵੇਖਣ ਵਿਖਾਣ। ਇਤ ਉਤ—ਇਧਰ ਉਧਰ। ਦੋਇ—ਦੋ। ਭੇਟਤ—ਮਿਲਣ ਨਾਲ। ਪਰਸਪਰ—ਆਪਸ ਵਿਚ। ਬਿਰਹ—ਵਿਛੋੜਾ। ਅਵੇਸ—ਵੇਗ, ਜੋਸ਼। ਖੋਇ ਖੋਇ—ਭੁਲ ਭੁਲ ਕੇ, ਭਟਕ ਭਟਕ ਕੇ। ਚਤੁਰ ਕੁੰਟ—ਚਹੁੰ ਪਾਸੇ। ਮ੍ਰਿਗ ਮਦ—ਕਸਤੂਰੀ। ਪ੍ਰਵੇਸ—ਵਾਸਾ ਕਰਨਾ। ਸੰਧਿ—ਸੰਧੀ, ਮਿਲਾਪ। ਅੰਤਰਿ—(ਹਿਰਦੇ) ਵਿਚ। ਅੰਤਰਜਾਮੀ—ਅੰਦਰ ਦੀ ਜਾਣਨ ਵਾਲਾ ਵਾਹਿਗੁਰੂ। ਸ੍ਵਾਮੀ—ਸਵਾਮੀ, ਮਾਲਕ। ਨਿਰੰਤਰਿ—ਇਕ-ਰਸ। ਆਦੇਸ—ਨਮਸਕਾਰ, ਜੁਹਾਰ।

***ਅਰਥ :*** ਜਿੰਨਾ ਚਿਰ (ਪਤੀ) ਪਰਦੇਸ ਹੁੰਦਾ ਹੈ ਉਨਾ ਚਿਰ (ਪਤਨੀ ਨੂੰ ਆਪਣੇ ਮਨ ਦੇ ਵੇਗ) ਸਨੇਹੇ ਲਿਖਣ ਪੜ੍ਹਨ ਦੀ ਲੋੜ ਹੁੰਦੀ ਹੈ, ਉਹ ਪਰਦੇਸ ਗਏ ਪਤੀ ਦੇ ਸਨੇਹੇ (ਚਿੱਠੀਆਂ ਦੁਆਰਾ) ਕਹਿੰਦੀ ਸੁਣਦੀ ਹੈ।

(ਜਦ ਤਕ ਪਤੀ ਤੇ ਪਤਨੀ ਵਖ ਵਖ) ਦੋ ਹੁੰਦੇ ਹਨ (ਓਦੋਂ ਤਕ) ਇਧਰ ਉਧਰ ਵੇਖਣ ਵਿਖਾਣ (ਭਾਵ, ਝਾਕਣ) ਦੀ ਲੋੜ ਪੈਂਦੀ ਹੈ, ਪਰ ਜਦੋਂ ਉਹ ਆਪਸ ਵਿਚ ਮਿਲ ਜਾਂਦੇ ਹਨ ਤਾਂ ਬਿਰਹੋਂ ਦੇ ਵੇਗ ਵਿਚ (ਇਕ-ਰੂਪ) ਹੋ ਜਾਂਦੇ ਹਨ। (ਇਸੇ ਤਰ੍ਹਾਂ ਜਿੰਨਾ ਚਿਰ ਜਗਿਆਸੂ ਆਪਣੇ ਇਸ਼ਟ-ਗੁਰੂ ਤੋਂ ਦੂਰ ਹੁੰਦਾ ਹੈ, ਉਹ ਇਧਰ ਉਧਰ ਹੋਰ ਸਾਧਨਾਂ ਵਲ ਝਾਕਦਾ ਤੇ ਮਨ ਦੇ ਵੇਗ ਲਿਖਦਾ ਲਿਖਾਂਦਾ ਰਹਿੰਦਾ ਹੈ, ਪਰ ਜਦੋਂ ਉਹ ਪੂਰੇ ਸਤਿਗੁਰੂ ਨੂੰ ਮਿਲ ਪੈਂਦਾ ਹੈ ਤਾਂ ਹੋਰ ਹੋਰ ਪਾਸਿਆਂ ਤੋਂ ਹਟ ਕੇ ਆਪਣੇ ਇਸ਼ਟ-ਗੁਰੂ ਨਾਲ ਇਕ-ਮਿਕ ਹੋ ਜਾਂਦਾ ਹੈ।)

(ਜਿਵੇਂ) ਹਿਰਨ ਭਟਕ ਭਟਕ ਕੇ ਖੋਜੀ ਹੋ ਕੇ ਕਸਤੂਰੀ ਨੂੰ (ਝਾੜ ਝਾੜ) ਚਹੁੰ ਦਿਸ਼ਾਂ ਵਿਚ ਉਨਾ ਚਿਰ ਢੂੰਡਦਾ ਫਿਰਦਾ ਹੈ (ਜਿੰਨਾ ਚਿਰ ਉਹ) ਆਪਣੇ ਅੰਦਰ ਵਸਦੀ ਕਸਤੂਰੀ ਨੂੰ ਜਾਣਨ ਦੀ ਜੁਗਤਿ ਨਹੀਂ ਜਾਣਦਾ, (ਇਉਂ ਹੀ ਜਗਿਆਸੂ ਜਦ ਤਕ ਪੂਰੇ ਸਤਿਗੁਰੂ ਰਾਹੀਂ ਪ੍ਰਭੂ-ਮਿਲਾਪ ਦੀ ਜੁਗਤੀ ਨਹੀਂ ਜਾਣਦਾ, ਉਹ ਥਾਂ ਥਾਂ ਭਟਕਦਾ ਫਿਰਦਾ ਹੈ।)

ਗੁਰਸਿਖ ਦਾ ਗੁਰੂ ਨਾਲ ਜਦ ਮਿਲਾਪ ਹੋ ਜਾਂਦਾ ਹੈ ਤਾਂ ਅੰਤਰਜਾਮੀ ਵਾਹਿਗੁਰੂ, ਸਿਖ ਦੇ ਹਿਰਦੇ ਵਿਚ ਆ ਵਸਦਾ ਹੈ, ਫਿਰ ਉਹ ਸਵਾਮੀ ਵਾਹਿਗੁਰੂ ਦੀ ਸੇਵਾ ਵਿਚ ਸੇਵਕ ਬਣ ਕੇ ਇਕ-ਰਸ ਜੁਹਾਰਾਂ ਕਰਦਾ, ਨਾਮ-ਸਿਮਰਦਾ, ਭਗਤੀ ਕਰਦਾ ਹੈ।੧੯੬।

**ਦੀਪਕ ਪਤੰਗ ਸੰਗ ਪ੍ਰੀਤ ਇਕ-ਅੰਗੀ ਹੋਇ, ਚੰਦ੍ਰਮਾ ਚਕੋਰ, ਘਨ ਚਾਤ੍ਰਿਕ ਨ ਹੋਤ ਹੈ॥**
**ਚਕਈ ਅਉ ਸੂਰ ਜਲ ਮੀਨ ਜਿਉ ਕਮਲ ਅਲਿ, ਕਾਸਟ ਅਗਨਿ ਮ੍ਰਿਗ ਨਾਦ ਕੋ ਉਦੋਤ ਹੈ॥**
**ਪਿਤ ਸੁਤ ਹਿਤ ਅਰੁ ਭਾਮਨੀ ਭਤਾਰ ਗਤਿ, ਮਾਇਆ ਅਉ ਸੰਸਾਰ ਦੁਆਰ ਮਿਟਤ ਨ ਛੋਤਿ ਹੈ॥**
**ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪੁ ਸਾਚੋ, ਲੋਕ ਪਰਲੋਕ ਸੁਖਦਾਈ ਓਤਿ ਪੋਤਿ ਹੈ॥੧੯੭॥**

***ਪਦ ਅਰਥ :*** ਦੀਪਕ—ਦੀਵਾ। ਸੰਗ—ਨਾਲ। ਘਨ—ਬਦਲ। ਚਾਤ੍ਰਿਕ—ਪਪੀਹਾ। ਚਕਈ—ਚਕਵੀ। ਸੂਰ—ਸੂਰਜ। ਮੀਨ—ਮੱਛੀ। ਕਮਲ—ਕੌਲ ਫੁਲ। ਅਲਿ—ਭੌਰਾ। ਕਾਸਟ—ਲਕੜੀ। ਮ੍ਰਿਗ—ਹਿਰਨ। ਨਾਦ—ਹਿਰਨ ਨੂੰ ਫੜਨ ਲਈ ਪੈਦਾ ਕੀਤੀ ਜਾਂਦੀ ਇਕ ਅਜੀਬ ਧੁਨੀ, ਘੰਡੇ ਹੇੜੇ ਦੀ ਅਵਾਜ਼। ਉਦੋਤ—ਪ੍ਰਗਟ। ਸੁਤ—ਪੁੱਤਰ। ਹਿਤ—ਮੋਹ। ਭਾਮਨੀ—ਪਤਨੀ। ਭਤਾਰ—ਪਤੀ। ਗਤਿ—ਗਤੀ। ਦੁਆਰ—ਦੁਆਲ, ਕੰਧ। ਛੋਤਿ—ਛੂਤ ਦੀ ਬੀਮਾਰੀ। ਪ੍ਰਤਾਪੁ—ਤੇਜ ਪ੍ਰਤਾਪ। ਓਤਿ ਪੋਤਿ—ਤਾਣਾ ਪੇਟਾ।

***ਅਰਥ :*** ਦੀਵੇ ਦੀ ਪਤੰਗੇ ਨਾਲ ਇਕ-ਪਾਸੜ ਪ੍ਰੀਤੀ ਹੈ। ਇਉਂ ਹੀ ਚਕੋਰ ਦੀ ਚੰਦਰਮਾ ਨਾਲ ਅਤੇ ਪਪੀਹੇ ਦੀ ਬੱਦਲਾਂ ਨਾਲ (ਦੋ-ਪਾਸੜ ਪ੍ਰੀਤੀ) ਨਹੀਂ ਹੁੰਦੀ।

ਜਿਵੇਂ ਚਕਵੀ ਅਤੇ ਸੂਰਜ ਦੀ, ਮੱਛੀ ਅਤੇ ਪਾਣੀ ਦੀ, ਭੌਰੇ ਅਤੇ ਕੌਲ ਫੁਲ ਦੀ, ਲਕੜੀ ਅਤੇ ਅਗਨੀ ਦੀ, ਹਿਰਨ ਅਤੇ ਸੰਗੀਤਕ ਨਾਦ ਦੀ (ਇਕ-ਪਾਸੜ ਪ੍ਰੀਤੀ) ਪ੍ਰਗਟ ਹੈ।

ਪਿਤਾ ਦੇ ਪੁੱਤਰ ਨਾਲ ਹਿਤ, ਪਤਨੀ ਦੇ ਪਤੀ ਨਾਲ ਪ੍ਰੇਮ ਅਤੇ ਮਾਇਆ ਨਾਲ ਸੰਸਾਰ ਦੇ ਮੋਹ ਦੀ ਗਤੀ ਵੀ ਇਹੋ ਜਿਹੀ ਹੀ ਹੈ, (ਇਹ ਇਕ-ਪਾਸੜ ਪ੍ਰੀਤ ਦੀ) ਕੰਧ ਛੂਤ ਦੀ ਬੀਮਾਰੀ ਵਾਂਗ ਮਿਟ ਨਹੀਂ ਸਕਦੀ।

(ਉਪ੍ਰੋਕਤ ਉਦਾਹਰਣਾਂ ਤੋਂ ਵਖ) ਸਤਿਗੁਰੂ ਦੇ ਸਿੱਖਾਂ ਦਾ ਸਤਿਗੁਰੂ ਦੀ ਸੰਗਤਿ ਨਾਲ ਮੇਲ-ਮਿਲਾਪ ਦਾ ਤੇਜ-ਪ੍ਰਤਾਪ ਸੱਚਾ ਹੈ, ਜੋ ਤਾਣੇ-ਪੇਟੇ ਵਾਂਗ ਇਕ-ਸਮਾਨ ਹੈ ਅਤੇ ਲੋਕ ਪਰਲੋਕ ਵਿਚ ਸੁਖਦਾਈ ਹੁੰਦਾ ਹੈ।੧੮੭।

**ਲੋਗਨ ਮੈ ਲੋਗਾਚਾਰ ਅਨਿਕ ਪ੍ਰਕਾਰ ਪਿਆਰ, ਮਿਥਨ ਬਿਉਹਾਰ ਦੁਖਦਾਈ ਪਹਿਚਾਨੀਐ ॥**
**ਬੇਦ ਮਰਜਾਦ ਮੈ ਕਹਤ ਹੈ ਕਥਾ ਅਨੇਕ, ਸੁਨੀਐ ਨ ਤੈਸੀ ਪ੍ਰੀਤਿ ਮਨ ਮੈ ਨ ਮਾਨੀਐ ॥**
**ਗਿਆਨ-ਉਨਮਾਨ ਮੈ ਨ ਜਗਤ ਭਗਤ ਬਿਖੈ, ਰਾਗ ਨਾਦ ਬਾਦਿ, ਆਦਿ ਅੰਤਿ ਹੂੰ ਨ ਜਾਨੀਐ ॥**
**ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪੁ ਜੈਸੋ, ਤੈਸੋ ਨ ਤ੍ਰਿਲੋਕ ਬਿਖੈ ਅਉਰ ਉਰ ਆਨੀਐ ॥੧੮੮॥**

***ਪਦ ਅਰਥ :*** ਲੋਗਨ ਮੈ—ਲੋਕਾਂ ਵਿਚ। ਲੋਗਾਚਾਰੀ—ਦੁਨੀਆਦਾਰੀ। ਅਨਿਕ ਪ੍ਰਕਾਰ ਪਿਆਰ—ਕਈ ਤਰ੍ਹਾਂ ਦਾ ਪਿਆਰ। ਮਿਥਨ ਬਿਉਹਾਰ—ਝੂਠ ਦਾ ਪਸਾਰਾ। ਪਹਿਚਾਨੀਐ—ਪਛਾਣਿਆ ਜਾਂਦਾ ਹੈ। ਬੇਦ ਮਰਜਾਦ ਮੈ—ਵੇਦਾਂ ਦੀ ਮਰਯਾਦਾ ਵਿਚ। ਗਿਆਨ ਉਨਮਾਨ ਮੈ—ਗਿਆਨ ਦੀਆਂ ਦਲੀਲਾਂ ਵਿਚ। ਜਗਤ ਭਗਤ ਬਿਖੈ—ਜਗਤ ਦੇ ਭਗਤਾਂ ਦੇ ਪ੍ਰਸੰਗਾਂ ਵਿਚ। ਨਾਦ—ਸੰਗੀਤਕ ਧੁਨੀਆਂ। ਬਾਦਿ—ਸੰਗੀਤਕ ਸਾਜਾਂ ਵਿਚ। ਆਦਿ ਅੰਤਿ ਹੂੰ—ਇਕ ਸਿਰੇ ਤੋਂ ਦੂਜੇ ਸਿਰੇ ਤਕ। ਤ੍ਰਿਲੋਕ ਬਿਖੈ—ਤਿੰਨਾਂ ਲੋਕਾਂ ਵਿਚ। ਉਰ—ਹਿਰਦਾ।

***ਅਰਥ :*** ਦੁਨੀਆ ਦੇ ਲੋਕਾਂ ਵਿਚ ਕਈ ਤਰ੍ਹਾਂ ਦਾ ਲੋਕਾਚਾਰੀ ਪਿਆਰ ਹੁੰਦਾ ਹੈ, ਪਰ ਉਹ ਸਭ ਕੂੜ ਦਾ ਪਸਾਰਾ ਹੁੰਦਾ ਹੈ, ਉਸ ਨੂੰ ਦੁਖ ਰੂਪ ਹੀ ਜਾਣਨਾ ਚਾਹੀਦਾ ਹੈ।

ਵੇਦਾਂ ਦੀ ਮਰਯਾਦਾ ਵਿਚ ਪ੍ਰੇਮ-ਪਿਆਰ ਦੀਆਂ ਅਨੇਕਾਂ ਕਥਾ-ਵਾਰਤਾ ਕਹੀਆਂ ਗਈਆਂ ਹਨ, ਪਰ ਉਨ੍ਹਾਂ ਵਿਚ ਓਹੋ ਜਿਹੀ (ਗੁਰਸਿਖ ਸੰਗਤਿ ਦੇ ਮਿਲਾਪ ਜਿਹੀ ਅਨੂਪਮ) ਪ੍ਰੀਤੀ ਨਾ ਸੁਣੀਦੀ ਹੈ ਅਤੇ ਨਾ ਹੀ ਮਨ ਵਿਚ ਮੰਨੀ ਜਾ ਸਕਦੀ ਹੈ।

ਗਿਆਨ ਦੀਆਂ ਉਕਤੀਆਂ ਯੁਕਤੀਆਂ ਰਾਹੀਂ ਦਸੀ ਪ੍ਰੀਤ ਵਿਚ, ਜਗਤ ਵਿਚ ਹੋਏ ਭਗਤਾਂ ਦੇ ਪ੍ਰਸੰਗਾਂ ਵਿਚਲੀ ਪ੍ਰੀਤ ਵਿਚ, ਸੰਗੀਤਕ ਸਾਜਾਂ ਦੇ ਰਾਗਾਂ ਦੀਆਂ ਧੁਨੀਆਂ ਦੁਆਰਾ ਗੂੰਜਾਈ ਪ੍ਰੀਤੀ ਵਿਚ, (ਦੁਨੀਆ ਦੇ) ਇਕ ਸਿਰੇ ਤੋਂ ਦੂਜੇ ਸਿਰੇ ਤਕ ਕਿਤੇ ਵੀ ਓਹੋ ਜਿਹੀ ਸੱਚੀ ਪ੍ਰੀਤੀ ਨਹੀਂ ਲਭ ਸਕਦੀ।

ਜਿਹੋ ਜਿਹੀ (ਪ੍ਰੀਤੀ ਦਾ ਪ੍ਰਗਟਾਅ) ਗੁਰਸਿੱਖਾਂ ਅਤੇ ਸਤਿਗੁਰੂ ਦੀ ਸੰਗਤਿ ਦੇ ਮਿਲਾਪ ਦੇ ਤੇਜ-ਪ੍ਰਤਾਪ ਵਿਚ ਹੈ, ਓਹੋ ਜਿਹੀ ਪ੍ਰੀਤੀ ਦੀ ਮਹੱਤਤਾ ਤਿੰਨਾਂ ਲੋਕਾਂ ਵਿਚ ਹੋਰ ਕਿਸੇ ਹਿਰਦੇ ਵਿਚ ਵੀ ਨਹੀਂ ਹੋ ਸਕਦੀ।੧੮੮।

**ਪੂਰਨ ਬ੍ਰਹਮ ਗੁਰ, ਪੂਰਨ ਕ੍ਰਿਪਾ ਜਉ ਕਰੈ, ਹਰੈ ਹਉਮੈ ਰੋਗੁ, ਰਿਦੈ ਨਿਮ੍ਰਤਾ ਨਿਵਾਸ ਹੈ ॥**
**ਸਬਦ ਸੁਰਤਿ ਲਿਵਲੀਨ ਸਾਧ ਸੰਗਿ ਮਿਲਿ, ਭਾਵਨੀ ਭਗਤਿ ਭਾਇ ਦੁਬਿਧਾ ਬਿਨਾਸ ਹੈ ॥**
**ਪ੍ਰੇਮ ਰਸ ਅੰਮ੍ਰਿਤ ਨਿਧਾਨ ਪਾਨ ਪੂਰਨ ਹੁਇ, ਬਿਸਮ ਬਿਸ੍ਵਾਸ ਬਿਖੈ ਅਨਭੈ ਅਭਿਆਸ ਹੈ ॥**
**ਸਹਜ ਸੁਭਾਇ ਚਾਇ, ਚਿੰਤਾ ਮੈ ਅਤੀਤ ਚੀਤ, ਸਤਿਗੁਰ ਸਤਿ ਗੁਰਮਤਿ ਗੁਰ-ਦਾਸ ਹੈ ॥੧੮੯॥**

***ਪਦ ਅਰਥ :*** ਪੂਰਨ ਬ੍ਰਹਮ ਗੁਰ—ਪੂਰਨ ਬ੍ਰਹਮ ਵਾਹਿਗੁਰੂ ਦਾ ਸਰੂਪ ਸਤਿਗੁਰੂ। ਜਉ—ਜਦੋਂ। ਹਰੈ—ਦੂਰ ਕਰਦਾ ਹੈ। ਭਾਵਨੀ ਭਗਤਿ ਭਾਇ—ਪ੍ਰੇਮਾ ਭਗਤੀ ਦੀ ਭਾਵਨਾ ਨਾਲ। ਦੁਬਿਧਾ—ਦਵੈਤਾ-ਪਣ, ਦੁਚਿਤਾ-ਪਣ। ਬਿਨਾਸ—ਨਾਸ, ਖ਼ਤਮ ਹੁੰਦੀ। ਅੰਮ੍ਰਿਤ ਨਿਧਾਨ—ਨਾਮ-ਅੰਮ੍ਰਿਤ ਦਾ ਖ਼ਜ਼ਾਨਾ, ਭੰਡਾਰ। ਪਾਨ—ਪੀਣਾ, ਪੀਣ ਦੀ ਕਿਰਿਆ। ਪੂਰਨ ਹੋਇ—ਰਜ ਜਾਈਦਾ ਹੈ। ਬਿਸਮ ਬਿਸ੍ਵਾਸ—ਅਸਚਰਜ ਸਿਦਕ। ਬਿਖੈ—ਵਿਚ। ਅਨਭੈ—ਨਿਰਭਉ ਵਾਹਿਗੁਰੂ। ਅਭਿਆਸ—ਮਸ਼ਕ, ਲਗਾਤਾਰ ਕੀਤਾ ਜਤਨ। ਚਾਇ—ਚਾਅ ਉਤਸ਼ਾਹ ਵਿਚ। ਅਤੀਤ—ਤਿਆਗੀ। ਸਤਿ—ਸੱਚ ਸਰੂਪ। ਗੁਰਮਤਿ—ਗੁਰ-ਦੀਖਿਆ। ਗੁਰ-ਦਾਸ—ਸਤਿਗੁਰੂ ਦਾ ਸੇਵਕ।

***ਅਰਥ :*** ਪੂਰਨ ਬ੍ਰਹਮ ਵਾਹਿਗੁਰੂ ਦਾ ਸਰੂਪ ਸਤਿਗੁਰੂ, ਜਦੋਂ ਪੂਰਨ ਕਿਰਪਾ ਕਰਦਾ ਹੈ ਤਾਂ ਹਉਮੈ ਦਾ ਰੋਗ ਕਟ ਦਿੰਦਾ ਹੈ ਅਤੇ ਹਿਰਦੇ ਵਿਚ ਨਿਮਰਤਾ ਦਾ ਵਾਸਾ ਹੋ ਜਾਂਦਾ ਹੈ।

(ਸਤਿਗੁਰੂ ਦੀ ਕਿਰਪਾ ਦੁਆਰਾ) ਸਾਧ ਸੰਗਤਿ ਵਿਚ ਮਿਲ ਕੇ, ਸੁਰਤਿ ਵਿਚ ਗੁਰ-ਸ਼ਬਦ ਦੀ ਲਿਵ ਲਗ ਜਾਂਦੀ ਹੈ ਅਤੇ ਇਸ ਪ੍ਰੇਮਾ ਭਗਤੀ ਦੀ ਭਾਵਨਾ ਕਰਕੇ ਦੂਜਾਪਣ ਮਿਟ ਜਾਂਦਾ ਹੈ।

(ਸਤਿਗੁਰੂ ਦੀ ਕਿਰਪਾ ਦੁਆਰਾ) ਪ੍ਰੇਮ-ਪ੍ਰਾਇਣ ਨਾਮ-ਅੰਮ੍ਰਿਤ-ਰਸ ਦੇ ਭੰਡਾਰ ਨੂੰ ਪੀ ਕੇ ਤ੍ਰਿਪਤ ਹੋਈਦਾ ਹੈ ਅਤੇ ਅਸਚਰਜ ਸ਼ਰਧਾ ਭਰਪੂਰ ਹੋ ਕੇ ਨਿਰਭਉ ਵਾਹਿਗੁਰੂ ਦਾ ਨਾਮ-ਅਭਿਆਸ ਬਣ ਆਉਂਦਾ ਹੈ।

(ਸਤਿਗੁਰੂ ਦੀ ਕਿਰਪਾ ਦੁਆਰਾ) ਚਿਤ ਚਿੰਤਾ ਨੂੰ ਤਿਆਗ ਕੇ, ਸਹਿਜ ਸੁਭਾਅ ਹੀ ਚਾਅ-ਉਮਾਹ ਵਿਚ ਹੁੰਦਾ ਹੈ ਅਤੇ ਸੱਚ ਸਰੂਪ ਸਤਿਗੁਰੂ ਦੀ ਗੁਰ-ਦੀਖਿਆ ਲੈ ਕੇ ਗੁਰੂ ਦਾ ਸੇਵਕ ਬਣੀਦਾ ਹੈ।੧੮੯।

**ਗੁਰਮੁਖਿ ਸਬਦ ਸੁਰਤਿ ਲਿਵ ਸਾਧ ਸੰਗਿ, ਤ੍ਰਿਗੁਨ ਅਤੀਤ ਚੀਤ ਆਸਾ ਮੈ ਨਿਰਾਸ ਹੈ॥**
**ਨਾਮ ਨਿਹਕਾਮ ਧਾਮ ਸਹਜ ਸੁਭਾਇ ਰਿਦੈ, ਬਰਤੈ ਬਰਤਮਾਨ ਗਿਆਨ ਕੋ ਪ੍ਰਗਾਸ ਹੈ॥**
**ਸੂਖਮ ਸਥੂਲ ਏਕ, ਏਕ ਅਉ ਅਨੇਕ ਮੇਕ, ਬ੍ਰਹਮ ਬਿਬੇਕ ਟੇਕ ਬ੍ਰਹਮ ਬਿਸ੍ਵਾਸ ਹੈ॥**
**ਚਰਨ ਸਰਨਿ ਲਿਵ, ਆਪਾ ਖੋਇ ਹੋਇ ਰੇਨ, ਸਤਿਗੁਰ ਸਤਿ ਗੁਰਮਤਿ ਗੁਰ-ਦਾਸ ਹੈ॥੧੯੦॥**

***ਪਦ ਅਰਥ :*** ਗੁਰਮੁਖਿ—ਸਤਿਗੁਰੂ ਦਾ ਆਗਿਆਕਾਰੀ ਗੁਰਸਿਖ, ਹੁਕਮੀ ਬੰਦਾ। ਤ੍ਰਿਗੁਨ ਅਤੀਤ—ਤ੍ਰਿਗੁਣੀ ਮਾਇਆ ਦੇ ਪ੍ਰਭਾਵ ਤੋਂ ਅਟੰਕ। ਆਸਾ ਮੈ ਨਿਰਾਸ—ਸੰਸਾਰੀ ਆਸਾਂ ਉਮੀਦਾਂ ਤੋਂ ਨਿਰਲੇਪ। ਨਾਮ ਨਿਹਕਾਮ ਧਾਮ—ਨਾਮ ਜੋ ਕਿ ਨਿਸ਼ਕਾਮਤਾ ਦਾ ਘਰ ਹੈ। ਰਿਦੈ—ਹਿਰਦੈ ਵਿਚ। ਬਰਤੈ ਬਰਤਮਾਨ—ਵਰਤਮਾਨ (ਸੰਸਾਰ) ਵਿਚ ਵਰਤਦਾ ਹੈ। ਸੂਖਮ ਸਥੂਲ—ਸੂਖਮ ਤੇ ਅਸਥੂਲ ਪਦਾਰਥਾਂ ਵਿਚ। ਅਉ—ਅਤੇ। ਮੇਕ—ਮਿਲਿਆ ਹੋਇਆ। ਬ੍ਰਹਮ ਬਿਬੇਕ—ਬ੍ਰਹਮ ਦੀ ਵਿਚਾਰ। ਟੇਕ—ਓਟ, ਸਹਾਰਾ। ਬਿਸ੍ਵਾਸ—ਭਰੋਸਾ, ਸਿਦਕ। ਆਪਾ ਖੋਇ—ਆਪਾ ਭਾਵ ਗੁਆ ਕੇ। ਰੇਨ—ਧੂੜੀ। ਸਤਿਗੁਰੂ ਸਤਿ—ਸੱਚ ਸਰੂਪ ਸਤਿਗੁਰੂ। ਗੁਰਮਤਿ—ਗੁਰੂ ਦੀ ਸਿਖਿਆ। ਗੁਰ-ਦਾਸ—ਸਤਿਗੁਰੂ ਦਾ ਸੇਵਕ।

***ਅਰਥ :*** ਸਤਿਗੁਰੂ ਦਾ ਆਗਿਆਕਾਰੀ ਗੁਰਸਿਖ, ਸਾਧ ਸੰਗਤਿ ਦੇ ਸੰਗ ਸੁਰਤਿ ਵਿਚ ਗੁਰ-ਸ਼ਬਦ ਦੀ ਲਿਵ ਜੋੜਦਾ ਹੈ, ਚਿਤ ਨੂੰ ਤ੍ਰਿਗੁਣੀ ਮਾਇਆ ਦੇ ਪ੍ਰਭਾਵ ਤੋਂ ਬਚਾਅ ਕੇ ਰਖਦਾ ਹੈ ਅਤੇ ਸੰਸਾਰਕ ਸੰਕਲਪਾਂ ਵਿਕਲਪਾਂ ਤੋਂ ਨਿਰਲੇਪ ਰਹਿੰਦਾ ਹੈ।

ਸੰਸਾਰ ਵਿਚ ਵਰਤਦੇ ਹੋਇਆਂ, ਉਸ ਦੇ ਹਿਰਦੇ ਵਿਚ ਸਹਿਜ ਸੁਭਾਇ ਹੀ ਨਾਮ, ਜੋ ਕਿ ਨਿਸ਼ਕਾਮਤਾ ਦਾ ਘਰ ਹੈ, ਆ ਵਸਦਾ ਹੈ। ਇਉਂ (ਉਸ ਦੇ ਅੰਦਰ) ਆਤਮ-ਗਿਆਨ ਦੀ ਜੋਤੀ ਦਾ ਪ੍ਰਕਾਸ਼ ਹੋ ਆਉਂਦਾ ਹੈ।

ਉਹ ਇਕ ਬ੍ਰਹਮ (ਵਾਹਿਗੁਰੂ) ਜੋ ਸੂਖਮ ਅਤੇ ਸਥੂਲ ਪਦਾਰਥਾਂ ਵਿਚ ਇਕ ਅਤੇ ਅਨੇਕ ਰੂਪਾਂ ਵਿਚ ਮਿਲਿਆ ਹੋਇਆ ਹੈ, ਉਸ ਬ੍ਰਹਮ ਦੀ ਵੀਚਾਰ ਹੀ ਉਸ ਦੀ ਟੇਕ ਹੈ ਅਤੇ ਉਸ ਬ੍ਰਹਮ ਵਾਹਿਗੁਰੂ ਵਿਚ ਹੀ ਉਸ ਦਾ ਸਿਦਕ-ਭਰੋਸਾ ਹੈ।

ਸਤਿਗੁਰੂ ਦੇ ਚਰਨਾਂ ਦੀ ਸ਼ਰਨ ਵਿਚ ਲਿਵ ਲਾਉਣ ਨਾਲ, ਆਪਾ ਮਿਟਾ ਕੇ, ਨਿਮਰਤਾ ਵਿਚ ਸਭ ਦੇ ਚਰਨਾਂ ਦੀ ਧੂੜ ਹੋਇਆਂ ਸੱਚ-ਸਰੂਪ ਸਤਿਗੁਰੂ ਦੀ ਬਖ਼ਸ਼ੀ ਗੁਰ-ਮਤਿ ਗ੍ਰਹਿਣ ਕਰ ਕੇ, ਗੁਰੂ ਦਾ ਸੱਚਾ ਸੇਵਕ ਹੋਈਦਾ ਹੈ।੧੯੦।

**ਹਉਮੈ ਅਭਿਮਾਨ ਕੈ ਅਗਿਆਨਤਾ ਅਵਗਿਆ ਗੁਰ, ਨਿੰਦਾ ਗੁਰ ਦਾਸਨ ਕੈ, ਨਾਮ ਗੁਰਦਾਸ ਹੈ॥**
**ਮਹੁਰਾ ਕਹਾਵੈ ਮੀਠਾ, ਗਈ ਸੋ ਕਹਾਵੈ ਆਈ, ਰੂਠੀ ਕਉ ਕਹਿਤ ਤੂਠੀ, ਹੋਤ ਉਪਹਾਸ ਹੈ॥**
**ਬਾਂਝ ਕਹਾਵੈ ਸਪੂਤੀ, ਦੁਹਾਗਨਿ ਸੁਹਾਗਨਿ, ਕੁਰੀਤਿ ਸੁਰੀਤਿ, ਕਾਟਿਓ ਨਕਟਾ ਕੋ ਨਾਸ ਹੈ॥**
**ਬਾਵਰੋ ਕਹਾਵੈ ਭੋਰੋ, ਆਂਧਰੈ ਕਹੈ ਸੁਜਾਖੋ, ਚੰਦਨ ਸਮੀਪ ਜੈਸੇ ਬਾਂਸੁ ਨ ਸੁਬਾਸ ਹੈ॥੧੯੧॥**

***ਪਦ ਅਰਥ :*** ਹਉਮੈ—ਹੰਗਤਾ, ਮੈਂ-ਮੇਰੀ। ਅਭਿਮਾਨ—ਹੰਕਾਰ। ਅਗਿਆਨਤਾ—ਮੂਰਖਪੁਣਾ। ਅਵਗਿਆ—ਨਿਰਾਦਰੀ। ਗੁਰ ਦਾਸਨ—ਗੁਰੂ ਦੇ ਸੇਵਕ। ਮਹੁਰਾ—ਜ਼ਹਿਰ। ਮੀਠਾ—ਮਿੱਠਾ ਤੇਲੀਆ। ਗਈ—(ਅੱਖ) ਗਈ (ਦੁਖਦੀ)। ਆਈ—ਆਈ ਹੋਈ (ਅੱਖ)। ਰੂਠੀ—(ਚੀਚਕ ਨਿਕਲੇ (ਤੇ) ਮਾਤਾ ਕ੍ਰੋਪ ਹੋਈ। ਤੂਠੀ—ਤਰੁਠੀ, ਪ੍ਰਸੰਨ ਹੋਈ। ਉਪਹਾਸ—ਠੱਠਾ, ਮਖ਼ੌਲ, ਹਾਸੀ। ਬਾਂਝ—ਸੰਢ, ਜੋ ਇਸਤ੍ਰੀ ਸੰਤਾਨ ਜਣਨ ਦੇ ਸਮਰੱਥ ਨਾ ਹੋਵੇ। ਕੁਰੀਤਿ—ਖੋਟੀ ਰੀਤ। ਸੁਰੀਤਿ—ਚੰਗੀ ਰੀਤ। ਕਾਟਿਓ ਨਕਟਾ—ਨੱਕ-ਕਟਾ। ਨਾਸ—ਨਾਸਾਂ ਵਾਲਾ, ਨੱਕ ਵਾਲਾ। ਬਾਵਰੋ—ਪਾਗਲ। ਭੋਰੋ—ਭੋਲਾ। ਆਂਧਰੈ—ਅੰਨ੍ਹੇ ਨੂੰ। ਸੁਜਾਖੋ—ਸੁਜਾਖਾ, ਅੱਖਾਂ ਵਾਲਾ। ਸਮੀਪ—ਨੇੜੇ। ਸੁਬਾਸ—ਵਾਸ਼ਨਾ।

(***ਨੋਟ :*** ਭਾਈ ਗੁਰਦਾਸ ਜੀ ਅਤਿ ਨਿਮਰਤਾ ਵਿਚ ਕਹਿ ਰਹੇ ਹਨ ਕਿ ਮੈਂ ਆਪਣਾ ਨਾਂ ਤਾਂ 'ਗੁਰੂ ਦਾ ਦਾਸ' ਧਰਾਇਆ ਹੋਇਆ ਹੈ, ਪਰ ਮੈਂ ਨਿਰਗੁਣੀ ਵਿਚ 'ਗੁਰੂ ਦਾ ਸੇਵਕ' ਹੋਣ ਵਾਲਾ ਗੁਣ ਕੋਈ ਨਹੀਂ।)

***ਅਰਥ :*** ਹੰਗਤਾ ਤੇ ਅਹੰਕਾਰ ਵਿਚ ਅਗਿਆਨਤਾ-ਵਸ ਹੋ ਕੇ ਸਤਿਗੁਰੂ ਦੀ ਨਿਰਾਦਰੀ, ਅਤੇ ਸਤਿਗੁਰੂ ਦੇ ਦਾਸਾਂ ਦੀ ਨਿੰਦਾ ਕਰਨ ਵਾਲਾ ਹਾਂ, ਪਰ ਆਪਣਾ ਨਾਮ ਗੁਰਦਾਸ (ਗੁਰੂ ਕਾ ਸੇਵਕ) ਰਖਵਾਇਆ ਹੋਇਆ ਹੈ। (ਇਹ ਉਸੇ ਤਰ੍ਹਾਂ ਦੀ ਉਲਟੀ ਗੱਲ ਹੈ)—

(ਜਿਵੇਂ ਦੁਨੀਆ ਵਿਚ) ਜ਼ਹਿਰ 'ਮਿੱਠਾ ਤੇਲੀਆ' ਅਖਵਾਂਦਾ ਹੈ, ਗਈ (ਦੁਖਦੀ) ਅੱਖ 'ਆਈ ਹੋਈ ਅੱਖ' ਕਹਾਉਂਦੀ ਹੈ। (ਚੀਚਕ ਨਿਕਲੇ) ਕਰੋਪ ਹੋਈ ਮਾਤਾ ਨੂੰ 'ਮਾਤਾ ਤਰੁਠੀ' ਕਿਹਾ ਜਾਂਦਾ ਹੈ—ਇਹ ਮਖ਼ੌਲ ਹੈ।

(ਜਿਵੇਂ ਹਾਸੀ ਵਜੋਂ) ਬਾਂਝ ਇਸਤ੍ਰੀ 'ਸਪੁਤੀ' ਕਹੀ ਜਾਂਦੀ ਹੈ ਅਤੇ ਛੁਟੜ ਇਸਤ੍ਰੀ 'ਸੁਹਾਗਣ'। ਇਸੇ ਤਰ੍ਹਾਂ ਕਿਸੇ ਭੈੜੀ ਰੀਤੀ ਨੂੰ 'ਚੰਗੀ ਮਰਯਾਦਾ' ਅਤੇ ਨੱਕ-ਕਟੇ ਨੂੰ 'ਨੱਕ ਵਾਲਾ' ਕਿਹਾ ਜਾਏ।

(ਜਿਵੇਂ ਮਖ਼ੌਲ ਵਜੋਂ) ਪਾਗਲ ਮਨੁੱਖ 'ਭੋਲਾ' ਸਦਵਾਏ ਅਤੇ ਅੰਨ੍ਹਾ 'ਸੁਜਾਖਾ' ਅਖਵਾਏ। (ਭਾਈ ਗੁਰਦਾਸ ਜੀ ਨਿਮਰਤਾ ਵਿਚ ਆਪਣੇ ਆਪ ਨੂੰ ਅਜਿਹਾ ਨਿਰਗੁਣੀ ਦੱਸ ਕੇ ਅੰਤ ਕਹਿੰਦੇ ਹਨ) ਜਿਵੇਂ ਚੰਦਨ ਦੇ ਨੇੜੇ ਵਸਦੇ ਬਾਂਸ ਵਿਚ, ਚੰਦਨ ਦੀ ਸੁਗੰਧੀ ਨਹੀਂ ਪ੍ਰਵੇਸ਼ ਕਰਦੀ (ਇਸੇ ਤਰ੍ਹਾਂ ਮੈਂ ਹੰਕਾਰੀ ਤੇ ਅਗਿਆਨੀ ਸਤਿਗੁਰੂ ਦੇ ਨਿਕਟ ਵਸਦਾ ਹੋਇਆ ਵੀ ਉਨ੍ਹਾਂ ਦੇ ਉੱਤਮ ਗੁਣਾਂ ਤੋਂ ਸਖਣਾ ਹਾਂ)।੧੯੧।

**ਗੁਰ ਸਿਖ ਏਕ-ਮੇਕ ਰੋਮ ਨ ਪੁਜਸਿ ਕੋਟਿ, ਹੋਮ ਜਗਿ ਭੋਗ ਨਈਬੇਦ ਪੂਜਾਚਾਰ ਹੈ॥**
**ਜੋਗ ਧਿਆਨ ਗਿਆਨ ਅਧਿਆਤਮ ਰਿਧਿ ਸਿਧਿ ਨਿਧੋ, ਜਪ ਤਪ ਸੰਜਮਾਦਿ ਅਨਿਕ ਪ੍ਰਕਾਰ ਹੈ॥**
**ਸਿੰਮ੍ਰਿਤਿ ਪੁਰਾਨ ਬੇਦ ਸਾਸਤ੍ਰ ਅਉ ਸਾਅੰਗੀਤ, ਸੁਰਸਰਿ ਦੇਵ-ਸਥਲ ਮਾਇਆ ਬਿਸਥਾਰ ਹੈ॥**
**ਕੋਟਨਿ ਕੋਟਾਨਿ ਸਿਖ ਸੰਗਤਿ ਅਸੰਖ ਜਾ ਕੈ, ਸ੍ਰੀ ਗੁਰ ਚਰਨ ਨੇਤਿ ਨੇਤਿ ਨਮਸਕਾਰ ਹੈ॥੧੯੨॥**

***ਪਦ ਅਰਥ :*** ਏਕ-ਮੇਕ—ਇਕ-ਮਿਕ ਹੋਏ। ਪੁਜਸਿ—ਪੁਜ ਸਕਦੇ। ਕੋਟਿ—ਕਰੋੜਾਂ। ਹੋਮ—ਹਵਨ। ਭੋਗ—ਦੇਵਤਿਆਂ ਨੂੰ ਖਾਣ ਵਾਲੇ ਪਦਾਰਥਾਂ ਦੇ ਭੋਗ ਲੁਆਣੇ। ਨਈਬੇਦ—ਦੇਵਤਿਆਂ ਨੂੰ ਪੂਜਾ ਭੇਂਟ ਕਰਨੀ। ਪੂਜਾਚਾਰ—ਪੂਜਾ ਆਚਾਰ, ਪੂਜਾ ਦੇ ਕਰਮ। ਜੋਗ ਧਿਆਨ—ਜੋਗ ਦੇ ਧਿਆਨ। ਅਧਿਆਤਮ ਗਿਆਨ—ਸਾਧਨਾ, ਨੇਤੀ ਧੋਤੀ। ਰਿਧਿ ਸਿਧਿ ਨਿਧੋ—ਰਿਧੀਆਂ ਸਿਧੀਆਂ ਨਿਧੀਆਂ। ਸੰਜਮਾਦਿ—ਸੰਜਮ ਆਦਿਕ, ਹੱਠ ਕਰਮ। ਅਨਿਕ ਪ੍ਰਕਾਰ—ਕਈ ਤਰ੍ਹਾਂ ਦੇ। ਅਉ—ਅਤੇ। ਸਾਅੰਗੀਤ—ਸੰਗੀਤ। ਸੁਰਸਰਿ—ਦੇਵਤਿਆਂ ਦੀ ਨਦੀ, ਗੰਗਾ। ਦੇਵ-ਸਥਲ—ਦੇਵ-ਸਥਾਨ, ਮੰਦਰ। ਮਾਇਆ ਬਿਸਥਾਰ—ਮਾਇਆ ਦਾ ਪਸਾਰਾ। ਕੋਟਨਿ ਕੋਟਾਨਿ—ਕਰੋੜਾਂ ਹੀ ਕਰੋੜਾਂ। ਨੇਤਿ—ਨਾ ਇਤਿ, ਨਹੀਂ ਹੈ ਇਸ ਜਿਹਾ, ਬੇਅੰਤ।

***ਅਰਥ :*** ਸਤਿਗੁਰੂ ਨਾਲ ਇਕ-ਮਿਕ ਹੋਏ ਗੁਰਸਿਖ ਦੇ ਇਕ ਰੋਮ ਨੂੰ ਵੀ, ਕਰੋੜਾਂ ਹੋਮ ਜਗ, ਬ੍ਰਹਮ ਭੋਜ, ਦੇਵਤਿਆਂ ਨੂੰ ਭੋਗ, ਅਤੇ ਹੋਰ ਪੂਜਾ ਦੇ ਕਰਮ-ਕਾਂਡ ਨਹੀਂ ਪੁਜ ਸਕਦੇ।

(ਇਸੇ ਤਰ੍ਹਾਂ ਗੁਰਸਿਖ ਦੇ ਇਕ ਰੋਮ ਦੀ ਬਰਾਬਰੀ ਨਹੀਂ ਕਰ ਸਕਦੇ) ਕਈ ਤਰ੍ਹਾਂ ਦੇ ਜੋਗ ਦੇ ਧਿਆਨ, ਸਰੀਰ ਸਾਧਨ ਦੇ ਨੇਤੀ ਧੋਤੀ ਕਰਮ, ਰਿਧੀਆਂ, ਸਿਧੀਆਂ, ਨਿਧੀਆਂ, ਜਪ, ਤਪ ਅਤੇ ਹੋਰ ਹੱਠ-ਕਰਮ ਆਦਿ।

ਸਿਮ੍ਰਿਤੀਆਂ, ਪੁਰਾਣ, ਵੇਦ, ਸ਼ਾਸਤ੍ਰ ਅਤੇ ਸੰਗੀਤ, ਗੰਗਾ ਨਦੀ, ਦੇਵਤਿਆਂ ਦੇ ਸਥਾਨ ਅਤੇ ਸ੍ਰਿਸ਼ਟੀ ਵਿਚ ਮਾਇਆ ਦਾ ਪਸਾਰਾ (ਇਹ ਸਾਰਾ ਕੁਝ ਸਤਿਗੁਰੂ ਨਾਲ ਇਕ-ਮਿਕ ਹੋਏ ਗੁਰਸਿਖ ਦੇ ਇਕ ਰੋਮ ਨੂੰ ਨਹੀਂ ਪੁਜ ਸਕਦੇ)।

ਸ੍ਰੀ ਗੁਰੂ ਜੀ ਦੇ ਇਹੋ ਜਿਹੇ ਗੁਰਸਿੱਖਾਂ ਦੀਆਂ ਕਰੋੜਾਂ ਤੇ ਅਸੰਖਾਂ ਹੀ ਸਿਖ-ਸੰਗਤਾਂ ਹਨ, ਐਸੇ ਸਤਿਗੁਰੂ ਜੀ ਦਾ ਕੋਈ ਅੰਤ ਸ਼ੁਮਾਰ ਨਹੀਂ, ਉਹ ਬੇਅੰਤ ਬੇਅੰਤ ਹੈ, ਉਸ ਦੇ ਚਰਨਾਂ 'ਤੇ ਬਾਰੰ ਬਾਰ ਨਮਸਕਾਰ ਹੈ।੧੯੨।

**ਚਰਨ ਕਮਲ ਰਜ ਗੁਰ ਸਿਖ ਮਾਥੈ ਲਾਗੀ, ਬਾਛਤ ਸਕਲ ਗੁਰਸਿਖ ਪਗ ਰੇਨ ਹੈ॥**
**ਕੋਟਿਨ ਕੋਟਾਨਿ ਕੋਟਿ ਕਮਲਾ ਕਲਪਤਰੁ, ਪਾਰਸ ਅੰਮ੍ਰਿਤ ਚਿੰਤਾਮਨਿ ਕਾਮਧੇਨ ਹੈ॥**
**ਸੁਰਿ ਨਰ ਨਾਥ ਮੁਨਿ ਤ੍ਰਿਭਵਨ ਅਉ ਤ੍ਰਿਕਾਲ, ਲੋਗ ਬੇਦ ਗਿਆਨ ਉਨਮਾਨ ਜੇਨ ਕੇਨ ਹੈ॥**
**ਕੋਟਿਨ ਕੋਟਾਨਿ ਸਿਖ ਸੰਗਤਿ ਅਸੰਖ ਜਾ ਕੈ, ਨਮੋ ਨਮੋ ਗੁਰਮੁਖਿ ਸੁਖ ਫਲ ਦੇਨ ਹੈ॥੧੯੩॥**

***ਪਦ ਅਰਥ :*** ਚਰਨ ਕਮਲ ਰਜ—ਸਤਿਗੁਰੂ ਦੇ ਚਰਨ-ਕਮਲਾਂ ਦੀ ਧੂੜੀ। ਬਾਛਤ—ਮੰਗਦਾ ਹੈ, ਲੋਚਦਾ ਹੈ। ਸਕਲ—ਸਾਰੀ (ਸ੍ਰਿਸ਼ਟੀ)। ਪਗ ਰੇਨ—ਪੈਰਾਂ ਦੀ ਧੂੜ। ਕੋਟਿਨ ਕੋਟਾਨਿ ਕੋਟਿ—ਕਰੋੜਾਂ ਹੀ ਕਰੋੜਾਂ। ਕਮਲਾ—ਧਨ ਦੀ ਦੇਵੀ ਲਛਮੀ। ਕਲਪਤਰੁ—ਇੰਦਰ ਦੇਵਤੇ ਦੇ ਬਾਗ ਦਾ ਮਨ-ਇਛਤ ਫਲ ਦੇਣ ਵਾਲਾ ਕਲਪ-ਬ੍ਰਿਛ। ਪਾਰਸ—ਸਭ ਧਾਤਾਂ ਨੂੰ ਛੁਹ ਕੇ ਸੋਨਾ

ਬਣਾ ਦੇਣ ਵਾਲਾ ਪੱਥਰ। ਚਿੰਤਾਮਨਿ—ਮਨ-ਮੰਗੇ ਪਦਾਰਥ ਦੇਣ ਵਾਲੀ ਚਿੰਤਾਮਣੀ। ਕਾਮਧੇਨ—ਸਾਰੀਆਂ ਇੱਛਾਂ ਪੂਰਨ ਵਾਲੀ ਗਊ। ਸੁਰਿ ਨਰ—ਦੇਵਤੇ ਤੇ ਮਨੁੱਖ। ਨਾਥ—ਨਾਥ ਪੰਥ ਦੇ ਅਨੁਆਈ ਜੋਗੀ। ਮੁਨਿ—ਰਿਸ਼ੀ ਮੁਨੀ। ਤ੍ਰਿਭਵਨ—ਤਿੰਨ ਲੋਕ : ਧਰਤੀ, ਅਕਾਸ਼, ਪਤਾਲ। ਤ੍ਰਿਕਾਲ—ਤਿੰਨ ਕਾਲ : ਭੂਤ, ਵਰਤਮਾਨ, ਭਵਿਖਤ। ਲੋਗ ਬੇਦ ਗਿਆਨ—ਲੌਕਿਕ ਤੇ ਵੇਦਿਕ ਗਿਆਨ। ਉਨਮਾਨ—ਅਨੁਮਾਨ, ਵਿਚਾਰ। ਜੇਨ ਕੇਨ—ਜਿਹੜਾ ਕਿਹੜਾ, ਜਿਸ ਤਰ੍ਹਾਂ ਦੇ ਭੀ, ਸਾਰੇ ਹੀ। ਨਮੋ—ਨਮਸਕਾਰ। ਦੇਨ—ਦੇਨਹਾਰ, ਦਾਤਾਰ।

***ਅਰਥ :*** ਜਿਸ ਗੁਰਸਿਖ ਦੇ ਮੱਥੇ 'ਤੇ ਸਤਿਗੁਰੂ ਦੇ ਚਰਨ-ਕਮਲਾਂ ਦੀ ਧੂੜੀ ਲਗ ਗਈ ਹੈ, (ਭਾਵ, ਜਿਸ ਨੂੰ ਸਤਿਗੁਰੂ ਤੋਂ ਨਾਮ-ਸਿਮਰਨ ਦੀ ਦਾਤਿ ਪ੍ਰਾਪਤ ਹੋ ਗਈ ਹੈ),ਉਸ ਗੁਰਸਿਖ ਦੇ ਚਰਨਾਂ ਦੀ ਧੂੜੀ ਨੂੰ ਸਾਰੀ ਸ੍ਰਿਸ਼ਟੀ ਲੋਚਦੀ ਹੈ।

ਕਰੋੜਾਂ ਹੀ ਕਰੋੜਾਂ ਲਛਮੀਆਂ, ਕਲਪ ਬ੍ਰਿਛ, ਪਾਰਸ, ਅੰਮ੍ਰਿਤ, ਚਿੰਤਾਮਣੀਆਂ ਅਤੇ ਕਾਮਧੇਨਾਂ (ਐਸੇ ਗੁਰਸਿਖ ਦੀ ਧੂੜੀ ਨੂੰ ਤਰਸਦੀਆਂ ਹਨ)।

(ਕਰੋੜਾਂ ਹੀ) ਦੇਵਤੇ, ਮਨੁੱਖ, ਨਾਥ, ਰਿਸ਼ੀ ਮੁਨੀ, ਤਿੰਨੇ ਲੋਕ, ਤਿੰਨੇ ਕਾਲ, ਲੌਕਿਕ ਅਤੇ ਵੈਦਿਕ ਗਿਆਨ, ਇਹੋ ਜਿਹੇ ਜਿੰਨੇ ਵੀ ਅਨੁਮਾਨ ਹਨ (ਸਾਰੇ ਹੀ ਅਜਿਹੇ ਗੁਰਸਿਖ ਦੀ ਧੂੜੀ ਦੇ ਮੰਗਤੇ ਹਨ)।

ਗੁਰਮੁਖਿ ਸਤਿਗੁਰੂ ਜੀ ਦੇ ਅਜਿਹੇ ਗੁਰਸਿੱਖਾਂ ਦੀਆਂ ਕਰੋੜਾਂ ਤੇ ਅਸੰਖਾਂ ਹੀ ਸਿਖ-ਸੰਗਤਾਂ ਹਨ, ਨਾਮ-ਅੰਮ੍ਰਿਤ ਦੇ ਸੁਖ-ਫਲ ਦੇ ਦਾਤੇ ਐਸੇ ਸਤਿਗੁਰੂ ਜੀ ਨੂੰ ਬਾਰੰ ਬਾਰ ਨਮਸਕਾਰ ਹੈ।੧੯੩।

**ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪੁ ਅਤਿ, ਭਾਵਨੀ ਭਗਤਿ ਭਾਇ ਚਾਇ ਕੈ ਚਈਲੇ ਹੈ ॥**
**ਦ੍ਰਿਸਟਿ ਦਰਸ ਲਿਵ, ਅਤਿ ਅਸਚਰਜ-ਮੈ, ਬਚਨ ਤੰਬੋਲ ਸੰਗ ਰੰਗ ਹੁਇ ਰੰਗੀਲੇ ਹੈ ॥**
**ਸਬਦ ਸੁਰਤਿ ਲਿਵ ਲੀਨ, ਜਲ ਮੀਨ ਗਤਿ, ਪ੍ਰੇਮ-ਰਸ-ਅੰਮ੍ਰਿਤ ਕੈ, ਰਸਿਕ ਰਸੀਲੇ ਹੈ ॥**
**ਸੋਭਾ ਨਿਧਿ ਸੋਭ ਕੋਟਿ ਓਟ ਲੋਭ ਕੈ ਲੁਭਿਤ, ਕੋਟਿ ਛਬਿ ਛਾਹ ਛਿਪੈ, ਛਬਿ ਕੈ ਛਬੀਲੇ ਹੈ ॥੧੯੪॥**

***ਪਦ ਅਰਥ :*** ਪ੍ਰਤਾਪੁ—ਤੇਜ। ਅਤਿ—ਬਹੁਤ। ਭਾਵਨੀ ਭਗਤਿ ਭਾਇ—ਪ੍ਰੇਮਾ ਭਗਤੀ ਦੀ ਭਾਵਨਾ। ਚਾਇ—ਉਤਸ਼ਾਹ, ਉਮਾਹ। ਚਈਲੇ—ਉਤਸ਼ਾਹ ਵਾਲੇ। ਦ੍ਰਿਸਟਿ—ਦ੍ਰਿਸ਼ਟੀ। ਦਰਸ ਅਤਿ ਅਸਚਰਜ-ਮੈ—(ਸਤਿਗੁਰੂ ਦੇ) ਅਤਿ ਅਸਚਰਜ ਰੂਪ ਦਰਸ਼ਨ। ਬਚਨ—ਬਾਣੀ। ਤੰਬੋਲ—ਪਾਨ। ਰੰਗੀਲੇ—ਰੰਗ ਵਾਲੇ। ਮੀਨ—ਮੱਛੀ। ਗਤਿ—ਵਾਂਗ। ਰਸਿਕ—ਰਸੀਏ। ਰਸੀਲੇ—ਰਸ-ਭਿੰਨੇ। ਸੋਭਾ ਨਿਧਿ—ਸੋਭਾ ਦੇ ਭੰਡਾਰ, ਖ਼ਜ਼ਾਨੇ। ਸੋਭ ਕੋਟਿ—ਕਰੋੜਾਂ ਸੋਭਾ। ਓਟ—ਆਸਰਾ, ਸ਼ਰਨ। ਲੋਭ ਕੈ ਲੁਭਿਤ—ਲੋਭ ਕਰਕੇ ਲੁਭਾਇਮਾਨ ਹੁੰਦੀਆਂ, ਤਰਸਦੀਆਂ। ਕੋਟਿ ਛਬਿ—ਕਰੋੜਾਂ ਛਬੀਆਂ, ਸੁੰਦਰਤਾ। ਛਾਹ ਛਿਪੈ—ਪਰਛਾਵੇਂ ਵਿਚ ਛਪਦੀਆਂ। ਛਬੀਲੇ—ਛਬ ਵਾਲੇ, ਬਾਂਕੇ।

***ਅਰਥ :*** (ਸਤਿਗੁਰੂ ਨਾਲ ਇਕ-ਮਿਕ ਹੋਏ ਅਤੇ ਸਤਿਗੁਰੂ ਦੀ ਚਰਨ-ਧੂੜ ਪਰਸਣ ਵਾਲੇ) ਗੁਰਸਿੱਖਾਂ ਦੀ ਸੰਗਤਿ ਦੇ ਮਿਲਾਪ ਦਾ ਬੇਅੰਤ ਤੇਜ-ਪ੍ਰਤਾਪ ਹੈ। ਐਸੇ ਗੁਰਸਿਖ ਪ੍ਰੇਮਾ ਭਗਤੀ ਦੀ ਭਾਵਨਾ ਦੇ ਚਾਅ ਉਮਾਹ ਵਿਚ, (ਭਾਵ, ਹੋਰ ਹੋਰ ਨਾਮ-ਸਿਮਰਨ ਦੀ ਕਮਾਈ ਕਰਨ ਦੇ) ਉਤਸ਼ਾਹ ਵਿਚ ਉਤਸ਼ਾਹਤ ਹੋਏ ਰਹਿੰਦੇ ਹਨ।

(ਸਤਿਗੁਰੂ ਦੇ) ਅਤਿ ਅਸਚਰਜ ਰੂਪ ਦਰਸ਼ਨਾਂ ਵਿਚ (ਉਨ੍ਹਾਂ ਗੁਰਸਿੱਖਾਂ ਦੀ) ਦ੍ਰਿਸ਼ਟੀ ਦੀ ਲਿਵ ਲਗੀ ਰਹਿੰਦੀ ਹੈ ਅਤੇ ਸਤਿਗੁਰੂ ਦੀ ਅੰਮ੍ਰਿਤ-ਬਾਣੀ ਰੂਪੀ ਪਾਨ ਚਬ ਚਬ ਕੇ, ਨਾਮ-ਰੰਗ ਵਿਚ ਰੰਗੀਜੇ ਰਹਿੰਦੇ ਹਨ।

ਜਲ ਦੀ ਮੱਛੀ ਵਾਂਗ ਸਤਿਗੁਰੂ ਦੇ ਬਖ਼ਸ਼ੇ ਸ਼ਬਦ ਦਾ ਸੁਰਤਿ ਨਾਲ ਮੇਲ ਹੋਇਆਂ ਉਨ੍ਹਾਂ ਦੀ ਲਿਵ (ਨਾਮ ਵਿਚ) ਲੀਨ ਰਹਿੰਦੀ ਹੈ ਅਤੇ ਉਹ ਨਾਮ-ਅੰਮ੍ਰਿਤ ਦੇ ਪ੍ਰੇਮ-ਰਸ ਦੇ ਰਸੀਏ ਬਣ ਕੇ ਰਸ-ਭਿੰਨੇ ਹੋਇ ਰਹਿੰਦੇ ਹਨ।

ਉਹ ਸੋਭਾ ਦੇ ਭੰਡਾਰ ਹੁੰਦੇ ਹਨ, (ਭਾਵ, ਉਨ੍ਹਾਂ ਦੀ ਬੇਅੰਤ ਸੋਭਾ ਹੈ)। ਕਰੋੜਾਂ ਸੋਭਾ ਉਨ੍ਹਾਂ ਦੀ ਸੋਭਾ ਨੂੰ ਤਰਸਦੀਆਂ, ਉਨ੍ਹਾਂ ਦੀ ਸ਼ਰਨ ਚਾਹੁੰਦੀਆਂ ਹਨ। ਸੁੰਦਰਤਾ ਕਰਕੇ ਉਹ ਇਤਨੇ ਛਬੀਲੇ ਹੁੰਦੇ ਹਨ ਕਿ (ਦੁਨੀਆ ਦੀਆਂ) ਕਰੋੜਾਂ ਛਬੀਆਂ (ਉਨ੍ਹਾਂ ਦੇ) ਪਰਛਾਵੇਂ ਵਿਚ ਲੁਕ ਜਾਂਦੀਆਂ ਹਨ, (ਭਾਵ, ਤੁਛ ਹਨ)।੧੯੪।

**ਗੁਰ ਸਿਖ ਏਕ ਮੇਕ ਰੋਮ ਕੀ ਅਕਥ ਕਥਾ, ਗੁਰਸਿਖ ਸਾਧ ਸੰਗਿ ਮਹਿਮਾ ਕੋ ਪਾਵਈ ॥**
**ਏਕ ਓਅੰਕਾਰ ਕੇ ਬਿਥਾਰ ਕੋ ਨ ਪਾਰਾਵਾਰੁ, ਸਬਦ ਸੁਰਤਿ ਸਾਧ ਸੰਗਤਿ ਸਮਾਵਈ ॥**
**ਪੂਰਨ ਬ੍ਰਹਮ ਗੁਰ ਸਾਧ ਸੰਗ ਮੈ ਨਿਵਾਸ, ਦਾਸਨ ਦਾਸਾਨ ਮਤਿ ਆਪਾ ਨ ਜਤਾਵਈ ॥**
**ਸਤਿਗੁਰ ਗੁਰ ਗੁਰਸਿਖ ਸਾਧ ਸੰਗਤਿ ਹੈ, ਓਤਿ ਪੋਤਿ ਜੋਤਿ ਵਾ ਕੀ ਵਾਹੀ ਬਨਿ ਆਵਈ ॥੧੯੫॥**

***ਪਦ ਅਰਥ :*** ਏਕ ਮੇਕ—ਇਕ-ਮਿਕ ਹੋਏ। ਕੋ ਪਾਵਈ—(ਅੰਤ) ਕੌਣ ਪਾ ਸਕਦਾ ਹੈ ? ਏਕ ਓਅੰਕਾਰ—ਵਾਹਿਗੁਰੂ। ਬਿਥਾਰ—ਖਿਲਾਰਾ, ਪਸਾਰਾ, ਰਚਨਾ। ਪਾਰਾਵਾਰ—ਆਰ ਪਾਰ, ਅੰਤ। ਦਾਸਨ ਦਾਸਾਨ—ਦਾਸਾਂ ਦਾ ਦਾਸ, ਗੋਲਿਆਂ ਦਾ ਗੋਲ਼ਾ। ਆਪਾ—ਆਪਣਾ ਆਪ, ਮੈਂ-ਮੇਰੀ। ਜਤਾਵਈ—ਜਣਾਉਂਦੇ। ਗੁਰ—ਵੱਡਾ, ਮਹਾਨ। ਓਤਿ ਪੋਤਿ—ਤਾਣੇ ਪੇਟੇ ਵਾਂਗ। ਵਾ ਕੀ—ਉਸ ਦੀ। ਵਾਹੀ ਬਨਿ ਆਵਈ—ਉਸੇ ਨੂੰ ਬਣ ਆਉਂਦੀ ਹੈ, ਕੋਈ ਹੋਰ ਉਸ ਜਿਹਾ ਨਹੀਂ।

***ਅਰਥ :*** ਸਤਿਗੁਰੂ ਨਾਲ ਇਕ-ਮਿਕ ਹੋਏ ਗੁਰਸਿਖ ਦੇ ਇਕ ਰੋਮ ਦੀ ਮਹਿਮਾ ਕਹੀ ਨਹੀਂ ਜਾ ਸਕਦੀ, ਤਾਂ ਐਸੇ ਗੁਰਸਿੱਖਾਂ ਦੇ ਸਮੂਹ—ਸਾਧ ਸੰਗਤਿ ਦੀ ਮਹਿਮਾ ਦਾ ਅੰਤ ਕੌਣ ਪਾ ਸਕਦਾ ਹੈ ?

ਜਿਸ ਇਕ-ਓਅੰਕਾਰ ਵਾਹਿਗੁਰੂ ਦੇ ਪਸਾਰੇ ਦਾ ਕੋਈ ਅੰਤ ਨਹੀਂ, ਉਹ ਵਾਹਿਗੁਰੂ ਸ਼ਬਦ-ਸੁਰਤਿ ਵਿਚ ਲਿਵਲੀਨ ਹੋਏ ਗੁਰਸਿੱਖਾਂ ਦੀ ਸਾਧ ਸੰਗਤਿ ਵਿਚ ਸਮਾਅ ਰਿਹਾ ਹੈ।

ਪੂਰਨ ਬ੍ਰਹਮ ਰੂਪ ਸਤਿਗੁਰੂ ਦਾ ਨਿਵਾਸ ਸਾਧ ਸੰਗਤਿ ਵਿਚ ਹੁੰਦਾ ਹੈ, (ਪਰ ਐਸੇ ਸਤਿਗੁਰੂ ਨਾਲ ਮਿਲੇ ਹੋਏ ਗੁਰਸਿਖ ਗਰੀਬੀ ਵਾਲੀ ਮਤਿ ਕਰਕੇ) ਸਤਿਗੁਰੂ ਦੇ ਗੋਲ਼ਿਆਂ ਦੇ ਗੋਲ਼ੇ ਬਣੇ ਰਹਿੰਦੇ ਹਨ, ਉਹ ਆਪਣਾ ਆਪ ਨਹੀਂ ਜਣਾਉਂਦੇ, (ਭਾਵ, ਉਨ੍ਹਾਂ ਅੰਦਰੋਂ ਮੈਂ-ਮੇਰੀ ਮਿਟ ਜਾਂਦੀ ਹੈ)।

ਸਤਿਗੁਰੂ ਗੁਰੂ (ਮਹਾਨ) ਹੈ ਅਤੇ ਗੁਰੂ ਦੇ ਸਿਖ ਸਾਧ ਸੰਗਤਿ ਹਨ; ਉਸ ਮਹਾਨ ਸਤਿਗੁਰੂ ਦੀ ਜੋਤੀ ਤਾਣੇ ਪੇਟੇ ਵਾਂਗ (ਸਾਧ ਸੰਗਤਿ ਵਿਚ) ਸਮਾਈ ਹੁੰਦੀ ਹੈ। ਐਸੇ ਮਹਾਨ ਸਤਿਗੁਰੂ ਦੀ ਮਹਿਮਾ ਉਸੇ ਨੂੰ ਬਣ ਆਉਂਦੀ ਹੈ (ਉਸ ਦੀ ਕੋਈ ਬਰਾਬਰੀ ਨਹੀਂ)।੧੯੫।

**ਪਵਨਹਿ ਪਵਨ ਮਿਲਤ ਨਹੀ ਪੇਖੀਅਤ, ਸਲਿਲੈ ਸਲਿਲ ਮਿਲਤ ਨਾਹਿ ਪਹਿਚਾਨੀਐ ॥**
**ਜੋਤੀ ਮਿਲੇ ਜੋਤਿ ਹੋਤ ਭਿੰਨ ਭਿੰਨ ਕੈਸੇ ਕਰਿ, ਭਸਮਹਿ ਭਸਮ ਸਮਾਨੀ, ਕੈਸੇ ਜਾਨੀਐ ॥**
**ਕੈਸੇ ਪੰਚ ਤਤ ਮੇਲ ਖੇਲੁ ਹੋਤ ਪਿੰਡ ਪ੍ਰਾਨ, ਬਿਛੁਰਤ ਪਿੰਡ ਪ੍ਰਾਨ ਕੈਸੇ ਉਨਮਾਨੀਐ ॥**
**ਅਬਿਗਤਿ ਗਤਿ ਅਤਿ ਬਿਸਮ ਅਸਚਰਜ-ਮੈ, ਗਿਆਨ ਧਿਆਨ ਅਗਮਿਤਿ ਕੈਸੇ ਉਰ ਆਨੀਐ ॥੧੯੬॥**

***ਪਦ ਅਰਥ :*** ਪਵਨਹਿ—ਵਾਯੂ (ਹਵਾ) ਵਿਚ। ਪੇਖੀਅਤ—ਵੇਖੀ ਜਾ ਸਕਦੀ। ਸਲਿਲੈ ਸਲਿਲ—ਪਾਣੀ ਵਿਚ ਪਾਣੀ। ਜੋਤੀ—ਪ੍ਰਕਾਸ਼, ਚਾਨਣ। ਭਿੰਨ ਭਿੰਨ—ਵਖ ਵਖ। ਭਸਮਹਿ ਭਸਮ—ਰਾਖ (ਸੁਆਹ) ਵਿਚ ਰਾਖ। ਪੰਚ ਤਤ—ਜਲ, ਅਗਨੀ, ਵਾਯੂ, ਧਰਤੀ, ਅਕਾਸ਼। ਖੇਲੁ—ਤਮਾਸ਼ਾ। ਪਿੰਡ—ਸਰੀਰ। ਉਨਮਾਨੀਐ—ਅੰਦਾਜ਼ਾ ਲਾਉਣਾ। ਅਬਿਗਤਿ—ਜੋ ਜਾਣਿਆ ਨਾ ਜਾ ਸਕੇ। ਗਤਿ—ਗਤੀ, ਦਸ਼ਾ। ਅਤਿ ਬਿਸਮ—ਬਹੁਤ ਹੀ ਹੈਰਾਨੀ ਵਾਲੀ। ਅਸਚਰਜ-ਮੈ—ਅਸਚਰਜਤਾ ਵਾਲੀ। ਅਗਮਿਤਿ—ਅਗਮ+ਇਤ, ਜਿਸ ਨੂੰ ਨਹੀਂ ਜਾਣਿਆ ਜਾ ਸਕਦਾ। ਉਰ ਆਨੀਐ—ਹਿਰਦੇ ਵਿਚ ਲਿਆਈਏ।

***ਅਰਥ :*** ਹਵਾ ਵਿਚ ਹਵਾ ਮਿਲੀ (ਵਖ ਵਖ) ਨਹੀਂ ਵੇਖੀ ਜਾ ਸਕਦੀ ਅਤੇ ਪਾਣੀ ਵਿਚ ਪਾਣੀ ਦਾ ਮਿਲਣਾ ਪਛਾਣਿਆ ਨਹੀਂ ਜਾ ਸਕਦਾ।

ਚਾਨਣ ਵਿਚ ਚਾਨਣ ਮਿਲ ਜਾਵੇ ਤਾਂ ਉਹ ਵਖ ਵਖ ਕਰਕੇ ਕਿਵੇਂ ਵੇਖਿਆ ਜਾ ਸਕਦਾ ਹੈ ? ਰਾਖ ਵਿਚ ਰਾਖ ਮਿਲ ਜਾਏ ਤਾਂ (ਵਖ ਵਖ) ਕਿਵੇਂ ਜਾਣੀ ਜਾ ਸਕਦੀ ਹੈ ?

(ਕੌਣ ਜਾਣ ਸਕਦਾ ਹੈ ਕਿ) ਪੰਜਾਂ ਤੱਤਾਂ ਦੇ ਮੇਲ ਨਾਲ ਸਰੀਰਾਂ ਤੇ ਪ੍ਰਾਣਾਂ ਦੀ ਰਚਨਾ ਦਾ ਖੇਲ ਕਿਵੇਂ ਰਚਿਆ ਜਾਂਦਾ ਹੈ ? ਅਤੇ ਸਰੀਰਾਂ ਤੇ ਪ੍ਰਾਣਾਂ ਦੇ ਵਿਛੜਨ ਦਾ ਅਨੁਮਾਨ ਕਿਵੇਂ ਲਾਇਆ ਜਾ ਸਕਦਾ ਹੈ ?

[(ਇਸੇ ਤਰ੍ਹਾਂ ਗੁਰ ਸਿਖ ਸੰਗਤਿ ਮਿਲਾਪ) ਸਤਿਗੁਰੂ ਨਾਲ ਇਕ-ਮਿਕ ਗੁਰਸਿੱਖਾਂ ਦੀ] ਗਤੀ ਨਹੀਂ ਜਾਣੀ ਜਾ ਸਕਦੀ, ਬਹੁਤ ਹੀ ਹੈਰਾਨੀ ਵਾਲੀ ਅਤੇ ਅਸਚਰਜਤਾ-ਜਨਕ ਹੈ, ਸ਼ਾਸਤ੍ਰੀ ਗਿਆਨਾਂ ਅਤੇ ਧਿਆਨ-ਸਮਾਧੀਆਂ ਦੁਆਰਾ ਨਹੀਂ ਜਾਣੀ ਜਾ ਸਕਦੀ। ਉਸ ਦਾ ਅਨੁਮਾਨ ਵੀ ਕਿਵੇਂ ਹਿਰਦੇ ਵਿਚ ਲਿਆਂਦਾ ਜਾ ਸਕਦਾ ਹੈ ? (ਭਾਵ ਨਹੀਂ ਲਿਆਂਦਾ ਜਾ ਸਕਦਾ)।੧੯੬।

**ਚਾਰ ਕੁੰਟ, ਸਾਤ ਦੀਪ ਮੈ, ਨ ਨਵਖੰਡ ਬਿਖੈ, ਦਹ ਦਿਸਿ ਦੇਖੀਐ ਨ ਬਨ ਗ੍ਰਿਹ ਜਾਨੀਐ ॥**
**ਲੋਗ ਬੇਦ ਗਿਆਨ ਉਨਮਾਨ ਕੈ ਨ ਦੇਖਿਓ ਸੁਨਿਓ, ਸ੍ਵਰਗ ਪਇਆਲ ਮ੍ਰਿਤ-ਮੰਡਲ ਨ ਮਾਨੀਐ ॥**
**ਭੂਤ ਅਉ ਭਵਿਖ ਨ ਬਰਤਮਾਨ ਚਾਰੋ ਜੁਗ, ਚਤੁਰ ਬਰਨ ਖਟ ਦਰਸ ਨ ਧਿਆਨੀਐ ॥**
**ਗੁਰ ਸਿਖ ਸੰਗਤਿ ਮਿਲਾਪ ਕੋ ਪ੍ਰਤਾਪੁ ਜੈਸੋ, ਤੈਸੋ ਅਉਰ ਠਉਰ ਸੁਨੀਐ ਨ ਪਹਿਚਾਨੀਐ ॥੧੯੭॥**

**ਪਦ ਅਰਥ :** ਚਾਰ ਕੁੰਟ—ਚਾਰ ਦਿਸ਼ਾ : ਪੂਰਬ, ਪੱਛਮ, ਉੱਤਰ, ਦੱਖਣ। ਸਾਤ ਦੀਪ—ਸਤ ਟਾਪੂ, ਪੁਰਾਣਾਂ ਅਨੁਸਾਰ ਸਤ ਸਮੁੰਦਰਾਂ ਨਾਲ ਘਿਰੇ ਹੋਏ ਧਰਤੀ ਦੇ ਸਤ ਹਿੱਸੇ। ਨਵਖੰਡ—ਧਰਤੀ ਦੇ ਨੌਂ ਭਾਗ। ਬਿਖੈ—ਵਿਚ। ਦਹ ਦਿਸਿ—ਦਸ ਦਿਸ਼ਾਂ : ਚਾਰ ਦਿਸ਼ਾ, ਚਾਰ ਉਪਦਿਸ਼ਾ, ਦੋ ਹੇਠਾਂ ਤੇ ਉਪਰ। ਬਨ—ਜੰਗਲ। ਗ੍ਰਿਹ—ਘਰ। ਲੋਗ ਬੇਦ ਗਿਆਨ—ਲੌਕਿਕ ਤੇ ਵੇਦਿਕ ਗਿਆਨ। ਉਨਮਾਨ—ਅੰਦਾਜ਼ਾ, ਅਨੁਮਾਨ। ਦੇਖਿਓ ਸੁਨਿਓ—ਵੇਖਿਆ ਸੁਣਿਆ। ਪਇਆਲ—ਪਤਾਲ ਲੋਕ। ਮ੍ਰਿਤ-ਮੰਡਲ—ਮਰਨ ਵਾਲੇ ਲੋਕਾਂ ਦਾ ਦੇਸ਼, ਮਾਤ-ਲੋਕ। ਭੂਤ—ਬੀਤਿਆ ਸਮਾਂ। ਅਉ—ਅਤੇ। ਭਵਿਖ—ਆਉਣ ਵਾਲਾ ਸਮਾਂ। ਬਰਤਮਾਨ—ਬੀਤ ਰਿਹਾ ਸਮਾਂ। ਚਤੁਰ ਬਰਨ—ਚਾਰੇ ਵਰਨ-ਆਸ਼ਰਮ : ਬ੍ਰਾਹਮਣ, ਖਤਰੀ, ਵੈਸ਼, ਸ਼ੂਦਰ। ਖਟ ਦਰਸ—ਛੇ ਦਰਸ਼ਨ। ਧਿਆਨੀਐ—ਧਿਆਨ ਲਾਉਣਾ। ਠਉਰ—ਥਾਂ। ਪਹਿਚਾਨੀਐ—ਵੇਖਿਆ ਜਾਂਦਾ।

**ਅਰਥ :** (ਸਤਿਗੁਰੂ ਅਤੇ ਗੁਰਸਿੱਖਾਂ ਦੀ ਸੰਗਤਿ ਦੇ ਮਿਲਾਪ ਦਾ ਤੇਜ-ਪ੍ਰਤਾਪ) ਚਹੁੰ ਕੁੰਟਾਂ, ਸਤਾਂ ਟਾਪੂਆਂ, ਨੌਂ ਖੰਡਾਂ, ਦਸਾਂ ਦਿਸ਼ਾਂ, ਜੰਗਲ ਤੇ ਘਰ ਵਿਚ ਕਿਤੇ ਵੀ ਨਹੀਂ ਜਾਣਿਆ ਜਾ ਸਕਦਾ।

(ਇਹ ਪ੍ਰਤਾਪ) ਲੌਕਿਕ ਤੇ ਵੇਦਿਕ ਗਿਆਨ ਦੀ ਵਿਚਾਰ ਵਿਚ ਕਿਤੇ ਨਹੀਂ ਵੇਖਿਆ ਸੁਣਿਆ ਜਾਂਦਾ। ਸਵਰਗ, ਪਤਾਲ ਤੇ ਮਾਤ ਲੋਕ ਵਿਚ ਕਿਤੇ ਵੀ ਮੰਨਣ ਵਿਚ ਨਹੀਂ ਆਉਂਦਾ।

ਤਿੰਨਾਂ ਕਾਲਾਂ ਵਿਚ, ਚਹੁੰ ਜੁਗਾਂ ਵਿਚ, ਚਹੁੰਆਂ ਵਰਨ-ਆਸ਼੍ਰਮਾਂ ਵਿਚ ਅਤੇ ਛੇ ਦਰਸ਼ਨਾਂ ਵਿਚ ਧਿਆਨ ਵਿਚ ਨਹੀਂ ਲਿਆਇਆ ਜਾ ਸਕਦਾ।

ਸਤਿਗੁਰੂ ਅਤੇ ਗੁਰਸਿੱਖਾਂ ਦੀ ਸੰਗਤਿ ਦੇ ਮਿਲਾਪ ਦਾ ਤੇਜ-ਪ੍ਰਤਾਪ ਜਿਹੋ ਜਿਹਾ (ਅਲੌਕਿਕ ਤੇ ਅਕੱਥਨੀਯ) ਹੈ, ਇਹੋ ਜਿਹਾ ਹੋਰ ਕਿਸੇ ਥਾਂ 'ਤੇ ਵੀ ਨਾ ਸੁਣਿਆ ਜਾਂਦਾ ਹੈ ਤੇ ਨਾ ਵੇਖਿਆ ਜਾ ਸਕਦਾ ਹੈ।੧੯੭।

**ਊਖ ਮੈ ਪਯੂਖ ਰਸ, ਰਸਨਾ ਰਹਿਤ ਹੋਇ, ਚੰਦਨ ਸੁਬਾਸ ਤਾਸ ਨਾਸਕਾ ਨ ਹੋਤ ਹੈ॥**
**ਨਾਦ ਬਾਦ ਸੁਰਤਿ ਬਿਹੂਨ ਬਿਸਮਾਦ ਗਤਿ, ਬਿਬਿਧਿ ਬਰਨ ਬਿਨੁ ਦ੍ਰਿਸਟਿ ਸੁ ਜੋਤਿ ਹੈ॥**
**ਪਾਰਸ ਪਰਸ ਨ ਸਪਰਸ ਉਸਨ ਸੀਤ, ਕਰ ਚਰਨ ਹੀਨ ਧਰ ਅਉਖਧੀ ਉਦੋਤ ਹੈ॥**
**ਜਾਹਿ ਪੰਚ ਦੋਖ, ਨਿਰਦੋਖ-ਮੋਖ ਪਾਵੈ ਕੈਸੇ, ਗੁਰਮੁਖਿ ਸਹਜ ਸੰਤੋਖ ਹੁਇ ਅਛੋਤ ਹੈ॥੧੯੮॥**

**ਪਦ ਅਰਥ :** ਊਖ—ਗੰਨਾ। ਪਯੂਖ—ਅੰਮ੍ਰਿਤ ਜਿਹਾ ਰਸ। ਰਸਨਾ—ਜੀਭ। ਸੁਬਾਸ—ਸੁਗੰਧੀ। ਤਾਸ—ਤਿਸ ਦੀ। ਨਾਸਕਾ—ਨੱਕ। ਨਾਦ ਬਾਦ—ਵਾਜਿਆਂ ਦੀ ਸੰਗੀਤਕ ਧੁਨੀ। ਸੁਰਤਿ—ਸੁਰਤੀ, ਕੰਨ। ਬਿਹੂਨ—ਬਿਨਾਂ। ਬਿਸਮਾਦ ਗਤਿ—ਅਸਚਰਜਤਾ ਵਾਲੀ। ਬਿਬਿਧਿ ਬਰਨ—ਕਈ ਤਰ੍ਹਾਂ ਦੇ ਰੰਗ। ਦ੍ਰਿਸਟਿ—ਦ੍ਰਿਸ਼ਟੀ, ਅੱਖਾਂ। ਪਰਸ—ਛੁਹਣ ਦੀ ਕਿਰਿਆ। ਸਪਰਸ—ਛੁਹ (ਤੁਚਾ ਦਾ ਗੁਣ)। ਉਸਨ—ਗਰਮੀ। ਸੀਤ—ਠੰਢ। ਕਰ—ਹੱਥ। ਚਰਨ—ਪੈਰ। ਹੀਨ—ਬਿਨਾਂ, ਬਗ਼ੈਰ। ਧਰ—ਧਰਤੀ। ਅਉਖਧੀ—ਜੜ੍ਹੀਆਂ ਬੂਟੀਆਂ। ਉਦੋਤ ਹੈ—ਉਪਜਾਂਦੀ ਹੈ। ਜਾਹਿ—ਜਿਸ ਦੇ। ਪੰਚ ਦੋਖ—ਪੰਜ ਦੋਸ਼ : ਰਸ, ਗੰਧ, ਸ਼ਬਦ, ਰੂਪ, ਸਪਰਸ਼। ਨਿਰਦੋਖ ਮੋਖ—ਨਿਰਵਿਕਾਰ ਮੁਕਤੀ। ਸੰਤੋਖ—ਸਬਰ, ਤ੍ਰਿਪਤੀ। ਅਛੋਤ—ਅਛੂਹ।

**ਅਰਥ :** ਗੰਨੇ ਵਿਚ ਅੰਮ੍ਰਿਤ ਵਾਂਗ ਰਸ ਹੁੰਦਾ ਹੈ, (ਪਰ ਉਹ ਆਪ ਰਸ ਲੈਣ ਵਾਲੀ) ਜੀਭ ਤੋਂ ਬਿਨਾਂ ਹੁੰਦਾ ਹੈ। ਚੰਦਨ ਵਿਚ ਸੁਗੰਧੀ ਹੁੰਦੀ ਹੈ, (ਪਰ ਸੁਗੰਧੀ ਮਾਨਣ ਵਾਲੀਆਂ ਉਸਦੀਆਂ ਆਪਣੀਆਂ) ਨਾਸਾਂ ਨਹੀਂ ਹੁੰਦੀਆਂ।

ਸੰਗੀਤਕ ਸਾਜ ਵਿਚ ਅਸਚਰਜਤਾ ਲਿਆਉਣ ਵਾਲੀ ਧੁਨੀ ਹੁੰਦੀ ਹੈ, (ਪਰ ਉਹ ਆਪ ਧੁਨੀ ਸੁਣਨ ਵਾਲੇ) ਕੰਨਾਂ ਤੋਂ ਬਿਨਾਂ ਹੁੰਦਾ ਹੈ। (ਅੱਖਾਂ ਨੂੰ ਮੋਹਣ ਵਾਲੇ) ਅਨੇਕ ਤਰ੍ਹਾਂ ਦੀ ਸੁੰਦਰ ਜੋਤੀ ਵਾਲੇ ਰੂਪ-ਰੰਗ ਹੁੰਦੇ ਹਨ (ਪਰ ਉਹ ਆਪ ਸੁੰਦਰਤਾ ਨੂੰ ਵੇਖਣ ਵਾਲੀਆਂ) ਅੱਖਾਂ ਤੋਂ ਬਿਨਾਂ ਹੁੰਦੇ ਹਨ।

ਪਾਰਸ (ਕਈ ਧਾਤਾਂ ਨੂੰ) ਛੁੰਹਦਾ (ਤੇ ਸੋਨਾ ਬਣਾਂਦਾ ਹੈ), (ਪਰ ਆਪ ਉਸ ਨੂੰ) ਗਰਮੀ ਸਰਦੀ ਦੇ ਸਪਰਸ ਦਾ ਕੋਈ ਅਸਰ ਨਹੀਂ ਹੁੰਦਾ। ਧਰਤੀ ਜੜ੍ਹੀਆਂ ਬੂਟੀਆਂ ਆਦਿ ਬਨਾਸਪਤੀ ਨੂੰ ਉਗਾਂਦੀ ਹੈ, (ਪਰ ਉਹ ਆਪ) ਹੱਥਾਂ ਪੈਰਾਂ ਤੋਂ ਬਿਨਾਂ (ਕਿਤੇ ਚਲ ਕੇ ਨਹੀਂ ਜਾ ਸਕਦੀ)।

ਜਿਸ ਮਨੁੱਖ ਵਿਚ ਉਪਰੋਕਤ ਪੰਜੇ ਵਿਸ਼ੇ ਹੋਣ (ਭਾਵ, ਪੰਜੇ ਗਿਆਨ-ਇੰਦਰੇ : ਜੀਭ, ਨਾਸਕਾ, ਕੰਨ, ਨੇਤਰ ਤੇ ਤੁਚਾ; ਪੰਜਾਂ ਹੀ ਔਗੁਣਾਂ : ਰਸ, ਗੰਧ, ਸ੍ਰੋਤ, ਰੂਪ ਤੇ ਸਪਰਸ਼ ਵਿਚ ਖਚਿਤ ਹੋਣ) ਉਹ ਨਿਰਵਿਕਾਰ-ਮੋਖ ਪਦ ਕਿਵੇਂ ਪਾ ਸਕਦਾ ਹੈ ? ਕੇਵਲ ਸਤਿਗੁਰੂ ਦੇ ਆਗਿਆਕਾਰੀ ਗੁਰਮੁਖਿ ਜਨ ਹੀ ਸਹਜ ਸੰਤੋਖ ਵਿਚ ਰਹਿ ਕੇ ਇਨ੍ਹਾਂ ਪੰਜਾਂ ਇੰਦਰਿਆਂ ਦੇ ਵਿਕਾਰਾਂ ਤੇ ਰਸਾਂ ਤੋਂ ਬਚੇ ਹੁੰਦੇ ਹਨ।੧੯੮।

**ਨਿਹਫਲ ਜਿਹਬਾ ਹੈ ਸਬਦ ਸੁਆਦ ਹੀਨ, ਨਿਹਫਲ ਸੁਰਤਿ ਨ ਅਨਹਦ ਨਾਦ ਹੈ॥**
**ਨਿਹਫਲ ਦ੍ਰਿਸਟਿ ਨ ਆਪਾ ਆਪ ਦੇਖੀਅਤਿ, ਨਿਹਫਲ ਸੁਆਸ ਨਹੀ ਬਾਸੁ ਪਰਮਾਦਿ ਹੈ॥**
**ਨਿਹਫਲ ਕਰ ਗੁਰ-ਪਾਰਸ ਪਰਸ ਬਿਨੁ, ਗੁਰਮੁਖਿ ਮਾਰਗ ਬਿਹੂਨ ਪਗ ਬਾਦਿ ਹੈ॥**
**ਗੁਰਮੁਖਿ ਅੰਗ ਅੰਗ ਪੰਗ ਸਰਬੰਗ ਲਿਵ, ਦ੍ਰਿਸਟਿ ਸੁਰਤਿ ਸਾਧ ਸੰਗਤਿ ਪ੍ਰਸਾਦਿ ਹੈ॥੧੯੯॥**

***ਪਦ ਅਰਥ :*** ਨਿਹਫਲ—ਬੇਅਰਥ, ਨਿਕੰਮੇ, ਫ਼ਜ਼ੂਲ। ਜਿਹਬਾ—ਜੀਭ। ਸਬਦ—ਗੁਰ-ਸ਼ਬਦ, ਗੁਰ-ਦੀਖਿਆ। ਹੀਨ—ਬਿਨਾ, ਸਖਣੀ। ਸੁਰਤਿ—ਸੁਰਤੀ, ਕੰਨ। ਅਨਹਦ ਨਾਦ—ਇਕ-ਰਸ ਨਾਮ-ਸਿਮਰਨ-ਨਾਦ ਦੀ ਧੁਨੀ। ਦ੍ਰਿਸਟਿ—ਦ੍ਰਿਸ਼ਟੀ, ਨੇਤਰ। ਆਪਾ ਆਪ—ਆਪਣਾ ਨਿਜ ਸਰੂਪ। ਬਾਸ—ਵਾਸ਼ਨਾ, ਸੁਗੰਧੀ। ਪਰਮਾਦਿ—ਪਰਮ ਆਦਿ, ਮੁਢਲਾ ਤੱਤ,ਵਾਹਿਗੁਰੂ-ਨਾਮ। ਕਰ—ਹੱਥ। ਗੁਰਮੁਖਿ ਮਾਰਗ—ਸਤਿਗੁਰੂ-ਦਰ ਦਾ ਰਸਤਾ। ਬਿਹੂਨ—ਵਿਹੂਣਾ, ਖ਼ਾਲੀ, ਬਿਨਾਂ। ਪਗ—ਪੈਰ। ਬਾਦਿ—ਬਿਰਥੇ। ਗੁਰਮੁਖਿ—ਸਤਿਗੁਰੂ ਦਾ ਆਗਿਆਕਾਰੀ ਸਿਖ। ਪੰਗ—ਸ਼ੁਧ, ਪਵਿਤਰ। ਸਰਬੰਗ—ਸਾਰੇ ਅੰਗ। ਦ੍ਰਿਸਟਿ—ਦ੍ਰਿਸ਼ਟੀ। ਪ੍ਰਸਾਦਿ—ਕਿਰਪਾ।

***ਅਰਥ :*** ਗੁਰ-ਸ਼ਬਦ (ਨਾਮ-ਅੰਮ੍ਰਿਤ) ਦੇ ਸੁਆਦ ਤੋਂ ਸਖਣੀ ਜੀਭ ਬੇਅਰਥ ਹੈ ਅਤੇ ਨਾਮ-ਸਿਮਰਨ ਦੀ ਅਨਹਦ ਧੁਨੀ ਦੀ ਸ੍ਰੋਤ ਤੋਂ ਹੀਣੇ ਕੰਨ ਫ਼ਜ਼ੂਲ ਹਨ।

ਉਹ ਅੱਖਾਂ ਨਿਕੰਮੀਆਂ ਹਨ ਜੋ ਆਪਣੇ ਨਿਜ ਸਰੂਪ ਨੂੰ ਨਹੀਂ ਦੇਖਦੀਆਂ ਅਤੇ ਉਹ ਸੁਆਸ ਬਿਰਥੇ ਹਨ ਜਿਨ੍ਹਾਂ ਵਿਚ ਵਾਹਿਗੁਰੂ-ਨਾਮ ਦੀ ਸੁਗੰਧੀ ਨਹੀਂ ਹੈ।

ਪਾਰਸ (ਰੂਪੀ ਸਤਿਗੁਰੂ ਦੇ ਚਰਨ-ਕਮਲਾਂ) ਨੂੰ ਪਰਸੇ ਬਿਨਾਂ ਹੱਥ ਕਿਸੇ ਲੇਖੇ ਨਹੀਂ ਅਤੇ ਸਤਿਗੁਰੂ ਦੇ ਦੁਆਰੇ ਨਾ ਜਾਣ ਵਾਲੇ ਪੈਰ ਬੇਅਰਥ ਹਨ।

ਸਤਿਗੁਰੂ ਦੇ ਆਗਿਆਕਾਰੀ ਗੁਰਸਿੱਖਾਂ ਦੇ ਅੰਗ ਅੰਗ ਪਵਿਤਰ ਹਨ, ਕਿਉਂਕਿ ਸਾਧ ਸੰਗਤਿ ਦੀ ਕਿਰਪਾ ਨਾਲ ਸਮੂਹ ਅੰਗਾਂ ਕਰਕੇ ਸਤਿਗੁਰੂ ਦੇ ਦਰਸ-ਧਿਆਨ ਵਿਚ ਉਨ੍ਹਾਂ ਦੀ ਦ੍ਰਿਸ਼ਟੀ ਅਤੇ ਨਾਮ-ਅਭਿਆਸ ਵਿਚ ਸੁਰਤੀ ਦੀ ਲਿਵ ਲਗੀ ਹੁੰਦੀ ਹੈ।੧੯੯।

**ਪਸੂਆ ਮਨੁਖ ਦੇਹ ਅੰਤਰਿ ਅੰਤਰੁ ਇਹੈ, ਸਬਦ ਸੁਰਤਿ ਕੋ ਬਿਬੇਕ ਅਬਿਬੇਕ ਹੈ॥**
**ਪਸੁ ਹਰਿਆਉ ਕਹਿਓ ਸੁਨਿਓ ਅਨਸੁਨਿਓ ਕਰੈ, ਮਾਨਸ ਜਨਮ ਉਪਦੇਸ ਰਿਦੈ ਟੇਕ ਹੈ॥**
**ਪਸੂਆ ਸਬਦ-ਹੀਨ ਜਿਹਬਾ ਨ ਬੋਲਿ ਸਕੈ, ਮਾਨਸ ਜਨਮ ਬੋਲੈ ਬਚਨ ਅਨੇਕ ਹੈ॥**
**ਸਬਦ ਸੁਰਤਿ ਸੁਨਿ ਸਮਝਿ ਬੋਲੈ ਬਿਬੇਕੀ, ਨਾਤਰੁ ਅਚੇਤ ਪਸੁ ਪ੍ਰੇਤ ਹੂੰ ਮੈ ਏਕ ਹੈ॥੨੦੦॥**

***ਪਦ ਅਰਥ :*** ਪਸੂਆ—ਪਸ਼ੂ। ਦੇਹ—ਦੇਹੀ, ਸਰੀਰ। ਅੰਤਰਿ—ਵਿਚ। ਅੰਤਰੁ—ਅੰਤਰਾ, ਫ਼ਰਕ। ਬਿਬੇਕ—ਗਿਆਨ। ਅਬਿਬੇਕ—ਗਿਆਨ-ਹੀਣ, ਬੇ-ਸਮਝ। ਹਰਿਆਉ—ਹਰੀ (ਖੇਤੀ)। ਕਹਿਓ—ਕਹਿਣਾ। ਸੁਨਿਓ—ਸੁਣੇ ਨੂੰ। ਮਾਨਸ ਜਨਮ—ਮਨੁੱਖਾ ਜਨਮ। ਉਪਦੇਸ—ਗੁਰੂ ਦੀ ਦੀਖਿਆ, ਗੁਰ-ਸ਼ਬਦ। ਰਿਦੈ—ਹਿਰਦੇ ਵਿਚ। ਟੇਕ ਹੈ—ਟੇਕ ਬਣਾਂਦਾ ਹੈ, ਵਸਾਂਦਾ ਹੈ। ਸਬਦ ਹੀਨ—ਸ਼ਬਦ ਤੋਂ ਹੀਣਾ। ਸੁਰਤਿ—ਸ੍ਰੋਤ। ਬਿਬੇਕੀ—ਵਿਚਾਰਵਾਨ, ਸੋਝੀਵਾਨ। ਨਾਤਰੁ—ਨਹੀਂ ਤਾਂ। ਅਚੇਤ—ਬੇਸਮਝ, ਮੂਰਖ। ਹੂੰ ਮੈ—ਵਿਚੋਂ ਹੀ।

***ਅਰਥ :*** ਪਸ਼ੂ ਤੇ ਮਨੁੱਖ ਦੀ ਦੇਹੀ ਵਿਚ ਇਹੋ ਫ਼ਰਕ ਹੈ ਕਿ (ਮਨੁੱਖ ਨੂੰ) ਸ਼ਬਦ-ਸੁਰਤਿ ਦੇ ਮਿਲਾਪ ਦੀ ਸੋਝੀ ਹੈ, ਪਰ ਪਸ਼ੂ ਗਿਆਨ ਤੋਂ ਸਖਣਾ ਹੈ।

ਪਸ਼ੂ ਨੂੰ ਹਰੀ ਖੇਤੀ ਵਲੋਂ (ਰੁਕਣ ਲਈ) ਕਿਹਾ ਜਾਏ ਤਾਂ ਉਹ ਸੁਣੇ ਨੂੰ ਅਨਸੁਣਿਆ ਕਰਦਾ ਹੈ, ਪਰ ਮਨੁੱਖਾ ਜਨਮ ਵਾਲਾ ਪ੍ਰਾਣੀ (ਸਤਿਗੁਰੂ ਦੇ) ਉਪਦੇਸ਼ ਨੂੰ (ਸੁਣ ਕੇ) ਹਿਰਦੇ ਵਿਚ ਵਸਾਂਦਾ ਹੈ।

ਸ਼ਬਦ ਤੋਂ ਹੀਣਾ ਪਸ਼ੂ ਜੀਭ ਨਾਲ ਬੋਲ ਨਹੀਂ ਸਕਦਾ, ਪਰ ਮਨੁੱਖਾ ਜਨਮ ਵਾਲਾ ਅਨੇਕਾਂ ਬਚਨ ਬੋਲਦਾ ਹੈ।

(ਮਨੁੱਖ) ਜੇ ਗੁਰ-ਸ਼ਬਦ ਦੀ ਸ੍ਰੋਤ ਸੁਣੇ, ਸਮਝੇ ਅਤੇ ਬੋਲੇ ਤਾਂ ਉਹ ਸੋਝੀਵਾਨ ਬਿਬੇਕੀ ਹੈ, ਨਹੀਂ ਤਾਂ ਉਹ ਵੀ ਅਗਿਆਨੀ ਪਸ਼ੂ-ਪ੍ਰੇਤਾਂ ਵਿਚੋਂ ਇਕ ਮੂਰਖ ਪਸ਼ੂ ਹੈ।੨੦੦।

**ਸਬਦ ਸੁਰਤਿ ਹੀਨ ਪਸੂਆ ਪਵਿਤ੍ਰ ਦੇਹ, ਖੜ ਖਾਏ ਅੰਮ੍ਰਿਤ ਪ੍ਰਵਾਹ ਕੌ ਸੁਆਉ ਹੈ॥**
**ਗੋਬਰ ਗੌ-ਮੂਤ੍ਰ ਸੂਤ੍ਰ ਪਰਮ ਪਵਿਤ੍ਰ ਭਏ, ਮਾਨਸ ਦੇਹੀ ਨਿਖਿਧ ਅੰਮ੍ਰਿਤ ਅਪਿਆਉ ਹੈ॥**
**ਬਚਨ ਬਿਬੇਕ ਟੇਕ ਸਾਧਨ ਕੈ ਸਾਧ ਭਏ, ਅਧਮ ਅਸਾਧ ਖਲ ਬਚਨ ਦੁਰਾਉ ਹੈ॥**
**ਰਸਨਾ ਅੰਮ੍ਰਿਤ ਰਸ ਰਸਿਕ ਰਸਾਇਨ ਹੁਇ, ਮਾਨਸ ਬਿਖੈ-ਧਰ ਬਿਖਮ ਬਿਖੁ ਤਾਉ ਹੈ॥੨੦੧॥**

***ਪਦ ਅਰਥ :*** ਸਬਦ ਸੁਰਤਿ—ਸ਼ਬਦ ਦੀ ਸੋਝੀ। ਦੇਹ—ਦੇਹੀ, ਸਰੀਰ। ਖੜ—ਖਲ, ਤਿਲਾਂ ਜਾਂ ਸਰ੍ਹੋਂ ਆਦਿ ਦਾ ਫੋਗ, ਘਾਹ ਫੂਸ। ਅੰਮ੍ਰਿਤ—ਦੁੱਧ। ਸੁਆਉ—ਫਲ, ਲਾਭ। ਗੋਬਰ—ਗੋਹਾ। ਸੂਤ੍ਰ—(ਹਿੰਦੂ) ਮਰਯਾਦਾ। ਨਿਖਿਧ—ਧ੍ਰਿਕਾਰ ਜੋਗ। ਅੰਮ੍ਰਿਤ ਅਪਿਆਉ—ਅੰਮ੍ਰਿਤ ਸਮਾਨ ਭੋਜਨ। ਬਚਨ—ਗੁਰ-ਬਚਨ, ਗੁਰ-ਉਪਦੇਸ਼। ਬਿਬੇਕ—ਗਿਆਨ। ਟੇਕ—ਆਸਰਾ। ਸਾਧਨ ਕੈ—ਸਾਧਨਾ (ਕਮਾਈ) ਕਰਨ ਨਾਲ। ਸਾਧ—ਉੱਤਮ ਪੁਰਖ। ਅਧਮ—ਨੀਚ। ਅਸਾਧ—ਬੁਰੇ ਪੁਰਖ। ਖਲ—ਮੂਰਖ। ਦੁਰਾਉ—ਲੁਕਾਣਾ, ਕੰਨੀ ਕਤਰਾਉਣਾ। ਰਸ ਰਸਿਕ—ਰਸ ਦੇ ਰਸੀਏ। ਰਸਾਇਨ—ਰਸਾਂ ਦੇ ਘਰ। ਬਿਖੁ—ਜ਼ਹਿਰ ਵਤ ਮਾਇਆ, ਸਰਪਣੀ। ਬਿਖੈ ਧਰ—ਵਿਹੁ (ਜ਼ਹਿਰ) ਧਾਰਨ ਵਾਲਾ, ਸੱਪ। ਬਿਖਮ—ਡਰਾਉਣਾ। ਬਿਖੁ-ਤਾਉ—ਜ਼ਹਿਰ ਦੇ ਜੋਸ਼ ਵਾਲੇ, ਜ਼ਹਿਰੀਲੇ।

***ਅਰਥ :*** ਸ਼ਬਦ ਦੀ ਸੋਝੀ ਤੋਂ ਹੀਣੇ (ਮਨੁੱਖ ਨਾਲੋਂ) ਪਸ਼ੂ ਦਾ ਸਰੀਰ ਪਵਿਤਰ ਹੈ, ਜੋ ਘਾਹ ਫੂਸ ਖਾਂਦਾ ਹੈ, ਪਰ ਅੰਮ੍ਰਿਤ-ਸਮਾਨ ਦੁੱਧ ਦੇ ਪ੍ਰਵਾਹ ਦਾ ਲਾਭ ਪਹੁੰਚਾਂਦਾ ਹੈ।

(ਹਿੰਦੂ) ਮਰਯਾਦਾ ਅਨੁਸਾਰ ਗਊ ਦਾ ਗੋਹਾ ਤੇ ਮੂਤਰ ਬਹੁਤ ਪਵਿਤਰ ਮੰਨੇ ਜਾਂਦੇ ਹਨ, ਪਰ ਮਨੁੱਖਾ ਦੇਹੀ ਧਿਰਕਾਰ ਜੋਗ ਹੈ ਜੋ ਅੰਮ੍ਰਿਤ-ਭੋਜਨ ਖਾਂਦੀ ਹੈ (ਪਰ ਗੰਦ ਮੂਤਰ ਖਿਲਾਰਦੀ ਹੈ)।

ਸਤਿਗੁਰੂ ਦੇ ਗਿਆਨ-ਉਪਦੇਸ਼ (ਨਾਮ-ਸਿਮਰਨ) ਦੀ ਟੇਕ ਲੈਣ ਅਤੇ ਕਮਾਈ ਕਰਨ ਵਾਲੇ ਉੱਤਮ ਸਾਧੂ ਪੁਰਖ ਹੁੰਦੇ ਹਨ, ਪਰ ਸਤਿਗੁਰੂ ਦੇ ਬਚਨਾਂ ਤੋਂ ਕੰਨੀ ਕਤਰਾਉਣ ਵਾਲੇ ਨੀਚ, ਬੁਰੇ ਤੇ ਮੂਰਖ ਹਨ।

(ਗੁਰ-ਸ਼ਬਦ ਦੀ ਕਮਾਈ ਸਦਕਾ) (ਸਾਧੂ ਪੁਰਖ) ਨਾਮ ਅੰਮ੍ਰਿਤ-ਰਸ ਦੇ ਰਸੀਏ ਹੋ ਕੇ ਰਸਾਂ ਦੇ ਘਰ ਬਣ ਜਾਂਦੇ ਹਨ, ਪਰ (ਗੁਰ-ਸ਼ਬਦ ਤੋਂ ਹੀਣੇ ਮਾਇਆਧਾਰੀ) ਮਨੁੱਖ ਜ਼ਹਿਰੀ ਸੱਪ ਵਾਂਗ ਡਰਾਉਣੇ ਤੇ ਜ਼ਹਿਰ ਵਾਲੇ ਹੁੰਦੇ ਹਨ।੨੦੧।

**ਪਸੁ ਖੜ ਖਾਤ ਖਲ ਸਬਦ ਸੁਰਤਿ ਹੀਨ, ਮੋਨ ਕੌ ਮਹਾਤਮ ਪੈ ਅੰਮ੍ਰਿਤ ਪ੍ਰਵਾਹ ਜੀ॥**
**ਨਾਨਾ ਮਿਸਟਾਨ ਖਾਨ ਪਾਨ ਮਾਨਸ ਮੁਖ, ਰਸਨ ਰਸੀਲੀ ਹੋਇ ਸੋਈ ਭਲੀ ਤਾਹਿ ਜੀ॥**
**ਬਚਨ ਬਿਬੇਕ ਟੇਕ ਮਾਨਸ ਜਨਮ ਫਲ, ਬਚਨ ਬਿਹੂਨ ਪਸੁ ਪਰਮਿਤਿ ਆਹਿ ਜੀ॥**
**ਮਾਨਸ ਜਨਮ ਗਤਿ ਬਚਨ ਬਿਬੇਕ-ਹੀਨ, ਬਿਖ-ਧਰ ਬਿਖਮ ਚਕਤ ਚਿਤ-ਚਾਹਿ ਜੀ॥੨੦੨॥**

***ਪਦ ਅਰਥ :*** ਖੜ—ਖਲ, ਘਾਹ ਫੂਸ। ਖਲ—ਮੂਰਖ, ਬੇਸਮਝ। ਸਬਦ ਸੁਰਤਿ ਹੀਨ—ਸ਼ਬਦ ਦੀ ਸੋਝੀ ਤੋਂ ਕੋਰਾ। ਮੋਨ ਕੌ ਮਹਾਤਮ—ਨਾ ਬੋਲ ਸਕਣ ਦਾ ਫਲ। ਅੰਮ੍ਰਿਤ—ਅੰਮ੍ਰਿਤ ਸਮਾਨ ਦੁੱਧ। ਨਾਨਾ—ਭਾਂਤ ਭਾਂਤ ਦੇ। ਮਿਸਟਾਨ—ਮਿੱਠੇ ਭੋਜਨ। ਖਾਨ ਪਾਨ—ਖਾਂਦਾ ਪੀਂਦਾ। ਮਾਨਸ—ਮਨੁੱਖ। ਬਚਨ ਬਿਬੇਕ ਟੇਕ—ਸਤਿਗੁਰੂ ਦੇ ਗਿਆਨ-ਉਪਦੇਸ਼ ਦੀ ਟੇਕ। ਮਾਨਸ ਜਨਮ—ਮਨੁੱਖਾ ਜਨਮ। ਫਲ—ਪ੍ਰਯੋਜਨ। ਬਚਨ ਬਿਹੂਨ—ਸਤਿਗੁਰੂ ਦੇ ਉਪਦੇਸ਼ ਤੋਂ ਵਾਂਝੇ। ਪਸੁ ਪਰਮਿਤਿ—ਪਰਲੇ ਦਰਜੇ ਦੇ ਪਸ਼ੂ। ਆਹਿ—ਹੈ। ਗਤਿ—ਦਸ਼ਾ। ਬਚਨ ਬਿਬੇਕ-ਹੀਨ—ਸਤਿਗੁਰੂ ਦੇ ਗਿਆਨ-ਉਪਦੇਸ਼ ਤੋਂ ਹੀਣੇ। ਬਿਖ—ਜ਼ਹਿਰ ਰੂਪ ਮਾਇਆ ਸਰਪਣੀ। ਬਿਖ-ਧਰ—ਜ਼ਹਿਰੀਲਾ ਸੱਪ। ਬਿਖਮ—ਭਿਆਨਕ। ਚਕਤ—ਪ੍ਰੇਸ਼ਾਨ। ਚਿਤ ਚਾਹਿ—ਚਿਤ ਦੀ (ਮਾਇਕ) ਅਭਿਲਾਖਾ।

***ਅਰਥ :*** ਪਸ਼ੂ ਘਾਹ ਫੂਸ ਖਾਂਦਾ ਹੈ, ਉਹ ਸ਼ਬਦ ਦੀ ਸੋਝੀ ਤੋਂ ਹੀਣਾ ਹੈ, ਪਰ ਨਾ ਬੋਲ ਸਕਣ ਦੇ ਫਲ ਵਜੋਂ ਅੰਮ੍ਰਿਤ-ਦੁੱਧ ਦਾ ਪ੍ਰਵਾਹ ਚਲਾਉਂਦਾ ਹੈ।

ਮਨੁੱਖ ਮੂੰਹ (ਵਿਚਲੀ ਰਸਨਾ) ਨਾਲ ਭਾਵੇਂ ਭਾਂਤ ਭਾਂਤ ਦੇ ਮਿੱਠੇ ਭੋਜਨ ਖਾਂਦਾ ਪੀਂਦਾ ਹੈ, ਪਰ ਜੇ ਉਸ ਦੀ ਰਸਨਾ ਨਾਮ-ਅੰਮ੍ਰਿਤ-ਰਸ ਨਾਲ ਰਸੀਲੀ ਹੋਈ ਹੈ ਤਾਂ ਹੀ ਉਹ ਭਲੀ ਭਾਂਤ ਸ਼ੋਭਨੀਕ ਹੋ ਸਕਦੀ ਹੈ।

ਸਤਿਗੁਰੂ ਦੇ ਗਿਆਨ—ਨਾਮ-ਸਿਮਰਨ ਦੀ ਟੇਕ ਲੈਣੀ ਹੀ ਮਨੁੱਖਾ ਜਨਮ ਦਾ ਪ੍ਰਯੋਜਨ ਹੈ, ਪਰ ਸਤਿਗੁਰੂ ਦੇ ਉਪਦੇਸ਼ ਤੋਂ ਹੀਣਾ ਮਨੁੱਖ ਪਰਲੇ ਦਰਜੇ ਦਾ ਪਸ਼ੂ ਹੈ।

ਜੋ ਸਤਿਗੁਰੂ ਦੇ ਗਿਆਨ-ਉਪਦੇਸ਼ ਤੋਂ ਹੀਣਾ ਮਾਇਕ ਅਭਿਲਾਖਾ ਕਾਰਨ ਚਿਤੋਂ ਪ੍ਰੇਸ਼ਾਨ ਰਹਿੰਦਾ ਹੈ, ਉਸ ਮਨੁੱਖ ਦੀ ਦਸ਼ਾ ਭਿਆਨਕ ਜ਼ਹਿਰੀਲੇ ਸੱਪ ਜਿਹੀ ਹੈ।੨੦੨।

**ਦਰਸ ਧਿਆਨ ਬਿਰਹਾ ਬਿਆਪੈ ਦ੍ਰਿਗਨ ਹੁਇ, ਸ੍ਰਵਨ ਬਿਰਹੁ ਬਿਆਪੈ ਮਧੁਰ ਬਚਨ ਕੈ ॥**
**ਸੰਗਮ ਸਮਾਗਮ ਬਿਰਹੁ ਬਿਆਪੈ ਜਿਹਬਾ ਕੈ, ਪਾਰਸ ਪਰਸ ਅੰਕਮਾਲ ਕੀ ਰਚਨ ਕੈ ॥**
**ਸਿਹਜਾ ਗਵਨ ਬਿਰਹਾ ਬਿਆਪੈ ਚਰਨ ਹੁਇ, ਪ੍ਰੇਮ-ਰਸ ਬਿਰਹ ਸ੍ਰਬੰਗ ਹੁਇ ਸਚਨ ਕੈ ॥**
**ਰੋਮ ਰੋਮ ਬਿਰਹ ਬ੍ਰਿਥਾ ਕੈ ਬਿਹਬਲ ਭਈ, ਸਸਾ ਜਿਉ ਬਹੀਰ ਪੀਰ ਪ੍ਰਬਲ ਤਚਨ ਕੈ ॥੨੦੩॥**

***ਪਦ ਅਰਥ :*** ਬਿਰਹਾ—ਵਿਛੋੜਾ। ਬਿਆਪੈ—ਪ੍ਰਭਾਵਤ ਕਰਦਾ ਹੈ, ਪੀੜਤ ਕਰਦਾ ਹੈ। ਦ੍ਰਿਗਨ—ਅੱਖੀਆਂ ਨੂੰ। ਸ੍ਰਵਨ—ਕੰਨ। ਮਧੁਰ—ਮਿੱਠੇ। ਸੰਗਮ—ਮਿਲਾਪ। ਅੰਕਮਾਲ—ਛਾਤੀ, ਸੀਨਾ। ਰਚਨ—ਬਣਾਉਣ ਦੀ ਕਿਰਿਆ। ਸਿਹਜਾ—ਸੇਜ, ਜਿਸ ਉਤੇ ਸੁੱਤਾ ਜਾਵੇ। ਗਵਨ—ਜਾਣਾ। ਚਰਨ—ਪੈਰ। ਸ੍ਰਬੰਗ—ਸਾਰੇ ਅੰਗ। ਸਚਨ—ਜਮਾ ਕਰਨਾ। ਬ੍ਰਿਥਾ—ਪੀੜਾ। ਬਿਹਬਲ—ਪ੍ਰੇਸ਼ਾਨ। ਸਸਾ—ਸਹਿਆ, ਖ਼ਰਗੋਸ਼। ਬਹੀਰ—(ਸ਼ਿਕਾਰੀਆਂ ਦੀ) ਵਹੀਰ। ਪੀਰ ਪ੍ਰਬਲ—ਬਹੁਤ ਜ਼ਿਆਦਾ ਪੀੜਾ। ਤਚਨ—ਤਾੜਨਾ।

***ਅਰਥ :*** (ਜਿਵੇਂ ਵਿਛੜੀ ਇਸਤ੍ਰੀ ਦੀਆਂ) ਅੱਖਾਂ ਨੂੰ (ਪਤੀ ਦੇ) ਦਰਸ਼ਨਾਂ ਦੇ ਧਿਆਨ ਦਾ ਵਿਛੋੜਾ ਪੀੜਤ ਕਰਦਾ ਹੈ ਅਤੇ ਕੰਨਾਂ ਨੂੰ (ਪਤੀ ਦੇ) ਮਿੱਠੇ ਬਚਨ ਸੁਣਨ ਦਾ ਵਿਛੋੜਾ ਸਤਾਉਂਦਾ ਹੈ (ਇਉਂ ਹੀ ਸਤਿਗੁਰੂ ਤੋਂ ਵਿਛੜੇ ਸਿਖ ਦੀਆਂ ਅੱਖਾਂ ਸਤਿਗੁਰੂ ਦੇ ਦਰਸ਼ਨਾਂ ਲਈ ਅਤੇ ਕੰਨ ਸਤਿਗੁਰੂ ਦੇ ਮਿੱਠੇ ਬਚਨਾਂ ਲਈ ਤੜਫਦੇ ਹਨ)।

(ਜਿਵੇਂ ਵਿਜੋਗਣ ਪਤਨੀ ਦੀ) ਜੀਭਾ ਨੂੰ ਮਿਲਾਪ-ਸਮਾਗਮ (ਸਮੇਂ ਬਚਨ-ਬਿਲਾਸ ਕਰਨ) ਦਾ ਵਿਛੋੜਾ ਦੁਖੀ ਕਰਦਾ ਹੈ ਅਤੇ ਛਾਤੀ ਨੂੰ ਪਤੀ-ਪਾਰਸ ਦੇ ਪਰਸਨ ਦਾ ਵਿਛੋੜਾ ਸਤਾਉਂਦਾ ਹੈ (ਇਵੇਂ ਹੀ ਸਤਿਗੁਰੂ ਤੋਂ ਵਿਛੜੇ ਸਿਖ ਦੀ ਰਸਨਾ ਸਤਿਗੁਰੂ ਦੇ ਮਿਲਾਪ ਹੋਣ ਸਮੇਂ ਬਚਨ-ਬਿਲਾਸ ਕਰਨ ਨੂੰ ਤਰਸਦੀ ਹੈ ਅਤੇ ਸੀਨਾ ਸਤਿਗੁਰੂ-ਪਾਰਸ ਨੂੰ ਪਰਸਨ ਲਈ ਬਿਹਬਲ ਹੁੰਦਾ ਹੈ)।

(ਜਿਵੇਂ ਵਿਜੋਗਣ ਇਸਤ੍ਰੀ ਦੇ) ਪੈਰਾਂ ਨੂੰ (ਪਤੀ ਦੀ) ਸੇਜਾ 'ਤੇ ਚਲ ਕੇ ਜਾਣ ਲਈ ਵਿਛੋੜਾ ਦੁਖਿਤ ਕਰ ਰਿਹਾ ਹੁੰਦਾ ਹੈ ਅਤੇ ਪ੍ਰੇਮ-ਰਸ ਦਾ ਵਿਛੋੜਾ ਸਾਰੇ ਅੰਗਾਂ ਵਿਚ ਵਿਆਪ ਰਿਹਾ ਹੁੰਦਾ ਹੈ (ਇਸੇ ਤਰ੍ਹਾਂ ਸਤਿਗੁਰੂ ਤੋਂ ਵਿਛੜੇ ਸਿਖ ਦੇ ਪੈਰ ਸਤਿਗੁਰੂ ਦੇ ਮਿਲਾਪ ਲਈ ਧਾਈ ਕਰਨ ਨੂੰ ਤਰਲੇ ਲੈਂਦੇ ਹਨ ਅਤੇ ਸਰੀਰ ਦਾ ਅੰਗ ਅੰਗ ਪ੍ਰੇਮ-ਰਸ ਦੀ ਪ੍ਰਾਪਤੀ ਲਈ ਤਰਲੋ ਮੱਛੀ ਹੋ ਰਿਹਾ ਹੁੰਦਾ ਹੈ)।

(ਪਤੀ ਤੋਂ ਵਿਛੜੀ ਇਸਤ੍ਰੀ) ਰੋਮ ਰੋਮ ਕਰਕੇ ਬਿਰਹੋਂ ਦੀ ਪੀੜਾ ਵਿਚ ਇਸ ਤਰ੍ਹਾਂ ਪ੍ਰੇਸ਼ਾਨ ਹੁੰਦੀ ਹੈ ਜਿਸ ਤਰ੍ਹਾਂ ਕੋਈ ਸਹਿਆ ਸ਼ਿਕਾਰੀਆਂ ਦੇ ਵਹੀਰ ਵਿਚ ਤਾੜਿਆ ਹੋਇਆ ਅਤੀ ਪੀੜਤ ਹੁੰਦਾ ਹੈ। (ਵਿਛੜੀ ਪਤਨੀ ਵਾਂਗ ਸਤਿਗੁਰੂ ਤੋਂ ਵਿਛੜਿਆ ਸਿਖ ਰੋਮ ਰੋਮ ਕਰਕੇ ਬਿਰਹੋਂ-ਵਿਜੋਗ ਦੀ ਪੀੜਾ ਕਾਰਨ ਤੜਫ ਰਿਹਾ ਹੁੰਦਾ ਹੈ)।੨੦੩।

**ਕਿੰਚਤ ਕਟਾਛ ਕ੍ਰਿਪਾ ਬਦਨ ਅਨੂਪ ਰੂਪ, ਅਤਿ ਅਸਚਰਜ-ਮੈ ਨਾਇਕਾ ਕਹਾਈ ਹੈ ॥**
**ਲੋਚਨ ਕੀ ਪੁਤਰੀ ਮੈ ਤਨਕ ਤਾਰਕਾ ਸਿਆਮ, ਤਾ ਕੋ ਪ੍ਰਤਿਬਿੰਬ ਤਿਲ ਬਨਿਤਾ ਬਨਾਈ ਹੈ ॥**
**ਕੋਟਿਨ ਕੋਟਾਨਿ ਛਬਿ ਤਿਲ ਛਿਪਤ ਛਾਹ, ਕੋਟਿਨ ਕੋਟਾਨਿ ਸੋਭ ਲੋਭ ਲਲਚਾਈ ਹੈ ॥**
**ਕੋਟਿ ਬ੍ਰਹਮੰਡ ਕੇ ਨਾਇਕ ਕੀ ਨਾਇਕਾ ਭਈ, ਤਿਲ ਕੇ ਤਿਲਕ ਸਰਬ ਨਾਇਕਾ ਮਿਟਾਈ ਹੈ ॥੨੦੪॥**

***ਪਦ ਅਰਥ :*** ਕਿੰਚਤ—ਰਤਾ ਭਰ। ਕਟਾਛ ਕ੍ਰਿਪਾ—ਮਿਹਰ ਭਰੀ ਦ੍ਰਿਸ਼ਟੀ। ਬਦਨ—ਚਿਹਰਾ, ਮੁਖੜਾ। ਅਨੂਪ—ਅਤੀ ਸੁੰਦਰ। ਅਸਚਰਜ-ਮੈ—ਅਸਚਰਜ ਰੂਪ। ਨਾਇਕਾ—ਪ੍ਰਿਅ ਪ੍ਰੀਤਮ ਦੀ ਪਤਨੀ, ਸਵਾਮਨੀ, ਦਾਸੀ। ਲੋਚਨ—ਨੇਤਰ, ਅੱਖਾਂ। ਪੁਤਰੀ—ਪੁਤਲੀ। ਤਨਕ—ਰਤਾ ਜਿੰਨੀ। ਤਾਰਕਾ ਸਿਆਮ—ਨਿੱਕਾ ਜਿਹਾ ਕਾਲਾ ਤਾਰਾ, ਅੱਖ ਦੀ ਧੀਰੀ। ਪ੍ਰਤਿਬਿੰਬ—ਪਰਛਾਵਾਂ। ਬਨਿਤਾ—ਇਸਤ੍ਰੀ, ਵਹੁਟੀ। ਕੋਟਿਨ ਕੋਟਾਨਿ—ਕਰੋੜਾਂ ਹੀ ਕਰੋੜਾਂ। ਛਬਿ—ਛਬੀਆਂ, ਸੁੰਦਰਤਾ। ਛਾਹ—ਪਰਛਾਵਾਂ। ਕੋਟਿ—ਕਰੋੜ। ਨਾਇਕ—ਸਵਾਮੀ, ਮਾਲਕ, ਖਸਮ। ਮਿਟਾਈ ਹੈ—ਮਾਤ ਪਾ ਦਿਤਾ ਹੈ।

***ਅਰਥ :*** (ਸਤਿਗੁਰੂ ਜੀ ਦੀ) ਰਤਾ ਜਿੰਨੀ ਮਿਹਰ ਭਰੀ ਤਕਣੀ ਨਾਲ (ਗੁਰਸਿਖ-ਜੀਵ-ਇਸਤ੍ਰੀ ਦੇ) ਚਿਹਰੇ 'ਤੇ ਅਤੀ ਸੁੰਦਰ ਰੂਪ ਆ ਜਾਂਦਾ ਹੈ ਅਤੇ ਉਹ ਅਤੀ ਅਸਚਰਜ ਰੂਪ ਵਾਲੀ ਨਾਇਕਾ ਹੋਣ ਦਾ ਮਾਣ ਪ੍ਰਾਪਤ ਕਰਦੀ ਹੈ।

(ਗੁਰਸਿਖ ਜੀਵ-ਇਸਤ੍ਰੀ ਵਲ ਮਿਹਰ ਦੀ ਨਜ਼ਰ ਕਰਨ ਵਾਲੇ ਸਤਿਗੁਰੂ ਦੇ) ਨੇਤਰਾਂ ਦੀ ਪੁਤਲੀ ਵਿਚ ਜੋ ਨਿੱਕੀ ਜਿਹੀ ਕਾਲੀ ਧੀਰੀ ਹੈ, ਉਸ ਦਾ ਪਰਤੌ (ਪਰਛਾਵਾਂ) (ਜੀਵ-ਇਸਤ੍ਰੀ ਦੇ ਮੁਖੜੇ 'ਤੇ ਪੈਣ ਨਾਲ ਉਹ) ਤਿਲ ਸਮਾਨ ਛਬੀ ਦਿੰਦਾ ਹੈ, ਉਸ ਤਿਲ ਦੀ ਸੋਭਾ ਨੇ ਜੀਵ-ਇਸਤ੍ਰੀ ਸੁੰਦਰ ਵਹੁਟੀ ਬਣਾ ਦਿਤੀ ਹੈ।

(ਦੁਨੀਆ ਭਰ ਦੀਆਂ) ਕਰੋੜਾਂ ਸੁੰਦਰਤਾ ਉਸ ਤਿਲ ਦੇ ਪਰਛਾਵੇਂ ਵਿਚ ਲੁਕ ਜਾਂਦੀਆਂ ਹਨ ਅਤੇ ਕਰੋੜਾਂ ਸੋਭਾ ਉਸ ਤਿਲ ਦੀ ਸੋਭਾ ਨੂੰ ਲਲਚਾਉਂਦੀਆਂ ਹਨ।

(ਸਤਿਗੁਰੂ ਦੀ ਕਿਰਪਾ ਦ੍ਰਿਸ਼ਟੀ ਵਾਲੇ ਚਿਹਰੇ ਦੇ ਪਰਛਾਵੇਂ ਕਾਰਨ, ਤਿਲ ਸਮਾਨ ਜੋ ਸੋਭਾ ਸਿਖ-ਜੀਵ-ਇਸਤ੍ਰੀ ਨੂੰ ਪ੍ਰਦਾਨ ਹੁੰਦੀ ਹੈ, ਉਸ ਸਦਕਾ ਉਹ) ਕਰੋੜਾਂ ਬ੍ਰਹਮੰਡਾਂ ਦੇ ਮਾਲਕ ਪ੍ਰਭੂ ਦੀ ਨਾਇਕਾ (ਦਾਸੀ) ਬਣ ਜਾਂਦੀ ਹੈ। ਉਸ ਤਿਲ ਰੂਪ ਤਿਲਕ ਦੀ ਸੋਭਾ ਦੇ ਕਾਰਨ ਉਹ ਹੋਰ ਸਭ ਜਗਿਆਸੂ-ਇਸਤ੍ਰੀਆਂ ਨੂੰ ਮਾਤ ਪਾ ਦਿੰਦੀ ਹੈ, (ਭਾਵ, ਕੋਈ ਉਸ ਦੀ ਬਰਾਬਰੀ ਨਹੀਂ ਕਰ ਸਕਦੀ)।੨੦੪।

**ਸੁਪਨ ਚਰਿਤ੍ਰ ਚਿਤ੍ਰ, ਬਾਨਕ ਬਨੇ ਬਚਿਤ੍ਰ, ਪਾਵਨ ਪਵਿਤ੍ਰ ਮਿਤ੍ਰ ਆਜ ਮੇਰੇ ਆਏ ਹੈ ॥**
**ਪਰਮ ਦਇਆਲ ਲਾਲ, ਲੋਚਨ ਬਿਸਾਲ, ਮੁਖ ਬਚਨ ਰਸਾਲ, ਮਧੁ ਮਧੁਰ ਪੀਆਏ ਹੈ ॥**
**ਸੋਭਿਤ ਸਿਹਜਾਸਨ ਬਿਲਾਸਨ ਦੈ ਅੰਕਮਾਲ, ਪ੍ਰੇਮ ਰਸ ਬਿਸਮ ਹੁਇ ਸਹਜ ਸਮਾਏ ਹੈ ॥**
**ਚਾਤ੍ਰਿਕ ਸਬਦ ਸੁਨਿ ਅਖੀਆਂ ਉਘਰ ਗਈ, ਭਈ ਜਲ-ਮੀਨ ਗਤਿ, ਬਿਰਹ ਜਗਾਏ ਹੈ ॥੨੦੫॥**

***ਪਦ ਅਰਥ :*** ਚਰਿਤ੍—ਕੌਤਕ। ਬਾਨਕ—ਬਨਾਵਟ, ਸਜ ਧਜ। ਬਚਿਤ੍ਰ—ਅਜੀਬ, ਅਸਚਰਜ, ਅਦਭੁਤ। ਪਾਵਨ—ਪਵਿਤਰ ਕਰਨ ਵਾਲਾ। ਲਾਲ—ਪਿਆਰਾ ਪ੍ਰੀਤਮ। ਲੋਚਨ—ਨੇਤਰ। ਬਿਸਾਲ—ਵਿਸ਼ਾਲ। ਰਸਾਲ—ਰਸ ਭਰੇ, ਰਸੀਲੇ। ਮਧੁ—ਸ਼ਹਿਦ, ਮਿੱਠਾ ਰਸ। ਮਧੁਰ—ਮਿੱਠੇ। ਸੋਭਿਤ—ਸੁਭਾਇਮਾਨ। ਸਿਹਜਾਸਨ—ਸੇਜਾ ਦਾ ਆਸਣ। ਬਿਲਾਸਨ—ਅਨੰਦ। ਅੰਕਮਾਲ—ਛਾਤੀ, ਹਿਰਦਾ। ਬਿਸਮ—ਅਸਚਰਜ, ਅਲੌਕਿਕ। ਚਾਤ੍ਰਿਕ—ਪਪੀਹਾ। ਉਘਰ ਗਈ—(ਅੱਖੀਆਂ) ਉਘੜ ਗਈਆਂ, ਨੀਂਦ ਖੁਲ੍ਹ ਗਈ। ਜਲ-ਮੀਨ ਗਤਿ—ਜਲ ਤੋਂ ਵਿਛੜੀ ਮੱਛੀ ਵਾਂਗ। ਬਿਰਹ—ਵਿਛੋੜਾ।

***ਅਰਥ :*** (ਆਪ) ਪਵਿਤਰ ਅਤੇ ਹੋਰਨਾਂ ਨੂੰ ਪਵਿਤਰ ਕਰਨ ਵਾਲੇ ਮਿੱਤਰ-ਸਤਿਗੁਰੂ ਜੀ, ਅੱਜ ਬੜੀ ਅਸਚਰਜ ਸਜ ਧਜ ਨਾਲ, ਸੁਪਨੇ ਦੇ ਕੌਤਕ ਦੇ ਚਿਤਰ ਵਿਚ ਮੇਰੇ ਪਾਸ ਆਏ ਹਨ।

ਪਿਆਰੇ ਪ੍ਰੀਤਮ ਲਾਲ ਜੀ ਬਹੁਤ ਹੀ ਦਿਆਲੂ ਰੂਪ ਵਿਚ ਵਿਸ਼ਾਲ ਨੇਤਰਾਂ ਅਤੇ ਮੁਖ ਦੇ ਅਜਿਹੇ ਮਿੱਠੇ ਬਚਨਾਂ ਵਾਲੇ ਹਨ, ਮਾਨੋ ਸ਼ਹਿਦ ਦੇ ਮਿੱਠੇ ਅੰਮ੍ਰਿਤ-ਰਸ ਪਿਆ ਰਹੇ ਹਨ।

ਮੇਰੇ ਹਿਰਦੇ ਰੂਪੀ ਸੇਜਾ ਦੇ ਆਸਣ 'ਤੇ ਸੁਭਾਇਮਾਨ ਹੋਏ ਅਤੇ ਮੈਨੂੰ ਅਨੰਦ-ਬਿਲਾਸ ਬਖ਼ਸ਼ਿਆ, ਮੈਂ (ਨਾਮ ਦੇ) ਪ੍ਰੇਮ-ਰਸ ਵਿਚ ਬਿਸਮਾਦ (ਖੀਵੀ) ਹੋ ਗਈ ਅਤੇ ਮੇਰੀ ਸਹਜ ਅਵਸਥਾ ਵਿਚ ਸਮਾਈ ਹੋ ਗਈ।

(ਸੁਪਨੇ ਦੇ ਕੌਤਕ ਵਿਚ ਰੰਗ ਮਾਣਦੀ ਨੂੰ) ਪਪੀਹੇ ਦੀ ਅਵਾਜ਼ ਸੁਣ ਕੇ ਅੱਖੀਆਂ ਖੁਲ੍ਹ ਗਈਆਂ, (ਭਾਵ, ਜਾਗ ਖੁਲ੍ਹ ਗਈ, ਸੁਪਨਾ ਟੁਟ ਗਿਆ, ਪ੍ਰੇਮ-ਰਸ ਮਾਣਨ ਵਾਲਾ ਉਹ ਅਨੂਪਮ ਕੌਤਕ ਜਾਂਦਾ ਰਿਹਾ) ਫਿਰ ਬਿਰਹੋਂ ਵਿਜੋਗ ਜਾਗ ਉਠਿਆ, ਜਿਸ ਕਾਰਨ (ਮੇਰੀ ਤੜਫਣੀ) ਜਲ ਤੋਂ ਵਿਛੜੀ ਮੱਛੀ ਵਾਂਗ ਹੋ ਗਈ।੨੦੫।

**ਦੇਖਬੇ ਕਉ ਦ੍ਰਿਸਟਿ ਨ ਦਰਸ ਦਿਖਾਇਬੇ ਕਉ, ਕੈਸੇ ਪ੍ਰਿਯ ਦਰਸਨ ਦੇਖੀਐ ਦਿਖਾਈਐ ॥**
**ਕਹਿਬੇ ਕਉ ਸੁਰਤਿ ਹੈ ਨ ਸ੍ਰਵਨ ਸੁਨਬੇ ਕਉ, ਕੈਸੇ ਗੁਨ-ਨਿਧਿ ਗੁਨ ਸੁਨੀਐ ਸੁਨਾਈਐ ॥**
**ਮਨ ਮੈ ਨ ਗੁਰਮਤਿ, ਗੁਰਮਤਿ ਮੈ ਨ ਮਨ, ਨਿਹਚਲ ਹੁਇ ਨ ਉਨਮਨ ਲਿਵ ਲਾਈਐ ॥**
**ਅੰਗ ਅੰਗ ਭੰਗ, ਰੰਗ ਰੂਪ ਕੁਲ-ਹੀਨ ਦੀਨ, ਕੈਸੇ ਬਹੁ-ਨਾਇਕ ਕੀ ਨਾਇਕਾ ਕਹਾਈਐ ॥੨੦੬॥**

***ਪਦ ਅਰਥ :*** ਦ੍ਰਿਸਟਿ—ਦ੍ਰਿਸ਼ਟੀ, ਅੱਖਾਂ। ਦਰਸ—ਦਰਸ਼ਨ। ਪ੍ਰਿਯ—ਪਿਆਰਾ, ਪ੍ਰੀਤਮ। ਸੁਰਤਿ—ਸੋਝੀ। ਸ੍ਰਵਨ—ਕੰਨ। ਗੁਨ-ਨਿਧਿ—ਗੁਣਾਂ ਦੀ ਨਿਧੀ, ਸਮੁੰਦਰ, ਭੰਡਾਰ। ਗੁਰਮਤਿ—ਗੁਰੂ ਦੀ ਮਤਿ, ਉਪਦੇਸ਼, ਗੁਰ-ਦੀਖਿਆ, ਗੁਰ-ਸ਼ਬਦ। ਨਿਹਚਲ—ਅਡੋਲ, ਅਚੱਲ, ਅਸਥਿਰ। ਉਨਮਨ—ਉੱਚੀ ਆਤਮ ਅਵਸਥਾ, ਚੌਥੀ ਤੁਰੀਆ ਅਵਸਥਾ। ਲਿਵ—ਬ੍ਰਿਤੀ ਦੀ ਇਕਾਗਰਤਾ। ਭੰਗ—ਟੁਟਣਾ। ਕੁਲ-ਹੀਨ—ਉੱਚੀ ਕੁਲ ਤੋਂ ਹੀਣ। ਦੀਨ—ਨਿਮਾਣੀ। ਬਹੁ-ਨਾਇਕ—ਬਹੁਤੀਆਂ ਇਸਤ੍ਰੀਆਂ ਦਾ ਭਤਾਰ, ਮਾਲਕ। ਨਾਇਕਾ—ਸਵਾਮਨੀ, ਦਾਸੀ।

***ਅਰਥ :*** (ਪ੍ਰਿਅ-ਪ੍ਰੀਤਮ ਦੇ ਜੋਤੀ ਸਰੂਪ ਅਨੂਪਮ) ਦਰਸ਼ਨ ਦੇਖਣ ਨੂੰ ਨਾ ਉਹ (ਅਧਿਆਤਮਕ) ਅੱਖਾਂ ਹਨ ਅਤੇ ਨਾ ਹੀ (ਮੇਰੇ ਪਾਸ ਕਿਸੇ ਨੂੰ) ਦਰਸ਼ਨ ਦਿਖਾਉਣ ਦੀ ਸਮਰੱਥਾ ਹੈ, ਤਾਂ ਫਿਰ ਪਿਆਰੇ ਪ੍ਰੀਤਮ ਦਾ ਦਰਸ਼ਨ ਕਿਵੇਂ ਦੇਖਿਆ ਦਿਖਾਇਆ ਜਾ ਸਕਦਾ ਹੈ ?

ਗੁਣਾਂ ਦੇ ਭੰਡਾਰ (ਪ੍ਰੀਤਮ ਪਿਆਰੇ) ਦੇ ਗੁਣ ਕਥਨ ਕਰਨ ਦੀ ਸੋਝੀ ਨਹੀਂ ਅਤੇ ਨਾ ਹੀ ਗੁਣ ਸੁਣਨ ਲਈ ਕੰਨ, ਤਾਂ ਫਿਰ ਉਸ ਗੁਣੀ-ਨਿਧਾਨ ਦੇ ਗੁਣਾਂ ਨੂੰ ਕਿਵੇਂ ਸੁਣੀਏ ਤੇ ਸੁਣਾਈਏ ?

ਮਨ ਵਿਚ ਨਾ ਸਤਿਗੁਰੂ ਦੀ ਸਿਖਿਆ ਵਸਦੀ ਹੈ ਅਤੇ ਨਾ ਹੀ ਮਨ ਗੁਰ-ਉਪਦੇਸ਼ ਵਿਚ ਜੁੜਦਾ ਹੈ (ਭਾਵ, ਗੁਰ-ਸ਼ਬਦ ਨੂੰ ਸਵਾਸ ਸਵਾਸ ਸਿਮਰਦਾ ਨਹੀਂ)। ਮਨ ਗੁਰ-ਸ਼ਬਦ ਵਿਚ ਅਡੋਲ ਨਹੀਂ ਹੁੰਦਾ (ਤਾਂ ਫਿਰ ਕਿਵੇਂ) ਉੱਚੀ ਆਤਮਕ ਅਵਸਥਾ ਵਿਚ ਲਿਵ ਲਾਈ ਜਾ ਸਕਦੀ ਹੈ ?

ਮੇਰਾ ਅੰਗ ਅੰਗ ਟੁਟ ਰਿਹਾ ਹੈ, ਕਿਉਂਕਿ ਮੈਂ ਨਿਮਾਣੀ ਦਾ ਨਾ ਕੋਈ ਰੂਪ ਰੰਗ ਹੈ, ਅਤੇ ਨਾ ਹੀ ਉੱਚੀ ਕੁਲ ਹੈ, ਤਾਂ ਫਿਰ ਬਹੁਤੀਆਂ ਜੀਵ-ਇਸਤ੍ਰੀਆਂ ਦੇ ਮਾਲਕ ਪ੍ਰਭੂ ਦੀ ਕਿਵੇਂ ਨਾਇਕਾ ਸਦਵਾ ਸਕਦੀ ਹਾਂ।੨੦੬।

**ਬਿਰਹ ਬਿਓਗ ਰੋਗ ਦੁਖਿਤ ਹੁਇ ਬਿਰਹਨੀ, ਕਹਤ ਸੰਦੇਸ ਪਥਿਕਨ ਪੈ ਉਸਾਸ ਤੇ ॥**
**ਦੇਖਹੁ ਤ੍ਰਿਗਦ ਜੋਨਿ ਪ੍ਰੇਮ ਕੈ ਪਰੇਵਾ, ਪਰ ਕਰ ਨਾਰਿ ਦੇਖਿ ਟੂਟਤ ਅਕਾਸ ਤੇ ॥**
**ਤੁਮ ਤੋ ਚਤੁਰ ਦਸ ਬਿਦਿਆ ਕੇ ਨਿਧਾਨ ਪ੍ਰਿਅ, ਤ੍ਰਿਅ ਨ ਛੁਡਾਵਹੁ ਬਿਰਹ ਰਿਪੁ ਤ੍ਰਾਸ ਤੇ ॥**
**ਚਰਨ ਬਿਮੁਖ ਦੁਖ ਤਾਰਿਕਾ ਚਮਤਕਾਰ, ਹੇਰਤ ਹਿਰਾਹਿ ਰਵਿ ਦਰਸ ਪ੍ਰਗਾਸ ਤੇ ॥੨੦੭॥**

***ਪਦ ਅਰਥ :*** ਬਿਰਹ—ਵਿਜੋਗ ਦੀ ਪੀੜਾ। ਬਿਓਗ—ਵਿਜੋਗ, ਜੁਦਾਈ, ਵਿਛੋੜਾ। ਬਿਰਹਨੀ—ਵਿਜੋਗਣ ਇਸਤ੍ਰੀ। ਪਥਿਕਨ—ਰਾਹੀਆਂ। ਉਸਾਸ ਤੇ—ਲੰਮੇ ਹਉਕੇ ਭਰਦਿਆਂ। ਤ੍ਰਿਗਦ ਜੋਨਿ—ਟੇਢੀਆਂ ਜੂਨਾਂ। ਪਰੇਵਾ—ਕਬੂਤਰ। ਪਰ ਕਰਿ—ਪਰਾਂ ਕਰਕੇ, ਪਰਾਂ ਨਾਲ। ਨਾਰਿ—ਨਾਰੀ, ਇਸਤ੍ਰੀ। ਟੂਟਤ—ਟੁਟ ਪੈਣਾ, ਬੇਸਬਰੀ ਨਾਲ ਹੇਠ ਉਤਰਨਾ। ਚਤੁਰ ਦਸ ਬਿਦਿਆ—ਚੌਦ੍ਹਾਂ ਵਿਦਿਆ। ਨਿਧਾਨ—ਖ਼ਜ਼ਾਨੇ, ਭੰਡਾਰ। ਪ੍ਰਿਅ—ਪਿਆਰਾ, ਪ੍ਰੀਤਮ। ਤ੍ਰਿਅ—ਇਸਤ੍ਰੀ। ਬਿਰਹ—ਵਿਛੋੜਾ। ਰਿਪੁ—ਵੈਰੀ। ਤ੍ਰਾਸ—ਡਰ, ਪੀੜਾ। ਤਾਰਿਕਾ ਚਮਤਕਾਰ—ਤਾਰਿਆਂ ਦੀ ਚਮਕ। ਹੇਰਤ—ਵੇਖ ਕੇ। ਹਿਰਾਹਿ—ਲੁਕ ਜਾਣਗੇ। ਰਵਿ—ਸੂਰਜ। ਪ੍ਰਗਾਸ—ਪ੍ਰਕਾਸ਼।

***ਅਰਥ :*** ਵਿਜੋਗਣ ਇਸਤ੍ਰੀ ਵਿਛੋੜੇ ਅਤੇ ਜੁਦਾਈ ਦੀ ਪੀੜਾ ਦੇ ਰੋਗ ਕਰਕੇ ਦੁਖੀ ਹੋਈ ਹੋਈ, ਲੰਮੇ ਹਉਕੇ ਭਰਦਿਆਂ, (ਲਾਜ ਕੁਲਾਸ ਛਡ ਕੇ) ਰਾਹ-ਜਾਂਦੇ ਮੁਸਾਫ਼ਰਾਂ ਨੂੰ ਸਨੇਹੇ ਦੇਂਦੀ ਫਿਰਦੀ ਹੈ।

(ਹੇ ਪਿਆਰੇ ਪ੍ਰੀਤਮ) ਵੇਖ ! (ਕਿਵੇਂ) ਟੇਢੀਆਂ ਜੂਨਾਂ ਵਾਲਾ ਪੰਛੀ ਕਬੂਤਰ ਪ੍ਰੇਮ-ਵਸ ਹੋ ਕੇ, ਆਪਣੀ ਇਸਤ੍ਰੀ ਨੂੰ ਵੇਖ ਕੇ, ਪਰਾਂ ਨਾਲ ਅਕਾਸ਼ ਤੋਂ ਬੇਸਬਰੀ ਨਾਲ ਹੇਠ ਉਤਰਦਾ ਹੈ।

(ਪਰ) ਹੇ ਪਿਆਰੇ ਪ੍ਰੀਤਮ ਜੀ ! ਤੁਸੀਂ ਤਾਂ ਚੌਦ੍ਹਾਂ ਵਿਦਿਆ ਦੇ ਭੰਡਾਰ ਹੋ, ਤਾਂ ਫਿਰ ਤੁਸੀਂ ਆਪਣੀ ਇਸਤ੍ਰੀ ਨੂੰ ਵੈਰੀ-ਵਿਛੋੜੇ ਦੀ ਪੀੜਾ ਤੋਂ ਕਿਉਂ ਨਹੀਂ ਛੁਡਾਂਦੇ ?

(ਹਨੇਰੀ ਰਾਤ ਵਿਚ ਜਿਵੇਂ) ਟਿਮਟਿਮਾਂਦੇ ਤਾਰੇ (ਭੈ-ਭੀਤ ਕਰ ਰਹੇ) ਹੁੰਦੇ ਹਨ, (ਇਉਂ ਹੀ ਮੈਂ ਆਪ ਦੇ) ਚਰਨਾਂ ਤੋਂ ਬੇਮੁਖ ਹੋਈ ਨੂੰ (ਵਿਛੋੜੇ ਦੇ) ਦੁਖ (ਦੁਖੀ ਕਰ ਰਹੇ) ਹਨ। ਆਪ ਦੇ (ਸ਼ੁਭ ਦਰਸ਼ਨਾਂ ਰੂਪ) ਸੂਰਜ ਸਮਾਨ ਪ੍ਰਕਾਸ਼ ਵੇਖਣ ਸਾਰ (ਇਹ ਦੁਖ) ਟਿਮਟਿਮਾਂਦੇ ਤਾਰਿਆਂ ਵਾਂਗ ਲੁਕ-ਛਿਪ ਜਾਣਗੇ।੨੦੭।

**ਜੋਈ ਪ੍ਰਿਅ ਭਾਵੈ ਤਾਹਿ ਦੇਖਿ ਅਉ ਦਿਖਾਵੈ ਆਪ, ਦ੍ਰਿਸਟਿ ਦਰਸ ਮਿਲਿ ਸੋਭਾ ਦੈ ਸੁਹਾਵਈ ॥**
**ਜੋਈ ਪ੍ਰਿਅ ਭਾਵੈ ਮੁਖ ਬਚਨ ਸੁਨਾਵੈ ਤਾਹਿ, ਸਬਦਿ ਸੁਰਤਿ ਗੁਰ ਗਿਆਨ ਉਪਜਾਵਈ ॥**
**ਜੋਈ ਪ੍ਰਿਅ ਭਾਵੈ ਦਸ-ਦਿਸਿ ਪ੍ਰਗਟਾਵੈ ਤਾਹਿ, ਸੋਈ ਬਹੁ ਨਾਇਕ ਕੀ ਨਾਇਕਾ ਕਹਾਵਈ ॥**
**ਜੋਈ ਪ੍ਰਿਅ ਭਾਵੈ ਸਿਹਜਾਸਨ ਮਿਲਾਵੈ ਤਾਹਿ, ਪ੍ਰੇਮ-ਰਸ ਬਸ ਕਰਿ ਅਪਿਓ ਪੀਆਵਈ ॥੨੦੮॥**

***ਪਦ ਅਰਥ :*** ਜੋਈ—ਜਿਹੜੀ। ਪ੍ਰਿਅ—ਪਤੀ, ਭਰਤਾ। ਤਾਹਿ—ਉਸ ਨੂੰ। ਦੇਖਿ—(ਕਿਰਪਾ ਦ੍ਰਿਸ਼ਟੀ ਨਾਲ) ਦੇਖਦਾ ਹੈ। ਦਿਖਾਵੈ—(ਦਰਸ਼ਨ) ਦਿਖਾਂਦਾ ਹੈ। ਆਪ—ਆਪਣਾ। ਦ੍ਰਿਸਟਿ ਦਰਸ—ਕਿਰਪਾ ਦ੍ਰਿਸ਼ਟੀ ਅਤੇ ਦਰਸ਼ਨ। ਸੁਹਾਵਈ—ਸੁਭਾਇਮਾਨ ਕਰਦਾ ਹੈ। ਮੁਖ ਬਚਨ—ਮੂੰਹ ਦੇ ਬਚਨ, ਗੁਰਬਾਣੀ। ਗੁਰ ਗਿਆਨ—ਗੁਰੂ ਦਾ ਉਪਦੇਸ਼। ਉਪਜਾਵਈ—ਪ੍ਰਗਟ ਕਰਦਾ ਹੈ, ਉਤਪੰਨ ਕਰਦਾ ਹੈ। ਦਹ ਦਿਸਿ—ਦਹ-ਦਿਸੀ, ਦਸਾਂ ਦਿਸ਼ਾਂ ਵਿਚ। ਪ੍ਰਗਟਾਵੈ—ਉਜਾਗਰ ਕਰਦਾ ਹੈ। ਬਹੁ ਨਾਇਕ—ਬਹੁਤੀਆਂ ਇਸਤ੍ਰੀਆਂ ਦਾ ਪਤੀ। ਨਾਇਕਾ—ਸਵਾਮਨੀ, ਦਾਸੀ। ਸਿਹਜਾਸਨ—ਸੇਜਾ ਦਾ ਆਸਣ। ਬਸ ਕਰਿ—ਵਸ ਹੋ ਕੇ। ਅਪਿਓ—ਨਾਮ-ਅੰਮ੍ਰਿਤ।

**ਅਰਥ :** ਜਿਹੜੀ ਜੀਵ-ਇਸਤ੍ਰੀ (ਵਾਹਿਗੁਰੂ ਦੇ ਪਰਤੱਖ ਸਰੂਪ) ਸਤਿਗੁਰੂ-ਪਤੀ ਨੂੰ ਭਾਉਂਦੀ ਹੈ, ਉਸ ਨੂੰ (ਪਿਆਰਾ ਪ੍ਰੀਤਮ ਕਿਰਪਾ-ਦ੍ਰਿਸ਼ਟੀ ਨਾਲ) ਵੇਖਦਾ ਹੈ ਅਤੇ ਉਸ ਨੂੰ ਆਪਣਾ ਦਰਸ਼ਨ ਦਿਖਾਂਦਾ ਹੈ। ਕਿਰਪਾ ਦ੍ਰਿਸ਼ਟੀ ਅਤੇ ਦਰਸ਼ਨ ਦੇ ਮਿਲਣ ਨਾਲ, ਪ੍ਰਿਅ-ਪ੍ਰੀਤਮ ਉਸ ਨੂੰ ਸੋਭਾ ਦੇ ਕੇ ਸੁਭਾਇਮਾਨ ਕਰ ਦਿੰਦਾ ਹੈ।

ਜਿਹੜੀ ਜੀਵ-ਇਸਤ੍ਰੀ ਪ੍ਰਿਅ-ਪ੍ਰੀਤਮ ਨੂੰ ਚੰਗੀ ਲਗਦੀ ਹੈ, ਉਸ ਨੂੰ ਮੂੰਹ ਦੇ ਸੁੰਦਰ ਬਚਨ (ਗੁਰਬਾਣੀ) ਸੁਣਾਂਦਾ ਹੈ ਅਤੇ ਸ਼ਬਦ ਵਿਚ ਉਸ ਦੀ ਸੁਰਤਿ ਜੋੜ ਕੇ, (ਉਸ ਦੇ ਅੰਦਰ) ਗੁਰੂ ਦਾ ਉਪਦੇਸ਼ ਪ੍ਰਗਟ ਕਰ ਦਿੰਦਾ ਹੈ।

ਜਿਹੜੀ ਜੀਵ-ਇਸਤ੍ਰੀ ਆਪਣੇ ਪ੍ਰੀਤਮ-ਸਤਿਗੁਰੂ ਨੂੰ ਪਿਆਰੀ ਲਗਦੀ ਹੈ, ਪਿਆਰਾ ਪਤੀ ਉਸ ਨੂੰ ਦਸਾਂ ਦਿਸ਼ਾਂ ਵਿਚ ਉਜਾਗਰ ਕਰ ਦਿੰਦਾ ਹੈ ਅਤੇ ਫਿਰ ਉਹ ਇਸਤ੍ਰੀ ਬਹੁਤੀਆਂ ਇਸਤ੍ਰੀਆਂ ਦੇ ਮਾਲਕ ਪ੍ਰੀਤਮ ਦੀ ਨਾਇਕਾ ਕਹੀ ਜਾਂਦੀ ਹੈ।

ਜਿਹੜੀ ਜੀਵ-ਇਸਤ੍ਰੀ ਪਿਆਰੇ ਪਤੀ ਨੂੰ ਚੰਗੀ ਲਗਦੀ ਹੈ, ਪ੍ਰੀਤਮ-ਪਿਆਰਾ ਉਸ ਨੂੰ ਹਿਰਦੇ ਰੂਪ ਸੇਜਾ 'ਤੇ ਆਪਣੇ ਨਾਲ ਮਿਲਾ ਲੈਂਦਾ ਹੈ ਅਤੇ ਉਸ ਦੇ ਪ੍ਰੇਮ-ਰਸ ਦੇ ਵਸ ਹੋ, ਉਸ ਨੂੰ ਨਾਮ-ਅੰਮ੍ਰਿਤ ਦੇ ਗਟਾਕ ਪੀਆਂਦਾ ਹੈ।੨੦੮।

**ਜੋਈ ਪ੍ਰਿਅ ਭਾਵੈ ਤਾਹਿ ਸੁੰਦਰਤਾ ਕੈ ਸੁਹਾਵੈ, ਸੋਈ ਸੁੰਦਰੀ ਕਹਾਵੈ ਛਬਿ ਕੈ ਛਬੀਲੀ ਹੈ॥**
**ਜੋਈ ਪ੍ਰਿਅ ਭਾਵੈ ਤਾਹਿ ਬਾਨਕ ਬਧੂ ਬਨਾਵੈ, ਸੋਈ ਬਨਿਤਾ ਕਹਾਵੈ ਰੰਗ ਮੈ ਰੰਗੀਲੀ ਹੈ॥**
**ਜੋਈ ਪ੍ਰਿਅ ਭਾਵੈ ਤਾ ਕੀ ਸਬੈ ਕਾਮਨਾ ਪੁਜਾਵੈ, ਸੋਈ ਕਾਮਨੀ ਕਹਾਵੈ ਸੀਲ ਕੈ ਸੁਸੀਲੀ ਹੈ॥**
**ਜੋਈ ਪ੍ਰਿਅ ਭਾਵੈ ਤਾਹਿ ਪ੍ਰੇਮ-ਰਸ ਲੈ ਪੀਆਵੈ, ਸੋਈ ਪ੍ਰੇਮਨੀ ਕਹਾਵੈ ਰਸਿਕ ਰਸੀਲੀ ਹੈ॥੨੦੯॥**

**ਪਦ ਅਰਥ :** ਜੋਈ—ਜਿਹੜੀ (ਜੀਵ-ਇਸਤ੍ਰੀ)। ਪ੍ਰਿਅ—ਪਤੀ। ਸੁਹਾਵੈ—ਸੁਹਾਉਂਦੀ ਹੈ। ਛਬਿ—ਛਬੀ, ਸੁੰਦਰਤਾ। ਛਬੀਲੀ—ਛਬੀ (ਸੁੰਦਰਤਾ) ਵਾਲੀ। ਬਾਨਕ—ਸਜ ਧਜ ਵਾਲਾ ਪਹਿਰਾਵਾ। ਬਧੂ—ਵਿਆਹੁਤਾ ਇਸਤ੍ਰੀ। ਬਨਿਤਾ—ਵਿਆਹੁਤਾ ਇਸਤ੍ਰੀ, ਸੁਹਾਗਵੰਤੀ। ਰੰਗ ਮੈ—ਨਾਮ-ਰੰਗ ਵਿਚ। ਰੰਗੀਲੀ—ਰੰਗੀਜੀ ਹੋਈ। ਸਬੈ—ਸਾਰੀਆਂ। ਕਾਮਨਾ—ਇਛਾਵਾਂ। ਕਾਮਨੀ—ਸੁੰਦਰ ਇਸਤ੍ਰੀ। ਸੀਲ—ਸ੍ਰੇਸ਼ਟ ਆਚਾਰ, ਨੇਕ ਸੁਭਾਵ। ਸੁਸੀਲੀ—ਸੁਸ਼ੀਲਤਾ ਵਾਲੀ। ਪ੍ਰੇਮਨੀ—ਪ੍ਰੇਮ ਵਾਲੀ। ਰਸਿਕ—ਰਸੀਆ ਬਣ ਕੇ। ਰਸੀਲੀ—ਰਸਿ ਮਾਣਨ ਵਾਲੀ।

**ਅਰਥ :** ਜਿਹੜੀ ਜੀਵ-ਇਸਤ੍ਰੀ (ਵਾਹਿਗੁਰੂ ਦੇ ਸਾਖਸਾਤ ਰੂਪ) ਸਤਿਗੁਰੂ-ਪਤੀ ਨੂੰ ਚੰਗੀ ਲਗਦੀ ਹੈ, ਉਸ ਨੂੰ ਪਿਆਰੇ ਪ੍ਰੀਤਮ ਵਲੋਂ (ਆਤਮ-ਅਨੰਦ ਦੀ) ਸੁੰਦਰਤਾ ਪ੍ਰਦਾਨ ਹੋਣ ਕਰਕੇ ਉਹ ਸੋਭਨੀਕ ਹੋ ਜਾਂਦੀ ਹੈ। (ਜਿਹੜੀ ਇਸਤ੍ਰੀ ਨਾਮ-ਸਿਮਰਨ ਦੀ) ਸੁੰਦਰਤਾ ਦੇ ਤੁਫ਼ੈਲ ਸੁੰਦਰ ਆਭਾ ਵਾਲੀ ਹੋ ਜਾਂਦੀ ਹੈ, ਓਹੋ ਹੀ (ਸਹੀ ਅਰਥਾਂ ਵਿਚ) ਸੁੰਦਰੀ ਕਹੀ ਜਾਂਦੀ ਹੈ।

ਜਿਹੜੀ ਜੀਵ-ਇਸਤ੍ਰੀ ਪ੍ਰੀਤਮ-ਪਤੀ ਨੂੰ ਪਿਆਰੀ ਲਗ ਜਾਂਦੀ ਹੈ, ਉਸ ਨੂੰ ਪਿਆਰਾ ਪ੍ਰੀਤਮ ਸੋਹਣੀ ਸਜ-ਧਜ ਵਾਲੀ ਵਿਆਹੁਤਾ ਇਸਤ੍ਰੀ ਬਣਾਂਦਾ ਹੈ। (ਜਿਹੜੀ ਪ੍ਰਿਅ-ਪ੍ਰੀਤਮ ਦੇ ਬਖ਼ਸ਼ੇ ਨਾਮ-ਰੰਗ ਵਿਚ) ਰਤੀ ਰਹਿੰਦੀ ਹੈ ਓਹੋ ਹੀ (ਅਸਲ ਵਿਚ) ਸੁਹਾਗਵਤੀ ਇਸਤ੍ਰੀ ਕਹੀ ਜਾਂਦੀ ਹੈ।

ਜਿਹੜੀ ਜੀਵ-ਇਸਤ੍ਰੀ ਪ੍ਰੀਤਮ-ਸਤਿਗੁਰੂ ਨੂੰ ਭਾ ਜਾਂਦੀ ਹੈ, ਪਤੀ-ਪਿਆਰਾ ਉਸ ਦੀਆਂ ਸਾਰੀਆਂ ਕਾਮਨਾਂ ਪੂਰੀਆਂ ਕਰਦਾ ਹੈ। (ਜਿਹੜੀ ਜੀਵ-ਇਸਤ੍ਰੀ) ਉੱਤਮ ਸੁਭਾਵ ਕਰਕੇ ਸੁਸ਼ੀਲ ਹੁੰਦੀ ਹੈ ਓਹੋ ਹੀ (ਸਹੀ ਅਰਥਾਂ ਵਿਚ) ਸੁੰਦਰ ਇਸਤ੍ਰੀ ਆਖੀ ਜਾਂਦੀ ਹੈ।

ਜਿਹੜੀ ਜੀਵ-ਇਸਤ੍ਰੀ ਪਿਆਰੇ ਸਤਿਗੁਰੂ ਨੂੰ ਚੰਗੀ ਲਗ ਜਾਂਦੀ ਹੈ, ਸਤਿਗੁਰੂ ਉਸ ਨੂੰ ਪ੍ਰਭੂ-ਪ੍ਰੇਮ ਦੇ ਨਾਮ-ਅੰਮ੍ਰਿਤ-ਰਸ ਦੇ ਗਟਾਕ ਪੀਆਂਦਾ ਹੈ। (ਜਿਹੜੀ ਜੀਵ-ਇਸਤ੍ਰੀ) ਨਾਮ-ਰਸ ਭੁੰਚਣ ਕਾਰਨ ਰਸੀਲੀ ਹੋਈ ਹੁੰਦੀ ਹੈ, ਓਹੋ (ਅਸਲ ਵਿਚ) ਪ੍ਰੇਮ-ਵਾਲੀ ਕਹੀ ਜਾਂਦੀ ਹੈ।੨੦੯।

**ਬਿਰਹ ਬਿਓਗ ਰੋਗ ਸੇਤ ਰੂਪ ਹੁਇ ਕ੍ਰਿਤਾਸ, ਟੂਕ ਟੂਕ ਭਏ ਪਾਤੀ ਲਿਖੀਐ ਬਿਦੇਸ ਤੇ॥**
**ਬਿਰਹ ਅਗਨਿ ਸੇ ਸਵਾਨੀ ਮਾਸੁ ਕ੍ਰਿਸਨ ਹੁਇ, ਬਿਰਹਨੀ ਭੇਖ ਲੇਖ ਬਿਖਮ ਸੰਦੇਸ ਤੇ॥**
**ਬਿਰਹ ਬਿਓਗ ਰੋਗ ਲੇਖਨਿ ਕੀ ਛਾਤੀ ਫਾਟੀ, ਰੁਦਨ ਕਰਤ ਲਿਖੈ ਆਤਮ ਅਵੇਸ ਤੇ॥**
**ਬਿਰਹ ਉਸਾਸਨ ਪ੍ਰਗਾਸਨ ਦੂਖਿਤ ਗਤਿ, ਬਿਰਹਨੀ ਕੈਸੇ ਜੀਐ ਬਿਰਹ ਪਰਵੇਸ ਤੇ॥੨੧੦॥**

**ਪਦ ਅਰਥ :** ਬਿਰਹ—ਵਿਜੋਗ ਦੀ ਪੀੜਾ। ਬਿਓਗ—ਵਿਜੋਗ, ਵਿਛੋੜਾ। ਸੇਤ—ਚਿੱਟਾ। ਕ੍ਰਿਤਾਸ—ਕਾਗਜ਼। ਟੂਕ ਟੂਕ ਭਏ—ਟੋਟੇ ਟੋਟੇ ਹੋ ਗਏ। ਪਾਤੀ—ਪਤਰਕਾ। ਸਵਾਨੀ—ਸਵਾਣੀ, ਵਿਆਹੁਤਾ ਪਤਨੀ। ਮਾਸੁ—ਮਾਸ ਉਪਰਲੀ ਪਤਲੀ ਖਲ,

ਚਮੜੀ। ਕ੍ਰਿਸਨ—ਕਾਲਾ। ਬਿਰਹਨੀ—ਵਿਜੋਗਣ, ਪਤੀ ਤੋਂ ਵਿਛੜੀ ਹੋਈ। ਭੇਖ—ਵੇਸ, ਦਸ਼ਾ। ਬਿਖਮ—ਦੁਖਦਾਈ। ਲੇਖਨਿ—ਲੇਖਣੀ, ਕਲਮ। ਰੁਦਨ ਕਰਤ—ਰੋਂਦੀ ਹੋਈ। ਆਤਮ ਅਵੇਸ—ਆਤਮਾ ਦੇ ਵੇਗ। ਉਸਾਸਨ—ਠੰਢੇ ਸਾਹ, ਹਾਹੁਕੇ ਲੈਂਦਿਆਂ। ਪ੍ਰਗਾਸਨ—ਪ੍ਰਗਟਾਵਾ ਕਰਨਾ। ਦੁਖਿਤ ਗਤਿ—ਦੁਖੀ ਦਸ਼ਾ।

***ਅਰਥ :*** (ਪ੍ਰੀਤਮ-ਸਤਿਗੁਰੂ ਤੋਂ ਵਿਛੜੀ ਗੁਰਸਿਖ-ਜੀਵ-ਇਸਤ੍ਰੀ ਪ੍ਰੀਤਮ ਵਲ) ਪਰਦੇਸ ਤੋਂ ਪਤਰਕਾ ਲਿਖਦੀ ਹੈ ਕਿ ਬਿਰਹੋਂ-ਵਿਜੋਗ ਦੇ ਰੋਗ ਕਾਰਨ (ਚਿਹਰੇ ਦਾ) ਰੰਗ ਕਾਗ਼ਜ਼ ਵਰਗਾ ਚਿੱਟਾ (ਫਿੱਕਾ) ਹੋ ਗਿਆ ਹੈ ਅਤੇ (ਸਰੀਰ ਦੇ ਅੰਗ) ਟੋਟੇ ਟੋਟੇ ਹੋ ਰਹੇ ਹਨ।

ਵਿਜੋਗਣ ਇਸਤ੍ਰੀ ਵਿਛੋੜੇ ਦੀ ਦਸ਼ਾ ਅਤੇ ਦੁਖਦਾਈ ਦੁਖ ਦਾ ਸੁਨੇਹਾ ਲਿਖਦੀ ਹੈ ਕਿ ਵਿਛੋੜੇ ਦੀ ਅਗਨੀ ਨਾਲ (ਤੇਰੀ) ਪਤਨੀ ਦੀ ਚਮੜੀ ਦਾ ਰੰਗ ਕਾਲਾ ਹੋ ਗਿਆ ਹੈ।

(ਵਿਛੜੀ ਇਸਤ੍ਰੀ) ਰੁਦਨ ਕਰਦਿਆਂ ਆਤਮ-ਵੇਗ ਵਿਚ (ਹਿਰਦਿਓਂ) ਲਿਖਦੀ ਹੈ ਕਿ ਬਿਰਹੋ-ਵਿਜੋਗ ਦੇ ਰੋਗ ਕਾਰਨ ਮਾਨੋ (ਮੇਰੇ ਵਾਂਗ) ਕਲਮ ਦੀ ਛਾਤੀ ਵੀ ਪਾਟ ਗਈ ਹੈ।

ਵਿਛੋੜੇ ਵਿਚ ਠੰਢੇ ਸਾਹ ਲੈਂਦਿਆਂ ਅਤੇ ਹਾਹੁਕੇ ਭਰਦਿਆਂ ਦੁਖੀ ਦਸ਼ਾ ਦਾ ਪ੍ਰਗਟਾਵਾ ਕਰਦੀ ਹੈ ਕਿ ਵਿਜੋਗਣ ਇਸਤ੍ਰੀ, (ਹਿਰਦੇ ਅੰਦਰ) ਵਿਛੋੜਾ ਧਸ ਜਾਣ ਕਰਕੇ ਕਿਵੇਂ ਜੀਅ ਸਕਦੀ ਹੈ ?।੨੧੦।

**ਪੂਰਬ ਸੰਜੋਗ ਮਿਲਿ ਸੁਜਨ ਸਗਾਈ ਹੋਤ, ਸਿਮਰਤ ਸੁਨਿ ਸੁਨਿ ਸ੍ਰਵਨ ਸੰਦੇਸ ਕੈ॥**
**ਬਿਧਿ ਸੇ ਬਿਵਾਹੇ ਮਿਲਿ ਦ੍ਰਿਸਟਿ ਦਰਸ ਲਿਵ, ਬਿਦਮਾਨ ਧਿਆਨ ਰਸ ਰੂਪ ਰੰਗ ਭੇਸ ਕੈ॥**
**ਰੈਨ ਸੈਨ ਸਮੈ ਸੁਤਿ ਸਬਦ ਬਿਬੇਕ ਟੇਕ, ਆਤਮ ਗਿਆਨ ਪ੍ਰਮਾਤਮ ਪ੍ਰਵੇਸ ਕੈ॥**
**ਗਿਆਨ ਧਿਆਨ ਸਿਮਰਨ ਉਲੰਘਿ ਇਕਤ੍ਰ ਹੋਇ, ਪ੍ਰੇਮ-ਰਸ ਬਸਿ ਹੋਤ ਬਿਸਮ ਅਵੇਸ ਕੈ॥੨੧੧॥**

***ਪਦ ਅਰਥ :*** ਸੁਜਨ—ਨੇਕ ਆਦਮੀ, ਸਤਸੰਗੀ। ਸਗਾਈ—ਮੰਗਣੀ। ਸਿਮਰਤ—ਚੇਤੇ (ਯਾਦ) ਕਰਨਾ। ਸ੍ਰਵਨ—ਕੰਨਾਂ ਨਾਲ। ਬਿਧਿ ਸੇ—ਮਰਯਾਦਾ ਨਾਲ। ਬਿਵਾਹੇ—ਵਿਆਹੇ। ਦ੍ਰਿਸਟਿ—ਦ੍ਰਿਸ਼ਟੀ। ਦਰਸ—ਦਰਸ਼ਨ। ਬਿਦਮਾਨ—ਮੌਜੂਦਗੀ ਵਿਚ, ਜੋ ਪਰਤੱਖ ਹੈ। ਭੇਸ—ਪਹਿਰਾਵਾ। ਰੈਨ ਸੈਨ ਸਮੈ—ਰਾਤ ਦੇ ਸੌਣ ਸਮੇਂ। ਸੁਤਿ—ਸੁਰਤੀ। ਬਿਬੇਕ—ਗਿਆਨ। ਆਤਮ ਗਿਆਨ—ਵਾਹਿਗੁਰੂ ਦੀ ਵਿਚਾਰ, ਨਾਮ-ਸਿਮਰਨ ਦਾ ਅਨੰਦ। ਪ੍ਰਮਾਤਮ ਪ੍ਰਵੇਸ—ਵਾਹਿਗੁਰੂ (ਦੇ ਚਰਨਾਂ) ਵਿਚ ਜੁੜਨਾ। ਉਲੰਘਿ—ਪਾਰ ਕਰਨ ਦੀ ਕਿਰਿਆ, ਲੰਘ ਕੇ। ਇਕਤ੍ਰ—ਇਕੱਠੇ ਹੋਣਾ, ਇਕ-ਮਿਕ ਹੋਣਾ। ਬਸਿ ਹੋਤ—ਵਸ ਵਿਚ ਹੋ ਕੇ। ਬਿਸਮ ਅਵੇਸ—ਬਿਸਮਾਦ (ਅਸਚਰਜ ਅਵਸਥਾ) ਵਿਚ ਲਿਵਲੀਨ।

***ਅਰਥ :*** ਪੂਰਬਲੇ ਸੰਜੋਗਾਂ ਕਰਕੇ ਭਲੇ ਪੁਰਖਾਂ ਦੇ ਮਿਲਿਆਂ (ਕੰਨਿਆ ਦੀ) ਮੰਗਣੀ ਹੁੰਦੀ ਹੈ, (ਭਾਵ, ਜਗਿਆਸੂ ਇਸਤ੍ਰੀ ਦਾ ਸਤਸੰਗੀਆਂ ਦੇ ਮਿਲਣ ਨਾਲ ਸਤਿਗੁਰੂ ਨਾਲ ਸੰਬੰਧ ਜੁੜਦਾ ਹੈ) ਅਤੇ ਉਹ ਪਤੀ (ਸਤਿਗੁਰੂ) ਦੇ ਸਨੇਹੇ (ਦੂਜਿਆਂ ਪਾਸੋਂ) ਕੰਨੀਂ ਸੁਣ ਸੁਣ (ਉਨ੍ਹਾਂ ਨੂੰ) ਚੇਤੇ ਕਰਦੀ ਹੈ।

ਜਦੋਂ ਮਰਯਾਦਾ ਅਨੁਸਾਰ ਵਿਆਹ ਹੁੰਦਾ ਹੈ (ਭਾਵ, ਜੀਵ-ਇਸਤ੍ਰੀ ਗੁਰ-ਦੀਖਿਅਤ ਹੁੰਦੀ ਹੈ, ਗੁਰੂ ਤੇ ਸਿਖ ਦੀ ਸੰਧੀ ਮਿਲਦੀ ਹੈ) ਤਾਂ (ਪਤਨੀ ਦੀ) ਦ੍ਰਿਸ਼ਟੀ ਦੀ ਲਿਵ, ਪਤੀ-ਸਤਿਗੁਰੂ ਦੇ ਦਰਸ਼ਨਾਂ ਅਤੇ ਪਰਤੱਖ ਧਿਆਨ ਵਿਚ ਰਸ, ਰੂਪ, ਰੰਗ ਦੇ ਭੇਸ ਵਿਚ ਜੁੜ ਜਾਂਦੀ ਹੈ।

ਰਾਤ ਨੂੰ (ਲੋਕਾਂ ਦੇ) ਸੌਣ ਸਮੇਂ (ਜਗਿਆਸੂ ਗੁਰਸਿਖ ਇਸਤ੍ਰੀ) ਸ਼ਬਦ ਸੁਰਤਿ ਦੇ ਗਿਆਨ ਦੀ ਟੇਕ ਧਾਰਨ ਕਰਦੀ ਹੈ ਅਤੇ ਆਤਮ ਗਿਆਨ (ਨਾਮ-ਅਭਿਆਸ ਦੇ ਅਨੰਦ) ਨੂੰ ਪ੍ਰਾਪਤ ਕਰ ਕੇ, ਵਾਹਿਗੁਰੂ (ਦੇ ਚਰਨਾਂ) ਵਿਚ ਜੁੜਦੀ ਹੈ।

ਇਉਂ ਨਾਮ-ਸਿਮਰਨ ਕਰਦਿਆਂ (ਜੀਵ-ਇਸਤ੍ਰੀ ਕਈ ਤਰ੍ਹਾਂ ਦੇ) ਗਿਆਨ ਧਿਆਨ ਟੱਪ ਕੇ ਪ੍ਰਿਅ-ਪ੍ਰੀਤਮ ਨਾਲ ਇਕ-ਮਿਕ ਹੁੰਦੀ ਹੈ ਅਤੇ ਪ੍ਰੇਮ-ਰਸ ਦੇ ਵਸ ਹੋ, ਅਸਚਰਜ ਅਵਸਥਾ ਵਿਚ ਲਿਵਲੀਨ ਹੋ ਜਾਂਦੀ ਹੈ।੨੧੧।

**ਏਕ ਸੈ ਅਧਿਕ ਏਕ, ਨਾਇਕਾ ਅਨੇਕ ਜਾ ਕੈ, ਦੀਨ ਕੇ ਦਿਆਲ ਹੁਇ, ਕ੍ਰਿਪਾਲ ਕ੍ਰਿਪਾ ਧਾਰੀ ਹੈ॥**
**ਸਜਨੀ ਰਜਨੀ ਸਸਿ, ਪ੍ਰੇਮ ਰਸ ਅਉਸਰ ਮੈ, ਅਬਲੇ ਅਧੀਨ ਗਤਿ ਬੇਨਤੀ ਉਚਾਰੀ ਹੈ॥**
**ਜੋਈ ਜੋਈ ਆਗਿਆ ਹੋਇ, ਸੋਈ ਸੋਈ ਮਾਨਿ ਜਾਨਿ, ਹਾਥ ਜੋਰੈ ਅਗ੍ਰਭਾਗਿ ਹੋਇ ਆਗਿਆਕਾਰੀ ਹੈ॥**
**ਭਾਵਨੀ ਭਗਤਿ ਭਾਇ ਚਾਇ ਕੈ ਚਈਲੋ ਭਜਉ, ਸਫਲ ਜਨਮ ਧੰਨਿ ਆਜ ਮੇਰੀ ਬਾਰੀ ਹੈ॥੨੧੨॥**

***ਪਦ ਅਰਥ :*** ਸੈ—ਤੋਂ। ਅਧਿਕ—ਬਹੁਤ। ਨਾਇਕਾ—ਆਗਿਆਕਾਰੀ ਪਤਨੀ। ਅਨੇਕ—ਬੇਅੰਤ। ਜਾ ਕੈ—ਜਿਸ ਦੀਆਂ। ਸਜਨੀ—ਸਖੀ, ਦਾਸੀ। ਰਜਨੀ—ਰਾਤ। ਸਸਿ—ਚੰਦਰਮਾ। ਅਉਸਰ—ਸਮਾਂ। ਅਬਲੇ—ਅਬਲਾ, ਨਿਤਾਣੀ। ਅਧੀਨ—ਦੀਨ, ਨਿਰ-ਅਭਿਮਾਨ। ਆਗਿਆ—ਹੁਕਮ। ਮਾਨਿ—ਮੰਨਾਂਗੀ। ਜਾਨਿ—ਜਾਣ ਕੇ, ਸਮਝ ਕੇ, ਦ੍ਰਿੜ੍ਹ ਕਰਕੇ। ਅਗ੍ਰਭਾਗਿ ਹੋਇ—ਅਗੇ ਹੋ ਕੇ। ਆਗਿਆਕਾਰੀ—ਆਗਿਆ ਮੰਨਣ ਵਾਲੀ, ਸੇਵ ਕਮਾਉਣ ਵਾਲੀ। ਭਾਵਨੀ ਭਗਤਿ ਭਾਇ—ਭਗਤੀ-ਭਾਵਨੀ ਦੀ ਉਮੰਗ। ਚਾਇ ਕੈ ਚਈਲੋ—ਉਤਸ਼ਾਹ ਨਾਲ ਉਤਸ਼ਾਹਤ ਹੋ ਕੇ। ਭਜਉ—ਭਜਉਂ, ਸੇਵਾਂਗੀ। ਧੰਨਿ—ਧੰਨਤਾ ਜੋਗ। ਬਾਰੀ—(ਪ੍ਰੀਤਮ ਭੇਟਣ ਦੀ) ਵਾਰੀ।

***ਅਰਥ :*** ਜਿਸ ਪ੍ਰਿਅ-ਪ੍ਰੀਤਮ ਦੀਆਂ ਇਕ ਤੋਂ ਇਕ ਵਧ, ਅਨੇਕਾਂ ਆਗਿਆਕਾਰੀ ਇਸਤ੍ਰੀਆਂ ਹਨ, ਦੀਨਾਂ ਦੁਖੀਆਂ 'ਤੇ ਦਇਆ ਕਰਨ ਵਾਲੇ ਉਸ ਕ੍ਰਿਪਾਲੂ ਪ੍ਰੀਤਮ ਨੇ (ਮੈਂ ਜੀਵ-ਇਸਤ੍ਰੀ 'ਤੇ) ਬਖ਼ਸ਼ਸ਼ ਕੀਤੀ ਹੈ।

ਚੰਦਰਮਾ ਵਾਲੀ (ਠੰਢੀ ਮਿੱਠੀ) ਰਾਤ ਨੂੰ, ਸਾਜਨ-ਪ੍ਰੀਤਮ ਵਾਲੀ ਹੋਣ ਦਾ ਪ੍ਰੇਮ-ਰਸ ਪ੍ਰਾਪਤ ਹੋਣ ਦਾ ਅਉਸਰ ਬਣਨ ਸਮੇਂ, (ਭਾਵ, ਗੁਰ-ਦੀਖਿਅਤ ਹੋਣ, ਗੁਰ-ਸ਼ਬਦ ਦੀ ਪ੍ਰਾਪਤੀ ਹੋਣ ਸਮੇਂ) ਦਾਸੀ ਨੇ ਦੀਨ ਦਸ਼ਾ ਵਿਚ ਪ੍ਰੀਤਮ-ਸਤਿਗੁਰੂ ਅਗੇ ਬੇਨਤੀ ਕੀਤੀ :

(ਹੇ ਪ੍ਰੀਤਮ !) ਜੋ ਜੋ ਆਪ ਵਲੋਂ ਆਗਿਆ ਹੋਵੇਗੀ, ਉਹ ਉਹ ਮੈਂ ਦ੍ਰਿੜ੍ਹ ਕਰ ਕੇ ਮੰਨਾਂਗੀ ਅਤੇ ਹੱਥ ਜੋੜ ਕੇ (ਆਪ ਦੇ) ਅਗੇ ਆਗਿਆਕਾਰੀ ਸੇਵਕਾ ਹੋ ਕੇ ਵਿਚਰਾਂਗੀ।

ਭਗਤੀ-ਭਾਵਨੀ ਦੀ ਉਮੰਗ ਨਾਲ ਅਤੇ ਚਾਉ ਉਮਾਉ ਵਿਚ ਉਤਸ਼ਾਹਤ ਹੋ ਕੇ ਆਪ ਦੀ ਸੇਵ ਕਮਾਵਾਂਗੀ। ਅੱਜ (ਗੁਰ-ਦੀਖਿਅਤ ਹੋਣ 'ਤੇ) ਮੇਰਾ ਇਹ ਮਨੁੱਖਾ ਜਨਮ ਸਫਲਾ ਹੈ, ਕਿਉਂਕਿ ਮੈਨੂੰ ਪ੍ਰੀਤਮ-ਪਿਆਰੇ ਨੂੰ ਮਿਲਣ ਦੀ ਵਾਰੀ ਪ੍ਰਾਪਤ ਹੋਈ ਹੈ।੨੧੨।

**ਪ੍ਰੀਤਮ ਕੀ ਪੁਤਰੀ ਮੈ ਤਨਿਕ ਤਾਰਿਕਾ ਸਿਆਮ, ਤਾ ਕੋ ਪ੍ਰਤਿਬਿੰਬੁ ਤਿਲ ਤਿਲਕ ਤ੍ਰਿਲੋਕ ਕੋ ॥**
**ਬਨਿਤਾ ਬਦਨ ਪਰਿ ਪ੍ਰਗਟ ਬਨਾਇ ਰਾਖਿਓ, ਕਾਮਦੇਵ ਕੋਟਿ ਲੋਟ ਪੋਟ ਅਵਿਲੋਕ ਕੋ ॥**
**ਕੋਟਿਨ ਕੋਟਾਨਿ ਰੂਪ ਕੀ ਅਨੂਪ ਰੂਪ ਛਬਿ, ਸਕਲ ਸਿੰਗਾਰ ਕੋ ਸਿੰਗਾਰ ਸਰਬ ਥੋਕ ਕੋ ॥**
**ਕਿੰਚਤ ਕਟਾਛ ਕ੍ਰਿਪਾ ਤਿਲ ਕੀ ਅਤੁਲ ਸੋਭਾ, ਸੁਰਸਤੀ ਕੋਟਿ ਮਾਨ ਭੰਗ ਧਿਆਨ ਕੋਕ ਕੋ ॥੨੧੩॥**

***ਪਦ ਅਰਥ :*** ਪੁਤਰੀ—ਅੱਖ ਦੀ ਪੁਤਲੀ। ਮੈ—ਵਿਚ। ਤਨਿਕ—ਰਤਾ ਜਿੰਨਾ। ਤਾਰਿਕਾ ਸਿਆਮ—ਕਾਲਾ ਤਾਰਾ, ਕਾਲੀ ਧੀਰੀ। ਪ੍ਰਤਿਬਿੰਬੁ—ਪਰਛਾਵਾਂ। ਤ੍ਰਿਲੋਕ—ਤਿੰਨ ਲੋਕ : ਧਰਤੀ, ਅਕਾਸ਼ ਤੇ ਪਤਾਲ। ਬਨਿਤਾ—ਇਸਤ੍ਰੀ। ਬਦਨ—ਮੁਖ, ਚਿਹਰਾ। ਪ੍ਰਗਟ—ਪਰਤੱਖ। ਕਾਮਦੇਵ—ਸੁੰਦਰਤਾ ਦਾ ਦੇਵਤਾ। ਕੋਟਿ—ਕਰੋੜਾਂ। ਲੋਟ ਪੋਟ—ਨਛਾਵਰ, ਕੁਰਬਾਨ। ਅਵਿਲੋਕ—ਵੇਖਣਾ। ਕੋਟਿਨ ਕੋਟਾਨਿ—ਕਰੋੜ ਹੀ ਕਰੋੜ। ਅਨੂਪ—ਉਪਮਾ ਰਹਿਤ, ਅਤੀ ਸੁੰਦਰ। ਛਬਿ—ਸੁੰਦਰਤਾ। ਥੋਕ—ਪਦਾਰਥ। ਕਿੰਚਤ—ਰਤਾ ਜਿੰਨੀ। ਕਟਾਛ ਕ੍ਰਿਪਾ—ਮਿਹਰ ਭਰੀ ਤਕਣੀ। ਅਤੁਲ—ਬੇਅੰਤ। ਸੁਰਸਤੀ—ਸੁਰਸ੍ਵਤੀ, ਸੁੰਦਰਤਾ ਦੀ ਦੇਵੀ। ਕੋਕ—ਚਕੋਰ।

***ਅਰਥ :*** (ਸਤਿਗੁਰੂ ਨੇ ਜਗਿਆਸੂ ਜੀਵ-ਇਸਤ੍ਰੀ 'ਤੇ ਮਿਹਰ ਦੀ ਨਜ਼ਰ ਕੀਤੀ ਤਾਂ) ਪ੍ਰੀਤਮ ਸਤਿਗੁਰੂ (ਦੇ ਨੇਤਰਾਂ) ਦੀ ਪੁਤਲੀ ਵਿਚ ਜੋ ਤਾਰੇ ਵਰਗੀ ਨਿੱਕੀ ਜਿਹੀ ਕਾਲੀ ਧੀਰੀ ਹੈ, ਉਸ ਦਾ ਤਿਲ ਸਮਾਨ ਪਰਛਾਵਾਂ (ਜੀਵ-ਇਸਤ੍ਰੀ ਦੇ ਮੁਖ 'ਤੇ ਪੈਣ ਨਾਲ), ਤਿਲਕ ਵਾਂਗ ਤਿੰਨਾਂ ਲੋਕਾਂ ਵਿਚ (ਸੋਭ ਰਿਹਾ) ਹੈ।

ਜੀਵ-ਇਸਤ੍ਰੀ ਦੇ ਚਿਹਰੇ 'ਤੇ (ਸਤਿਗੁਰੂ ਦੀ ਮਿਹਰ ਭਰੀ ਦ੍ਰਿਸ਼ਟੀ ਸਦਕਾ ਤਿਲ ਸਮਾਨ ਪੁਤਲੀ ਦੇ ਕਾਲੇ ਤਾਰੇ ਦੇ ਪਰਛਾਵੇਂ ਨੇ) ਅਜਿਹੀ ਸੁੰਦਰਤਾ ਪਰਤੱਖ ਬਣਾ ਦਿਤੀ ਹੈ, ਜਿਸ ਨੂੰ ਵੇਖ ਵੇਖ ਕਰੋੜਾਂ ਕਾਮਦੇਵ (ਸੁੰਦਰਤਾ ਦੇ ਦੇਵਤੇ) ਲੋਟ ਪੋਟ ਹੋ ਰਹੇ ਹਨ।

(ਉਸ ਤਿਲ ਸਮਾਨ) ਅਨੂਪਮ ਸੁੰਦਰਤਾ ਨੂੰ ਕਰੋੜਾਂ ਰੂਪਾਂ ਦੀਆਂ ਸੁੰਦਰਤਾ ਨਹੀਂ ਪੁਜ ਸਕਦੀਆਂ, (ਉਸ ਤਿਲ ਦੀ) ਸੁੰਦਰਤਾ ਸੰਸਾਰ ਭਰ ਦੇ ਸਭ ਪਦਾਰਥਾਂ ਦੀਆਂ ਸਜਾਵਟਾਂ ਤੋਂ ਵੀ ਵਧ ਸਜਾਵਟ ਵਾਲੀ ਹੈ।

(ਸਤਿਗੁਰੂ ਦੀ) ਰਤਾ ਜਿੰਨੀ ਮਿਹਰ ਭਰੀ ਤਕਣੀ ਦੇ ਤੁਫ਼ੈਲ, (ਪ੍ਰੀਤਮ ਦੀ ਧੀਰੀ ਦੇ ਪਤਨੀ ਦੇ ਚਿਹਰੇ 'ਤੇ ਪੈ ਰਹੇ ਪਰਛਾਵੇਂ ਸਦਕਾ) ਤਿਲ ਦੀ ਸੁੰਦਰਤਾ ਦੀ ਸੋਭਾ ਬੇਅੰਤ ਹੈ,, ਜਿਸ ਦਾ ਧਿਆਨ ਕਰ ਕੇ ਕਰੋੜਾਂ ਸੁਰਸ੍ਵਤੀਆਂ (ਸੁੰਦਰਤਾ ਦੀਆਂ ਦੇਵੀਆਂ) ਦਾ ਮਾਣ ਟੁਟ ਜਾਂਦਾ ਹੈ (ਅਤੇ ਚੰਦਰਮਾ ਵਲ ਟਿਕਟਿਕੀ ਲਾਏ ਹੋਏ) ਚਕੋਰ ਦਾ ਧਿਆਨ ਉਖੜ ਜਾਂਦਾ ਹੈ।੨੧੩।

**ਸ੍ਰੀ ਗੁਰ ਦਰਸ ਧਿਆਨ ਖਟ ਦਰਸ ਨ ਦੇਖੇ, ਸਕਲ ਦਰਸ ਸਮ ਦਰਸ ਦਿਖਾਏ ਹੈ॥**
**ਸ੍ਰੀ ਗੁਰ ਸਬਦ ਪੰਚ ਸਬਦ ਗਿਆਨ ਗੰਮਿ, ਸਰਬ ਸਬਦ ਅਨਹਦ ਸਮਝਾਏ ਹੈ॥**
**ਮੰਤ੍ਰ ਉਪਦੇਸ ਪਰਵੇਸ ਕੈ ਅਵੇਸ ਰਿਦੈ, ਆਦਿ ਕਉ ਅਦੇਸ ਕੈ ਬ੍ਰਹਮ ਬ੍ਰਹਮਾਏ ਹੈ॥**
**ਗਿਆਨ ਧਿਆਨ ਸਿਮਰਨ ਪ੍ਰੇਮ ਰਸ ਰਸਿਕ ਹੋਇ, ਏਕ ਅਉ ਅਨੇਕ ਕੇ ਬਿਬੇਕ ਪ੍ਰਗਟਾਏ ਹੈ॥੨੧੪॥**

***ਪਦ ਅਰਥ :*** ਦਰਸ ਧਿਆਨ—ਦਰਸ਼ਨ ਦਾ ਧਿਆਨ। ਖਟ ਦਰਸ—ਛੇ ਸ਼ਾਸਤ੍ਰ, ਛੇ ਭੇਖ। ਸਮ—ਇਕ-ਸਮਾਨ। ਪੰਚ ਸਬਦ—(੧) ਤੰਤੀ ਸਾਜਾਂ, (੨) ਚੰਮ ਨਾਲ ਮੜ੍ਹੇ ਸਾਜਾਂ, (੩) ਘੜਿਆਲ ਛੈਣਿਆਂ, (੪) ਘੜੇ ਗਾਗਰ ਆਦਿ, (੫) ਫੂਕ ਨਾਲ ਵਜਣ ਵਾਲੇ ਨਫ਼ੀਰੀ ਮੁਰਲੀ ਆਦਿ ਦੇ ਨਾਦ। ਗੰਮਿ—ਪਹੁੰਚ, ਰਸਾਈ। ਅਨਹਦ—ਅਨਹਦ ਸ਼ਬਦ, ਅੰਤਰ ਆਤਮੇ ਨਾਮ-ਸਿਮਰਨ ਦੇ ਤੁਫ਼ੈਲ ਇਕ-ਰਸ ਸ਼ਬਦ ਦੀ ਝੁਨਕਾਰ। ਮੰਤ੍ਰ ਉਪਦੇਸ—ਗੁਰ ਉਪਦੇਸ਼, ਗੁਰ ਮੰਤ੍ਰ। ਪਰਵੇਸ ਕੈ—ਮਿਲਣ ਨਾਲ। ਅਵੇਸ—ਆ ਵਸਦਾ ਹੈ। ਰਿਦੈ—ਹਿਰਦੇ ਵਿਚ। ਆਦਿ—ਆਦਿ ਪੁਰਖ, ਵਾਹਿਗੁਰੂ। ਅਦੇਸ—ਨਮਸਕਾਰ। ਬ੍ਰਹਮ ਬ੍ਰਹਮਾਏ ਹੈ—ਬ੍ਰਹਮ (ਵਾਹਿਗੁਰੂ) ਹੀ ਪਸਰਿਆ ਦਿਸਦਾ ਹੈ। ਰਸਿਕ—ਰਸੀਆ, ਭੁੰਚਣਹਾਰਾ। ਏਕ ਅਉ ਅਨੇਕ ਕੇ—ਇਕ ਹੁੰਦਾ ਹੋਇਆ ਅਨੇਕਾਂ ਵਿਚ। ਬਿਬੇਕ—ਗਿਆਨ, ਸੋਝੀ। ਪ੍ਰਗਟਾਏ—ਪਰਤੱਖ।

***ਅਰਥ :*** (ਜਿਸ ਪ੍ਰਾਣੀ ਨੇ) ਸਤਿਗੁਰੂ ਜੀ ਦੇ ਸਾਖਿਆਤ ਦਰਸ਼ਨਾਂ ਦਾ ਧਿਆਨ ਧਾਰ ਲਿਆ ਹੈ, ਉਹ ਛੇ ਸ਼ਾਸਤ੍ਰਾਂ ਤੇ ਛੇ ਭੇਖਾਂ ਵਲ ਨਹੀਂ ਵੇਖਦਾ, ਕਿਉਂਕਿ ਸਾਰੇ ਦਰਸ਼ਨ ਹੀ ਸਤਿਗੁਰੂ ਜੀ ਦੇ ਪਰਤੱਖ ਦਰਸ਼ਨਾਂ ਵਿਚ ਇਕ-ਸਮਾਨ ਦਿਸ ਆਉਂਦੇ ਹਨ।

ਸਤਿਗੁਰੂ ਦੇ ਸ਼ਬਦ (ਗੁਰ-ਦੀਖਿਆ) ਦੀ ਪ੍ਰਾਪਤੀ ਹੋਣ 'ਤੇ ਪੰਜ ਤਰ੍ਹਾਂ ਦੇ ਸਾਜਾਂ ਦੀ ਧੁਨੀ ਦੀ ਰਸਾਈ ਅੰਤਰ-ਆਤਮੇ ਹੋ ਆਉਂਦੀ ਹੈ, ਕਿਉਂਕਿ (ਨਾਮ-ਸਿਮਰਨ ਦੇ ਤੁਫ਼ੈਲ ਪ੍ਰਾਪਤ ਹੋਏ) ਅਨਹਦ ਸ਼ਬਦ ਦੀ ਧੁਨੀ ਵਿਚ ਸਭ ਤਰ੍ਹਾਂ ਦੀਆਂ ਧੁਨੀਆਂ ਸਮਾਈਆਂ ਦਿਸਦੀਆਂ ਹਨ।

ਗੁਰ-ਮੰਤਰ ਗੁਰ-ਉਪਦੇਸ਼ ਮਿਲਣ ਨਾਲ, (ਭਾਵ, ਗੁਰ-ਸ਼ਬਦ ਨਾਮ-ਸਿਮਰਨ ਦੀ ਕਮਾਈ ਨਾਲ) ਹਿਰਦੇ ਵਿਚ (ਵਾਹਿਗੁਰੂ) ਆ ਵਸਦਾ ਹੈ। (ਇਸ ਦਸ਼ਾ ਵਿਚ ਗੁਰ-ਦੀਖਿਅਤ ਸਿਖ) ਆਦਿ ਪੁਰਖ ਵਾਹਿਗੁਰੂ ਨੂੰ ਜੁਹਾਰਾਂ ਕਰਦਾ, ਸਭ ਥਾਈਂ ਬ੍ਰਹਮ (ਵਾਹਿਗੁਰੂ) ਨੂੰ ਪਸਰਿਆ ਵੇਖਦਾ ਹੈ।

(ਸਤਿਗੁਰੂ ਦੇ ਬਖ਼ਸ਼ੇ) ਗਿਆਨ, ਧਿਆਨ ਅਤੇ ਸਿਮਰਨ ਦੇ ਤੁਫ਼ੈਲ ਪ੍ਰੇਮ-ਰਸ ਭੁੰਚਣਹਾਰੇ ਗੁਰਸਿਖ ਨੂੰ, ਜੋ ਵਾਹਿਗੁਰੂ ਇਕ ਹੁੰਦਾ ਹੋਇਆ ਅਨੇਕਾਂ ਵਿਚ ਵਿਆਪਕ ਹੋ ਰਿਹਾ ਹੈ, ਉਸ ਦੀ ਸੋਝੀ ਪਰਤੱਖ ਹੋ ਜਾਂਦੀ ਹੈ।੨੧੪।

**ਸਤਿ ਬਿਨੁ ਸੰਜਮ ਨ ਪਤਿ ਬਿਨੁ ਪੂਜਾ ਹੋਇ, ਸਚ ਬਿਨੁ ਸੋਚ ਨ ਜਨੇਊ ਜਤ ਹੀਨ ਹੈ॥**
**ਬਿਨੁ ਗੁਰ-ਦੀਖਿਆ ਗਿਆਨ, ਬਿਨੁ ਦਰਸਨ ਧਿਆਨ, ਭਾਉ ਬਿਨੁ ਭਗਤਿ ਨ ਕਥਨੀ ਭੈ ਭੀਨ ਹੈ॥**
**ਸਾਂਤਿ ਨ ਸੰਤੋਖ ਬਿਨੁ, ਸੁਖੁ ਨ ਸਹਜ ਬਿਨੁ, ਸਬਦ ਸੁਰਤਿ ਬਿਨੁ ਪ੍ਰੇਮ ਨ ਪ੍ਰਬੀਨ ਹੈ॥**
**ਬ੍ਰਹਮ ਬਿਬੇਕ ਬਿਨੁ ਹਿਰਦੈ ਨ ਏਕ ਟੇਕ, ਬਿਨੁ ਸਾਧ ਸੰਗਤਿ ਨ ਰੰਗ ਲਿਵਲੀਨ ਹੈ॥੨੧੫॥**

***ਪਦ ਅਰਥ :*** ਸਤਿ—ਸਦਾ ਥਿਰ ਵਾਹਿਗੁਰੂ ਨਾਮੀ ਦਾ ਨਾਮ। ਸੰਜਮ—ਮਨ ਇੰਦਰਿਆਂ ਨੂੰ ਵਿਕਾਰਾਂ ਤੋਂ ਰੋਕਣਾ, ਕਰਮ-ਧਰਮ। ਪਤਿ—(ਵਾਹਿਗੁਰੂ) ਪਤੀ। ਸੋਚ—ਪਵਿਤਰਤਾ। ਜਤ—ਬ੍ਰਹਮਚਰਜ, ਸੁੱਚਾ ਆਚਰਣ। ਗੁਰ ਦੀਖਿਆ—ਗੁਰ-ਉਪਦੇਸ਼, ਗੁਰ-ਮੰਤ੍ਰ। ਭਾਉ—ਪ੍ਰੇਮ। ਕਥਨੀ—ਕਹਿਣੀ। ਭੈ ਭੀਨ—ਭੈ (ਸ਼ਰਧਾ) ਵਾਲੀ। ਸੰਤੋਖ—ਸਬਰ, ਤ੍ਰਿਪਤੀ। ਸਹਜ—ਚਉਥਾ ਪਦ, ਗਿਆਨ ਅਵਸਥਾ। ਪ੍ਰਬੀਨ—ਨਿਪੁੰਨ, ਸਫਲ। ਬ੍ਰਹਮ ਬਿਬੇਕ—ਵਾਹਿਗੁਰੂ ਨਾਮ ਦੀ ਵੀਚਾਰ। ਹਿਰਦੈ—ਹਿਰਦੇ ਵਿਚ। ਟੇਕ—ਆਸਰਾ। ਰੰਗ—ਪਰਮਾਤਮ ਰੰਗ। ਲਿਵ ਲੀਨ—ਸੁਰਤੀ ਦਾ ਟਿਕਾਉ, ਧਿਆਨ-ਮਗਨ।

***ਅਰਥ :*** ਸਦਾ ਥਿਰ ਵਾਹਿਗੁਰੂ ਦੇ ਨਾਮ ਤੋਂ ਬਿਨਾਂ ਕੋਈ ਹੋਰ ਕਰਮ ਧਰਮ ਲੇਖੇ ਨਹੀਂ ਅਤੇ ਵਾਹਿਗੁਰੂ-ਪਤੀ ਤੋਂ ਬਿਨਾਂ ਕਿਸੇ ਹੋਰ (ਦੇਵੀ ਦੇਵਤੇ) ਦੀ ਪੂਜਾ ਲੇਖੇ ਨਹੀਂ। (ਇਸੇ ਤਰ੍ਹਾਂ) ਸੱਚ (ਵਾਹਿਗੁਰੂ) ਤੋਂ ਬਿਨਾਂ ਕੋਈ ਪਵਿਤਰਤਾ ਨਹੀਂ ਅਤੇ ਸੁੱਚੇ ਆਚਰਣ ਬਿਨਾਂ ਜਨੇਊ ਧਾਰਨਾ ਕਿਸੇ ਲੇਖੇ ਨਹੀਂ।

ਸਤਿਗੁਰੂ ਦੀ ਦੀਖਿਆ (ਗੁਰ-ਮੰਤਰ) ਪ੍ਰਾਪਤ ਕੀਤੇ ਬਿਨਾਂ ਕੋਈ ਗਿਆਨ ਨਹੀਂ ਅਤੇ ਸਤਿਗੁਰੂ ਦੇ ਦਰਸ਼ਨ ਦੇ ਧਿਆਨ ਬਿਨਾਂ ਕੋਈ ਹੋਰ ਧਿਆਨ ਨਹੀਂ ਹੋ ਸਕਦਾ। (ਇਉਂ ਹੀ) ਪ੍ਰੇਮ ਤੋਂ ਬਿਨਾਂ ਨਾ ਭਗਤੀ ਹੋ ਸਕਦੀ ਹੈ ਅਤੇ ਨਾ ਹੀ ਕਹਿਣੀ-ਕਥਨੀ ਸਤਿਕਾਰ ਵਾਲੀ ਹੋ ਸਕਦੀ ਹੈ।

ਸਬਰ ਸੰਤੋਖ ਤੋਂ ਬਿਨਾਂ (ਅੰਤਰ ਆਤਮੇ) ਸ਼ਾਂਤੀ ਨਹੀਂ ਵਸ ਸਕਦੀ ਅਤੇ ਸਹਜ ਪਦ ਦੀ ਪ੍ਰਾਪਤੀ ਬਿਨਾਂ ਸੱਚਾ ਸੁਖ ਨਹੀਂ ਮਿਲ ਸਕਦਾ, (ਇਉਂ ਹੀ) ਸ਼ਬਦ-ਸੁਰਤਿ ਦੇ ਮੇਲ ਬਿਨਾਂ ਪ੍ਰੇਮ ਵਿਚ ਨਿਪੁੰਨਤਾ ਨਹੀਂ ਹੋ ਸਕਦੀ।

ਵਾਹਿਗੁਰੂ ਨਾਮ ਦੀ ਵੀਚਾਰ ਬਿਨਾਂ ਹਿਰਦੇ ਵਿਚ ਇਕ ਟੇਕ ਨਹੀਂ ਬਝ ਸਕਦੀ ਅਤੇ ਸਾਧੂ-ਸਤਿਗੁਰੂ ਦੀ ਹਜ਼ੂਰੀ ਸੰਗਤਿ ਬਿਨਾਂ ਵਾਹਿਗੁਰੂ ਦੇ ਨਾਮ-ਰੰਗ ਵਿਚ ਲਿਵਲੀਨਤਾ ਹੋ ਸਕਦੀ ਹੈ।੨੧੫।

**ਚਰਨ ਕਮਲ ਮਕਰੰਦ ਰਸ ਲੁਭਿਤ ਹੁਇ, ਚਰਨ ਕਮਲ ਤਾਹਿ ਜਗ ਮਧੁਕਰ ਹੈ ॥**
**ਸ੍ਰੀ ਗੁਰ ਸਬਦ ਧੁਨਿ ਸੁਨਿ ਗਦ ਗਦ ਹੋਇ, ਅੰਮ੍ਰਿਤ ਬਚਨ ਤਾਹਿ ਜਗਤ ਉਧਰਿ ਹੈ ॥**
**ਕਿੰਚਤ ਕਟਾਛ ਕ੍ਰਿਪਾ ਗੁਰ ਦਇਆ ਨਿਧਾਨ, ਸਰਬ ਨਿਧਾਨ ਦਾਨ ਦੋਖ ਦੁਖ ਹਰਿ ਹੈ ॥**
**ਸ੍ਰੀ ਗੁਰ ਦਾਸਨ ਦਾਸ, ਦਾਸਨ ਦਾਸਾਨ ਦਾਸ, ਤਾਸੁ ਨ ਇੰਦ੍ਰਾਦਿ ਬ੍ਰਹਮਾਦਿ ਸਮਸਰਿ ਹੈ ॥੨੧੬॥**

***ਪਦ ਅਰਥ :*** ਮਕਰੰਦ—ਧੂੜੀ। ਲੁਭਿਤ ਹੋਇ—ਲਲਚਾਉਂਦੇ ਹਨ। ਮਧੁਕਰ—ਭੌਰਾ। ਗਦ ਗਦ—ਪ੍ਰਸੰਨ, ਪੁਲਕਿਤ ਹੋਣਾ, ਰੋਮ ਰੋਮ ਕਰਕੇ ਖਿੜਨਾ। ਉਧਰਿ ਹੈ—ਤਰਦਾ ਹੈ। ਕਿੰਚਤ—ਰਤਾ ਜਿੰਨੀ। ਕਟਾਛ ਕ੍ਰਿਪਾ—ਮਿਹਰ ਭਰੀ ਤਕਣੀ। ਦਇਆ ਨਿਧਾਨ—ਬਖ਼ਸ਼ਸ਼ ਦੇ ਭੰਡਾਰ। ਨਿਧਾਨ—ਖ਼ਜ਼ਾਨੇ, ਭੰਡਾਰ। ਦਾਨ—ਦੇਣਾ। ਦੋਖ ਦੁਖ—ਕਸ਼ਟਾਂ ਦੇ ਦੁਖ। ਹਰਿ ਹੈ—ਦੂਰ ਕਰਦਾ ਹੈ। ਦਾਸਨ ਦਾਸਾਨ ਦਾਸ—ਦਾਸਾਂ ਦੇ ਦਾਸਾਂ ਦੇ ਦਾਸ। ਤਾਸੁ—ਤਿਸੁ ਨੂੰ। ਇੰਦ੍ਰਾਦਿ—ਇੰਦਰ ਆਦਿ ਤੇਤੀ ਕਰੋੜ ਦੇਵਤੇ। ਬ੍ਰਹਮਾਦਿ—ਬ੍ਰਹਮਾ ਆਦਿ : ਬ੍ਰਹਮਾ-ਵਿਸ਼ਨੂੰ-ਸ਼ਿਵ। ਸਮਸਰਿ—ਬਰਾਬਰੀ, ਤੁਲਨਾ।

***ਅਰਥ :*** ਜਿਹੜਾ ਗੁਰਸਿਖ ਸਤਿਗੁਰੂ ਦੇ ਚਰਨ-ਕਮਲਾਂ ਦੇ ਧੂੜੀ ਸਦਕਾ ਨਾਮ-ਅੰਮ੍ਰਿਤ-ਰਸ ਵਿਚ ਲੁਭਾਇਮਾਨ ਹੁੰਦਾ (ਭਾਵ, ਲੋਚਦਾ) ਹੈ, ਸਾਰਾ ਜਗਤ ਉਸ ਦੇ ਚਰਨ-ਕਮਲਾਂ ਦਾ ਭੌਰਾ ਹੋ ਜਾਂਦਾ ਹੈ।

ਜਿਹੜਾ ਗੁਰਸਿਖ, ਸਤਿਗੁਰੂ ਦੇ (ਬਖ਼ਸ਼ੇ) ਸ਼ਬਦ (ਨਾਮ-ਸਿਮਰਨ) ਦੀ ਧੁਨੀ ਸੁਣ ਕੇ ਰੋਮ ਰੋਮ ਕਰਕੇ ਵਿਗਸ ਜਾਂਦਾ ਹੈ, ਉਸ ਦੇ ਅੰਮ੍ਰਿਤ-ਬਚਨਾਂ ਦੁਆਰਾ ਜਗਤ ਤਰ ਜਾਂਦਾ ਹੈ।

ਜਿਸ ਗੁਰਸਿਖ 'ਤੇ ਕਿਰਪਾ-ਨਿਧਾਨ ਸਤਿਗੁਰੂ ਦੀ ਰਤਾ ਜਿੰਨੀ ਵੀ ਮਿਹਰ ਭਰੀ ਦ੍ਰਿਸ਼ਟੀ ਹੋ ਜਾਂਦੀ ਹੈ, ਉਹ ਸਾਰੇ ਖ਼ਜ਼ਾਨੇ ਦਾਨ ਦੇਣ ਅਤੇ ਦੁਖ ਦੋਖ ਦੂਰ ਕਰਨ ਜੋਗ ਹੋ ਜਾਂਦਾ ਹੈ।

ਜਿਹੜਾ ਗੁਰਸਿਖ (ਅਤਿ ਨਿਮਰਤਾ ਵਿਚ) ਸਤਿਗੁਰੂ ਦੇ ਸੇਵਕਾਂ ਦਾ ਸੇਵਕ, ਅਤੇ ਸੇਵਕਾਂ ਦੇ ਸੇਵਕਾਂ ਦਾ ਵੀ ਸੇਵਕ ਬਣ ਜਾਂਦਾ ਹੈ, ਉਸ ਦੀ ਬਰਾਬਰੀ ਇੰਦਰ ਆਦਿਕ ਤੇਤੀ ਕਰੋੜ ਦੇਵਤੇ ਅਤੇ ਬ੍ਰਹਮਾ ਆਦਿਕ ਵੀ ਨਹੀਂ ਕਰ ਸਕਦੇ।੨੧੬।

**ਜਬ ਤੇ ਪਰਮ ਗੁਰ ਚਰਨ ਸਰਨਿ ਆਏ, ਚਰਨ ਸਰਨਿ ਲਿਵ ਸਕਲ ਸੰਸਾਰ ਹੈ ॥**
**ਚਰਨ ਕਮਲ ਮਕਰੰਦ ਚਰਨਾਮ੍ਰਿਤ ਕੈ, ਚਾਹਤ ਚਰਨ ਰੇਨੁ ਸਕਲ ਆਕਾਰ ਹੈ ॥**
**ਚਰਨ ਕਮਲ ਸੁਖ ਸੰਪਟ ਸਹਜ ਘਰਿ, ਨਿਹਚਲ ਮਤਿ ਪਰਮਾਰਥ ਬੀਚਾਰ ਹੈ ॥**
**ਚਰਨ ਕਮਲ ਗੁਰ ਮਹਿਮਾ ਅਗਾਧਿ ਬੋਧ, ਨੇਤਿ ਨੇਤਿ ਨਮੋ ਨਮੋ ਕੈ ਨਮਸਕਾਰ ਹੈ ॥੨੧੭॥**

***ਪਦ ਅਰਥ :*** ਪਰਮ ਗੁਰ—ਮਹਾਨ ਸਤਿਗੁਰੂ। ਲਿਵ—ਧਿਆਨ, ਲਗਨ। ਸਕਲ—ਸਾਰਾ। ਮਕਰੰਦ—ਧੂੜੀ। ਚਰਨਾਮ੍ਰਿਤ—ਚਰਨ-ਅੰਮ੍ਰਿਤ, ਚਰਨ-ਪਾਹੁਲ। ਚਰਨ ਰੇਨੁ—ਚਰਨਾਂ ਦੀ ਧੂੜੀ। ਸਕਲ ਆਕਾਰ—ਸਾਰੇ ਮਨੁੱਖ-ਮਾਤਰ। ਸੰਪਟ—ਡੱਬਾ। ਸਹਜ ਘਰਿ—ਸਹਜ ਅਵਸਥਾ, ਗਿਆਨ ਅਵਸਥਾ। ਨਿਹਚਲ—ਅਡੋਲ। ਪਰਮਾਰਥ—ਆਤਮ ਵਿਦਿਆ। ਅਗਾਧਿ ਬੋਧ—ਸਮਝ ਤੋਂ ਪਰੇ। ਨੇਤਿ—ਨਾ ਇਤਿ, ਨਹੀਂ ਹੈ ਇਸ ਜਿਹਾ, ਭਾਵ, ਬੇਅੰਤ। ਨਮੋ—ਨਮਸਕਾਰ।

***ਅਰਥ :*** ਜਦੋਂ ਤੋਂ ਮਹਾਨ ਸਤਿਗੁਰੂ ਦੇ ਚਰਨਾਂ ਦੀ ਸ਼ਰਨ ਵਿਚ ਪ੍ਰਾਣੀ ਆਉਂਦਾ ਹੈ, (ਓਦੋਂ ਤੋਂ) ਸਾਰਾ ਸੰਸਾਰ ਉਸ ਦੇ ਚਰਨਾਂ ਦੀ ਸ਼ਰਨ ਵਿਚ ਧਿਆਨ ਲਾਉਂਦਾ ਹੈ।

(ਸਤਿਗੁਰੂ ਦੇ) ਚਰਨ-ਕਮਲਾਂ ਦੀ ਧੂੜੀ ਵਿਚ, ਚਰਨ-ਪਾਹੁਲ ਪ੍ਰਾਪਤ ਕਰਨ ਕਰਕੇ, ਸਾਰੇ ਮਨੁੱਖ ਮਾਤਰ ਹੀ ਉਸ ਦੀ ਚਰਨ-ਧੂੜੀ ਚਾਹੁੰਦੇ ਹਨ।

(ਸਤਿਗੁਰੂ ਦੇ) ਚਰਨ-ਕਮਲਾਂ ਦੇ ਸੁਖ ਰੂਪੀ ਡੱਬੇ ਦਾ ਨਿਵਾਸ ਮਿਲਿਆਂ ਸਹਜ ਅਵਸਥਾ ਵਿਚ ਸਮਾਈ ਹੋ ਜਾਂਦੀ ਹੈ ਅਤੇ ਉੱਚੀ ਆਤਮਿਕ ਵੀਚਾਰ ਕਰਕੇ ਮਤਿ ਅਡੋਲ ਹੋ ਜਾਂਦੀ ਹੈ।

ਸਤਿਗੁਰੂ ਦੇ ਚਰਨ-ਕਮਲਾਂ ਦੀ ਮਹਿਮਾ (ਦਾ ਕਥਨ) ਸਮਝ ਤੋਂ ਪਰੇ ਹੈ, ਬੇਅੰਤ ਹੈ, ਬੇਅੰਤ ਹੈ। ਉਨ੍ਹਾਂ ਨੂੰ ਬਾਰੰ ਬਾਰ ਨਮਸਕਾਰ ਹੈ।੨੧੭।

**ਚਰਨ ਕਮਲ ਗੁਰ ਜਬ ਤੇ ਰਿਦੈ ਬਸਾਏ, ਤਬ ਤੇ ਅਸਥਿਰ ਚਿਤ ਅਨਤ ਨ ਧਾਵਹੀ॥**
**ਚਰਨ ਕਮਲ ਮਕਰੰਦ ਚਰਨਾਮ੍ਰਿਤ ਕੈ, ਪ੍ਰਾਪਤਿ ਅਮਰ ਪਦ ਸਹਜਿ ਸਮਾਵਹੀ॥**
**ਚਰਨ ਕਮਲ ਸੁਖ ਮਨ ਮੈ ਨਿਵਾਸ ਕੀਓ, ਆਨ ਸੁਖ ਤਿਆਗਿ ਹਰਿ ਨਾਮ ਲਿਵ ਲਾਵਹੀ॥**
**ਚਰਨ ਕਮਲ ਮਕਰੰਦ ਵਾਸਨਾ ਨਿਵਾਸ, ਆਨ ਵਾਸ ਫੀਕੀ ਭਈ ਹਿਰਦੇ ਨ ਭਾਵਈ॥੨੧੮॥**

***ਪਦ ਅਰਥ :*** ਰਿਦੈ—ਹਿਰਦੇ ਵਿਚ। ਅਸਥਿਰ—ਅਡੋਲ। ਚਿਤ—ਅੰਤਹਕਰਣ, ਮਨ। ਅਨਤ—ਹੋਰ ਕਿਧਰੇ। ਮਕਰੰਦ—ਧੂੜੀ। ਚਰਨਾਮ੍ਰਿਤ—ਚਰਨ-ਅੰਮ੍ਰਿਤ, ਚਰਨ-ਪਾਹੁਲ। ਅਮਰ ਪਦ—ਅਟੱਲ ਪਦਵੀ। ਸਹਜਿ—ਸਹਜ-ਸੁਖ ਵਿਚ। ਸਮਾਵਹੀ—ਇਕ-ਮਿਕਤਾ ਹੋਣੀ, ਲੀਨਤਾ ਹੋਣੀ। ਮੈ—ਵਿਚ। ਆਨ—ਹੋਰ। ਤਿਆਗਿ—ਛਡ ਕੇ। ਮਕਰੰਦ ਵਾਸ਼ਨਾ—ਸੁਗੰਧਤ ਚਰਨ-ਧੂੜੀ। ਵਾਸ—ਵਾਸ਼ਨਾ, ਖ਼ੁਸ਼ਬੋਈ, ਸੁਗੰਧੀ।

***ਅਰਥ :*** ਜਦੋਂ ਤੋਂ ਪ੍ਰਾਣੀ ਨੇ ਸਤਿਗੁਰੂ ਦੇ ਚਰਨ-ਕਮਲ ਹਿਰਦੇ ਵਿਚ ਵਸਾਏ ਹਨ (ਭਾਵ, ਗੁਰ-ਦੀਖਿਆ ਪ੍ਰਾਪਤ ਕੀਤੀ ਹੈ) ਓਦੋਂ ਤੋਂ ਉਸ ਦਾ ਮਨ ਅਡੋਲ ਹੋ ਗਿਆ ਹੈ, ਹੋਰ ਕਿਸੇ ਪਾਸੇ ਨਹੀਂ ਜਾਂਦਾ।

(ਸਤਿਗੁਰੂ ਦੇ) ਚਰਨ-ਕਮਲਾਂ ਦੀ ਧੂੜੀ ਸਦਕਾ, ਚਰਨ-ਪਾਹੁਲ ਮਿਲਣ 'ਤੇ ਅਟੱਲ ਪਦਵੀ ਮਿਲ ਜਾਂਦੀ ਹੈ ਅਤੇ ਸਹਜ ਸੁਖ ਵਿਚ ਲਿਵਲੀਨਤਾ ਹੋ ਜਾਂਦੀ ਹੈ।

(ਜਦੋਂ ਤੋਂ ਸਤਿਗੁਰੂ ਦੇ) ਚਰਨ-ਕਮਲਾਂ ਦਾ (ਪ੍ਰਾਣੀ ਦੇ) ਮਨ ਵਿਚ ਵਾਸਾ ਹੋਇਆ ਹੈ, ਓਦੋਂ ਤੋਂ (ਮਨ) ਹੋਰ ਸਭ ਸੁਖ ਛਡ ਕੇ ਹਰਿ ਨਾਮ ਵਿਚ ਲਿਵ ਲਾਈ ਰਖਦਾ ਹੈ।

(ਜਦੋਂ ਤੋਂ ਸਤਿਗੁਰੂ ਦੇ) ਚਰਨ-ਕਮਲਾਂ ਦੀ ਸੁਗੰਧਤ ਧੂੜੀ ਵਿਚ (ਪ੍ਰਾਣੀ ਦੇ ਮਨ ਦਾ) ਵਾਸਾ ਹੋਇਆ ਹੈ ਓਦੋਂ ਤੋਂ (ਮਨ ਲਈ) ਹੋਰ ਹਰ ਤਰ੍ਹਾਂ ਦੀ ਵਾਸ਼ਨਾ ਫਿੱਕੀ ਫਿੱਕੀ ਹੋ ਗਈ ਹੈ, (ਹੋਰ ਕੋਈ ਸੁਗੰਧੀ) ਹਿਰਦੇ ਨੂੰ ਚੰਗੀ ਹੀ ਨਹੀਂ ਲਗਦੀ।੨੧੮।

**ਬਾਰੀ ਬਹੁ-ਨਾਇਕ ਕੀ ਨਾਇਕਾ ਪਿਆਰੀ ਕੇਰੀ, ਘੇਰੀ ਆਨਿ ਪ੍ਰਬਲ ਹੁਇ ਨਿੰਦ੍ਰਾ ਨੈਨ ਛਾਇ ਕੈ॥**
**ਪ੍ਰੇਮਨੀ ਪਤਿਬ੍ਰਤਾ ਚਈਲੀ ਪ੍ਰਿਅ ਆਗਮ ਕੀ, ਨਿੰਦ੍ਰਾ ਕੋ ਨਿਰਾਦਰ ਕੈ ਸੋਈ ਨ ਭੈ ਭਾਇ ਕੈ॥**
**ਸਖੀ ਹੁਤੀ ਸੋਤ ਥੀ ਭਈ, ਗਈ ਸੁਖਦਾਇਕ ਪੈ, ਜਹਾ ਕੇ ਤਹਾ ਲੇ ਰਾਖੇ ਸੰਗਮ ਸੁਲਾਇ ਕੈ॥**
**ਸੁਪਨ ਚਰਿਤ੍ਰ ਮੈ ਨ ਮਿਤ੍ਰਹਿ ਮਿਲਨ ਦੀਨੀ, ਜਮ ਰੂਪ ਜਾਮਿਨੀ ਨ ਨਿਬਰੈ ਬਿਹਾਇ ਕੈ॥੨੧੯॥**

***ਪਦ ਅਰਥ :*** ਬਾਰੀ—ਵਾਰੀ। ਬਹੁ-ਨਾਇਕ—ਬਹੁਤੀਆਂ ਇਸਤ੍ਰੀਆਂ ਦਾ ਮਾਲਕ। ਨਾਇਕਾ—ਸਵਾਮਿਨੀ, ਦਾਸੀ। ਕੇਰੀ—ਦੀ। ਪ੍ਰਬਲ ਨਿਦ੍ਰਾ—ਪ੍ਰਚੰਡ, ਜ਼ੋਰਦਾਰ ਨੀਂਦ। ਨੈਨ—ਅੱਖਾਂ। ਪ੍ਰੇਮਨੀ—ਪ੍ਰੇਮ ਵਾਲੀ। ਪਤਿਬ੍ਰਤਾ—ਪਤੀ 'ਤੇ ਅਥਾਹ ਸ਼ਰਧਾ ਰਖਣ ਵਾਲੀ ਇਸਤ੍ਰੀ। ਚਈਲੀ—ਚਾਅ ਵਿਚ ਉਤਸ਼ਾਹਤ ਹੋਈ। ਪ੍ਰਿਅ ਆਗਮ—ਪਤੀ ਦਾ ਆਗਮਨ। ਨਿਰਾਦਰ ਕੈ—ਤ੍ਰਿਸਕਾਰ ਕੇ, ਤਿਆਗ ਕੇ। ਸੋਈ—ਸੁੱਤੀ। ਭੈ ਭਾਇ ਕੈ—ਭੈ-ਭਾਵਨੀ ਵਿਚ, ਸਿਦਕ-ਪਿਆਰ ਵਿਚ। ਹੁਤੀ—ਹੁੰਦੀ ਹੋਈ। ਸੋਤ ਥੀ ਭਈ—ਸੁੱਤੀ ਰਹਿ ਗਈ। ਗਈ ਸੁਖਦਾਇਕ ਪੈ—ਸੁਖਦਾਤੇ (ਦੇ ਮਿਲਾਪ) ਤੋਂ ਰਹਿ ਗਈ। ਸੰਗਮ—ਮੇਲ ਹੋਣ, ਵਿਆਪਣ। ਚਰਿਤ੍ਰ—ਕੌਤਕ। ਮਿਤ੍ਰਹਿ—ਮਿਤਰ (ਪ੍ਰੀਤਮ) ਨੂੰ। ਜਾਮਿਨੀ—ਰਾਤ। ਨਿਬਰੈ—ਨਿਬੜਦੀ, ਮੁਕਦੀ। ਬਿਹਾਇ—ਬੀਤਦੀ।

***ਅਰਥ :*** ਬਹੁਤੀਆਂ ਇਸਤ੍ਰੀਆਂ ਦੇ ਮਾਲਕ ਪ੍ਰਿਅ ਦੀ ਪਿਆਰੀ (ਆਖੀ ਜਾਂਦੀ ਮੈਂ) ਇਸਤ੍ਰੀ ਦੀ ਜਦ (ਬਖ਼ਸ਼ਸ਼ ਪ੍ਰਾਪਤ ਕਰਨ ਦੀ) ਵਾਰੀ ਆਈ ਤਾਂ (ਅਗਿਆਨਤਾ ਦੀ) ਜ਼ੋਰਦਾਰ ਨੀਂਦ ਨੇ ਆ ਘੇਰਿਆ ਅਤੇ ਨੀਂਦ ਅੱਖਾਂ ਵਿਚ ਛਾ ਗਈ।

ਪਰ ਜਿਹੜੀਆਂ ਗੁਰਸਿਖ ਜੀਵ-ਇਸਤ੍ਰੀਆਂ ਪ੍ਰਿਅ-ਪ੍ਰੀਤਮ ਦੇ ਆਗਮਨ ਦੇ ਚਾਅ ਵਿਚ ਉਤਸ਼ਾਹਤ ਹੋ ਕੇ ਪ੍ਰੇਮ-ਭਰਪੂਰ ਸਨ, ਉਹ ਨੀਂਦਰ ਨੂੰ ਤਿਆਗ ਕੇ ਸਿਦਕ-ਪਿਆਰ ਵਿਚ ਰਹਿੰਦੀਆਂ ਹੋਈਆਂ ਸੁੱਤੀਆਂ ਨਹੀਂ, (ਸਾਵਧਾਨ ਰਹੀਆਂ)।

ਪ੍ਰਿਅ-ਪ੍ਰੀਤਮ ਦੀ ਸਖੀ ਹੁੰਦੀ ਹੋਈ ਵੀ (ਮੈਂ ਅਗਿਆਨਤਾ ਵਿਚ) ਸੁੱਤੀ ਰਹਿ ਗਈ ਅਤੇ ਸੁਖਦਾਤੇ ਪ੍ਰੀਤਮ (ਦੇ ਮਿਲਾਪ) ਤੋਂ ਖ਼ਾਲੀ ਰਹਿ ਗਈ। (ਅਗਿਆਨਤਾ ਦੀ ਨੀਂਦਰ) ਵਿਆਪਣ ਕਰਕੇ ਮੈਂ ਜਿਥੇ ਸਾਂ ਉਥੇ ਹੀ (ਉਸ ਨੇ ਮੈਨੂੰ) ਸੁਆ ਕੇ (ਵਿਛੋੜ ਕੇ) ਰਖ ਦਿੱਤਾ।

ਇਸ ਸੁਪਨ (ਵਾਂਗ ਵਰਤੇ) ਕੌਤਕ ਨੇ ਮੈਨੂੰ ਆਪਣੇ ਪ੍ਰੀਤਮ ਨੂੰ ਮਿਲਣ ਨਾ ਦਿੱਤਾ, ਹੁਣ ਜਮ ਰੂਪ (ਵਿਛੋੜੇ ਦੀ) ਰਾਤ੍ਰੀ ਨਾ ਮੁਕਦੀ ਹੈ, ਨਾ ਬੀਤਦੀ ਹੈ।੨੧੯।

**ਰੂਪ-ਹੀਨ, ਕੁਲ-ਹੀਨ, ਗੁਨ-ਹੀਨ, ਗਿਆਨ-ਹੀਨ, ਸੋਭਾ-ਹੀਨ, ਭਾਗ-ਹੀਨ, ਤਪ-ਹੀਨ, ਬਾਵਰੀ॥**
**ਦ੍ਰਿਸਟਿ ਦਰਸ-ਹੀਨ, ਸਬਦ-ਸੁਰਤਿ-ਹੀਨ, ਬੁਧਿ-ਬਲ-ਹੀਨ, ਸੂਧੇ ਹਸਤ ਨ ਪਾਵ ਰੀ॥**
**ਪ੍ਰੀਤਿ-ਹੀਨ, ਰੀਤਿ-ਹੀਨ, ਭਾਇ ਭੈ ਪ੍ਰਤੀਤ-ਹੀਨ, ਚਿਤ-ਹੀਨ, ਬਿਤ-ਹੀਨ, ਸਹਜ ਸੁਭਾਵ ਰੀ॥**
**ਅੰਗ ਅੰਗ ਹੀਨ, ਦੀਨਾ-ਧੀਨ, ਪਰਾਚੀਨ ਲਗਿ, ਚਰਨ ਸਰਨਿ ਕੈਸੇ ਪ੍ਰਾਪਤਿ ਹੁਇ ਰਾਵਰੀ॥੨੨੦॥**

***ਪਦ ਅਰਥ :*** ਹੀਨ—ਹੀਣੀ, ਖ਼ਾਲੀ, ਵਿਰਵੀ, ਕੋਰੀ, ਥੋਥੀ। ਗੁਨ—ਗੁਣ। ਬਾਵਰੀ—ਬੌਰੀ, ਝਲੀ, ਸ਼ੁਦੈਣ, ਕਮਲੀ। ਦ੍ਰਿਸਟਿ-ਦਰਸ—ਕਿਰਪਾ ਦ੍ਰਿਸ਼ਟੀ ਅਤੇ ਦਰਸ਼ਨ। ਸੂਧੇ—ਸਿੱਧੇ। ਹਸਤ—ਹੱਥ। ਪਾਵ—ਪੈਰ। ਰੀ—ਹੇ ਸਖੀ! ਰੀਤਿ—ਰੀਤੀ, ਜੁਗਤੀ। ਭਾਇ—ਭਾਵਨਾ। ਭੈ—ਪ੍ਰੇਮ ਵਾਲਾ ਡਰ, ਸ਼ਰਧਾ। ਪ੍ਰਤੀਤ—ਦ੍ਰਿੜ੍ਹ ਵਿਸ਼ਵਾਸ, ਭਰੋਸਾ। ਚਿਤ—(ਅਡੋਲ) ਚਿਤ, (ਸਥਿਰ) ਮਨ। ਬਿਤ—ਧਨ-ਸੰਪਤੀ। ਸਹਜ ਸੁਭਾਵ—ਸ਼ਾਂਤ ਸੁਭਾਉ। ਅੰਗ ਅੰਗ—ਹਰੇਕ ਅੰਗ ਕਰਕੇ, ਹਰ ਪੱਖ ਤੋਂ। ਦੀਨਾਧੀਨ—ਦੀਨ+ਅਧੀਨ, ਦੀਨਤਾ ਦੇ ਅਧੀਨ। ਪਰਾਚੀਨ—ਪਰੀਚੀ ਨਾ, ਰੁਝੀ ਨਾ, ਲਗੀ ਨਾ। ਲਗਿ—(ਚਰਨਾਂ ਵਿਚ) ਲਗ ਕੇ। ਰਾਵਰੀ—ਆਪ ਦੀ, ਤੁਸਾ ਦੀ।

***ਅਰਥ :*** (ਮੈਂ ਜੀਵ-ਇਸਤ੍ਰੀ) (ਨਾਮ ਬਿਨਾਂ) ਰੂਪ-ਹੀਣੀ ਹਾਂ, (ਗੁਰਸਿੱਖੀ ਵਾਲੀ ਉੱਚੀ) ਕੁਲ ਤੋਂ ਵਿਰਵੀ ਹਾਂ, (ਨਾਮ ਵਾਲੇ) ਗੁਣਾਂ ਤੋਂ ਖ਼ਾਲੀ ਹਾਂ, ਗੁਰ-ਗਿਆਨ ਤੋਂ ਥੋਥੀ ਹਾਂ, ਚੰਗੀ ਸੋਭਾ ਤੋਂ ਹੀਣੀ ਹਾਂ, (ਔਗੁਣਾਂ ਕਾਰਨ) ਭਾਗ-ਹੀਣੀ ਹਾਂ, (ਗੁਰ-ਸੇਵਾ ਰੂਪੀ) ਤਪ ਤੋਂ ਵਿਰਵੀ ਹਾਂ, ਇਉਂ ਬੁਧ-ਹੀਣੀ ਕਮਲੀ ਹੋਈ ਪਈ ਹਾਂ।

(ਸਤਿਗੁਰੂ ਦੀ) ਕਿਰਪਾ-ਦ੍ਰਿਸ਼ਟੀ ਅਤੇ ਦਰਸ਼ਨਾਂ ਤੋਂ ਵਾਂਝੀ ਹਾਂ, ਸ਼ਬਦ-ਸੁਰਤਿ (ਨਾਮ-ਸਿਮਰਨ ਦੇ ਪਰਚੇ) ਤੋਂ ਹੀਣੀ ਹਾਂ, ਬੁੱਧੀ ਅਤੇ ਬਲ ਤੋਂ ਖ਼ਾਲੀ ਹਾਂ, (ਗੁਰ-ਸੇਵਾ ਨਾ ਕਮਾਉਣ ਕਰਕੇ) ਹੱਥ ਤੇ ਪੈਰ ਵੀ ਸਿੱਧੇ ਨਹੀਂ।

ਪ੍ਰੀਤਮ ਦੀ ਪ੍ਰੀਤੀ ਤੋਂ ਥੋਥੀ ਹਾਂ, ਗੁਰਮਤਿ ਜੁਗਤੀ ਤੋਂ ਹੀਣੀ ਹਾਂ, ਸ਼ਰਧਾ ਭਾਵਨੀ ਤੇ ਭਰੋਸੇ ਤੋਂ ਖ਼ਾਲੀ ਹਾਂ, (ਅਡੋਲ ਟਿਕਣ ਵਾਲੇ) ਚਿਤ ਤੋਂ ਕੋਰੀ ਹਾਂ, (ਨਾਮ) ਧਨ-ਸੰਪਤਾ ਤੋਂ ਖ਼ਾਲੀ ਹਾਂ ਅਤੇ ਸ਼ਾਂਤ ਸੁਭਾਉ ਤੋਂ ਵੀ ਵਿਰਵੀ ਹਾਂ।

ਹਰੇਕ ਅੰਗ ਤੋਂ, ਭਾਵ, ਹਰ ਪੱਖ ਤੋਂ ਮੈਂ ਹੀਣੀ ਹਾਂ। ਮੈਂ ਦੀਨਤਾ ਪ੍ਰਾਇਣ ਹੋ ਕੇ ਪ੍ਰੀਤਮ ਦੇ ਚਰਨਾਂ ਵਿਚ ਨਹੀਂ ਪਰਚਦੀ (ਭਾਵ, ਸਤਿਗੁਰੂ ਨੂੰ ਨਹੀਂ ਰੀਝਾਉਂਦੀ)। (ਇਨ੍ਹਾਂ ਸਾਰੇ ਔਗੁਣਾਂ ਦੇ ਹੁੰਦਿਆਂ, ਹੇ ਸਤਿਗੁਰੂ ਜੀ!) ਮੈਂ ਆਪ ਜੀ ਦੀ ਚਰਨ-ਸ਼ਰਨ ਨੂੰ ਕਿਵੇਂ ਪ੍ਰਾਪਤ ਕਰ ਸਕਦੀ ਹਾਂ?।੨੨੦।

**ਜਨਨੀ ਸੁਤਹਿ ਬਿਖੁ ਦੇਤ, ਹੇਤੁ ਕਉਨ ਰਾਖੈ, ਘਰੁ ਮੂਸੈ ਪਾਹਰੂਆ, ਕਹੋ ਕੈਸੇ ਰਾਖੀਐ॥**
**ਕਰੀਐ ਜਉ ਬੋਰੈ ਨਾਵ, ਕਹੋ ਕੈਸੇ ਪਾਵੈ ਪਾਰੁ, ਅਗੂਆਊ ਬਾਟ ਪਾਰੈ, ਕਾ ਪੈ ਦੀਨ ਭਾਖੀਐ॥**
**ਖੇਤੈ ਜਉ ਖਾਇ ਬਾਰ, ਕਉਨ ਧਾਇ ਰਾਖਨਹਾਰੁ, ਚਕ੍ਰਵੈ ਕਰੈ ਅਨਿਆਉ, ਪੂਛੈ ਕਉਨੁ ਸਾਖੀਐ॥**
**ਰੋਗੀਐ ਜਉ ਬੈਦ ਮਾਰੈ, ਮਿਤ੍ਰ ਜਉ ਕਮਾਵੈ ਦ੍ਰੋਹੁ, ਗੁਰ ਨ ਮੁਕਤੁ ਕਰੈ, ਕਾ ਪੈ ਅਭਿਲਾਖੀਐ॥੨੨੧॥**

***ਪਦ ਅਰਥ :*** ਜਨਨੀ—ਜਣਨ ਵਾਲੀ, ਮਾਂ। ਸੁਤਹਿ—ਪੁੱਤਰ ਨੂੰ। ਬਿਖੁ—ਜ਼ਹਿਰ। ਹੇਤੁ—ਪਿਆਰ। ਮੂਸੈ—ਲੁਟ ਲਵੇ। ਪਹਰੂਆ—ਪਹਿਰੇਦਾਰ। ਕਹੋ—ਦਸੋ। ਕਰੀਐ—ਮਲਾਹ। ਬੋਰੈ—ਡੋਬ ਦੇਵੇ। ਨਾਵ—ਬੇੜੀ। ਅਗੂਆਊ—ਅਗਵਾਈ ਕਰਨ ਵਾਲਾ, ਆਗੂ। ਬਾਟ ਪਾਰੈ—ਰਾਹ ਵਿਚ ਠੱਗੀ ਕਰੇ। ਭਾਖੀਐ—ਪੁਕਾਰ ਕਰੀਏ। ਖੇਤੈ—ਖੇਤੀ ਨੂੰ। ਬਾਰ—ਵਾੜ। ਧਾਇ—ਆਵੇਗਾ। ਚਕ੍ਰਵੈ—ਚਕ੍ਰਵਰਤੀ ਰਾਜਾ, ਬਾਦਸ਼ਾਹ। ਅਨਿਆਉ—ਬੇ ਇਨਸਾਫ਼ੀ। ਸਾਖੀਐ—ਗਵਾਹ ਨੂੰ। ਰੋਗੀਐ—ਰੋਗੀ ਨੂੰ। ਬੈਦ—ਵੈਦ, ਹਕੀਮ। ਦ੍ਰੋਹੁ—ਧ੍ਰੋਹ। ਕਾ ਪੈ—ਕਿਸ ਪਾਸ। ਅਭਿਲਾਖੀਐ—ਅਭਿਲਾਖਾ ਕੀਤੀ ਜਾਵੇ।

***ਅਰਥ :*** ਜੇ ਮਾਂ ਹੀ ਪੁੱਤਰ ਨੂੰ ਜ਼ਹਿਰ ਦੇਵੇ ਤਾਂ ਉਸ ਨੂੰ ਪਿਆਰ ਕਿਸ ਕਰਨਾ ਹੈ? ਜੇ ਪਹਿਰੇਦਾਰ ਹੀ ਘਰ ਲੁਟ ਲਵੇ ਤਾਂ ਦਸੋ (ਉਸ ਦੀ) ਰਖਵਾਲੀ ਕਿਵੇਂ ਹੋ ਸਕਦੀ ਹੈ?

ਮਲਾਹ ਹੀ ਜੇ ਬੇੜੀ ਨੂੰ ਡੋਬ ਦੇਵੇ ਤਾਂ ਦਸੋ ਪਾਰਲਾ ਕੰਢਾ ਕਿਵੇਂ ਪਾ ਸਕੀਦਾ ਹੈ? ਜੇ ਅਗਵਾਈ ਕਰਨ ਵਾਲਾ ਹੀ ਰਾਹ ਵਿਚ ਠੱਗੀ ਮਾਰੇ ਤਾਂ ਦੀਨ ਹੋ ਕੇ ਕਿਸ ਕੋਲ ਪੁਕਾਰ ਕਰੀਏ?

ਜੇ ਖੇਤੀ ਨੂੰ ਵਾੜ ਹੀ ਖਾ ਜਾਏ ਤਾਂ ਕਿਹੜਾ ਰਾਖੀ ਕਰਨ ਵਾਲਾ ਆਵੇਗਾ? ਜੇ ਬਾਦਸ਼ਾਹ ਹੀ ਬੇਇਨਸਾਫ਼ੀ ਕਰੇ ਤਾਂ ਗਵਾਹ ਨੂੰ ਕਿਸ ਪੁਛਣਾ ਹੈ?

ਰੋਗੀ ਨੂੰ ਜੇ ਵੈਦ ਹੀ ਮਾਰ ਦੇਵੇ, ਜੇ ਮਿੱਤਰ ਹੀ ਧ੍ਰੋਹ ਕਮਾਵੇ (ਤਾਂ ਭਰੋਸਾ ਕਿਸ 'ਤੇ ਕੀਤਾ ਜਾ ਸਕਦਾ ਹੈ?), ਅਤੇ

ਜੇ ਗੁਰੂ ਹੀ ਮੁਕਤ (ਦਾ ਦਾਨ) ਨਾ ਦੇਵੇ ਤਾਂ ਫਿਰ ਕਿਸ ਕੋਲੋਂ (ਮੁਕਤੀ ਦੀ) ਆਸ ਰਖੀ ਜਾ ਸਕਦੀ ਹੈ (ਭਾਵ, ਸਤਿਗੁਰੂ ਹੀ ਬਖ਼ਸ਼ਸ਼ ਕਰ ਕੇ ਜੀਵ ਦਾ ਪਾਰ-ਉਤਾਰਾ ਕਰਦਾ ਹੈ)।੨੨੧।

**ਮਨ ਮਧੁਕਰ ਗਤਿ ਭ੍ਰਮਤ ਚਤੁਰ ਕੁੰਟ, ਚਰਨ ਕਮਲ ਸੁਖ ਸੰਪਟ ਸਮਾਈਐ ॥**
**ਸੀਤਲ ਸੁਗੰਧ ਅਤਿ ਕੋਮਲ ਅਨੂਪ ਰੂਪ, ਮਧੁ ਮਕਰੰਦ ਰਸ, ਅਨਤ ਨ ਧਾਈਐ ॥**
**ਸਹਜ ਸਮਾਧਿ ਉਨਮਨ ਜਗਮਗ ਜੋਤਿ, ਅਨਹਦ ਧੁਨਿ ਰੁਨ ਝੁਨਿ ਲਿਵ ਲਾਈਐ ॥**
**ਗੁਰਮੁਖਿ ਬੀਸ ਇਕ ਈਸ ਸੋਹੰ ਸੋਈ ਜਾਨੈ, ਆਪਾ ਅਪਰੰਪਰ ਪਰਮ ਪਦੁ ਪਾਈਐ ॥੨੨੨॥**

***ਪਦ ਅਰਥ :*** ਮਧੁਕਰ—ਭੌਰਾ। ਗਤਿ—ਵਾਂਗ। ਭ੍ਰਮਤ—ਭਟਕਦਾ ਹੈ। ਚਤੁਰ ਕੁੰਟ—ਚਹੁੰਆਂ ਦਿਸ਼ਾ ਵਿਚ। ਸੰਪਟ—ਡੱਬਾ। ਅਨੂਪ—ਅਤੀ ਸੁੰਦਰ। ਮਧੁ—ਮਿੱਠਾ, ਸ਼ਹਿਦ, ਅੰਮ੍ਰਿਤ। ਮਕਰੰਦ—ਫੁੱਲਾਂ ਅੰਦਰਲਾ ਰਸ, ਚਰਨ-ਧੂੜੀ। ਅਨਤ—ਹੋਰ ਕਿਤੇ, ਹੋਰ ਥਾਂ। ਧਾਈਐ—ਦੌੜਦਾ, ਜਾਂਦਾ। ਬੀਸ—ਵੀਹ ਵਿਸਵੇ, ਨਿਸਚੇ ਜਾਣੋ। ਇਕ ਈਸ—ਇਕ ਵਾਹਿਗੁਰੂ। ਸੋਹੰ ਸੋਈ—ਓਹੀ ਓਹ। ਜਾਨੈ—ਸੋਝੀ ਪਾਂਦਾ ਹੈ। ਅਪਰੰਪਰ—ਬੇਹੱਦ, ਬੇਅੰਤ।

***ਅਰਥ :*** ਮਨ ਭੌਰੇ ਵਾਂਗ ਚਹੁੰ ਦਿਸ਼ਾਂ ਵਿਚ ਭਟਕਦਾ ਹੈ, (ਪਰ ਸਤਿਗੁਰੂ ਦੇ) ਚਰਨ-ਕਮਲਾਂ ਦੀ ਸ਼ਰਨ ਆਉਣ 'ਤੇ (ਨਾਮ-ਸਿਮਰਨ ਦੇ ਤੁਫ਼ੈਲ) ਸਹਜ-ਸੁਖ ਰੂਪੀ ਡੱਬੇ ਵਿਚ ਲੀਨ ਹੋ ਜਾਂਦਾ ਹੈ।

ਸੀਤਲ, ਸੁਗੰਧਤ, ਅਤੀ ਕੋਮਲ ਤੇ ਬਹੁਤ ਸੁੰਦਰ ਰੂਪ ਅੰਮ੍ਰਿਤ ਸਮਾਨ (ਸਤਿਗੁਰੂ ਦੀ) ਚਰਨ-ਧੂੜੀ ਦੇ ਰਸ ਨੂੰ ਪ੍ਰਾਪਤ ਹੋ ਕੇ (ਮਨ) ਹੋਰ ਕਿਸੇ ਪਾਸੇ ਨਹੀਂ ਜਾਂਦਾ।

(ਚਰਨ-ਕਮਲਾਂ ਦੀ ਧੂੜੀ ਦੇ ਤੁਫ਼ੈਲ, ਮਨ) ਉਨਮਨੀ ਅਵਸਥਾ ਤੇ ਸਹਜ ਸਮਾਧੀ ਵਿਚ (ਸਥਿਤ ਹੋ ਕੇ) ਜਗਮਗਾਂਦੀ ਜੋਤੀ (ਦੇ ਦਰਸ਼ਨ ਕਰਦਾ), ਅਨਹਦ ਸ਼ਬਦ ਦੀ ਧੁਨੀ ਦੀ ਰੁਣਝੁਣਕਾਰ ਵਿਚ ਲਿਵ ਲਾਈ ਰਖਦਾ ਹੈ।

ਨਿਸਚੇ ਜਾਣੋ ਕਿ ਸਤਿਗੁਰੂ ਦੇ ਆਗਿਆਕਾਰੀ ਸਿਖ ਨੂੰ ਇਕ ਵਾਹਿਗੁਰੂ, ਜੋ ਕਿ ਆਪ ਹੀ ਓਹੀ ਓਹ ਹੈ ਅਤੇ ਹਦ-ਬੰਨੇ ਤੋਂ ਪਰੇ ਹੈ, ਉਸ ਦੀ ਸੋਝੀ ਹੋ ਆਉਂਦੀ ਹੈ, ਅਤੇ ਇਉਂ ਉਹ ਪਰਮ ਪਦ ਨੂੰ ਪਾ ਲੈਂਦਾ ਹੈ।੨੨੨।

**ਮਨ-ਮ੍ਰਿਗ ਮ੍ਰਿਗ-ਮਦ ਅਛਤ ਅੰਤਰਗਤਿ, ਭੂਲਿਓ ਭ੍ਰਮ ਖੋਜਤ ਫਿਰਤ ਬਨ ਮਾਹੀ ਜੀ ॥**
**ਦਾਦਰ ਸਰੋਜ ਗਤਿ ਏਕੈ ਸਰਵਰ ਬਿਖੈ, ਅੰਤਰਿ ਦਿਸੰਤਰਿ ਹੁਇ ਸਮਝਤ ਨਾਹੀ ਜੀ ॥**
**ਜੈਸੇ ਬਿਖਿਆਧਰ ਤਜੈ ਨ ਬਿਖੁ ਬਿਖਮ ਕਉ, ਅਹਿਨਿਸ ਬਾਵਨ ਬਿਰਖ ਲਪਟਾਹੀ ਜੀ ॥**
**ਜੈਸੇ ਨਰਪਤਿ ਸੁਪਨੰਤਰਿ ਭੇਖਾਰੀ ਹੋਇ, ਗੁਰਮੁਖਿ ਜਗਤ ਮੈ ਭਰਮ ਮਿਟਾਹੀ ਜੀ ॥੨੨੩॥**

***ਪਦ ਅਰਥ :*** ਮਨ-ਮ੍ਰਿਗ—ਹਿਰਨ ਸਮਾਨ ਤੇਜ਼-ਚਾਲ ਮਨ। ਮ੍ਰਿਗ-ਮਦ—ਕਸਤੂਰੀ। ਅਛਤ—ਮੌਜੂਦ ਹੈ। ਅੰਤਰਗਤਿ—ਅੰਦਰ। ਬਨ—ਜੰਗਲ। ਮਾਹੀ—ਵਿਚ। ਦਾਦਰ—ਡੱਡੂ। ਸਰੋਜ—ਕਉਲ ਫੁੱਲ। ਗਤਿ—ਵਾਂਗ। ਬਿਖੈ—ਵਿਚ। ਅੰਤਰਿ—ਅੰਦਰ। ਦਿਸੰਤਰਿ—ਦੂਰ ਦੇਸ਼ ਵਿਚ। ਬਿਖਿਆ-ਧਰ—ਜ਼ਹਿਰ ਧਾਰਨ ਕਰਨ ਵਾਲਾ, ਸੱਪ। ਬਿਖੁ—ਜ਼ਹਿਰ। ਬਿਖਮ—ਦੁਖਦਾਈ। ਅਹਿਨਿਸ—ਦਿਨ ਰਾਤ, ਹਰ ਵੇਲੇ। ਬਿਰਖ—ਬ੍ਰਿਛ। ਨਰਪਤਿ—ਰਾਜਾ। ਸੁਪਨੰਤਰਿ—ਸੁਪਨੇ ਵਿਚ। ਗੁਰਮੁਖਿ—ਗੁਰੂ ਦਾ ਆਗਿਆਕਾਰੀ ਸਿਖ।

***ਅਰਥ :*** ਮਨ ਹਿਰਨ ਵਾਂਗ ਤੇਜ਼-ਚਾਲ ਵਾਲਾ ਹੈ, ਜਿਸ ਦੇ ਅੰਦਰ ਨਾਮ ਰੂਪ ਕਸਤੂਰੀ ਮੌਜੂਦ ਹੈ, ਪਰ ਇਹ ਭਰਮ ਦਾ ਭੁਲਾ ਹੋਇਆ ਬਾਹਰ ਬਨਾਂ ਵਿਚ ਢੂੰਡਦਾ ਫਿਰਦਾ ਹੈ।

ਇਕੋ ਸਰੋਵਰ ਵਿਚ ਡੱਡੂ ਤੇ ਕਉਲ ਫੁੱਲ ਹੁੰਦੇ ਹਨ, ਪਰ ਮਨ ਡੱਡੂ ਵਾਂਗ ਸਰੋਵਰ ਵਿਚ ਵਸਦਾ ਹੋਇਆ ਕਉਲ ਫੁਲ (ਦੀ ਸਾਰ) ਨਹੀਂ ਜਾਣਦਾ, ਜਿਵੇਂ ਕਿ ਉਹ ਬਾਹਰਲੇ ਕਿਸੇ ਦੂਰ ਦੇਸ਼ ਵਿਚ ਵਸਦਾ ਹੁੰਦਾ ਹੈ। (ਡੱਡੂ ਅੰਮ੍ਰਿਤ ਸਮਾਨ ਕਉਲ ਫੁੱਲ ਛਡ ਕੇ ਜਾਲਾ ਖਾਂਦਾ ਹੈ। ਇਹੋ ਦਸ਼ਾ ਭੁਲੇ ਮਨ ਦੀ ਹੈ, ਜਿਸਨੂੰ ਨਾਮ-ਅੰਮ੍ਰਿਤ ਦੀ ਸਾਰ ਨਹੀਂ ਅਤੇ ਵਿਸ਼ੇ ਵਿਕਾਰਾਂ ਦੇ ਭੋਗਾਂ ਵਿਚ ਖ਼ੁਆਰ ਹੁੰਦਾ ਹੈ)।

ਜਿਵੇਂ ਸੱਪ ਦੁਖਦਾਈ ਜ਼ਹਿਰ ਨਹੀਂ ਤਿਆਗਦਾ, ਭਾਵੇਂ ਉਹ ਹਰ ਵੇਲੇ ਚੰਦਨ ਦੇ ਰੁਖ ਨੂੰ ਲਪਟਿਆ ਰਹਿੰਦਾ ਹੈ। (ਇਹੋ ਹਾਲ ਉਸ ਮਨਮੁਖੀ ਮਨ ਦਾ ਹੈ ਜੋ ਸਤਸੰਗਤਿ ਵਿਚ ਜਾ ਕੇ ਭੈੜੀ ਬਿਰਤੀ ਨੂੰ ਨਹੀਂ ਤਿਆਗਦਾ)।

ਜਿਵੇਂ ਰਾਜਾ ਸੁਪਨੇ ਵਿਚ ਭਿਖਾਰੀ ਬਣ ਜਾਵੇ (ਤਿਵੇਂ ਇਸ ਭਟਕਦੇ ਮਨ ਦੇ ਕਾਰਨ ਸਾਡੀ ਦਸ਼ਾ ਹੈ)। ਪਰ ਗੁਰਮੁਖਿ ਸਿਖ

(ਦਾ ਮਨ) ਜਗਤ ਵਿਚ ਵਿਚਰਦਾ, (ਨਾਮ ਜਪਦਾ ਹੋਇਆ ਆਪਣੇ ਮੂਲ ਨੂੰ ਪਛਾਣ ਕੇ ਮਨ ਦੇ) ਸਭ ਭਰਮ ਮਿਟਾ ਦੇਂਦਾ ਹੈ।੨੨੩।

**ਬਾਇ ਹੁਇ ਬਘੂਲਾ ਬਾਇ-ਮੰਡਲ ਫਿਰੈ ਤਉ ਕਹਾ, ਬਾਸਨਾ ਕੀ ਆਗਿ ਜਾਗਿ ਜੁਗਤਿ ਨ ਜਾਨੀਐ॥**
**ਕੂਪ ਜਲੁ ਗਰੋ ਬਾਧੇ ਨਿਕਸੈ ਨ ਹੁਇ ਸਮੁੰਦ੍ਰ, ਚੀਲ ਹੁਇ ਉਡੈ ਨ ਖਗਪਤਿ ਉਨਮਾਨੀਐ॥**
**ਮੂਸਾ ਬਿਲ ਖੋਦਿ ਨ ਜੋਗੀਸੁਰ ਗੁਫਾ ਕਹਾਵੈ, ਸਰਪ ਹੁਇ ਚਿਰੰਜੀਵ ਬਿਖੁ ਨ ਬਿਲਾਨੀਐ॥**
**ਗੁਰਮੁਖਿ ਤ੍ਰਿਗੁਨ ਅਤੀਤ, ਚੀਤ ਹੁਇ ਅਤੀਤ, ਹਉਮੈ ਖੋਇ ਹੋਇ ਰੇਨੁ ਕਾਮਧੇਨ ਮਾਨੀਐ॥੨੨੪॥**

***ਪਦ ਅਰਥ :*** ਬਾਇ ਹੁਇ ਬਘੂਲਾ—ਵਾਯੂ ਦਾ ਵਾ-ਵਾਰੋਲਾ ਹੋ ਕੇ। ਬਾਇ ਮੰਡਲ—ਵਾਯੂ ਮੰਡਲ। ਬਾਸਨਾ ਕੀ ਆਗਿ—ਵਾਸ਼ਨਾ (ਕਾਮਨਾ) ਦੀ ਅੱਗ, ਤ੍ਰਿਸ਼ਨਾ ਦੀ ਅੱਗ। ਜਾਗਿ—ਜਗਦੀ ਹੈ। ਕੂਪ ਜਲੁ—ਖੂਹ ਦਾ ਪਾਣੀ। ਗਰੋ ਬਾਧੇ—ਗਲਾ ਬੰਨ੍ਹ ਕੇ। ਚੀਲ—ਇੱਲ। ਖਗਪਤਿ—ਪੰਛੀਆਂ ਦਾ ਰਾਜਾ, ਗਰੜ। ਉਨਮਾਨੀਐ—ਸਮਝਿਆ (ਜਾਣਿਆ) ਜਾਂਦਾ। ਮੂਸਾ—ਚੂਹਾ। ਬਿਲ—ਖੁੱਡ। ਜੋਗੀਸੁਰ ਗੁਫਾ—ਗੁਫਾ ਦਾ ਜੋਗੀਰਾਜ। ਚਿਰੰਜੀਵ—ਲੰਮੀ ਉਮਰ ਵਾਲਾ। ਬਿਖੁ—ਜ਼ਹਿਰ। ਬਿਲਾਨੀਐ—ਦੂਰ ਹੁੰਦੀ। ਤ੍ਰਿਗੁਨ ਅਤੀਤ—ਤ੍ਰਿਗੁਣੀ ਮਾਇਆ ਤੋਂ ਨਿਰਲੇਪ। ਅਤੀਤ—ਤਿਆਗੀ। ਰੇਨੁ—ਚਰਨ-ਧੂੜੀ। ਕਾਮਧੇਨ—ਮਨ-ਮੰਗੇ ਪਦਾਰਥ ਦੇਣ ਵਾਲੀ ਗਊ।

***ਅਰਥ :*** (ਜੇ ਕੋਈ ਪ੍ਰਾਣੀ ਰਿੱਧੀਆਂ ਸਿੱਧੀਆਂ ਪ੍ਰਾਪਤ ਕਰ ਕੇ) ਵਾਯੂ ਦਾ ਵਾਵਰੋਲਾ ਹੋ, ਵਾਯੂ-ਮੰਡਲ ਵਿਚ ਭੌਂਦਾ ਫਿਰੇ ਤਾਂ ਕੀ ਹੈ? ਜਦ ਕਿ (ਉਸ ਦੇ ਅੰਦਰ) ਤ੍ਰਿਸ਼ਨਾ ਦੀ ਅਗਨੀ ਬਲ ਰਹੀ ਹੈ ਅਤੇ (ਉਸ ਨੂੰ ਦੂਰ ਕਰਨ ਦੀ) ਜੁਗਤੀ ਨਹੀਂ ਜਾਣਦਾ।

ਜਿਵੇਂ ਖੂਹ ਦਾ ਜਲ (ਗਾਗਰ ਨਾਲ) ਬਧੀ ਰੱਸੀ ਨਾਲ ਬਾਹਰ ਨਿਕਲੇ ਤਾਂ ਉਹ ਸਮੁੰਦਰ ਨਹੀਂ ਹੋ ਜਾਂਦਾ (ਇਸੇ ਤਰ੍ਹਾਂ ਰੱਸੀ ਨਾਲ ਗਲਾ ਬੰਨ੍ਹ ਕੇ ਜੇ ਕੋਈ ਖੂਹ ਵਿਚ ਲਟਕ ਕੇ ਸਾਧਨਾ ਦਾ ਜਲ ਕਢਦਾ ਫਿਰੇ ਤਾਂ ਇਉਂ ਉਹ ਅਥਾਹ ਸਮੁੰਦਰ ਪ੍ਰਭੂ ਦਾ ਸੋਝੀਵਾਨ ਨਹੀਂ ਹੋ ਸਕਦਾ) ਅਤੇ ਜੇ ਕੋਈ (ਮਿਰਤਕ ਦੀ ਝਾਕ ਰਖਣ ਵਾਲੀ) ਚੀਲ ਹੋ ਕੇ ਅਕਾਸ਼ਾਂ ਵਿਚ (ਵਿਸ਼ੇ ਵਾਸ਼ਨਾ ਦਾ ਗ੍ਰਸਿਆ ਹੋਇਆ) ਉਡਦਾ ਫਿਰੇ ਤਾਂ ਉਹ ਪੰਛੀਆਂ ਦਾ ਰਾਜਾ ਗਰੁੜ ਦੇਵਤਾ ਨਹੀਂ ਮੰਨਿਆ ਜਾ ਸਕਦਾ (ਭਾਵ, ਉਹ ਵਿਕਾਰੀ ਮਨੁੱਖ, ਉੱਤਮ ਅਥਵਾ ਆਤਮ-ਗਿਆਨੀ ਨਹੀਂ ਹੋ ਜਾਂਦਾ)।

ਕੋਈ ਚੂਹਾ ਖੁੱਡ ਪੁੱਟ ਕੇ ਗੁਫਾ-ਵਾਸੀ ਹੋਇਆ ਜੋਗੀਸ਼ਰ ਨਹੀਂ ਅਖਵਾ ਸਕਦਾ (ਇਸੇ ਤਰ੍ਹਾਂ ਕੋਈ ਮਨੁੱਖ ਚੂਹੇ ਵਾਂਗ, ਕਿਸੇ ਦਾ ਕੁਝ ਨਾ ਸਵਾਰਨ ਵਾਲਾ, ਹੱਠੀ ਤੱਪੀ ਹੋ ਕੇ ਪ੍ਰੀਤਮ-ਪ੍ਰਭੂ ਦੇ ਮਿਲਾਪ ਨੂੰ ਪ੍ਰਾਪਤ ਕਰਨ ਵਾਲਾ ਜੋਗੀਰਾਜ ਨਹੀਂ ਬਣ ਜਾਂਦਾ) ਅਤੇ (ਜੇ ਕੋਈ ਮਨੁੱਖ ਸਾਧਨਾ ਸਾਧ ਸਾਧ ਕੇ) ਸੱਪ ਵਾਂਗ ਚਿਰਜੀਵੀ ਲੰਮੀ ਉਮਰ ਵਾਲਾ ਹੋ ਜਾਵੇ ਤਾਂ (ਇਉਂ ਉਸ ਦੇ ਅੰਦਰੋਂ ਵਿਸ਼ੇ ਵਿਕਾਰਾਂ ਦੀ) ਜ਼ਹਿਰ ਦੂਰ ਨਹੀਂ ਹੋ ਜਾਂਦੀ।

ਪਰ ਗੁਰੂ ਦਾ ਆਗਿਆਕਾਰੀ ਸਿਖ ਤ੍ਰਿਗੁਣੀ ਮਾਇਆ ਤੋਂ ਨਿਰਲੇਪ ਰਹਿ ਕੇ, ਹਿਰਦਿਓਂ ਤਿਆਗੀ ਹੁੰਦਾ ਹੈ। ਅਜਿਹਾ ਗੁਰਸਿਖ ਹਉਮੈ ਗਵਾ, ਸਭਨਾਂ ਦੀ ਚਰਨ-ਧੂੜ ਹੋਣ ਕਰਕੇ ਕਾਮਧੇਨ (ਸਭਨਾਂ ਦੀਆਂ ਕਾਮਨਾਂ ਪੂਰੀਆਂ ਕਰਨ ਵਾਲਾ) ਮੰਨਿਆ ਜਾਂਦਾ ਹੈ, (ਭਾਵ, ਉਹ ਸਭਨਾਂ ਦੇ ਕਾਰਜ ਸਵਾਰਦਾ ਹੈ)।੨੨੪।

**ਸਬਦ ਸੁਰਤਿ ਲਿਵ ਗੁਰ ਸਿਖ ਸੰਧਿ ਮਿਲੇ, ਆਤਮ ਅਵੇਸ ਪ੍ਰਮਾਤਮ ਪ੍ਰਬੀਨ ਹੈ॥**
**ਤਤੈ ਮਿਲਿ ਤਤ ਸ੍ਵਾਂਤ ਬੂੰਦ ਮੁਕਤਾਹਲ ਹੋਇ, ਪਾਰਸ ਕੈ ਪਾਰਸ ਪਰਸਪਰ ਕੀਨ ਹੈ॥**
**ਜੋਤੀ ਮਿਲਿ ਜੋਤਿ ਜੈਸੇ ਦੀਪਕੈ ਦਿਪਤ ਦੀਪ, ਹੀਰੈ ਹੀਰਾ ਬੇਧੀਅਤਿ ਆਪੈ ਆਪਾ ਚੀਨ ਹੈ॥**
**ਚੰਦਨ ਬਨਾਸਪਤੀ ਬਾਸਨਾ ਸੁਬਾਸ ਗਤਿ, ਚਤੁਰ ਬਰਨ ਜਨ ਕੁਲ ਅਕੁਲੀਨ ਹੈ॥੨੨੫॥**

***ਪਦ ਅਰਥ :*** ਸਬਦ—(ਸਤਿਗੁਰੂ ਦੀ ਬਖ਼ਸ਼ਿਸ਼) ਹਰਿ ਨਾਮ। ਗੁਰ ਸਿਖ ਸੰਧਿ—ਸਤਿਗੁਰੂ ਤੇ ਸਿਖ ਦਾ ਮਿਲਾਪ। ਅਵੇਸ ਪ੍ਰਮਾਤਮ—ਪਰਮਾਤਮਾ ਵਿਚ ਮਿਲਣਾ। ਪ੍ਰਬੀਨ—ਨਿਪੁੰਨ। ਤਤੈ—ਤੱਤ ਸਰੂਪ ਵਾਹਿਗੁਰੂ ਨਾਲ। ਸ੍ਵਾਂਤ ਬੂੰਦ—ਸ੍ਵਾਂਤਿ ਨਛਤ੍ਰ ਵਿਚ ਵਰਖੀ ਹੋਈ ਵਰਖਾ। ਮੁਕਤਾਹਲ—ਕੀਮਤੀ ਮੋਤੀ। ਪਰਸਪਰ—ਆਪੋ ਵਿਚ, ਆਪੇ ਜਿਹਾ। ਦੀਪਕੈ—ਦੀਵੇ ਤੋਂ। ਦਿਪਤ—ਜਗਦਾ ਹੈ। ਬੇਧੀਅਤਿ—ਵਿੰਨ੍ਹਣ ਨਾਲ। ਆਪੈ ਆਪਾ—ਆਪਣਾ ਨਿਜ ਸਰੂਪ। ਚੀਨ ਹੈ—ਪਛਾਣੀਦਾ ਹੈ। ਬਨਾਸਪਤੀ—ਬ੍ਰਿਛ ਬੂਟੇ। ਬਾਸਨਾ—ਵਾਸ਼ਨਾ, ਸੁਗੰਧੀ। ਸੁਬਾਸ—ਸੁਗੰਧੀ। ਗਤਿ—ਵਾਂਗ। ਚਤੁਰ ਬਰਨ ਜਨ—ਚਾਰ ਵਰਨਾਂ ਦੇ ਲੋਕ। ਅਕੁਲੀਨ—ਉੱਚੀ ਕੁਲ ਵਾਲੇ।

***ਅਰਥ*** : ਸਤਿਗੁਰੂ ਤੇ ਸਿਖ ਦੇ ਮਿਲਿਆਂ, ਗੁਰਸਿਖ ਦੀ ਲਿਵ ਜਦੋਂ ਸ਼ਬਦ ਸੁਰਤਿ ਦੇ ਮੇਲ ਵਿਚ ਲਗ ਜਾਂਦੀ ਹੈ ਤਾਂ ਉਹ ਨਿਜ-ਆਤਮਾ ਨੂੰ ਪਰਮਾਤਮਾ ਨਾਲ ਜੋੜਨ ਵਿਚ ਨਿਪੁੰਨ ਹੋ ਜਾਂਦਾ ਹੈ।

ਸਵਾਂਤੀ ਬੂੰਦ (ਸਿੱਪ ਵਿਚ) ਮਿਲ ਕੇ ਕੀਮਤੀ ਮੋਤੀ ਹੋ ਜਾਂਦੀ ਹੈ, ਇਉਂ ਹੀ (ਜੀਵ ਦੇ ਅੰਤਸ਼ਕਰਨ ਵਿਚ ਨਾਮ-ਅੰਮ੍ਰਿਤ ਮਿਲ ਜਾਣ ਨਾਲ) ਪਰਮ-ਤੱਤ ਪਰਮਾਤਮਾ ਨਾਲ ਮਿਲ ਕੇ ਉਹ ਪਰਮਾਤਮ ਰੂਪ ਹੋ ਜਾਂਦਾ ਹੈ। ਇਸ ਤਰ੍ਹਾਂ ਪਾਰਸ ਨੂੰ ਛੂਹਣ ਵਾਂਗ, ਸਤਿਗੁਰੂ ਸਿਖ ਨੂੰ ਆਪਣੇ ਜਿਹਾ ਪਾਰਸ ਕਰ ਲੈਂਦਾ ਹੈ, (ਭਾਵ, ਸਤਿਗੁਰੂ ਤੇ ਸਿਖ ਇਕ-ਮਿਕ ਹੋ ਜਾਂਦੇ ਹਨ)।

ਜਿਵੇਂ ਦੀਵੇ ਤੋਂ ਦੀਵਾ ਜਗਦਾ ਹੈ (ਤਿਵੇਂ ਸ਼ਬਦ ਸੁਰਤਿ ਦੇ ਮੇਲ ਹੋਇਆਂ, ਗੁਰਸਿਖ) ਜੋਤੀ ਸਰੂਪ ਵਾਹਿਗੁਰੂ ਨਾਲ ਮਿਲ ਕੇ ਜੋਤੀ ਰੂਪ ਹੋ ਜਾਂਦਾ ਹੈ ਅਤੇ ਹੀਰੇ ਦੇ ਹੀਰੇ ਨਾਲ ਵਿਝਣ ਵਾਂਗ (ਉਸ ਨੂੰ) ਆਪਣੇ ਨਿਜ ਸਰੂਪ ਦੀ ਪਛਾਣ ਹੋ ਆਉਂਦੀ ਹੈ।

ਜਿਵੇਂ ਚੰਦਨ ਦੀ ਵਾਸ਼ਨਾ ਨਾਲ (ਚੁਗਿਰਦੇ ਦੀ) ਬਨਾਸਪਤੀ ਸੁਗੰਧਤ ਹੋ ਜਾਂਦੀ ਹੈ, ਇਉਂ ਚਹੁੰ ਵਰਨਾਂ ਦੇ ਲੋਕੀ ਚੰਦਨ ਵਾਂਗ ਹੀ (ਸਤਿਗੁਰੂ ਨਾਲ ਮਿਲ ਕੇ) ਉੱਚੀ ਕੁਲ ਵਾਲੇ ਹੋ ਜਾਂਦੇ ਹਨ।੨੨੫।

**ਗੁਰਮਤਿ ਸਤਿ ਰਿਦੈ, ਸਤਿ ਰੂਪ ਦੇਖੇ ਦ੍ਰਿਗ, ਸਤਿ-ਨਾਮ ਜਿਹਬਾ ਕੈ, ਪ੍ਰੇਮ ਰਸ ਪਾਏ ਹੈ ॥**
**ਸਬਦ ਬਿਬੇਕ ਸਤਿ, ਸ੍ਰਵਨ ਸੁਰਤਿ ਨਾਦ, ਨਾਸਿਕਾ ਸੁਗੰਧਿ ਸਤਿ, ਆਘ੍ਰਨ ਅਘਾਏ ਹੈ ॥**
**ਸੰਤ ਚਰਨਾਮ੍ਰਿਤ ਹਸਤ ਅਵਿਲੰਬ ਸਤਿ, ਪਾਰਸ ਪਰਸਿ ਹੋਇ ਪਾਰਸ ਦਿਖਾਏ ਹੈ ॥**
**ਸਤਿ ਰੂਪ ਸਤਿ-ਨਾਮ ਸਤਿਗੁਰ ਗਿਆਨ ਧਿਆਨ, ਗੁਰ ਸਿਖ ਸੰਧਿ ਮਿਲੇ ਅਲਖ ਲਖਾਏ ਹੈ ॥੨੨੬॥**

***ਪਦ ਅਰਥ*** : ਗੁਰਮਤਿ—ਗੁਰੂ ਦੀ ਮਤਿ, ਗੁਰ-ਉਪਦੇਸ਼, ਗੁਰ-ਮੰਤ੍ਰ। ਸਤਿ—ਸੱਚ, ਸਦਾ ਥਿਰ। ਰਿਦੈ—ਹਿਰਦੇ ਵਿਚ। ਦ੍ਰਿਗ—ਨੇਤਰ, ਅੱਖਾਂ। ਸਬਦ—ਸ਼ਬਦ, ਅਵਾਜ਼। ਬਿਬੇਕ—ਗੁਰੂ ਦਾ ਗਿਆਨ। ਸ੍ਰਵਨ—ਕੰਨ। ਸੁਰਤਿ—ਸ੍ਰੋਤ, ਸੁਣਿਆ ਹੋਇਆ। ਨਾਦ—ਧੁਨੀ। ਨਾਸਿਕਾ—ਨੱਕ। ਸੁਗੰਧਿ—ਸੁਗੰਧੀ। ਆਘ੍ਰਨ—ਸੁੰਘਣਾ, ਨੱਕ ਦੀ ਤ੍ਰਿਪਤੀ। ਅਘਾਏ—ਤ੍ਰਿਪਤ। ਸੰਤ—ਸਤਿਗੁਰੂ। ਚਰਨਾਮ੍ਰਿਤ—ਚਰਨ+ਅੰਮ੍ਰਿਤ, ਚਰਨ-ਪਾਹੁਲ। ਹਸਤ—ਹੱਥ। ਅਵਿਲੰਬ—ਸਹਾਰਾ। ਪਰਸਿ—ਛੂਹ ਕੇ। ਸੰਧਿ—ਸੰਧੀ, ਮਿਲਾਪ। ਅਲਖ—ਨਾ ਜਾਣਿਆ ਜਾ ਸਕਣ ਵਾਲਾ ਵਾਹਿਗੁਰੂ। ਲਖਾਏ ਹੈ—ਜਾਣਿਆ ਹੈ, ਸੋਝੀ ਆਈ ਹੈ।

***ਅਰਥ*** : ਸਤਿਗੁਰ ਦੀ ਸੱਚੀ ਸਿਖਿਆ (ਗੁਰ-ਮੰਤ੍ਰ-ਜਾਪ) ਹਿਰਦੇ ਵਿਚ ਵਸਾਣ ਨਾਲ, (ਗੁਰਸਿਖ ਦੇ) ਨੇਤਰ (ਹਰੇਕ ਜੀਵ ਤੇ ਹਰੇਕ ਥਾਂ ਵਿਚ) ਸਤਿ ਰੂਪ ਵਾਹਿਗੁਰੂ ਨੂੰ ਹੀ ਦੇਖਦੇ ਹਨ। ਉਹ ਜੀਭ ਨਾਲ ਵਾਹਿਗੁਰੂ ਦੇ ਨਾਮ ਨੂੰ ਸਿਮਰ ਸਿਮਰ ਕੇ ਪ੍ਰੇਮ-ਰਸ ਭੁੰਚਦਾ ਹੈ।

ਗੁਰ-ਗਿਆਨ (ਨਾਮ-ਜਾਪ) ਦਾ ਸੱਚਾ ਸ਼ਬਦ ਸੁਣਿਆਂ, ਗੁਰਸਿਖ ਦੇ ਕੰਨ, ਉਸ ਧੁਨੀ ਦੇ ਸੁਣਨ ਵਿਚ ਹੀ ਲੀਨ ਰਹਿੰਦੇ ਹਨ ਅਤੇ ਸੱਚ-ਨਾਮ ਦੀ ਸੁਗੰਧੀ ਲਿਆਂ, ਨਾਸਕਾ ਨਾਮ-ਸੁਗੰਧੀ ਨਾਲ ਤ੍ਰਿਪਤਾਸੀ ਜਾਂਦੀ ਹੈ।

ਹੱਥਾਂ ਨੂੰ ਸੰਤ-ਸਤਿਗੁਰੂ ਦੇ ਚਰਨਾਂ ਦੇ ਅੰਮ੍ਰਿਤ ਦਾ ਸੱਚਾ ਸਹਾਰਾ ਮਿਲਣ ਨਾਲ (ਭਾਵ, ਸਤਿਗੁਰੂ ਦੀ ਚਰਨ-ਛੁਹ ਪ੍ਰਾਪਤ ਹੋਇਆਂ) ਗੁਰਸਿਖ, ਪਾਰਸ ਸਤਿਗੁਰੂ ਨੂੰ ਪਰਸ ਕੇ ਪਾਰਸ ਹੋਇਆ ਵੇਖੀਦਾ ਹੈ।

(ਇਉਂ ਪੰਜੇ ਗਿਆਨ-ਇੰਦਰਿਆਂ—ਅੱਖਾਂ, ਜੀਭ, ਕੰਨ, ਨੱਕ ਤੇ ਤੁਚਾ—ਕਰਕੇ ਗੁਰ-ਸ਼ਬਦ ਨੂੰ ਭੁੰਚਣ ਸਦਕਾ) ਗੁਰਸਿਖ ਦਾ ਸਤਿਗੁਰੂ ਨਾਲ ਇਕ-ਰੂਪ ਹੋਣ ਨਾਲ, ਸਤਿਗੁਰੂ ਦੇ (ਦ੍ਰਿੜ੍ਹਾਏ) ਗਿਆਨ ਧਿਆਨ ਦੁਆਰਾ, ਗੁਰਸਿਖ ਨੂੰ ਸਤਿ ਸਰੂਪ ਅਤੇ ਸਤਿ ਨਾਮ ਵਾਲੇ ਅਲੱਖ ਵਾਹਿਗੁਰੂ ਦੀ ਸੋਝੀ ਹੋ ਆਉਂਦੀ ਹੈ।੨੨੬।

**ਆਤਮ ਤ੍ਰਿਬਿਧੀ ਜਤ੍ਰ ਕਤ੍ਰ ਸੈ ਇਕਤ੍ਰ ਭਏ, ਗੁਰਮਤਿ ਸਤਿ ਨਿਹਚਲ ਮਨ ਮਾਨੇ ਹੈ ॥**
**ਜਗਜੀਵਨ ਜਗ, ਜਗ ਜਗਜੀਵਨ ਮੈ, ਪੂਰਨ ਬ੍ਰਹਮ ਗਿਆਨ ਧਿਆਨ, ਉਰ ਆਨੇ ਹੈ ॥**
**ਸੂਖਮ ਸਥੂਲ ਮੂਲ ਏਕ ਹੀ ਅਨੇਕ ਮੇਕ, ਗੋਰਸ ਗੋਬੰਸ ਗਤਿ ਪ੍ਰੇਮ ਪਹਿਚਾਨੇ ਹੈ ॥**
**ਕਾਰਨ ਮੈ ਕਾਰਨ-ਕਰਨ, ਚਿਤ੍ਰ ਮੈ ਚਿਤੇਰੋ, ਜੰਤ੍ਰ ਧੁਨਿ ਜੰਤ੍ਰੀ, ਜਨ ਕੈ ਜਨਕ ਜਾਨੇ ਹੈ ॥੨੨੭॥**

***ਪਦ ਅਰਥ*** : ਆਤਮ ਤ੍ਰਿਬਿਧੀ—ਤਿੰਨਾਂ ਗੁਣਾਂ ਵਿਚ ਵਰਤਣ ਵਾਲਾ ਅੰਤਸ਼ਕਰਣ, ਮਨ। ਜਤ੍ਰ ਕਤ੍ਰ—ਜਿਥੇ ਕਿਥੇ, ਹਰ ਪਾਸੇ। ਸੈ—ਤੋਂ। ਇਕਤ੍ਰ—ਇਕਾਗਰ। ਗੁਰਮਤਿ—ਗੁਰੂ ਦੀ ਦੀਖਿਆ, ਗੁਰ ਮੰਤਰ। ਸਤਿ—ਸੱਚ, ਸਦਾ ਥਿਰ। ਨਿਹਚਲ—ਅਡੋਲ। ਮਾਨੇ ਹੈ—ਪਤੀਜਦਾ ਹੈ। ਜਗ-ਜੀਵਨ—ਜਗਤ ਦਾ ਜੀਵਨ, ਵਾਹਿਗੁਰੂ। ਮੈ—ਵਿਚ। ਉਰ—ਹਿਰਦਾ।

ਸੂਖਮ—ਬਰੀਕ, ਛੋਟਾ। ਸਥੂਲ—ਵਿਸ਼ਾਲ, ਵੱਡਾ। ਮੂਲ—ਮੂਲ ਮੁਢ। ਅਨੇਕ—ਬੇਅੰਤ, ਕਈ। ਮੇਕ—ਮਿਲਿਆ ਹੋਇਆ। ਗੋਰਸ—ਦੁੱਧ। ਗੋਬੰਸ—ਗਊਆਂ ਦੀ ਬੰਸ, ਜਾਤੀ। ਗਤਿ—ਜਿਵੇਂ, ਵਾਂਗ। ਪ੍ਰੇਮ—(ਨਾਮ ਦਾ) ਪ੍ਰੇਮ। ਕਾਰਨ—ਵਾਹਿਗੁਰੂ ਦੀ ਕੀਤੀ ਰਚਨਾ। ਕਾਰਨ ਕਰਨ—ਕਾਰਨਾਂ ਦਾ ਕਰਤਾ, ਵਾਹਿਗੁਰੂ। ਚਿਤ੍ਰ—ਚਿੱਤਰੀ ਹੋਈ ਤਸਵੀਰ। ਚਿਤੇਰੋ—ਚਿਤਰਨ ਵਾਲਾ, ਚਿੱਤਰਕਾਰ। ਜੰਤ੍ਰ—ਵਾਜਾ। ਧੁਨਿ—ਧੁਨੀ, ਅਵਾਜ਼। ਜੰਤ੍ਰੀ—ਸਾਜ ਵਜਾਉਣ ਵਾਲਾ, ਵਜੰਤ੍ਰੀ। ਜਨ—ਜਨਜ, ਪੈਦਾ ਹੋਇਆ, ਪੁੱਤਰ। ਜਨਕ—ਜਣਨ ਵਾਲਾ, ਉਤਪੰਨ-ਕਰਤਾ, ਪਿਤਾ।

***ਅਰਥ :*** ਗੁਰੂ ਦੀ ਮਤਿ, ਸਤਿਗੁਰੂ ਦੀ ਸੱਚੀ ਦੀਖਿਆ-ਸੀਖਿਆ (ਨਾਮ-ਗੁਰਮੰਤਰ) ਪ੍ਰਾਪਤ ਹੋਇਆਂ, ਤਿੰਨਾਂ ਗੁਣਾਂ ਵਿਚ ਵਰਤਣ ਵਾਲਾ ਅੰਤਸ਼ਕਰਣ (ਮਨ) ਸਭ ਪਾਸਿਆਂ ਵਲੋਂ (ਭਟਕਣੋਂ ਹਟ ਕੇ) ਇਕ ਥਾਂ ਟਿਕ ਜਾਂਦਾ ਹੈ, ਅਤੇ ਫਿਰ ਅਡੋਲ ਮਨ ਗੁਰ-ਸ਼ਬਦ ਵਿਚ ਪਤੀਜਦਾ ਹੈ।

(ਨਾਮ-ਗੁਰ-ਮੰਤਰ ਨੂੰ ਪ੍ਰਾਪਤ ਹੋਇ ਗੁਰਸਿਖ ਨੂੰ) ਜਗਤ ਵਾਹਿਗੁਰੂ ਵਿਚ ਅਤੇ ਵਾਹਿਗੁਰੂ ਜਗਤ ਵਿਚ (ਮਿਲਿਆ ਹੋਇਆ) ਪ੍ਰਤੀਤ ਹੁੰਦਾ ਹੈ, ਪੂਰਨ ਬ੍ਰਹਮ ਸਰੂਪ ਸਤਿਗੁਰੂ ਦ੍ਰਿੜ੍ਹਾਏ ਇਸ ਗਿਆਨ ਧਿਆਨ ਨੂੰ (ਗੁਰਸਿਖ) ਹਿਰਦੇ ਵਿਚ ਵਸਾਂਦਾ ਹੈ।

(ਗੁਰਸਿਖ) (ਨਾਮ ਦੇ) ਪ੍ਰੇਮ-ਰੰਗ ਵਿਚ ਸੂਖਮ ਅਤੇ ਅਸਥੂਲ ਜੀਅ-ਜੰਤਾਂ ਦੇ ਮੂਲ-ਮੁਢ ਇਕ ਵਾਹਿਗੁਰੂ ਨੂੰ ਅਨੇਕਾਂ ਵਿਚ ਮਿਲਿਆ ਹੋਇਆ ਇਉਂ ਪਛਾਣ ਲੈਂਦਾ ਹੈ ਜਿਵੇਂ ਗਊਆਂ ਦੀ ਜਾਤੀ ਵਿਚ ਇਕੋ ਤਰ੍ਹਾਂ ਦਾ ਦੁੱਧ ਹੁੰਦਾ ਹੈ।

(ਗੁਰਸਿਖ) ਪ੍ਰਭੂ ਦੀ ਰਚੀ ਉਤਪਤੀ ਵਿਚ ਵਾਹਿਗੁਰੂ ਨੂੰ ਇਉਂ ਰਮਿਆ ਜਾਣ ਲੈਂਦਾ ਹੈ ਜਿਵੇਂ ਚਿੱਤਰ ਵਿਚ ਚਿੱਤਰ-ਕਾਰ, ਵਾਜੇ ਦੀ ਧੁਨੀ ਵਿਚ ਵਜੰਤ੍ਰੀ ਅਤੇ ਪੁੱਤਰ ਵਿਚ ਪਿਤਾ।੨੨੭।

**ਨਾਇਕੁ ਹੈ ਏਕੁ ਅਰੁ ਨਾਇਕਾ ਅਸਟ ਤਾ ਕੈ, ਏਕ ਏਕ ਨਾਇਕਾ ਕੇ ਪਾਂਚ ਪਾਂਚ ਪੂਤ ਹੈ॥**
**ਏਕ ਏਕ ਪੂਤ ਗ੍ਰਿਹ ਚਾਰਿ ਚਾਰਿ ਨਾਤੀ, ਏਕੈ ਏਕੈ ਨਾਤੀ ਦੋਇ ਪਤਨੀ ਪ੍ਰਸੂਤ ਹੈ॥**
**ਤਾਹੂ ਤੇ ਅਨੇਕ ਪੁਨਿ, ਏਕੈ ਏਕੈ ਪਾਂਚ ਪਾਂਚ, ਤਾ ਤੈ ਚਾਰਿ ਚਾਰਿ ਸੁਤ ਸੰਤਤਿ ਸਭੂਤ ਹੈ॥**
**ਤਾ ਤੇ ਆਠ ਆਠ ਸੁਤਾ, ਸੁਤਾ ਸੁਤਾ ਆਠ ਸੁਤ, ਐਸੋ ਪਰਵਾਰੁ ਕੈਸੇ ਹੋਇ ਏਕ ਸੂਤ ਹੈ॥੨੨੮॥**

***ਪਦ ਅਰਥ :*** ਨਾਇਕ—ਮਾਲਕ, ਪਤੀ। ਨਾਇਕਾ—ਇਸਤ੍ਰੀਆਂ, ਪਤਨੀਆਂ। ਅਸਟ—ਅੱਠ। ਤਾ ਕੈ—ਉਸ ਦੀਆਂ। ਗ੍ਰਿਹ—ਘਰ। ਨਾਤੀ—ਪੋਤਰੇ। ਪ੍ਰਸੂਤ—ਪ੍ਰਸੂਤਾ, ਬਾਲ ਨੂੰ ਜਨਮ ਦੇਣ ਵਾਲੀ। ਤਾਹੂ ਤੇ—ਉਨ੍ਹਾਂ ਤੋਂ। ਪੁਨਿ—ਪੁਨਾ, ਫਿਰ। ਸੁਤ—ਪੁੱਤਰ। ਸੰਤਤਿ—ਸੰਤਾਨ, ਔਲਾਦ। ਸਭੂਤ—ਸੰਭੂਤ, ਪੈਦਾ ਹੋਇਆ। ਸੁਤਾ—ਧੀ, ਪੁਤਰੀ। ਸੂਤ—ਸੂਤਰ ਵਿਚ।

(***ਨੋਟ :*** ਇਤਨੇ ਖਿਲਾਰੇ ਵਿਚ ਉਲਝਿਆ ਮਨ, ਕਿਵੇਂ ਪ੍ਰਭੂ-ਚਰਨਾਂ ਵਿਚ ਜੁੜ ਸਕਦਾ ਹੈ ?)

***ਅਰਥ :*** ਘਰ ਦਾ ਮਾਲਕ ਇਕ ਹੈ ਅਤੇ ਉਸ ਦੀਆਂ ਪਤਨੀਆਂ ਅੱਠ ਹਨ। (ਫਿਰ) ਇਕ ਇਕ ਪਤਨੀ ਦੇ ਪੰਜ ਪੰਜ ਪੁੱਤਰ ਹਨ।

ਇਕ ਇਕ ਪੁੱਤਰ ਦੇ ਘਰ ਵਿਚ ਚਾਰ ਚਾਰ (ਪੁੱਤਰ) ਪੋਤਰੇ ਹਨ ਅਤੇ ਇਕ ਇਕ ਪੋਤਰੇ ਦੀਆਂ ਦੋ ਦੋ ਪ੍ਰਸੂਤਾ ਇਸਤ੍ਰੀਆਂ ਹਨ।

ਉਨ੍ਹਾਂ ਪਤਨੀਆਂ ਤੋਂ ਫਿਰ ਅਗਿਣਤ (ਬੱਚੇ ਉਪਜੇ), ਇਕ ਇਕ ਤੋਂ ਪੰਜ ਪੰਜ ਅਤੇ ਫਿਰ ਉਨ੍ਹਾਂ ਤੋਂ ਚਾਰ ਚਾਰ ਪੁੱਤਰਾਂ ਦੀ ਸੰਤਾਨ ਉਤਪੰਨ ਹੋਈ।

ਉਨ੍ਹਾਂ ਪੁੱਤਰਾਂ ਤੋਂ ਅੱਠ ਅੱਠ ਪੁਤਰੀਆਂ, ਅਤੇ ਹਰੇਕ ਪੁਤਰੀ ਤੋਂ ਅੱਠ ਅੱਠ ਪੁੱਤਰ—ਜਿਸ ਦਾ ਇਹੋ ਜਿਹਾ ਵੱਡਾ ਕੋੜਮਾ ਹੋਵੇ, ਉਹ ਕਿਵੇਂ ਇਕ-ਸੂਤਰ ਵਿਚ ਪ੍ਰੋਤਾ ਜਾ ਸਕਦਾ ਹੈ ? (ਇਸੇ ਤਰ੍ਹਾਂ ਮਨ ਦਾ ਬਹੁ-ਪ੍ਰਕਾਰੀ ਵਿਸਥਾਰ ਹੈ, ਉਸ ਦੇ ਖਿਲਾਰੇ ਦਾ ਕੋਈ ਅੰਤ ਨਹੀਂ। ਇੰਨੇ ਵੱਡੇ ਖਿਲਾਰੇ ਵਾਲਾ ਮਨ ਕਿਵੇਂ ਇਕਾਗਰ ਹੋ ਸਕਦਾ ਹੈ ?)।੨੨੮।

**ਏਕ ਮਨੁ ਆਠ ਖੰਡ, ਖੰਡ ਖੰਡ ਪਾਂਚ ਟੂਕ, ਟੂਕ ਟੂਕ ਚਾਰਿ ਫਾਰਿ, ਫਾਰਿ ਦੋਇ ਫਾਰ ਹੈ॥**
**ਤਾਹੂ ਤੇ ਪਈਸੇ, ਅਉ ਪਈਸਾ ਏਕ ਪਾਂਚ ਟਾਂਕ, ਟਾਂਕ ਟਾਂਕ ਮਾਸੇ ਚਾਰਿ, ਅਨਿਕ ਪ੍ਰਕਾਰ ਹੈ॥**
**ਮਾਸਾ ਏਕ ਆਠ ਰਤੀ, ਰਤੀ ਆਠ ਚਾਵਰ ਕੀ, ਹਾਟ ਹਾਟ ਕਨੁ ਕਨੁ ਤੋਲ ਤੁਲਾਧਾਰ ਹੈ॥**
**ਪੁਰ ਪੁਰ ਪੂਰਿ ਰਹੇ ਸਕਲ ਸੰਸਾਰ ਬਿਖੈ, ਬਸਿ ਆਵੈ ਕੈਸੇ ਜਾ ਕੋ ਏਤੋ ਬਿਸਥਾਰ ਹੈ॥੨੨੯॥**

***ਪਦ ਅਰਥ :*** ਮਨੁ—(੧) ਮਣ (ਤੋਲ), (੨) ਮਨ (ਅੰਤਸ਼ਕਰਣ)। ਖੰਡ—ਟੋਟੇ, ਹਿੱਸੇ। ਟੂਕ—ਟੋਟੇ, ਟੁਕੜੇ। ਚਾਰਿ

ਫਾਰਿ—ਚਾਰ ਫਾੜੀਆਂ। ਫਾਰ—ਫਾੜੇ, ਹਿੱਸੇ। ਤਾਹੂ ਤੇ—ਉਨ੍ਹਾਂ ਤੋਂ। ਪਈਸਾ—ਸਰਸਾਹੀ। ਟਾਂਕ—ਚਾਰ ਮਾਸ਼ੇ ਦਾ ਤੋਲ। (*ਨੋਟ*—ਪਈਸੇ ਤੇ ਟਾਂਕ ਪਿਛਲੇ ਵਕਤਾਂ ਦੇ ਤੋਲ ਹੁੰਦੇ ਸਨ)। ਚਾਵਰ—ਚਾਵਲ, ਚੌਲ। ਕਨੁ—ਕਣ, ਕਿਣਕਾ। ਤੁਲਾਧਾਰ—ਤਕੜੀ, ਤਰਾਜੂ। ਪੁਰ—ਪੁਰੀ, ਨਗਰ, ਸ਼ਹਿਰ। ਪੂਰਿ ਰਹੇ—ਵਿਆਪ ਰਹੇ। ਸਕਲ—ਸਾਰਾ। ਬਿਖੈ—ਵਿਚ।

(ਬਹੁ-ਪ੍ਰਕਾਰੀ ਖਿੰਡੇ ਮਨ ਨੂੰ ਮਣ ਦੇ ਤੋਲ ਨਾਲ ਮਿਲਾਂਦਿਆਂ, ਉਸ ਦਾ ਬਹੁ-ਭਾਂਤੀ ਖਿਲਾਂਰਾ ਦਸਿਆ ਹੈ)।

***ਅਰਥ :*** ਇਕ ਮਣ ਦੇ ਅੱਠ ਹਿੱਸੇ (ਅੱਠ ਪੰਜ-ਸੇਰੀਆਂ), ਅਤੇ ਇਕ ਇਕ ਹਿੱਸੇ (ਪੰਜ-ਸੇਰੀ) ਦੇ ਪੰਜ ਪੰਜ ਟੁਕੜੇ (ਪੰਜ ਪੰਜ ਸੇਰ) ਹੁੰਦੇ ਹਨ। ਹਰੇਕ ਟੁਕੜੇ (ਸੇਰ) ਦੀਆਂ ਚਾਰ ਚਾਰ ਟੁਕੜੀਆਂ (ਚਾਰ ਚਾਰ ਪਾਈਏ) ਅਤੇ ਹਰੇਕ ਟੁਕੜੀ (ਪਾ) ਦੇ ਦੋ ਦੋ ਫਾੜੇ (ਅੱਧ ਅੱਧ ਪਾ) ਹੁੰਦੇ ਹਨ।

ਉਨ੍ਹਾਂ ਤੋਂ ਸਰਸਾਹੀਆਂ ਅਤੇ ਇਕ ਇਕ ਸਰਸਾਹੀ ਦੇ ਪੰਜ ਪੰਜ ਟਾਂਕ, ਇਕ ਇਕ ਟਾਂਕ ਦੇ ਚਾਰ ਚਾਰ ਮਾਸ਼ੇ, ਇਸ ਤਰ੍ਹਾਂ ਕਈ ਤਰ੍ਹਾਂ ਦਾ ਖਿਲਾਰਾ ਹੈ।

ਇਕ ਮਾਸ਼ਾ ਅੱਠ ਰੱਤੀਆਂ ਦਾ ਅਤੇ ਇਕ ਰੱਤੀ ਅੱਠ ਚੌਲਾਂ ਦੀ, ਇਉਂ ਹੱਟੀ ਹੱਟੀ ਤੇ ਕਿਣਕਾ ਕਿਣਕਾ ਤੋਲ ਤਕੜੀ ਤੇ ਤੋਲੇ ਜਾ ਰਹੇ ਹਨ।

ਸਾਰੇ ਸੰਸਾਰ ਵਿਚ, ਨਗਰਾਂ ਨਗਰਾਂ ਵਿਚ (ਇਕ ਮਣ ਦਾ ਇਹ ਖਿਲਾਰਾ) ਖਿਲਰਿਆ ਪਿਆ ਹੈ। ਜਿਸ ਮਨ ਦਾ ਇਤਨਾ ਖਿਲਾਰਾ ਹੈ, (ਭਾਵ, ਜਿਹੜਾ ਮਨ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਵਿਕਾਰਾਂ ਅਤੇ ਕਈ ਤਰ੍ਹਾਂ ਦੇ ਸੰਕਲਪਾਂ ਵਿਚ ਵੰਡਿਆ ਪਿਆ ਹੈ), ਉਹ ਕਿਵੇਂ ਕਾਬੂ ਆ ਸਕਦਾ ਹੈ।੨੨੯।

**ਖਗਪਤਿ ਪ੍ਰਬਲ ਪਰਾਕ੍ਰਮੀ ਪਰਮ-ਹੰਸ, ਚਾਤੁਰ ਚਤੁਰ-ਮੁਖ ਚੰਚਲਾ ਚਪਲ ਹੈ॥**
**ਭੁਜ-ਬਲੀ ਅਸਟ-ਭੁਜਾ, ਤਾ ਕੇ ਚਾਲੀਸ ਕਰ, ਏਕ ਸਉ ਸਾਠ ਪਾਉ, ਚਾਲ ਚਲਾਚਲ ਹੈ॥**
**ਜਾਗ੍ਰਤ ਸੁਪਨ ਅਹਿਨਿਸਿ ਦਹਿਦਿਸ ਧਾਵੈ, ਤ੍ਰਿਭਵਨ ਪ੍ਰਤਿ ਹੋਇ ਆਵੈ ਏਕ ਪਲ ਹੈ॥**
**ਪਿੰਜਰੀ ਮੈ ਅਛਤ ਉਡਤ ਪਹੁੰਚੈ ਨ ਕੋਊ, ਪੁਰ ਪੁਰ ਪੂਰ ਗਿਰ ਤਰ ਥਲ ਜਲ ਹੈ॥੨੩੦॥**

***ਪਦ ਅਰਥ :*** ਖਗਪਤਿ—ਪੰਛੀਆਂ ਦਾ ਰਾਜਾ, ਗਰੜ। ਪ੍ਰਬਲ ਪਰਾਕ੍ਰਮੀ—ਬਹੁਤ ਜ਼ਿਆਦਾ ਬਲਵਾਨ। ਪਰਮ ਹੰਸ—ਬ੍ਰਹਮ ਗਿਆਨੀ, ਸੂਝਵਾਨ। ਚਾਤੁਰ—ਚਤੁਰ, ਹੁਸ਼ਿਆਰ। ਚਤੁਰ-ਮੁਖ—ਚਹੁ-ਮੁਖਾ, ਭਾਵ ਚੌਹੀਂ ਪਾਸੀਂ ਵੇਖਣ ਵਾਲਾ। ਚੰਚਲਾ—ਬਿਜਲੀ। ਚਪਲ—ਚੰਚਲ, ਛੋਹਲਾ। ਭੁਜ—ਬਾਂਹ। ਅਸਟ—ਅੱਠ। ਕਰ—ਹੱਥ। ਪਾਉ—ਪੈਰ। ਚਾਲ ਚਲਾਚਲ—ਕਿਤੇ ਨਾ ਰੁਕਣ ਵਾਲੀ ਚਾਲ। ਅਹਿ—ਦਿਨ। ਨਿਸਿ—ਰਾਤ। ਦਹਦਿਸ—ਦਸੀਂ ਦਿਸੀਂ, ਹਰ ਪਾਸੇ। ਧਾਵੈ—ਦੌੜਦਾ ਹੈ। ਤ੍ਰਿਭਵਨ—ਤਿੰਨ ਲੋਕ : ਧਰਤ, ਅਕਾਸ਼, ਪਤਾਲ। ਪ੍ਰਤਿ—ਤਕ। ਪਿੰਜਰੀ—ਛੋਟਾ ਪਿੰਜਰਾ। ਅਛਤ—ਹੁੰਦਿਆਂ। ਪੁਰ—ਪੁਰੀ, ਨਗਰ। ਪੂਰ—ਵਿਆਪਕ। ਗਿਰਿ—ਪਹਾੜ। ਤਰ—ਬ੍ਰਿਛ ਬੂਟੇ, ਜੰਗਲ। ਥਲ—ਧਰਤੀ।

***ਅਰਥ :*** (ਮਨ) ਗਰੜ ਪੰਛੀ ਵਾਂਗ (ਤਿਖੀ ਉਡਾਰੀ ਵਾਲਾ) ਹੈ, ਬਹੁਤ ਜ਼ਿਅਦਾ ਬਲਵਾਨ ਤੇ ਸੂਝਵਾਨ ਹੈ, ਬੜਾ ਹੁਸ਼ਿਆਰ ਤੇ ਚਹੁ-ਮੁਖਾ ਹੈ, (ਭਾਵ, ਚਵੀਂ ਪਾਸੀਂ ਦ੍ਰਿਸ਼ਟੀ ਰਖਦਾ ਹੈ) ਅਤੇ ਬਿਜਲੀ ਵਾਂਗ ਛੋਹਲਾ ਹੈ।

(ਮਣ ਵਾਂਗ ਮਨ) ਬਹੁਤ ਬਲਵਾਨ ਅੱਠ ਬਾਹਵਾਂ (੮ ਪੰਜ-ਸੇਰੀਆਂ) ਵਾਲਾ ਹੈ ਅਤੇ ਉਸ ਦੇ ਚਾਲੀ ਹੱਥ (੪੦ ਸੇਰ) ਹਨ, ਇਕ ਸੌ ਸਠ ਪੈਰ (੧੬੦ ਪਾਈਏ) ਹਨ, ਉਸ ਦੀ ਅਤਿ ਤਿੱਖੀ ਚਾਲ ਕਿਤੇ ਰੁਕਣ ਵਾਲੀ ਨਹੀਂ।

(ਇਹ ਮਨ) ਜਾਗਦਿਆਂ ਸੁਤਿਆਂ ਸੁਪਨੇ ਵਿਚ ਦਿਨ ਰਾਤ (ਹਰ ਵੇਲੇ) ਦਸੀਂ ਦਿਸੀਂ ਭਜਾ ਫਿਰਦਾ ਹੈ ਅਤੇ ਧਰਤੀ, ਅਕਾਸ਼, ਪਤਾਲ ਤਿੰਨਾਂ ਲੋਕਾਂ ਵਿਚ ਇਕ ਪਲ ਵਿਚ ਘੁੰਮ ਆਉਂਦਾ ਹੈ।

(ਪਿੰਜਰੇ ਪਿਆ ਕੋਈ ਪੰਛੀ ਉਡ ਨਹੀਂ ਸਕਦਾ, ਪਰ ਇਹ ਮਨ) ਸਰੀਰ ਰੂਪੀ ਪਿੰਜਰੇ ਵਿਚ ਬੰਦ ਹੁੰਦਾ ਹੋਇਆ ਵੀ ਇਤਨੀ ਦੂਰ ਤਕ ਉਡ ਜਾਂਦਾ ਹੈ (ਜਿਥੇ) ਕੋਈ ਪਹੁੰਚ ਨਹੀਂ ਸਕਦਾ। ਇਸ ਦੀ ਨਗਰਾਂ ਨਗਰਾਂ ਵਿਚ, ਪਹਾੜਾਂ ਜੰਗਲਾਂ ਵਿਚ, ਜਲਾਂ ਥਲਾਂ ਵਿਚ ਸਭ ਥਾਈਂ ਪਹੁੰਚ ਹੈ।੨੩੦।

**ਜੈਸੇ ਪੰਛੀ ਉਡਤ ਫਿਰਤ ਹੈ ਅਕਾਸਚਾਰੀ, ਜਾਰੀ ਡਾਰਿ ਪਿੰਜਰੀ ਮੈ ਰਾਖੀਅਤਿ ਆਨਿ ਕੈ॥**
**ਜੈਸੇ ਗਜਰਾਜ ਗਹਿਬਰ ਬਨ ਮੈ ਮਦੋਨ, ਬਸਿ ਹੁਇ ਮਹਾਵਤ ਕੇ ਅੰਕੁਸਹਿ ਮਾਨਿ ਕੈ॥**
**ਜੈਸੇ ਬਿਖਿਆਧਰ ਬਿਖਮ ਬਿਲ ਮੈ ਪਾਤਾਲ, ਗਹੇ ਸਾਪਹੇਰਾ ਤਾਹਿ ਮੰਤ੍ਰਨ ਕੀ ਕਾਨਿ ਕੈ॥**
**ਤੈਸੇ ਤ੍ਰਿਭਵਨ ਪ੍ਰਤਿ ਭ੍ਰਮਤ ਚੰਚਲ ਚਿਤ, ਨਿਹਚਲ ਹੋਤ ਮਤਿ ਸਤਿਗੁਰ ਗਿਆਨ ਕੈ॥੨੩੧॥**

***ਪਦ ਅਰਥ :*** ਅਕਾਸਚਾਰੀ—ਅਕਾਸ਼ ਵਿਚ ਵਿਚਰਨ ਵਾਲਾ ਪੰਛੀ। ਜਾਰੀ—ਜਾਲ। ਪਿੰਜਰੀ—ਛੋਟਾ ਪਿੰਜਰਾ। ਗਜਰਾਜ—ਹਾਥੀਆਂ ਦਾ ਸਰਦਾਰ, ਬਲਵਾਨ ਹਾਥੀ। ਗਹਿਬਰ ਬਨ ਮੈ—ਸੰਘਣੇ ਜੰਗਲ ਵਿਚ। ਮਦੋਨ—ਮਸਤਿਆ ਹੋਇਆ। ਬਸਿ—ਵਸ ਵਿਚ। ਮਹਾਵਤ—ਹਾਥੀ ਤੋਰਨ ਵਾਲਾ, ਹਾਥੀਵਾਨ। ਅੰਕੁਸਹਿ ਮਾਨਿ ਕੈ—ਲੋਹੇ ਦੇ ਕੁੰਡੇ ਦੀ ਸੱਟ ਨੂੰ ਮੰਨ ਕੇ। ਬਿਖਿਆਧਰ—ਜ਼ਹਿਰ ਧਾਰਨ ਵਾਲਾ, ਸੱਪ। ਬਿਖਮ—ਕਠਨ, ਵਿੰਗੀ ਟੇਢੀ। ਬਿਲ—ਖੁੱਡ। ਗਹੇ—ਫੜਦਾ ਹੈ। ਸਾਪਹੇਰਾ—ਸਪੇਰਾ। ਤਾਹਿ—ਉਸ ਨੂੰ। ਕਾਨਿ—ਮਰਯਾਦਾ, ਵਿਧੀ। ਤ੍ਰਿਭਵਨ—ਤਿੰਨ ਲੋਕ : ਧਰਤੀ, ਅਕਾਸ਼, ਪਤਾਲ। ਪ੍ਰਤਿ—ਤਾਈਂ। ਭ੍ਰਮਤ—ਭਟਕਦਾ ਹੈ, ਭੌਂਦਾ ਹੈ। ਚਿਤ—ਮਨ। ਨਿਹਚਲ—ਅਡੋਲ, ਸਥਿਰ। ਸਤਿਗੁਰ ਗਿਆਨ—ਸਤਿਗੁਰੂ ਦੀ ਦੀਖਿਆ, ਨਾਮ-ਸਿਮਰਨ ਦੀ ਦਾਤਿ।

***ਅਰਥ :*** ਜਿਵੇਂ ਅਕਾਸ਼ ਵਿਚ ਉਡਣ (ਵਿਚਰਨ) ਵਾਲਾ ਪੰਛੀ (ਦੂਰ ਦੂਰ ਤਕ) ਉਡਦਾ ਫਿਰਦਾ ਹੈ, ਪਰ ਜੇ ਉਸ ਨੂੰ ਜਾਲ ਲਾ ਕੇ ਪਕੜ ਕੇ ਪਿੰਜਰੇ ਵਿਚ ਬੰਦ ਕਰ ਲਿਆ ਜਾਂਦਾ ਹੈ (ਤਾਂ ਉਹ ਕਿਤੇ ਉਡ ਨਹੀਂ ਸਕਦਾ)।

ਜਿਵੇਂ ਕੋਈ ਬੜਾ ਬਲਵਾਨ ਹਾਥੀ ਸੰਘਣੇ ਜੰਗਲ ਵਿਚ ਮਸਤਿਆ ਹੁੰਦਾ ਹੈ, ਪਰ ਉਹ (ਫੜੇ ਜਾਣ 'ਤੇ) ਹਾਥੀਵਾਨ ਦੇ ਕੁੰਡੇ ਦੀ ਚੋਟ ਨੂੰ ਮੰਨ ਕੇ, ਵਸ ਵਿਚ ਆ ਜਾਂਦਾ ਹੈ, (ਮਸਤੀਆਂ ਨਹੀਂ ਕਰਦਾ)।

ਜਿਵੇਂ ਸੱਪ ਬਿਖੜੀ ਵਿੰਗ-ਤੜਿੰਗੀ ਪਤਾਲ ਤਕ ਜਾਂਦੀ ਖੁੱਡ ਵਿਚ ਹੁੰਦਾ ਹੈ, ਪਰ ਸਪੇਰਾ ਉਸ ਨੂੰ ਮੰਤਰਾਂ ਦੀ ਵਿਧੀ ਨਾਲ ਪਕੜ ਲੈਂਦਾ ਹੈ।

ਤਿਵੇਂ ਹੀ ਧਰਤੀ, ਅਕਾਸ਼, ਪਤਾਲ ਤਿੰਨਾਂ ਲੋਕਾਂ ਤਕ ਭੌਂਦਾ ਚੰਚਲ ਮਨ, ਸਤਿਗੁਰੂ ਦੀ ਮਤਿ ਅਤੇ ਸਤਿਗੁਰੂ ਦਾ ਗਿਆਨ (ਗੁਰ-ਮੰਤ੍ਰ) ਗ੍ਰਹਿਣ ਕਰ ਕੇ ਅਡੋਲ ਹੋ ਜਾਂਦਾ ਹੈ। (ਭਾਵ, ਸਤਿਗੁਰੂ ਤੋਂ ਪ੍ਰਾਪਤ ਕੀਤੇ ਨਾਮ ਦੀ ਕਮਾਈ ਕੀਤਿਆਂ, ਮਨ ਭਟਕਣੋਂ ਰੁਕ ਜਾਂਦਾ ਹੈ)।੨੩੧।

**ਰਚਨ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰ-ਪਨ, ਏਕ ਮੈ ਅਨੇਕ ਭਾਂਤਿ ਅਨਿਕ ਪ੍ਰਕਾਰ ਹੈ॥**
**ਲੋਚਨ ਮੈ ਦ੍ਰਿਸਟਿ, ਸ੍ਰਵਨ ਮੈ ਸੁਰਤਿ ਰਾਖੀ, ਨਾਸਕਾ ਸੁਬਾਸ, ਰਸ ਰਸਨਾ ਉਚਾਰ ਹੈ॥**
**ਅੰਤਰ ਹੀ ਅੰਤਰ ਨਿਰੰਤਰੀਨ ਸ੍ਰੋਤਨ ਮੈ, ਕਾਹੂ ਕੀ ਨ ਕੋਊ ਜਾਨੈ, ਬਿਖਮ ਬੀਚਾਰ ਹੈ॥**
**ਅਗਮ ਚਰਿਤ੍ਰ ਚਿਤ੍ਰ, ਜਾਨੀਐ ਚਿਤੇਰੋ ਕੈਸੋ, ਨੇਤਿ ਨੇਤਿ ਨੇਤਿ ਨਮੋ ਨਮੋ ਨਮਸਕਾਰ ਹੈ॥੨੩੨॥**

***ਪਦ ਅਰਥ :*** ਰਚਨ ਚਰਿਤ੍ਰ—ਰਚਨਾ ਦਾ ਕੌਤਕ। ਬਚਿਤ੍ਰ ਪਨ—ਅਨੋਖਾ ਪਣ। ਲੋਚਨ—ਅੱਖਾਂ। ਦ੍ਰਿਸਟਿ—ਵੇਖਣ-ਸ਼ਕਤੀ। ਸ੍ਰਵਨ—ਕੰਨ। ਸੁਰਤਿ—ਸੁਣਨ-ਸ਼ਕਤੀ। ਨਾਸਕਾ—ਨਾਸਾਂ, ਨੱਕ। ਸੁਬਾਸ—ਸੁਗੰਧੀ। ਰਸਨਾ—ਜੀਭ। ਉਚਾਰ—ਉਚਾਰਨ, ਬੋਲਣ। ਅੰਤਰ—ਅੰਦਰ। ਅੰਤਰ ਨਿਰੰਤਰੀਨ—ਇਕ-ਰਸ ਅੰਤਰ, ਫ਼ਰਕ। ਸ੍ਰੋਤਨ—ਸ੍ਰੋਤਾਂ, ਇੰਦਰਿਆਂ। ਬਿਖਮ—ਬਿਖੜੀ, ਔਖੀ, ਦੁਖਦਾਈ। ਅਗਮ—ਪਹੁੰਚ ਤੋਂ ਪਰੇ। ਚਿਤੇਰੋ—ਚਿਤਰਕਾਰੀ ਕਰਨ ਵਾਲਾ, ਚਿਤਰਕਾਰ, ਵਾਹਿਗੁਰੂ। ਨੇਤਿ—ਨਾ-ਇਤੀ, ਨਹੀਂ ਹੈ ਇਸ ਜਿਹਾ ਕੋਈ, ਬੇਅੰਤ। ਨਮੋ—ਨਮਸਕਾਰ।

***ਅਰਥ :*** (ਵਾਹਿਗੁਰੂ ਦੀ) ਰਚਨਾ ਦੇ ਕੌਤਕ ਦਾ ਚਿਤਰ ਅਸਚਰਜਤਾ ਭਰੀ ਹੈਰਾਨੀ ਵਾਲਾ ਹੈ, ਕਿਵੇਂ ਉਸ ਵਾਹਿਗੁਰੂ ਨੇ ਇਸ ਇਕ ਚਿਤਰ ਵਿਚ ਕਈ ਤਰ੍ਹਾਂ ਦੀ ਅਨੇਕਤਾ (ਅਨੰਤਤਾ) ਵਰਤਾਈ ਹੋਈ ਹੈ।

ਅੱਖਾਂ ਵਿਚ ਵੇਖਣ-ਸ਼ਕਤੀ, ਕੰਨਾਂ ਵਿਚ ਸੁਣਨ-ਸ਼ਕਤੀ, ਨਾਸਾਂ ਵਿਚ ਸੁਗੰਧੀ ਸੁੰਘਣ ਦੀ ਸ਼ਕਤੀ ਅਤੇ ਜੀਭ ਵਿਚ ਰਸ ਚਖਣ ਅਤੇ ਉਚਾਰਨ ਕਰਨ ਦੀ ਸ਼ਕਤੀ ਭਰ ਦਿਤੀ ਹੈ।

ਔਖੀ ਸਮਝਣ ਵਾਲੀ ਗੱਲ ਇਹ ਹੈ ਕਿ ਇਨ੍ਹਾਂ ਇੰਦਰਿਆਂ ਦੇ (ਸਰੀਰ ਦੇ) ਅੰਦਰ ਹੀ ਅੰਦਰ ਅਜਿਹਾ ਲਗਾਤਾਰ ਅੰਤਰਾ ਪਾ ਰਖਿਆ ਹੈ ਕਿ ਕੋਈ ਇੰਦਰਾ ਕਿਸੇ ਦੂਜੇ ਇੰਦਰੇ ਬਾਰੇ ਕੁਝ ਨਹੀਂ ਜਾਣਦਾ।

ਜਿਸ ਵਾਹਿਗੁਰੂ ਦੀ ਸ੍ਰਿਸ਼ਟੀ-ਰਚਨਾ ਦਾ ਚਿਤਰ ਸਮਝ ਤੋਂ ਪਰੇ ਹੈ, ਚਿਤਰ ਦੇ ਚਿਤਰਨਹਾਰ ਉਸ ਵਾਹਿਗੁਰੂ ਨੂੰ ਕਿਵੇਂ ਸਮਝਿਆ ਜਾ ਸਕਦਾ ਹੈ ? (ਉਹ ਵਾਹਿਗੁਰੂ) ਤਿੰਨ ਕਾਲ ਬੇਅੰਤ ਬੇਅੰਤ ਬੇਅੰਤ ਹੈ ਅਤੇ ਬਾਰੰ ਬਾਰ ਨਮਸਕਾਰ ਜੋਗ ਹੈ।੨੩੨।

**ਮਾਇਆ ਛਾਇਆ ਪੰਚ ਦੂਤ ਭੂਤ ਉਦਮਾਦ ਠਟ, ਘਟ ਘਟ ਘਟਿਕਾ ਮੈ ਸਾਗਰ ਅਨੇਕ ਹੈ॥**
**ਅਉਧ ਪਲ ਘਟਿਕਾ ਜੁਗਾਦਿ ਪਰਜੰਤ ਆਸਾ, ਲਹਿਰ ਤਰੰਗ ਮੈ ਨ ਤ੍ਰਿਸਨਾ ਕੀ ਟੇਕ ਹੈ॥**
**ਮਨ ਮਨਸਾ ਪ੍ਰਸੰਗ ਧਾਵਤ ਚਤੁਰ ਕੁੰਟ, ਛਿਨਕ ਮੈ ਖੰਡ ਬ੍ਰਹਮੰਡ ਜਾਵਦੇਕ ਹੈ॥**
**ਆਧਿ ਕੈ ਬਿਆਧਿ ਕੈ ਉਪਾਧਿ ਕੈ ਅਸਾਧ ਮਨ, ਸਾਧਬੇ ਕਉ ਚਰਨ ਸਰਨਿ ਗੁਰ ਏਕ ਹੈ॥੨੩੩॥**

***ਪਦ ਅਰਥ :*** ਮਾਇਆ ਛਾਇਆ—ਮਾਇਆ ਦੇ ਪਰਛਾਵੇਂ। ਪੰਚ ਦੂਤ—ਪੰਜ ਵੈਰੀ : ਕਾਮ ਕ੍ਰੋਧ ਲੋਭ ਮੋਹ ਹੰਕਾਰ।

ਭੂਤ—ਭੂਤਨੇ। ਉਦਮਾਦ—ਮਸਤੀ, ਪਾਗਲਪਣ, ਖਰੂਦ। ਠਟ—ਠਟਣਾ, ਰਚਾਉਣਾ, ਬਣਾਉਣਾ। ਘਟ ਘਟ—ਹਰੇਕ ਸਰੀਰ। ਘਟਿਕਾ ਮੈ—(ਛੋਟੀ ਜਿਹੀ) ਘੜੀ ਵਿਚ। ਸਾਗਰ—ਸਮੁੰਦਰ। ਅਉਧ—ਅਉਧੀ, ਉਮਰਾ। ਪਲ ਘਟਿਕਾ—ਪਲ ਘੜੀ। ਜੁਗਾਦਿ ਪਰਜੰਤ—ਜੁਗਾਂ ਤਕ। ਲਹਿਰ ਤਰੰਗ—ਲਹਿਰਾਂ ਦੇ ਉਛਾਲੇ। ਤ੍ਰਿਸਨਾ—ਪਿਆਸ, ਤ੍ਰਿਖਾ, ਲਾਲਸਾ। ਟੇਕ—ਸਹਾਰਾ। ਮਨਸਾ ਪ੍ਰਸੰਗ—ਵਾਸ਼ਨਾਵਾਂ ਦੇ ਸੰਬੰਧ ਵਿਚ, ਅਧੀਨ। ਧਾਵਤ—ਭਜਦਾ ਹੈ। ਚਤੁਰ ਕੁੰਟ—ਚਾਰ ਕੁੰਟਾਂ ਵਿਚ, ਚੌਹੀਂ ਪਾਸੀਂ। ਛਿਨਕ ਮੈ—ਰਤਾ ਜਿੰਨੇ ਸਮੇਂ ਵਿਚ। ਖੰਡ—ਦੇਸ਼ ਦਾ ਵੱਡਾ ਹਿੱਸਾ। ਬ੍ਰਹਮੰਡ—ਗੋਲਾਕਾਰ ਜਗਤ। ਜਾਵਦੇਕ—ਜਿਸ ਕਦਰ ਹਨ, ਜਿਥੋਂ ਤਕ। ਆਧਿ—ਚਿੰਤਾ, ਫ਼ਿਕਰ ਆਦਿਕ ਰੋਗ। ਬਿਆਧਿ—ਸਰੀਰਕ ਰੋਗ। ਉਪਾਧਿ—ਉਪਦ੍ਰਵ, ਉਪਾਧੀ ਆਦਿ ਰੋਗ। ਅਸਾਧ—ਨਾ ਕਾਬੂ ਆਉਣ ਵਾਲਾ। ਸਾਧਬੇ ਕਉ—ਵਸ ਕਰਨ ਲਈ। ਏਕ—ਇਕੋ ਇਕ, ਕੇਵਲ।

***ਅਰਥ :*** ਕਾਮ ਕ੍ਰੋਧ ਆਦਿ ਪੰਜੇ ਦੂਤ ਮਾਇਆ ਦੇ ਪਰਛਾਵੇਂ ਹਨ। (ਇਨ੍ਹਾਂ ਨੇ ਜੀਵ ਦੇ ਅੰਦਰ) ਭੂਤਨਿਆਂ ਵਾਂਗ ਖਰੂਦ ਮਚਾਇਆ ਹੋਇਆ ਹੈ। (ਇਨ੍ਹਾਂ ਦੇ ਕਾਰਨ) ਹਰੇਕ ਸਰੀਰ ਰੂਪੀ ਛੋਟੀ ਜਿਹੀ ਘੜੀ ਵਿਚ ਵਿਸ਼ੇ ਵਿਕਾਰਾਂ ਦੇ ਅਨੇਕਾਂ ਸਮੁੰਦਰ ਠਾਠਾਂ ਮਾਰ ਰਹੇ ਹਨ।

(ਮਨੁੱਖ ਦੀ) ਉਮਰਾ ਘੜੀ ਪਲ ਮਾਤ੍ਰ (ਥੋੜ-ਚਿਰੀ) ਹੈ, ਪਰ ਆਸਾਂ ਜੁਗਾਂ ਤਕ ਦੀਆਂ ਹਨ। ਮਨ ਰੂਪੀ ਸਾਗਰ ਵਿਚ ਵਿਸ਼ੇ ਵਿਕਾਰਾਂ ਦੀਆਂ ਲਹਿਰਾਂ ਦੇ ਉਛਾਲੇ ਹਨ, ਜਿਨ੍ਹਾਂ ਦੀ ਤ੍ਰਿਖਾ ਦਾ ਕੋਈ ਸਹਾਰਾ ਹੀ ਨਹੀਂ (ਭਾਵ, ਬੇਅੰਤ ਲਾਲਸਾ ਹੈ)।

ਮਨ ਵਾਸ਼ਨਾਵਾਂ ਦੇ ਅਧੀਨ ਚਹੁੰ ਕੁੰਟਾਂ ਵਿਚ ਭੱਜਾ ਫਿਰਦਾ ਹੈ ਅਤੇ ਛਿਨ ਮਾਤ੍ਰ ਵਿਚ ਖੰਡ ਬ੍ਰਹਮੰਡ ਜਿਥੋਂ ਤਕ ਹਨ, ਉਥੋਂ ਤਕ ਹੋ ਆਉਂਦਾ ਹੈ।

ਚਿੰਤਾ-ਫ਼ਿਕਰਾਂ ਆਦਿ ਰੋਗਾਂ ਵਿਚ, ਸਰੀਰਕ ਰੋਗਾਂ ਵਿਚ ਅਤੇ ਕਈ ਤਰ੍ਹਾਂ ਦੀਆਂ ਉਪਾਧੀਆਂ ਵਿਚ ਘਿਰਿਆ ਹੋਇਆ ਵੀ ਮਨ (ਭਟਕਣੋਂ) ਰੋਕਿਆ ਨਹੀਂ ਜਾ ਸਕਦਾ। ਇਸ ਨੂੰ ਵਸ ਕਰਨ ਲਈ ਕੇਵਲ ਸਤਿਗੁਰੂ ਦੇ ਚਰਨਾਂ ਦੀ ਸ਼ਰਨ ਹੈ। (ਭਾਵ, ਮਨ ਸਤਿਗੁਰੂ ਦੀ ਸ਼ਰਨ ਪੈ ਕੇ ਉਨ੍ਹਾਂ ਦੀ ਬਖ਼ਸ਼ਸ਼ ਨਾਲ ਵਸ ਆਉਂਦਾ ਹੈ)।੨੩੩।

**ਜੈਸੇ ਮਨੁ ਲਾਗਤ ਹੈ ਲੇਖਕ ਕੋ ਲੇਖੈ ਬਿਖੈ, ਹਰਿ ਜਸੁ ਲਿਖਤ ਨ ਤੈਸੇ ਠਹਿਰਾਵਈ॥**
**ਜੈਸੇ ਮਨੁ ਬਨਜ ਬਿਉਹਾਰ ਕੇ ਬਿਥਾਰ ਬਿਖੈ, ਸਬਦ ਸੁਰਤਿ ਅਵਗਾਹਨ ਨ ਭਾਵਈ॥**
**ਜੈਸੇ ਮਨੁ ਕਨਿਕ ਅਉ ਕਾਮਨੀ ਸਨੇਹ ਬਿਖੈ, ਸਾਧ ਸੰਗਿ ਤੈਸੇ ਨੇਹੁ ਪਲ ਨ ਲਗਾਵਈ॥**
**ਮਾਇਆ ਬੰਧ ਧੰਧ ਬਿਖੈ ਆਵਧ ਬਿਹਾਇ ਜਾਇ, ਗੁਰ-ਉਪਦੇਸ ਹੀਨ ਪਾਛੇ ਪਛੁਤਾਵਈ॥੨੩੪॥**

***ਪਦ ਅਰਥ :*** ਲੇਖਕ—ਲੇਖਾ ਕਰਨ ਵਾਲਾ, ਲੇਖਾਕਾਰ। ਬਿਖੈ—ਵਿਚ। ਠਹਿਰਾਵਈ—ਟਿਕਦਾ, ਸਥਿਰ ਹੁੰਦਾ। ਬਿਥਾਰ—ਵਿਸਥਾਰ, ਖਿਲਾਰਾ। ਅਵਗਾਹਨ—ਚੁਭੀ ਲਾਉਣੀ, ਲਿਵਲੀਨ ਹੋਣਾ। ਕਨਿਕ—ਸੋਨਾ। ਕਾਮਨੀ—ਇਸਤ੍ਰੀ। ਸਨੇਹ—ਪਿਆਰ, ਮੋਹ। ਨੇਹੁ—ਪਿਆਰ। ਬੰਧ—ਬੰਧਨ। ਧੰਧ—ਧੰਧੇ। ਆਵਧ—ਉਮਰਾ। ਗੁਰ ਉਪਦੇਸ—ਗੁਰ-ਦੀਖਿਆ। ਹੀਨ—ਹੀਣਾ, ਖ਼ਾਲੀ। ਪਾਛੈ—ਅੰਤ ਸਮੇਂ।

***ਅਰਥ :*** ਜਿਵੇਂ (ਕਿਸੇ) ਲੇਖਾਕਾਰ ਦਾ ਮਨ (ਸੰਸਾਰਕ ਕਾਰਾਂ-ਵਿਹਾਰਾਂ ਦੇ) ਲੇਖੇ ਵਿਚ ਜੁੜਦਾ ਹੈ, ਵਾਹਿਗੁਰੂ ਦੀ ਸਿਫ਼ਤਿ-ਸਾਲਾਹ ਲਿਖਣ ਵਿਚ ਉਸ ਤਰ੍ਹਾਂ ਨਹੀਂ ਸਥਿਰ ਹੁੰਦਾ।

ਜਿਵੇਂ ਮਨ ਵਣਜ-ਵਿਹਾਰ ਦੇ ਖਿਲਾਰੇ ਵਿਚ (ਪਸਰਦਾ) ਹੈ ਉਸ ਤਰ੍ਹਾਂ ਸਤਿਗੁਰੂ ਦੇ ਸ਼ਬਦ ਦਾ ਸੁਰਤਿ ਨਾਲ ਮੇਲ ਕਰਨ (ਨਾਮ-ਸਿਮਰਨ) ਤੇ ਉਸ ਵਿਚ ਲਿਵਲੀਨ ਹੋਣਾ ਉਸ ਨੂੰ ਚੰਗਾ ਨਹੀਂ ਲਗਦਾ।

ਜਿਵੇਂ ਮਨ ਸੋਨੇ ਅਤੇ ਇਸਤ੍ਰੀ ਦੇ ਪਿਆਰ ਵਿਚ (ਮਸਤ ਹੁੰਦਾ) ਹੈ ਉਹੋ ਜਿਹਾ ਪਿਆਰ ਪਲ ਭਰ ਵੀ ਸਾਧ ਸੰਗਤਿ ਵਿਚ ਨਹੀਂ ਲਾਉਂਦਾ।

ਮਾਇਕ ਬੰਧਨਾਂ ਦੇ ਧੰਧਿਆਂ ਵਿਚ ਉਮਰਾ ਬੀਤ ਜਾਂਦੀ ਹੈ, ਸਤਿਗੁਰੂ ਦੇ ਉਪਦੇਸ਼ (ਗੁਰ-ਮੰਤਰ ਦੀ ਕਮਾਈ) ਤੋਂ ਹੀਣਾ ਮਨੁੱਖ ਅੰਤ ਵੇਲੇ ਪਛਤਾਂਦਾ ਹੈ।੨੩੪।

**ਜੈਸੇ ਮਨੁ ਧਾਵੈ ਪਰ-ਤਨ ਧਨ ਦੂਖਨ ਲਉ, ਸ੍ਰੀ ਗੁਰ ਸਰਨਿ ਸਾਧ ਸੰਗਿ ਲਉ ਨ ਆਵਈ॥**
**ਜੈਸੇ ਮਨੁ ਲਾਗੈ ਪਰਾਧੀਨ ਹੀਨ ਦੀਨਤਾ ਮੈ, ਸਾਧ ਸੰਗਿ ਸਤਿਗੁਰ ਸੇਵਾ ਨ ਲਗਾਵਈ॥**
**ਜੈਸੇ ਮਨੁ ਕਿਰਤਿ ਬਿਰਤਿ ਮੈ ਮਗਨ ਹੋਇ, ਸਾਧ ਸੰਗਿ ਕੀਰਤਨ ਮੈ ਨ ਠਹਿਰਾਵਈ॥**
**ਕੂਕਰ ਜਿਉ ਚਉਚ ਕਾਢਿ, ਚਾਕੀ ਚਾਟਿਬੇ ਕਉ ਜਾਇ, ਜਾ ਕੇ ਮੀਠੀ ਲਾਗੀ ਦੇਖੈ, ਤਾਹੀ ਪਾਛੇ ਧਾਵਈ॥੨੩੫॥**

***ਪਦ ਅਰਥ :*** ਧਾਵੈ—ਭਜਦਾ ਹੈ। ਪਰ ਤਨ—ਪਰਾਈ ਇਸਤ੍ਰੀ। ਦੂਖਨ—ਨਿੰਦਿਆ। ਪਰਾਧੀਨ—ਪਰ-ਅਧੀਨਗੀ, ਦੂਜੇ ਦੀ ਗ਼ੁਲਾਮੀ, ਚਾਕਰੀ। ਹੀਨ—ਹੀਣਤਾ। ਦੀਨਤਾ—ਨਿਰਾਦਰ ਭਰੀ ਨਿਮਰਤਾ। ਕਿਰਤਿ ਬਿਰਤਿ—ਕਾਰ-ਵਿਹਾਰ ਵਿਚ। ਠਹਿਰਾਵਈ—ਠਹਿਰਦਾ, ਟਿਕਦਾ। ਕੂਕਰ—ਕੁੱਤਾ। ਚਉਚ—ਬੂਥੀ, ਬੁਥਨੀ। ਮੀਠੀ—ਮਿੱਠੀ ਮਾਇਆ। ਧਾਵਈ—ਦੌੜਦਾ ਹੈ।

***ਅਰਥ :*** ਜਿਸ ਤਰ੍ਹਾਂ ਮਨ ਪਰਾਈ ਇਸਤ੍ਰੀ, ਪਰਾਏ ਧਨ ਅਤੇ ਪਰਾਈ ਨਿੰਦਿਆ ਵਲ ਭਜਦਾ ਹੈ, ਉਸ ਤਰ੍ਹਾਂ ਸਤਿਗੁਰੂ ਜੀ ਦੀ ਸ਼ਰਨ ਵਿਚ ਅਤੇ ਸਾਧ ਸੰਗਤਿ ਵਲ ਨਹੀਂ ਆਉਂਦਾ।

ਜਿਸ ਤਰ੍ਹਾਂ ਮਨ ਪਰਾਈ ਚਾਕਰੀ ਵਿਚ, ਹੀਣਤਾ ਅਤੇ ਨਿਰਾਦਰ ਭਰੀ ਨਿਮਰਤਾ ਵਿਚ ਜੁਟਿਆ ਰਹਿੰਦਾ ਹੈ, (ਉਸ ਤਰ੍ਹਾਂ) ਸਾਧ ਸੰਗਤਿ ਅਤੇ ਸਤਿਗੁਰੂ ਦੀ ਸੇਵਾ ਵਿਚ ਨਹੀਂ ਲਗਦਾ।

ਜਿਵੇਂ ਮਨ ਕਾਰ-ਵਿਹਾਰ ਵਿਚ ਮਗਨ ਹੁੰਦਾ ਹੈ, ਸਾਧ ਸੰਗਤਿ ਅਤੇ (ਗੁਰਬਾਣੀ ਦੇ) ਕੀਰਤਨ ਵਿਚ (ਉਸ ਤਰ੍ਹਾਂ) ਨਹੀਂ ਟਿਕਦਾ।

ਜਿਵੇਂ ਕੁੱਤਾ ਬੂਥੀ ਕਢ ਕੇ ਚੱਕੀ ਚਟਣ ਜਾਂਦਾ ਹੈ, (ਇਸੇ ਤਰ੍ਹਾਂ ਲਾਲਚੀ ਮਨੁੱਖ) ਜਿਸ ਪਾਸ ਮਿੱਠੀ ਮਾਇਆ (ਦਾ ਲੋਭ) ਮਿਲਦਾ ਵੇਖਦਾ ਹੈ, ਉਸੇ ਪਿਛੇ ਭਜ ਪੈਂਦਾ ਹੈ।੨੩੫।

**ਸਰਵਰ ਮੈ ਨ ਜਾਨੀ ਦਾਦਰ ਕਮਲ ਗਤਿ, ਮ੍ਰਿਗ ਮ੍ਰਿਗ-ਮਦ ਗਤਿ ਅੰਤਰਿ ਨ ਜਾਨੀ ਹੈ॥**
**ਮਣਿ ਮਹਿਮਾ ਨ ਜਾਨੀ ਅਹਿ ਬਿਖੁ ਬਿਖਮ ਕੈ, ਸਾਗਰ ਮੈ ਸੰਖ ਨਿਧਿ ਹੀਨ ਬਕ ਬਾਨੀ ਹੈ॥**
**ਚੰਦਨ ਸਮੀਪ ਜੈਸੇ ਬਾਂਸ ਨਿਰਗੰਧ ਕੰਧ, ਉਲੂਐ ਅਲਖ ਦਿਨ ਦਿਨਕਰ ਧਿਆਨੀ ਹੈ॥**
**ਤੈਸੇ ਬਾਂਝ ਬਧੂ ਮਮ, ਸ੍ਰੀ ਗੁਰ ਪੁਰਖ ਭੇਟਿ, ਨਿਹਫਲ ਸੇਬਲ ਜਿਉ ਹਉਮੈ ਅਭਿਮਾਨੀ ਹੈ॥੨੩੬॥**

***ਪਦ ਅਰਥ :*** ਸਰਵਰ—ਸਰੋਵਰ, ਤਲਾਬ। ਦਾਦਰ—ਡੱਡੂ। ਕਮਲ—ਕੌਲ ਫੁਲ। ਗਤਿ—ਗਤੀ, ਸਾਰ, ਸੋਝੀ। ਮ੍ਰਿਗ—ਹਿਰਨ। ਮ੍ਰਿਗ-ਮਦ—ਕਸਤੂਰੀ। ਅੰਤਰਿ—ਅੰਦਰ। ਮਣਿ—ਮਣੀ। ਅਹਿ—ਸੱਪ। ਬਿਖੁ ਬਿਖਮ—ਦੁਖਦਾਈ ਜ਼ਹਿਰ। ਸਾਗਰ—ਸਮੁੰਦਰ। ਨਿਧਿ—(ਅਮੋਲਕ ਰਤਨਾਂ ਦਾ) ਖ਼ਜ਼ਾਨਾ। ਹੀਨ—ਹੀਣਾ, ਖ਼ਾਲੀ, ਨਾਵਾਕਫ਼। ਬਕ-ਬਾਨੀ—ਰੌਲਾ ਪਾਉਣ ਵਾਲਾ (ਸੰਖ ਮੰਦਰਾਂ ਤੇ ਪੂਜਾ ਦੇ ਅਸਥਾਨਾਂ ਤੇ ਢਾਹਾਂ ਮਾਰਦਾ ਹੈ)। ਸਮੀਪ—ਨੇੜੇ। ਨਿਰਗੰਧ—ਸੁਗੰਧੀ ਬਿਨਾਂ। ਕੰਧ—ਸਰੀਰ, ਬੂਟਾ। ਅਲਖ—ਨਾ ਜਾਣਿਆ ਜਾ ਸਕਣਾ। ਦਿਨਕਰ—ਸੂਰਜ। ਬਾਂਝ ਬਧੂ—ਬੇ-ਔਲਾਦ ਇਸਤ੍ਰੀ। ਮਮ—ਮੈਂ। ਭੇਟਿ—ਮਿਲ ਕੇ। ਨਿਹਫਲ—ਫਲ ਰਹਿਤ। ਸੇਬਲ—ਸਿੰਬਲ ਰੁਖ।

***ਅਰਥ :*** ਡੱਡੂ ਸਰੋਵਰ ਵਿਚ ਰਹਿੰਦਾ ਕਮਲ ਫੁੱਲ ਦੀ ਸਾਰ ਨਹੀਂ ਜਾਣਦਾ ਅਤੇ ਹਿਰਨ ਨੂੰ ਆਪਣੇ ਅੰਦਰ ਨਾਫੇ ਵਿਚ ਕਸਤੂਰੀ ਦੇ ਹੁੰਦਿਆਂ, ਉਸ ਦੀ ਸੋਝੀ ਨਹੀਂ ਹੁੰਦੀ।

ਜਿਵੇਂ ਦੁਖਦਾਈ ਜ਼ਹਿਰ ਦੇ ਕਾਰਨ ਸੱਪ ਆਪਣੇ ਫਣ ਵਿਚਲੀ ਮਣੀ ਦੀ ਸ਼ੋਭਾ ਨਹੀਂ ਜਾਣਦਾ ਅਤੇ ਸੰਖ ਸਮੁੰਦਰ ਵਿਚ ਰਹਿੰਦਾ ਹੋਇਆ, ਉਸ ਵਿਚਲੇ ਅਮੋਲਕ ਰਤਨਾਂ ਦੇ ਖ਼ਜ਼ਾਨੇ ਤੋਂ ਨਾਵਾਕਫ਼ ਰਹਿ ਕੇ ਢਾਹਾਂ ਮਾਰਦਾ ਰਹਿੰਦਾ ਹੈ।

ਜਿਵੇਂ ਬਾਂਸ ਦਾ ਬੂਟਾ ਚੰਦਨ ਦੇ ਕੋਲ ਹੁੰਦਾ ਹੋਇਆ ਵੀ ਸੁਗੰਧੀ-ਹੀਣ ਰਹਿੰਦਾ ਹੈ ਅਤੇ (ਜਿਵੇਂ) ਉੱਲੂ ਦਿਨ ਵੇਲੇ ਵੀ ਸੂਰਜ ਨੂੰ ਵੇਖਣ ਤੋਂ ਅਨਜਾਣ ਹੋਇਆ, ਧਿਆਨੀ ਬਣਿਆ ਰਹਿੰਦਾ ਹੈ, (ਭਾਵ, ਅੱਖਾਂ ਮੀਟੀ ਰਖਦਾ ਹੈ)।

ਇਸੇ ਤਰ੍ਹਾਂ ਸਤਿਗੁਰੂ ਪੁਰਖ ਨੂੰ ਪਰਸ ਕੇ ਵੀ, ਮੈਂ ਹਉਮੈ ਤੇ ਹੰਕਾਰ ਦੇ ਕਾਰਨ, ਸੰਢ ਇਸਤ੍ਰੀ ਵਾਂਗ ਫਲ ਰਹਿਤ ਹੀ ਰਿਹਾ, ਜਿਵੇਂ ਕਿ (ਵਡੇ ਖਿਲਾਰੇ ਵਾਲਾ) ਸਿੰਬਲ ਰੁਖ ਹਉਮੈ-ਹੰਕਾਰ ਕਾਰਨ ਫਲ-ਰਹਿਤ ਹੁੰਦਾ ਹੈ।੨੩੬।

**ਬਰਖਾ ਚਤੁਰ-ਮਾਸ ਭਿਦੈ ਨ ਪਖਾਨ ਸਿਲਾ, ਨਿਪਜੈ ਨ ਧਾਨ ਪਾਨ ਅਨਿਕ ਉਪਾਵ ਕੈ॥**
**ਉਦਿਤ ਬਸੰਤ ਪਰਫੁਲਿਤ ਬਨਾਸਪਤੀ, ਮਉਲੈ ਨ ਕਰੀਰੁ ਆਦਿ ਬੰਸ ਕੇ ਸੁਭਾਵ ਕੈ॥**
**ਸਿਹਜਾ ਸੰਜੋਗ ਭੋਗ ਨਿਸਫਲ ਬਾਂਝ ਬਧੂ, ਹੋਇ ਨ ਅਧਾਨ, ਦੂਖੋ ਦੁਬਿਧਾ ਦੁਰਾਵ ਕੈ॥**
**ਤੈਸੇ ਮਮ ਕਾਗ ਸਾਧ ਸੰਗਤਿ ਮਰਾਲ-ਸਭਾ, ਰਹਿਓ ਨਿਰਾਹਾਰ ਮੁਕਤਾਹਲ ਅਪਿਆਵ ਕੈ॥੨੩੭॥**

***ਪਦ ਅਰਥ :*** ਬਰਖਾ—ਵਰਖਾ, ਬਾਰਸ਼। ਚਤੁਰ-ਮਾਸ—ਚਹੁ-ਮਾਸਾ। ਭਿਦੈ—ਭਿਜਦਾ। ਪਖਾਨ ਸਿਲਾ—ਪੱਥਰ ਦੀ ਸਿਲ। ਨਿਪਜੈ—ਉਗਦੀ। ਧਾਨ—ਅੰਨ। ਪਾਨ—ਤੰਬੋਲ। ਉਦਿਤ—ਪਰਗਟ ਹੋਣ 'ਤੇ, ਆਉਣ 'ਤੇ। ਪਰਫੁਲਿਤ—ਫਲਦੀ ਫੁਲਦੀ। ਬਨਾਸਪਤੀ—ਬ੍ਰਿਛ ਬੂਟੇ। ਮਉਲੈ—ਹਰਾ ਭਰਾ ਹੋਣਾ। ਬੰਸ—ਕੁਲ। ਸੰਜੋਗ—ਮੇਲ। ਬਾਂਝ ਬਧੂ—ਸੰਤਾਨ ਜਣਨ ਤੋਂ ਅਸਮਰੱਥ

ਇਸਤ੍ਰੀ। ਅਧਾਨ—ਗਰਭ। ਦੁਬਿਧਾ—ਦੁਚਿਤਾਪਣ। ਦੁਰਾਵ—ਲੁਕਾਣਾ। ਮਮ—ਮੈਂ। ਕਾਗ—ਕਾਂ। ਮਰਾਲ-ਸਭਾ—ਹੰਸਾਂ ਦੀ ਸਭਾ। ਨਿਰਾਹਾਰ—ਭੋਜਨ ਤੋਂ ਖ਼ਾਲੀ, ਅਤ੍ਰਿਪਤ। ਮੁਕਤਾਹਲ—ਮੋਤੀ। ਅਪਿਆਵ—ਅਪਿਆਉ, ਭੋਜਨ, ਅਹਾਰ।

***ਅਰਥ :*** (ਜਿਵੇਂ) ਚਹੁ-ਮਾਸੇ ਦੀ ਵਰਖਾ ਨਾਲ ਵੀ ਪੱਥਰ ਦੀ ਸਿਲਾ ਅਭਿਜ ਰਹਿੰਦੀ ਹੈ, (ਭਾਵ, ਨਰਮ ਨਹੀਂ ਹੁੰਦੀ) ਅਤੇ ਅਨੇਕ ਜਤਨਾਂ ਨਾਲ ਵੀ ਉਥੇ ਅੰਨ ਤੇ ਪਾਨਾਂ ਦੀ ਫ਼ਸਲ ਨਹੀਂ ਉਗ ਸਕਦੀ।

(ਜਿਵੇਂ) ਬਸੰਤ ਰੁਤ ਆਉਣ 'ਤੇ ਸਾਰੀ ਬਨਾਸਪਤੀ (ਬ੍ਰਿਛ ਬੂਟੇ) ਫਲਦੀ ਫੁਲਦੀ ਹੈ, ਪਰ ਕੁਲ ਦੇ ਸੁਭਾਉ ਅਨੁਸਾਰ ਕਰੀਰ ਆਦਿ ਬੂਟੇ ਮਉਲਦੇ ਨਹੀਂ।

(ਜਿਵੇਂ) ਬਾਂਝ ਇਸਤ੍ਰੀ ਪਤੀ ਦੀ ਸੇਜਾ 'ਤੇ ਭੋਗ ਦਾ ਸੰਜੋਗ ਪ੍ਰਾਪਤ ਕਰ ਕੇ ਵੀ ਨਿਸਫਲ ਰਹਿੰਦੀ ਹੈ, ਉਸ ਨੂੰ ਗਰਭ ਨਹੀਂ ਹੁੰਦਾ, ਇਸੇ ਦੁਚਿਤੀ ਕਰਕੇ ਉਹ ਆਪਣੇ ਦੁਖ ਨੂੰ ਲੁਕਾਂਦੀ ਫਿਰਦੀ ਹੈ।

ਇਸੇ ਤਰ੍ਹਾਂ ਮੈਂ ਕਾਂ (ਵਾਂਗ ਗੰਦ-ਮੰਦ ਖਾਣ ਵਾਲਾ), ਹੰਸਾਂ ਦੀ ਸਭਾ ਸਾਧ ਸੰਗਤਿ ਵਿਚ ਰਹਿ ਕੇ ਵੀ ਮੋਤੀਆਂ (ਸਮਾਨ ਨਾਮ-ਰਤਨਾਂ) ਦੇ ਅਹਾਰ ਤੋਂ ਅਤ੍ਰਿਪਤ ਹੀ ਰਿਹਾ, ਵਾਂਝਾ ਹੀ ਰਿਹਾ।੨੩੭।

**ਕਪਟ ਸਨੇਹ ਜੈਸੇ ਢੇਕੁਲੀ ਨਿਵਾਵੈ ਸੀਸ, ਤਾ ਕੈ ਬਸਿ ਹੋਇ ਜਲੁ ਬੰਧਨ ਮੈ ਆਵਈ॥**
**ਡਾਰਿ ਦੇਤ ਖੇਤ, ਹੁਇ ਪ੍ਰਫੁਲਿਤ ਸਫਲ ਤਾ ਤੇ, ਆਪਿ ਨਿਹਫਲ ਪਾਛੈ ਬੋਝ ਉਕਤਾਵਈ॥**
**ਅਰਧ ਉਰਧ ਹੁਇ ਅਨੁਕ੍ਰਮ ਕੈ, ਪਰਉਪਕਾਰ ਅਬਿਕਾਰ ਨ ਮਿਟਾਵਈ॥**
**ਤੈਸੇ ਹੀ ਅਸਾਧ ਸਾਧ ਸੰਗਤਿ ਸੁਭਾਵ ਗਤਿ, ਗੁਰਮਤਿ ਦੁਰਮਤਿ ਸੁਖ ਦੁਖ ਪਾਵਈ॥੨੩੮॥**

***ਪਦ ਅਰਥ :*** ਕਪਟ—ਪਖੰਡ, ਦੰਭ, ਫ਼ਰੇਬ। ਸਨੇਹ—ਪਿਆਰ। ਢੇਕੁਲੀ—ਢੀਂਗਲੀ, ਖੇਤੀ ਨੂੰ ਪਾਣੀ ਸਿੰਜਣ ਦਾ ਇਕ ਯੰਤ੍ਰ, ਦੋ ਖੜੀਆਂ ਲਕੜਾਂ ਵਿਚ ਇਕ ਲੰਬੀ ਬਲੀ, ਹੇਠਲੇ ਪਾਸੇ ਵਜ਼ਨੀ ਪੱਥਰ, ਉਪਰਲੇ ਪਾਸੇ ਬੋਕਾ ਜਾਂ ਟਿੰਡ ਬਧੀ ਹੋਈ, ਰਸੀ ਨਾਲ ਉਪਰਲਾ ਸਿਰਾ ਝੁਕਾਣ ਅਤੇ ਹੇਠਲੇ ਸਿਰੇ ਦਾ ਬੋਝ ਹੇਠਾਂ ਜਾਣ ਨਾਲ ਪਾਣੀ ਦਾ ਭਾਂਡਾ ਭਰੀਜ ਕੇ ਬਾਹਰ ਆ ਜਾਂਦਾ ਹੈ। ਬਸਿ—ਵਸ ਵਿਚ। ਬੰਧਨ—ਪ੍ਰੇਮ-ਬੰਧਨ। ਪ੍ਰਫੁਲਿਤ—ਫਲਦਾ ਫੁਲਦਾ। ਸਫਲ—ਫਲ ਵਾਲਾ। ਨਿਹਫਲ—ਫਲ ਰਹਿਤ। ਉਕਤਾਵਈ—ਥਕਣਾ। ਅਰਧ—ਹੇਠਾਂ। ਉਰਧ—ਉਪਰ। ਅਨੁਕ੍ਰਮ—ਨਿਰੰਤਰ, ਸਿਲਸਿਲੇਵਾਰ। ਅਬਿਕਾਰ—ਅਪਕਾਰ, ਬੁਰਾਈ, (ਕਪਟ-ਸਨੇਹੀ ਸੁਭਾਵ)। ਅਸਾਧ—ਮਨਮੁਖ। ਸਾਧ—ਗੁਰਮੁਖਿ। ਗਤਿ—ਗਤੀ, ਪ੍ਰਭਾਵ।

***ਅਰਥ :*** ਜਿਵੇਂ ਦਿਖਾਵੇ ਵਾਲੇ ਪ੍ਰੇਮ ਨਾਲ ਢੀਂਗਲੀ ਸਿਰ ਨਿਵਾਂਦੀ ਹੈ, ਪਾਣੀ ਉਸ (ਦੀ ਨਿਮਰਤਾ) ਦੇ ਵਸ ਹੋ ਕੇ ਪ੍ਰੇਮ-ਬੰਧਨ ਵਿਚ ਆ ਜਾਂਦਾ ਹੈ। (ਭਾਵ, ਢੀਂਗਲੀ ਦੇ ਨਿਵਣ ਨਾਲ ਉਸ ਦੇ ਬਰਤਨ ਵਿਚ ਪਾਣੀ ਭਰ ਜਾਂਦਾ ਹੈ)।

(ਢੀਂਗਲੀ ਉਸ ਪਾਣੀ ਨੂੰ ਜਦ) ਖੇਤ ਵਿਚ ਡੋਲ੍ਹ ਦੇਂਦੀ ਹੈ ਤਾਂ ਜਲ (ਦੇ ਪਰਉਪਕਾਰੀ ਸੁਭਾਵ) ਨਾਲ ਖੇਤੀ ਹਰੀ ਭਰੀ ਤੇ ਫਲ ਫੁਲ ਵਾਲੀ ਹੋ ਜਾਂਦੀ ਹੈ, (ਪਰ ਬਨਾਵਟੀ ਨਿਮਰਤਾ ਵਾਲੀ ਢੀਂਗਲੀ) ਆਪ ਪਿਛੋਂ ਖ਼ਾਲੀ ਦੀ ਖ਼ਾਲੀ (ਕੇਵਲ ਆਪਣਾ) ਬੋਝ ਹੀ ਚੁਕਣ ਵਿਚ ਥਕਦੀ ਹੈ।

ਇਸ ਤਰ੍ਹਾਂ ਲਗਾਤਾਰ ਢੀਂਗਲੀ ਕਦੀ ਨੀਵੀਂ ਹੁੰਦੀ ਹੈ ਕਦੇ ਉੱਚੀ, ਤਾਂ (ਜਲ ਆਪਣਾ) ਪਰਉਪਕਾਰੀ ਸੁਭਾਵ ਨਹੀਂ ਛਡਦਾ ਅਤੇ (ਢੀਂਗਲੀ ਆਪਣਾ) ਕਪਟ-ਸਨੇਹੀ ਸੁਭਾਵ ਨਹੀਂ ਤਿਆਗਦੀ।

ਤਿਵੇਂ ਹੀ ਮਨਮੁਖਾਂ ਦੀ ਸੰਗਤਿ ਦੇ ਪ੍ਰਭਾਵ ਹੇਠ ਦੁਰਮਤਿ (ਉਪਜਣ) ਨਾਲ ਦੁਖ ਪਾਈਦੇ ਹਨ ਅਤੇ ਗੁਰਮੁਖਾਂ ਦੇ ਸੰਗਤੀ ਸੁਭਾਵ ਦੇ ਪ੍ਰਭਾਵ ਹੇਠ ਗੁਰਮਤਿ (ਉਜਾਗਰ ਹੋਣ) ਨਾਲ ਸੁਖ ਪਾਈਦੇ ਹਨ।੨੩੮।

**ਜੈਸੇ ਤਉ ਕੁਚੀਲ ਪਵਿਤ੍ਰਤਾ-ਅਤੀਤ ਮਾਖੀ, ਰਾਖੀ ਨ ਰਹਿਤ, ਜਾਇ ਬੈਠੇ ਇਛਾਚਾਰੀ ਹੈ॥**
**ਪੁਨਿ ਜਉ ਅਹਾਰ ਸਨਬੰਧ ਪਰਵੇਸੁ ਕਰੈ, ਜਰੈ ਨ ਅਜਰ ਉਕਲੇਦੁ ਖੇਦੁ ਭਾਰੀ ਹੈ॥**
**ਬਧਿਕ ਬਿਧਾਨ ਜਿਉ ਉਦਿਆਨ ਮੈ ਟਾਟੀ ਦਿਖਾਇ, ਕਰੈ ਜੀਵ-ਘਾਤ ਅਪਰਾਧ ਅਧਿਕਾਰੀ ਹੈ॥**
**ਹਿਰਦੈ ਬਿਲਾਉ ਅਰੁ ਨੈਨ ਬਗ ਧਿਆਨੀ ਪ੍ਰਾਨੀ, ਕਪਟ ਸਨੇਹੀ ਦੇਹੀ ਅੰਤਿ ਹੁਇ ਦੁਖਾਰੀ ਹੈ॥੨੩੯॥**

***ਪਦ ਅਰਥ :*** ਕੁਚੀਲ—ਗੰਦੀ। ਪਵਿਤ੍ਰਤਾ ਅਤੀਤ—ਪਵਿਤ੍ਰਤਾ ਤੋਂ ਦੂਰ, ਅਪਵਿਤਰ। ਇਛਾਚਾਰੀ—ਆਪਣੀ ਇੱਛਾ ਅਨੁਸਾਰ ਵਿਚਰਨ ਵਾਲੀ, ਆਪ-ਹੁਦਰੀ। ਪੁਨਿ—ਫਿਰ। ਜਉ—ਜੇ। ਅਹਾਰ—ਭੋਜਨ। ਸਨਬੰਧ—ਮਿਲ ਕੇ। ਪਰਵੇਸੁ ਕਰੈ—ਅੰਦਰ ਚਲੀ ਜਾਏ। ਜਰੈ ਨ—ਪਚਦੀ ਨਹੀਂ। ਅਜਰ—ਅਪੱਚ। ਉਕਲੇਦੁ—ਉਲਟੀ, ਕੈਅ। ਖੇਦੁ—ਦੁਖ। ਬਧਿਕ—ਸ਼ਿਕਾਰੀ। ਬਿਧਾਨ—

ਵਿਧੀ। ਉਦਿਆਨ ਮੈ—ਜੰਗਲ ਵਿਚ। ਟਾਟੀ—ਧੋਖੇ ਦੀ ਟਟੀ, ਧੋਖੇ ਨਾਲ ਫਸਾਣ ਵਾਲਾ ਪਰਦਾ। ਟਾਟੀ—ਖਸ ਬਾਂਸ ਸਰਕੜੇ ਆਦਿ ਦਾ ਪੜਦਾ। ਅਪਰਾਧ—ਪਾਪ। ਹਿਰਦੈ—ਹਿਰਦੇ ਵਿਚ। ਬਿਲਾਉ—ਬਿੱਲਾ। ਨੈਨ—ਅੱਖਾਂ। ਬਗ ਧਿਆਨੀ—ਬਗਲੇ ਵਾਂਗ ਸਮਾਧੀ ਲਾਉਣ ਵਾਲਾ। ਕਪਟ ਸਨੇਹੀ—ਪਖੰਡ ਭਰੇ ਪਿਆਰ ਵਾਲਾ। ਦੇਹੀ—ਸਰੀਰ। ਦੁਖਾਰੀ ਹੈ—ਦੁਖੀ ਹੁੰਦਾ ਹੈ।

***ਅਰਥ :*** ਜਿਸ ਤਰ੍ਹਾਂ ਕਿ ਗੰਦੀ ਤੇ ਅਪਵਿਤਰ ਮੱਖੀ ਰੋਕਿਆਂ ਰੁਕਦੀ ਨਹੀਂ, ਅਤੇ ਮਨ-ਮਰਜ਼ੀ ਨਾਲ ਜਿਥੇ ਚਾਹੁੰਦੀ ਹੈ, ਜਾ ਬੈਠਦੀ ਹੈ; (ਇਸੇ ਤਰ੍ਹਾਂ ਕਪਟੀ ਤੇ ਮਲੀਨ ਮਨੁੱਖ ਸਤਸੰਗਤਿ ਵਿਚ ਆ ਵੜਦੇ ਹਨ ਅਤੇ ਮਨ-ਮਾਨੀਆਂ ਕਰਦੇ ਹਨ)।

ਫਿਰ (ਉਹ ਮੱਖੀ) ਜੇ ਭੋਜਨ ਨਾਲ ਮਿਲ ਕੇ ਅੰਦਰ ਚਲੀ ਜਾਏ ਤਾਂ ਅਪੱਚ ਹੋਣ ਕਰਕੇ ਪਚਦੀ ਨਹੀਂ ਅਤੇ ਕੈਅ ਕਰਾ ਕੇ ਬੜਾ ਦੁਖ ਦੇਂਦੀ ਹੈ। (ਮੱਖੀ ਵਾਂਗ ਅਨ-ਅਧਿਕਾਰੀ ਕਪਟੀ ਮਨੁੱਖ ਸਤਸੰਗਤਿ ਵਿਚ ਆ ਕੇ ਗੜ ਬੜ ਮਚਾਂਦੇ ਹਨ)।

ਜਿਵੇਂ ਸ਼ਿਕਾਰੀ ਮਨੁੱਖ ਖ਼ਾਸ ਵਿਧੀ ਅਨੁਸਾਰ ਜੰਗਲ ਵਿਚ ਧੋਖੇ ਦੀ ਟੱਟੀ ਵਿਖਾ ਕੇ ਜੀਵਾਂ ਦੀ ਹਤਿਆ ਕਰਦਾ ਹੈ ਤਾਂ ਉਹ ਪਾਪਾਂ (ਦੀ ਸਜ਼ਾ) ਦਾ ਭਾਗੀ ਬਣਦਾ ਹੈ। (ਇਸੇ ਤਰ੍ਹਾਂ ਜੋ ਕਪਟੀ ਤੇ ਪਖੰਡੀ ਸਾਧ ਧੋਖੇ ਦਾ ਠਾਟ ਰਚ ਕੇ ਪ੍ਰਾਨੀਆਂ ਨੂੰ ਠਗਦਾ ਫਿਰਦਾ ਹੈ, ਉਹ ਇਸ ਪਾਪ ਦੀ ਸਜ਼ਾ ਭੁਗਤਣ ਦਾ ਅਧਿਕਾਰੀ ਹੁੰਦਾ ਹੈ)।

ਇਸੇ ਤਰ੍ਹਾਂ ਜਿਸ ਪ੍ਰਾਣੀ ਦੇ ਹਿਰਦੇ ਵਿਚ ਬਿੱਲੇ ਵਾਂਗ (ਚੂਹੇ ਫੜਨ ਦਾ ਲੋਭ-ਲਾਲਚ) ਹੈ ਅਤੇ ਅੱਖਾਂ ਵਿਚ ਬਗਲੇ ਵਾਲਾ ਕਪਟ-ਸਨੇਹੀ ਧਿਆਨ, ਅਜਿਹੇ ਕਪਟੀ ਪਿਆਰ ਵਾਲੇ ਜੀਵ ਦੀ ਦੇਹੀ ਅੰਤ ਨੂੰ (ਜਮਦੂਤਾਂ ਦੇ ਵਸ ਪੈ ਕੇ) ਦੁਖੀ ਹੁੰਦੀ ਹੈ।੨੬੯।

**ਗਊ ਮੁਖ ਬਾਘੁ ਜੈਸੇ ਬਸੇ ਮ੍ਰਿਗ-ਮਾਲ ਬਿਖੈ, ਕੰਗਨਾ ਪਹਿਰਿ ਜਿਉ ਬਿਲਈਆ ਖਗ ਮੋਹਈ॥**
**ਜੈਸੇ ਬਗ ਧਿਆਨ ਧਾਰਿ ਕਰਤ ਅਹਾਰ ਮੀਨ, ਗਨਿਕਾ ਸਿੰਗਾਰ ਸਾਜਿ, ਬਿਭਚਾਰ ਜੋਹਈ॥**
**ਪੰਚ ਬਟਵਾਰੋ ਭੇਖਧਾਰੀ ਜਿਉ ਸਘਾਤੀ ਹੋਇ, ਅੰਤਿ ਫਾਸੀ ਡਾਰਿ ਮਾਰੈ ਦ੍ਰੋਹ ਕਰ ਦ੍ਰੋਹਈ॥**
**ਕਪਟ ਸਨੇਹ ਕੈ ਮਿਲਤ ਸਾਧ ਸੰਗਤਿ ਮੈ, ਚੰਦਨ ਸੁਗੰਧ ਬਾਂਸੁ ਗਠੀਲੋ ਨ ਬੋਹਈ॥੨੭੦॥**

***ਪਦ ਅਰਥ :*** ਗਊ ਮੁਖ—ਗਊ ਵਾਲਾ ਮੂੰਹ। ਬਾਘੁ—ਸ਼ੇਰ। ਮ੍ਰਿਗ-ਮਾਲ—ਹਿਰਨਾਂ ਦੀ ਡਾਰ। ਬਿਖੈ—ਵਿਚ। ਕੰਗਨਾ—(ਪਵਿਤਰ ਸਮਝੇ ਜਾਣ ਵਾਲੇ ਮੌਲੀ ਦੇ ਧਾਗੇ ਦਾ) ਕੰਗਣ। ਬਿਲਈਆ—ਬਿੱਲੀ। ਖਗ—ਪੰਛੀ। ਮੋਹਈ—ਠਗਦੀ ਹੈ, ਧੋਖਾ ਦੇਂਦੀ ਹੈ। ਬਗ—ਬਗਲਾ। ਅਹਾਰ—ਖਾਣਾ। ਮੀਨ—ਮੱਛੀ। ਗਨਿਕਾ—ਵੇਸਵਾ। ਬਿਭਚਾਰ—ਵਿਸ਼ਾ ਭੋਗਣਾ। ਜੋਹਈ—ਤੱਕਦੀ ਹੈ, ਵੇਖਦੀ ਹੈ। ਪੰਚ—ਭਲਾ ਪੁਰਸ਼। ਬਟਵਾਰੋ—ਰਾਹ-ਮਾਰ, ਧਾੜਵੀ। ਸਘਾਤੀ—ਸੰਘਾਰ ਕਰਨ ਵਾਲਾ, ਹਤਿਆਰਾ। ਫਾਸੀ—ਫਾਹੀ। ਦ੍ਰੋਹ—ਧ੍ਰੋਹ, ਵਿਸਾਹ-ਘਾਤ। ਦ੍ਰੋਹਈ—ਧ੍ਰੋਹ ਕਮਾਉਣ ਵਾਲਾ। ਕਪਟ ਸਨੇਹ—ਬਨਾਵਟੀ ਪਿਆਰ। ਬਾਂਸ ਗਠੀਲੋ—ਗੰਢਾਂ ਵਾਲਾ ਬਾਂਸ। ਨ ਬੋਹਈ—ਸੁਗੰਧਤ ਨਹੀਂ ਹੁੰਦਾ।

***ਅਰਥ :*** ਜਿਵੇਂ ਕੋਈ ਸ਼ੇਰ ਗਊ ਵਾਲਾ (ਭੋਲਾ ਭਾਲਾ) ਮੂੰਹ ਬਣਾ ਕੇ ਹਿਰਨਾਂ ਦੀ ਡਾਰ ਵਿਚ ਆ ਵੜੇ ਅਤੇ ਜਿਵੇਂ ਕੋਈ ਬਿੱਲੀ (ਤੀਰਥ-ਯਾਤਰਾ ਤੋਂ ਆਈ ਦੱਸ ਕੇ) (ਪਵਿਤਰ ਧਾਗੇ ਦਾ) ਕੰਗਣਾ ਪਹਿਨ ਕੇ ਪੰਛੀਆਂ ਨੂੰ ਧੋਖਾ ਦੇਂਦੀ ਹੋਵੇ;

ਜਿਵੇਂ ਬਗਲਾ ਸਮਾਧੀ (ਦਾ ਪਖੰਡ) ਰਚ ਕੇ ਮੱਛੀਆਂ ਖਾਂਦਾ ਹੈ ਅਤੇ (ਜਿਵੇਂ) ਵੇਸਵਾ (ਸਵਾਣੀਆਂ ਵਾਂਗ) ਸ਼ਿੰਗਾਰ ਲਾ ਕੇ, ਕਾਮਕ ਵਾਸ਼ਨਾ ਦੇ ਅਧੀਨ (ਕਾਮੀ ਪੁਰਸ਼ ਦਾ ਰਾਹ) ਤੱਕਦੀ ਹੈ;

ਜਿਵੇਂ ਕੋਈ ਧਾੜਵੀ ਕਿਸੇ ਭਲੇ ਮਨੁੱਖ ਦਾ ਭੇਖ ਧਾਰ ਕੇ ਹਤਿਆਰਾ ਬਣ ਜਾਵੇ ਤਾਂ ਅਖ਼ੀਰ (ਕਿਸੇ ਨੂੰ ਵਿਸਾਹ ਦੇ ਕੇ) ਗਲ ਵਿਚ ਫਾਹੀ ਪਾ ਕੇ ਮਾਰ ਦਿੰਦਾ ਹੈ ਅਤੇ ਵਿਸਾਹ-ਘਾਤ ਕਰ ਕੇ ਧ੍ਰੋਹ ਕਮਾਣ ਵਾਲਾ ਹੁੰਦਾ ਹੈ;

ਇਉਂ ਹੀ ਜੇ ਕੋਈ ਕਪਟੀ ਪਿਆਰ ਵਾਲਾ ਸਾਧ ਸੰਗਤਿ ਵਿਚ ਆ ਮਿਲੇ ਤਾਂ (ਉਹ ਸਾਧ ਸੰਗਤਿ ਦੇ ਅਸਰ ਨੂੰ ਗ੍ਰਹਿਣ ਨਹੀਂ ਕਰਦਾ, ਜਿਵੇਂ ਕਿ) ਚੰਦਨ (ਦੇ ਕੋਲ ਵਸਦਾ) ਗੰਢਾਂ ਵਾਲਾ ਬਾਂਸ ਚੰਦਨ ਦੀ ਸੁਗੰਧੀ ਨਾਲ ਸੁਗੰਧਤ ਨਹੀਂ ਹੁੰਦਾ।੨੭੦।

**ਆਦਿ ਹੀ ਅਧਾਨ ਬਿਖੈ ਹੋਇ ਨਿਰਮਾਨ ਪ੍ਰਾਣੀ, ਮਾਸ ਦਸ ਗਨਤ ਹੀ ਗਨਤ ਬਿਹਾਤ ਹੈ॥**
**ਜਨਮਤ ਸੁਤ ਸਬ ਕੁਟੰਬ ਅਨੰਦ-ਮਈ, ਬਾਲ ਬੁਧਿ ਗਨਤ ਬਿਤੀਤ ਨਿਸਿ ਪ੍ਰਾਤ ਹੈ॥**
**ਪਢਤ ਬਿਵਾਹੀਅਤ ਜੋਬਨ ਮੈ ਭੋਗ ਬਿਖੈ, ਬਨਜ ਬਿਉਹਾਰ ਕੇ ਬਿਥਾਰ ਲਪਟਾਤ ਹੈ॥**
**ਬਢਤਾ ਬਿਆਜ ਕਾਜ ਗਨਤ ਅਵਧ ਬੀਤੀ, ਗੁਰ-ਉਪਦੇਸ ਬਿਨੁ ਜਮਪੁਰ ਜਾਤ ਹੈ॥੨੭੧॥**

***ਪਦ ਅਰਥ :*** ਆਦਿ ਹੀ—ਪਹਿਲਾਂ। ਅਧਾਨ ਬਿਖੈ—ਮਾਤਾ ਦੇ ਗਰਭ ਵਿਚ। ਨਿਰਮਾਨ—ਨਿਰਮਾਣ, ਰਚਨਾ, ਬਣਤਰ।

ਮਾਸ—ਮਹੀਨੇ। ਗਨਤ—ਗਿਣਦਿਆਂ। ਬਿਹਾਤ ਹੈ—ਬੀਤਦੇ ਹਨ। ਸੁਤ—ਪੁੱਤਰ। ਸਬ—ਸਭ, ਸਾਰੇ। ਅਨੰਦ-ਮਈ—ਖ਼ੁਸ਼ੀ ਭਰਿਆ। ਬਿਤੀਤ—ਬੀਤਣਾ। ਨਿਸਿ—ਰਾਤ। ਪ੍ਰਾਤ—ਸਵੇਰ, ਦਿਨ। ਪਢਤ—ਪੜ੍ਹਦਾ ਹੈ। ਬਿਵਾਹੀਅਤ—ਵਿਆਹਿਆ ਜਾਂਦਾ ਹੈ। ਭੋਗ ਮੈ—ਭੋਗਾਂ ਬਿਲਾਸਾਂ ਵਿਚ। ਬਿਥਾਰ—ਖਿਲਾਰਾ, ਪਸਾਰਾ। ਲਪਟਾਤ—ਰੁਝਦਾ। ਬਢਤਾ—ਵਧਦਾ। ਕਾਜ ਗਨਤ—ਕੰਮ ਗਿਣਦਿਆਂ, ਧੰਧਿਆਂ ਦੀਆਂ ਚਿਤਵਨੀਆਂ ਚਿਤਵਦਿਆਂ। ਜਮਪੁਰ—ਜਮਪੁਰੀ।

***ਅਰਥ :*** ਪ੍ਰਾਣੀ ਦੀ ਪਹਿਲਾਂ (ਮਾਤਾ ਦੇ) ਗਰਭ ਵਿਚ ਰਚਨਾ ਹੁੰਦੀ ਹੈ ਅਤੇ (ਮਾਤਾ ਦੇ) ਦਸ ਮਹੀਨੇ ਗਿਣਦਿਆਂ ਗਿਣਦਿਆਂ ਲੰਘ ਜਾਂਦੇ ਹਨ।

ਪੁੱਤਰ ਜੰਮਣ 'ਤੇ ਸਾਰਾ ਪਰਵਾਰ ਖ਼ੁਸ਼ੀ ਨਾਲ ਭਰ ਜਾਂਦਾ ਹੈ ਅਤੇ ਬਾਲਕ-ਬੁਧ-ਅਵਸਥਾ ਦੇ (ਬਿਨੋਦ ਕਰਦਿਆਂ) ਦਿਨ ਰਾਤ ਗਿਣਦਿਆਂ ਬੀਤ ਜਾਂਦੇ ਹਨ।

(ਫਿਰ) ਪੜ੍ਹਦਾ ਹੈ, ਵਿਆਹਿਆ ਜਾਂਦਾ ਹੈ ਅਤੇ ਜੁਆਨੀ ਦੇ ਭੋਗ-ਬਿਲਾਸਾਂ ਵਿਚ ਤੇ ਵਣਜ-ਵਪਾਰ ਦੇ ਖਿਲਾਰੇ ਵਿਚ ਰੁਝ ਜਾਂਦਾ ਹੈ।

(ਇਉਂ ਦੁਨੀਆਵੀ) ਧੰਧਿਆਂ ਦੀਆਂ ਚਿਤਵਨੀਆਂ ਵਿਚ ਹੀ ਉਮਰਾ ਬੀਤ ਜਾਂਦੀ ਹੈ ਅਤੇ (ਪੂਰਬਲੇ ਕਰਮਾਂ ਰੂਪੀ ਮੂਲ ਵਿਚ ਇਸ ਜਨਮ ਦੇ ਮਾੜੇ ਸੰਸਕਾਰਾਂ ਦਾ) ਵਿਆਜ ਵਧ ਜਾਂਦਾ ਹੈ। ਇਸ ਤਰ੍ਹਾਂ ਪ੍ਰਾਣੀ ਗੁਰ-ਦੀਖਿਆ (ਲਏ ਤੇ ਕਮਾਏ) ਬਿਨਾਂ ਜਮਪੁਰੀ ਜਾਂਦਾ ਹੈ।੨੪੧।

**ਜੈਸੇ ਚਕਈ ਚਕਵਾ ਬੰਧਿਕ ਇਕਤ੍ਰ ਕੀਨੇ, ਪਿੰਜਰੀ ਮੈ ਬਸੇ ਨਿਸਿ ਦੁਖ ਸੁਖ ਮਾਨੇ ਹੈ॥**
**ਕਹਤ ਪਰਸਪਰ ਕੋਟਿ ਸੁਰ-ਜਨ ਵਾਰਉ, ਓਟ ਦੁਰਜਨ ਪਰ ਜਾਹਿ ਗਹਿ ਆਨੇ ਹੈ॥**
**ਸਿਮਰਨ ਮਾਤ੍ਰ ਕੋਟਿ ਆਪਦਾ ਸੰਪਦਾ ਕੋਟਿ, ਸੰਪਦਾ ਆਪਦਾ ਕੋਟਿ ਪ੍ਰਭੁ ਬਿਸਰਾਨੇ ਹੈ॥**
**ਸਤਿ-ਰੂਪ ਸਤਿ-ਨਾਮੁ ਸਤਿਗੁਰ ਗਿਆਨ ਧਿਆਨ, ਸਤਿਗੁਰ ਮਤਿ ਸਤਿ ਸਤਿ ਕਰਿ ਜਾਨੇ ਹੈ॥੨੪੨॥**

***ਪਦ ਅਰਥ :*** ਚਕਈ—ਚਕਵੀ। ਬੰਧਿਕ—ਫੰਧਕ, ਸ਼ਿਕਾਰੀ। ਇਕਤ੍ਰ—ਇਕੱਠੇ। ਨਿਸਿ—ਰਾਤ। ਦੁਖ ਸੁਖ ਮਾਨੇ ਹੈ—ਦੁਖ ਨੂੰ ਸੁਖ ਕਰਕੇ ਮੰਨਦੇ ਹਨ। ਪਰਸਪਰ—ਆਪਸ ਵਿਚ। ਕੋਟਿ—ਕਰੋੜਾਂ। ਸੁਰ-ਜਨ—ਭਲੇ ਪੁਰਖ। ਵਾਰਉ—ਵਾਰ ਦੇਈਏ। ਓਟ—ਸਹਾਰਾ, ਆਸਰਾ। ਦੁਰਜਨ—ਖੋਟਾ ਮਨੁੱਖ। ਪਰ—ਉਪਰ, ਉਤੇ। ਜਾਹਿ—ਜਿਸ ਨੇ। ਗਹਿ—ਪਕੜ। ਆਪਦਾ—ਮੁਸੀਬਤ, ਬਿਪਤਾ, ਵਿਘਨ। ਸੰਪਦਾ—ਬੜਾ ਐਸ਼ਵਰਜ, ਸੁਖ ਦੇ ਸਾਧਨ। ਸਤਿ-ਨਾਮੁ—ਸਦਾ ਥਿਰ ਵਾਹਿਗੁਰੂ ਦਾ ਨਾਮ। ਸਤਿ ਸਤਿ ਕਰਿ—ਪੂਰਨ ਸ਼ਰਧਾ ਨਾਲ, ਸੱਚ ਸੱਚ ਜਾਣ ਕੇ।

***ਅਰਥ :*** ਜਿਵੇਂ ਫੰਧਕ ਸ਼ਿਕਾਰੀ ਚਕਵੀ ਤੇ ਚਕਵੇ ਨੂੰ (ਫੜ ਕੇ ਪਿੰਜਰੇ ਵਿਚ) ਇਕੱਠਿਆਂ (ਬੰਦ) ਕਰਦਾ ਹੈ, ਤਾਂ ਉਹ ਪਿੰਜਰੇ ਵਿਚ ਰਾਤ ਸਮੇਂ (ਇਕੱਠੇ) ਰਹਿੰਦੇ ਹਨ। (ਇਸ ਤਰ੍ਹਾਂ ਉਹ ਪਿੰਜਰੇ ਦੀ ਬੰਦੀ ਦੇ) ਦੁਖ ਨੂੰ ਸੁਖ ਕਰਿ ਜਾਣਦੇ ਹਨ, (ਕਿਉਂਕਿ ਰਾਤ ਨੂੰ ਵਿਛੋੜਾ ਹੋ ਜਾਣ ਦੇ ਦੁਖ ਤੋਂ ਬਚ ਜਾਂਦੇ ਹਨ)।

ਉਹ ਆਪੋ ਵਿਚ ਕਹਿੰਦੇ ਹਨ ਕਿ ਅਸੀਂ ਕਰੋੜਾਂ ਭਲੇ ਮਨੁੱਖ (ਉਸ ਉਤੋਂ) ਵਾਰਦੇ ਹਾਂ ਜਿਸ ਖੋਟੇ ਮਨੁੱਖ (ਸ਼ਿਕਾਰੀ) ਨੇ ਸਾਨੂੰ ਫੜ ਲਿਆਂਦਾ ਤੇ ਓਟ ਦਿਤੀ ਹੈ।

ਵਾਹਿਗੁਰੂ ਦੇ ਸਿਮਰਨ ਮਾਤ੍ਰ ਨਾਲ ਜੇ ਕਰੋੜਾਂ ਬਿਪਤਾ (ਆ ਪੈਣ ਤਾਂ ਅਭਿਆਸੀ ਜਨ ਉਨ੍ਹਾਂ) ਨੂੰ ('ਦੁਖ ਦਾਰੂ' ਤੇ ਨਾਮ-ਸਿਮਰਨ ਵਿਚ ਸਹਾਈ ਜਾਣਦਿਆਂ) ਕਰੋੜਾਂ ਸੁਖਾਂ ਦੇ ਸਾਧਨ ਜਾਣਦਾ ਹੈ ਅਤੇ ਜੇ ਵਾਹਿਗੁਰੂ ਵਿਸਰਦਾ ਹੋਵੇ ਤਾਂ ਵੱਡੇ ਐਸ਼ਵਰਜ ਦੇ ਸਾਧਨ ਵੀ ਕਰੋੜਾਂ ਮੁਸੀਬਤਾਂ ਸਮਾਨ ਹਨ।

(ਅਭਿਆਸੀ ਜਨ ਸਤਿਗੁਰੂ ਦੇ ਬਖ਼ਸ਼ੇ) ਗਿਆਨ ਧਿਆਨ (ਵਾਹਿਗੁਰੂ ਸਿਮਰਨ ਤੇ ਨਾਮ ਵਿਚ ਲੀਨਤਾ) ਨੂੰ ਹੀ ਸਤਿ ਸਰੂਪ ਅਤੇ ਸਤਿ ਨਾਮੁ ਕਰਕੇ ਜਾਣਦਾ ਹੈ ਅਤੇ ਸਤਿਗੁਰੂ ਦੀ ਮਤਿ (ਗੁਰ-ਦੀਖਿਆ) ਨੂੰ ਸਤਿ ਸਤਿ ਕਰਿ ਜਾਣਦਾ ਹੈ, (ਭਾਵ, ਨਾਮ ਸਿਮਰਨ ਦੀ ਕਮਾਈ ਪੂਰਨ ਪ੍ਰੇਮ-ਸ਼ਰਧਾ ਨਾਲ ਕਰਦਾ ਹੈ)।੨੪੨।

**ਪੁਨਿ ਕਤ ਪੰਚ ਤਤ ਮੇਲੁ ਖੇਲੁ ਹੋਇ ਕੈਸੇ, ਭ੍ਰਮਤ ਅਨੇਕ ਜੋਨਿ ਕੁਟੰਬ ਸੰਜੋਗ ਹੈ॥**
**ਪੁਨਿ ਕਤ ਮਾਨਸ ਜਨਮ ਨਿਰਮੋਲ ਹੋਇ, ਦ੍ਰਿਸਟਿ ਸਬਦ ਸੁਰਤਿ ਰਸ ਕਸ ਭੋਗ ਹੈ॥**
**ਪੁਨਿ ਕਤ ਸਾਧ-ਸੰਗੁ ਚਰਨ ਸਰਨਿ ਗੁਰ, ਗਿਆਨ ਧਿਆਨ ਸਿਮਰਨ ਪ੍ਰੇਮ ਮਧੁ ਪ੍ਰਜੋਗ ਹੈ॥**
**ਸਫਲ ਜਨਮੁ ਗੁਰਮੁਖਿ ਸੁਖ ਫਲ ਚਾਖਿ, ਜੀਵਨ ਮੁਕਤਿ ਹੋਇ ਲੋਗ ਮੈ ਅਲੋਗ ਹੈ॥੨੪੩॥**

**ਪਦ ਅਰਥ :** ਪੁਨਿ—ਫਿਰ, ਮੁੜ। ਕਤ—ਕਦ ? ਪੰਚ ਤਤ ਮੇਲੁ—ਪੰਜਾਂ ਤੱਤਾਂ ਦਾ ਮੇਲ। ਭ੍ਰਮਤ—ਭਰਮਦਿਆਂ, ਭਟਕਦਿਆਂ। ਕੁਟੰਬ—ਪਰਵਾਰ। ਸੰਜੋਗ—ਮੇਲ-ਮਿਲਾਪ। ਮਾਨਸ ਜਨਮ—ਮਨੁੱਖਾ ਜਨਮ। ਨਿਰਮੋਲ—ਅਮੋਲਕ। ਦ੍ਰਿਸਟਿ—ਵੇਖਣ ਵਾਲੀਆਂ ਅੱਖਾਂ। ਸਬਦ—ਬਚਨ ਉਚਾਰਨ ਵਾਲੀ ਜੀਭ। ਸੁਰਤਿ—ਸੁਣਨ ਵਾਲੇ ਕੰਨ। ਗਿਆਨ—ਗੁਰੂ ਦਾ ਗਿਆਨ, ਗੁਰ-ਉਪਦੇਸ਼, ਗੁਰ-ਦੀਖਿਆ। ਮਧੁ—ਅੰਮ੍ਰਿਤ। ਪ੍ਰਜੋਗ—ਪ੍ਰਯੋਗ, ਜੁੜਨਾ, ਲਗਣਾ। ਗੁਰਮੁਖਿ—ਗੁਰੂ ਦਾ ਆਗਿਆਕਾਰੀ ਗੁਰਸਿਖ। ਸੁਖ ਫਲ—ਨਾਮ-ਅੰਮ੍ਰਿਤ ਭੁੰਚਣ ਦਾ ਅਨੰਦ। ਚਾਖਿ—ਚਖ ਕੇ। ਲੋਗ ਮੈ—ਲੋਕ-ਰੀਤੀ ਵਿਚ ਰਹਿੰਦਾ ਹੋਇਆ। ਅਲੋਗ—ਲੋਕ-ਰੀਤੀ ਤੋਂ ਨਿਰਲੇਪ।

**ਅਰਥ :** ਅਨੇਕਾਂ ਜੂਨਾਂ ਵਿਚ ਭਰਮਦਿਆਂ ਨੂੰ (ਇਸ ਮਨੁੱਖਾ ਜਨਮ ਦੇ) ਪਰਵਾਰ ਦਾ ਸੰਜੋਗ ਬਣਿਆ ਹੈ। ਫਿਰ ਕਦੋਂ ਤੇ ਕਿਵੇਂ ਇਸ ਪੰਜਾਂ ਤੱਤਾਂ (ਵਾਲੀ ਦੇਹੀ) ਦੇ ਮਿਲਾਪ ਦੀ ਇਹ ਖੇਡ ਹੋ ਸਕੇਗੀ ?

ਮੁੜ ਕਦ ਇਹ ਅਮੋਲਕ ਮਨੁੱਖਾ ਜਨਮ ਮਿਲਣਾ ਹੈ, ਜਿਸ ਵਿਚ ਅੱਖਾਂ, ਜੀਭ, ਕੰਨਾਂ ਆਦਿ ਦੁਆਰਾ ਰਸਾਂ ਕਸਾਂ ਦੇ ਅਨੰਦ (ਮਾਣੇ ਜਾ ਸਕਦੇ) ਹਨ ?

(ਇਸ ਸਮੇਂ) ਸਤਿਗੁਰੂ ਦੇ ਦ੍ਰਿੜ੍ਹਾਏ ਗਿਆਨ, ਧਿਆਨ, ਸਿਮਰਨ ਅਤੇ ਪ੍ਰੇਮ-ਅੰਮ੍ਰਿਤ ਵਿਚ ਜੁੜਨ ਦਾ ਅਉਸਰ ਬੱਝਾ ਹੋਇਆ ਹੈ। ਫਿਰ ਕਦੋਂ ਇਹ ਸਾਧ ਸੰਗਤਿ ਅਤੇ ਸਤਿਗੁਰੂ ਦੇ ਚਰਨਾਂ ਦੀ ਓਟ ਪ੍ਰਾਪਤ ਹੋ ਸਕਣੀ ਹੈ ?

ਸਤਿਗੁਰੂ ਦਾ ਆਗਿਆਕਾਰੀ ਗੁਰਸਿਖ ਇਸ ਅਮੋਲਕ ਮਨੁੱਖਾ ਜਨਮ ਨੂੰ ਸਫਲਾ ਕਰਦਾ ਹੋਇਆ ਲੋਕ-ਵਰਤਾਰੇ ਵਿਚ ਵਿਚਰ ਕੇ ਵੀ, ਉਸ ਤੋਂ ਨਿਰਲੇਪ ਰਹਿੰਦਾ ਹੈ ਅਤੇ ਸਤਿਗੁਰੂ ਦੇ ਬਖ਼ਸ਼ੇ ਨਾਮ-ਅੰਮ੍ਰਿਤ ਦੇ ਸੁਖ-ਫਲ ਨੂੰ ਚਖ ਚਖ ਕੇ ਜੀਵਨ-ਮੁਕਤ ਹੋ ਜਾਂਦਾ ਹੈ।੨੪੩।

**ਰਚਨ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰ-ਪਨ, ਚਿਤ੍ਰਹਿ ਚਿਤੈ ਚਿਤੈ ਚਿਤੇਰਾ ਉਰ ਆਨੀਐ॥**
**ਬਚਨ ਬਿਬੇਕ ਟੇਕ ਏਕ ਹੀ ਅਨੇਕ ਮੇਕ, ਸੁਨਿ ਧੁਨਿ ਜੰਤ੍ਰ ਜੰਤ੍ਰਧਾਰੀ ਉਨਮਾਨੀਐ॥**
**ਅਸਨ ਬਸਨ ਧਨ ਸਰਬ ਨਿਧਾਨ ਦਾਨ, ਕਰੁਨਾ-ਨਿਧਾਨ ਸੁਖਦਾਈ ਪਹਿਚਾਨੀਐ॥**
**ਕਥਤਾ ਬਕਤਾ ਸ੍ਰੋਤਾ ਦਾਤਾ ਭੁਗਤਾ ਸ੍ਰਬਗਿ, ਪੂਰਨ ਬ੍ਰਹਮ ਗੁਰ ਸਾਧ ਸੰਗਿ ਜਾਨੀਐ॥੨੪੪॥**

**ਪਦ ਅਰਥ :** ਰਚਨ—ਜਗਤ-ਰਚਨਾ। ਚਰਿਤ੍ਰ—ਕੌਤਕ। ਚਿਤ੍ਰ—ਚਿਤਰਕਾਰੀ। ਬਿਸਮ—ਅਸਚਰਜ। ਬਚਿਤ੍ਰ—ਰੰਗਾ ਰੰਗ ਦਾ, ਅਨੋਖੇਪਣ ਵਾਲਾ। ਚਿਤ੍ਰਹਿ—ਚਿਤਰ ਨੂੰ। ਚਿਤੈ ਚਿਤੈ—ਚਿਤਾਰ ਚਿਤਾਰ, ਵੇਖ ਵੇਖ। ਚਿਤੇਰਾ—ਚਿਤਰਕਾਰ, ਚਿਤਰਕਾਰੀ ਨੂੰ ਬਣਾਉਣ ਵਾਲਾ। ਉਰ—ਹਿਰਦਾ। ਬਚਨ—ਗੁਰ ਸ਼ਬਦ। ਬਿਬੇਕ—ਗਿਆਨ, ਵਿਚਾਰ। ਟੇਕ—ਸਹਾਰਾ। ਅਨੇਕ ਮੇਕ—ਅਨੇਕਾਂ ਵਿਚ ਮਿਲਿਆ ਹੋਇਆ। ਧੁਨਿ—ਧੁਨੀ, ਅਵਾਜ਼। ਜੰਤ੍ਰ—ਵਾਜਾ। ਜੰਤ੍ਰਧਾਰੀ—ਵਾਜਾ ਵਜਾਉਣ ਵਾਲਾ। ਉਨਮਾਨੀਐ—ਅੰਦਾਜ਼ਾ ਲਾਈਦਾ ਹੈ। ਅਸਨ—ਭੋਜਨ। ਬਸਨ—ਭੋਜਨ। ਸਰਬ ਨਿਧਾਨ—ਸਾਰੇ ਖ਼ਜ਼ਾਨੇ। ਕਰੁਣਾ ਨਿਧਾਨ—ਦਇਆ ਦਾ ਭੰਡਾਰ। ਸੁਖਦਾਈ—ਸੁਖ ਦੇਣ ਵਾਲਾ। ਕਥਤਾ—ਕਹਿਣ ਵਾਲਾ। ਬਕਤਾ—ਵਖਿਆਨ ਕਰਨ ਵਾਲਾ। ਸ੍ਰੋਤਾ—ਸੁਣਨ ਵਾਲਾ। ਭੁਗਤਾ—ਭੋਗਣ ਵਾਲਾ। ਸ੍ਰਬਗਿ—ਸਰਬ ਸ਼ਕਤੀਵਾਨ, ਸਭ ਕੁਝ ਕਰਨ ਦੇ ਸਮਰੱਥ।

**ਅਰਥ :** ਜਗ-ਰਚਨਾ ਦੇ ਕੌਤਕਾਂ ਦਾ ਚਿੱਤਰ ਅਸਚਰਜ, ਰੰਗ-ਬਰੰਗਾ ਤੇ ਅਨੋਖੇ-ਪਣ ਵਾਲਾ ਹੈ। ਇਸ ਚਿਤਰਕਾਰੀ ਨੂੰ ਵੇਖ ਵੇਖ, ਇਸ ਦਾ ਰਚਨਹਾਰ ਹਿਰਦੇ ਵਿਚ ਵਸਾਈਦਾ ਹੈ।

ਗੁਰ-ਸ਼ਬਦ ਦੇ ਵਿਚਾਰ ਦੇ ਸਹਾਰੇ (ਗੁਰ-ਉਪਦੇਸ਼ ਦੀ ਕਮਾਈ ਸਦਕਾ) ਇਕ ਵਾਹਿਗੁਰੂ ਨੂੰ ਸਾਰਿਆਂ ਵਿਚ ਮਿਲਿਆ ਹੋਇਆ (ਇਉਂ ਜਾਣੀਦਾ ਹੈ ਜਿਵੇਂ) ਵਾਜੇ ਦੀ ਧੁਨੀ ਸੁਣ ਕੇ, ਵਾਜਾ ਵਜਾਉਣ ਵਾਲਾ ਵਾਜੇ ਵਿਚ ਸਮਾਇਆ ਹੋਇਆ ਅਨੁਮਾਨੀਦਾ ਹੈ।

ਭੋਜਨ, ਬਸਤਰ, ਧਨ ਅਤੇ ਸਾਰੇ ਪਦਾਰਥਾਂ ਦੇ ਖ਼ਜ਼ਾਨਿਆਂ ਦੇ ਦਾਨ ਤੋਂ, ਦਇਆ ਦੇ ਭੰਡਾਰ ਅਤੇ ਸੁਖਾਂ ਦੇ ਦਾਤੇ ਨੂੰ ਪਛਾਣੀਦਾ ਹੈ।

(ਸਭ ਕੁਝ) ਬੋਲਣ ਵਾਲਾ, ਵਖਾਨਣ ਵਾਲਾ ਅਤੇ ਸੁਣਨ ਵਾਲਾ (ਸਭ ਪਦਾਰਥਾਂ ਦਾ) ਦਾਤਾ ਅਤੇ (ਪਦਾਰਥਾਂ ਨੂੰ) ਭੋਗਣ ਵਾਲਾ ਸਰਬ ਸ਼ਕਤੀਮਾਨ ਪੂਰਨ ਬ੍ਰਹਮ ਰੂਪ ਸਤਿਗੁਰੂ ਸਾਧ ਸੰਗਤਿ ਵਿਚ ਜਾਣਿਆ ਜਾਂਦਾ ਹੈ।੨੪੪।

**ਲੋਚਨ ਸ੍ਰਵਨ ਮੁਖ ਨਾਸਿਕਾ ਹਸਤ ਪਗ, ਚਿਹਨ ਅਨੇਕ, ਮਨ ਮੇਕ ਜੈਸੇ ਜਾਨੀਐ॥**
**ਅੰਗ ਅੰਗ ਪੁਸ਼ਟ ਤੁਸ਼ਟਮਾਨ ਹੋਤ ਜੈਸੇ, ਏਕ ਮੁਖ ਸ੍ਵਾਦ ਰਸ ਅਰਪਤਿ ਮਾਨੀਐ॥**

**ਮੂਲ ਏਕ ਸਾਖਾ ਪਰ-ਸਾਖਾ ਜਲ ਜਿਉ ਅਨੇਕ, ਬ੍ਰਹਮ ਬਿਬੇਕ ਜਾਵਦੇਕ ਉਰ ਆਨੀਐ ॥**
**ਗੁਰਮੁਖਿ ਦਰਪਨ ਦੇਖੀਅਤ ਆਪਾ ਆਪੁ, ਆਤਮ ਅਵੇਸ ਪਰਮਾਤਮ ਗਿਆਨੀਐ ॥੨੪੫॥**

***ਪਦ ਅਰਥ :*** ਲੋਚਨ—ਅੱਖਾਂ। ਸ੍ਰਵਨ—ਕੰਨ। ਨਾਸਿਕਾ—ਨਾਸਾਂ, ਨੱਕ। ਹਸਤ—ਹੱਥ। ਪਗ—ਪੈਰ। ਮੇਕ—ਮਿਲਿਆ ਹੋਇਆ। ਪੁਸ਼ਟ—ਦ੍ਰਿੜ, ਮਜ਼ਬੂਤ। ਤੁਸ਼ਟਮਾਨ—ਤ੍ਰਿਪਤ, ਪ੍ਰਸੰਨ, ਖਿੜਿਆ ਹੋਇਆ। ਸ੍ਵਾਦ ਰਸ—ਸਵਾਦਲੇ ਭੋਜਨ। ਅਰਪਤਿ—ਹਵਾਲੇ ਕੀਤਿਆਂ, ਦਿਤਿਆਂ। ਮੂਲ—ਮੁਢ। ਸਾਖਾ ਪਰ-ਸਾਖਾ—ਟਾਹਣੀਆਂ ਅਤੇ ਉਨ੍ਹਾਂ ਤੋਂ ਨਿਕਲੀਆਂ ਛੋਟੀਆਂ ਟਾਹਣੀਆਂ। ਬ੍ਰਹਮ ਬਿਬੇਕ—ਇਕ ਵਾਹਿਗੁਰੂ ਦਾ ਗਿਆਨ। ਜਾਵਦੇਕ—ਜਿਥੋਂ ਤਕ ਹੈ ਸਭ ਇਕ। ਉਰ—ਹਿਰਦਾ। ਦਰਪਨ—ਸ਼ੀਸ਼ਾ। ਦੇਖੀਅਤ—ਵੇਖੀਦਾ ਹੈ। ਆਤਮ ਅਵੇਸ—ਨਿਜ ਆਤਮ-ਸਰੂਪ ਵਿਚ ਜੁੜ ਕੇ। ਗਿਆਨੀਐ—ਪਛਾਣੀਦਾ ਹੈ।

***ਅਰਥ :*** ਜਿਵੇਂ ਅੱਖਾਂ, ਕੰਨ, ਮੂੰਹ, ਨੱਕ, ਹੱਥ, ਪੈਰ ਆਦਿਕ ਅਨੇਕ ਅੰਗਾਂ ਵਿਚ ਇਕ ਮਨ ਮਿਲਿਆ ਹੋਇਆ ਜਾਣੀਦਾ ਹੈ (ਭਾਵ, ਇਨ੍ਹਾਂ ਸਭਨਾਂ ਨੂੰ ਚਲਾਉਣ ਵਾਲਾ ਮਨ ਹੈ)।

ਜਿਵੇਂ ਇਕ ਮੂੰਹ ਨੂੰ ਸਵਾਦਲੇ ਭੋਜਨ ਅਰਪਨ ਕੀਤਿਆਂ (ਸਰੀਰ ਦਾ) ਅੰਗ ਅੰਗ ਮਜ਼ਬੂਤ ਅਤੇ ਖਿੜਿਆ ਹੋਇਆ ਸਮਝੀਦਾ ਹੈ।

ਜਿਵੇਂ (ਬ੍ਰਿਛ ਦੇ) ਇਕ ਮੁੱਢ ਨੂੰ ਪਾਣੀ ਦਿਤਿਆਂ ਅਨੇਕਾਂ ਵਡੀਆਂ ਛੋਟੀਆਂ ਟਾਹਣੀਆਂ ਵਿਚ (ਉਹ ਪਾਣੀ) ਮਿਲ ਜਾਂਦਾ ਹੈ, (ਇਉਂ ਹੀ) ਜਿਥੋਂ ਤਕ ਸ੍ਰਿਸ਼ਟੀ ਦਾ ਪਸਾਰਾ ਹੈ, ਉਸ ਵਿਚ ਮਿਲੇ ਹੋਏ ਇਕ ਬ੍ਰਹਮ ਦਾ ਵਿਚਾਰ ਹਿਰਦੇ ਵਿਚ ਲਿਆਈਦਾ ਹੈ।

ਜਿਵੇਂ ਸ਼ੀਸ਼ੇ ਵਿਚ ਆਪਣਾ ਆਪ ਵੇਖੀਦਾ ਹੈ, ਇਉਂ ਹੀ ਗੁਰੂ ਦਾ ਆਗਿਆ-ਕਾਰੀ ਗੁਰਸਿਖ ਨਿਜ-ਆਤਮ-ਸਰੂਪ ਵਿਚ, (ਸੁਰਤਿ ਨੂੰ) ਜੋੜ ਕੇ ਪਰਮਾਤਮ (ਵਾਹਿਗੁਰੂ) ਨੂੰ ਪਛਾਣਦਾ ਹੈ।੨੪੫।

**ਜਤ ਸਤ ਸਿੰਘਾਸਨ, ਸਹਜ ਸੰਤੋਖ ਮੰਤ੍ਰੀ, ਧਰਮ ਧੀਰਜ ਧੁਜਾ ਅਬਿਚਲ ਰਾਜ ਹੈ ॥**
**ਸਿਵ ਨਗਰੀ ਨਿਵਾਸ, ਦਇਆ ਦੁਲਹਨੀ ਮਿਲੀ, ਭਾਗ ਤਉ ਭੰਡਾਰੀ, ਭਾਉ ਭੋਜਨ ਸਕਾਜ ਹੈ ॥**
**ਅਰਥ ਬੀਚਾਰ ਪਰਮਾਰਥ ਕੈ ਰਾਜਨੀਤਿ, ਛਤ੍ਰਪਤਿ ਛਿਮਾ ਛਤ੍ਰ ਛਾਇਆ ਛਬਿ ਛਾਜ ਹੈ ॥**
**ਆਨਦ ਸਮੂਹ ਸੁਖ ਸਾਂਤਿ ਪਰਜਾ ਪ੍ਰਸੰਨ, ਜਗਮਗ ਜੋਤਿ ਅਨਹਦ-ਧੁਨਿ ਬਾਜ ਹੈ ॥੨੪੬॥**

***ਪਦ ਅਰਥ :*** ਜਤ—ਬ੍ਰਹਮਚਰਜ, ਸੁੱਚਾ ਆਚਰਣ। ਸਤ—ਸੱਚ। ਸਿੰਘਾਸਨ—ਤਖ਼ਤ। ਮੰਤ੍ਰੀ—ਵਜ਼ੀਰ। ਸਹਜ—ਵਿਚਾਰ, ਬਿਬੇਕ, ਗਿਆਨ। ਧੁਜਾ—ਝੰਡਾ, ਨਿਸ਼ਾਨ। ਅਬਿਚਲ—ਅਟੱਲ। ਸਿਵ ਨਗਰੀ—ਦਸਮ ਦੁਆਰ। ਦੁਲਹਨੀ—ਪਤਨੀ (ਪਟ-ਰਾਣੀ)। ਭਾਗ—ਪੂਰਬਲੇ ਕਰਮ। ਭੰਡਾਰੀ—ਖ਼ਜ਼ਾਨਚੀ। ਭਾਉ—ਪ੍ਰੇਮ। ਸਕਾਜ—ਸਾਰਥਕ, ਉਦੇਸ਼ ਭਰਪੂਰ। ਪਰਮਾਰਥ ਅਰਥ—ਪ੍ਰਮਾਰਥ ਦਾ ਸਿਧਾਂਤ, ਪ੍ਰਯੋਜਨ। ਬੀਚਾਰ—ਵਿਚਾਰਨਾ, ਮੁਖ ਰਖਣਾ। ਛਤ੍ਰਪਤਿ—ਛਤ੍ਰ-ਧਾਰੀ ਰਾਜਾ। ਛਿਮਾ—ਖਿਮਾ, ਉਦਾਰਤਾ ਦੀ ਭਾਵਨਾ। ਛਾਇਆ—ਛਾਂ। ਛਬਿ—ਸ਼ੋਭਾ। ਛਾਜ—ਫੈਲਦੀ। ਸਮੂਹ—ਪੂਰਨ ਤੌਰ 'ਤੇ। ਪਰਜਾ ਪ੍ਰਸੰਨ—ਪ੍ਰਸੰਨ-ਚਿਤ ਪਰਜਾ। ਅਨਹਦ ਧੁਨਿ—ਅਨਹਦ ਸ਼ਬਦ ਦੀ ਇਕ-ਰਸ ਹੋ ਰਹੀ ਧੁਨੀ। ਬਾਜ—ਵਾਜੇ।

***ਅਰਥ :*** (ਸਤਿਗੁਰੂ ਦੇ ਆਗਿਆਕਾਰੀ ਗੁਰਸਿਖ ਦਾ) ਸੁੱਚੇ ਆਚਰਣ ਤੇ ਸੱਚ ਦਾ ਸਿੰਘਾਸਨ ਹੁੰਦਾ ਹੈ, ਅਤੇ ਸਹਜ ਤੇ ਸੰਤੋਖ ਵਜ਼ੀਰ। (ਉਸ ਦੇ ਅਧਿਆਤਮਕ ਰਾਜ ਦਾ) ਧੀਰਜਵਾਨ ਧਰਮ ਸਦਾ ਅਟੱਲ ਰਹਿਣ ਵਾਲਾ ਨਿਸ਼ਾਨ (ਝੰਡਾ) ਹੁੰਦਾ ਹੈ।

(ਉਸ ਗੁਰਮੁਖਿ ਦਾ) ਦਸਮ ਦੁਆਰ (ਰੂਪੀ ਰਾਜਧਾਨੀ) ਵਿਚ ਵਾਸਾ ਰਹਿੰਦਾ ਹੈ। ਦਇਆ ਉਸ ਨੂੰ ਪਤਨੀ (ਪਟ-ਰਾਣੀ) ਮਿਲੀ ਹੁੰਦੀ ਹੈ। ਭਾਗ (ਪੂਰਬਲੇ ਕਰਮ) ਤਾਂ ਉਸ ਦਾ ਖ਼ਜ਼ਾਨਚੀ ਹੁੰਦਾ ਹੈ ਅਤੇ (ਉਸ ਦਾ ਸ਼ਾਹੀ) ਖਾਣਾ ਸਾਰਥਕ ਪ੍ਰੇਮ ਹੁੰਦਾ ਹੈ (ਭਾਵ, ਉਹ ਪ੍ਰੇਮ ਦਾ ਭੁੱਖਾ ਹੁੰਦਾ ਹੈ, ਸਵਾਦਲੇ ਭੋਜਨਾਂ ਦਾ ਨਹੀਂ)।

ਪ੍ਰਮਾਰਥ ਦਾ ਪ੍ਰਯੋਜਨ ਮੁਖ ਰਖਣਾ (ਭਾਵ, ਹਲੇਮੀ ਰਾਜ ਕਾਇਮ ਕਰਨਾ) ਹੀ ਉਸ ਦੀ ਰਾਜਨੀਤੀ ਹੁੰਦੀ ਹੈ। ਐਸੇ ਛਤ੍ਰ-ਧਾਰੀ ਪਾਤਸ਼ਾਹ ਦਾ ਛਤ੍ਰ ਹੁੰਦਾ ਹੈ ਖਿਮਾ (ਉਦਾਰਤਾ), ਜਿਸ ਦੀ ਛਾਂ ਦੀ ਸ਼ੋਭਾ (ਸਭ ਪਾਸੇ) ਫੈਲੀ ਹੁੰਦੀ ਹੈ।

ਪੂਰਨ ਤੌਰ 'ਤੇ ਸੁਖ-ਅਨੰਦ ਤੇ ਸ਼ਾਂਤੀ ਦਾ ਵਰਤਾਰਾ, ਇਹ ਉਸ ਦੀ ਪ੍ਰਸੰਨ-ਚਿਤ ਪਰਜਾ ਹੈ। (ਨਾਮ-ਸਿਮਰਨ ਦੀ ਕਮਾਈ ਸਦਕਾ ਗੁਰਮੁਖਿ ਦਾ ਦਸਮ ਦੁਆਰ ਵਿਚ ਵਾਸਾ ਹੋਣ ਕਰਕੇ) ਉਥੇ ਜਗਮਗਾਂਦੀ ਜੋਤਿ ਦਾ ਪ੍ਰਕਾਸ਼ ਅਤੇ ਅਨਹਦ-ਸ਼ਬਦ ਦੀ ਇਕ-ਰਸ ਧੁਨੀ ਦਾ ਗੂੰਜਣਾ—ਇਹ (ਉਸ ਰਾਜਧਾਨੀ ਵਿਚ) ਵਾਜੇ ਵਜ ਰਹੇ ਹੁੰਦੇ ਹਨ।੨੪੬।

(ਵੇਖੋ ਕਬਿਤ ਨੰਬਰ ੪੬)

**ਪਾਂਚੋ ਮੁੰਦ੍ਰਾ ਚਕ੍ਰ ਖਟ ਭੇਦਿ ਚਕ੍ਰਵੈ ਕਹਾਏ, ਉਲੰਘਿ ਤ੍ਰਿਬੇਨੀ ਤ੍ਰਿਕੁਟੀ ਤ੍ਰਿਕਾਲ ਜਾਨੇ ਹੈ॥**
**ਨਵ ਘਰ ਜੀਤਿ ਨਿਜ ਆਸਨ ਸਿੰਘਾਸਨ ਮੈ, ਨਗਰ ਅਗਮ-ਪੁਰ ਜਾਇ ਠਹਿਰਾਨੇ ਹੈ॥**
**ਆਨ ਸਰ ਤਿਆਗਿ ਮਾਨਸਰ ਨਿਹਚਲ ਹੰਸ, ਪਰਮ ਨਿਧਾਨ ਬਿਸਮਾਹਿ ਬਿਸਮਾਨੇ ਹੈ॥**
**ਉਨਮਨ ਮਗਨ ਗਗਨ ਅਨਹਦ ਧੁਨਿ, ਬਾਜਤ ਨੀਸਾਨ ਗਿਆਨ ਧਿਆਨ ਬਿਸਰਾਨੇ ਹੈ॥੨੪੭॥**

***ਪਦ ਅਰਥ :*** ਪਾਂਚੋ ਮੁੰਦ੍ਰਾ—ਜੋਗੀਆਂ ਦੀਆਂ ਪੰਜ ਮੁੰਦਰਾਂ। ਚਕ੍ਰ ਖਟ—ਛੇ ਚੱਕਰ। ਭੇਦਿ—ਤੋੜ ਕੇ, ਲੰਘ ਕੇ। ਚਕ੍ਰਵੈ—ਚਕ੍ਰਵਰਤੀ (ਰਾਜਾ)। ਉਲੰਘਿ—ਟੱਪ ਕੇ। ਤ੍ਰਿਬੇਨੀ—ਇੜਾ, ਪਿੰਗਲਾ, ਸੁਖਮਨਾ ਨਾੜੀਆਂ ਦਾ ਸੰਗਮ-ਅਸਥਾਨ। ਤ੍ਰਿਕੁਟੀ—ਦੋਹਾਂ ਭਵਾਂ ਦੇ ਮਧ ਦਾ ਅਸਥਾਨ, ਤ੍ਰਿਕੁਟਿ ਚੱਕਰ। ਤ੍ਰਿਕਾਲ—ਤਿੰਨੇ ਕਾਲ : ਭੂਤ, ਵਰਤਮਾਨ ਅਤੇ ਭਵਿਖਤ। ਨਵ ਘਰ—ਸਰੀਰ ਦੀਆਂ ਨੌਂ-ਗੋਲਕਾਂ, ਨੌਂ ਇੰਦਰੇ। ਨਿਜ ਆਸਨ—ਬ੍ਰਹਮ ਸਥਾਨ, ਦਸਮ ਦੁਆਰ। ਅਗਮ-ਪੁਰ—ਜਿਸ ਨਗਰ ਤਕ ਪਹੁੰਚ ਨਾ ਹੋ ਸਕੇ। ਆਨ ਸਰ—ਹੋਰ ਸਰੋਵਰ। ਤਿਆਗਿ—ਛਡ ਕੇ। ਮਾਨਸਰ—ਮਾਨ ਸਰੋਵਰ। ਨਿਹਚਲ—ਅਸਥਿਰ। ਹੰਸ—ਗੁਰਮੁਖਿ ਜਨ। ਪਰਮ ਨਿਧਾਨ—ਨਾਮ ਰੂਪੀ ਮਹਾਨ ਖ਼ਜ਼ਾਨਾ। ਬਿਸਮਾਹਿ ਬਿਸਮਾਨੇ ਹੈ—ਅਸਚਰਜ ਤੋਂ ਅਸਚਰਜ ਅਵਸਥਾ ਵਿਚ ਪੁਜਦਾ ਹੈ। ਉਨਮਨ—ਉਨਮਨੀ, ਤੁਰੀਆ ਅਵਸਥਾ। ਗਗਨ—ਦਸਮ ਦੁਆਰ। ਅਨਹਦ ਧੁਨਿ—ਇਕ-ਰਸ ਵਜਣ ਵਾਲੀ ਧੁਨੀ। ਨੀਸਾਨ—ਨਗਾਰੇ।

***ਅਰਥ :*** (ਗੁਰਮੁਖਿ ਜਨ, ਨਾਮ-ਸਿਮਰਨ ਦੀ ਅਤੁਟ ਕਮਾਈ ਸਦਕਾ ਜੋਗੀਆਂ ਦੀਆਂ) ਪੰਜੇ ਮੁੰਦਰਾਂ ਅਤੇ ਛੇਆਂ ਚੱਕਰਾਂ ਨੂੰ ਤੋੜ (ਤਿਆਗ) ਕੇ ਚਕ੍ਰਵਰਤੀ ਪਾਤਸ਼ਾਹ ਕਹਾਉਂਦਾ ਹੈ ਅਤੇ ਉਹ ਤ੍ਰਿਬੇਣੀ ਤੇ ਤ੍ਰਿਕੁਟੀ ਨੂੰ ਟਪ ਕੇ ਤਿੰਨਾਂ ਕਾਲਾਂ ਵਿਚ ਵਾਪਰ ਰਹੇ ਵਰਤਾਰੇ ਦਾ ਜਾਣੂ ਹੋ ਜਾਂਦਾ ਹੈ।

(ਉਹ ਸਰੀਰ ਦੇ) ਨੌਂ ਇੰਦਰਿਆਂ 'ਤੇ ਕਾਬੂ ਪਾ ਕੇ ਦਸਮ ਦੁਆਰ ਦੇ ਸਿੰਘਾਸਾਨ 'ਤੇ ਜਾ ਬਿਰਾਜਦਾ ਹੈ, ਜਿਸ ਪੁਰੀ ਵਿਚ ਪੁਜਣਾ ਅਸੰਭਵ ਹੈ, ਉਸ ਨਗਰ ਵਿਚ, (ਸਹਿਜੇ ਹੀ) ਜਾ ਨਿਵਾਸ ਕਰਦਾ ਹੈ।

ਉਹ ਗੁਰਮੁਖਿ-ਹੰਸ ਹੋਰ (ਮਨਮੁਖਾਂ ਦੀ ਸੰਗਤਿ ਰੂਪੀ) ਸਰੋਵਰ ਤਿਆਗ ਕੇ (ਸਤਸੰਗਤਿ ਰੂਪੀ) ਮਾਨ ਸਰੋਵਰ 'ਤੇ ਵਸਦਾ ਹੈ ਅਤੇ ਉਥੇ ਨਾਮ ਰੂਪੀ ਮਹਾਨ ਖ਼ਜ਼ਾਨੇ ਦੀ ਕਮਾਈ ਕਰ ਕੇ ਅਸਚਰਜ ਤੋਂ ਅਸਚਰਜ ਅਵਸਥਾ ਨੂੰ ਪੁਜਦਾ ਹੈ।

ਇਸ ਤਰ੍ਹਾਂ ਉਹ ਉਨਮਨੀ ਤੁਰੀਆ ਅਵਸਥਾ ਵਿਚ ਲੀਨ ਹੋ ਜਾਂਦਾ ਹੈ। ਦਸਮ ਦੁਆਰ ਵਿਚ ਇਕ-ਰਸ ਗੂੰਜਣ ਵਾਲੀ ਧੁਨੀ ਦੇ ਐਸੇ ਨਗਾਰੇ ਗੂੰਜਦੇ ਹਨ ਕਿ ਸੰਸਾਰ ਦੇ ਸਾਰੇ ਗਿਆਨ ਧਿਆਨ ਵਿਸਰ ਜਾਂਦੇ ਹਨ।੨੪੭।

**ਅਵਘਟ ਉਤਰਿ ਸਰੋਵਰਿ ਮਜਨੁ ਕਰੈ, ਜਪਤ ਅਜਪਾ ਜਾਪੁ, ਅਨਭੈ ਅਭਿਆਸੀ ਹੈ॥**
**ਨਿਝਰ ਅਪਾਰ ਧਾਰ ਬਰਖਾ ਅਕਾਸ ਬਾਸ, ਜਗਮਗ ਜੋਤਿ, ਅਨਹਦ ਅਬਿਨਾਸੀ ਹੈ॥**
**ਆਤਮ ਅਵੇਸ ਪਰਮਾਤਮ ਪ੍ਰਵੇਸ ਕੈ, ਅਧਿਆਤਮ ਗਿਆਨ ਧਿਆਨ ਰਿਧਿ ਸਿਧਿ ਨਿਧਿ ਦਾਸੀ ਹੈ॥**
**ਜੀਵਨ ਮੁਕਤਿ ਜਗ-ਜੀਵਨ ਜੁਗਤਿ ਜਾਨੀ, ਸਲਿਲ ਕਮਲ ਗਤਿ ਮਾਇਆ ਮੈ ਉਦਾਸੀ ਹੈ॥੨੪੮॥**

***ਪਦ ਅਰਥ :*** ਅਵਘਟ—ਚੱਕਰਾਂ ਦੀ ਔਖੀ ਘਾਟੀ। ਸਰੋਵਰਿ—ਦਸਮ ਦੁਆਰ ਰੂਪ ਸਰੋਵਰ ਵਿਚ। ਮਜਨੁ—ਇਸ਼ਨਾਨ। ਅਜਪਾ ਜਾਪ—ਨਾਮ ਸਿਮਰਨ ਦਾ ਇਕ-ਰਸ ਜਾਪ। ਅਨਭੈ—ਨਿਰਭਉ ਵਾਹਿਗੁਰੂ। ਅਭਿਆਸੀ—ਅਭਿਆਸ ਕਰਨ ਵਾਲਾ, ਸਾਧਨਾ ਕਰਨ ਵਾਲਾ। ਨਿਝਰ—ਇਕ-ਰਸ। ਅਪਾਰ—ਅਤੁਟ। ਅਕਾਸ ਬਾਸ—ਦਸਮ ਦੁਆਰ ਦਾ ਵਾਸਾ। ਅਨਹਦ—ਅਨਹਦ ਸ਼ਬਦ, ਇਕ-ਰਸ ਵਜਣ ਵਾਲਾ ਸ਼ਬਦ। ਅਬਿਨਾਸੀ—ਸਦਾ ਥਿਰ। ਅਵੇਸ—ਟਿਕਣਾ। ਪ੍ਰਵੇਸ—ਲੀਨ ਹੋਣਾ। ਅਧਿਆਤਮ—ਆਤਮਾ। ਨਿਧਿ—ਨਿਧੀਆਂ, ਖ਼ਜ਼ਾਨੇ। ਜਗਜੀਵਨ—ਜਗਤ ਦਾ ਜੀਵਨ, ਵਾਹਿਗੁਰੂ। ਸਲਿਲ—ਪਾਣੀ। ਗਤਿ—ਵਾਂਗ।

***ਅਰਥ :*** (ਗੁਰਮੁਖਿ ਜਨ ਜੋਗੀਆਂ ਦੇ) ਚੱਕਰਾਂ ਦੀ ਕਠਨ ਘਾਟੀ ਉਤਰ ਕੇ (ਟਪ ਕੇ), ਦਸਮ ਦੁਆਰ ਰੂਪੀ ਸਰੋਵਰ ਵਿਚ ਇਸ਼ਨਾਨ ਕਰਦਾ ਹੈ, ਨਾਮ-ਸਿਮਰਨ ਦੇ ਇਕ-ਰਸ ਜਾਪ ਨੂੰ ਜਪਦਾ ਹੈ ਅਤੇ ਨਿਰਭਉ ਵਾਹਿਗੁਰੂ ਦਾ ਅਭਿਆਸੀ ਹੋ ਜਾਂਦਾ ਹੈ।

ਦਸਮ ਦੁਆਰ ਦੇ ਅਸਥਾਨ 'ਤੇ ਨਾਮ-ਅੰਮ੍ਰਿਤ ਦੀ ਇਕ-ਰਸ ਤੇ ਅਤੁਟ ਧਾਰਾ ਦੀ ਬਰਖਾ ਹੁੰਦੀ ਰਹਿੰਦੀ ਹੈ ਅਤੇ ਜਗਮਗ ਜੋਤਿ ਦਾ ਪ੍ਰਕਾਸ਼ ਤੇ ਸਦਾ-ਥਿਰ ਅਨਹਦ ਸ਼ਬਦ ਦੀ ਧੁਨੀ ਗੂੰਜਣ ਦਾ ਵਰਤਾਰਾ ਵਰਤਦਾ ਹੈ।

(ਗੁਰਮੁਖਿ ਜਨ) ਆਪਣੇ ਨਿਜ ਸਰੂਪ ਵਿਚ ਟਿਕ ਕੇ ਵਾਹਿਗੁਰੂ ਵਿਚ ਲੀਨ ਹੁੰਦਾ ਹੈ ਅਤੇ ਆਤਮਕ ਗਿਆਨ ਤੇ ਧਿਆਨ ਦੇ ਤੁਫ਼ੈਲ ਰਿਧੀਆਂ, ਸਿਧੀਆਂ, ਨਿਧੀਆਂ ਉਸ ਦੀਆਂ ਦਾਸੀਆਂ ਹੋ ਜਾਂਦੀਆਂ ਹਨ।

(ਜਿਸ ਗੁਰਮੁਖਿ ਨੇ) ਜਗਤ ਦੇ ਜੀਵਨ ਵਾਹਿਗੁਰੂ (ਨਾਲ ਮਿਲਣ) ਦੀ ਜੁਗਤੀ ਜਾਣੀ ਹੈ, ਉਹ ਜੀਵਨ-ਮੁਕਤ ਹੈ ਅਤੇ ਉਹ ਪਾਣੀ ਵਿਚ ਕਮਲ-ਫੁੱਲ ਵਾਂਗ, ਮਾਇਆ ਵਿਚ ਵਿਚਰਦਿਆਂ ਨਿਰਲੇਪ ਰਹਿੰਦਾ ਹੈ।੨੪੮।

**ਚਰਨ ਕਮਲ ਸਰਨਿ ਗੁਰ, ਕੰਚਨ ਭਏ ਮਨੂਰ, ਕੰਚਨ ਪਾਰਸ ਭਏ, ਪਾਰਸੁ ਪਰਸ ਕੈ॥**
**ਬਾਇਸ ਭਏ ਹੈ ਹੰਸ, ਹੰਸ ਤੇ ਪਰਮ-ਹੰਸ, ਚਰਨ ਕਮਲ ਚਰਨਾਮ੍ਰਿਤ ਸੁ-ਰਸ ਕੈ॥**
**ਸੇਂਬਲ ਸਕਲ ਫਲ, ਸਕਲ ਸੁਗੰਧ ਬਾਂਸ, ਸੂਕਰੀ ਸੈ ਕਾਮਧੇਨ ਕਰੁਨਾ ਬਰਸ ਕੈ॥**
**ਸ੍ਰੀ ਗੁਰ ਚਰਨ ਰਜ ਮਹਿਮਾ ਅਗਾਧ ਬੋਧ, ਲੋਗ ਬੇਦ ਗਿਆਨ ਕੋਟਿ ਬਿਸਮ ਨਮਸ ਕੈ॥੨੪੯॥**

***ਪਦ ਅਰਥ :*** ਚਰਨ ਕਮਲ—ਕਮਲ ਫੁੱਲ ਵਾਂਗ ਸੋਹਣੇ ਚਰਨ। ਗੁਰ—ਸਤਿਗੁਰੂ ਦੇ। ਕੰਚਨ—ਸੋਨਾ। ਮਨੂਰ—ਸੜਿਆ ਲੋਹਾ। ਪਾਰਸ—ਇਕ ਪੱਥਰ ਜਿਸ ਨਾਲ ਧਾਤਾਂ ਛੂਹਣ ਨਾਲ ਸੋਨਾ ਬਣ ਜਾਂਦੀਆਂ ਹਨ। ਪਰਸ ਕੈ—ਛੂਹਣ ਨਾਲ। ਬਾਇਸ—ਕਾਂ। ਚਰਨਾਮ੍ਰਿਤ—ਚਰਨਾਂ ਦਾ ਅੰਮ੍ਰਿਤ। ਸੁ-ਰਸ—ਉਤਮ ਰਸ। ਸੇਂਬਲ—ਸਿੰਬਲ ਰੁਖ। ਸਕਲ ਫਲ—ਸਾਰਾ ਫਲਾਂ ਵਾਲਾ। ਸੂਕਰੀ—ਸੂਰਨੀ। ਸੈ—ਤੋਂ। ਕਰੁਨਾ—ਕਿਰਪਾ। ਰਜ—ਧੂੜੀ। ਅਗਾਧ—ਜਿਸ ਦੀ ਥਾਹ ਨਾ ਪਾਈ ਜਾ ਸਕੇ। ਬੋਧ—ਗਿਆਨ। ਕੋਟਿ—ਕਰੋੜਾਂ। ਬਿਸਮ—ਅਸਚਰਜ। ਨਮਸ—ਨਮਸਕਾਰ।

***ਅਰਥ :*** ਪਾਰਸ ਰੂਪ ਸਤਿਗੁਰੂ ਦੇ ਕਮਲ ਵਰਗੇ ਚਰਨਾਂ (ਦੀ ਸ਼ਰਨ) ਨੂੰ ਪਰਸ ਕੇ (ਭਾਵ, ਨਾਮ-ਅੰਮ੍ਰਿਤ ਦੀ ਪਾਰਸ-ਕਲਾ ਨੂੰ ਪ੍ਰਾਪਤ ਕਰ ਕੇ) ਸੜੇ ਹੋਏ ਲੋਹੇ ਸਮਾਨ ਮਾਇਆ ਗ੍ਰਸੇ ਜੀਵ ਸੋਨੇ ਵਰਗੇ ਉਜਲ ਪੁਰਖ ਬਣ ਜਾਂਦੇ ਹਨ ਅਤੇ ਫਿਰ ਸੋਨੇ (ਉਜਲ ਪੁਰਖ) ਤੋਂ ਪਾਰਸ, ਭਾਵ, ਸਤਿਗੁਰੂ ਸਰੂਪ ਹੋ ਜਾਂਦੇ ਹਨ।

(ਸਤਿਗੁਰੂ ਦੇ) ਚਰਨ ਕਮਲਾਂ ਦੇ ਅੰਮ੍ਰਿਤ ਸਮਾਨ ਉੱਤਮ ਰਸ ਨੂੰ ਪਾਨ ਕਰ ਕੇ ਕਾਂ ਵਰਗੇ ਨੀਚ ਪੁਰਖ ਹੰਸ ਸਮਾਨ ਬਿਬੇਕ-ਬੁਧੀ ਹੋ ਜਾਂਦੇ ਹਨ ਅਤੇ ਫਿਰ ਹੰਸ ਰੂਪ ਬਿਬੇਕੀ ਤੋਂ ਪਰਮ ਹੰਸ ਰੂਪ ਪਰਮ ਬਿਬੇਕੀ ਹੋ ਜਾਂਦੇ ਹਨ।

(ਸਤਿਗੁਰੂ ਦੀ) ਕਿਰਪਾ ਵਰਸਣ ਨਾਲ ਸਿੰਬਲ ਬ੍ਰਿਛ ਵਰਗੇ ਪਖੰਡੀ ਤੇ ਪਰਪੰਚੀ ਮਨੁੱਖ ਦਾ ਸਾਰਾ ਜੀਵਨ (ਉੱਤਮ ਗੁਣਾਂ ਦੇ) ਫਲ ਵਾਲਾ ਹੋ ਜਾਂਦਾ ਹੈ, ਬਾਂਸ ਵਰਗਾ ਹੰਕਾਰੀ ਜੀਵ (ਨਿਮਰਤਾ ਤੇ ਗ਼ਰੀਬੀ ਭਾਵਨਾ ਨਾਲ) ਸੁਗੰਧਤ ਹੋ ਜਾਂਦਾ ਹੈ ਅਤੇ ਮੈਲਾ ਖਾਣ ਵਾਲੀ ਮਲੀਨ ਸੂਰਨੀ ਸਮਾਨ ਭ੍ਰਿਸ਼ਟ-ਬੁਧੀ ਤੋਂ, ਸਭ 'ਤੇ ਮਿਹਰ ਵਰਸਾਉਣ ਵਾਲੀ ਕਾਮਧੇਨ ਵਾਂਗ ਉਪਕਾਰੀ ਹੋ ਜਾਂਦਾ ਹੈ।

ਸਤਿਗੁਰੂ ਦੇ ਚਰਨਾਂ ਦੀ ਧੂੜੀ ਦੀ ਮਹਿਮਾ ਨੂੰ ਸਮਝ ਸਕਣਾ ਅਤੀ ਕਠਨ ਹੈ। ਲੌਕਿਕ ਤੇ ਵੇਦਾਂ ਦੇ ਕਰੋੜਾਂ ਗਿਆਨ ਵੀ ਅਸਚਰਜ ਹੋ ਕੇ ਨਮਸਕਾਰਾਂ ਕਰਦੇ ਹਨ (ਭਾਵ, ਲੌਕਿਕ ਤੇ ਵੇਦ ਗਿਆਨ ਸਤਿਗੁਰੂ ਦੇ ਚਰਨ-ਕਮਲਾਂ ਨੂੰ ਨਹੀਂ ਜਾਣ ਸਕਦੇ)।੨੪੯।

**ਕੋਟਿਨ ਕੋਟਾਨਿ, ਅਸਚਰਜ ਅਸਚਰਜ-ਮੈ, ਕੋਟਿਨ ਕੋਟਾਨਿ ਬਿਸਮਾਦ ਬਿਸਮਾਦ ਹੈ॥**
**ਅਦਭੁਤ ਪਰਮਦਭੁਤ ਹੁਇ ਕੋਟਾਨਿ ਕੋਟਿ, ਗਦ ਗਦ ਹੋਤ ਕੋਟਿ ਅਨਹਦ ਨਾਦ ਹੈ॥**
**ਕੋਟਿਨ ਕੋਟਾਨਿ ਉਨਮਨੀ ਗਨੀ ਜਾਤ ਨਹੀ, ਕੋਟਿਨ ਕੋਟਾਨਿ ਕੋਟਿ ਸੁੰਨ ਮੰਡਲਾਦਿ ਹੈ॥**
**ਗੁਰਮੁਖਿ ਸਬਦ ਸੁਰਤਿ ਲਿਵ ਸਾਧ ਸੰਗਿ, ਅੰਤ ਕੈ ਅਨੰਤ ਪ੍ਰਭੁ ਆਦਿ ਪਰਮਾਦਿ ਹੈ॥੨੫੦॥**

***ਪਦ ਅਰਥ :*** ਕੋਟਿਨ ਕੋਟਾਨਿ—ਕਰੋੜਾਂ ਹੀ ਕਰੋੜਾਂ। ਅਸਚਰਜ—ਅਸਚਰਜਤਾਈਆਂ। ਅਸਚਰਜ-ਮੈ—ਅਸਚਰਜ ਰੂਪ, ਅਤੀ ਹੈਰਾਨ, ਅਚੰਭਾ। ਬਿਸਮਾਦ—ਬਿਸਮਾਦਤਾਈਆਂ। ਬਿਸਮਾਦ—ਹੈਰਾਨ, ਹੱਕਾ ਬੱਕਾ ਹੋਣਾ। ਅਦਭੁਤ—ਅਸਚਰਜ। ਪਰਮਦਭੁਤ—ਪਰਮ ਅਦਭੁਤ। ਗਦ ਗਦ—ਅਨੰਦਤ। ਅਨਹਦ ਨਾਦ—ਇਕ-ਰਸ ਵਜਣ ਵਾਲੀ ਸ਼ਬਦ ਧੁਨੀ। ਉਨਮਨੀ—ਗਿਆਨ-ਅਵਸਥਾ। ਸੁੰਨ—ਸੁੰਨ-ਮੁੰਨ। ਮੰਡਲਾਦਿ—ਮੰਡਲ ਆਦਿ, ਕਈ ਮੰਡਲ, ਗੋਲਾਕਾਰ ਜਗਤ। ਅਨੰਤ—ਅੰਤ ਤੋਂ ਪਰੇ, ਬੇਅੰਤ। ਪਰਮਾਦਿ—ਪਰਮ ਆਦਿ, ਜਿਸ ਵਾਹਿਗੁਰੂ ਦੇ ਅੰਤ ਦਾ ਕੋਈ ਅੰਦਾਜ਼ਾ ਨਹੀਂ।

***ਅਰਥ :*** (ਸਾਧ ਸੰਗਤਿ ਵਿਖੇ ਸ਼ਬਦ ਸੁਰਤਿ ਦੇ ਮੇਲ ਹੋਣ ਨਾਲ ਗੁਰਮੁਖਿ ਜਨ ਦੀ ਮਹਿਮਾ ਤੋਂ) ਕਰੋੜਾਂ ਹੀ ਅਸਚਰਜਤਾਈਆਂ ਅਸਚਰਜ ਰੂਪ ਹੋ ਰਹੀਆਂ ਹਨ ਅਤੇ ਕਰੋੜਾਂ ਹੀ ਬਿਸਮਾਦਤਾਈਆਂ ਹੈਰਾਨ ਹੋ ਰਹੀਆਂ ਹਨ।

ਕਰੋੜਾਂ ਹੀ ਅਦਭੁਤਾਈਆਂ ਪਰਮ ਅਸਚਰਜ ਹੋ ਰਹੀਆਂ ਹਨ ਅਤੇ (ਸ਼ਬਦ-ਸੁਰਤਿ ਦੀ) ਅਨਹਦ ਧੁਨੀ ਦੇ ਸਾਹਮਣੇ ਕਰੋੜਾਂ ਹੀ ਨਾਦ (ਸੰਗੀਤਕ ਧੁਨੀਆਂ) ਗੱਦ ਗੱਦ ਤੇ ਅਨੰਦਤ ਹੋ ਰਹੀਆਂ ਹਨ।

(ਸ਼ਬਦ-ਸੁਰਤਿ ਵਿਚ ਲਿਵ ਲਗੀ ਅਨੰਦ-ਮਈ-ਅਵਸਥਾ ਦੇ ਸਨਮੁਖ) ਕਰੋੜਾਂ ਗਿਆਨ-ਅਵਸਥਾ ਗਿਣੀਆਂ ਨਹੀਂ ਜਾ ਸਕਦੀਆਂ, (ਭਾਵ, ਕੋਈ ਅਰਥ ਨਹੀਂ ਰਖਦੀਆਂ) ਅਤੇ ਕਰੋੜਾਂ ਹੀ ਕਰੋੜਾਂ ਦੇਸ਼-ਮੰਡਲ (ਉਸ ਅਵਸਥਾ ਨੂੰ ਦੇਖ ਦੇਖ) ਸੁੰਨ ਮੁੰਨ ਹੋ ਰਹੇ ਹਨ।

ਗੁਰਮੁਖਿ ਜਨ ਸਾਧ ਸੰਗਤਿ ਨਾਲ ਮਿਲ ਕੇ ਗੁਰੂ ਦੇ ਬਖ਼ਸ਼ੇ ਸ਼ਬਦ ਦਾ ਸੁਰਤਿ ਨਾਲ ਮੇਲ ਕਰਦਾ ਹੈ ਅਤੇ ਵਾਹਿਗੁਰੂ, ਜੋ ਅੰਤ ਕਰਕੇ ਬੇਅੰਤ ਹੈ ਅਤੇ ਆਦਿ ਕਰਕੇ ਪਰਮ-ਆਦੀ ਹੈ (ਭਾਵ, ਜਿਸ ਦਾ ਆਦਿ ਅੰਤ ਜਾਣਿਆ ਨਹੀਂ ਜਾ ਸਕਦਾ), ਉਸ ਵਾਹਿਗੁਰੂ ਵਿਚ ਲਿਵ ਲਾਉਂਦਾ ਹੈ।੨੫੦।

**ਗੁਰਮੁਖਿ ਸਬਦ ਸੁਰਤਿ ਲਿਵ ਸਾਧ ਸੰਗਿ, ਉਲਟਿ ਪਵਨ ਮਨ ਮੀਨ ਕੀ ਚਪਲ ਹੈ॥**
**ਸੋਹੰ ਸੋ ਅਜਪਾ ਜਾਪ ਚੀਨੀਅਤ ਆਪਾ ਆਪ, ਉਨਮਨੀ ਜੋਤਿ ਕੋ ਉਦੋਤ ਹੁਇ ਪ੍ਰਬਲ ਹੈ॥**
**ਅਨਹਦ ਨਾਦ ਬਿਸਮਾਦ ਰੁਨ-ਝੁਨ ਸੁਨਿ, ਨਿਝਰ ਝਰਨਿ ਬਰਖਾ ਅੰਮ੍ਰਿਤ ਜਲ ਹੈ॥**
**ਅਨਭੈ ਅਭਿਆਸ ਕੋ ਪ੍ਰਗਾਸ ਅਸਚਰਜ-ਮੈ, ਬਿਸਮ ਬਿਸ੍ਵਾਸ ਬਾਸ ਬ੍ਰਹਮ ਸਥਲ ਹੈ॥੨੫੧॥**

***ਪਦ ਅਰਥ :*** ਗੁਰਮੁਖਿ—ਸਤਿਗੁਰੂ ਦਾ ਆਗਿਆਕਾਰੀ ਬੰਦਾ। ਉਲਟਿ ਪਵਨ—ਸਵਾਸਾਂ ਨੂੰ ਉਲਟਾ ਕੇ। ਪਵਨ ਮਨ—ਹਵਾ ਵਾਂਗ ਤਿਖੇ ਚੰਚਲ ਮਨ ਨੂੰ। ਮੀਨ—ਮੱਛੀ। ਚਪਲ—ਚੰਚਲ ਤਿੱਖੀ ਚਾਲ। ਸੋਹੰ ਸੋ—ਓਹੀ ਓਹ ਵਾਹਿਗੁਰੂ। ਅਜਪਾ ਜਾਪ—ਲਗਾਤਾਰ ਇਕ-ਰਸ ਨਾਮ-ਸਿਮਰਨ। ਚੀਨੀਅਤ—ਪਛਾਣੀਦਾ ਹੈ। ਆਪਾ ਆਪ—ਆਪਣਾ ਨਿਜ ਸਰੂਪ। ਉਨਮਨੀ—ਉੱਚੀ ਆਤਮਕ ਅਵਸਥਾ। ਉਦੋਤ—ਪ੍ਰਗਾਸ। ਪ੍ਰਬਲ—ਪ੍ਰਚੰਡ, ਜ਼ੋਰਾਵਰ। ਅਨਹਦ ਨਾਦ—ਇਕ-ਰਸ ਗੂੰਜ ਰਹੀ ਸ਼ਬਦ-ਧੁਨੀ। ਨਿਝਰ—ਇਕ ਰਸ, ਨਿਰੰਤਰ ਝਰਨ ਵਾਲਾ। ਅਨਭੈ—ਅਨਭਵੀ। ਅਸਚਰਜ-ਮੈ—ਅਸਚਰਜ ਸਰੂਪ। ਬਿਸਮ—ਬਿਸਮਾਦ, ਹੈਰਾਨ ਕਰਨ ਵਾਲਾ। ਬਿਸ੍ਵਾਸ—ਭਰੋਸਾ, ਸਿਦਕ। ਬ੍ਰਹਮ ਸਥਲ—ਬ੍ਰਹਮ ਦਾ ਸਥਾਨ, ਦਸਮ ਦੁਆਰ।

***ਅਰਥ :*** ਸਤਸੰਗਤਿ ਰੂਪੀ ਗੁਰ-ਗੁਫਾ ਵਿਚ (ਨਾਮ-ਸਿਮਰਨ ਕਰਦਿਆਂ) ਸਵਾਸਾਂ ਨੂੰ ਅੰਦਰ ਉਲਟਾ ਕੇ, ਗੁਰਮੁਖਿ ਜਨ ਦੇ ਪਵਨ ਵਰਗੇ ਚੰਚਲ ਮਨ ਦੀ, ਮੱਛੀ ਦੀ ਤਿਖੀ ਚਾਲ ਵਾਂਗ (ਦਸਮ-ਦੁਆਰ ਵਿਚ ਰਸਾਈ ਹੋ ਕੇ) ਸ਼ਬਦ-ਸੁਰਤਿ-ਅਭਿਆਸ ਵਿਚ ਲਿਵ ਲਗ ਜਾਂਦੀ ਹੈ। (ਉਸ ਨੂੰ ਜੋਗ-ਅਭਿਆਸ ਦੇ ਬਿਖਮ ਖਲਜਗਣਾਂ ਵਿਚ ਨਹੀਂ ਪੈਣਾ ਪੈਂਦਾ)।

ਇਉਂ ਓਹੀ ਓਹ ਵਾਹਿਗੁਰੂ ਦੇ ਅਜਪਾ-ਜਾਪ-ਅੱਭਿਆਸ ਦੀ ਪਾਰਸ ਰਸਾਇਣੀ ਕਲਾ ਸਦਕਾ ਉਸ ਨੂੰ ਆਪਣੇ ਆਪ ਦੀ ਸੋਝੀ ਹੋ ਆਉਂਦੀ ਹੈ ਅਤੇ ਉਨਮਨੀ ਅਸਵਥਾ ਵਿਚ ਨਾਮ-ਜੋਤਿ ਦਾ ਪ੍ਰਚੰਡ ਪ੍ਰਗਾਸ ਹੋ ਆਉਂਦਾ ਹੈ।

(ਇਸ ਪ੍ਰਬਲ ਜੋਤਿ-ਉਦੋਤੀ ਉਨਮਨੀ ਅਵਸਥਾ ਵਿਚ) ਅਨਹਦ ਨਾਦ ਦੀ ਰੁਣ ਝੁਣ, ਬਿਸਮਾਦੀ ਧੁਨੀ ਸੁਣੀ ਜਾਂਦੀ ਹੈ ਅਤੇ ਅੰਮ੍ਰਿਤ-ਜਲ ਮਈ ਬਰਖਾ ਇਕ-ਰਸ ਝਰਨ ਲਗ ਪੈਂਦੀ ਹੈ।

ਅਨਭਵੀ ਅਭਿਆਸ (ਜੋ ਦਸਮ ਦੁਆਰ ਵਿਚ ਹੁੰਦਾ ਹੈ) ਉਸ ਦਾ ਪ੍ਰਗਾਸ ਅਸਚਰਜ-ਮਈ ਵਿਸਮਾਦ-ਜਨਕ ਹੈ ਅਤੇ ਦਸਮ ਦੁਆਰ ਦਾ ਨਿਵਾਸ ਭੀ ਅਸਚਰਜ ਸਿਦਕ ਵਾਲਾ ਹੁੰਦਾ ਹੈ।੨੫੧।

**ਦ੍ਰਿਸਟਿ ਦਰਸ ਸਮ-ਦਰਸ ਧਿਆਨ ਧਾਰਿ, ਦੁਬਿਧਾ ਨਿਵਾਰਿ ਏਕ ਟੇਕ ਗਹਿ ਲੀਜੀਐ॥**
**ਸਬਦ ਸੁਰਤਿ ਲਿਵ ਅਸਤੁਤਿ ਨਿੰਦਾ ਛਾਡਿ, ਅਕਥ ਕਥਾ ਬੀਚਾਰਿ ਮੋਨ ਬ੍ਰਤ ਕੀਜੀਐ॥**
**ਜਗ-ਜੀਵਨ ਮੈ ਜਗੁ, ਜਗ ਜਗਜੀਵਨ ਕੈ ਜਾਨੀਐ ਜੀਵਨ-ਮੂਲ ਜੁਗ ਜੁਗ ਜੀਜੀਐ॥**
**ਏਕ ਹੀ ਅਨੇਕ ਅਉ ਅਨੇਕ ਏਕ ਸਰਬ ਮੈ, ਬ੍ਰਹਮ ਬਿਬੇਕ ਟੇਕ ਪ੍ਰੇਮ ਰਸੁ ਪੀਜੀਐ॥੨੫੨॥**

***ਪਦ ਅਰਥ :*** ਦ੍ਰਿਸਟਿ—ਦ੍ਰਿਸ਼ਟੀ, ਨੇਤਰ। ਦਰਸ—ਦਰਸ਼ਨ। ਸਮ-ਦਰਸ—ਸਮਦਰਸਤਾ, ਸਭਨਾਂ ਵਿਚ ਇਕ ਵਾਹਿਗੁਰੂ ਨੂੰ ਵੇਖਣਾ। ਦੁਬਿਧਾ—ਦਵੈਤਾ ਭਾਵ, ਮੈਂ-ਮੇਰੀ। ਨਿਵਾਰਿ—ਦੂਰ ਕਰ ਕੇ। ਗਹਿ—ਪਕੜਨਾ, ਗ੍ਰਹਿਣ ਕਰਨਾ। ਅਸਤੁਤਿ ਨਿੰਦਾ—ਉਸਤਤੀ ਨਿੰਦਿਆ, ਵਡਿਆਈ ਕਰਨੀ ਤੇ ਬੁਰਾ ਆਖਣਾ। ਅਕਥ ਕਥਾ—ਕਥਨ ਕਰਨਾ ਔਖਾ ਹੈ। ਮੋਨ-ਬ੍ਰਤ—ਚੁਪ ਸਾਧਣੀ। ਜਗ-ਜੀਵਨ—ਜਗਤ ਦਾ ਜੀਵਨ ਵਾਹਿਗੁਰੂ। ਜੀਵਨ-ਮੂਲ—ਜੀਵਨ ਦਾ ਅਧਾਰ ਵਾਹਿਗੁਰੂ। ਜੁਗ ਜੁਗ—ਜੁਗਾਂ ਜੁਗਾਂ ਵਿਚ, ਸਦੀਵ ਕਾਲ। ਏਕ ਹੀ—ਇਕ ਵਾਹਿਗੁਰੂ ਹੀ। ਅਨੇਕ—ਬੇਅੰਤ, ਸਾਰੇ (ਜੀਵ)। ਅਉ—ਅਤੇ। ਬ੍ਰਹਮ ਬਿਬੇਕ—ਵਾਹਿਗੁਰੂ ਦਾ ਗਿਆਨ।

***ਅਰਥ :*** ਸਮ-ਦਰਸਤਾ ਵਾਲਾ ਧਿਆਨ (ਹਿਰਦੇ ਵਿਚ) ਧਾਰ ਕੇ, ਅੱਖਾਂ ਰਾਹੀਂ ਵਾਹਿਗੁਰੂ ਦੇ ਦਰਸ਼ਨ ਕਰੀਏ ਅਤੇ

ਦਵੈਤਾ ਭਾਵ ਗੁਆ ਕੇ ਇਕ ਵਾਹਿਗੁਰੂ ਦੀ ਟੇਕ ਹੀ ਗ੍ਰਹਿਣ ਕਰ ਲਈਏ।

(ਦੂਜਿਆਂ ਦੀ) ਉਸਤਤੀ ਨਿੰਦਿਆ ਛਡ ਕੇ (ਗੁਰੂ ਦੇ ਬਖਸ਼ੇ) ਸ਼ਬਦ ਦਾ ਸੁਰਤਿ ਨਾਲ ਮੇਲ ਕਰ ਕੇ ਲਿਵ (ਲਾਈਏ)। (ਸ਼ਬਦ-ਸੁਰਤਿ ਦੀ ਅਪਾਰ ਮਹਿਮਾ ਦੀ) ਵੀਚਾਰ ਕਥਨ ਤੋਂ ਪਰੇ ਹੈ, ਤਾਂ ਤੇ ਚੁਪ ਹੀ ਕਰ ਰਹੀਏ।

ਜਗਤ-ਜੀਵਨ ਵਾਹਿਗੁਰੂ ਨੂੰ ਜਗਤ ਵਿਚ ਅਤੇ ਜਗਤ ਨੂੰ ਜਗਜੀਵਨ ਕਰਕੇ ਮਿਲਿਆ ਜਾਣੀਏ। ਇਉਂ ਜੇ ਜੀਵਨ ਮੂਲ ਵਾਹਿਗੁਰੂ ਨੂੰ ਜਾਣ ਲਈਏ ਤਾਂ ਜੁਗਾਂ ਜੁਗਾਂ ਤਕ (ਭਾਵ ਸਦੀਵ ਕਾਲ ਲਈ) ਜੀਂਦੇ ਰਹੀਦਾ ਹੈ।

ਇਕ ਵਾਹਿਗੁਰੂ ਦੀ ਜੋਤਿ ਨੂੰ ਸਾਰੇ ਜੀਵਾਂ ਵਿਚ ਅਤੇ ਸਮੂਹ ਜੀਵਾਂ (ਦੀ ਜੋਤੀ ਨੂੰ) ਸਰਬ-ਵਿਆਪਕ ਵਾਹਿਗੁਰੂ ਵਿਚ (ਜਾਣ ਲਈਏ), ਇਸ ਤਰ੍ਹਾਂ (ਸਰਬ-ਵਿਆਪਕ) ਵਾਹਿਗੁਰੂ ਦੇ ਇਸ ਗਿਆਨ ਦੇ ਆਸਰੇ (ਨਾਮ-ਅੰਮ੍ਰਿਤ ਦੇ) ਪ੍ਰੇਮ-ਰਸ ਨੂੰ ਪੀਵੀਦਾ ਹੈ।੨੫੨।

**ਅਬਿਗਤਿ ਗਤਿ ਕਤ ਆਵਤ ਅੰਤਰਿ-ਗਤਿ, ਅਕਥ ਕਥਾ ਸੁ ਕਹਿ, ਕੈਸੇ ਕੈ ਸੁਨਾਈਐ ॥**
**ਅਲਖ ਅਪਾਰ ਕਿਧੌਂ, ਪਾਈਅਤਿ ਪਾਰੁ ਕੈਸੇ, ਦਰਸੁ ਅਦਰਸ ਕੋ, ਕੈਸੇ ਕੈ ਦਿਖਾਈਐ ॥**
**ਅਗਮ ਅਗੋਚਰੁ ਅਗਹੁ ਗਹੀਐ ਧੌ ਕੈਸੇ, ਨਿਰਾਲੰਬੁ ਕਉਨ ਅਵਲੰਬ ਠਹਿਰਾਈਐ ॥**
**ਗੁਰਮੁਖਿ ਸੰਧਿ ਮਿਲੇ ਸੋਈ ਜਾਨੈ ਜਾ ਮੈ ਬੀਤੈ, ਬਿਸਮ ਬਿਦੇਹ ਜਲ ਬੂੰਦ ਹੁਇ ਸਮਾਈਐ ॥੨੫੩॥**

***ਪਦ ਅਰਥ :*** ਅਬਿਗਤਿ—ਜੋ ਨਾਸ ਨਾ ਹੋਵੇ, ਅਬਿਨਾਸ਼ੀ। ਗਤਿ—ਗਤੀ, ਭੇਦ। ਕਤ—ਕਿਵੇਂ ? ਅੰਤਰਿ-ਗਤਿ—ਹਿਰਦੇ ਵਿਚ। ਅਕਥ—ਕਹਿਣ ਕਥਨ ਤੋਂ ਪਰੇ। ਕੈਸੇ ਕੈ—ਕਿਸ ਤਰ੍ਹਾਂ ? ਅਲਖ—ਸਮਝ ਤੋਂ ਪਰੇ। ਅਪਾਰ—ਬੇਅੰਤ। ਕਿਧੌਂ—ਕਿਵੇਂ ? ਅਦਰਸ—ਜੋ ਅੱਖਾਂ ਨਾਲ ਨਾ ਵੇਖਿਆ ਜਾ ਸਕੇ। ਅਗਮ—ਅਪਹੁੰਚ। ਅਗੋਚਰੁ—ਇੰਦਰਿਆਂ ਦੀ ਪਹੁੰਚ ਤੋਂ ਪਰੇ। ਅਗਹੁ—ਜੋ ਫੜਿਆ ਨਾ ਜਾ ਸਕੇ। ਗਹੀਐ—ਪਕੜੀਏ। ਧੌ—ਭਲਾ (ਇਕ ਅਵਯ) ? ਨਿਰਲੰਬੁ—ਜਿਸ ਦਾ ਕੋਈ ਆਸਰਾ ਨਹੀਂ ਹੋ ਸਕਦਾ। ਅਵਲੰਬ—ਆਸਰਾ। ਠਹਿਰਾਈਏ—ਨਿਸਚਤ ਕਰੀਏ, ਭਾਵ, ਦੱਸੀਏ। ਗੁਰਮੁਖਿ ਸੰਧਿ—ਸਤਿਗੁਰੂ ਦਾ ਮਿਲਾਪ, ਸਤਿਗੁਰੂ ਤੋਂ ਪ੍ਰਾਪਤ ਹੋਇ ਸ਼ਬਦ ਦਾ ਮਿਲਾਪ। ਬਿਸਮ—ਅਸਚਰਜ। ਬਿਦੇਹ—ਦੇਹੀ ਦੇ ਅਭਿਮਾਨ ਤੋਂ ਰਹਿਤ, ਦੇਹੀ ਦੀ ਸੁਧ ਬੁਧ ਤੋਂ ਪਰੇ।

(*ਨੋਟ :* ਗੁਰ-ਸ਼ਬਦ ਨਾਲ ਇਕ-ਮਿਕ ਹੋਇਆ ਨਾਮ-ਅਭਿਆਸੀ ਗੁਰਮੁਖਿ ਜਨ ਹੀ ਅਗਮ ਅਗੋਚਰ ਵਾਹਿਗੁਰੂ ਦੀ ਗਤੀ ਦਾ ਅਨੁਭਵ ਕਰ ਸਕਦਾ ਹੈ)।

***ਅਰਥ :*** ਅਬਿਨਾਸ਼ੀ ਵਾਹਿਗੁਰੂ ਦਾ ਭੇਦ ਕਿਵੇਂ ਹਿਰਦੇ ਵਿਚ ਲਿਆਂਦਾ ਜਾ ਸਕਦਾ ਹੈ ? ਉਹ ਕਥਨ ਨਹੀਂ ਕੀਤਾ ਜਾ ਸਕਦਾ, ਉਸ ਨੂੰ (ਲਫ਼ਜ਼ਾਂ ਰਾਹੀਂ) ਆਖ ਕੇ ਕਿਵੇਂ ਦੱਸੀਏ ?

ਨਾ ਸਮਝੇ ਜਾ ਸਕਣ ਵਾਲੇ ਬੇਅੰਤ ਵਾਹਿਗੁਰੂ ਦਾ ਪਾਰਲਾ ਬੰਨਾ ਕਿਵੇਂ ਪਾਈਏ ? ਅਤੇ ਨਾ ਵੇਖੇ ਜਾ ਸਕਣ ਵਾਲੇ ਵਾਹਿਗੁਰੂ ਦੇ ਦਰਸ਼ਨ ਨੂੰ ਕਿਸ ਤਰ੍ਹਾਂ ਦਿਖਾਇਆ ਜਾਏ ?

ਜੋ ਵਾਹਿਗੁਰੂ ਸਮਝ ਤੋਂ ਅਤੇ ਇੰਦਰਿਆਂ ਦੀ ਪਹੁੰਚ ਤੋਂ ਪਰੇ ਹੈ, ਉਸ ਨਾ ਫੜੇ ਜਾ ਸਕਣ ਵਾਲੇ ਵਾਹਿਗੁਰੂ ਨੂੰ ਭਲਾ ਕਿਵੇਂ ਫੜੀਏ ਅਤੇ ਕਿਵੇਂ ਜਾਣੀਏ ? ਉਸ ਪ੍ਰਭੂ ਨੂੰ ਕਿਸੇ ਆਸਰੇ ਦੀ ਲੋੜ ਨਹੀਂ, ਉਸ ਬੇਅੰਤ ਪ੍ਰਭੂ ਦਾ ਕੌਣ ਸਹਾਰਾ ਠਹਿਰਾਇਆ ਜਾ ਸਕਦਾ ਹੈ ? (ਭਾਵ, ਉਹ ਆਪ ਹੀ ਸਭ ਕੁਝ ਕਰਨ ਦੇ ਸਮਰੱਥ ਹੈ)।

(ਐਸੇ ਬੇਅੰਤ ਵਾਹਿਗੁਰੂ ਦੀ ਗਤੀ ਨੂੰ) ਓਹੋ (ਨਾਮ ਅਭਿਆਸੀ ਗੁਰਮੁਖਿ) ਅਨੁਭਵ ਕਰਦਾ ਹੈ ਜਿਸ 'ਤੇ ਇਹ ਦਸ਼ਾ ਵਾਪਰਦੀ ਹੈ ਅਤੇ ਜੋ ਸਤਿਗੁਰੂ-ਬਖ਼ਸ਼ੇ ਗੁਰ-ਸ਼ਬਦ ਦੇ ਮਿਲਾਪ ਵਿਚ (ਇਕ-ਰਸ) ਮਿਲਿਆ ਹੁੰਦਾ ਹੈ। ਐਸਾ ਗੁਰਮੁਖਿ ਜਨ ਅਸਚਰਜ ਦਸ਼ਾ ਵਿਚ ਦੇਹੋਂ ਬਿਦੇਹ ਹੋ, ਜਲ ਤੇ ਬੂੰਦ ਵਾਂਗ ਗੁਰੂ-ਵਾਹਿਗੁਰੂ ਵਿਚ ਸਮਾਅ ਜਾਂਦਾ ਹੈ।੨੫੩।

**ਗੁਰਮੁਖਿ ਸਬਦ ਸੁਰਤਿ ਸਾਧ ਸੰਗਿ ਮਿਲਿ, ਪੂਰਨ ਬ੍ਰਹਮ ਪ੍ਰੇਮ-ਭਗਤਿ ਬਿਬੇਕ ਹੈ ॥**
**ਰੂਪ ਕੈ ਅਨੂਪ ਰੂਪ, ਅਤਿ ਅਸਚਰਜ-ਮੈ, ਦ੍ਰਿਸਟਿ ਦਰਸ ਲਿਵ ਟਰਤ ਨ ਟੇਕ ਹੈ ॥**
**ਰਾਗ ਨਾਦ ਬਾਦ, ਬਿਸਮਾਦ ਕੀਰਤਨ ਸਮੈ, ਸਬਦ ਸੁਰਤਿ ਗਿਆਨ-ਗੋਸਟਿ ਅਨੇਕ ਹੈ ॥**
**ਭਾਵਨੀ ਭੈ ਭਾਇ ਚਾਇ, ਚਾਹ ਚਰਨਾਮ੍ਰਿਤ ਕੀ, ਆਸ ਪ੍ਰਿਅ ਸਦੀਵ, ਅੰਗ ਅੰਗ ਜਾਵਦੇਕ ਹੈ ॥੨੫੪॥**

***ਪਦ ਅਰਥ :*** ਗੁਰਮੁਖਿ—ਸਤਿਗੁਰੂ ਦਾ ਆਗਿਆਕਾਰੀ ਗੁਰਸਿਖ। ਪੂਰਨ ਬ੍ਰਹਮ—ਪੂਰਨ ਪਾਰਬ੍ਰਹਮ ਵਾਹਿਗੁਰੂ। ਪ੍ਰੇਮ-ਭਗਤਿ—ਪ੍ਰੇਮਾ ਭਗਤੀ। ਬਿਬੇਕ—ਗਿਆਨ। ਅਨੂਪ ਰੂਪ—ਉਪਮਾ ਰਹਿਤ ਰੂਪ, ਅਤਿ ਸੁੰਦਰ ਰੂਪ। ਅਸਚਰਜ-ਮੈ—ਅਸਚਰਜਤਾ

ਭਰਿਆ। ਦ੍ਰਿਸਟਿ—ਦ੍ਰਿਸ਼ਟੀ, ਨੇਤਰ। ਦਰਸ ਲਿਵ—ਦਰਸ਼ਨ ਵਿਚ ਜੁੜੀ ਲਿਵ। ਟਰਤ ਨ—ਨਹੀਂ ਟਲਦੀ, ਟੁਟਦੀ। ਰਾਗ ਨਾਦ—ਰਾਗਾਂ ਦਾ ਸੰਗੀਤ। ਬਾਦ—ਵਾਜੇ। ਬਿਸਮਾਦ—ਅਸਚਰਜ। ਗਿਆਨ ਗੋਸਟਿ—ਗਿਆਨ ਦੀਆਂ ਗੋਸ਼ਟੀਆਂ, ਗਿਆਨ-ਚਰਚਾ। ਭਾਵਨੀ—ਸ਼ਰਧਾ। ਭੈ ਭਾਇ—ਪ੍ਰਭੂ ਦੇ ਡਰ (ਅਦਬ) ਤੇ ਪ੍ਰੇਮ ਵਿਚ। ਚਾਇ—ਉਤਸ਼ਾਹ ਨਾਲ। ਚਾਹ—ਚਾਹਨਾ, ਉਮੰਗ। ਚਰਨਾਮ੍ਰਿਤ—(ਸਤਿਗੁਰੂ ਦੇ) ਚਰਨਾਂ ਦਾ ਅੰਮ੍ਰਿਤ। ਪ੍ਰਿਅ—ਪਿਆਰਾ, ਪ੍ਰੀਤਮ। ਸਦੀਵ—ਸਦਾ। ਅੰਗ ਅੰਗ ਜਾਵਦੇਕ—ਜਿਥੋਂ ਤਕ ਅੰਗ ਅੰਗ ਹੈ, ਸਭ ਅੰਗਾਂ ਕਰ ਕੇ।

***ਅਰਥ :*** ਗੁਰਮੁਖਿ ਜਨ ਸਾਧ ਸੰਗਤਿ ਵਿਚ ਮਿਲ ਕੇ ਸ਼ਬਦ-ਸੁਰਤਿ ਦਾ ਪਰਚਾ ਪਾ ਕੇ (ਭਾਵ, ਨਾਮ-ਅਭਿਆਸ ਵਿਚ ਸੁਰਤਿ ਜੋੜ ਕੇ ਪੂਰਨ ਪਾਰਬ੍ਰਹਮ ਵਾਹਿਗੁਰੂ ਦੀ ਪ੍ਰੇਮਾ ਭਗਤੀ ਦੇ ਗਿਆਨ ਨੂੰ ਪਾ ਲੈਂਦਾ ਹੈ।

(ਜੋ ਸਤਿਗੁਰੂ) ਰੂਪ ਕਰਕੇ ਅਤੀ ਸੁੰਦਰ ਸਰੂਪ ਵਾਲਾ ਹੈ ਅਤੇ ਬਹੁਤ ਹੀ ਅਸਚਰਜਤਾ ਵਾਲਾ ਹੈ, ਨੇਤਰਾਂ ਕਰਕੇ (ਐਸੇ ਸਤਿਗੁਰੂ ਦੇ ਦਰਸ਼ਨ ਵਿਚ ਗੁਰਮੁਖਿ ਦੀ) ਟਿਕੀ ਲਿਵ ਟਾਲਿਆਂ ਟਲਦੀ ਨਹੀਂ (ਭਾਵ, ਟੁਟਦੀ ਨਹੀਂ)।

(ਗੁਰਮੁਖਿ ਲਈ) ਗੁਰਬਾਣੀ-ਕੀਰਤਨ ਸਮੇਂ ਅਲੌਕਿਕ ਅਸਚਰਜ ਹੋ ਰਹੀ ਧੁਨੀ ਹੀ ਵਾਜਿਆਂ ਦੇ ਰਾਗਾਂ ਦਾ ਸੰਗੀਤ ਹੈ ਅਤੇ ਗੁਰੂ ਦੇ ਸ਼ਬਦ ਵਿਚ ਸੁਰਤੀ ਦੀ ਲੀਨਤਾ ਹੀ ਅਨੇਕਾਂ ਗਿਆਨ-ਗੋਸ਼ਟੀਆਂ ਹਨ।

(ਗੁਰਮੁਖਿ ਨੂੰ) ਸ਼ਰਧਾ-ਭਾਵਨੀ, ਵਾਹਿਗੁਰੂ ਦੇ ਅਦਬ ਤੇ ਪ੍ਰੇਮ ਵਿਚ ਚਾਅ-ਉਮੰਗ ਸਹਿਤ, (ਸਤਿਗੁਰੂ ਦੇ) ਚਰਨਾਂ ਦੇ ਅੰਮ੍ਰਿਤ ਨੂੰ ਪਾਨ ਕਰਨ ਦੀ ਚਾਹਨਾ ਹੁੰਦੀ ਹੈ। ਉਸ ਨੂੰ ਅੰਗ ਅੰਗ ਕਰਕੇ ਪਿਆਰੇ ਪ੍ਰੀਤਮ ਨੂੰ ਮਿਲਣ ਦੀ ਸਦਾ ਆਸ ਲਗੀ ਰਹਿੰਦੀ ਹੈ।੨੫੪।

**ਹੋਮ ਜਗ ਨਈਬੇਦ ਕੈ ਪੂਜਾ ਅਨੇਕ, ਜਪ ਤਪ ਸੰਜਮ ਅਨੇਕ ਪੁੰਨ ਦਾਨ ਕੈ॥**
**ਜਲ ਥਲ ਗਿਰਿ ਤਰੁ ਤੀਰਥ ਭਵਨ ਭੂਅ, ਹਿਮਾਚਲ ਧਾਰਾ ਅਗ੍ਰ ਅਰਪਨ ਪ੍ਰਾਨ ਕੈ॥**
**ਰਾਗ ਨਾਦ ਬਾਦ ਸਾਅੰਗੀਤ ਬੇਦ ਪਾਠ ਬਹੁ, ਸਹਜ ਸਮਾਧਿ ਸਾਧਿ, ਕੋਟਿ ਜੋਗ ਧਿਆਨ ਕੈ॥**
**ਚਰਨ ਸਰਨ ਗੁਰ ਸਿਖ ਸਾਧ ਸੰਗਿ ਪਰਿ, ਵਾਰਿ ਡਾਰਉ ਨਿਗ੍ਰਹ ਹਠ ਜਤਨ ਕੋਟਾਨਿ ਕੈ॥੨੫੫॥**

***ਪਦ ਅਰਥ :*** ਨਈਬੇਦ—ਦੇਵਤਿਆਂ ਨੂੰ ਪਦਾਰਥ ਚੜ੍ਹਾਉਣੇ। ਸੰਜਮ—ਮਨ ਇੰਦਰਿਆਂ ਨੂੰ ਵਿਕਾਰਾਂ ਤੋਂ ਰੋਕਣਾ। ਜਲ ਥਲ—ਜਲਾਂ ਥਲਾਂ ਉਤੇ। ਗਿਰਿ—ਗਿਰੀ, ਪਹਾੜਾਂ। ਤਰੁ—ਤਰੂ, ਬ੍ਰਿਛਾਂ, ਜੰਗਲਾਂ। ਭਵਨ—ਭੌਂਦੇ ਫਿਰਨਾ। ਭੂਅ—ਧਰਤੀ। ਹਿਮਾਚਲ ਧਾਰਾ—ਹਿਮਾਲਾ ਦੀ (ਬਰਫ਼ਾਨੀ) ਚੋਟੀ। ਅਗ੍ਰ—ਅਗੇ ਵਧਣਾ। ਅਰਪਨ ਪ੍ਰਾਨ ਕੈ—ਪ੍ਰਾਣ ਅਰਪਣ ਕਰ ਕੇ। ਨਾਦ—ਅਵਾਜ਼, ਧੁਨੀ। ਬਾਦ—ਵਾਜੇ। ਸਾਅੰਗੀਤ—ਰਾਗ ਵਿਦਿਆ, ਸੰਗੀਤ। ਸਹਜ ਸਮਾਧਿ ਸਾਧਿ—ਹੱਠ-ਜੋਗੀਆਂ ਵਾਲੀਆਂ ਸਹਜ ਸਮਾਧੀਆਂ ਸਾਧਣੀਆਂ। ਕੋਟਿ—ਕਰੋੜਾਂ। ਪਰਿ—ਉਪਰੋਂ। ਨਿਗ੍ਰਹ ਹਠ ਜਤਨ—ਇੰਦਰਿਆਂ ਨੂੰ ਵਿਕਾਰਾਂ ਤੋਂ ਰੋਕਣ ਦੇ ਹਠ-ਜੋਗ ਦੇ ਸਾਧਨ। ਕੋਟਾਨਿ—ਕਰੋੜਾਂ।

***ਅਰਥ :*** ਹੋਮ ਜਗ ਕਰ ਕੇ, ਦੇਵਤਿਆਂ ਨੂੰ ਪਦਾਰਥ ਚੜ੍ਹਾਉਣੇ, ਕਈ ਤਰ੍ਹਾਂ ਦੀ ਪੂਜਾ ਕਰਨੀ ਅਤੇ ਜਪ ਤਪ ਸੰਜਮ ਤੇ ਪੁੰਨ ਦਾਨ ਕਰਕੇ;

ਜਲਾਂ, ਥਲਾਂ ਪਰਬਤਾਂ, ਜੰਗਲਾਂ, ਤੀਰਥਾਂ ਅਤੇ ਧਰਤੀ 'ਤੇ ਭੌਂਦੇ ਫਿਰਨਾ; ਹਿਮਾਲਾ ਦੀ (ਬਰਫ਼ਾਨੀ) ਚੋਟੀ ਵਲ ਵਧਦਿਆਂ ਪ੍ਰਾਣ ਤਿਆਗ ਦੇਣੇ;

ਵਾਜਿਆਂ ਦੀਆਂ ਰਾਗ-ਧੁਨਾਂ ਤੇ ਸੰਗੀਤ ਅਤੇ ਬਹੁ ਪ੍ਰਕਾਰੀ ਵੇਦਾਂ ਦੇ ਪਾਠ ਕਰਨੇ; ਹੱਠ-ਜੋਗੀਆਂ ਵਾਲੀਆਂ ਸਹਜ ਸਮਾਧੀਆਂ ਦਾ ਅਭਿਆਸ ਕਰਨਾ ਅਤੇ ਜੋਗ-ਸਾਧਨਾ ਦੇ ਕਰੋੜਾਂ ਧਿਆਨ ਧਰਨੇ;

ਇੰਦਰਿਆਂ ਨੂੰ ਵਿਕਾਰਾਂ ਵਲੋਂ ਰੋਕਣ ਦੇ (ਇਸ ਤਰ੍ਹਾਂ ਦੇ) ਹੱਠ-ਜੋਗ ਦੇ ਕਰੋੜਾਂ ਜਤਨ ਕਰਨੇ—(ਇਹ ਸਭ ਕੁਝ, ਗੁਰਮੁਖਿ ਜਨ) ਸਤਿਗੁਰੂ ਦੇ ਚਰਨਾਂ ਦੀ ਸ਼ਰਨ ਲੈ ਕੇ ਅਤੇ ਗੁਰਸਿੱਖਾਂ, ਉੱਤਮ ਪੁਰਖਾਂ ਦੀ ਸੰਗਤਿ ਉਪਰੋਂ ਵਾਰਨੇ ਕਰ ਦੇਂਦਾ ਹੈ। (ਭਾਵ, ਗੁਰਮੁਖਿ ਜਨ ਲਈ ਸਤਿਗੁਰੂ ਦੀ ਚਰਨ ਸਰਨ ਅਤੇ ਸਤਸੰਗਤਿ ਦੇ ਮਿਲਾਪ ਦੇ ਸਾਹਮਣੇ ਇਹ ਸਭ ਕਰਮ ਧਰਮ ਅਤੇ ਅਨਿਕ ਪ੍ਰਕਾਰੀ ਸਾਧਨ ਤੁਛ ਹਨ।) ।੨੫੫।

**ਮਧੁਰ ਬਚਨ ਸਮਸਰਿ ਨ ਪੁਜਸਿ ਮਧੁ, ਕਰਕ ਸਬਦ ਸਰਿ ਬਿਖੁ ਨ ਬਿਖਮ ਹੈ॥**
**ਮਧੁਰ ਬਚਨ ਸੀਤਲਤਾ ਮਿਸਟਾਨ ਪਾਨ, ਕਰਕ ਸਬਦ ਸ-ਤਪਤ ਕਟੁ ਕਮ ਹੈ॥**
**ਮਧੁਰ ਬਚਨ ਕੈ ਤ੍ਰਿਪਤਿ ਅਉ ਸੰਤੋਖ ਸਾਂਤਿ, ਕਰਕ ਸਬਦ ਅਸੰਤੋਖ ਦੋਖ ਸ੍ਰਮ ਹੈ॥**
**ਮਧੁਰ ਬਚਨ ਲਗਿ ਅਗਮ ਸੁਗਮ ਹੋਇ, ਕਰਕ ਸਬਦ ਲਗਿ ਸੁਗਮ ਅਗਮ ਹੈ॥੨੫੬॥**

***ਪਦ ਅਰਥ :*** ਮਧੁਰ—ਮਿੱਠਾ। ਸਮਸਰਿ—ਤੁਲ, ਬਰਾਬਰ। ਮਧੁ—ਮਾਖਿਓ, ਸ਼ਹਿਦ। ਕਰਕ—ਕੌੜਾ, ਕਠੋਰ, ਕੁਰੱਖ਼ਤ। ਸਰਿ—ਬਰਾਬਰ, ਵਰਗਾ। ਬਿਖੁ—ਜ਼ਹਿਰ। ਬਿਖਮ—ਦੁਖਦਾਈ। ਮਿਸਟਾਨ ਪਾਨ—ਮਿੱਠੇ ਰਸ ਪਾਨ ਕਰਨ ਵਾਂਗ। ਸ-ਤਪਤ—ਤਪਸ਼ ਸਹਿਤ, ਤਿਖੀ ਤਪਸ਼। ਕਟੁ—ਕੌੜਿਆਈ। ਕਮ—ਘਟ। ਕੈ—ਦੇ ਕਾਰਨ। ਤ੍ਰਿਪਤਿ—ਤ੍ਰਿਪਤੀ, ਰਜੇਵਾਂ। ਅਉ—ਅਤੇ। ਅਸੰਤੋਖ—ਅਸ਼ਾਂਤੀ, ਤ੍ਰਿਸ਼ਨਾ। ਦੋਖ—ਐਬ, ਔਗੁਣ। ਸ੍ਰਮ—ਥਕੇਵਾਂ, ਥਕਾਨ। ਲਗਿ—ਕਰ ਕੇ। ਅਗਮ—ਅਸੰਭਵ, ਅਸਾਧ, ਔਖਾ। ਸੁਗਮ—ਸੌਖਾ, ਸਰਲ।

***ਅਰਥ :*** ਮਿੱਠੇ ਬਚਨਾਂ (ਦੀ ਮਿਠਾਸ) ਤੁਲ ਮਾਖਿਓ ਵੀ ਨਹੀਂ ਪੁਜ ਸਕਦਾ, ਪਰ ਕੌੜੇ ਸ਼ਬਦਾਂ ਦੇ ਬਰਾਬਰ ਦੁਖਦਾਈ ਜ਼ਹਿਰ ਵੀ ਨਹੀਂ ਹੁੰਦੀ।

ਮਿੱਠੇ ਬਚਨ ਮਿੱਠੇ ਰਸ ਪਾਨ ਕਰਨ ਵਾਂਗ ਠੰਢਕ ਦੇਂਦੇ ਹਨ, ਪਰ ਕੁਰੱਖ਼ਤ ਸ਼ਬਦਾਂ ਦੀ ਤੀਖਣ ਤਪਸ਼ ਦੇ ਸਾਹਮਣੇ (ਸਮੁੱਚੀ) ਕੁੜੱਤਣ ਵੀ ਕੁਝ ਘਟ ਹੈ।

ਮਿੱਠੇ ਬਚਨਾਂ ਦੇ ਸਦਕਾ ਤ੍ਰਿਪਤੀ, ਸੰਤੋਖ ਤੇ ਸ਼ਾਂਤੀ ਮਿਲਦੀ ਹੈ, ਪਰ ਕਠੋਰ ਬਚਨਾਂ ਤੋਂ ਅਸ਼ਾਂਤੀ, ਐਬ ਤੇ ਥਕੇਵਾਂ ਉਪਜਦਾ ਹੈ।

ਮਿੱਠੇ ਬਚਨਾਂ ਕਰਕੇ ਅਸਾਧ ਕਾਰਜ ਵੀ ਸੌਖਾ ਤੇ ਸਰਲ ਹੋ ਜਾਂਦਾ ਹੈ, ਪਰ ਕੜਵੇ ਬਚਨਾਂ ਸਦਕਾ ਸੌਖਾ ਕੰਮ ਵੀ ਔਖਾ (ਅਸੰਭਵ) ਹੋ ਜਾਇਆ ਕਰਦਾ ਹੈ।੨੫੬।

**ਗੁਰਮੁਖਿ ਸਬਦ ਸੁਰਤਿ ਸਾਧ ਸੰਗਿ ਮਿਲਿ, ਭਾਨੁ ਗਿਆਨ ਜੋਤਿ ਕੋ ਉਦੋਤ ਪ੍ਰਗਟਾਇਓ ਹੈ॥**
**ਨਾਭ ਸਰਵਰ ਬਿਖੈ ਬ੍ਰਹਮ ਕਮਲ ਦਲ, ਹੋਇ ਪ੍ਰਫੁਲਿਤ ਬਿਮਲ ਜਲ ਛਾਇਓ ਹੈ॥**
**ਮਧੁ ਮਕਰੰਦ ਰਸ ਪ੍ਰੇਮ ਪਰਿਪੂਰਨ ਕੈ, ਮਨੁ ਮਧੁਕਰ ਸੁਖ ਸੰਪਟ ਸਮਾਇਓ ਹੈ॥**
**ਅਕਥ ਕਥਾ ਬਿਨੋਦ ਮੋਦ ਅਮੋਦ ਲਿਵ, ਉਨਮਨ ਹੋਇ ਮਨੋਦ, ਅਨਤ ਨ ਧਾਇਓ ਹੈ॥੨੫੭॥**

***ਪਦ ਅਰਥ :*** ਗੁਰਮੁਖਿ—ਸਤਿਗੁਰੂ ਦੇ ਸਨਮੁਖ ਰਹਿਣ ਵਾਲਾ ਗੁਰਸਿਖ। ਭਾਨੁ—ਸੂਰਜ। ਭਾਨੁ ਗਿਆਨ—ਗੁਰ-ਗਿਆਨ (ਗੁਰ-ਦੀਖਿਆ) ਰੂਪੀ ਸੂਰਜ। ਉਦੋਤ—ਪ੍ਰਕਾਸ਼। ਨਾਭ ਸਰਵਰ—ਨਾਭੀ ਰੂਪੀ ਸਰੋਵਰ। ਬਿਖੈ—ਵਿਚ। ਬ੍ਰਹਮ ਕਮਲ—ਪਾਰਬ੍ਰਹਮ ਦਾ ਵਿਗਾਸ-ਅਸਥਾਨ ਹਿਰਦਾ-ਕਮਲ। ਦਲ—ਪੰਖੜੀਆਂ। ਹੋਇ ਪ੍ਰਫੁਲਿਤ—ਖਿੜ ਜਾਂਦੇ ਹਨ। ਬਿਮਲ—ਨਿਰਮਲ। ਮਧੁ—ਅੰਮ੍ਰਿਤ। ਮਕਰੰਦ—ਫੁੱਲਾਂ ਦਾ ਰਸ, ਸੁਗੰਧੀ। ਪ੍ਰੇਮ ਪਰਿਪੂਰਨ ਕੈ—ਪੂਰਨ ਪ੍ਰੇਮ ਦੇ ਕਾਰਨ। ਮਧੁਕਰ—ਭੌਰਾ। ਸੰਪਟ—ਡੱਬਾ। ਬਿਨੋਦ—ਚੋਜ, ਕੌਤਕ। ਮੋਦ—ਅਨੰਦ, ਪ੍ਰਸੰਨਤਾ। ਅਮੋਦ—ਅਤੀ ਪ੍ਰਸੰਨਤਾ। ਉਨਮਨ—ਉੱਚੀ ਆਤਮ-ਅਵਸਥਾ। ਮਨੋਦ—ਮਸਤ, ਲੀਨ। ਅਨਤ—ਹੋਰ ਪਾਸੇ। ਨ ਧਾਇਓ—ਨਹੀਂ ਭਟਕਦਾ।

***ਅਰਥ :*** ਗੁਰੂ ਕਾ ਆਗਿਆਕਾਰੀ ਗੁਰਸਿਖ ਸਾਧ ਸੰਗਤਿ ਵਿਚ ਮਿਲ ਕੇ, ਗੁਰ-ਸ਼ਬਦ ਦਾ ਸੁਰਤਿ ਨਾਲ ਪਰਚਾ ਪਾਉਂਦਾ ਹੈ (ਮੇਲ ਕਰਦਾ ਹੈ), ਤਾਂ (ਉਸ ਦੇ ਅੰਤਰ-ਆਤਮੇ) ਗੁਰੂ-ਗਿਆਨ ਰੂਪੀ ਸੂਰਜ ਦੀ ਜੋਤੀ ਦਾ ਪ੍ਰਕਾਸ਼ ਹੋ ਆਉਂਦਾ ਹੈ।

(ਜਿਵੇਂ ਸੂਰਜ ਦੇ ਉਦੇ ਹੋਣ ਨਾਲ ਕਮਲ-ਫੁੱਲ ਖਿੜ ਜਾਂਦਾ ਹੈ ਤਿਵੇਂ ਗੁਰ-ਗਿਆਨ ਰੂਪੀ ਸੂਰਜ ਦੇ ਉਦੇ ਹੋਣ ਨਾਲ ਗੁਰਮੁਖਿ ਦੇ) ਨਾਭੀ-ਸਰੋਵਰ ਵਿਚ ਪਾਰਬ੍ਰਹਮ ਦੇ ਵਿਗਾਸ-ਅਸਥਾਨ—ਹਿਰਦੇ-ਕਮਲ ਦੀਆਂ ਪੰਖੜੀਆਂ ਖਿੜ ਜਾਂਦੀਆਂ ਹਨ ਅਤੇ ਨਾਮ ਰੂਪੀ ਨਿਰਮਲ ਜਲ ਛਾ ਜਾਂਦਾ ਹੈ। (ਭਾਵ, ਨਾਮ ਦਾ ਸੁਆਸ ਸੁਆਸ ਅਭਿਆਸ ਹੋਈ ਜਾਂਦਾ ਹੈ)।

(ਗੁਰ-ਗਿਆਨ ਰੂਪੀ ਸੂਰਜ ਦੇ ਉਦੇ ਹੋਣ ਅਤੇ ਹਿਰਦੇ-ਕਮਲ ਦੇ ਖਿੜਨ ਨਾਲ ਗੁਰਮੁਖਿ ਦਾ) ਮਨ-ਭੌਰਾ ਪੂਰਨ ਪ੍ਰੇਮ-ਵਸ ਹੋ ਕੇ, ਨਾਮ-ਅੰਮ੍ਰਿਤ ਦੇ ਸੁਗੰਧਤ ਰਸ ਦੀ ਸੁਖ ਰੂਪ ਡੱਬੀ ਵਿਚ ਲੀਨ ਹੋ ਜਾਂਦਾ ਹੈ। (ਭਾਵ, ਨਾਮ-ਸਿਮਰਨ ਦੇ ਅਨੰਦ ਵਿਚ ਨਿਮਗਨ ਹੋ ਜਾਂਦਾ ਹੈ)।

(ਗੁਰਮੁਖਿ ਜਨ ਦੀ) ਇਸ ਲਿਵ-ਲੀਨਤਾ ਦੇ ਕੌਤਕ ਦੇ ਅਤਿਸੈ ਅਨੰਦ ਦੀ ਕਥਾ ਅਕੱਥ ਹੈ, (ਭਾਵ, ਦੱਸੀ ਨਹੀਂ ਜਾ ਸਕਦੀ)। ਇਸ ਉੱਚੀ ਆਤਮ-ਅਵਸਥਾ ਵਿਚ ਮਸਤੂਲ ਮਸਤ ਹੋਇਆ (ਗੁਰਮੁਖਿ ਦਾ ਮਨ) ਫਿਰ ਹੋਰ ਕਿਸੇ ਪਾਸੇ ਨਹੀਂ ਭਟਕਦਾ।੨੫੭।

**ਜੈਸੇ ਕਾਚੋ ਪਾਰੋ ਮਹਾ ਬਿਖਮ, ਖਾਇਓ ਨ ਜਾਇ, ਮਾਰੇ ਨਿਹਕਲੰਕ ਹੁਇ, ਕਲੰਕਨ ਮਿਟਾਵਈ॥**
**ਤੈਸੇ ਮਨ ਸਬਦ ਬੀਚਾਰਿ ਮਾਰਿ ਹਉਮੈ ਮੇਟਿ, ਪਰਉਪਕਾਰੀ ਹੁਇ ਬਿਕਾਰਨ ਘਟਾਵਈ॥**
**ਸਾਧ ਸੰਗਿ ਅਧਮੁ ਅਸਾਧੁ ਹੁਇ ਮਿਲਤ, ਚੂਨਾ ਜਿਉ ਤੰਬੋਲ ਰਸ ਰੰਗੁ ਪ੍ਰਗਟਾਵਈ॥**
**ਤੈਸੇ ਹੀ ਚੰਚਲ ਚਿਤ ਭ੍ਰਮਤ ਚਤੁਰ ਕੁੰਟ, ਚਰਨ ਕਮਲ ਸੁਖ-ਸੰਪਟ ਸਮਾਵਈ॥੨੫੮॥**

**ਪਦ ਅਰਥ :** ਮਹਾਂ ਬਿਖਮ—ਬਹੁਤ ਦੁਖਦਾਈ। ਨਿਹਕਲੰਕ—ਕਲੰਕ ਰਹਿਤ, ਸ਼ੁਧ। ਕਲੰਕਨ—ਰੋਗਾਂ ਨੂੰ। ਸਬਦ ਬੀਚਾਰਿ—ਸ਼ਬਦ ਦੀ ਵਿਚਾਰ ਨਾਲ, ਗੁਰ-ਸ਼ਬਦ ਦੇ ਅਭਿਆਸ ਨਾਲ। ਬਿਕਾਰਨ—ਵਿਕਾਰਾਂ ਨੂੰ। ਅਧਮੁ—ਨੀਚ। ਅਸਾਧੁ—ਅਸੰਤ, ਖੋਟਾ ਮਨੁੱਖ। ਹੋਇ ਮਿਲਤ—ਮਿਲ ਜਾਂਦਾ। ਤੰਬੋਲ—ਪਾਨ ਦਾ ਪੱਤਾ। ਚੰਚਲ ਚਿਤ—ਚੰਚਲ ਮਨ। ਭ੍ਰਮਤ ਚਤੁਰ ਕੁੰਟ—ਚਹੁੰ ਪਾਸਿਆਂ ਵਲ ਭਟਕਦਾ। ਸੁਖ ਸੰਪਟ—ਸੁਖ ਰੂਪੀ ਡੱਬਾ, ਅਤੀ ਅਨੰਦੀ ਅਵਸਥਾ।

**ਅਰਥ :** ਜਿਉਂ ਕੱਚਾ ਪਾਰਾ ਬਹੁਤ ਦੁਖਦਾਈ ਹੁੰਦਾ ਹੈ, ਉਹ ਖਾਧਾ ਨਹੀਂ ਜਾ ਸਕਦਾ। ਪਰ ਜੇ ਉਹ ਮਾਰ ਲਿਆ ਜਾਏ ਤਾਂ ਸ਼ੁਧ ਹੋ ਜਾਂਦਾ ਹੈ ਅਤੇ ਰੋਗਾਂ ਨੂੰ ਦੂਰ ਕਰਦਾ ਹੈ।

ਤਿਵੇਂ ਮਨ ਨੂੰ ਸ਼ਬਦ ਦੀ ਵਿਚਾਰ ਨਾਲ (ਭਾਵ, ਗੁਰ-ਸ਼ਬਦ ਦੇ ਅਭਿਆਸ ਨਾਲ) ਮਾਰ ਕੇ ਹਉਮੈ-ਹੰਕਾਰ ਦੂਰ ਕਰ ਦਿਤਾ ਜਾਵੇ ਤਾਂ ਉਹ ਪਰਉਪਕਾਰੀ ਹੋ ਕੇ (ਹੋਰਨਾਂ ਦੇ) ਵਿਕਾਰਾਂ ਨੂੰ ਵੀ ਘਟਾਉਂਦਾ ਹੈ। (ਭਾਵ, ਵਿਕਾਰੀ ਮਨੁੱਖਾਂ ਨੂੰ ਵਿਕਾਰਾਂ ਤੋਂ ਛੁਡਾਉਣ ਦਾ ਉਪਕਾਰ ਕਰਦਾ ਹੈ)।

ਨੀਚ ਤੇ ਖੋਟਾ ਮਨੁੱਖ ਸਾਧ ਸੰਗਤਿ ਵਿਚ ਮਿਲਦਾ ਹੈ (ਤਾਂ ਉਹ ਓਵੇਂ ਹੀ ਉੱਤਮ ਪੁਰਖ ਬਣ ਜਾਂਦਾ ਹੈ) ਜਿਵੇਂ ਚੂਨੇ ਆਦਿ ਨਾਲ ਮਿਲ ਕੇ ਪਾਨ ਦਾ ਪੱਤਾ (ਸੋਹਣਾ) ਰਸ ਰੰਗ ਪ੍ਰਗਟ ਕਰਦਾ ਹੈ।

ਇਸੇ ਤਰ੍ਹਾਂ ਚਹੁੰ ਦਿਸ਼ਾਂ ਵਿਚ ਭਟਕਦਾ ਖੋਟਾ ਚੰਚਲ ਮਨ (ਸਾਧ ਸੰਗਤਿ ਦੇ ਤੁਫ਼ੈਲ) ਸਤਿਗੁਰੂ ਦੇ ਚਰਨ ਕਮਲਾਂ ਵਿਚ ਜੁੜ ਕੇ ਅਤੀ ਅਨੰਦੀ ਆਤਮ-ਅਵਸਥਾ ਵਿਚ ਲੀਨ ਹੋ ਜਾਂਦਾ ਹੈ।੨੫੮।

**ਗੁਰਮੁਖਿ ਮਾਰਗ ਹੁਇ ਧਾਵਤ ਬਰਜਿ ਰਾਖੈ, ਸਹਜਿ ਬਿਸ੍ਰਾਮ ਧਾਮ ਨਿਹਚਲ ਬਾਸੁ ਹੈ॥**
**ਚਰਨ ਸਰਨਿ ਰਜ, ਰੂਪ ਕੈ ਅਨੂਪ ਊਪ, ਦਰਸੁ ਦਰਸਿ ਸਮ-ਦਰਸਿ ਪ੍ਰਗਾਸੁ ਹੈ॥**
**ਸਬਦ ਸੁਰਤਿ ਲਿਵ ਬਜਰ ਕਪਾਟ ਖੁਲੇ, ਅਨਹਦ ਨਾਦ ਬਿਸਮਾਦ ਕੋ ਬਿਸਵਾਸੁ ਹੈ॥**
**ਅੰਮ੍ਰਿਤ ਬਾਨੀ ਅਲੇਖ ਲੇਖ ਕੈ ਅਲੇਖ ਭਏ, ਪਰਦਛਨਾ ਕੈ ਸੁਖ ਦਾਸਨ ਕੇ ਦਾਸ ਹੈ॥੨੫੯॥**

**ਪਦ ਅਰਥ :** ਗੁਰਮੁਖਿ ਮਾਰਗ—ਸਤਿਗੁਰੂ ਦਾ ਦ੍ਰਿੜ੍ਹਾਇਆ ਮਾਰਗ। ਧਾਵਤ—ਦੌੜਦਾ ਮਨ। ਬਰਜਿ ਰਾਖੈ—ਰੋਕ ਰਖਦਾ ਹੈ। ਧਾਮ—ਘਰ, ਟਿਕਾਣਾ। ਨਿਹਚਲ ਬਾਸ—ਅਡੋਲ ਟਿਕਾਣਾ। ਰਜ—ਧੂੜੀ। ਅਨੂਪ—ਅਤੀ ਸੁੰਦਰ। ਊਪ—ਉਪਮਾ, ਉਸਤਤਿ, ਆਭਾ। ਦਰਸੁ ਦਰਸਿ—ਦਰਸ਼ਨ ਦਰਸ ਕੇ, ਵੇਖ ਕੇ। ਸਮ ਦਰਸਿ—ਸਮਾਨ ਦ੍ਰਿਸ਼ਟੀ, ਊਚ ਨੀਚ ਸਭਨਾਂ ਨੂੰ ਇਕ-ਬਰਾਬਰ ਵੇਖਣਾ। ਪ੍ਰਗਾਸ—ਪ੍ਰਕਾਸ਼। ਬਜਰ ਕਪਾਟ—ਬਜਰ ਵਾਂਗ ਕਠੋਰ ਕਰੜੇ ਕਿਵਾੜ। ਅਨਹਦ ਨਾਦ—ਨਾਮ ਦੀ ਇਕ-ਰਸ ਧੁਨੀ। ਬਿਸਮਾਦ—ਅਸਚਰਜ। ਬਿਸਵਾਸੁ—ਭਰੋਸਾ, ਅਨੁਭਵ। ਬਾਨੀ ਅਲੇਖ—ਜਿਸ ਬਾਣੀ ਦੀ ਮਹਿਮਾ ਲਿਖੀ ਨਾ ਜਾ ਸਕੀ, ਭਾਵ ਅਗੰਮੀ ਬਾਣੀ। ਲੇਖ ਕੈ—ਹਿਰਦੇ ਵਿਚ ਲਿਖ ਕੇ, ਹਿਰਦੇ ਵਿਚ ਪ੍ਰੋ ਕੇ। ਅਲੇਖ—ਲੇਖੇ ਰਹਿਤ, ਮੁਕਤ। ਪਰਦਛਨਾ—ਪਰਕਰਮਾ।

**ਅਰਥ :** ਗੁਰਮਤੀ ਮਾਰਗ ਦਾ (ਪਾਂਧੀ) ਹੋ ਕੇ (ਭਾਵ, ਨਾਮ-ਅਭਿਆਸੀ ਹੋ ਕੇ) ਗੁਰਮੁਖਿ ਜਨ, ਭਟਕਦੇ ਮਨ ਨੂੰ ਰੋਕ ਰਖਦਾ ਹੈ ਅਤੇ ਉਸ ਦਾ ਬਿਸਰਾਮ, ਅਡੋਲ ਵਾਸਾ ਤੇ ਟਿਕਾਣਾ ਸਹਜ ਅਵਸਥਾ ਵਿਚ ਹੋ ਜਾਂਦਾ ਹੈ।

(ਸਤਿਗੁਰੂ ਦੀ) ਚਰਨ-ਸਰਨ ਵਿਚ ਆ ਕੇ (ਗੁਰਮੁਖਿ ਜਨ) ਸਤਿਗੁਰੂ ਦੇ ਚਰਨਾਂ ਦੀ ਧੂੜ ਪਰਸ ਕੇ, ਰੂਪ ਕਰਕੇ ਅਤੀ ਸੁੰਦਰ ਆਭਾ ਵਾਲਾ ਹੋ ਜਾਂਦਾ ਹੈ ਅਤੇ ਸਤਿਗੁਰੂ ਦਾ ਦਰਸ਼ਨ ਕਰ ਕੇ (ਉਸ ਦੇ ਹਿਰਦੇ ਵਿਚ) ਸਮ-ਦ੍ਰਿਸ਼ਟੀ ਦਾ ਪ੍ਰਕਾਸ਼ ਹੋ ਜਾਂਦਾ ਹੈ (ਭਾਵ, ਉਹ ਜੀਵ-ਮਾਤ੍ਰ ਨੂੰ ਇਕ-ਸਮਾਨ ਦੇਖਦਾ ਹੈ)।

(ਗੁਰਮੁਖਿ ਦਾ) ਗੁਰ-ਸ਼ਬਦ ਦਾ ਸੁਰਤਿ ਨਾਲ ਮੇਲ ਹੋਣ ਅਤੇ (ਨਾਮ ਵਿਚ) ਲਿਵ ਲਗਣ ਨਾਲ ਉਸ ਦੇ (ਹਉਮੈ, ਮੈਂ-ਮੇਰੀ ਦੇ) ਬਜਰ ਸਮਾਨ ਕਰੜੇ ਕਿਵਾੜ ਖੁਲ੍ਹ ਜਾਂਦੇ ਹਨ ਅਤੇ ਨਾਮ-ਸਿਮਰਨ ਦੀ ਇਕ-ਰਸ ਧੁਨੀ ਨੂੰ ਸ੍ਰਵਣ ਕਰ ਕੇ, ਉਸ ਨੂੰ ਅਸਚਰਜ ਅਵਸਥਾ ਦਾ ਅਨੁਭਵ ਹੋ ਆਉਂਦਾ ਹੈ।

ਸਤਿਗੁਰੂ ਦੀ ਅਗੰਮੀ ਬਾਣੀ ਨੂੰ ਹਿਰਦੇ ਵਿਚ ਵਸਾ ਕੇ ਗੁਰਮੁਖਿ ਜਨ, ਲੇਖੇ ਰਹਿਤ (ਮੁਕਤ) ਹੋ ਜਾਂਦਾ ਹੈ ਅਤੇ ਸਤਿਗੁਰੂ ਦੀ ਪਰਕਰਮਾ ਕਰਨ ਨਾਲ, (ਭਾਵ, ਵਾਰਨੇ ਹੋਣ ਨਾਲ) ਆਤਮ-ਸੁਖ ਨੂੰ ਪ੍ਰਾਪਤ ਕਰਦਾ ਹੈ ਅਤੇ (ਗਰੀਬੀ-ਨਿਮਰਤਾ ਵਿਚ ਰਹਿ ਕੇ) ਸਤਿਗੁਰੂ ਦੇ ਦਾਸਾਂ ਦਾ ਦਾਸ ਹੋਇਆ ਰਹਿੰਦਾ ਹੈ।੨੫੯।

**ਗੁਰਸਿਖ ਸਾਧ ਰੂਪ ਰੰਗ ਅੰਗ ਅੰਗ ਛਬਿ, ਦੇਹ ਕੈ ਬਿਦੇਹ ਅਉ ਸੰਸਾਰੀ ਨਿਰੰਕਾਰੀ ਹੈ॥**
**ਦਰਸ ਦਰਸਿ ਸਮਦਰਸਿ ਬ੍ਰਹਮ ਧਿਆਨ, ਸਬਦ ਸੁਰਤਿ ਗੁਰ ਬ੍ਰਹਮ ਬੀਚਾਰੀ ਹੈ॥**

**ਗੁਰ ਉਪਦੇਸ ਪਰਵੇਸ ਲੇਖ ਕੈ ਅਲੇਖ, ਚਰਨ ਸਰਨਿ ਕੈ ਬਿਕਾਰੀ ਉਪਕਾਰੀ ਹੈ॥**
**ਪ੍ਰਦਛਨਾ ਕੈ ਬ੍ਰਹਮਾਦਿਕ ਪਰਿਕ੍ਰਮਾਦਿ, ਪੂਰਨ ਬ੍ਰਹਮ ਅਗ੍ਰਭਾਗ ਆਗਿਆਕਾਰੀ ਹੈ॥੨੬੦॥**

***ਪਦ ਅਰਥ :*** ਸਾਧ ਰੂਪ—ਸਤਿਗੁਰੂ ਦਾ ਰੂਪ। ਦੇਹ ਕੈ ਬਿਦੇਹ—ਦੇਹੀ ਕਰਕੇ ਦੇਹੀ ਤੋਂ ਰਹਿਤ, ਸਰੀਰਕ ਪੋਚਾ ਪਾਚੀ ਤੇ ਵਾਸ਼ਨਾਵਾਂ ਤੋਂ ਮੁਕਤ। ਅਉ—ਅਤੇ। ਨਿਰੰਕਾਰੀ—ਨਿਰੰਕਾਰ ਵਾਹਿਗੁਰੂ ਦੇ ਗੁਣਾਂ ਵਾਲਾ। ਦਰਸ ਦਰਸਿ—ਦਰਸ਼ਨ ਦੇਖ ਕੇ। ਸਮਦਰਸਿ—ਸਮਦਰਸੀ, ਸਭਨਾਂ ਜੀਵਾਂ ਵਿਚ ਇਕੋ ਵਾਹਿਗੁਰੂ ਦੀ ਜੋਤਿ ਦੇਖਣ ਵਾਲਾ। ਸਬਦ ਸੁਰਤਿ ਗੁਰ—ਗੁਰੂ ਦੇ ਬਖ਼ਸ਼ੇ ਸ਼ਬਦ ਦਾ ਸੁਰਤਿ ਨਾਲ ਪਰਚਾ ਪੈਣ ਨਾਲ। ਪਰਵੇਸ—ਦਾਖ਼ਲ ਹੋਣਾ। ਲੇਖਿ—ਹਿਰਦੇ ਵਿਚ ਲਿਖਣ ਨਾਲ, ਹਿਰਦੇ ਵਿਚ ਪ੍ਰੋ ਲੈਣ ਨਾਲ। ਅਲੇਖ—ਲੇਖੇ ਰਹਿਤ, ਮੁਕਤ। ਬਿਕਾਰੀ—ਵਿਕਾਰੀ, ਐਬੀ। ਉਪਕਾਰੀ—ਨੇਕੀ ਕਰਨ ਵਾਲਾ। ਪ੍ਰਦਛਨਾ ਕੈ—ਪਰਕਰਮਾ ਕਰਨ ਨਾਲ, ਵਾਰਨੇ ਜਾਣ ਨਾਲ। ਬ੍ਰਹਮਾਦਿਕ—ਬ੍ਰਹਮਾ ਆਦਿਕ ਦੇਵਤੇ। ਪਰਿਕ੍ਰਮਾਦਿ—ਪਰਕਰਮਾ ਆਦਿ। ਅਗ੍ਰਭਾਗ—ਸਨਮੁਖ। ਆਗਿਆਕਾਰੀ—ਹੁਕਮੀ ਬੰਦਾ।

***ਅਰਥ :*** (ਗੁਰੂ ਦਾ ਆਗਿਆਕਾਰੀ) ਗੁਰਸਿਖ ਸਾਧੂ-ਸਤਿਗੁਰੂ ਦੇ ਰੂਪ ਰੰਗ ਵਾਲਾ ਹੋ ਜਾਂਦਾ ਹੈ, ਅਤੇ ਉਸ ਦੇ ਅੰਗ ਅੰਗ ਤੋਂ (ਜੋਤੀ ਸਰੂਪ ਦੀ) ਸੋਭਾ ਟਪਕਦੀ ਹੈ। ਉਹ ਦੇਹੀ ਕਰਕੇ ਬਿਦੇਹ (ਭਾਵ, ਸਰੀਰਕ ਪੋਚਾ-ਪਾਚੀ ਤੇ ਵਾਸ਼ਨਾਵਾਂ ਤੋਂ ਮੁਕਤ) ਹੋ ਜਾਂਦਾ ਹੈ ਅਤੇ ਸੰਸਾਰੀ ਤੋਂ ਨਿਰੰਕਾਰੀ ਗੁਣਾਂ ਵਾਲਾ ਹੋ ਜਾਂਦਾ ਹੈ।

(ਸਤਿਗੁਰੂ ਦਾ) ਦਰਸ਼ਨ ਕਰ ਕੇ, ਉਹ ਸਮ-ਦਰਸੀ ਤੇ ਬ੍ਰਹਮ-ਧਿਆਨੀ ਹੋ ਜਾਂਦਾ ਹੈ ਅਤੇ ਗੁਰੂ ਦੇ ਬਖ਼ਸ਼ੇ ਸ਼ਬਦ ਦਾ ਸੁਰਤਿ ਨਾਲ ਪਰਚਾ ਪੈਣ ਨਾਲ (ਭਾਵ, ਨਾਮ ਅਭਿਆਸ ਕਮਾਈ ਸਦਕਾ) ਬ੍ਰਹਮ-ਬੀਚਾਰੀ ਹੋ ਜਾਂਦਾ ਹੈ।

ਸਤਿਗੁਰੂ ਦੇ ਉਪਦੇਸ਼ (ਗੁਰ-ਦੀਖਿਆ) ਦੇ ਪਰਵੇਸ਼ ਹੋਣ ਨਾਲ, ਹਿਰਦੇ ਵਿਚ ਪ੍ਰੋ ਲੈਣ ਨਾਲ, ਉਹ ਲੇਖੇ ਰਹਿਤ (ਮੁਕਤ) ਹੋ ਜਾਂਦਾ ਹੈ ਅਤੇ ਸਤਿਗੁਰੂ ਦੇ ਚਰਨਾਂ ਦੀ ਓਟ ਲੈਣ ਨਾਲ ਐਬੀ ਤੋਂ ਉਪਕਾਰੀ ਹੋ ਜਾਂਦਾ ਹੈ।

ਜਿਹੜਾ ਗੁਰਸਿਖ ਪੂਰਨ ਬ੍ਰਹਮ ਰੂਪ ਸਤਿਗੁਰੂ ਦਾ ਆਗਿਆਕਾਰੀ ਹੋ, ਉਸ ਦੇ ਦਰ 'ਤੇ ਖੜਾ ਰਹਿੰਦਾ ਹੈ, ਉਸ ਦੇ ਸਤਿਗੁਰੂ ਤੋਂ ਵਾਰਨੇ ਬਲਿਹਾਰਨੇ ਹੋਣ ਕਾਰਨ, ਬ੍ਰਹਮਾ ਆਦਿਕ ਦੇਵਤੇ ਵੀ ਉਸ ਦੀਆਂ ਪਰਕਰਮਾ ਕਰਦੇ ਹਨ।੨੬੦।

**ਗੁਰਮੁਖਿ ਮਾਰਗ ਹੁਇ ਭ੍ਰਮਨ ਕੋ ਭ੍ਰਮ ਖੋਇਓ, ਚਰਨ ਸਰਨਿ ਗੁਰ ਏਕ ਟੇਕ ਧਾਰੀ ਹੈ॥**
**ਦਰਸ ਦਰਸਿ ਸਮਦਰਸਿ ਧਿਆਨ ਧਾਰਿ, ਸਬਦ ਸੁਰਤਿ ਕੈ ਸੰਸਾਰੀ ਨਿਰੰਕਾਰੀ ਹੈ॥**
**ਸਤਿਗੁਰ ਸੇਵਾ ਕਰਿ ਸੁਰਿ ਨਰ ਸੇਵਕ ਹ੍ਵੈ, ਮਾਨਿ ਗੁਰ ਆਗਿਆ ਸਭ ਜਗੁ ਆਗਿਆਕਾਰੀ ਹੈ॥**
**ਪੂਜਾ ਪ੍ਰਾਨ ਪ੍ਰਾਨਪਤਿ ਸਰਬ ਨਿਧਾਨ ਦਾਨ, ਪਾਰਸ ਪਰਸਿ ਗਤਿ ਪਰਉਪਕਾਰੀ ਹੈ॥੨੬੧॥**

***ਪਦ ਅਰਥ :*** ਗੁਰਮੁਖਿ ਮਾਰਗ ਹੁਇ—ਸਤਿਗੁਰੂ ਦੇ ਦੱਸੇ ਮਾਰਗ ਦਾ ਪਾਂਧੀ ਹੋ ਕੇ। ਭ੍ਰਮਨ—ਭਟਕਣ। ਭ੍ਰਮ—ਭਰਮ, ਵਹਿਮ। ਦਰਸ ਦਰਸਿ—ਦਰਸ਼ਨ ਦੇਖ ਕੇ। ਸਮਦਰਸਿ—ਸਭਨਾਂ ਨੂੰ ਇਕ ਸਮਾਨ ਦੇਖਣ ਵਾਲਾ। ਸਬਦ ਸੁਰਤਿ ਕੈ—ਸ਼ਬਦ ਦਾ ਸੁਰਤਿ ਵਿਚ ਪਰਚਾ ਪੈਣ ਨਾਲ, ਨਾਮ-ਅਭਿਆਸ ਕਮਾਈ ਕਰਨ ਨਾਲ। ਸੁਰਿ—ਦੇਵਤੇ। ਹ੍ਵੈ—ਹੁੰਦੇ ਹਨ। ਮਾਨਿ—ਮੰਨ ਕੇ। ਸਭ ਜਗੁ—ਸਾਰਾ ਸੰਸਾਰ। ਪੂਜਾ ਪ੍ਰਾਨ—ਪ੍ਰਾਣਾਂ ਕਰਕੇ ਪੂਜਾ। ਪ੍ਰਾਨਪਤਿ—ਪ੍ਰਾਣਾਂ ਦਾ ਪਤੀ, ਵਾਹਿਗੁਰੂ। ਸਰਬ ਨਿਧਾਨ ਦਾਨ—ਸਾਰੇ ਖ਼ਜ਼ਾਨੇ ਬਖ਼ਸ਼ਣ ਵਾਲਾ। ਪਾਰਸ ਪਰਸਿ ਗਤਿ—ਪਾਰਸ ਨੂੰ ਪਰਸਣ ਵਾਂਗ।

***ਅਰਥ :*** ਸਤਿਗੁਰੂ ਦੇ ਦੱਸੇ ਮਾਰਗ ਦਾ ਪਾਂਧੀ ਹੋ ਕੇ, ਗੁਰਸਿਖ (ਥਾਂ ਥਾਂ) ਭਟਕਣ ਦਾ ਭਰਮ ਗੁਆ ਦੇਂਦਾ ਹੈ ਅਤੇ ਸਤਿਗੁਰੂ ਦੇ ਚਰਨਾਂ ਦੀ ਸ਼ਰਨ ਦੀ ਹੀ ਇਕੋ ਓਟ ਲੈਂਦਾ ਹੈ।

(ਸਤਿਗੁਰੂ ਦਾ) ਦਰਸ਼ਨ ਦੇਖ ਕੇ ਅਤੇ ਧਿਆਨ ਧਾਰ ਕੇ ਉਹ ਸਮਦਰਸੀ ਹੋ ਜਾਂਦਾ ਹੈ ਅਤੇ ਸਤਿਗੁਰੂ ਦੇ ਬਖ਼ਸ਼ੇ ਸ਼ਬਦ ਦਾ ਸੁਰਤਿ ਵਿਚ ਮੇਲ ਹੋਣ ਨਾਲ ਉਹ ਸੰਸਾਰੀ ਤੋਂ ਨਿਰੰਕਾਰੀ ਗੁਣਾਂ ਵਾਲਾ ਹੋ ਜਾਂਦਾ ਹੈ।

ਸਤਿਗੁਰੂ ਦੀ ਸੇਵਾ ਕਮਾਉਣ ਕਰਕੇ, ਦੇਵਤੇ ਤੇ ਮਨੁੱਖ ਉਸ ਦੇ ਸੇਵਕ ਹੋ ਜਾਂਦੇ ਹਨ ਅਤੇ ਸਤਿਗੁਰੂ ਦੀ ਆਗਿਆ ਮੰਨਣ ਕਰਕੇ, ਸਾਰਾ ਜਗਤ ਉਸ ਦਾ ਆਗਿਆਕਾਰੀ ਹੋ ਜਾਂਦਾ ਹੈ।

ਸਾਰੇ ਖ਼ਜ਼ਾਨੇ ਬਖ਼ਸ਼ਣ ਵਾਲੇ ਪ੍ਰਾਣਪਤੀ ਵਾਹਿਗੁਰੂ ਦੀ ਪੂਜਾ ਪ੍ਰਾਣਾਂ ਨਾਲ ਕਰਨ ਕਰਕੇ (ਭਾਵ, ਸਵਾਸ ਸਵਾਸ ਨਾਮ ਜਪਣ ਨਾਲ) ਪਾਰਸ ਨੂੰ ਪਰਸਣ ਵਾਂਗ (ਜੋ ਵੀ ਉਸ ਨਾਲ ਮਿਲਦਾ ਹੈ, ਉਸ ਨੂੰ ਉੱਤਮ ਬਣਾ ਦੇਣ ਦਾ) ਉਪਕਾਰ ਕਰਦਾ ਹੈ।੨੬੧।

**ਪੂਰਨ ਬ੍ਰਹਮ ਗੁਰ, ਮਹਿਮਾ ਕਹੈ ਸੁ ਥੋਰੀ, ਕਥਨੀ ਬਦਨੀ ਬਾਦਿ, ਨੇਤਿ ਨੇਤਿ ਨੇਤਿ ਹੈ॥**
**ਪੂਰਨ ਬ੍ਰਹਮ ਗੁਰੁ, ਪੂਰਨ ਸਰਬ-ਮਈ, ਨਿੰਦਾ ਕਰੀਐ ਸੁ ਕਾਂ ਕੀ, ਨਮੋ ਨਮੋ ਹੇਤ ਹੈ॥**
**ਤਾਹੀ ਤੇ ਬਿਵਰਜਿਤ ਅਸਤੁਤਿ ਨਿੰਦਾ ਦੋਊ, ਅਕਥ ਕਥਾ ਬੀਚਾਰਿ ਮੋਨਿ ਬ੍ਰਤ ਲੇਤ ਹੈ॥**
**ਬਾਲ ਬੁਧਿ ਸੁਧਿ ਕਰਿ, ਦੇਹ ਕੈ ਬਿਦੇਹ ਭਏ, ਜੀਵਨ ਮੁਕਤਿ ਗਤਿ, ਬਿਸਮ ਸੁਚੇਤ ਹੈ॥੨੬੨॥**

***ਪਦ ਅਰਥ :*** ਪੂਰਨ ਬ੍ਰਹਮ—ਪਰੀਪੂਰਨ (ਵਿਆਪਕ) ਵਾਹਿਗੁਰੂ। ਕਥਨੀ ਬਦਨੀ—ਮੂੰਹ ਜ਼ਬਾਨੀ ਗੱਲਾਂ ਕਰਨੀਆਂ। ਬਾਦਿ—ਫ਼ਜ਼ੂਲ, ਬੇਅਰਥ। ਨੇਤਿ—ਨ ਇਤੀ, ਨਹੀਂ ਹੈ ਇਸ ਜਿਹਾ ਕੋਈ, ਬੇਅੰਤ। ਸਰਬ-ਮਈ—ਸਭਨਾਂ ਥਾਵਾਂ ਤੇ ਸਭਨਾਂ ਜੀਵਾਂ ਵਿਚ ਵਿਆਪਕ। ਨਿੰਦਾ—ਬੁਰਾਈ, ਬਦਨਾਮੀ ਕਰਨੀ। ਕਾਂ ਕੀ—ਕਿਸ ਦੀ ? ਨਮੋ—ਨਮਸਕਾਰ। ਹੇਤ—ਕਾਰਨ, ਸਬੱਬ। ਤਾਹੀ ਤੇ—ਇਸੇ ਕਰਕੇ। ਬਿਵਰਜਿਤ—ਮਨਾਹੀ। ਅਸਤੁਤਿ—ਉਸਤਤੀ। ਅਕਥ ਕਥਾ—ਨਾ ਦੱਸੀ ਜਾ ਸਕਣ ਵਾਲੀ ਵਾਰਤਾ। ਮੋਨਿ ਬ੍ਰਤ—ਚੁਪ ਧਾਰ ਲੈਣੀ, ਮਸ਼ਟ ਕਰ ਰਹਿਣਾ। ਬਾਲ ਬੁਧਿ—ਬਾਲਕਾਂ ਵਾਲੀ ਅਗਿਆਤ ਭੋਲੀ ਬੁਧੀ। ਸੁਧਿ ਕਰਿ—ਸੋਝੀ ਕਰ ਕੇ, ਵਿਚਰ ਕੇ। ਦੇਹ ਕੈ ਬਿਦੇਹ—ਸਰੀਰਕ ਵਾਸ਼ਨਾਂ ਤੋਂ ਮੁਕਤ। ਗਤਿ—ਦਸ਼ਾ। ਬਿਸਮ—ਅਸਚਰਜ। ਸੁਚੇਤ—ਸਾਵਧਾਨ।

***ਅਰਥ :*** ਪਰੀਪੂਰਨ ਵਾਹਿਗੁਰੂ ਦੇ ਸਰੂਪ ਸਤਿਗੁਰੂ ਦੀ ਮਹਿਮਾ ਜਿਤਨੀ ਆਖੀ ਜਾਏ ਉਤਨੀ ਥੋੜ੍ਹੀ ਹੈ। ਮੂੰਹ ਜ਼ਬਾਨੀ ਗੱਲਾਂ ਕਰਨੀਆਂ ਫ਼ਜ਼ੂਲ ਹਨ, ਕਿਉਂਜੁ ਉਹ ਬੇਅੰਤ ਹੈ, ਬੇਅੰਤ ਹੈ, ਬੇਅੰਤ ਹੈ।

ਸਰਬ-ਵਿਆਪਕ ਵਾਹਿਗੁਰੂ ਦੇ ਸਰੂਪ ਸਤਿਗੁਰੂ ਸਭਨੀਂ ਥਾਈਂ ਤੇ ਸਭ ਜੀਵਾਂ ਵਿਚ ਪਰੀਪੂਰਨ ਹੈ, ਤਾਂ ਫਿਰ ਕਿਸ ਦੀ ਬੁਰਿਆਈ ਕੀਤੀ ਜਾਏ ? ਸੋ ਬਾਰੰ ਬਾਰ ਨਮਸਕਾਰ ਕਰਨ ਜੋਗ ਹੈ।

ਇਸੇ ਲਈ ਗੁਰਸਿਖ ਲਈ ਉਸਤਤਿ ਤੇ ਨਿੰਦਾ ਦੋਹਾਂ ਦੀ ਮਨਾਹੀ ਹੈ। ਉਹ (ਸਤਿਗੁਰੂ ਦੇ ਸਰੂਪ ਦੀ ਅਨੂਪਮ ਜੋਤੀ ਦੀ) ਅਕਥ ਕਥਾ ਦੀ ਵਿਚਾਰ ਵਿਚ ਮਸ਼ਟ ਰਹਿੰਦਾ ਹੈ।

ਗੁਰਸਿਖ ਬਾਲਕਾਂ ਵਾਲੀ ਭੋਲੀ ਭਾਲੀ ਬੁਧੀ ਵਿਚ ਵਿਚਰ ਕੇ ਅਤੇ ਸਰੀਰ ਦੀਆਂ ਵਾਸ਼ਨਾਂ ਤੇ ਬਾਹਰਲੀ ਪੋਚਾਪਾਚੀ ਤੋਂ ਰਹਿਤ ਹੋ ਕੇ, ਜੀਵਨ-ਮੁਕਤ ਦਸ਼ਾ ਵਿਚ ਵਿਚਰਦਾ ਹੈ, ਪਰ (ਹਿਰਦਿਓਂ ਉਹ) ਅਤੀ ਅਸਚਰਜ ਰੂਪ ਵਿਚ ਸਾਵਧਾਨ ਹੁੰਦਾ ਹੈ।੨੬੨।

**ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪੁ ਅਤਿ, ਪ੍ਰੇਮ ਕੈ ਪਰਸਪਰ ਬਿਸਮ ਸਥਾਨ ਹੈ॥**
**ਦ੍ਰਿਸਟਿ ਦਰਸ ਕੈ, ਦਰਸ ਕੈ ਦ੍ਰਿਸਟਿ ਹਰੀ, ਹੇਰਤ ਹਿਰਾਤ ਸੁਧਿ, ਰਹਤ ਨ ਧਿਆਨ ਹੈ॥**
**ਸਬਦ ਕੈ ਸੁਰਤਿ, ਸੁਰਤਿ ਕੈ ਸਬਦ ਹਰੇ, ਕਹਤ ਸੁਨਤ ਗਤਿ ਰਹਤ ਨ ਗਿਆਨ ਹੈ॥**
**ਅਸਨ ਬਸਨ ਤਨ ਮਨ ਬਿਸਿਮਰਨ ਹੁਇ, ਦੇਹ ਕੈ ਬਿਦੇਹ, ਉਨਮਤ ਮਧੁ-ਪਾਨ ਹੈ॥੨੬੩॥**

***ਪਦ ਅਰਥ :*** ਗੁਰਸਿਖ ਸੰਗਤਿ—ਗੁਰੂ ਕੇ ਆਗਿਆਕਾਰੀ ਗੁਰਸਿੱਖਾਂ ਦੀ ਸੰਗਤਿ। ਪ੍ਰਤਾਪੁ—ਮਹਾਤਮ। ਅਤਿ—ਬਹੁਤ। ਪਰਸਪਰ—ਆਪੋ ਵਿਚ। ਬਿਸਮ—ਅਸਚਰਜ। ਦ੍ਰਿਸਟਿ—ਦ੍ਰਿਸ਼ਟੀ। ਦਰਸ ਕੈ—ਦਰਸ਼ਨ ਵਿਚ। ਕੈ—ਦੇ ਕਾਰਨ। ਹਰੀ—ਦੂਰ ਹੁੰਦੀ। ਹੇਰਤ—ਦੇਖਣ ਨਾਲ। ਹਿਰਾਤ ਸੁਧਿ—ਸੁਧ ਬੁਧ ਦੂਰ ਹੁੰਦੀ ਹੈ। ਸੁਰਤਿ—ਸੁਣਨਾ, ਸੁਣਨ-ਸ਼ਕਤੀ, ਕੰਨ। ਕਹਤ ਸੁਨਤ—(ਗੁਰ-ਸ਼ਬਦ ਨੂੰ) ਕਹਿੰਦਿਆਂ ਸੁਣਦਿਆਂ। ਗਤਿ—ਦਸ਼ਾ, ਬ੍ਰਿਤੀ। ਅਸਨ—ਖਾਣਾ। ਬਸਨ—ਪਹਿਰਨ। ਬਿਸਿਮਰਨ ਹੁਇ—ਭੁਲ ਜਾਂਦਾ। ਦੇਹ ਕੈ ਬਿਦੇਹ—ਸਰੀਰਕ ਵਾਸ਼ਨਾਵਾਂ ਤੋਂ ਮੁਕਤ। ਉਨਮਤ—ਮਤਵਾਲਾ, ਮਸਤੂਲ ਮਸਤ। ਮਧੁ ਪਾਨ—ਗੁਰ-ਸ਼ਬਦ-ਅੰਮ੍ਰਿਤ ਨੂੰ ਪੀਣਾ।

***ਅਰਥ :*** (ਸਤਿਗੁਰੂ ਦੇ ਆਗਿਆਕਾਰੀ) ਗੁਰਸਿੱਖਾਂ ਦੀ ਸੰਗਤਿ ਵਿਚ ਮਿਲਣ ਦਾ ਮਹਾਤਮ ਬਹੁਤ ਹੈ। ਸਤਿਗੁਰੂ ਨਾਲ ਪਰਸਪਰ ਪ੍ਰੇਮ ਦੇ ਕਾਰਨ ਇਹ ਅਸਥਾਨ ਅਸਚਰਜ ਹੈ।

(ਗੁਰਸਿਖ ਦੀ) ਦ੍ਰਿਸ਼ਟੀ ਸਤਿਗੁਰੂ ਦੇ ਦਰਸ਼ਨ ਵਿਚ ਹੁੰਦੀ ਹੈ। (ਸਤਿਗੁਰੂ ਦੇ) ਦਰਸ਼ਨ ਕਾਰਨ (ਹੋਰ ਪਾਸਿਆਂ ਤੋਂ ਉਸ ਦੀ) ਦ੍ਰਿਸ਼ਟੀ ਹਟ ਜਾਂਦੀ ਹੈ। ਦਰਸ਼ਨ ਕਰਨ ਨਾਲ ਉਸ ਨੂੰ (ਬਾਹਰਲੀ) ਸੁਧ ਬੁਧ ਨਹੀਂ ਰਹਿੰਦੀ ਅਤੇ ਹੋਰ ਕਿਸੇ ਪਾਸੇ ਦਾ ਧਿਆਨ ਨਹੀਂ ਰਹਿੰਦਾ।

(ਗੁਰਸਿੱਖਾਂ ਦੀ ਸੰਗਤਿ ਵਿਚ) ਗੁਰ-ਸ਼ਬਦ ਦੀ ਸ੍ਰੋਤ ਸੁਣੀਦੀ ਹੈ ਅਤੇ ਗੁਰ-ਸ਼ਬਦ ਦੀ ਸ੍ਰੋਤ ਦੇ ਕਾਰਨ (ਹੋਰ ਸਭ ਤਰ੍ਹਾਂ ਦੇ) ਸ਼ਬਦਾਂ ਦਾ ਸੁਣਨਾ ਰਹਿ ਜਾਂਦਾ ਹੈ। ਗੁਰ-ਸ਼ਬਦ ਦੇ ਕਹਿੰਦਿਆਂ ਸੁਣਦਿਆਂ ਕਿਸੇ ਹੋਰ ਗਿਆਨ (ਦੇ ਕਹਿਣ ਸੁਣਨ) ਦੀ ਬ੍ਰਿਤੀ ਨਹੀਂ ਰਹਿੰਦੀ।

(ਇਸ ਦਸ਼ਾ ਵਿਚ ਗੁਰਸਿਖ ਨੂੰ) ਖਾਣ, ਪਹਿਰਨ ਅਤੇ ਤਨ ਮਨ (ਦਾ ਸਭ ਤਰ੍ਹਾਂ ਦਾ ਖ਼ਿਆਲ) ਭੁਲ ਜਾਂਦਾ ਹੈ। ਉਹ ਸਰੀਰਕ ਪੋਚਾ-ਪਾਚੀ ਤੋਂ ਮੁਕਤ ਹੋ, ਮਸਤੂਲ ਮਸਤ ਹੋਇਆ ਗੁਰ-ਸ਼ਬਦ (ਨਾਮ-ਅੰਮ੍ਰਿਤ) ਨੂੰ ਭੁੰਚਦਾ ਹੈ।੨੬੩।

**ਜੈਸੇ ਲਗ ਮਾਤ੍ਰ-ਹੀਨ ਪੜਤ ਅਉਰ ਕਉ ਅਉਰ, ਪਿਤਾ ਪੂਤ, ਪੂਤ ਪਿਤਾ, ਸਮਸਰਿ ਜਾਨੀਐ ॥**
**ਸੁਰਤਿ ਬਿਹੂਨ ਜੈਸੇ ਬਾਵਰੋ ਬਖਾਨੀਅਤ, ਅਉਰ ਕਹੇ ਅਉਰ ਕਛੂ ਹਿਰਦੈ ਮੈ ਆਨੀਐ ॥**
**ਜੈਸੇ ਗੁੰਗ ਸਭਾ ਮਧਿ ਕਹਿ ਨ ਸਕਤ ਬਾਤ, ਬੋਲਤ ਹਸਾਇ ਹੋਇ ਬਚਨ ਬਿਧਾਨੀਐ ॥**
**ਗੁਰਮੁਖਿ ਮਾਰਗ ਮੈ ਮਨਮੁਖ ਥਕਤ ਹੁਇ, ਲਗਨ ਸਗਨ ਮਾਨੇ ਕੈਸੇ ਮਨ ਮਾਨੀਐ ॥੨੬੪॥**

***ਪਦ ਅਰਥ :*** ਸਮਸਰਿ—ਇਕ-ਸਮਾਨ। ਸੁਰਤਿ ਬਿਹੂਨ—ਸੋਝੀ ਤੋਂ ਬਿਨਾਂ, ਹੋਸ਼ ਹਵਾਸ ਤੋਂ ਖ਼ਾਲੀ। ਬਾਵਰੋ—ਕਮਲਾ। ਬਖਾਨੀਅਤ—ਆਖਿਆ ਜਾਂਦਾ ਹੈ। ਗੁੰਗ—ਗੂੰਗਾ। ਮਧਿ—ਵਿਚ। ਹਸਾਇ ਹੋਇ—ਹਾਸੀ ਹੁੰਦੀ ਹੈ। ਬਿਧਾਨੀਐ—ਬਿਧ+ਆਨੀਐ, ਹੋਰ ਬਿਧੀ ਦਾ, ਊਲ ਜਲੂਲ। ਮਾਰਗ ਮੈ—ਰਾਹ 'ਤੇ। ਥਕਤ ਹੁਇ—ਥਕ ਜਾਂਦਾ ਹੈ, ਚਲ ਨਹੀਂ ਸਕਦਾ। ਮਾਨੇ—ਮੰਨਣ ਵਾਲੇ ਦਾ। ਕੈਸੇ ਮਨ ਮਾਨੀਐ—ਕਿਵੇਂ ਮਨ ਮੰਨ ਸਕਦਾ ਹੈ, ਪਤੀਜ ਸਕਦਾ ਹੈ।

***ਅਰਥ :*** ਜਿਵੇਂ ਲਗਾਂ ਮਾਤ੍ਰਾਂ ਤੋਂ ਬਿਨਾਂ ਸ਼ਬਦ ਹੋਰ ਦਾ ਹੋਰ ਪੜ੍ਹਿਆ ਜਾ ਸਕਦਾ ਹੈ। 'ਪਿਤਾ' ਸ਼ਬਦ 'ਪੁੱਤ' ਅਤੇ 'ਪੁੱਤ' ਸ਼ਬਦ 'ਪਿਤਾ', ਦੋਵੇਂ ਇਕੋ ਜਿਹੇ ਹੀ ਜਾਣੇ ਜਾਂਦੇ ਹਨ।

ਜਿਵੇਂ ਹੋਸ਼-ਹਵਾਸ ਤੋਂ ਬਿਨਾਂ ਮਨੁੱਖ ਕਮਲਾ ਕਿਹਾ ਜਾਂਦਾ ਹੈ। ਕੁਝ ਹੋਰ ਆਖੀਦਾ ਹੈ ਅਤੇ ਉਹ ਕੁਝ ਹੋਰ ਹੀ ਹਿਰਦੇ ਵਿਚ ਸਮਝਦਾ ਹੈ।

ਜਿਵੇਂ ਗੁੰਗਾ ਮਨੁੱਖ ਕਿਸੇ ਸਭਾ ਵਿਚ ਕੋਈ ਗੱਲ ਨਹੀਂ ਕਹਿ ਸਕਦਾ। ਜੇ ਉਹ ਹੋਰ ਤਰ੍ਹਾਂ ਦਾ ਕੋਈ ਊਤ-ਪਟਾਂਗ ਬਚਨ ਬੋਲਦਾ ਵੀ ਹੈ ਤਾ ਹਾਸੀ ਹੁੰਦੀ ਹੈ।

ਗੁਰਮੁਖਾਂ ਦੇ ਰਾਹ 'ਤੇ ਮਨਮੁਖ ਨਹੀਂ ਚਲ ਸਕਦਾ, ਕਿਉਂਕਿ ਲਗਨਾਂ ਸਗਨਾਂ ਨੂੰ ਮੰਨਣ ਵਾਲੇ ਦਾ ਮਨ ਕਿਵੇਂ (ਗੁਰਮੁਖੀ ਮਾਰਗ 'ਤੇ ਚਲਣ ਲਈ) ਪਤੀਜ ਸਕਦਾ ਹੈ।੨੬੪।

**ਕੋਟਿਨ ਕੋਟਾਨਿ ਛਬਿ ਰੂਪ ਰੰਗ ਸੋਭਾ-ਨਿਧਿ, ਕੋਟਿਨ ਕੋਟਾਨਿ ਕੋਟਿ ਜਗਮਗ ਜੋਤਿ ਕੈ ॥**
**ਕੋਟਿਨ ਕੋਟਾਨਿ ਰਾਜ ਭਾਗ ਪ੍ਰਭੁਤਾ ਪ੍ਰਤਾਪੁ, ਕੋਟਿਨ ਕੋਟਾਨਿ ਸੁਖ ਆਨੰਦ ਉਦੋਤ ਕੈ ॥**
**ਕੋਟਿਨ ਕੋਟਾਨਿ ਰਾਗ ਨਾਦ ਬਾਦ, ਗਿਆਨ ਗੁਨ, ਕੋਟਿਨ ਕੋਟਾਨਿ ਜੋਗ ਭੋਗ ਓਤਿ ਪੋਤਿ ਕੈ ॥**
**ਕੋਟਿਨ ਕੋਟਾਨਿ ਤਿਲ ਮਹਿਮਾ, ਅਗਾਧਿ ਬੋਧ, ਨਮੋ ਨਮੋ ਦ੍ਰਿਸਟਿ ਦਰਸ, ਸਬਦ ਸ੍ਰੋਤ ਕੈ ॥੨੬੫॥**

***ਪਦ ਅਰਥ :*** ਕੋਟਿਨ ਕੋਟਾਨਿ—ਕਰੋੜਾਂ ਹੀ ਕਰੋੜਾਂ। ਛਬਿ—ਛਬੀਆਂ, ਸੁੰਦਰਤਾ, ਸੁਹੱਣਪਾਂ। ਸੋਭਾ ਨਿਧਿ—ਸੋਭਾ ਨਿਧੀਆਂ, ਸੋਭਾ ਦੇ ਭੰਡਾਰੇ। ਜਗਮਗ ਜੋਤਿ—ਜਗਮਗਾਉਂਦੀਆਂ ਜੋਤੀਆਂ। ਕੈ—ਦਾ, ਦੀ, ਦੇ। ਪ੍ਰਭੁਤਾ—ਵਡਿਆਈ, ਸਾਹਿਬੀ, ਹਕੂਮਤ। ਪ੍ਰਤਾਪੁ—ਤੇਜ ਪ੍ਰਤਾਪ। ਉਦੋਤ—ਪ੍ਰਕਾਸ਼ ਹੋਣਾ, ਪ੍ਰਗਟ ਹੋਣਾ। ਨਾਦ—ਅਵਾਜ਼, ਧੁਨੀ। ਬਾਦ—ਵਾਜੇ। ਓਤਿ ਪੋਤਿ—ਤਾਣੇ ਪੇਟੇ ਵਾਂਗ। ਤਿਲ ਮਹਿਮਾ—ਤਿਲ ਜਿੰਨੀ ਮਹਿਮਾ। ਅਗਾਧਿ ਬੋਧ—ਜਿਸ ਦੇ ਗਿਆਨ ਦਾ ਥਾਹ ਨਹੀਂ, ਕਹਿਣ ਕਥਨ ਤੋਂ ਪਰੇ। ਨਮੋ—ਨਮਸਕਾਰ। ਦ੍ਰਿਸਟਿ—ਦ੍ਰਿਸ਼ਟੀ। ਦਰਸ—ਦਰਸ਼ਨ। ਸਬਦ ਸ੍ਰੋਤ—ਗੁਰ-ਸ਼ਬਦ ਦੀ ਸ੍ਰੋਤ।

*(ਨੋਟ: ਦ੍ਰਿਸ਼ਟੀ ਸਤਿਗੁਰੂ ਦੇ ਦਰਸ਼ਨਾਂ ਵਿਚ ਅਤੇ ਕੰਨ ਗੁਰ-ਸ਼ਬਦ ਦੀ ਸ੍ਰੋਤ ਵਿਚ ਨਿਮਗਨ ਹੋਣ ਦੀ ਮਹਿਮਾ ਦੇ ਸਾਹਮਣੇ ਸਭ ਕੁਝ ਤੁਛ ਹੈ।)*

***ਅਰਥ :*** ਕਰੋੜਾਂ ਹੀ ਸੁਹੱਪਣਾਂ, ਰੂਪ, ਰੰਗ ਤੇ ਸੋਭਾ ਦੇ ਭੰਡਾਰੇ, ਅਤੇ ਕਰੋੜਾਂ ਹੀ ਕਰੋੜਾਂ ਜਗ-ਮਗਾਉਂਦੀਆਂ ਜੋਤੀਆਂ ਦੇ ਹੁੰਦਿਆਂ;

ਕਰੋੜਾਂ ਰਾਜ ਭਾਗ, ਹਕੂਮਤਾਂ, ਤੇਜ ਪ੍ਰਤਾਪ ਅਤੇ ਕਰੋੜਾਂ ਹੀ ਸੁਖ-ਅਨੰਦਾਂ ਦਾ ਪ੍ਰਗਟ ਹੋਣਾ;

ਕਰੋੜਾਂ ਵਾਜਿਆਂ ਦੇ ਰਾਗਾਂ ਦੀਆਂ ਸੰਗੀਤ-ਧੁਨੀਆਂ ਤੇ ਸ਼ਾਸਤ੍ਰੀ ਗਿਆਨ ਦੇ ਗੁਣ, ਅਤੇ ਕਰੋੜਾਂ ਹੀ ਤਾਣੇ ਪੇਟੇ ਵਾਂਗ ਮਿਲੇ ਹੋਏ ਜੋਗਾਂ ਭੋਗਾਂ ਦੇ ਹੁੰਦਿਆਂ;

ਇਸ ਤਰ੍ਹਾਂ ਦੀਆਂ ਕਰੋੜਾਂ ਮਹਿਮਾ ਤਿਲ-ਮਾਤ੍ਰ ਹਨ (ਭਾਵ, ਤੁਛ ਹਨ), ਕਿਉਂਕਿ ਸਤਿਗੁਰੂ ਦੇ ਦਰਸ਼ਨਾਂ ਵਿਚ ਦ੍ਰਿਸ਼ਟੀ ਅਤੇ ਗੁਰ-ਸ਼ਬਦ ਦੀ ਸ੍ਰੋਤ ਵਿਚ ਨਿਮਗਨ ਹੋਣ ਦੀ ਮਹਿਮਾ ਕਹਿਣ ਕਥਨ ਤੋਂ ਪਰੇ ਹੈ, ਉਸ ਨੂੰ ਬਾਰੰ ਬਾਰ ਨਮਸਕਾਰ ਹੈ।੨੬੫।

**ਅਹਿਨਿਸਿ ਭ੍ਰਮਤ ਕਮਲ ਕੁਮਦਨੀ ਕੋ ਸਸਿ, ਮਿਲਿ ਬਿਛੁਰਤ ਸੋਗ ਹਰਖ ਬਿਆਪਹੀ॥**
**ਰਵਿ ਸਸਿ ਉਲੰਘਿ ਸਰਨਿ ਸਤਿਗੁਰ ਗਹੀ, ਚਰਨ ਕਮਲ ਸੁਖ ਸੰਪਟ ਮਿਲਾਪਹੀ॥**
**ਸਹਜ ਸਮਾਧਿ ਨਿਜ ਆਸਨ ਸੁਬਾਸਨ ਕੈ, ਮਧੁ ਮਕਰੰਦ ਰਸੁ ਲੁਭਿਤ ਅਜਾਪਹੀ॥**
**ਤ੍ਰਿਗੁਨ ਅਤੀਤ ਹੁਇ, ਬਿਸ੍ਰਾਮ ਨਿਹਕਾਮ ਧਾਮ, ਉਨਮਨ ਮਗਨ ਅਨਾਹਦ ਅਲਾਪਹੀ॥੨੬੬॥**

***ਪਦ ਅਰਥ :*** ਅਹਿ—ਦਿਨ। ਨਿਸਿ—ਰਾਤ। ਭ੍ਰਮਤ—ਭਟਕਦੇ। ਕਮਲ—ਕੌਲ ਫੁੱਲ। ਕੁਮਦਨੀ—ਨੀਲੋਫ਼ਰ ਦਾ ਫੁਲ। ਸਸਿ—ਚੰਦਰਮਾ। ਸੋਗ—ਗ਼ਮੀ, ਦੁਖ। ਹਰਖ—ਖ਼ੁਸ਼ੀ, ਸੁਖ। ਬਿਆਪਹੀ—ਵਿਆਪਦਾ ਹੈ, ਹੁੰਦਾ ਹੈ। ਰਵਿ—ਸੂਰਜ। ਉਲੰਘਿ—ਟਪ ਕੇ। ਗਹੀ—ਪਕੜੀ। ਸੰਪਟ—ਡਬਾ। ਮਿਲਾਪਹੀ—ਮਿਲਿਆ ਰਹਿੰਦਾ। ਮਧੁ—ਅੰਮ੍ਰਿਤ। ਨਿਜ ਆਸਨ—ਦਸਮ ਦੁਆਰ। ਸੁਬਾਸਨ—ਸੁਗੰਧੀ। ਮਕਰੰਦ—ਫੁੱਲਾਂ ਦਾ ਸੁਗੰਧਤ ਰਸ। ਅਜਾਪ—ਮੋਨ, ਚੁਪ, ਨਿਮਗਨ। ਤ੍ਰਿਗੁਨ—ਤ੍ਰਿਗੁਣੀ ਸੰਸਾਰ। ਅਤੀਤ—ਤਿਆਗੀ, ਪਰੇ। ਨਿਹਕਾਮ—ਕਾਮਨਾਂ ਤੋਂ ਮੁਕਤ। ਧਾਮ—ਘਰ, ਅਸਥਾਨ। ਉੱਨਮਨ—ਉੱਚੀ ਆਤਮਕ ਅਵਸਥਾ। ਅਨਾਹਦ—ਨਾਮ ਦੀ ਇਕ-ਰਸ ਧੁਨੀ। ਅਲਾਪਹੀ—ਉਚਾਰਦਾ ਹੈ।

***ਅਰਥ :*** ਦਿਨ ਨੂੰ ਕਮਲ ਫੁੱਲ (ਸੂਰਜ ਦੇ ਦੀਦਾਰ) ਲਈ ਤੇ ਰਾਤ ਨੂੰ ਕੁਮਦਨੀ ਦਾ ਫੁਲ ਚੰਦਰਮਾ (ਦੇ ਦੀਦਾਰ) ਲਈ ਉਤਸ਼ਾਹਤ ਹੋਇਆ ਭਟਕਦਾ ਹੈ। (ਕਮਲ ਦਿਨ ਸਮੇਂ ਸੂਰਜ ਨੂੰ) ਮਿਲ ਕੇ ਖ਼ੁਸ਼ ਹੁੰਦਾ ਅਤੇ ਰਾਤ ਨੂੰ ਵਿਛੜ ਕੇ ਦੁਖੀ ਹੁੰਦਾ ਹੈ, ਪਰ (ਕੁਮਦਨੀ ਨੂੰ ਰਾਤ ਸਮੇਂ ਚੰਦਰਮਾ ਨੂੰ) ਮਿਲ ਕੇ ਖ਼ੁਸ਼ੀ ਮਿਲਦੀ ਅਤੇ (ਦਿਨ ਸਮੇਂ) ਵਿਛੜ ਕੇ ਦੁਖ ਵਿਆਪਦਾ ਹੈ।

ਪਰ, ਸੂਰਜ ਤੇ ਚੰਦਰਮਾ ਦੀ (ਕਦੇ ਮਿਲਣ ਤੇ ਕਦੇ ਵਿਛੜਨ ਵਾਲੀ) ਪ੍ਰੀਤੀ ਨੂੰ ਟਪ ਕੇ ਗੁਰਮੁਖਿ ਜਨ ਸਤਿਗੁਰੂ ਦੀ ਸ਼ਰਨ ਲੈਂਦਾ ਹੈ ਅਤੇ ਸਤਿਗੁਰੂ ਦੇ ਚਰਨ ਕਮਲਾਂ ਦੇ ਸੁਖ ਰੂਪ ਡੱਬੇ ਵਿਚ (ਇਕ-ਰਸ) ਮਿਲਿਆ ਰਹਿੰਦਾ ਹੈ।

(ਜਿਵੇਂ) ਭੌਰਾ ਫੁੱਲ ਦੇ ਸੁਗੰਧਤ ਅੰਮ੍ਰਿਤ-ਰਸ 'ਤੇ ਮੁਗਧ ਹੋਇਆ, ਉਸ ਵਿਚ ਨਿਮਗਨ ਹੁੰਦਾ ਹੈ, (ਤਿਵੇਂ ਗੁਰਮੁਖਿ ਜਨ) ਦਸਮ ਦੁਆਰ ਦੇ ਆਸਣ 'ਤੇ ਸਹਜ ਸਮਾਧੀ ਵਿਚ ਸਥਿਤ ਹੋਇਆ, ਨਾਮ-ਅੰਮ੍ਰਿਤ-ਰਸ ਦੀ ਸੁਗੰਧੀ ਵਿਚ ਲਿਵਲੀਨ ਰਹਿੰਦਾ ਹੈ।

ਗੁਰਮੁਖਿ ਜਨ ਤ੍ਰਿਗੁਣੀ ਸੰਸਾਰ ਦੇ ਪ੍ਰਭਾਵ ਤੋਂ ਮੁਕਤ ਹੋ, ਨਿਰਵਿਕਲਪ ਅਸਥਾਨ (ਦਸਮ ਦੁਆਰ) ਦੀ ਉੱਚੀ ਆਤਮਕ ਅਵਸਥਾ ਵਿਚ ਲੀਨ ਹੋਇਆ, ਨਾਮ-ਸਿਮਰਨ ਦੀ ਇਕ-ਰਸ ਧੁਨੀ ਨੂੰ ਗੁੰਜਾਉਂਦਾ ਰਹਿੰਦਾ ਹੈ।੨੬੬।

**ਰਵਿ ਸਸਿ ਦਰਸ ਕਮਲ ਕੁਮਦਨੀ ਹਿਤ, ਭ੍ਰਮਤ ਭ੍ਰਮਤ ਮਨੁ ਸੰਜੋਗੀ ਬਿਓਗੀ ਹੈ॥**
**ਤ੍ਰਿਗੁਨ ਅਤੀਤ ਗੁਰ ਚਰਨ ਕਮਲ ਰਸ, ਮਧੁ ਮਕਰੰਦ ਰੋਗ ਰਹਤ ਅਰੋਗੀ ਹੈ॥**
**ਨਿਹਚਲ ਮਕਰੰਦ ਸੁਖ ਸੰਪਟ ਸਹਜ ਧੁਨਿ, ਸਬਦ ਅਨਾਹਦ ਕੈ ਲੋਗ ਮੈ ਅਲੋਗੀ ਹੈ॥**
**ਗੁਰਮੁਖਿ ਸੁਖ-ਫਲ ਮਹਿਮਾ ਅਗਾਧਿ ਬੋਧ, ਜੋਗ ਭੋਗ ਅਲਖ ਨਿਰੰਜਨ ਪ੍ਰਜੋਗੀ ਹੈ॥੨੬੭॥**

***ਪਦ ਅਰਥ :*** ਰਵਿ—ਸੂਰਜ। ਸਸਿ—ਚੰਦਰਮਾ। ਕੁਮਦਨੀ—ਨੀਲੋਫ਼ਰ ਦਾ ਫੁੱਲ। ਹਿਤ—ਵਾਸਤੇ। ਭ੍ਰਮਤ ਭ੍ਰਮਤ—ਭਟਕਦੇ ਭਟਕਦੇ। ਸੰਜੋਗੀ—ਮਿਲਾਪ ਵਾਲੀ। ਬਿਓਗੀ—ਵਿਛੋੜੇ ਵਾਲੀ। ਤ੍ਰਿਗੁਨ ਅਤੀਤ—ਤ੍ਰਿਗਣੀ ਸੰਸਾਰ ਤੋਂ ਮੁਕਤ। ਮਧੁ—ਅੰਮ੍ਰਿਤ। ਮਕਰੰਦ—ਧੂੜੀ। ਸੰਪਟ—ਡੱਬਾ। ਲੋਗ ਮੈ ਅਲੋਗੀ—ਸੰਸਾਰ ਵਿਚ ਵਿਚਰਦਿਆਂ ਹੋਇਆਂ ਝੰਬੇਲਿਆਂ ਤੋਂ ਨਿਰਲੇਪ। ਅਗਾਧਿ ਬੋਧ—ਜਿਸ ਦੇ ਗਿਆਨ ਦੀ ਥਾਹ ਨਹੀਂ, ਕਹਿਣ ਕਥਨ ਤੋਂ ਪਰੇ। ਜੋਗ—ਜੋਗੀ। ਭੋਗ—ਭੋਗੀ। ਅਲਖ—ਸਮਝ ਤੋਂ ਪਰੇ, ਵਾਹਿਗੁਰੂ। ਨਿਰੰਜਨ—ਮਾਇਆ ਦੀ ਕਾਲਖ ਦੇ ਪ੍ਰਭਾਵ ਤੋਂ ਮੁਕਤ। ਪ੍ਰਜੋਗੀ—ਪੂਰਨ ਤੌਰ 'ਤੇ ਜੁੜੇ (ਮਿਲੇ) ਹੋਏ।

***ਅਰਥ :*** ਕਮਲ ਫੁਲ ਤੇ ਕੁਮੱਦਨੀ (ਦੋਹਾਂ) ਦੇ ਮਨ ਸੂਰਜ ਤੇ ਚੰਦਰਮਾ ਦੇ ਦਰਸ਼ਨ ਲਈ ਭਟਕਦੇ ਹੀ ਭਟਕਦੇ ਰਹਿੰਦੇ ਹਨ, ਪਰ (ਕਦੇ ਮਿਲਣ ਅਤੇ ਕਦੇ ਵਿਛੜਨ ਦੇ ਕਾਰਨ ਉਨ੍ਹਾਂ ਦੀ ਪ੍ਰੀਤੀ) ਕਦੇ ਮਿਲਾਪ ਵਾਲੀ ਤੇ ਕਦੇ ਵਿਛੋੜੇ ਵਾਲੀ (ਹੋਣ ਕਰਕੇ ਕਲੰਕਤ ਹੈ)।

(ਗੁਰਮੁਖਿ ਜਨ) ਤ੍ਰਿਗੁਣੀ ਸੰਸਾਰ ਤੋਂ ਮੁਕਤ ਹੋ, ਸਤਿਗੁਰੂ ਦੇ ਚਰਨ ਕਮਲਾਂ ਦੀ ਧੂੜੀ ਦੇ ਅੰਮ੍ਰਿਤ-ਰਸ ਨੂੰ (ਲਗਾਤਾਰ) ਚੂੰਚਦਾ ਹੈ। (ਉਸ ਦੀ ਪ੍ਰੀਤੀ) ਨਿਰਵਿਕਾਰ ਅਰੋਗ ਹੁੰਦੀ ਹੈ।

(ਗੁਰਮੁਖਿ ਜਨ ਚਰਨ ਕਮਲਾਂ ਦੀ) ਧੂੜੀ ਦੇ ਇਕ-ਰਸ ਅਡੋਲ ਸੁਖ ਰੂਪ ਡਬੇ (ਭਾਵ, ਦਸਮ ਦੁਆਰ) ਵਿਖੇ ਅਨਹਦ ਸ਼ਬਦ ਦੀ ਸਹਜ ਧੁਨੀ ਦੇ ਕਾਰਨ, ਸੰਸਾਰ ਵਿਚ ਰਹਿੰਦੇ ਹੋਇਆਂ ਸੰਕਲਪਾਂ ਵਿਕਲਪਾਂ ਤੋਂ ਮੁਕਤ ਰਹਿੰਦਾ ਹੈ।

ਗੁਰਮੁਖਿ ਜਨ ਦੇ ਇਸ ਅਲੌਕਿਕ ਸੁਖ ਦੀ ਮਹਿਮਾ ਕਹਿਣ ਕਥਨ ਤੋਂ ਪਰੇ ਹੈ। ਅਲੱਖ ਤੇ ਨਿਰੰਜਨ ਵਾਹਿਗੁਰੂ, ਜੋ ਸ਼ੁਧ ਰੂਪ ਵਿਚ ਜੋਗੀ ਵੀ ਹੈ ਤੇ ਭੋਗੀ ਵੀ, ਉਸ ਵਾਹਿਗੁਰੂ ਵਿਚ ਗੁਰਮੁਖਿ ਜਨ ਪੂਰਨ ਤੌਰ 'ਤੇ ਮਿਲਿਆ ਰਹਿੰਦਾ ਹੈ।੨੬੭।

**ਜੈਸੇ ਦਰਪਨ ਬਿਖੈ ਬਦਨੁ ਬਿਲੋਕੀਅਤ, ਐਸੇ ਸਰਗੁਨ ਸਾਖੀ-ਭੂਤ ਗੁਰ ਧਿਆਨ ਹੈ ॥**
**ਜੈਸੇ ਜੰਤ੍ਰ ਧੁਨਿ ਬਿਖੈ ਬਾਜਤ ਜੰਤ੍ਰੀ ਕੋ ਮਨੁ, ਤੈਸੇ ਘਟ ਘਟ ਗੁਰ ਸਬਦ ਗਿਆਨ ਹੈ ॥**
**ਮਨ ਬਚ ਕ੍ਰਮ ਜਤ੍ਰ ਕਤ੍ਰ ਸੈਂ ਇਕਤ੍ਰ ਭਏ, ਪੂਰਨ ਪ੍ਰਗਾਸ ਪ੍ਰੇਮ ਪਰਮ ਨਿਧਾਨ ਹੈ ॥**
**ਉਨਮਨ ਮਗਨ ਗਗਨ ਅਨਹਦ ਧੁਨਿ, ਸਹਜ ਸਮਾਧਿ ਨਿਰਾਲੰਬ ਨਿਰਬਾਨ ਹੈ ॥੨੬੮॥**

***ਪਦ ਅਰਥ :*** ਦਰਪਨ ਬਿਖੈ—ਸ਼ੀਸ਼ੇ ਵਿਚ। ਬਦਨੁ—ਮੂੰਹ, ਚਿਹਰਾ। ਬਿਲੋਕੀਅਤ—ਵੇਖੀਦਾ ਹੈ। ਸਰਗੁਨ—ਮਾਇਆ ਦੇ ਤਿੰਨ ਗੁਣਾਂ ਸਹਿਤ। ਸਾਖੀ-ਭੂਤ—ਸਾਖਿਆਤ ਰੂਪ। ਜੰਤ੍ਰ—ਵਾਜਾ। ਬਾਜਤ—ਵਜਦਾ ਹੋਇਆ, ਮਿਲਿਆ ਹੋਇਆ। ਜੰਤ੍ਰੀ—ਵਜੰਤ੍ਰੀ, ਵਜਾਉਣ ਵਾਲਾ। ਘਟ ਘਟ—ਸਾਰੇ ਸਰੀਰਾਂ ਵਿਖੇ। ਮਨ ਬਚ ਕ੍ਰਮ—ਮਨ ਬਾਣੀ ਤੇ ਕਰਮਾਂ ਕਰਕੇ। ਜਤ੍ਰ ਕਤ੍ਰ—ਜਿਥੇ ਕਿਥੇ, ਚਵੀਂ ਪਾਸੀਂ, ਸਭ ਥਾਈਂ। ਇਕਤ੍ਰ—ਇਕਾਗਰ। ਪ੍ਰਗਾਸ—ਪ੍ਰਕਾਸ਼, ਉਜਾਲਾ। ਪਰਮ ਨਿਧਾਨ—(ਨਾਮ ਦਾ) ਮਹਾਨ ਖ਼ਜ਼ਾਨਾ। ਉਨਮਨ—ਉੱਚੀ ਆਤਮਕ ਅਵਸਥਾ। ਮਗਨ—ਨਿਮਗਨ, ਲਿਵਲੀਨ। ਗਗਨ—ਦਸਮ ਦੁਆਰ। ਅਨਹਦ ਧੁਨਿ—ਨਾਮ ਦੀ ਹੋ ਰਹੀ ਇਕ-ਰਸ ਧੁਨੀ। ਨਿਰਾਲੰਬ—ਆਸਰੇ ਤੋਂ ਬਿਨਾਂ। ਨਿਰਬਾਨ—ਅਬਿਨਾਸ਼ੀ ਪਦ।

***ਅਰਥ :*** ਜਿਵੇਂ ਸ਼ੀਸ਼ੇ ਵਿਚ ਮੂੰਹ ਵੇਖੀਦਾ ਹੈ, ਇਉਂ (ਸ਼ੀਸ਼ੇ ਵਾਂਗ) ਹੀ ਵਾਹਿਗੁਰੂ ਦੇ ਸਰਗੁਣ ਰੂਪ ਸਾਖਿਆਤ ਸਰੂਪ ਸਤਿਗੁਰੂ ਦਾ ਧਿਆਨ ਹੈ (ਜਿਸ ਵਿਚ ਨਿਮਗਨ ਹੋ ਕੇ ਗੁਰਸਿਖ ਨਿਜ ਭਾਵਨੀ ਅਨੁਸਾਰ ਨਿਰਗੁਣ ਵਾਹਿਗੁਰੂ ਦਾ ਰੂਪ ਦੇਖਦਾ ਹੈ)।

ਜਿਵੇਂ ਵਾਜੇ ਦੀ ਧੁਨੀ ਨਾਲ ਵਜੰਤ੍ਰੀ ਦਾ ਮਨ ਇਕ-ਸੁਰ ਮਿਲਿਆ ਹੁੰਦਾ ਹੈ, ਤਿਵੇਂ ਹੀ ਸਭ ਸਰੀਰਾਂ (ਰੂਪ ਵਾਜਿਆਂ) ਵਿਚ ਸਤਿਗੁਰੂ ਦੇ ਨਿਰਗੁਣ ਸ਼ਬਦ ਦਾ ਗਿਆਨ ਮਿਲਿਆ ਹੋਇਆ ਹੈ।

(ਸਤਿਗੁਰੂ ਦੇ ਚਰਨ-ਕਮਲਾਂ ਦਾ ਧਿਆਨ ਅਤੇ ਸਤਿਗੁਰੂ ਦੇ ਸ਼ਬਦ-ਅਭਿਆਸ ਸਦਕਾ) ਮਨ ਬਾਣੀ ਅਤੇ ਕਰਮਾਂ ਕਰਕੇ, ਜਿਥੇ ਕਿਥੇ (ਥਾਉਂ ਥਾਈਂ) ਭੌਂਦੇ ਮਨ ਨੂੰ ਇਕਾਗਰ ਕਰਨ ਕਰਕੇ, ਗੁਰਮੁਖਿ ਜਨ ਨਾਮ ਦੇ ਮਹਾਨ ਖ਼ਜ਼ਾਨੇ ਦਾ ਪ੍ਰੇਮੀ ਹੋ ਜਾਂਦਾ ਹੈ (ਭਾਵ, ਉਹ ਸ਼ਰਧਾ-ਭਾਵਨੀ ਨਾਲ ਨਾਮ-ਸਿਮਰਨ ਦੀ ਅਤੁਟ ਕਮਾਈ ਕਰਦਾ ਹੈ), ਜਿਸ ਕਾਰਨ (ਉਸ ਦੇ ਅੰਤਰ-ਆਤਮੇ) ਪੂਰਨ ਪ੍ਰਗਾਸ (ਪ੍ਰਜਵਲਤ) ਹੋ ਜਾਂਦਾ ਹੈ।

(ਚਰਨ ਕਮਲਾਂ ਦੇ ਧਿਆਨ ਅਤੇ ਗੁਰ-ਸ਼ਬਦ ਦੇ ਅਭਿਆਸ ਸਦਕਾ) ਗੁਰਸਿਖ ਉੱਚੀ ਆਤਮਕ ਅਵਸਥਾ ਦੇ ਕਾਰਨ ਦਸਮ ਦੁਆਰ ਵਿਖੇ ਅਨਹਦ ਸ਼ਬਦ ਦੀ ਧੁਨੀ ਦੀ ਝੁਨਕਾਰ ਵਿਚ ਨਿਮਗਨ ਰਹਿੰਦਾ ਹੈ। ਉਥੇ ਸਹਜ-ਸਮਾਧੀ ਵਿਚ ਉਹ ਨਿਰ-ਆਸ੍ਰਿਤ ਹੋ ਅਬਿਨਾਸ਼ੀ ਪਦ ਨੂੰ ਪ੍ਰਾਪਤ ਹੁੰਦਾ ਹੈ।੨੬੮।

**ਕੋਟਿਨ ਕੋਟਾਨਿ ਧਿਆਨ ਦ੍ਰਿਸਟਿ ਦਰਸ ਮਿਲਿ, ਅਤਿ ਅਸਚਰਜ-ਮੈ ਹੇਰਤ ਹਿਰਾਏ ਹੈ ॥**
**ਕੋਟਿਨ ਕੋਟਾਨਿ ਗਿਆਨ ਸਬਦ ਸੁਰਤਿ ਮਿਲਿ, ਮਹਿਮਾ ਮਹਾਤਮ ਨ ਅਲਖ ਲਖਾਏ ਹੈ ॥**
**ਤਿਲ ਕੀ ਅਤੁਲ ਸੋਭਾ, ਤੁਲਤ ਨ ਤੁਲਾਧਾਰ, ਪਾਰ ਕੈ ਅਪਾਰ, ਨ ਅਨੰਤ ਅੰਤ ਪਾਏ ਹੈ ॥**
**ਕੋਟਿਨ ਕੋਟਾਨਿ ਚੰਦ੍ਰ ਭਾਨ ਜੋਤਿ ਕੋ ਉਦੋਤ, ਹੋਤ ਬਲਿਹਾਰ ਬਾਰੰਬਾਰ, ਨ ਅਘਾਏ ਹੈ ॥੨੬੯॥**

***ਪਦ ਅਰਥ :*** ਕੋਟਿਨ ਕੋਟਾਨਿ—ਕਰੋੜਾਂ ਹੀ ਕਰੋੜਾਂ। ਦ੍ਰਿਸਟਿ—ਦ੍ਰਿਸ਼ਟੀ। ਦਰਸ ਮਿਲਿ—ਸਤਿਗੁਰੂ ਦੇ ਦਰਸ਼ਨ ਵਿਚ ਮਿਲ ਕੇ। ਅਤਿ ਅਸਚਰਜ-ਮੈ—ਬਹੁਤ ਹੀ ਅਸਚਰਜ ਰੂਪ। ਹੇਰਤ—ਵੇਖ ਕੇ। ਹਿਰਾਏ—ਠਗੇ ਗਏ, ਮਾਤ ਪੈ ਗਏ। ਅਲਖ—ਸਮਝ ਤੋਂ ਪਰੇ। ਨ ਲਖਾਏ ਹੈ—ਨਹੀਂ ਜਾਣ ਸਕਦੇ। ਤਿਲ ਕੀ—ਤਿਲ ਮਾਤਰ (ਮਹਿਮਾ) ਦੀ। ਅਤੁਲ—ਅਮਿਤ। ਤੁਲਤ—ਤੋਲਣਾ, ਅੰਤ ਪਾਉਣਾ। ਤੁਲਾਧਾਰ—ਤਰਾਜ਼ੂ, ਤਕੜੀ। ਅਪਾਰ—ਪਾਰ ਤੋਂ ਪਰੇ, ਬੇਅੰਤ। ਅਨੰਤ—ਸੀਮਾ ਰਹਿਤ, ਅੰਤ ਰਹਿਤ। ਚੰਦ੍ਰ ਭਾਨ—ਚੰਦਰਮਾ ਤੇ ਸੂਰਜ। ਉਦੋਤ—ਪ੍ਰਕਾਸ਼। ਨ ਅਘਾਏ ਹੈ—ਰਜਦੇ ਨਹੀਂ।

***ਅਰਥ :*** (ਗੁਰਸਿਖ ਦੀ ਸਤਿਗੁਰ ਦੇ) ਦਰਸ਼ਨ ਦੇ ਧਿਆਨ ਵਿਚ ਦ੍ਰਿਸ਼ਟੀ ਮਿਲਣ ਨਾਲ ਜੋ ਅਤਿ ਅਸਚਰਜਤਾ ਵਾਲੀ ਦਸ਼ਾ ਵਾਪਰਦੀ ਹੈ, ਉਸ ਨੂੰ ਵੇਖ ਕੇ ਕਰੋੜਾਂ ਤਰ੍ਹਾਂ ਦੇ ਧਿਆਨ ਮਾਤ ਪੈ ਜਾਂਦੇ ਹਨ।

(ਗੁਰਮੁਖਿ ਜਨ ਦੀ) ਸੁਰਤਿ ਵਿਚ ਸ਼ਬਦ ਦੇ ਮਿਲਣ ਦੀ ਮਹਿਮਾ ਦਾ ਮਹਾਤਮ ਸਮਝ ਤੋਂ ਪਰੇ ਹੈ। ਉਸ ਮਹਿਮਾ ਨੂੰ

ਕਰੋੜਾਂ (ਪੁਸਤਕਾਂ ਤੇ ਸ਼ਾਸਤ੍ਰਾਂ ਦੇ) ਗਿਆਨ ਵੀ ਨਹੀਂ ਜਾਣ ਸਕਦੇ।

(ਗੁਰਸਿਖ ਦੇ ਗੁਰ-ਦਰਸ਼ਨ-ਧਿਆਨ ਅਤੇ ਸ਼ਬਦ-ਸੁਰਤਿ ਦੇ ਪਰਚੇ ਦੀ) ਇਕ ਤਿਲ ਮਾਤਰ ਮਹਿਮਾ ਵੀ ਅਮਿਤ ਹੈ। ਉਹ ਮਹਿਮਾ ਕਿਸੇ ਤਕੜੀ 'ਤੇ ਤੋਲੀ ਨਹੀਂ ਜਾ ਸਕਦੀ, (ਭਾਵ, ਮਹਿਮਾ ਦਾ ਅੰਤ ਨਹੀਂ) ਉਸ ਦੇ ਪਾਰ ਦਾ ਕੋਈ ਅੰਤ ਨਹੀਂ, ਨਾ ਹੀ ਉਸ ਸੀਮਾ ਰਹਿਤ ਜਸ ਦਾ ਅੰਤ ਪਾਇਆ ਹੀ ਜਾ ਸਕਦਾ ਹੈ।

(ਗੁਰ-ਸ਼ਬਦ-ਅਭਿਆਸ ਦੀ ਅਤੁਟ ਕਮਾਈ ਸਦਕਾ ਗੁਰਸਿਖ ਦੇ ਅੰਦਰ ਹੋਏ) ਜੋਤੀ ਦੇ ਪ੍ਰਕਾਸ਼ ਤੋਂ ਜੋਤੀ ਦੇਣ ਵਾਲੇ ਕਰੋੜਾਂ ਚੰਦਰਮਾ ਤੇ ਸੂਰਜ ਬਾਰੰ ਬਾਰ ਬਲਿਹਾਰ ਹੁੰਦੇ ਥਕਦੇ ਨਹੀਂ।੨੬੯।

**ਕੋਟਿ ਬ੍ਰਹਮੰਡ ਜਾਂ ਕੇ ਏਕ ਰੋਮ ਅਗ੍ਰਭਾਗਿ, ਪੂਰਨ ਪ੍ਰਗਾਸ ਤਾਸ ਕਹਾ ਧੌ ਸਮਾਵਈ॥**
**ਜਾਂ ਕੇ ਏਕ ਤਿਲ ਕੋ ਮਹਾਤਮ ਅਗਾਧਿ ਬੋਧ, ਪੂਰਨ ਬ੍ਰਹਮ ਜੋਤਿ ਕੈਸੇ ਕਹਿ ਆਵਈ॥**
**ਜਾ ਕੇ ਓਅੰਕਾਰ ਕੇ ਬਿਥਾਰ ਕੀ ਅਪਾਰ ਗਤਿ, ਸਬਦ ਬਿਬੇਕ ਏਕ ਜੀਹ ਕੈਸੇ ਗਾਵਈ॥**
**ਪੂਰਨ ਬ੍ਰਹਮ ਗੁਰ ਮਹਮਾ ਅਕਥ ਕਥਾ, ਨੇਤਿ ਨੇਤਿ ਨੇਤਿ, ਨਮੋ ਨਮੋ ਕਰਿ ਆਵਈ॥੨੭੦॥**

***ਪਦ ਅਰਥ :*** ਕੋਟਿ—ਕਰੋੜਾਂ। ਬ੍ਰਹਮਾਂਡ—ਗੋਲਾਕਾਰ ਜਗਤ। ਜਾਂ ਕੇ—ਜਿਸ ਦੇ। ਅਗ੍ਰਭਾਗਿ—ਅਗਲਾ ਸਿਰਾ। ਤਾਸ—ਤਿਸ ਦਾ। ਕਹਾ ਧੌ—ਕਿਥੋਂ ਤਕ। ਅਗਾਧਿ ਬੋਧ—ਜਿਸ ਦੇ ਗਿਆਨ ਦਾ ਥਾਹ ਨਹੀਂ, ਕਹਿਣ ਕਥਨ ਤੋਂ ਪਰੇ। ਓਅੰਕਾਰ—ਸਿਰਜਨਾਤਮਿਕ ਅਤੇ ਵਿਆਪਕ ਸਤਾ ਸੰਪੰਨ ਬ੍ਰਹਮ। ਬਿਥਾਰ—ਵਿਸਥਾਰ, ਪਸਾਰਾ। ਅਪਾਰ—ਬੇਅੰਤ। ਬਿਬੇਕ—ਵਸਤੂ ਦੇ ਠੀਕ ਠੀਕ ਸਰੂਪ ਦਾ ਨਿਰਣਾ ਕਰਨਾ। ਸਬਦ ਬਿਬੇਕ—ਸ਼ਬਦ ਬ੍ਰਹਮ। ਜੀਹ—ਜੀਭ। ਅਕਥ ਕਥਾ—ਜਿਸ ਦਾ ਬਿਆਨ ਕਥਨ ਤੋਂ ਪਰੇ ਹੈ। ਨੇਤਿ—ਨਾ ਇਤੀ, ਨਹੀਂ ਹੈ ਇਸ ਜਿਹਾ ਕੋਈ, ਬੇਅੰਤ। ਨਮੋ—ਨਮਸਕਾਰ।

***ਅਰਥ :*** ਜਿਸ ਵਾਹਿਗੁਰੂ ਦੇ ਇਕ ਰੋਮ ਦੀ ਅਗਲੀ ਨੋਕ ਵਿਚ ਕਰੋੜਾਂ ਬ੍ਰਹਮੰਡਾਂ ਦਾ ਵਾਸਾ ਹੈ, ਉਸ ਵਾਹਿਗੁਰੂ ਦਾ ਪੂਰਨ ਪ੍ਰਕਾਸ਼ ਕਿਥੋਂ ਤਕ ਸਮਾਇਆ ਹੋਇਆ ਹੈ?

ਜਿਸ ਵਾਹਿਗੁਰੂ ਦੀ ਅਲੌਕਿਕ ਜੋਤੀ ਦਾ ਇਕ ਤਿਲ ਮਾਤਰ ਮਹਾਤਮ ਕਹਿਣ ਕਥਨ ਤੋਂ ਪਰੇ ਹੈ, ਉਸ ਵਾਹਿਗੁਰੂ ਦੀ ਸੰਪੂਰਨ ਜੋਤੀ ਦਾ ਕਥਨ ਕਿਵੇਂ ਹੋ ਸਕਦਾ ਹੈ?

ਜਿਸ ਪੂਰਨ ਬ੍ਰਹਮ ਦੇ ਵਿਸਥਾਰ ਦੀ ਅਲੌਕਿਕ ਗਤੀ ਬੇਅੰਤ ਹੈ, ਉਸ ਸ਼ਬਦ-ਬ੍ਰਹਮ ਦੀ ਅਤੇ ਸ਼ਬਦ-ਬ੍ਰਹਮ ਦੇ ਸਰੂਪ ਸਤਿਗੁਰੂ ਦੀ ਗਤੀ ਨੂੰ ਇਕ ਜੀਭ ਕਿਵੇਂ ਬਿਆਨ ਕਰ ਸਕਦੀ ਹੈ?

ਪੂਰਨ ਬ੍ਰਹਮ ਰੂਪ ਸਤਿਗੁਰੂ ਦੀ ਮਹਿਮਾ ਕਥਨ ਤੋਂ ਬਾਹਰੀ ਹੈ, ਉਸ ਨੂੰ ਬੇਅੰਤ ਬੇਅੰਤ ਕਹਿ ਕਹਿ ਕੇ ਬਾਰੰ ਬਾਰ ਨਮਸਕਾਰ ਕਰਨੀ ਹੀ ਬਣਦੀ ਹੈ।੨੭੦।

**ਚਰਨ ਕਮਲ ਮਕਰੰਦ ਰਸ ਲੁਭਿਤ ਹੁਇ, ਮਨੁ ਮਧੁਕਰ ਸੁਖ ਸੰਪਟ ਸਮਾਨੇ ਹੈ॥**
**ਪਰਮ ਸੁਗੰਧ ਅਤਿ ਕੋਮਲ ਸੀਤਲਤਾ ਕੈ, ਬਿਮਲ ਸਥਲ ਨਿਹਚਲ ਨ ਡੁਲਾਨੇ ਹੈ॥**
**ਸਹਜ ਸਮਾਧਿ ਅਤਿ ਅਗਮ ਅਗਾਧਿ ਲਿਵ, ਅਨਹਦ ਰੁਨਝੁਨ ਧੁਨਿ ਉਰ ਗਾਨੇ ਹੈ॥**
**ਪੂਰਨ ਪਰਮ ਜੋਤਿ ਪਰਮ ਨਿਧਾਨ ਦਾਨ, ਆਨ ਗਿਆਨ ਧਿਆਨ ਸਿਮਰਨ ਬਿਸਰਾਨੇ ਹੈ॥੨੭੧॥**

***ਪਦ ਅਰਥ :*** ਮਕਰੰਦ—ਫੁੱਲਾਂ ਦਾ ਰਸ, ਧੂੜੀ। ਲੁਭਿਤ ਹੋਇ—ਲੰਪਟ ਹੋਏ। ਮਧੁਕਰ—ਭੌਰਾ। ਸੰਪਟ—ਸੰਪਟ ਹੋਣਾ, ਲੀਨ ਹੋਣਾ। ਬਿਮਲ ਸਥਲ—ਅਤਿ ਨਿਰਮਲ ਸਥਾਨ, ਦਸਮ ਦੁਆਰ। ਨਿਹਚਲ—ਅਡੋਲ, ਸਥਿਰ। ਅਗਮ—ਅਪਹੁੰਚ। ਅਗਾਧਿ—ਅਥਾਹ। ਅਨਹਦ—ਬਿਨਾਂ ਹਦ, ਇਕ-ਰਸ। ਰੁਨਝੁਨ—ਝੁਨਤਕਾਰ। ਉਰ—ਹਿਰਦਾ। ਗਾਨੇ ਹੈ—ਗਾਉਂਦਾ ਹੈ, ਅਲਾਪਦਾ ਹੈ। ਪਰਮ ਪੂਰਨ ਜੋਤਿ—ਪਰਮ ਪ੍ਰਕਾਸ਼ ਸਰੂਪ ਪਰੀਪੂਰਨ ਵਾਹਿਗੁਰੂ। ਪਰਮ ਨਿਧਾਨ ਦਾਨ—(ਨਾਮ ਦੇ) ਮਹਾਨ ਖ਼ਜ਼ਾਨੇ ਦੀ ਦਾਤਿ। ਆਨ—ਹੋਰ।

***ਅਰਥ :*** (ਗੁਰਮੁਖਿ ਜਨ ਦਾ) ਮਨ-ਭੌਰਾ (ਸਤਿਗੁਰੂ ਦੇ) ਚਰਨ ਕਮਲਾਂ ਦੀ ਧੂੜੀ ਦੇ ਅੰਮ੍ਰਿਤ-ਰਸ (ਭਾਵ, ਨਾਮ-ਸਿਮਰਨ ਅਭਿਆਸ ਕਮਾਈ) ਵਿਚ ਲੰਪਟ ਹੋ ਕੇ, ਅਲੌਕਿਕ ਸੁਖ ਵਿਚ ਲੀਨ ਹੋ ਜਾਂਦਾ ਹੈ।

(ਚਰਨ-ਕਮਲਾਂ ਦੇ ਨਾਮ-ਅੰਮ੍ਰਿਤ-ਰਸ ਵਿਚ) ਅਨੋਖੀ ਸੁਗੰਧੀ ਅਤੇ ਕੋਮਲ ਸੀਤਲਤਾ ਦੇ ਪ੍ਰਭਾਵ ਕਾਰਨ, ਉਹ ਅਤਿ ਨਿਰਮਲ ਅਸਥਾਨ ਦਸਮ ਦੁਆਰ ਵਿਚ ਅਜਿਹਾ ਸਥਿਰ ਹੁੰਦਾ ਹੈ ਕਿ ਫਿਰ ਉਥੋਂ ਇਧਰ ਉਧਰ ਨਹੀਂ ਹੁੰਦਾ।

ਸਹਜ ਸਮਾਧੀ ਵਿਚ ਅਤਿ ਅਗਮ ਅਥਾਹ ਲਿਵ ਦੀ ਤੁਫ਼ੈਲ, ਉਸ ਦਾ ਹਿਰਦਾ ਲਗਾਤਾਰ ਇਕ-ਰਸ (ਨਾਮ ਦੀ) ਝੁਨਤਕਾਰ ਧੁਨੀ ਅਲਾਪਦਾ ਰਹਿੰਦਾ ਹੈ।

ਪਰਮ ਪ੍ਰਕਾਸ਼ ਜੋਤੀ ਰੂਪ ਪਰੀਪੂਰਨ ਵਾਹਿਗੁਰੂ ਦੇ ਨਾਮ ਦੇ ਮਹਾਨ ਖ਼ਜ਼ਾਨੇ ਦੀ ਦਾਤਿ ਪ੍ਰਾਪਤ ਕਰ ਕੇ, ਉਸ ਨੂੰ ਹੋਰ ਸਭ ਸੰਸਾਰਕ ਗਿਆਨ, ਧਿਆਨ, ਸਿਮਰਨ ਭੁਲ ਜਾਂਦੇ ਹਨ।੨੭੧।

**ਰਜ ਤਮ ਸਤ, ਕਾਮ ਕ੍ਰੋਧ ਲੋਭ ਮੋਹ ਹੰਕਾਰ, ਹਾਰਿ ਗੁਰ ਗਿਆਨ ਬਾਨ ਕ੍ਰਾਂਤਿ ਨਿਹਕ੍ਰਾਂਤਿ ਹੈ ॥**
**ਕਾਮ ਨਿਹਕਾਮ, ਨਿਹਕਰਮ ਕਰਮ ਗਤਿ, ਆਸਾ ਕੈ ਨਿਰਾਸ ਭਏ, ਭ੍ਰਾਂਤਿ ਨਿਹਭ੍ਰਾਂਤਿ ਹੈ ॥**
**ਸ੍ਵਾਦ ਨਿਹ-ਸ੍ਵਾਦ ਅਰੁ ਬਾਦ ਨਿਹ-ਬਾਦ ਭਏ, ਅਸੰਪ੍ਰੇਹ ਨਿਸਪ੍ਰੇਹ, ਦੇਹ ਗੇਹ ਪਾਂਤਿ ਹੈ ॥**
**ਗੁਰਮੁਖਿ ਪ੍ਰੇਮ ਰਸ ਬਿਸਮ ਬਿਦੇਹ ਸਿਖ, ਮਾਇਆ ਮੈ ਉਦਾਸ ਬਾਸ ਏਕਾਕੀ ਏਕਾਂਤਿ ਹੈ ॥੨੭੨॥**

***ਪਦ ਅਰਥ :*** ਰਜ ਤਮ ਸਤ—ਮਾਇਆ ਦੇ ਤਿੰਨੇ ਗੁਣ : ਰਜੋ-ਤਮੋ-ਸਤੋ। ਹਾਰਿ—ਹਾਰ ਕੇ। ਗੁਰ ਗਿਆਨ—ਗੁਰੂ ਦਾ ਉਪਦੇਸ਼, ਗੁਰ-ਦੀਖਿਆ। ਬਾਨ—ਬਾਣ, ਤੀਰ। ਕ੍ਰਾਂਤਿ—ਕਰਾਂਤੀ, ਚਮਕ ਦਮਕ। ਨਿਹਕ੍ਰਾਂਤਿ—ਫਿਕੀ। ਨਿਹਕਾਮ—ਨਿਸ਼ਕਾਮ, ਦੁਨੀਆਵੀ ਖ਼ਾਹਸ਼ਾਂ ਤੋਂ ਪਰੇ। ਨਿਹਕਰਮ—ਸੰਸਾਰਕ ਕਰਮਾਂ ਦੇ ਬੰਧਨਾਂ ਤੋਂ ਮੁਕਤ। ਨਿਰਾਸ—ਨਿਰ ਆਸ, ਆਸਾ ਰਹਿਤ, ਖ਼ਾਹਸ਼ਾਂ ਤੋਂ ਮੁਕਤ। ਭ੍ਰਾਂਤਿ—ਭਟਕਣਾ। ਨਿਹਭ੍ਰਾਂਤਿ—ਭਟਕਣਾ ਰਹਿਤ। ਨਿਹ-ਸ੍ਵਾਦ—ਰਸਾਂ ਕਸਾਂ ਦੇ ਸਵਾਦਾਂ ਤੋਂ ਰਹਿਤ। ਬਾਦ—ਝਗੜੇ, ਬਹਿਸ-ਮੁਬਹਿਸੇ। ਨਿਹ-ਬਾਦ—ਝਗੜਿਆਂ ਝਾਂਜਿਆਂ ਤੋਂ ਪਰੇ। ਅਸੰਪ੍ਰੇਹ—ਇਛਾਵਾਂ ਰਹਿਤ, ਸੰਤੋਖੀ। ਨਿਸਪ੍ਰੇਹ—ਨਿਰ-ਇਛਤ। ਦੇਹ—ਦੇਹੀ, ਸਰੀਰ। ਗੇਹ—ਘਰ। ਪਾਂਤਿ—ਪਤਨ, ਨਾਸ਼। ਬਿਸਮ—ਅਸਚਰਜ। ਬਿਦੇਹ—ਸਰੀਰਕ ਵਾਸ਼ਨਾਵਾਂ ਤੋਂ ਮੁਕਤ। ਉਦਾਸ—ਤਿਆਗੀ। ਬਾਸ—ਵਾਸਾ। ਏਕਾਕੀ—ਨਿਵੇਕਲਾ, ਇਕੱਲਾ। ਏਕਾਂਤਿ—ਇਕਾਂਤ ਵਿਚ।

***ਅਰਥ :*** ਗੁਰ-ਗਿਆਨ ਦੇ ਬਾਣਾਂ ਦੇ ਤੇਜ ਕਰਕੇ, (ਭਾਵ, ਗੁਰ-ਦੀਖਿਅਤ ਹੋਣ 'ਤੇ ਨਾਮ ਅਭਿਆਸ ਕਮਾਈ ਸਦਕਾ) (ਗੁਰਮੁਖਿ ਜਨ ਦੇ) ਰਜੋ, ਤਮੋ, ਸਤੋ ਤਿੰਨੇ ਗੁਣ ਅਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਪੰਜੇ ਵਿਕਾਰ ਹਾਰ ਜਾਂਦੇ ਹਨ ਅਤੇ ਉਨ੍ਹਾਂ ਦੀ ਚਮਕ ਦਮਕ ਫਿੱਕੀ ਪੈ ਜਾਂਦੀ ਹੈ (ਭਾਵ, ਗੁਰਮੁਖਿ 'ਤੇ ਇਹ ਵਿਕਾਰ ਆਪਣਾ ਜ਼ਹਿਰੀਲਾ ਪ੍ਰਭਾਵ ਨਹੀਂ ਪਾ ਸਕਦੇ )।

(ਗੁਰ-ਗਿਆਨ ਦੀ ਪ੍ਰਾਪਤੀ ਸਦਕਾ ਗੁਰਮੁਖਿ ਜਨ) ਸਭ ਤਰ੍ਹਾਂ ਦੀਆਂ ਕਾਮਨਾਂ ਵਲੋਂ ਨਿਸ਼ਕਾਮ ਹੋ ਜਾਂਦਾ ਹੈ ਅਤੇ ਉਸ ਦੀ ਕਰਮ-ਗਤੀ ਵੀ ਕਰਮ-ਰਹਿਤ ਦਸ਼ਾ ਵਿਚ ਹੋ ਜਾਂਦੀ ਹੈ। ਉਸ ਦੀਆਂ ਸਭ ਦੁਨੀਆਵੀ ਖ਼ਾਹਸ਼ਾਂ ਖ਼ਤਮ ਹੋ ਜਾਂਦੀਆਂ ਹਨ ਅਤੇ ਸਭ ਤਰ੍ਹਾਂ ਦੀ ਭਟਕਣਾ ਮੁਕ-ਚੁਕ ਜਾਂਦੀ ਹੈ।

(ਗੁਰ-ਗਿਆਨ ਦੀ ਬਦੌਲਤ ਗੁਰਮੁਖਿ ਜਨ) ਰਸਾਂ ਕਸਾਂ ਦੇ ਸਵਾਦਾਂ ਤੋਂ ਮੁਕਤ ਹੋ ਜਾਂਦਾ ਹੈ ਅਤੇ (ਨਾਮ-ਸਿਮਰਨ ਵਿਚ ਲਿਵਲੀਨ ਹੋਇਆਂ) ਹੋਰ ਵਾਦਾਂ-ਵਿਵਾਦਾਂ ਵਿਚ ਨਹੀਂ ਪੈਂਦਾ। ਉਹ ਸੰਤੋਖੀ ਹੋ ਕੇ ਸਭ ਤਰ੍ਹਾਂ ਦੀਆਂ ਇਛਾਵਾਂ ਤੋਂ ਨਿਰ-ਇਛਤ ਹੋ ਜਾਂਦਾ ਹੈ ਅਤੇ ਉਸ ਦਾ ਸਰੀਰ ਤੇ ਘਰ-ਬਾਰ ਵਾਲਾ ਮੋਹ ਵੀ ਨਾਸ਼ ਹੋ ਜਾਂਦਾ ਹੈ।

ਗੁਰੂ ਦਾ ਅਨੁਸਾਰੀ ਸਿਖ (ਨਾਮ-ਸਿਮਰਨ ਦੇ) ਪ੍ਰੇਮ ਰਸ ਸਦਕਾ ਦੇਹੋਂ ਬਿਦੇਹ ਹੋ, ਬਿਸਮਾਦ ਰੰਗਾਂ ਵਿਚ, ਮਾਇਆ ਵਿਚ ਉਦਾਸ ਰਹਿੰਦਾ ਹੈ ਅਤੇ ਨਿਵੇਕਲੀ ਦਸ਼ਾ ਇਕਾਂਤ ਗੁਫਾ ਵਿਚ ਲਿਵਲੀਨ ਰਹਿੰਦਾ ਹੈ।੨੭੨।

**ਪ੍ਰਿਥਮ ਹੀ ਤਿਲ ਬੋਏ ਧੂਰਿ ਮਿਲਿ ਬੂਟੁ ਬਾਧੈ, ਏਕ ਸੈ ਅਨੇਕ ਹੋਤ ਪ੍ਰਗਟ ਸੰਸਾਰ ਮੈ ॥**
**ਕੋਊ ਲੈ ਚਬਾਇ ਕੋਊ ਖਾਲ ਕਾਢੈ ਰੇਵਰੀ ਕੈ, ਕੋਊ ਕਰੈ ਤਿਲਵਾ ਮਿਲਾਇ ਗੁਰ ਬਾਰ ਮੈ ॥**
**ਕੋਊ ਉਖਲੀ ਡਾਰਿ ਕੂਟਿ ਤਿਲ-ਕੁਟ ਕਰੈ, ਕੋਊ ਕੋਲੂ ਪੀਰਿ ਦੀਪ ਦਿਪਤਿ ਅੰਧਿਆਰ ਮੈ ॥**
**ਜਾ ਕੇ ਏਕ ਤਿਲ ਕੋ ਬੀਚਾਰੁ ਨ ਕਹਿਤ ਆਵੈ, ਅਬਿਗਤਿ ਗਤਿ ਕਤ ਆਵਤ ਬੀਚਾਰ ਮੈ ॥੨੭੩॥**

*ਨੋਟ : ਨਾਮ-ਅਭਿਆਸੀ ਗੁਰਮੁਖਿ ਜਿਸ ਪ੍ਰਭੂ ਨਾਲ ਅਭੇਦ ਹੁੰਦਾ ਹੈ, ਉਹ ਬੇਅੰਤ ਹੈ, ਉਸ ਦੀ ਰਚੀ ਕੁਦਰਤ ਦਾ ਵੀ ਕੋਈ ਅੰਤ ਨਹੀਂ।*

***ਪਦ ਅਰਥ :*** ਪ੍ਰਿਥਮ ਹੀ—ਸਭ ਤੋਂ ਪਹਿਲਾਂ। ਧੂਰਿ—ਧੂੜੀ, ਮਿੱਟੀ। ਬੂਟੁ—ਬੂਟਾ, ਰੁੱਖ। ਬਾਧੈ—ਵਧਦਾ ਹੈ, ਫੁਲਦਾ ਹੈ। ਖਾਲ ਕਾਢੈ—ਛਿਲੜ ਲਾਹ ਕੇ। ਰੇਵਰੀ—ਰਿਉੜੀ। ਤਿਲਵਾ—ਤਿਲ ਮਰੂੰਡਾ। ਗੁਰ—ਗੁੜ। ਬਾਰ—ਬਾਰਿ, ਪਾਣੀ। ਗੁਰ ਬਾਰ—ਗੁੜ ਦਾ ਪਾਣੀ, ਗੁੜ ਦੀ ਪੱਤ, ਚਾਹਣੀ। ਡਾਰਿ—ਡਾਲ ਕੇ, ਪਾ ਕੇ। ਤਿਲ-ਕੁਟ—ਭੁੱਗਾ। ਪੀਰਿ—ਪੀੜ ਕੇ। ਦੀਪ—ਦੀਵਾ। ਦਿਪਤਿ—ਰੌਸ਼ਨ ਕਰਦਾ, ਜਗਾਂਦਾ ਹੈ। ਅੰਧਿਆਰ ਮੈ—ਅੰਨ੍ਹੇਰੇ ਵਿਚ। ਜਾ ਕੇ—ਜਿਸ ਵਾਹਿਗੁਰੂ ਦੇ। ਅਬਿਗਤਿ—ਨਾ ਜਾਣਿਆ ਜਾ ਸਕਣ ਵਾਲਾ, ਨਿਰਾਕਾਰ। ਗਤਿ—ਗਤੀ।

**ਅਰਥ :** ਸਭ ਤੋਂ ਪਹਿਲਾਂ ਇਕ ਤਿਲ ਬੀਜੀਦਾ ਹੈ। ਉਹ ਮਿੱਟੀ ਵਿਚ ਮਿਲ ਕੇ ਬੂਟਾ ਹੋ, ਵਧਦਾ ਫੁਲਦਾ ਹੈ ਅਤੇ ਇਕ ਤਿਲ ਤੋਂ ਅਨੇਕ ਤਿਲ ਹੋ ਕੇ (ਕਈ ਰੂਪਾਂ ਵਿਚ) ਸੰਸਾਰ ਅੰਦਰ ਪ੍ਰਗਟ ਹੁੰਦਾ ਹੈ।

ਕੋਈ ਤਾਂ (ਇਨ੍ਹਾਂ ਤਿਲਾਂ ਨੂੰ) ਲੈ ਕੇ ਚਬਦਾ ਹੈ, ਕੋਈ ਛਿਲ ਲਾਹ ਕੇ ਰਿਉੜੀਆਂ ਬਣਾਂਦਾ ਹੈ, ਕੋਈ ਗੁੜ ਦੀ ਚਾਹਣੀ ਵਿਚ ਮਿਲਾ ਕੇ ਤਿਲ-ਮਰੁੰਡੇ ਬਣਾਂਦਾ ਹੈ।

ਕੋਈ (ਤਿਲਾਂ ਨੂੰ) ਉਖਲੀ ਵਿਚ ਪਾ ਕੇ, ਕੁਟ ਕੁਟ ਕੇ ਭੁੱਗਾ ਬਣਾਂਦਾ ਹੈ ਅਤੇ ਕੋਈ ਕੋਹਲੂ ਵਿਚ ਪੀੜ ਕੇ (ਤੇਲ ਕਢ ਕੇ) ਦੀਵੇ ਵਿਚ ਪਾ, ਅੰਨ੍ਹੇਰੇ ਵਿਚ ਦੀਵਾ ਜਗਾਂਦਾ ਹੈ।

ਜਿਸ (ਰਚਨਹਾਰ ਵਾਹਿਗੁਰੂ) ਦੇ ਇਕ ਛੋਟੇ ਜਿਹੇ ਤਿਲ (ਦੀ ਅਨੇਕਤਾ) ਦਾ ਵੀਚਾਰ ਕਹਿਣ ਵਿਚ ਨਹੀਂ ਆ ਸਕਦਾ, ਤਾਂ ਉਸ ਨਾ-ਜਾਣੇ-ਜਾ-ਸਕਣ-ਵਾਲੇ ਨਿਰਾਕਾਰ ਪਾਰਬ੍ਰਹਮ ਦੀ ਗਤੀ ਕਿਵੇਂ ਵਿਚਾਰ ਵਿਚ ਆ ਸਕਦੀ ਹੈ।੨੭੩।

**ਰਚਨਾ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰ-ਪਨ, ਏਕ ਚੀਟੀ ਕੋ ਚਰਿਤ੍ਰ ਕਹਤ ਨ ਆਵਈ॥**
**ਪ੍ਰਥਮ ਹੀ ਚੀਟੀ ਕੇ ਮਿਲਾਪ ਕੋ ਪ੍ਰਤਾਪੁ ਦੇਖੋ, ਸਹਸ ਅਨੇਕ ਏਕ ਬਿਲ ਮੈ ਸਮਾਵਈ॥**
**ਅਗ੍ਰਭਾਗੀ ਪਾਛੇ ਏਕੈ ਮਾਰਗਿ ਚਲਤ ਜਾਤ, ਪਾਵਤ ਮਿਠਾਸ ਬਾਸੁ, ਤਹੀ ਮਿਲਿ ਧਾਵਈ॥**
**ਭ੍ਰਿੰਗੀ ਮਿਲਿ ਤਾਤਕਾਲ ਭ੍ਰਿੰਗੀ ਰੂਪ ਹੁਇ ਦਿਖਾਵੈ, ਚੀਟੀ ਚਿਤ੍ਰ ਅਲਖ, ਚਿਤੇਰੈ ਕਤ ਪਾਵਈ॥੨੭੪॥**

**ਪਦ ਅਰਥ :** ਰਚਨਾ—ਵਾਹਿਗੁਰੂ ਦੀ ਰਚੀ ਹੋਈ ਸ੍ਰਿਸ਼ਟੀ। ਚਰਿਤ੍ਰ—ਕੌਤਕ, ਤਮਾਸ਼ਾ, ਕਰਤੱਵ। ਬਿਸਮ—ਅਸਚਰਜ। ਬਚਿਤ੍ਰ-ਪਨ—ਅਨੋਖਾਪਣ। ਚੀਟੀ—ਕੀੜੀ। ਪ੍ਰਥਮ ਹੀ—ਸਭ ਤੋਂ ਪਹਿਲਾਂ। ਮਿਲਾਪ—ਮੇਲ ਜੋਲ, ਸੰਗਠਨ, ਜਥੇਬੰਦੀ। ਪ੍ਰਤਾਪੁ—ਮਹੱਤਵ। ਸਹਸ—ਹਜ਼ਾਰਾਂ। ਬਿਲ—ਖੁੱਡ। ਸਮਾਵਈ—ਸਮਾਵਈਂ, ਮਿਟ ਜਾਂਦੀਆਂ ਹਨ। ਅਗ੍ਰਭਾਗੀ—ਅਗੇ ਲਗੀ ਹੋਈ। ਏਕੈ ਮਾਰਗਿ—ਇਕੋ ਮਾਰਗ 'ਤੇ, ਲੀਹ 'ਤੇ। ਬਾਸੁ—ਵਾਸ਼ਨਾ, ਸੁਗੰਧੀ। ਧਾਵਈ—ਧਾਵਹੀਂ, ਧਾਉਂਦੀਆਂ ਹਨ, ਪੁਜਦੀਆਂ ਹਨ। ਭ੍ਰਿੰਗੀ—ਕਾਲੇ ਭੂੰਡ ਵਰਗਾ ਇਕ ਕੀੜਾ, ਜੋ ਅਨੇਕਾਂ ਕੀੜਿਆਂ ਨੂੰ ਆਪਣੇ ਵਰਗਾ ਕਰ ਲੈਂਦਾ ਹੈ। ਚਿਤ੍ਰ—ਕਰਤੱਵ। ਅਲਖ—ਨਾ ਜਾਣਿਆ ਜਾਣ ਵਾਲਾ। ਚਿਤੇਰੈ—ਚਿਤੇਰੇ (ਰਚਨਹਾਰ) ਦਾ। ਕਤ—ਕਿਉਂ, ਕਿਵੇਂ ?

**ਅਰਥ :** (ਸਿਰਜਨਹਾਰ ਵਾਹਿਗੁਰੂ ਦੀ) ਰਚਨਾ ਦੇ ਕੌਤਕ ਦਾ ਚਿੱਤਰ ਅਸਚਰਜ ਤੇ ਅਨੋਖੇਪਣ ਵਾਲਾ ਹੈ। (ਉਸ ਦੀ ਰਚੀ) ਇਕ ਨਿੱਕੀ ਜਿਹੀ ਕੀੜੀ ਦਾ ਕਰਤੱਵ ਹੀ ਨਹੀਂ ਕਿਹਾ ਜਾ ਸਕਦਾ।

ਸਭ ਤੋਂ ਪਹਿਲਾਂ ਤਾਂ ਕੀੜੀ ਦੇ ਸੰਗਠਨ ਦਾ ਇਹ ਮਹੱਤਵ ਵੇਖੋ ਕਿ ਅਨੇਕਾਂ ਹਜ਼ਾਰਾਂ ਕੀੜੀਆਂ ਇਕ ਖੁੱਡ ਵਿਚ ਮਿਟ ਜਾਂਦੀਆਂ ਹਨ।

ਅਗੇ ਚਲਣ ਵਾਲੀ ਕੀੜੀ ਦੇ ਪਿਛੇ ਇਕੋ ਲੀਹ 'ਤੇ ਤੁਰੀਆਂ ਜਾਂਦੀਆਂ ਹਨ, ਅਤੇ (ਜਿਥੇ ਕਿਤੇ) ਮਿਠਾਸ਼ ਦੀ ਵਾਸ਼ਨਾ ਪਾਉਂਦੀਆਂ ਹਨ, ਉਥੇ ਹੀ ਮਿਲ ਕੇ ਪੁਜ ਜਾਂਦੀਆਂ ਹਨ।

ਭ੍ਰਿੰਗੀ ਕੀੜੇ ਨਾਲ ਮਿਲ ਕੇ ਕੀੜੀ, ਤੁਰਤ ਹੀ ਉਸੇ ਦਾ ਰੂਪ ਹੋ ਜਾਂਦੀ ਹੈ। ਜਿਸ ਇਕ ਨਿੱਕੀ ਜਿਹੀ ਕੀੜੀ ਦਾ ਕਰਤੱਵ ਨਹੀਂ ਜਾਣਿਆ ਜਾ ਸਕਦਾ, ਉਸ ਬੇਅੰਤ ਰਚਨਾ ਦੇ ਰਚਨਹਾਰ ਚਿਤੇਰੇ ਦੀ ਅਲੌਕਿਕਤਾ ਕਿਵੇਂ ਜਾਣੀ ਜਾ ਸਕਦੀ ਹੈ।੨੭੪।

**ਰਚਨਾ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰ-ਪਨ, ਘਟ ਘਟ ਏਕ ਹੀ ਅਨੇਕ ਹੁਇ ਦਿਖਾਏ ਹੈ॥**
**ਉਤ ਤੇ ਲਿਖਤ, ਇਤ ਪਢਤ ਅੰਤਰਗਤਿ, ਇਤ ਹੂੰ ਤੇ ਲਿਖਿ ਪ੍ਰਤਿ-ਉਤਰ ਪਠਾਏ ਹੈ॥**
**ਉਤ ਤੇ ਸਬਦ ਰਾਗ ਨਾਦ ਕੋ ਪ੍ਰਸੰਨੁ ਕਰਿ, ਇਤ ਸੁਨਿ ਸਮਝਿ ਕੈ ਉਤ ਸਮਝਾਏ ਹੈ॥**
**ਰਤਨ ਪਰੀਖ੍ਯਾ ਪੇਖਿ ਪਰਮਿਤਿ ਕੈ ਸੁਨਾਵੈ, ਗੁਰਮੁਖਿ ਸੰਧਿ ਮਿਲੇ ਅਲਖ ਲਖਾਏ ਹੈ॥੨੭੫॥**

**ਪਦ ਅਰਥ :** ਰਚਨਾ—ਪ੍ਰਭੂ ਦੀ ਰਚੀ ਹੋਈ ਸ੍ਰਿਸ਼ਟੀ। ਚਰਿਤ੍ਰ—ਕੌਤਕ, ਤਮਾਸ਼ਾ। ਬਿਸਮ—ਅਸਚਰਜ। ਬਚਿਤ੍ਰ-ਪਨ—ਹੈਰਾਨ ਕਰਨ ਵਾਲਾ। ਘਟ—ਸਰੀਰ। ਘਟ ਘਟ—ਸਾਰੇ ਸਰੀਰ। ਉਤ—ਉਧਰ। ਅੰਤਰਗਤਿ—ਅੰਤਰਮੁਖੀ ਬ੍ਰਿਤੀ, ਅੰਦਰਲਾ ਭਾਵ। ਇਤ ਹੂੰ ਤੇ—ਇਸ ਪਾਸੇ ਵਲੋਂ। ਪ੍ਰਤਿ-ਉਤਰ—ਮੋੜਵਾਂ ਉੱਤਰ। ਪਠਾਏ—ਭੇਜਣਾਂ। ਪ੍ਰਸੰਨ ਕਰਿ—ਪ੍ਰਸੰਨ ਕਰਨ ਵਾਲਾ। ਪਰੀਖ੍ਯਾ—ਪਰਖ, ਜਾਂਚ ਪੜਤਾਲ। ਪੇਖਿ—ਵੇਖ ਕੇ। ਪਰਮਿਤਿ—ਅਨੁਮਾਨ। ਗੁਰਮੁਖਿ ਸੰਧਿ—ਗੁਰੂ ਤੇ ਸਿਖ ਦਾ ਮਿਲਾਪ। ਅਲਖ—ਨਾ ਜਾਣਿਆ ਜਾ ਸਕਣ ਵਾਲਾ। ਲਖਾਏ—ਜਣਾਉਂਦਾ, ਦੱਸਦਾ।

***ਅਰਥ :*** (ਰਚਨਹਾਰ ਪ੍ਰਭੂ ਦੀ) ਰਚਨਾ ਦੇ ਅਲੌਕਿਕ ਤਮਾਸ਼ੇ ਦਾ ਚਿੱਤਰ ਅਸਚਰਜ ਤੇ ਹੈਰਾਨ ਕਰਨ ਵਾਲਾ ਹੈ। ਸਾਰੇ ਸਰੀਰਾਂ ਵਿਚ ਉਹ ਇਕ ਪ੍ਰਭੂ ਹੀ ਅਨੇਕ ਰੂਪ ਹੋ ਕੇ ਵਸਦਾ ਦਿਸਦਾ ਹੈ।

(ਜਿਵੇਂ) ਕੋਈ ਉਧਰੋਂ ਪਤਰਕਾ ਲਿਖਦਾ ਹੈ, ਇਧਰੋਂ ਕੋਈ ਪੜ੍ਹਦਾ ਹੈ ਤੇ ਉਸ ਦੇ ਅੰਦਰਲੇ ਭਾਵ ਨੂੰ ਸਮਝ ਕੇ ਉੱਤਰ ਸਮਝਾ ਭੇਜਦਾ ਹੈ।

(ਜਿਵੇਂ) ਇਕ ਪਾਸੇ (ਕੋਈ ਗਵੱਈਆ) ਸ਼ਬਦ-ਰਾਗ ਨੂੰ ਅਤੇ ਪ੍ਰਸੰਨ-ਚਿਤ ਕਰਨ ਵਾਲੇ ਰਾਗ-ਨਾਦ ਨੂੰ ਕਰਦਾ ਹੈ ਤਾਂ ਦੂਜੇ ਪਾਸੇ ਕੋਈ ਉਸ ਨੂੰ ਸੁਣ ਸਮਝ ਕੇ, ਹੋਰਨਾਂ ਨੂੰ ਸਮਝਾਂਦਾ ਹੈ।

(ਜਿਵੇਂ) ਕੋਈ ਰਤਨਾਂ ਦੀ ਪਰਖ ਕਰਨ ਵਾਲਾ ਰਤਨ ਨੂੰ ਵੇਖ ਕੇ, ਉਸ ਦੇ ਗੁਣਾਂ ਦੀ ਪਛਾਣ ਕਰ ਕੇ (ਉਸ ਦੀ ਮਹੱਤਤਾ) ਹੋਰਨਾਂ ਨੂੰ ਦੱਸਦਾ ਹੈ—ਇਉਂ ਹੀ ਜਿਹੜਾ ਗੁਰਮੁਖਿ ਸਤਿਗੁਰੂ ਦੇ ਬਖ਼ਸ਼ੇ ਸ਼ਬਦ ਨਾਲ ਮਿਲ ਕੇ (ਇਕ-ਰੂਪ ਹੋ ਜਾਂਦਾ ਹੈ), ਉਹ ਅਲੱਖ ਵਾਹਿਗੁਰੂ ਬਾਰੇ (ਦੂਸਰਿਆਂ ਨੂੰ) ਕੁਝ ਦੱਸ ਸਕਦਾ ਹੈ।੨੭੫।

**ਪੂਰਨ ਬ੍ਰਹਮ ਗੁਰ ਪੂਰਨ ਕ੍ਰਿਪਾ ਕੈ ਦੀਨੋ, ਸਾਚ ਉਪਦੇਸ ਰਿਦੈ, ਨਿਹਚਲ ਮਤਿ ਹੈ॥**
**ਸਬਦ ਸੁਰਤਿ ਲਿਵ-ਲੀਨ ਜਲ ਮੀਨ ਭਏ, ਪੂਰਨ ਸਰਬ-ਮਈ ਪੈ ਘ੍ਰਿਤ ਜੁਗਤਿ ਹੈ॥**
**ਸਾਚੁ ਰਿਦੈ ਸਾਚੁ ਦੇਖੈ ਸੁਨੈ ਬੋਲੈ ਗੰਧ ਰਸ, ਪੂਰਨ ਪਰਸਪਰ ਭਾਵਨੀ ਭਗਤਿ ਹੈ॥**
**ਪੂਰਨ ਬ੍ਰਹਮ ਦ੍ਰੁਮ ਸਾਖਾ ਪਤ੍ਰ ਫੂਲ ਫਲ, ਏਕ ਹੀ ਅਨੇਕ ਮੇਕ, ਸਤਿਗੁਰ ਸਤਿ ਹੈ॥੨੭੬॥**

***ਪਦ ਅਰਥ :*** ਸਾਚ ਉਪਦੇਸ—ਸਚ ਸਰੂਪ ਗੁਰ ਸ਼ਬਦ-ਦੀਖਿਆ। ਰਿਦੈ—ਹਿਰਦੇ ਵਿਚ। ਨਿਹਚਲ—ਸਥਿਰ, ਅਡੋਲ, ਸ਼ਾਂਤ। ਸਬਦ ਸੁਰਤਿ ਲਿਵ-ਲੀਨ—ਸੁਰਤਿ ਵਿਚ ਸ਼ਬਦ ਨੂੰ ਲਿਵਲੀਨ ਕੀਤਿਆਂ। ਜਲ ਮੀਨ—ਪਾਣੀ ਦੀ ਮੱਛੀ। ਪੂਰਨ—ਪੂਰਨ ਹੋ ਰਿਹਾ ਬ੍ਰਹਮ। ਸਰਬ-ਮਈ—ਸਰਬ ਰੂਪ, ਸਭਨਾਂ ਵਿਚ ਵਿਆਪਕ ਹੋ ਰਿਹਾ। ਪੈ—ਦੁੱਧ। ਘ੍ਰਿਤ—ਘਿਉ। ਜੁਗਤਿ—ਜੁਗਤੀ, ਵਾਂਗ। ਸਾਚੁ—ਸਚੁ, ਸਦਾ ਥਿਰ ਪ੍ਰਭੂ। ਗੰਧ—ਸੁਗੰਧੀ। ਰਸ—ਸੁਆਦ। ਪਰਸਪਰ—ਆਪੋ ਵਿਚ ਮਿਲ ਕੇ। ਭਾਵਨੀ ਭਗਤਿ—ਪ੍ਰੇਮਾ ਭਗਤੀ। ਦ੍ਰੁਮ—ਬ੍ਰਿਛ। ਸਾਖਾ—ਟਾਹਣੀਆਂ। ਅਨੇਕ ਮੇਕ—ਅਨੇਕਾਂ ਵਿਚ ਮਿਲਿਆ ਹੋਇਆ। ਸਤਿ—ਸਦਾ ਥਿਰ।

***ਅਰਥ :*** ਪੂਰਨ ਬ੍ਰਹਮ ਦਾ ਰੂਪ ਪੂਰਨ ਗੁਰੂ, ਕਿਰਪਾ ਕਰਕੇ (ਆਗਿਆਕਾਰੀ ਗੁਰਸਿਖ ਦੇ) ਹਿਰਦੇ ਵਿਚ ਸਚ-ਉਪਦੇਸ਼ ਟਿਕਾਅ ਦੇਂਦਾ ਹੈ, ਜਿਸ ਕਰਕੇ ਉਸ ਦੀ ਬੁਧੀ ਅਡੋਲ ਹੋ ਜਾਂਦੀ ਹੈ (ਭਾਵ, ਮਨ ਭਟਕਣੋਂ ਹਟ ਜਾਂਦਾ ਹੈ)।

ਸ਼ਬਦ-ਸੁਰਤਿ ਵਿਚ ਲਿਵ ਲਾਇਆਂ ਪਾਣੀ ਵਿਚ (ਅਨੰਦ-ਮਾਣਦੀ) ਮੱਛੀ ਵਾਲੀ ਉਸ ਦੀ ਦਸ਼ਾ ਹੋ ਜਾਂਦੀ ਹੈ ਅਤੇ ਦੁੱਧ ਵਿਚ ਘਿਉ (ਸਮਾਏ ਹੋਣ) ਦੀ ਜੁਗਤਿ ਵਾਂਗ, ਉਸ ਨੂੰ ਪੂਰਨ ਬ੍ਰਹਮ ਸਭਨਾਂ ਵਿਚ ਸਮਾਇਆ ਦਿਸਦਾ ਹੈ।

(ਸ਼ਬਦ-ਸੁਰਤਿ ਵਿਚ ਲਿਵਲੀਨ ਹੋਏ ਗੁਰਮੁਖਿ ਦੇ) ਹਿਰਦੇ ਵਿਚ ਸਚੁ (ਸਦਾ ਥਿਰ ਪ੍ਰਭੂ) ਹੁੰਦਾ ਹੈ, (ਅੱਖਾਂ ਨਾਲ ਸਭ ਥਾਈਂ ਤੇ ਸਭ ਪਾਸੇ) ਸਚੁ-ਪ੍ਰਭੂ ਨੂੰ ਹੀ ਵੇਖਦਾ ਹੈ, (ਕੰਨੀਂ ਉਸੇ ਪ੍ਰਭੂ ਨੂੰ) ਸੁਣਦਾ ਹੈ, (ਮੂੰਹੋਂ ਉਸੇ ਦਾ) ਉਚਾਰਨ ਕਰਦਾ ਹੈ, (ਨਾਸਕਾ ਦੁਆਰਾ ਉਸੇ ਦੀ) ਸੁਗੰਧੀ ਮਾਣਦਾ ਹੈ ਅਤੇ (ਜੀਭ ਦੁਆਰਾ ਉਸੇ ਸਚੁ-ਪ੍ਰਭੂ ਦੇ ਨਾਮ ਦਾ) ਸੁਆਦ ਭੁੰਚਦਾ ਹੈ। ਪੂਰਨ ਬ੍ਰਹਮ ਨੂੰ ਪਰਸ ਕੇ (ਉਸ ਦੇ ਅੰਦਰ) ਪ੍ਰੇਮਾ ਭਗਤੀ ਦਾ ਨਿਵਾਸ ਹੋ ਜਾਂਦਾ ਹੈ।

ਸਤਿਗੁਰੂ, ਜੋ ਸਤਿ ਸਰੂਪ ਹੈ, ਉਸ ਨੇ (ਇਹ ਗਿਆਨ ਬਖ਼ਸ਼ਿਆ ਹੈ ਕਿ) ਬ੍ਰਿਛ, ਟਾਹਣੀਆਂ, ਪੱਤਰਾਂ, ਫੁੱਲਾਂ ਫਲਾਂ ਵਿਚ (ਸੂਖਮ ਬੀਜ ਦੇ) ਸਮਾਏ ਹੋਣ ਵਾਂਗ, ਪੂਰਨ ਬ੍ਰਹਮ, ਸਭਨਾਂ ਵਿਚ ਮਿਲਿਆ ਹੋਇਆ ਇਕ, ਪ੍ਰਭੂ ਹੀ ਹੈ।੨੭੬।

**ਪੂਰਨ ਬ੍ਰਹਮ ਗੁਰ ਪੂਰਨ ਪਰਮ ਜੋਤਿ, ਓਤਿ ਪੋਤਿ ਸੂਤ੍ਰ ਗਤਿ ਏਕ ਹੀ ਅਨੇਕ ਹੈ॥**
**ਲੋਚਨ ਸ੍ਰਵਨ ਸ੍ਰੋਤ ਏਕ ਹੀ ਦਰਸ ਸਬਦ, ਵਾਰ ਪਾਰ ਕੂਲ ਗਤਿ ਸਰਿਤਾ ਬਿਬੇਕ ਹੈ॥**
**ਚੰਦਨ ਬਨਾਸਪਤੀ ਕਨਿਕ ਅਨਿਕ ਧਾਤੁ, ਪਾਰਸ ਪਰਸਿ ਜਾਨੀਅਤ ਜਾਵਦੇਕ ਹੈ॥**
**ਗਿਆਨ ਗੁਰ ਅੰਜਨ, ਨਿਰੰਜਨ ਅੰਜਨ ਬਿਖੈ, ਦੁਬਿਧਾ ਨਿਵਾਰਿ ਗੁਰਮਤਿ ਏਕ ਟੇਕ ਹੈ॥੨੭੭॥**

***ਪਦ ਅਰਥ :*** ਓਤਿ ਪੋਤਿ—ਤਾਣਾ ਪੇਟਾ। ਸੂਤ੍ਰ ਗਤਿ—ਸੂਤਰ ਵਾਂਗ। ਲੋਚਨ ਦਰਸ—ਨੇਤਰਾਂ ਦੀ ਦ੍ਰਿਸ਼ਟੀ। ਸ੍ਰਵਨ ਸ੍ਰੋਤ—ਕੰਨਾਂ ਦੀ ਸ੍ਰੋਤ। ਵਾਰ ਪਾਰ ਕੂਲ—ਉਰਾਰਲਾ ਪਾਰਲਾ ਕੰਢਾ। ਗਤਿ—ਵਾਂਗ। ਸਰਿਤਾ—ਨਦੀ। ਬਿਬੇਕ—ਗਿਆਨ। ਬਨਾਸਪਤੀ—ਬ੍ਰਿਛ ਬੂਟੇ। ਕਨਿਕ—ਸੋਨਾ। ਪਾਰਸ ਪਰਸਿ—ਪਾਰਸ ਨੂੰ ਪਰਸ ਕੇ। ਜਾਵਦੇਕ—ਜਿਥੋਂ ਤਕ ਹਨ, ਸਭ ਇਕ ਹਨ। ਅੰਜਨ—ਸੁਰਮਾ। ਨਿਰੰਜਨ—ਨਿਰ-ਅੰਜਨ, ਮਾਇਆ ਤੋਂ ਰਹਿਤ, ਨਿਰਲੇਪ। ਅੰਜਨ ਬਿਖੈ—ਮਾਇਆ ਵਿਚ। ਦੁਬਿਧਾ—ਦਵੈਤਾ

ਭਾਵ। ਨਿਵਾਰਿ—ਤਿਆਗ ਕੇ। ਟੇਕ—ਆਸਰਾ।

***ਅਰਥ :*** ਪਰਿਪੂਰਨ ਬ੍ਰਹਮ (ਆਪਣੀ ਰਚਨਾ ਵਿਚ) ਸੂਤਰ ਦੇ ਤਾਣੇ ਪੇਟੇ ਵਾਂਗ ਇਕ ਤੋਂ ਅਨੇਕ ਰੂਪ ਹੋ ਕੇ ਪੂਰਨ ਤੌਰ 'ਤੇ ਰਮਿਆ ਹੋਇਆ ਹੈ। ਉਸ ਪੂਰਨ ਬ੍ਰਹਮ ਦੀ ਪੂਰਨ ਜੋਤੀ ਪੂਰਨ ਗੁਰੂ ਵਿਚ ਤਾਣੇ ਪੇਟੇ ਵਾਂਗ ਸਮਾਈ ਹੋਈ ਹੈ। (ਦਿਸਣ ਨੂੰ ਬ੍ਰਹਮ ਤੇ ਗੁਰੂ ਭਾਵੇਂ ਵਖ ਵਖ ਹਨ, ਪਰ ਅਸਲ ਵਿਚ ਦੋਵੇਂ ਇਕ ਹੀ ਰੂਪ ਹਨ)।

ਅੱਖਾਂ ਦੀ ਦ੍ਰਿਸ਼ਟੀ ਅਤੇ ਕੰਨਾਂ ਦੀ ਸ੍ਰੋਤ ਵਖ ਵਖ ਹੁੰਦੇ ਹੋਇਆਂ ਵੀ, ਇਨ੍ਹਾਂ ਦੀ ਸ਼ਬਦ-ਲੀਨਤਾ ਇਕ-ਸਮਾਨ ਹੁੰਦੀ ਹੈ। (ਇਸੇ ਤਰ੍ਹਾਂ ਨਦੀ ਦੇ ਇਸ ਪਾਸੇ ਤੋਂ ਦੂਜੇ ਪਾਸੇ ਦਾ ਕੰਢਾ 'ਪਾਰ' ਹੈ ਅਤੇ ਦੂਜੇ ਪਾਸੇ ਤੋਂ ਇਧਰ ਦਾ ਕੰਢਾ 'ਪਾਰ' ਹੈ। ਅਸਲ ਵਿਚ ਦੋਵੇਂ ਕੰਢੇ ਇਕ-ਸਮਾਨ ਹਨ) ਨਦੀ ਦੇ ਉਰਾਰਲੇ ਪਾਰਲੇ ਕੰਢੇ ਦੇ ਗਿਆਨ ਵਾਂਗ (ਪਾਰਬ੍ਰਹਮ ਤੇ ਸਤਿਗੁਰੂ ਇਕ-ਸਮਾਨ) ਹਨ।

ਚੰਦਨ ਤੇ ਉਸ ਦੇ ਨਿਕਟ ਵਸਣ ਵਾਲੇ ਬ੍ਰਿਛ ਬੂਟੇ ਵਖ ਵਖ ਰੂਪ ਹੁੰਦਿਆਂ ਵੀ ਸੁਗੰਧੀ ਦੇ ਗੁਣ ਕਰਕੇ ਇਕ-ਸਮਾਨ ਹਨ ਅਤੇ ਪਾਰਸ ਨੂੰ ਪਰਸਣ ਕਰਕੇ ਅਨੇਕਾਂ ਧਾਤਾਂ ਉਹ ਜਿਥੋਂ ਤਕ ਹਨ, ਸਭ ਵਖ ਵਖ ਰੂਪ ਹੁੰਦਿਆਂ ਵੀ ਸੋਨਾ ਹੋ ਜਾਣ 'ਤੇ ਇਕ-ਸਮਾਨ ਹਨ। (ਇਸੇ ਤਰ੍ਹਾਂ ਪਾਰਬ੍ਰਹਮ ਤੇ ਸਤਿਗੁਰੂ ਵਖ ਵਖ ਹੁੰਦਿਆਂ ਵੀ ਇਕ-ਸਮਾਨ ਹਨ)।

(ਜਿਸ ਜਗਿਆਸੂ ਗੁਰਸਿਖ ਦੇ ਅੰਤਰੀਵ ਨੇਤਰਾਂ ਵਿਚ) ਸਤਿਗੁਰੂ ਗਿਆਨ (ਉਪਦੇਸ਼) ਦਾ ਸੁਰਮਾ ਪਾ ਦੇਂਦਾ ਹੈ, ਉਹ ਗੁਰਸਿਖ ਮਾਇਆ ਵਿਚ ਰਹਿੰਦਾ ਹੋਇਆ, ਮਾਇਆ ਦੀ ਕਾਲਖ ਤੋਂ ਨਿਰਲੇਪ ਹੁੰਦਾ ਹੈ ਅਤੇ ਹਰ ਤਰ੍ਹਾਂ ਦੀ ਦੁਬਿਧਾ ਦੂਰ ਕਰ ਕੇ ਇਕੋ ਗੁਰਮਤਿ ਦੀ ਟੇਕ ਹੀ (ਹਿਰਦੇ ਵਿਚ) ਵਸਾ ਲੈਂਦਾ ਹੈ।੨੭੭।

**ਦਰਸ ਧਿਆਨ ਲਿਵ ਦ੍ਰਿਸਟਿ ਅਚਲ ਭਈ, ਸਬਦ ਬਿਬੇਕ ਸ੍ਰੁਤਿ ਸ੍ਰਵਨ ਅਚਲ ਹੈ॥**
**ਸਿਮਰਨ ਮਾਤ੍ਰ ਸੁਧਾ ਜਿਹਬਾ ਅਚਲ ਭਈ, ਗੁਰ-ਮਤਿ ਅਚਲ ਉਨਮਨ ਅਸਥਲ ਹੈ॥**
**ਨਾਸਿਕਾ ਸੁਬਾਸੁ, ਕਰ ਕੋਮਲਤਾ ਸੀਤਲਤਾ ਕੈ, ਪੂਜਾ ਪ੍ਰਨਾਮ ਪਰਸ ਚਰਨ ਕਮਲ ਹੈ॥**
**ਗੁਰਮੁਖਿ ਪੰਥ ਚਰ ਅਚਰ ਹੁਇ, ਅੰਗ ਅੰਗ ਪੰਗ ਸਰਬੰਗ ਬੂੰਦ ਸਾਗਰ ਸਲਿਲ ਹੈ॥੨੭੮॥**

***ਪਦ ਅਰਥ :*** ਦਰਸ ਧਿਆਨ—(ਸਤਿਗੁਰੂ ਦੇ) ਦਰਸ਼ਨ ਦਾ ਧਿਆਨ। ਦ੍ਰਿਸਟਿ—ਦ੍ਰਿਸ਼ਟੀ, ਤਕਣੀ। ਅਚਲ—ਸਥਿਰ, ਅਡੋਲ, ਸਥਾਈ। ਸਬਦ ਬਿਬੇਕ—ਗੁਰ-ਸ਼ਬਦ ਦੀ ਵੀਚਾਰ, ਨਾਮ ਸਿਮਰਨ। ਸ੍ਰੁਤਿ—ਸੁਰਤੀ। ਸ੍ਰਵਨ—ਕੰਨ। ਸੁਧਾ—ਅੰਮ੍ਰਿਤ। ਗੁਰ-ਮਤਿ—ਗੁਰ-ਦੀਖਿਆ। ਉਨਮਨ—ਉੱਚੀ ਆਤਮਕ ਅਵਸਥਾ। ਅਸਥਲ—ਟਿਕਾਣਾ, ਨਿਵਾਸ। ਨਾਸਿਕਾ—ਨੱਕ। ਸੁਬਾਸੁ—ਸੁਗੰਧੀ। ਕਰ—ਹਥ। ਪੂਜਾ—ਸਨਮਾਨ, ਸਤਿਕਾਰ। ਪ੍ਰਨਾਮ—ਨਮਸਕਾਰ। ਪਰਸ—ਸਪਰਸ, ਛੁਹਣਾ। ਗੁਰਮੁਖਿ ਪੰਥ—ਸਤਿਗੁਰ ਦਾ ਮਾਰਗ। ਚਰ—ਚਰਨ, ਪੈਰ। ਅਚਰ—ਅਚੱਲ । ਪੰਗ—ਪਵਿਤਰ। ਸਰਬੰਗ—ਸਾਰੇ ਅੰਗ। ਸਲਿਲ ਬੂੰਦ—ਪਾਣੀ ਦੀ ਬੂੰਦ। ਸਾਗਰ—ਸਮੁੰਦਰ।

***ਅਰਥ :*** (ਗੁਰੂ ਦੇ ਸੱਚੇ ਸੇਵਕ ਗੁਰਸਿਖ ਦੀ) ਸਤਿਗੁਰੂ ਦੇ ਦਰਸ-ਧਿਆਨ ਵਿਚ ਲਿਵ ਲਗਣ ਨਾਲ, ਦ੍ਰਿਸ਼ਟੀ ਅਡੋਲ ਹੋ ਜਾਂਦੀ ਹੈ (ਹੋਰ ਪਾਸੇ ਭਟਕਣੋਂ ਰੁਕ ਜਾਂਦੀ ਹੈ) ਅਤੇ ਗੁਰ-ਸ਼ਬਦ ਦੀ ਵੀਚਾਰ (ਨਾਮ-ਸਿਮਰਨ) ਕੰਨੀਂ ਪੈਣ ਨਾਲ ਸੁਰਤੀ ਸਥਿਰ ਹੋ ਜਾਂਦੀ ਹੈ (ਭਾਵ, ਕੰਨ ਹੋਰ ਰਾਗਾਂ ਨਾਦਾਂ ਵਲ ਨਹੀਂ ਦੌੜਦੇ)।

ਇਕ ਮਾਤ੍ਰ ਨਾਮ-ਸਿਮਰਨ ਦੇ ਅੰਮ੍ਰਿਤ-ਰਸ (ਭੁੰਚਣ ਨਾਲ) ਰਸਨਾ ਅਚੱਲ ਹੋ ਜਾਂਦੀ ਹੈ (ਹੋਰ ਰਸਾਂ ਕਸਾਂ ਨੂੰ ਨਹੀਂ ਲੋਚਦੀ) ਅਤੇ ਗੁਰੂ ਦੀ ਮਤਿ ਗੁਰ-ਦੀਖਿਆ-ਪ੍ਰਾਪਤੀ ਸਦਕਾ ਉਨਮਨਾ ਅਵਸਥਾ ਵਿਚ ਨਿਵਾਸ ਹੋ ਜਾਂਦਾ ਹੈ।

ਨਾਸਿਕਾ (ਨੱਕ) ਸਤਿਗੁਰੂ ਦੇ ਚਰਨ ਕਮਲਾਂ ਦੀ ਧੂੜੀ ਦੀ ਸੁਗੰਧੀ ਕਰਕੇ, ਹੱਥ ਚਰਨ-ਕਮਲਾਂ ਦੀ ਕੋਮਲਤਾ ਤੇ ਸੀਤਲਤਾ ਨੂੰ ਪਰਸ ਕੇ ਅਤੇ (ਸਿਰ) ਨਮਸਕਾਰ ਤੇ ਚਰਨ ਕਮਲਾਂ ਨੂੰ ਛੁਹਣ ਨਾਲ ਅਡੋਲ ਟਿਕ ਜਾਂਦਾ ਹੈ।

ਪੈਰ, ਸਤਿਗੁਰੂ ਦੇ ਮਾਰਗ 'ਤੇ ਚਲਣ ਨਾਲ ਅਚੱਲ ਹੋ ਜਾਂਦੇ ਹਨ, ਅੰਗ ਅੰਗ ਪਵਿਤਰ ਹੋ ਜਾਂਦਾ ਹੈ ਅਤੇ ਸਾਰੇ ਅੰਗਾਂ ਕਰਕੇ, ਪਾਣੀ ਦੀ ਬੂੰਦ ਦੇ ਸਮੁੰਦਰ ਵਿਚ ਮਿਲ ਜਾਣ ਵਾਂਗ (ਉਹ ਸਤਿਗੁਰੂ ਦੀ ਸੇਵਾ ਵਿਚ ਲੀਨ ਹੋ ਜਾਂਦਾ) ਹੈ।੨੭੮।

**ਦਰਸਨ ਸੋਭਾ ਦ੍ਰਿਗ, ਦ੍ਰਿਸਟਿ ਗਿਆਨ ਗੰਮਿ, ਦ੍ਰਿਸਟਿ ਧਿਆਨ ਪ੍ਰਭ, ਦਰਸ ਅਤੀਤ ਹੈ॥**
**ਸਬਦ ਸੁਰਤਿ ਪਰੈ, ਸੁਰਤਿ ਸਬਦ ਪਰੈ, ਜਾਸ ਬਾਸੁ ਅਲਖ, ਸੁਬਾਸੁ ਨਾਸ ਗੀਤ ਹੈ॥**
**ਰਸ ਰਸਨਾ ਰਹਿਤ, ਰਸਨਾ ਰਹਿਤ ਰਸ, ਕਰ ਅਸਪਰਸ, ਪਰਸਨ ਕਰਾਜੀਤ ਹੈ॥**
**ਚਰਨ ਗਵਨ ਗੰਮਿ, ਗਵਨ ਚਰਨ ਗੰਮਿ, ਆਸ ਪਿਆਸ ਬਿਸਮ ਬਿਸ੍ਵਾਸ ਪ੍ਰਿਅ ਪ੍ਰੀਤ ਹੈ॥੨੭੯॥**

***ਪਦ ਅਰਥ :*** ਦ੍ਰਿਗ—ਨੇਤਰ। ਦ੍ਰਿਸਟਿ—ਦ੍ਰਿਸ਼ਟੀ। ਗੰਮਿ—ਪਹੁੰਚ। ਅਤੀਤ—ਤਿਆਗੀ, ਮੁਕਤ। ਪਰੈ—ਪੈਂਦੀ ਹੈ। ਸਬਦ ਪਰੈ—ਸ਼ਬਦਾਂ (ਰਾਗਾਂ ਨਾਦਾਂ) ਤੋਂ ਦੂਰ ਹੁੰਦੀ ਹੈ। ਜਾਸ—ਜਿਸ ਦੀ। ਬਾਸੁ—ਵਾਸ਼ਨਾ, ਸੁਗੰਧੀ। ਅਲਖ—ਨਾ ਜਾਣੀ ਜਾ ਸਕਣ ਵਾਲੀ, ਅਲੌਕਿਕ। ਸੁਬਾਸੁ—ਸੁਗੰਧੀਆਂ। ਨਾਸ—ਨਾਸਕਾ, ਨੱਕ। ਰੀਤ—ਖ਼ਾਲੀ। ਰਸ ਰਹਿਤ—ਨਾਮ-ਰਸ ਦੀ ਧਾਰਨੀ। ਰਹਿਤ ਰਸ—ਹੋਰ ਰਸਾਂ ਕਸਾਂ ਤੋਂ ਪਰੇ। ਕਰ—ਹੱਥ। ਅਸਪਰਸ—ਜਿਸ ਨੂੰ ਸਪਰਸ ਨਾ ਕੀਤਾ ਜਾ ਸਕੇ। ਕਰਾਜੀਤ—ਕਰ+ਅਜੀਤ, ਹੱਥ (ਪਰਸਣ ਦੇ) ਪ੍ਰਭਾਵ ਤੋਂ ਅਜਿਤ (ਮੁਕਤ)। ਗਵਨ—ਜਾਣਾ। ਗੰਮਿ—ਜਾਣ ਨਾਲ, ਤਿਆਗਣ ਨਾਲ।

***ਅਰਥ :*** ਨੇਤਰਾਂ ਨਾਲ (ਬ੍ਰਹਮ ਰੂਪ) ਸਤਿਗੁਰੂ ਦਾ ਸੁਭਾਇਮਾਨ ਦਰਸ਼ਨ ਕਰਨ ਨਾਲ (ਸਤਿਗੁਰੂ ਦੇ ਪ੍ਰੀਤਵਾਨ ਗੁਰਸਿਖ ਦੀ) ਦ੍ਰਿਸ਼ਟੀ ਵਿਚ ਗਿਆਨ ਦੀ ਰਸਾਈ (ਭਾਵ, ਸੋਝੀ) ਹੋ ਜਾਂਦੀ ਹੈ ਅਤੇ ਗੁਰੂ-ਪ੍ਰਭੂ ਦੇ (ਦਰਸ਼ਨਾਂ ਦੇ) ਧਿਆਨ ਵਿਚ ਦ੍ਰਿਸ਼ਟੀ ਜੁੜਨ ਨਾਲ, ਦੁਨੀਆਵੀ ਰੰਗ-ਤਮਾਸ਼ੇ ਦੇਖਣ ਤੋਂ ਅਤੀਤ (ਮੁਕਤ) ਹੋ ਜਾਂਦੀ ਹੈ।

ਗੁਰ-ਸ਼ਬਦ (ਨਾਮ-ਸਿਮਰਨ) ਦੀ ਸ੍ਰੋਤ (ਕੰਨੀਂ) ਪੈਂਦੀ ਹੈ ਤਾਂ (ਗੁਰਮੁਖਿ ਜਨ ਦੀ) ਸੁਰਤੀ ਹੋਰ ਰਾਗਾਂ ਨਾਦਾਂ ਤੋਂ ਪਰੇ ਹੋ ਜਾਂਦੀ ਹੈ। ਜਿਸ (ਗੁਰ-ਸ਼ਬਦ) ਦੀ ਸੁਗੰਧੀ ਅਲੌਕਿਕ ਹੈ (ਉਸ ਨਾਮ-ਸੁਗੰਧੀ ਸਦਕਾ) ਨਾਸਕਾ ਹੋਰ ਸੁਗੰਧੀਆਂ ਤੋਂ ਖ਼ਾਲੀ ਹੋ ਜਾਂਦੀ ਹੈ।

(ਨਾਮ ਅਭਿਆਸੀ ਜਨ ਦੀ) ਰਸਨਾ, ਨਾਮ-ਰਸ ਦੀ ਰਹਤ ਵਾਲੀ ਹੋ ਕੇ ਦੁਨੀਆਵੀ ਰਸਾਂ-ਕਸਾਂ ਦੇ ਸੁਆਦਾਂ ਤੋਂ ਰਹਿਤ ਹੋ ਜਾਂਦੀ ਹੈ। ਸਪਰਸ ਨਾ ਕੀਤੇ ਜਾ ਸਕਣ ਵਾਲੇ ਪ੍ਰਭੂ ਨੂੰ ਪਰਸ ਕੇ, ਹੱਥ ਹੋਰ ਦੁਨੀਆਵੀ ਵਸਤੂਆਂ ਨੂੰ ਪਰਸਣ ਦੇ ਪ੍ਰਭਾਵ ਤੋਂ ਮੁਕਤ ਹੋ ਜਾਂਦੇ ਹਨ।

(ਗੁਰਮੁਖਿ ਜਨ ਦੇ) ਪੈਰ (ਸਤਿਗੁਰੂ ਦੇ ਮਾਰਗ ਵਲ) ਤੁਰਨ ਲਈ ਜਾਂਦੇ ਹਨ ਤਾਂ ਹੋਰ ਪਾਸਿਆਂ ਵਲ ਤੁਰਨਾ ਛਡ ਦਿੰਦੇ ਹਨ। (ਗੁਰਮੁਖਿ ਜਨ ਨੂੰ) ਪ੍ਰਿਅ-ਪ੍ਰੀਤਮ ਦੀ ਇਕੋ ਆਸ-ਪਿਆਸ ਅਨੂਪਮ ਭਰੋਸੇ ਵਾਲੀ ਹੁੰਦੀ ਹੈ।੨੭੯।

**ਗੁਰਮੁਖਿ ਸਬਦ ਸੁਰਤਿ ਹਉਮੈ ਮਾਰਿ ਮਰੈ, ਜੀਵਨ ਮੁਕਤਿ, ਜਗਜੀਵਨ ਕੈ ਜਾਨੀਐ ॥**
**ਅੰਤਰਿ ਨਿਰੰਤਰਿ, ਅੰਤਰ ਪਟ ਘਟਿ ਗਏ, ਅੰਤਰਜਾਮੀ ਅੰਤਰਾਗਤਿ ਉਨਮਾਨੀਐ ॥**
**ਬ੍ਰਹਮ-ਮਈ ਹੈ ਮਾਇਆ, ਮਾਇਆ-ਮਈ ਹੈ ਬ੍ਰਹਮ, ਬ੍ਰਹਮ ਬਿਬੇਕ ਟੇਕ ਏਕੈ ਪਹਿਚਾਨੀਐ ॥**
**ਪਿੰਡ ਬ੍ਰਹਮੰਡ, ਬ੍ਰਹਮੰਡ ਪਿੰਡ ਓਤਿ-ਪੋਤਿ, ਜੋਤੀ ਮਿਲਿ ਜੋਤਿ, ਗੋਤ ਬ੍ਰਹਮ-ਗਿਆਨੀਐ ॥੨੮੦॥**

***ਪਦ ਅਰਥ :*** ਮਾਰਿ—ਮਾਰ ਕੇ। ਮਰੈ—ਆਪਾ ਭਾਵ (ਮੈਂ-ਮੇਰੀ) ਤੋਂ ਮਰ ਜਾਂਦਾ ਹੈ। ਜੀਵਨ ਮੁਕਤਿ—ਜੀਂਦੇ-ਜੀ ਸੰਸਾਰਕ ਬੰਧਨਾਂ ਤੋਂ ਮੁਕਤ। ਜਗਜੀਵਨ—ਜਗਤ ਦਾ ਜੀਵਨ, ਵਾਹਿਗੁਰੂ। ਅੰਤਰਿ—ਅੰਦਰ। ਨਿਰੰਤਰਿ—ਇਕ-ਰਸ। ਅੰਤਰ ਪਟ—ਅੰਦਰਲੇ (ਦਵੈਤ ਭਾਵ ਦੇ) ਪੜਦੇ। ਘਟਿ ਗਏ—ਮੁਕ ਗਏ। ਅੰਤਰਜਾਮੀ—ਹਰੇਕ ਹਿਰਦੇ ਦੀ ਜਾਨਣ ਵਾਲਾ ਪ੍ਰਭੂ। ਅੰਤਰਾਗਤਿ—ਅੰਤਰ ਆਤਮੇ, ਹਿਰਦੇ ਵਿਚ। ਉਨਮਾਨੀਐ—ਉਨਮਾਨੀਦਾ ਹੈ, ਵੀਚਾਰੀਦਾ ਹੈ। ਬ੍ਰਹਮ ਬਿਬੇਕ—ਬ੍ਰਹਮ ਗਿਆਨ। ਟੇਕ—ਆਸਰਾ। ਪਿੰਡ—ਸਰੀਰ, ਕਾਇਆਂ। ਬ੍ਰਹਮੰਡ—ਗੋਲਾਕਾਰ ਜਗਤ। ਓਤਿ ਪੋਤਿ—ਤਾਣਾ ਪੇਟਾ। ਗੋਤ—ਕੁਲ, ਵੰਸ।

***ਅਰਥ :*** ਗੁਰਮੁਖਿ ਸ਼ਬਦ-ਸੁਰਤਿ ਦੇ ਮੇਲ ਸਦਕਾ (ਭਾਵ, ਨਾਮ-ਸਿਮਰਨ ਵਿਚ ਜੁੜਨ ਕਰਕੇ) ਹਉਮੈ ਗੁਆ ਕੇ, ਆਪਾ ਭਾਵ ਵਲੋਂ ਮਰ ਜਾਂਦਾ ਹੈ (ਅਪਣੱਤ ਗੁਆ ਦੇਂਦਾ ਹੈ)। ਉਹ ਜੀਂਦੇ-ਜੀ ਸੰਸਾਰਕ ਬੰਧਨਾਂ ਤੋਂ ਮੁਕਤ ਹੋ, ਜਗਜੀਵਨ ਪ੍ਰਭੂ ਨਾਲ ਸਾਂਝ ਪਾ ਲੈਂਦਾ ਹੈ।

ਇਕ-ਰਸ ਅੰਤਰ-ਆਤਮੇ (ਨਾਮ-ਸਿਮਰਨ ਵਿਚ ਜੁੜਨ ਨਾਲ) (ਭੇਦ-ਭਰਮ ਦੇ) ਅੰਦਰਲੇ ਪੜਦੇ ਖ਼ਤਮ ਹੋ ਜਾਂਦੇ ਹਨ ਅਤੇ ਉਹ ਘਟ ਘਟ ਦੀ ਜਾਨਣ ਵਾਲੇ ਪ੍ਰਭੂ ਨੂੰ ਹੀ ਹਿਰਦੇ ਵਿਚ ਵਿਚਾਰਦਾ, ਮਾਣਦਾ ਹੈ।

(ਗੁਰਮੁਖਿ ਨੂੰ) ਮਾਇਆ ਦਾ ਪਸਾਰਾ ਬ੍ਰਹਮ ਰੂਪ ਹੀ ਦਿਸਦਾ ਹੈ ਅਤੇ ਬ੍ਰਹਮ ਹੀ ਮਾਇਆ ਰੂਪ ਹੋ ਕੇ ਵਰਤਦਾ ਦਿਸ ਆਉਂਦਾ ਹੈ। ਇਉਂ ਬ੍ਰਹਮ-ਗਿਆਨ ਦੀ ਟੇਕ ਸਦਕਾ ਇਕੋ ਇਕ ਬ੍ਰਹਮ ਨੂੰ ਪਛਾਣ ਲੈਂਦਾ ਹੈ।

(ਪਾਰਬ੍ਰਹਮ ਵਾਹਿਗੁਰੂ ਦੀ ਸੋਝੀ ਹੋਣ ਕਰਕੇ) ਉਸ ਦਾ ਵੰਸ ਬ੍ਰਹਮ ਗਿਆਨੀ ਹੁੰਦਾ ਹੈ ਅਤੇ ਜੋਤੀ ਸਰੂਪ ਵਾਹਿਗੁਰੂ ਵਿਚ ਆਪਣੀ ਜੋਤਿ ਮਿਲਾ ਕੇ ਉਹ, ਸਰੀਰ (ਕਾਇਆਂ) ਅੰਦਰ ਹੀ ਬ੍ਰਹਮੰਡ ਨੂੰ ਅਤੇ ਬ੍ਰਹਮੰਡ ਵਿਚ ਕਾਇਆਂ ਨੂੰ ਤਾਣੇ ਪੇਟੇ ਵਾਂਗ ਮਿਲਿਆ ਜਾਣਦਾ ਹੈ।੨੮੦।

**ਚਰਨ ਸਰਨਿ ਗੁਰ ਧਾਵਤ ਬਰਜਿ ਰਾਖੈ, ਨਿਹਚਲ ਚਿਤ, ਸੁਖ ਸਹਜਿ ਨਿਵਾਸ ਹੈ॥**
**ਜੀਵਨ ਕੀ ਆਸਾ ਅਰੁ ਮਰਨ ਕੀ ਚਿੰਤਾ ਮਿਟੀ, ਜੀਵਨ ਮੁਕਤਿ ਗੁਰਮਤਿ ਕੋ ਪ੍ਰਗਾਸ ਹੈ॥**
**ਆਪਾ ਖੋਇ, ਹੋਨਹਾਰੁ ਹੋਇ ਸੋਈ ਭਲੋ ਮਾਨੈ, ਸੇਵਾ ਸਰਬਾਤਮ ਕੈ ਦਾਸਨ ਕੋ ਦਾਸ ਹੈ॥**
**ਸ੍ਰੀ ਗੁਰ ਦਰਸ ਸਬਦ ਬ੍ਰਹਮ ਗਿਆਨ ਧਿਆਨ, ਪੂਰਨ ਸਰਬ-ਮਈ ਬ੍ਰਹਮ ਬਿਸ੍ਵਾਸ ਹੈ॥੨੮੧॥**

***ਪਦ ਅਰਥ :*** ਧਾਵਤ—ਦੌੜਦਾ ਮਨ। ਬਰਜਿ—ਰੋਕ ਕੇ। ਨਿਹਚਲ—ਅਡੋਲ। ਚਿਤ—ਅੰਤਹਕਰਣ ਦੇ ਚਹੁੰਆਂ ਅੰਗਾਂ ਵਿਚੋਂ ਇਕ ਅੰਗ, ਜਿਸ ਕਰਕੇ ਸਮਰਣ (ਚੇਤਾ) ਹੁੰਦਾ ਹੈ। ਨਿਵਾਸ—ਵਾਸਾ, ਸਮਾਧ-ਸਥਿਤ। ਜੀਵਨ ਮੁਕਤਿ—ਜੀਂਦੇ ਜੀ ਦੁਨੀਆਵੀ ਬੰਧਨਾਂ ਤੋਂ ਮੁਕਤ। ਗੁਰਮਤਿ—ਗੁਰ-ਦੀਖਿਆ, ਗੁਰ-ਉਪਦੇਸ਼। ਪ੍ਰਗਾਸ ਹੈ—ਉਜਾਗਰ ਕਰਦਾ, ਪ੍ਰਕਾਸ਼ਦਾ ਹੈ। ਆਪਾ—ਅਪਣੱਤ, ਮੈਂ-ਮੇਰੀ। ਹੋਨਹਾਰੁ—ਹੋਣੀ, ਰਜ਼ਾ। ਸਰਬਾਤਮ—ਸਭਨਾਂ ਆਤਮਾ ਦੀ, ਜੀਵ ਮਾਤ੍ਰ ਦੀ। ਸਰਬ-ਮਈ—ਸਭ ਵਿਚ ਵਿਆਪਕ। ਬਿਸ੍ਵਾਸ—ਭਰੋਸਾ, ਯਕੀਨ।

***ਅਰਥ :*** (ਸਤਿਗੁਰੂ ਦਾ ਅਨਿੰਨ ਸੇਵਕ) ਗੁਰੂ ਦੀ ਚਰਨ ਸਰਨ ਲੈਣ ਨਾਲ (ਗੁਰ-ਦੀਖਿਆ ਪ੍ਰਾਪਤ ਕਰ ਕੇ) ਭਟਕਦੇ ਮਨ ਨੂੰ ਰੋਕ ਰਖਦਾ ਹੈ, ਉਸ ਦਾ ਚਿਤ ਅਡੋਲ ਹੋ ਜਾਂਦਾ ਹੈ ਅਤੇ ਉਹ ਨਿਜ-ਆਤਮ-ਸੁਖ ਦੀ ਸਹਜ-ਸਮਾਧ-ਅਵਸਥਾ ਵਿਚ ਸਥਿਤ ਹੋ ਜਾਂਦਾ ਹੈ।

(ਉਸ ਨੂੰ) ਚਿਰ-ਜੀਵਨ ਦੀ ਖ਼ਾਹਸ਼ ਨਹੀਂ ਰਹਿੰਦੀ ਅਤੇ ਮਰਨ ਦੀ ਚਿੰਤਾ ਮਿਟ ਜਾਂਦੀ ਹੈ। ਉਹ ਜੀਂਦੇ-ਜੀ ਦੁਨੀਆਵੀ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ ਅਤੇ (ਹਿਰਦੇ ਵਿਚ) ਗੁਰੂ ਦੀ ਮਤਿ (ਗੁਰ-ਦੀਖਿਆ) ਪ੍ਰਗਟ ਹੋ ਆਉਂਦੀ ਹੈ।

ਉਹ ਆਪਾ ਭਾਵ ਮਿਟਾਅ ਕੇ, ਪ੍ਰਭੂ ਦੀ ਜੋ ਰਜ਼ਾ ਵਰਤਦੀ ਹੈ, ਉਸ ਨੂੰ ਭਲਾ ਕਰਕੇ ਮੰਨਦਾ ਹੈ ਅਤੇ ਹਰੇਕ ਜੀਵ ਦੀ ਸੇਵਾ ਕਰ ਕੇ, ਦਾਸਾਂ ਦਾ ਦਾਸ ਹੋ ਕੇ ਰਹਿੰਦਾ ਹੈ।

ਸਤਿਗੁਰੂ ਜੀ ਦੇ ਦਰਸ਼ਨ ਕਰ ਕੇ ਅਤੇ ਗੁਰ-ਸ਼ਬਦ ਦੀ ਕਮਾਈ ਸਦਕਾ (ਗੁਰਮੁਖਿ ਜਨ) ਬ੍ਰਹਮ ਦੇ ਗਿਆਨ ਤੇ ਧਿਆਨ ਨੂੰ ਪਾ ਲੈਂਦਾ ਹੈ। ਇਉਂ ਉਸ ਨੂੰ ਪੂਰਨ ਨਿਸਚਾ ਹੋ ਜਾਂਦਾ ਹੈ ਕਿ ਪੂਰਨ ਬ੍ਰਹਮ ਸਭਨਾਂ ਵਿਚ ਵਿਆਪਕ ਹੋ ਰਿਹਾ ਹੈ।੨੮੧।

**ਗੁਰਮੁਖਿ ਸੁਖ-ਫਲ ਕਾਮ ਨਿਹਕਾਮ ਕੀਨੇ, ਗੁਰਮੁਖਿ ਉਦਮ ਨਿਰੁਦਮ ਉਕਤਿ ਹੈ॥**
**ਗੁਰਮੁਖਿ ਮਾਰਗ ਹੁਇ ਦੁਬਿਧਾ ਭਰਮ ਖੋਏ, ਚਰਨ ਸਰਨਿ ਗਹੇ ਨਿਹਚਲ ਮਤਿ ਹੈ॥**
**ਦਰਸਨ ਪਰਸਤ ਆਸਾ ਮਨਸਾ ਥਕਿਤ, ਸਬਦ ਸੁਰਤਿ ਗਿਆਨ ਪ੍ਰਾਨ ਪ੍ਰਾਨਪਤਿ ਹੈ॥**
**ਰਚਨਾ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰ-ਪਨ, ਚਿਤ੍ਰ ਮੈ ਚਿਤੇਰਾ ਕੋ ਬਸੇਰਾ ਸਤਿ ਸਤਿ ਹੈ॥੨੮੨॥**

***ਪਦ ਅਰਥ :*** ਕਾਮ ਨਿਹਕਾਮ—ਕਾਮਨਾ ਤੋਂ ਨਿਰ-ਇਛਤ। ਉਦਮ ਨਿਰੁਦਮ—ਉਦਮਾਂ ਤੋਂ ਨਿਰ-ਉਦਮ, ਦੁਨੀਆਵੀ ਧੰਧਿਆਂ ਦੇ ਉਦਮਾਂ (ਆਹਰਾਂ) ਤੋਂ ਛੁਟਕਾਰਾ। ਉਕਤਿ—ਜੁਗਤੀ, ਕਰਣੀ। ਮਾਰਗ—ਰਸਤਾ। ਦੁਬਿਧਾ—ਦਵੈਤਾ ਭਾਵ। ਚਰਨ ਸਰਨਿ ਗਹੇ—ਚਰਨ ਸ਼ਰਨ ਲਇਆਂ, ਗੁਰ-ਦੀਖਿਆ ਪ੍ਰਾਪਤ ਹੋਇਆਂ। ਨਿਹਚਲ—ਅਡੋਲ। ਆਸਾ—ਪ੍ਰਾਪਤੀ ਦੀ ਇੱਛਾ। ਮਨਸਾ—ਸੰਕਲਪ ਬ੍ਰਿਤੀ। ਥਕਿਤ—ਥਕ (ਰਹਿ) ਜਾਂਦੀ। ਸਬਦ ਸੁਰਤਿ ਪ੍ਰਾਨ—ਪ੍ਰਾਣਾਂ ਨਾਲ, ਸੁਆਸਾਂ ਨਾਲ (ਸਿਮਰਨ ਕਰਦਿਆਂ), ਸ਼ਬਦ ਸੁਰਤਿ ਦਾ ਮੇਲ ਹੋਣ ਨਾਲ। ਪ੍ਰਾਨਪਤਿ—ਪ੍ਰਾਣਾਂ ਦਾ ਪਤੀ, ਵਾਹਿਗੁਰੂ। ਰਚਨਾ—ਪ੍ਰਭੂ ਦੀ ਸਾਜੀ ਅਨਿਕ ਪ੍ਰਕਾਰੀ ਸ੍ਰਿਸ਼ਟੀ। ਚਰਿਤ੍ਰ—ਕੌਤਕ। ਬਿਸਮ—ਅਸਚਰਜ। ਬਚਿਤ੍ਰਪਨ—ਹੈਰਾਨੀ-ਜਨਕ। ਚਿਤ੍ਰ—ਜਗਤ-ਰੂਪ ਚਿਤਰ। ਚਿਤੇਰਾ—ਚਿਤਰ ਨੂੰ ਚਿਤਰਨ ਵਾਲਾ, ਰਚਣਹਾਰ। ਬਸੇਰਾ—ਵਾਸਾ।

***ਅਰਥ :*** ਗੁਰੂ ਦਾ ਸਨਮੁਖ ਸਿਖ (ਸਤਿਗੁਰੂ ਦੇ ਬਖ਼ਸ਼ੇ ਗੁਰ-ਸ਼ਬਦ ਦੇ) ਅਲੌਕਿਕ ਸੁਖ-ਫਲ ਨੂੰ ਪ੍ਰਾਪਤ ਕਰ ਕੇ, ਦੁਨੀਆਵੀ ਕਾਮਨਾਵਾਂ ਵਲੋਂ ਨਿਰ-ਇੱਛਤ ਹੋ ਜਾਂਦਾ ਹੈ ਅਤੇ ਗੁਰ-ਦੀਖਿਅਤ ਗੁਰਸਿਖ ਦੀ ਇਹੋ ਕਰਣੀ ਹੁੰਦੀ ਹੈ ਕਿ ਦੁਨੀਆਵੀ ਧੰਧਿਆਂ ਦੇ ਆਹਰਾਂ (ਖਲਜਗਣਾਂ) ਤੋਂ ਛੁਟਕਾਰਾ ਪਾ ਲੈਂਦਾ ਹੈ।

ਗੁਰਮੁਖੀ ਮਾਰਗ ਵਿਚ ਵਿਚਰ ਕੇ ਉਹ ਦਵੈਤਾ ਤੇ ਭਰਮ-ਭਾਵ ਗੁਆ ਲੈਂਦਾ ਹੈ ਅਤੇ ਸਤਿਗੁਰੂ ਦੀ ਚਰਨ-ਸ਼ਰਨ ਲੈਣ (ਗੁਰ-ਦੀਖਿਆ ਪ੍ਰਾਪਤ ਹੋਣ) ਸਦਕਾ ਉਸ ਦੀ ਮਤਿ ਅਡੋਲ ਹੋ ਜਾਂਦੀ ਹੈ।

(ਸਤਿਗੁਰੂ ਦਾ) ਦਰਸ਼ਨ ਪਰਸਨ ਨਾਲ ਆਸਾ ਤੇ ਮਨਸਾ (ਇੱਛਾ ਤੇ ਵਾਸ਼ਨਾ) ਦੋਵੇਂ ਥੱਕ ਜਾਂਦੀਆਂ ਹਨ ਅਤੇ ਸੁਆਸ ਸੁਆਸ ਸਿਮਰਨ ਕਰਦਿਆਂ, ਸ਼ਬਦ ਸੁਰਤਿ ਦੇ ਮੇਲ ਵਿਚ ਗੁਰਮੁਖਿ ਜਨ ਪ੍ਰਾਨਪਤੀ ਵਾਹਿਗੁਰੂ ਦੀ ਸੋਝੀ ਪਾ ਲੈਂਦਾ ਹੈ।

ਵਾਹਿਗੁਰੂ ਦੀ ਸਾਜੀ ਹੋਈ ਅਨਿਕ ਪ੍ਰਕਾਰੀ ਰਚਨਾ ਦੇ ਚਿਤਰ ਦਾ ਕੌਤਕ ਅਸਚਰਜ ਹੈਰਾਨੀ ਭਰਿਆ ਹੈ। (ਗੁਰਮੁਖਿ ਜਨ ਇਸ ਰਚਨਾ ਦੇ) ਚਿਤਰ ਵਿਚ ਰਚਣਹਾਰ ਪ੍ਰਭੂ ਦਾ ਵਾਸਾ ਸਤਿ ਸਤਿ ਕਰ ਜਾਣਦਾ ਹੈ।੨੮੨।

**ਸ੍ਰੀ ਗੁਰ ਸਬਦ ਸੁਨਿ ਸ੍ਰਵਨ ਕਪਾਟ ਖੁਲੇ, ਨਾਦੈ ਮਿਲਿ ਨਾਦ ਅਨਹਦ ਲਿਵ ਲਾਈ ਹੈ॥**
**ਗਾਵਤ ਸਬਦ ਰਸੁ ਰਸਨਾ ਰਸਾਇਨ ਕੈ, ਨਿਝਰ ਅਪਾਰ ਧਾਰ ਭਾਠੀ ਕੈ ਚੁਆਈ ਹੈ॥**
**ਹਿਰਦੈ ਨਿਵਾਸ ਗੁਰ ਸਬਦ ਨਿਧਾਨ ਗਿਆਨ, ਧਾਵਤ ਬਰਜਿ ਉਨਮਨਿ ਸੁਧਿ ਪਾਈ ਹੈ॥**
**ਸਬਦ ਅਵੇਸ ਪਰਮਾਰਥ ਪ੍ਰਵੇਸ ਧਾਰਿ, ਦਿਬਿ ਦੇਹ ਦਿਬਿ ਜੋਤਿ ਪ੍ਰਗਟ ਦਿਖਾਈ ਹੈ॥੨੮੩॥**

***ਪਦ ਅਰਥ :*** ਗੁਰ ਸਬਦ—ਗੁਰ-ਉਪਦੇਸ਼, ਗੁਰ-ਧਿਆਨ। ਸ੍ਰਵਨ—ਕੰਨ। ਕਪਾਟ—(ਅਗਿਆਨਤਾ ਦੇ) ਪੜਦੇ। ਨਾਦੈ—ਸ਼ਬਦ (ਧੁਨੀ) ਨਾਲ। ਅਨਹਦ—(ਦਸਮ ਦੁਆਰ ਵਿਚ) ਇਕ-ਰਸ ਹੋਣ ਵਾਲੀ ਧੁਨੀ। ਰਸਨਾ—ਜੀਭ। ਰਸਾਇਨ—ਰਸਾਂ ਦਾ ਘਰ, ਨਾਮ-ਰਸ। ਨਿਝਰ ਅਪਾਰ ਧਾਰ—ਇਕ-ਰਸ ਝਰਨ ਵਾਲੀ ਅਪਾਰ ਧਾਰਾ। ਭਾਠੀ ਕੈ—ਦਸਮ ਦੁਆਰ ਰੂਪੀ ਭੱਠੀ 'ਚੋਂ। ਹਿਰਦੈ ਨਿਵਾਸ—ਹਿਰਦੇ ਵਿਚ ਵਾਸਾ। ਨਿਧਾਨ ਗਿਆਨ—ਗੁਰੂ ਦੇ ਗਿਆਨ (ਉਪਦੇਸ਼) ਦਾ ਖ਼ਜ਼ਾਨਾ। ਧਾਵਤ ਬਰਜਿ—ਦੌੜਦੇ ਮਨ ਨੂੰ ਰੋਕ ਕੇ। ਉਨਮਨਿ—ਉਨਮਨੀ (ਉੱਚੀ ਆਤਮਕ) ਅਵਸਥਾ। ਸੁਧਿ—ਸੋਝੀ। ਅਵੇਸ—ਪਰਵੇਸ਼, ਅਭੇਦਤਾ। ਪਰਮਾਰਥ—ਸਾਰ ਵਸਤੂ, ਮੋਖ ਪਦਵੀ। ਪ੍ਰਵੇਸ—ਕਿਸੇ ਵਿਚ ਮਿਲ ਜਾਣਾ। ਦਿਬਿ—ਦਿਬਯ, ਰੱਬੀ, ਅਲੌਕਿਕ।

***ਅਰਥ :*** ਸਤਿਗੁਰੂ ਦੇ ਸ਼ਬਦ (ਉਪਦੇਸ਼) ਨੂੰ ਸੁਣ ਕੇ (ਗੁਰਮੁਖਿ ਜਨ ਦੇ) ਕੰਨਾਂ ਦੇ ਅਗਿਆਨਤਾ ਦੇ ਪੜਦੇ ਦੂਰ ਹੋ ਜਾਂਦੇ ਹਨ ਅਤੇ ਗੁਰ-ਸ਼ਬਦ ਦੀ ਧੁਨੀ ਨਾਲ ਅੰਤਰ-ਆਤਮੇ ਹੋ ਰਹੀ ਧੁਨੀ ਇਕ-ਰੂਪ ਹੋਣ 'ਤੇ (ਦਸਮ ਦੁਆਰ ਵਿਚ) ਇਕ-ਰਸ ਹੋਣ ਵਾਲੇ ਨਾਦ ਵਿਚ ਲਿਵ ਲਗ ਜਾਂਦੀ ਹੈ।

ਰਸਨਾ ਦੁਆਰਾ ਰਸਾਂ ਦੇ ਘਰ ਨਾਮ-ਸ਼ਬਦ ਦਾ ਰਸ-ਭਰਪੂਰ ਉਚਾਰਨ ਕਰਨ ਨਾਲ (ਗੁਰਮੁਖਿ ਜਨ ਦੀ) ਦਸਮ ਦੁਆਰ ਰੂਪ ਭੱਠੀ 'ਚੋਂ ਨਾਮ-ਅੰਮ੍ਰਿਤ ਰਸ ਦੀ ਅਪਾਰ ਧਾਰਾ, ਇਕ-ਰਸ ਝਰਨ ਲਗ ਪੈਂਦੀ ਹੈ।

ਗੁਰੂ ਦੇ ਗਿਆਨ (ਉਪਦੇਸ਼) ਦਾ ਖ਼ਜ਼ਾਨਾ ਗੁਰ-ਸ਼ਬਦ ਹੈ, ਉਸ ਦਾ ਹਿਰਦੇ ਵਿਚ ਵਾਸਾ ਹੋਣ ਨਾਲ (ਗੁਰਮੁਖਿ ਜਨ) ਦਸੀਂ ਦਿਸੀਂ ਧਾਉਂਦੇ ਮਨ ਨੂੰ ਰੋਕ ਕੇ ਉਨਮਨੀ ਅਵਸਥਾ ਦੀ ਸੋਝੀ ਪਾ ਲੈਂਦਾ ਹੈ (ਭਾਵ, ਉੱਚ ਆਤਮ ਅਵਸਥਾ ਵਿਚ ਟਿਕ ਜਾਂਦਾ ਹੈ)।

ਗੁਰ-ਸ਼ਬਦ ਵਿਚ ਅਭੇਦ ਹੋ ਕੇ (ਗੁਰਮੁਖਿ ਜਨ) ਮੋਖ ਪਦ ਨੂੰ ਪ੍ਰਾਪਤ ਕਰ ਲੈਂਦਾ ਹੈ ਅਤੇ ਉਸ ਦੀ (ਨਾਮ-ਰੰਗ-ਭਿੰਨੀ) ਅਲੌਕਿਕ ਦੇਹੀ ਵਿਚ ਵਾਹਿਗੁਰੂ ਦੀ ਦੈਵੀ ਜੋਤਿ ਪ੍ਰਗਟ ਪਹਾਰੇ ਉਜਾਗਰ ਹੋ ਆਉਂਦੀ ਹੈ।੨੮੩।

**ਗੁਰ ਸਿਖ ਸੰਗਤਿ ਮਿਲਾਪ ਕੋ ਪ੍ਰਤਾਪੁ ਅਤਿ, ਪ੍ਰੇਮ ਕੈ ਪਰਸਪਰ ਪੂਰਨ ਪ੍ਰਗਾਸ ਹੈ॥**
**ਦਰਸ ਅਨੂਪ ਰੂਪ ਰੰਗ ਅੰਗ ਅੰਗ ਛਬਿ, ਹੇਰਤ ਹਿਰਾਨੇ ਦ੍ਰਿਗ ਬਿਸਮ ਬਿਸ੍ਵਾਸ ਹੈ॥**
**ਸਬਦ ਨਿਧਾਨ ਅਨਹਦ ਰੁਨ-ਝੁਨ ਧੁਨਿ, ਸੁਨਤ ਸੁਰਤਿ ਮਤਿ ਹਰਨ ਅਭਿਆਸ ਹੈ॥**
**ਦ੍ਰਿਸਟਿ ਦਰਸ ਅਰੁ ਸਬਦ ਸੁਰਤਿ ਮਿਲਿ, ਪਰਮਦਭੁਤ ਗਤਿ ਪੂਰਨ ਬਿਲਾਸ ਹੈ॥੨੮੪॥**

***ਪਦ ਅਰਥ :*** ਗੁਰ ਸਿਖ—ਸਤਿਗੁਰੂ ਅਤੇ ਆਗਿਆਕਾਰੀ ਗੁਰਸਿਖ। ਮਿਲਾਪ—ਮੇਲ, ਇਕ-ਮਿਕ ਹੋ ਜਾਣਾ। ਪ੍ਰਤਾਪੁ—ਮਹਾਤਮ। ਅਤਿ—ਬਹੁਤ ਹੀ, ਬੇਅੰਤ। ਪ੍ਰੇਮ ਕੈ ਪਰਸਪਰ—ਪਰਸਪਰ ਪ੍ਰੇਮ ਦੇ ਕਾਰਨ। ਪ੍ਰਗਾਸ—ਪ੍ਰਕਾਸ਼, ਉਜਾਲਾ, ਚਾਨਣਾ। ਦਰਸ ਅਨੂਪ—ਸਤਿਗੁਰੂ ਦਾ ਅਤਿ ਸੁੰਦਰ ਦਰਸ਼ਨ। ਛਬਿ—ਛਬੀ, ਸੁੰਦਰਤਾ। ਹੇਰਤ—ਵੇਖ ਕੇ। ਹਿਰਾਨੇ—ਚਕ੍ਰਿਤ। ਦ੍ਰਿਗ—ਨੇਤਰ। ਬਿਸਮ ਬਿਸ੍ਵਾਸ—ਅਸਚਰਜ ਸ਼ਰਧਾ। ਸਬਦ ਨਿਧਾਨ—ਸ਼ਬਦ ਦਾ ਖ਼ਜ਼ਾਨਾ। ਅਨਹਦ—ਇਕ-ਰਸ ਹੋਣ ਵਾਲੀ ਧੁਨੀ। ਰੁਨ ਝੁਨ—ਰੁਣ ਝੁਣ, ਰਿਮ-ਝਿਮ, ਅਨੰਦ ਦੀ ਧੁਨੀ। ਹਰਨ—ਖੋਹੀ ਜਾਣੀ, ਗੁੰਮ ਹੋਣੀ। ਅਭਿਆਸ—ਮਸ਼ਕ, ਬਾਰ ਬਾਰ ਕੀਤਾ ਜਤਨ। ਦ੍ਰਿਸਟਿ—ਦ੍ਰਿਸ਼ਟੀ। ਅਰੁ—ਅਤੇ। ਮਿਲਿ—ਮਿਲ ਕੇ, ਇਕ-ਮਿਕ ਹੋ ਕੇ। ਪਰਮਦਭੁਤ—ਪਰਮ ਅਦਭੁਤ, ਬਹੁਤ ਹੀ ਅਸਚਰਜ। ਗਤਿ—ਦਸ਼ਾ, ਅਵਸਥਾ। ਪੂਰਨ ਬਿਲਾਸ—ਪੂਰਨ ਖਿੜਾਉ।

***ਅਰਥ :*** ਸਤਿਗੁਰੂ ਅਤੇ ਗੁਰੂ ਦੇ ਅਨੁਸਾਰੀ ਸਿਖ ਦੀ ਸੰਗਤਿ ਦੇ (ਇਕ-ਰੂਪ ਹੋ ਜਾਣ ਵਾਲੇ) ਮਿਲਾਪ ਦਾ ਮਹਾਤਮ ਬੇਅੰਤ ਹੈ। ਪਰਸਪਰ ਅਲੌਕਿਕ ਪ੍ਰੇਮ ਦੇ ਕਾਰਨ (ਗੁਰਸਿਖ ਦੇ ਹਿਰਦੇ ਵਿਚ) ਪੂਰਨ ਪ੍ਰਭੂ (ਦੀ ਜੋਤੀ) ਦਾ ਪ੍ਰਕਾਸ਼ ਹੋ ਜਾਂਦਾ ਹੈ।

ਸਤਿਗੁਰੂ ਦੇ ਅਤਿ ਸੁੰਦਰ ਦਰਸ਼ਨ, ਰੂਪ ਰੰਗ ਅਤੇ ਅੰਗ ਅੰਗ ਦੀ ਛਬੀ ਦੇਖ ਕੇ (ਗੁਰਮੁਖਿ ਜਨ ਦੇ) ਨੇਤਰ ਚਕ੍ਰਿਤ ਰਹਿ ਜਾਂਦੇ ਹਨ ਅਤੇ (ਹਿਰਦੇ ਵਿਚ ਸਤਿਗੁਰੂ ਦੇ ਦਰਸ-ਪ੍ਰੀਤ ਦੀ) ਅਸਚਰਜ ਸ਼ਰਧਾ ਉਪਜਦੀ ਹੈ।

ਗੁਰੂ-ਸ਼ਬਦ ਰੂਪ ਖ਼ਜ਼ਾਨੇ ਨੂੰ ਪਾ ਕੇ (ਭਾਵ, ਗੁਰ-ਸ਼ਬਦ ਦੀ ਅਤੁਟ ਕਮਾਈ ਕਰ ਕੇ) (ਦਸਮ ਦੁਆਰ ਵਿਚ) ਅਨਹਦ ਸ਼ਬਦ ਦੀ ਰਿਮਝਿਮੀ ਧੁਨੀ ਉਪਜਦੀ ਹੈ, ਜਿਸ ਨੂੰ ਲਗਾਤਾਰ ਸੁਣਨ ਨਾਲ ਉਸ ਦੀ ਸੁਰਤਿ ਮਤਿ ਖੋਹੀ ਜਾਂਦੀ ਹੈ (ਭਾਵ, ਉਹ ਮਸਤੂਲ ਮਸਤ ਹੋ ਜਾਂਦਾ ਹੈ)।

ਦ੍ਰਿਸ਼ਟੀ ਸਤਿਗੁਰੂ ਦੇ ਦਰਸ਼ਨ ਵਿਚ ਅਤੇ ਸੁਰਤਿ ਗੁਰ-ਸ਼ਬਦ ਨਾਲ ਇਕ-ਮਿਕ ਹੋ ਜਾਣ ਨਾਲ, ਉਸ ਦੀ ਪੂਰਨ ਖਿੜਾਉ ਵਾਲੀ ਪਰਮ ਅਸਚਰਜ ਅਵਸਥਾ ਹੋ ਜਾਂਦੀ ਹੈ।੨੮੪।

**ਗੁਰਮੁਖਿ ਸੰਗਤਿ ਮਿਲਾਪ ਕੋ ਪ੍ਰਤਾਪ ਅਤਿ, ਪੂਰਨ ਪ੍ਰਗਾਸ ਪ੍ਰੇਮ ਨੇਮ ਕੈ ਪਰਸਪਰ ਹੈ॥**
**ਚਰਨ ਕਮਲ ਰਜ ਬਾਸਨਾ ਸੁਬਾਸ ਰਸਿ, ਸੀਤਲਤਾ ਕੋਮਲ, ਪੂਜਾ ਕੋਟਿ ਨ ਸਮਸਰਿ ਹੈ॥**
**ਰੂਪ ਕੈ ਅਨੂਪ ਰੂਪ, ਅਤਿ ਅਸਚਰਜ-ਮੈ, ਨਾਦ ਬਿਸਮਾਦ, ਰਾਗ ਰਾਗਨੀ ਨ ਪਟੰਤਰ ਹੈ॥**
**ਨਿਝਰ ਅਪਾਰ ਧਾਰ ਅੰਮ੍ਰਿਤ ਨਿਧਾਨ ਪਾਨ, ਪਰਮਦਭੁਤ ਗਤਿ, ਆਨ ਨਾਹੀ ਸਮਸਰਿ ਹੈ॥੨੮੫॥**

***ਪਦ ਅਰਥ :*** ਗੁਰਮੁਖਿ—ਸਤਿਗੁਰੂ ਦਾ ਆਗਿਆਕਾਰੀ ਸਿਖ। ਗੁਰਮੁਖਿ ਸੰਗਤਿ—ਸਤਿਗੁਰੂ ਦੀ ਸੰਗਤਿ। ਪ੍ਰਤਾਪ—ਮਹਾਤਮ। ਅਤਿ—ਬਹੁਤ ਅਸਚਰਜ। ਪ੍ਰੇਮ ਨੇਮ ਕੈ ਪਰਸਪਰ—ਪਰਸਪਰ ਪ੍ਰੇਮ-ਨੇਮ ਕਰਕੇ। ਪੂਰਨ ਪ੍ਰਗਾਸ—ਪੂਰਨ ਜੋਤੀ ਦਾ ਉਜਾਲਾ। ਰਜ—ਧੂੜੀ। ਬਾਸਨਾ ਸੁਬਾਸ—ਸੁਗੰਧਤ ਵਾਸ਼ਨਾ। ਰਸਿ—ਨਾਮ-ਰਸ ਕਰਕੇ। ਸਮਸਰਿ—ਤੁਲ, ਬਰਾਬਰ। ਅਨੂਪ—ਅਤਿ ਸੁੰਦਰ। ਅਤਿ ਅਸਚਰਜ-ਮੈ—ਬਹੁਤ ਹੀ ਅਸਚਰਜਤਾ ਰੂਪ। ਨਾਦ ਬਿਸਮਾਦ—ਬਿਸਮਾਦੀ ਧੁਨੀ। ਪਟੰਤਰ—ਬਰਾਬਰ, ਸਮਸਰਿ। ਨਿਝਰ ਅਪਾਰ ਧਾਰ—ਇਕ-ਰਸ ਝਰਨ ਵਾਲੀ ਅਪਾਰ ਧਾਰਾ। ਅੰਮ੍ਰਿਤ ਨਿਧਾਨ ਪਾਨ—ਅੰਮ੍ਰਿਤ ਨਾਮ ਦੇ ਖ਼ਜ਼ਾਨੇ ਨੂੰ ਪਾਨ ਕਰ ਕੇ। ਪਰਮਦਭੁਤ—ਪਰਮ ਅਦਭੁਤ, ਬਹੁਤ ਹੀ ਅਸਚਰਜ। ਗਤਿ—ਦਸ਼ਾ, ਅਵਸਥਾ। ਆਨ—ਹੋਰ।

***ਅਰਥ :*** ਸਤਿਗੁਰੂ ਦੇ ਹੁਕਮੀ ਬੰਦੇ (ਗੁਰਮੁਖਿ) ਦੀ ਸਤਿਗੁਰੂ ਦੀ ਸੰਗਤਿ ਦੇ ਮਿਲਾਪ ਦਾ ਮਹਾਤਮ ਬਹੁਤ ਹੀ ਅਸਚਰਜ ਹੈ। ਪਰਸਪਰ ਪੂਰਨ ਪ੍ਰੇਮ-ਨੇਮ ਨਿਭਾਉਣ ਕਾਰਨ ਗੁਰਸਿਖ ਦੇ ਅੰਤਰ-ਆਤਮੇ ਪੂਰਨ ਪ੍ਰਭੂ (ਦੀ ਜੋਤੀ) ਦਾ ਪ੍ਰਗਾਸ ਹੁੰਦਾ ਹੈ।

ਸਤਿਗੁਰੂ ਦੇ ਚਰਨ ਕਮਲਾਂ ਦੀ ਧੂੜੀ ਦੀ ਸੁਗੰਧਤ ਵਾਸ਼ਨਾ ਵਿਖੇ ਅੰਮ੍ਰਿਤ-ਰਸ ਪਾਨ ਕਰ ਕੇ ਅਜਿਹੀ ਸੀਤਲਤਾ ਤੇ ਕੋਮਲਤਾ ਛਾ ਜਾਂਦੀ ਹੈ, ਜਿਸ ਦੀ ਬਰਾਬਰੀ (ਦੁਨੀਆ ਭਰ ਦੀਆਂ) ਕਰੋੜਾਂ ਪੂਜਾ ਨਹੀਂ ਕਰ ਸਕਦੀਆਂ।

(ਗੁਰਮੁਖਿ ਜਨ) ਆਤਮਕ ਸੁੰਦਰਤਾ ਕਰਕੇ ਅਤਿ ਸੁੰਦਰ ਰੂਪ ਵਾਲਾ ਹੁੰਦਾ ਹੈ ਅਤੇ ਬਹੁਤ ਅਸਚਰਜ-ਜਨਕ ਦਸ਼ਾ ਵਿਚ (ਨਾਮ-ਸਿਮਰਨ ਦੀ) ਬਿਸਮਾਦੀ ਧੁਨੀ ਵਿਚ ਲੀਨ ਹੁੰਦਾ ਹੈ, ਜਿਸ ਧੁਨੀ ਦੀ ਬਰਾਬਰੀ ਅਨੇਕਾਂ ਰਾਗ-ਰਾਗਣੀਆਂ ਨਹੀਂ ਕਰ ਸਕਦੀਆਂ।

ਅੰਮ੍ਰਿਤ-ਨਾਮ ਦੇ ਖ਼ਜ਼ਾਨੇ ਨੂੰ ਪਾਨ ਕਰ ਕੇ (ਭਾਵ, ਨਾਮ-ਸਿਮਰਨ ਦੀ ਅਤੁਟ ਕਮਾਈ ਸਦਕਾ ਅੰਮ੍ਰਿਤ-ਰਸ ਭੁੰਚ ਕੇ) (ਦਸਮ ਦੁਆਰ 'ਚੋਂ) ਨਾਮ-ਅੰਮ੍ਰਿਤ-ਰਸ ਦੀ ਅਪਾਰ ਧਾਰਾ ਇਕ-ਰਸ ਝਰਨ ਲਗ ਪੈਂਦੀ ਹੈ, ਜਿਸ ਦੀ ਬਰਾਬਰੀ (ਦੁਨੀਆ ਭਰ ਦੀ) ਕੋਈ ਹੋਰ (ਅਨੰਦਦਾਇਕ ਬਿਭੂਤੀ) ਨਹੀਂ ਕਰ ਸਕਦੀ।੨੮੫।

**ਨਵਨ ਗਵਨ ਜਲ ਸੀਤਲ ਅਮਲ ਜੈਸੇ, ਅਗਨਿ ਉਰਧ ਮੁਖ ਤਪਤ ਮਲੀਨ ਹੈ॥**
**ਬਰਨ ਬਰਨ ਮਿਲਿ ਸਲਿਲ ਬਰਨ ਸੋਈ, ਸਿਆਮ ਅਗਨਿ ਸਰਬ ਬਰਨ ਛਬਿ ਛੀਨ ਹੈ॥**
**ਜਲ ਪ੍ਰਤਿਬਿੰਬ ਪਾਲਕ ਪ੍ਰਫੁਲਿਤ ਬਨਾਸਪਤੀ, ਅਗਨਿ ਪ੍ਰਦਗਧ ਕਰਤ ਸੁਖ ਹੀਨ ਹੈ॥**
**ਤੈਸੇ ਹੀ ਅਸਾਧ ਸਾਧ ਸੰਗਮ ਸੁਭਾਵ ਗਤਿ, ਗੁਰਮਤਿ ਦੁਰਮਤਿ ਸੁਖ ਦੂਖ ਹੀਨ ਹੈ॥੨੮੬॥**

***ਪਦ ਅਰਥ :*** ਨਵਨ—ਨਿਵਾਣ। ਗਵਨ—ਜਾਣਾ। ਅਮਲ—ਅ-ਮਲ, ਮੈਲ ਰਹਿਤ, ਨਿਰਮਲ, ਸਵੱਛ। ਅਗਨਿ—ਅਗਨੀ। ਉਰਧ ਮੁਖ—ਉਰਧ-ਮੁਖੀ, ਉਪਰ ਨੂੰ ਜਾਣ ਵਾਲੀ। ਤਪਤ—ਤਪਸ਼। ਮਲੀਨ—ਮੈਲਾ ਕਰਨ ਵਾਲੀ। ਬਰਨ ਬਰਨ—ਭਾਂਤ ਭਾਂਤ ਦੇ (ਰੰਗ)। ਸਲਿਲ—ਪਾਣੀ। ਸਿਆਮ—ਕਾਲੇ ਰੰਗ ਵਾਲੀ। ਬਰਨ—ਰੰਗ। ਛਬਿ—ਛਬੀ, ਸੁੰਦਰਤਾ। ਛੀਨ ਹੈ—ਨਾਸ ਕਰਦੀ ਹੈ। ਪ੍ਰਤਿਬਿੰਬ—ਪਰਛਾਵਾਂ, ਦਰਪਣ, ਸ਼ੀਸ਼ਾ। ਪਾਲਕ—ਪਾਲਣਹਾਰ। ਪ੍ਰਫੁਲਿਤ—ਹਰਾ ਭਰਾ ਕਰਨ ਵਾਲੀ। ਬਨਾਸਪਤੀ—ਬ੍ਰਿਛ ਬੂਟੇ। ਪ੍ਰਦਗਧ—ਚੰਗੀ ਤਰ੍ਹਾਂ ਸਾੜਨਾ। ਸੁਖ-ਹੀਨ—ਸੁਖ-ਹੀਣੀ, ਦੁਖਦਾਈ। ਅਸਾਧ—ਖੋਟਾ ਪੁਰਸ਼, ਮਨਮੁਖ। ਸਾਧ—ਭਲਾ ਪੁਰਸ਼, ਗੁਰਮੁਖਿ। ਸੰਗਮ—ਮਿਲਾਪ। ਸੁਭਾਵ ਗਤਿ—ਸੁਭਾਵ ਦੀ ਦਸ਼ਾ। ਗੁਰਮਤਿ—ਗੁਰੂ ਦੀ ਮਤਿ, ਗੁਰ-ਦੀਖਿਆ। ਦੁਰਮਤਿ—ਖੋਟੀ ਮਤਿ। ਸੁਖ ਹੀਨ—ਦੁਖਦਾਈ। ਦੁਖ ਹੀਨ—ਸੁਖਦਾਈ।

**ਅਰਥ :** ਜਿਵੇਂ ਪਾਣੀ ਨਿਵਾਣ ਵਲ ਜਾਂਦਾ ਹੈ, ਜਿਸ ਕਾਰਨ ਉਹ ਠੰਢਾ ਤੇ ਨਿਰਮਲ ਹੁੰਦਾ ਹੈ; ਪਰ ਅੱਗ ਉਰਧ-ਮੁਖੀ ਹੁੰਦੀ ਹੈ, ਜਿਸ ਕਰਕੇ ਉਹ ਤਪਦੀ ਤੇ (ਸਾੜ ਕੇ) ਮੈਲਾ ਕਰਦੀ ਹੈ।

ਪਾਣੀ ਭਾਂਤ ਭਾਂਤ ਦੇ ਰੰਗਾਂ ਨਾਲ ਮਿਲ ਕੇ ਉਹੋ ਜਿਹੇ ਰੰਗ ਵਾਲਾ ਹੋ ਜਾਂਦਾ ਹੈ, ਪਰ ਕਾਲਿਆਂ ਕਰਨ ਵਾਲੀ ਅੱਗ (ਨਾਲ ਜੋ ਛੁਹੰਦੇ ਹਨ, ਉਨ੍ਹਾਂ) ਸਭਨਾਂ ਦੇ ਰੂਪ ਰੰਗ ਤੇ ਸੁੰਦਰਤਾ ਨਾਸ ਕਰ ਦਿੰਦੀ ਹੈ।

ਪਾਣੀ ਸ਼ੀਸ਼ਾ ਹੈ, ਭਾਵ, ਨਿਰਮਲ ਤੇ ਪਰਉਪਕਾਰੀ ਹੈ, ਜਿਸ ਕਰਕੇ ਉਹ ਬਨਾਸਪਤੀ ਦੇ ਬ੍ਰਿਛ-ਬੂਟਿਆਂ ਨੂੰ ਪਾਲਦਾ ਤੇ ਪ੍ਰਫੁਲਿਤ ਕਰਦਾ ਹੈ, ਜਦ ਕਿ (ਅੱਗ ਬਨਾਸਪਤੀ ਦੇ ਬ੍ਰਿਛ ਬੂਟਿਆਂ ਨੂੰ) ਪੂਰੀ ਤਰ੍ਹਾਂ ਸਾੜਦੀ ਹੈ, (ਇਸ ਕਰਕੇ ਉਹ) ਦੁਖਦਾਈ ਹੈ।

ਇਸੇ ਤਰ੍ਹਾਂ (ਪਾਣੀ ਤੇ ਅੱਗ ਵਾਂਗ ਹੀ) ਗੁਰਮੁਖਿ ਤੇ ਮਨਮੁਖ ਦੇ ਮਿਲਾਪ ਦੀ ਸੁਭਾਵ-ਗਤੀ ਹੈ; ਗੁਰਮੁਖਿ ਤਾਂ ਗੁਰ-ਦੀਖਿਆ ਦਾ ਧਾਰਨੀ ਹੋਣ ਕਰਕੇ (ਸਭਨਾਂ ਲਈ) ਸੁਖਦਾਈ ਹੁੰਦਾ ਹੈ ਜਦ ਕਿ ਮਨਮੁਖ ਖੋਟੀ ਮਤਿ ਕਰਕੇ (ਹਰੇਕ ਲਈ) ਦੁਖਦਾਈ ਹੁੰਦਾ ਹੈ।੨੮੬।

**ਕਾਮ ਕ੍ਰੋਧ ਲੋਭ ਮੋਹ ਅਹੰਮੇਵ ਕੈ ਅਸਾਧ, ਸਾਧ ਸਤ ਧਰਮ ਦਇਆਰਥ ਸੰਤੋਖ ਕੈ॥**
**ਗੁਰਮਤਿ ਸਾਧ ਸੰਗਿ ਭਾਵਨੀ ਭਗਤਿ ਭਾਇ, ਦੁਰਮਤਿ ਕੈ ਅਸਾਧ ਸੰਗਿ ਦੁਖ ਦੋਖ ਕੈ॥**
**ਜਨਮ ਮਰਨ ਗੁਰ ਚਰਨ ਸਰਨਿ ਬਿਨੁ, ਮੋਖ ਪਦ ਚਰਨ ਕਮਲ ਚਿਤ ਚੋਖ ਕੈ॥**
**ਗਿਆਨ ਅੰਸ ਹੰਸ ਗਤਿ ਗੁਰਮੁਖਿ ਬੰਸ ਬਿਖੈ, ਦੁਕ੍ਰਿਤ ਸੁਕ੍ਰਿਤ ਖੀਰ ਨੀਰ ਸੋਖ ਪੋਖ ਕੈ॥੨੮੭॥**

**ਪਦ ਅਰਥ :** ਅਹੰਮੇਵ—ਅਹੰਕਾਰ। ਅਸਾਧ—ਖੋਟਾ ਪੁਰਸ਼, ਮਨਮੁਖ। ਸਾਧ—ਭਲਾ ਪੁਰਸ਼, ਗੁਰਮੁਖਿ। ਸਤ ਧਰਮ—ਉੱਤਮ ਧਰਮ। ਦਇਆਰਥ—ਦਇਆ-ਭਾਵ ਵਾਲਾ। ਸਾਧ ਸੰਗਿ—ਸਾਧੂ ਪੁਰਸ਼ ਦੀ ਸੰਗਤਿ। ਭਾਵਨੀ—ਸ਼ਰਧਾ। ਭਗਤਿ ਭਾਇ—ਪ੍ਰੇਮਾ ਭਗਤੀ। ਦੁਰਮਤਿ—ਖੋਟੀ ਮਤਿ। ਅਸਾਧ ਸੰਗਿ—ਖੋਟੇ ਪੁਰਸ਼ ਦੀ ਸੰਗਤਿ। ਦੋਖ—ਕਲੇਸ਼। ਮੋਖ ਪਦ—ਮੁਕਤ ਪਦਵੀ। ਚਰਨ ਕਮਲ ਚੋਖ ਕੈ—ਚਰਨ ਕਮਲ ਚੂਸ ਕੇ, ਚਰਨਾਂ ਦਾ ਅੰਮ੍ਰਿਤ ਪੀ ਕੇ। ਗਿਆਨ ਅੰਸ—ਸੋਝੀ ਦੀ ਅੰਸ। ਹੰਸ ਗਤਿ—ਹੰਸ ਵਾਂਗ। ਗੁਰਮੁਖਿ ਬੰਸ ਬਿਖੈ—ਗੁਰਮੁਖਾਂ ਦੀ ਬੰਸ ਵਿਚ। ਦੁਕ੍ਰਿਤ—ਖੋਟੇ ਕਰਮ। ਸੁਕ੍ਰਿਤ—ਸ੍ਰੇਸ਼ਟ ਕਰਮ। ਖੀਰ—ਦੁੱਧ। ਸੋਖ—ਸੁਕਾਉਣਾ, ਗੁਆਉਣਾ। ਪੋਖ—ਪਾਲਣਾ, ਤ੍ਰਿਪਤਾਉਣਾ।

**ਅਰਥ :** ਮਨਮੁਖ ਖੋਟੇ ਪੁਰਸ਼ ਕਾਮ-ਕ੍ਰੋਧ-ਲੋਭ-ਮੋਹ-ਅਹੰਕਾਰ ਵਿਚ ਗ੍ਰਸੇ ਰਹਿੰਦੇ ਹਨ, ਜਦ ਕਿ ਸਾਧੂ ਸੁਭਾਅ ਗੁਰਮੁਖਿ ਜਨ ਸਤ ਧਰਮ ਵਾਲੇ, ਦਇਆਵਾਨ ਤੇ ਸੰਤੋਖੀ ਹੁੰਦੇ ਹਨ।

ਸਾਧੂ ਪੁਰਸ਼ਾਂ ਦੀ ਸੰਗਤਿ ਵਿਚ ਸ਼ਰਧਾ, ਪ੍ਰੇਮਾ ਭਗਤੀ ਅਤੇ ਗੁਰੂ ਦੀ ਮਤਿ ਪ੍ਰਾਪਤ ਹੁੰਦੀ ਹੈ, ਜਦ ਕਿ ਖੋਟੇ ਪੁਰਸ਼ਾਂ ਦੀ ਸੰਗਤਿ ਵਿਚ ਦੁਖ-ਕਲੇਸ਼ ਅਤੇ ਖੋਟੀ ਮਤਿ ਹੀ ਮਿਲਦੀ ਹੈ।

(ਮਨਮੁਖ) ਸਤਿਗੁਰੂ ਦੀ ਚਰਨ-ਸ਼ਰਨ (ਗੁਰ-ਉਪਦੇਸ਼) ਲਏ ਬਿਨਾਂ ਜਨਮ ਮਰਨ (ਦੇ ਗੇੜ) ਵਿਚ ਪੈਂਦੇ ਹਨ, ਜਦ ਕਿ (ਗੁਰੂ ਕੇ ਆਗਿਆਕਾਰੀ ਸਿਖ) ਸਤਿਗੁਰੂ ਦੇ ਚਰਨ-ਕਮਲਾਂ ਨੂੰ ਚੂਸ ਕੇ (ਭਾਵ, ਚਰਨ-ਅੰਮ੍ਰਿਤ ਪੀ ਕੇ) ਹਿਰਦੇ ਵਿਚ ਵਸਾ ਕੇ ਮੋਖ-ਪਦ ਨੂੰ ਪ੍ਰਾਪਤ ਹੁੰਦੇ ਹਨ।

ਗੁਰਮੁਖਾਂ ਦੀ ਬੰਸ ਵਿਚ ਹੰਸਾਂ ਵਾਂਗ ਗਿਆਨ-ਅੰਸ ਹੁੰਦੀ ਹੈ। (ਜਿਵੇਂ ਹੰਸ) ਦੁੱਧ ਤੋਂ ਪਾਣੀ (ਵਖ ਕਰਦੇ ਹਨ ਤਿਵੇਂ ਗੁਰਮੁਖਿ ਬੰਸੀ ਸਿਖ) ਖੋਟੇ ਕਰਮਾਂ ਨੂੰ ਗੁਆ ਕੇ ਉਤਮ ਕਰਮਾਂ ਨਾਲ ਤ੍ਰਿਪਤ ਹੁੰਦੇ ਹਨ।੨੮੭।

**ਹਾਰਿ ਮਾਨੀ ਝਗਰੋ ਮਿਟਤ, ਰੋਸ ਮਾਰੇ ਸੈ ਰਸਾਇਨ ਹੁਇ, ਪੋਟ ਡਾਰੇ ਲਾਗਤ ਨ ਡੰਡੁ ਜਗ ਜਾਨੀਐ॥**
**ਹਉਮੈ ਅਭਿਮਾਨ ਅਸਥਾਨ ਊਚੇ ਨਾਹਿ ਜਲੁ, ਨਿਮਤ ਨਵਨ ਥਲਿ ਜਲੁ ਪਹਿਚਾਨੀਐ॥**
**ਅੰਗ ਸਰਬੰਗ ਤਰਹਰ ਹੋਤ ਹੈ ਚਰਨ, ਤਾ ਤੇ ਚਰਨਾਮ੍ਰਿਤ ਚਰਨ-ਰੇਨੁ ਮਾਨੀਐ॥**
**ਤੈਸੇ ਹਰਿ ਭਗਤ ਜਗਤ ਮੈ ਨਿੰਮਰੀ-ਭੂਤ, ਜਗ ਪਗ ਲਗਿ ਮਸਤਕਿ ਪਰਵਾਨੀਐ॥੨੮੮॥**

**ਪਦ ਅਰਥ :** ਝਗਰੋ—ਝਗੜਾ। ਰੋਸ—ਗੁੱਸਾ। ਮਾਰੇ ਸੈ—ਮਾਰਨ ਨਾਲ, ਗੁਆ ਦੇਣ ਨਾਲ। ਰਸਾਇਨ—ਰਸਾਂ ਦਾ ਘਰ, ਵੱਡਾ ਸੁਖ। ਪੋਟ—ਪੋਟਲੀ। ਡਾਰੇ—ਸੁਟਿਆਂ। ਡੰਡੁ—ਮਸੂਲ, ਕਰ, ਟੈਕਸ। ਅਸਥਾਨ—ਹਿਰਦਾ ਰੂਪੀ ਟਿਕਾਣਾ। ਨਿਮਤ—ਨਿਮਰਤਾ, ਨੀਵਾਂ ਹੁੰਦਾ, ਵਗਦਾ। ਨਵਨ—ਨਿਵਾਣ। ਥਲਿ—ਧਰਤੀ 'ਤੇ। ਪਹਿਚਾਨੀਐ—ਵੇਖੀਦਾ ਹੈ। ਸਰਬੰਗ—ਸਾਰੇ ਅੰਗ।

ਤਰਹਰ—ਤਲੇ,ਹੇਠ। ਚਰਨਾਮ੍ਰਿਤ—ਚਰਨਾਂ ਦਾ ਅੰਮ੍ਰਿਤ। ਚਰਨ ਰੇਨੁ—ਚਰਨਾਂ ਦੀ ਧੂੜੀ। ਮਾਨੀਐ—ਮੰਨੀ ਜਾਂਦੀ, ਸਤਿਕਾਰੀ ਜਾਂਦੀ ਹੈ। ਨਿੰਮਰੀ ਭੂਤ—ਨਿਮਰਤਾ ਵਾਲੇ ਭਾਵ ਵਿਚ, ਨਿਰ-ਅਭਿਮਾਨ। ਪਗ ਲਗਿ—ਪੈਰੀਂ ਲਗ ਕੇ। ਮਸਤਕਿ—ਮਸਤਕ ਕਰ ਕੇ, ਮੱਥਾ ਨਿਵਾਣ ਕਰ ਕੇ। ਪਰਵਾਨੀਐ—ਪਰਵਾਨ ਹੋਇਆ, ਸਤਿਕਾਰਿਆ ਜਾਂਦਾ ਹੈ।

***ਅਰਥ :*** ਹਾਰ ਮੰਨ ਲਈ ਜਾਏ ਤਾਂ ਝਗੜਾ ਮਿਟ ਜਾਂਦਾ ਹੈ, ਗੁੱਸਾ ਗੁਆ ਦੇਈਏ ਤਾਂ ਵੱਡਾ ਸੁਖ ਹੁੰਦਾ ਹੈ, (ਧੰਧਿਆਂ ਦੀ) ਪੋਟਲੀ ਸੁਟ ਦੇਈਏ ਤਾਂ (ਹਕੂਮਤ ਆਦਿ ਦਾ) ਡੰਡ (ਟੈਕਸ) ਨਹੀਂ ਲਗਦਾ, (ਇਹ ਤੱਥ) ਸਾਰਾ ਸੰਸਾਰ ਜਾਣਦਾ ਹੈ।

ਜਿਸ ਹਿਰਦੇ-ਅਸਥਾਨ ਵਿਚ ਹਉਮੈ-ਅਭਿਮਾਨ ਦਾ ਵਾਸਾ ਹੈ, ਉਸ ਉੱਚੇ ਥਾਂ ਵਿਚ ਪਾਣੀ (ਵਾਂਗ ਪ੍ਰਭੂ) ਦਾ ਨਿਵਾਸ ਨਹੀਂ ਹੋ ਸਕਦਾ। ਪਾਣੀ ਨੀਵੇਂ-ਨਿਵਾਣ ਵਾਲੀ ਧਰਤੀ 'ਤੇ ਵਗਦਾ ਵੇਖੀਦਾ ਹੈ।

(ਸਰੀਰ ਦੇ) ਸਾਰੇ ਅੰਗਾਂ ਤੋਂ ਹੇਠ ਚਰਨ ਹੁੰਦੇ ਹਨ, ਇਸੇ ਕਰਕੇ ਚਰਨਾਂ ਦੇ ਅੰਮ੍ਰਿਤ ਨੂੰ ਅਤੇ ਚਰਨਾਂ ਦੀ ਧੂੜੀ ਨੂੰ (ਪਵਿੱਤਰ ਜਾਣ ਕੇ) ਸਤਿਕਾਰਿਆ ਜਾਂਦਾ ਹੈ।

ਇਉਂ ਹੀ ਪ੍ਰਭੂ ਦੀ ਭਗਤੀ ਕਰਨ ਵਾਲਾ ਭਗਤ ਨਿਮਰਤਾ-ਭਾਵ ਵਾਲਾ ਨਿਰ-ਅਭਿਮਾਨ ਹੁੰਦਾ ਹੈ., ਸਾਰਾ ਜਗਤ ਉਸ ਦੀ ਪੈਰੀਂ ਲਗ ਕੇ, ਮੱਥਾ ਸਫਲਾ ਹੋਇਆ ਸਮਝਦਾ ਹੈ।੨੮੮।

**ਪੂਜੀਐ ਨ ਸੀਸੁ ਈਸ ਊਚੋ ਦੇਹੀ ਮੈ ਕਹਾਵੈ, ਪੂਜੀਐ ਨ ਲੋਚਨ ਦ੍ਰਿਸਟਿ ਦ੍ਰਿਸਟਾਂਤ ਕੈ॥**
**ਪੂਜੀਐ ਨ ਸ੍ਰਵਨ ਸੁਰਤਿ ਸਨਬੰਧ ਕਰਿ, ਪੂਜੀਐ ਨ ਨਾਸਿਕਾ ਸੁਬਾਸ ਸ੍ਵਾਸ ਕ੍ਰਾਂਤ ਕੈ॥**
**ਪੂਜੀਐ ਨ ਮੁਖ ਸ੍ਵਾਦ ਸਬਦ ਸੰਜੁਗਤਿ ਕੈ, ਪੂਜੀਐ ਨ ਹਸਤ ਸਕਲ ਅੰਗ ਪਾਂਤ ਕੈ॥**
**ਦ੍ਰਿਸਟਿ ਸਬਦ ਸੁਰਤਿ ਗੰਧ ਰਸ ਰਹਿਤ ਹੁਇ, ਪੂਜੀਐ ਪਦਾਰਬਿੰਦ ਨਵਨ ਮਹਾਂਤ ਕੈ॥੨੮੯॥**

***ਪਦ ਅਰਥ :*** ਪੂਜੀਐ—ਪੂਜਿਆ ਜਾਂਦਾ ਹੈ। ਸੀਸੁ—ਸਿਰ। ਈਸ—ਸਿਰਮੌਰ। ਦੇਹੀ ਮੈ—ਸਰੀਰ ਵਿਚ। ਲੋਚਨ—ਨੇਤਰ, ਅੱਖਾਂ। ਦ੍ਰਿਸਟਿ—ਦ੍ਰਿਸ਼ਟੀ। ਦ੍ਰਿਸਟਾਂਤ—ਦ੍ਰਿਸ਼ਟ-ਅੰਤ, ਦੂਰ ਤਕ ਵੇਖਣ ਵਾਲੀਆਂ। ਸ੍ਰਵਨ—ਕੰਨ। ਸੁਰਤਿ—ਸ੍ਰੋਤ, ਸੁਣਨਾ। ਨਾਸਿਕਾ—ਨੱਕ। ਸੁਬਾਸ—ਸੁਗੰਧੀ। ਕ੍ਰਾਂਤ—ਗਤਿ, ਚਾਲ। ਸ੍ਵਾਸ ਕ੍ਰਾਂਤ—ਸਵਾਸਾਂ ਦਾ ਚਾਲਕ। ਸਬਦ ਸੰਜੁਗਤਿ—ਸ਼ਬਦ ਸਮੇਤ, ਬੋਲਣ ਵਾਲਾ। ਹਸਤ—ਹੱਥ। ਪਾਂਤ—ਪਾਲਣਹਾਰ। ਦ੍ਰਿਸਟਿ—ਦ੍ਰਿਸ਼ਟੀ, ਵੇਖਣਾ। ਸਬਦ—ਬੋਲਣਾ। ਸੁਰਤਿ—ਸੁਣਨਾ। ਗੰਧ—ਸੁੰਘਣਾ। ਰਸ—ਸਵਾਦ ਚਖਣਾ। ਰਹਿਤ—ਬਿਨਾਂ, ਬਗ਼ੈਰ। ਪਦਾਰਬਿੰਦ—ਪਦ-ਅਰਬਿੰਦ, ਚਰਨ ਕਮਲ। ਨਵਨ—ਨਿਵਾਣ, ਨਿਮਰਤਾ। ਮਹਾਂਤ—ਮਹਾਤਮ, ਵਡਿਆਈ, ਗੁਣ।

***ਅਰਥ :*** ਸਿਰ ਦੇਹੀ ਵਿਚ ਸਭ ਤੋਂ ਉੱਚਾ ਤੇ ਸਿਰਮੌਰ ਮੰਨਿਆ ਜਾਂਦਾ ਹੈ, ਪਰ ਉਹ ਪੂਜਿਆ ਨਹੀਂ ਜਾਂਦਾ, ਨਾ ਹੀ ਅੱਖਾਂ ਨੂੰ ਪੂਜਿਆ ਜਾਂਦਾ ਹੈ, ਜੋ ਕਿ ਦ੍ਰਿਸ਼ਟੀ ਨਾਲ ਦੂਰ ਤਕ ਵੇਖਦੀਆਂ ਹਨ।

ਸੁਣਨ ਦੀ ਸ਼ਕਤੀ ਕਰਕੇ ਕੰਨਾਂ ਨੂੰ ਨਹੀਂ ਪੂਜਿਆ ਜਾਂਦਾ; ਨਾ ਹੀ ਸੁਗੰਧੀ ਲੈਣ ਵਾਲਾ ਅਤੇ ਸਵਾਸਾਂ ਨੂੰ ਚਲਾਣ ਵਾਲਾ ਨੱਕ ਪੂਜਿਆ ਜਾਂਦਾ ਹੈ।

ਮੂੰਹ ਸਵਾਦ ਲੈਣ ਅਤੇ ਬਚਨ ਬੋਲਣ ਵਾਲਾ ਹੋ ਕੇ ਵੀ ਨਹੀਂ ਪੂਜਿਆ ਜਾਂਦਾ ਅਤੇ ਸਾਰੇ ਅੰਗਾਂ ਨੂੰ ਪਾਲਣ ਵਾਲੇ ਹੱਥਾਂ ਨੂੰ ਵੀ ਨਹੀਂ ਪੂਜਿਆ ਜਾਂਦਾ।

ਚਰਨ ਕਮਲ ਵੇਖਣ, ਬੋਲਣ, ਸੁਣਨ, ਸੁੰਘਣ ਅਤੇ ਚਖਣ ਤੋਂ ਸਖਣੇ ਹੁੰਦੇ ਹਨ, ਪਰ ਨਿਊਣ-ਨਿਮਰਤਾ ਦੇ ਗੁਣ ਕਰਕੇ, ਉਨ੍ਹਾਂ ਨੂੰ ਪੂਜਿਆ ਜਾਂਦਾ ਹੈ।੨੮੯।

**ਨਵਨ ਗਵਨ ਜਲ, ਨਿਰਮਲ ਸੀਤਲ ਹੈ, ਨਵਨ ਬਸੁੰਧਰਾ ਸਰਬ ਰਸ ਰਾਸਿ ਹੈ॥**
**ਉਰਧ ਤਪਸਿਆ ਕੈ ਸ੍ਰੀਖੰਡ ਬਾਸੁ ਬੋਹੈ ਬਨ, ਨਵਨ ਸਮੁੰਦ੍ਰ ਹੋਤ ਰਤਨ ਪ੍ਰਗਾਸ ਹੈ॥**
**ਨਵਨ ਗਵਨ ਪਗ ਪੂਜੀਅਤ ਜਗਤ ਮੈ, ਚਾਹੇ ਚਰਨਾਮ੍ਰਿਤ ਚਰਨ-ਰਜ ਤਾਸ ਹੈ॥**
**ਤੈਸੇ ਹਰਿ ਭਗਤ ਜਗਤ ਮੈ ਨਿੰਮਰੀ-ਭੂਤ, ਕਾਮ ਨਿਹਕਾਮ ਧਾਮ ਬਿਸਮ ਬਿਸ੍ਵਾਸ ਹੈ॥੨੯੦॥**

***ਪਦ ਅਰਥ :*** ਨਵਨ ਗਵਨ—ਨੀਵਾਂ ਚਲਣ ਵਾਲਾ। ਨਿਰਮਲ—ਸਵੱਛ, ਉਜਲ। ਬਸੁੰਧਰਾ—ਧਰਤੀ। ਰਾਸਿ—ਭੰਡਾਰ। ਉਰਧ—ਪੁੱਠਾ। ਸ੍ਰੀਖੰਡ—ਚੰਦਨ ਦਾ ਬ੍ਰਿਛ। ਬਾਸੁ—ਸੁਗੰਧਤ। ਬੋਹੈ—ਸੁਗੰਧਤ ਕਰਦਾ ਹੈ। ਬਨ—ਜੰਗਲ, ਬ੍ਰਿਛ ਬੂਟਿਆਂ ਨੂੰ। ਪ੍ਰਗਾਸ—ਪ੍ਰਗਟ। ਪਗ—ਪੈਰ, ਚਰਨ। ਪੂਜੀਅਤ—ਪੂਜੇ ਜਾਂਦੇ ਹਨ। ਚਰਨਾਮ੍ਰਿਤ—ਚਰਨਾਂ ਦਾ ਅੰਮ੍ਰਿਤ। ਚਰਨ ਰਜ—ਚਰਨਾਂ

ਦੀ ਧੂੜੀ। ਤਾਸ—ਤਿਸ ਦੀ, ਉਸ ਦੀ। ਨਿੰਮ੍ਰੀਭੂਤ—ਨਿਮ੍ਰਤਾ-ਭਾਵ। ਕਾਮ ਨਿਹਕਾਮ—ਕਾਮਨਾਂ ਤੋਂ ਨਿਰ-ਇਛਤ। ਧਾਮ—ਘਰ, ਅਵਸਥਾ। ਬਿਸਮ—ਅਸਚਰਜ, ਅਲੌਕਿਕ। ਬਿਸ੍ਵਾਸ—ਭਰੋਸਾ, ਸ਼ਰਧਾ, ਪ੍ਰੇਮ।

***ਅਰਥ :*** ਨੀਵਾਂ ਚਲਣ ਵਾਲਾ ਪਾਣੀ ਨਿਰਮਲ ਤੇ ਠੰਢਾ ਹੁੰਦਾ ਹੈ ਅਤੇ (ਸਭ ਦੇ ਪੈਰਾਂ) ਥਲੇ ਰਹਿਣ ਵਾਲੀ ਧਰਤੀ ਸਾਰੇ ਰਸਾਂ (ਪਦਾਰਥਾਂ) ਦਾ ਭੰਡਾਰ ਹੈ।

ਚੰਦਨ ਦਾ ਬ੍ਰਿਛ (ਟਾਹਣੀਆਂ ਪਤਿਆਂ ਦੇ ਭਾਰ ਨਾਲ ਉਲਟਿਆ ਨੀਵਾਂ ਹੋ) ਪੁੱਠਾ ਤਪੱਸਿਆ ਕਰਦਾ, ਜੰਗਲ (ਦੇ ਬ੍ਰਿਛ ਬੂਟਿਆਂ) ਨੂੰ ਆਪਣੀ ਸੁਗੰਧੀ ਨਾਲ ਸੁਗੰਧੀ ਵਾਲਾ ਕਰਦਾ ਹੈ ਅਤੇ ਸਮੁੰਦਰ ਨੀਵਾਂ ਹੁੰਦਾ ਹੈ, ਉਸ ਵਿਚ ਰਤਨਾਂ-ਮੋਤੀਆਂ ਦਾ ਪ੍ਰਗਾਸ ਹੁੰਦਾ ਹੈ।

(ਸਰੀਰ ਦੇ ਸਾਰੇ ਅੰਗਾਂ ਤੋਂ) ਨੀਵੇਂ ਚਲਣ ਵਾਲੇ ਚਰਨ ਸਾਰੇ ਸੰਸਾਰ ਵਿਚ ਪੂਜੇ ਜਾਂਦੇ ਹਨ, ਸਾਰਾ ਸੰਸਾਰ ਚਰਨਾਂ ਦਾ ਅੰਮ੍ਰਿਤ ਤੇ ਉਸ (ਸਰੀਰ) ਦੇ ਚਰਨਾਂ ਦੀ ਧੂੜੀ ਲੋਚਦਾ ਹੈ।

ਇਉਂ ਹੀ ਹਰੀ ਦੀ ਭਗਤੀ ਕਰਨ ਵਾਲੇ ਭਗਤ ਜਨ, ਜਗਤ ਵਿਚ ਨਿਮਰਤਾ ਭਾਵ ਵਿਚ ਵਿਚਰਦੇ ਹਨ, ਉਹ ਦੁਨੀਆਵੀ ਵਾਸ਼ਨਾਵਾਂ ਤੋਂ ਨਿਰਲੇਪ ਅਵਸਥਾ ਵਿਚ ਅਲੌਕਿਕ ਪ੍ਰੇਮ ਤੇ ਸ਼ਰਧਾ ਵਿਚ ਸਥਿਰ ਰਹਿੰਦੇ ਹਨ।੨੯੦।

**ਸਬਦ ਸੁਰਤਿ ਲਿਵ-ਲੀਨ ਜਲ ਮੀਨ ਗਤਿ, ਸੁਖਮਨਾ ਸੰਗਮ ਹੁਇ ਉਲਟ ਪਵਨ ਕੈ॥**
**ਬਿਸਮ ਬਿਸ੍ਵਾਸ ਬਿਖੈ ਅਨਭੈ ਅਭਿਆਸ ਰਸ, ਪ੍ਰੇਮ ਮਧੁ ਅਪਿਉ ਪੀਵੈ ਗੁਹਜ ਗਵਨ ਕੈ॥**
**ਸਬਦ ਕੈ ਅਨਹਦ ਸੁਰਤਿ ਕੈ ਉਨਮਨੀ, ਪ੍ਰੇਮ ਕੈ ਨਿਝਰ ਧਾਰ, ਸਹਜ ਰਵਨ ਕੈ॥**
**ਤ੍ਰਿਕੁਟੀ ਉਲੰਘਿ, ਸੁਖ ਸਾਗਰ ਸੰਜੋਗ ਭੋਗ, ਦਸਮ ਸਥਲ ਨਿਹਕੇਵਲ ਭਵਨ ਕੈ॥੨੯੧॥**

*ਨੋਟ: ਪਿਛੇ ਆਏ ਕਬਿੱਤ ਨੰ: ੧੬, ੨੮, ੫੯, ੨੫੧ ਵਾਂਗ ਇਥੇ ਵੀ ਦਸਮ ਦੁਆਰ ਦੀ ਖੇਡ ਦਾ ਬਿਆਨ ਹੈ।*

***ਪਦ ਅਰਥ :*** ਜਲ ਮੀਨ ਗਤਿ—ਪਾਣੀ ਵਿਚ ਮੱਛੀ ਦੀ ਤਿੱਖੀ ਚਾਲ ਵਾਂਗ। ਸੁਖਮਨਾ—ਜੋਗੀਆਂ ਦੀ ਕਲਪੀ ਇਕ ਨਾੜੀ, ਜੋ ਨੱਕ ਦੇ ਮੂਲ ਤੋਂ ਲੈ ਕੇ ਕੰਗਰੋੜ ਦੇ ਨਾਲ ਹੁੰਦੀ ਹੋਈ ਦਿਮਾਗ਼ ਤਕ ਪੁਜਦੀ ਹੈ, ਇਸ ਦੇ ਸੱਜੇ ਖੱਬੇ ਇੜਾ ਪਿੰਗਲਾ ਨਾੜੀਆਂ ਹਨ। ਸੁਖਮਨਾ ਸੰਗਮ—ਤ੍ਰਿਬੇਣੀ ਅਸਥਾਨ, ਜਿਥੇ ਤਿੰਨੇ ਨਾੜੀਆਂ ਮਿਲਦੀਆਂ ਹਨ। ਸੰਗਮ—ਮਿਲਾਪ-ਅਸਥਾਨ। ਉਲਟ ਪਵਨ ਕੈ—ਉਲਟ ਪਵਨਾਰੀ ਜੁਗਤਿ ਨਾਲ। ਬਿਸਮ ਬਿਸ੍ਵਾਸ ਬਿਖੈ—ਅਲੌਕਿਕ ਪ੍ਰੇਮ ਸ਼ਰਧਾ ਵਿਚ। ਅਨਭੈ—ਨਿਰਭਉ, ਡਰ ਤੋਂ ਬਿਨਾਂ। ਅਭਿਆਸ ਰਸ—ਨਾਮ ਅਭਿਆਸ ਦਾ ਰਸ। ਪ੍ਰੇਮ ਮਧੁ—ਪ੍ਰੇਮ ਅੰਮ੍ਰਿਤ। ਅਪਿਉ—ਅਮਿਓ ਰਸ। ਗੁਹਜ ਗਵਨ—ਗੁਹਜ ਅਲੌਕਿਕ ਰੀਤੀ ਨਾਲ ਪੁਜਣਾ। ਸਬਦ ਕੈ ਅਨਹਦ ਸੁਰਤਿ—ਗੁਰ-ਸ਼ਬਦ ਦੀ ਕਮਾਈ ਸਦਕਾ ਸੁਰਤੀ ਅਨਹਦ ਨਾਦ ਸੁਣਦੀ ਹੈ। ਅਨਹਦ ਸੁਰਤਿ ਕੈ ਉਨਮਨੀ—ਅਨਹਦ ਸ਼ਬਦ ਦੀ ਸੋ੍ਤ ਕਰਕੇ ਸੁਰਤੀ ਉਨਮਨੀ ਅਵਸਥਾ (ਦਸਮ ਦੁਆਰ) ਵਿਚ। ਨਿਝਰ ਧਾਰ—ਇਕ-ਰਸ ਹੋ ਰਹੀ ਨਾਮ-ਅੰਮ੍ਰਿਤ-ਧਾਰਾ। ਰਵਨ ਕੈ—ਰਾਵੀਦੀ ਹੈ। ਉਲੰਘਿ—ਟਪ ਕੇ। ਸੁਖ ਸਾਗਰ—ਸੁਖਾਂ ਦਾ ਸੋਮਾ। ਸੰਜੋਗ ਭੋਗ—ਆਤਮ ਪਰਮਾਤਮ ਮੇਲ ਦਾ ਅਨੰਦ। ਦਸਮ ਸਥਲ—ਦਸਮ ਦੁਆਰ। ਨਿਹਕੇਵਲ—ਪਰਮ ਸ਼ੁੱਧ, ਅਦੁੱਤੀ।

***ਅਰਥ :*** ਜਿਵੇਂ ਮੱਛੀ ਉਲਟੇ ਪਾਣੀ ਵਿਚ (ਚੰਚਲ ਤਿਖੀ ਚਾਲ ਨਾਲ ਲੰਘ ਜਾਂਦੀ ਹੈ, ਇਉਂ ਗੁਰਮਤਿ ਸਹਜ ਯੋਗ ਦੀ) ਉਲਟ ਪਵਨਾਰੀ ਚਪਲ ਜੁਗਤਿ ਨਾਲ, ਸ਼ਬਦ-ਸੁਰਤਿ ਵਿਚ ਲਿਵਲੀਨਤਾ (ਦੀ ਅਭਿਆਸ-ਉਡਾਰੀ) ਦੁਆਰਾ ਸੁਖਮਨਾ-ਮਿਲਾਪ-ਅਸਥਾਨ (ਤ੍ਰਿਬੇਣੀ) ਨੂੰ (ਸੁਤੇ ਸਹਜ ਹੀ) ਉਲੰਘ ਜਾਈਦਾ ਹੈ।

ਅਸਚਰਜ ਪ੍ਰੇਮ ਤੇ ਸ਼ਰਧਾ ਵਿਚ ਨਿਰਭਉ ਹੋ ਕੇ ਨਾਮ-ਅਭਿਆਸ ਦੇ ਰਸ ਵਿਚ ਮਤਿਆਂ ਅਤਿ ਗੁਹਜ ਅਲੌਕਿਕ ਰੀਤੀ ਨਾਲ ਉਥੇ ਪੁਜ ਕੇ, ਪ੍ਰੇਮ-ਅੰਮ੍ਰਿਤ ਦੇ ਅਮਿਉ ਰਸ ਨੂੰ ਪੀਵੀਦਾ ਹੈ।

ਗੁਰ-ਸ਼ਬਦ ਦੀ ਅਤੁਟ ਕਮਾਈ ਕਰਕੇ ਸੁਰਤੀ ਅਨਹਦ ਨਾਦ ਨੂੰ ਸ੍ਰਵਣ ਕਰਦੀ ਹੈ ਅਤੇ ਅਨਹਦ ਨਾਦ ਦੀ ਸੋ੍ਤ ਕਰਕੇ ਸੁਰਤੀ ਉਨਮਨੀ ਅਵਸਥਾ ਵਿਚ ਪ੍ਰਵਿਰਤ ਹੋ ਜਾਂਦੀ ਹੈ। ਫਿਰ ਅਲੌਕਿਕ ਪ੍ਰੇਮ ਦੇ ਕਾਰਨ ਇਕ-ਰਸ ਹੋ ਰਹੀ ਨਾਮ-ਅੰਮ੍ਰਿਤ ਦੀ ਅਮਿਉ ਧਾਰਾ ਨੂੰ ਸਹਜੇ ਹੀ ਰਾਵੀਦਾ ਹੈ।

(ਤਿੰਨਾਂ ਨਾੜੀਆਂ ਦੇ ਸੰਗਮ-ਸਥਾਨ) ਤ੍ਰਿਬੇਣੀ ਨੂੰ (ਸੁਤੇ ਸਹਜ ਹੀ) ਉਲੰਘ ਕੇ ਸੁਖ ਸਾਗਰ ਸੰਜੋਗ ਭੋਗ (ਆਤਮ ਪਰਮਾਤਮ ਦੇ ਮੇਲ ਦਾ ਅਨੰਦ) ਭੋਗੀਦਾ ਹੈ। ਦਸਮ ਦੁਆਰ (ਇਨ੍ਹਾਂ ਸੰਜੋਗ-ਭੋਗਾਂ ਦਾ) ਪਰਮ ਸ਼ੁੱਧ ਅਦੁੱਤੀ ਅਸਥਾਨ ਹੈ।੨੯੧।

**ਜੈਸੇ ਜਲ ਜਲਜ ਅਉ ਜਲ ਦੁਧ, ਸੀਲ ਮੀਨ, ਚਕਈ ਕਮਲ ਦਿਨਕਰ ਪ੍ਰਤਿ ਪ੍ਰੀਤਿ ਹੈ॥**
**ਦੀਪਕ ਪਤੰਗ ਅਲਿ ਕਮਲ, ਚਕੋਰ, ਸਸਿ, ਮ੍ਰਿਗ ਨਾਦ ਬਾਦ, ਘਨ ਚਾਤ੍ਰਿਕ ਸੁਚੀਤ ਹੈ॥**

**ਨਾਰਿ ਅਉ ਭਤਾਰ, ਸੁਤ ਮਾਤ, ਜਲ ਤ੍ਰਿਖਾਵੰਤ, ਖੁਧਿਆਰਥੀ ਭੋਜਨ, ਦਾਰਿਦ੍ਰ ਧਨ ਮੀਤ ਹੈ॥**
**ਮਾਇਆ ਮੋਹ ਦ੍ਰੋਹ ਦੁਖਦਾਈ, ਨ ਸਹਾਈ ਹੋਤ, ਗੁਰ ਸਿਖ ਸੰਧਿ ਮਿਲੇ ਤ੍ਰਿਗੁਨ ਅਤੀਤ ਹੈ॥੨੯੨॥**

***ਪਦ ਅਰਥ :*** ਜਲਜ—ਜਲ ਤੋਂ ਉਤਪੰਨ ਹੋਇਆ, ਕਵਲ ਫੁਲ। ਅਉ—ਅਤੇ। ਸੀਲ—ਸਲਿਲ, ਜਲ। ਮੀਨ—ਮੱਛੀ। ਚਕਈ—ਚਕਵੀ। ਦਿਨਕਰ—ਸੂਰਜ। ਪ੍ਰਤਿ—ਵਾਸਤੇ, ਲਈ। ਦੀਪਕ—ਦੀਵਾ। ਅਲਿ—ਭੌਰਾ। ਸਸਿ—ਚੰਦਰਮਾ। ਮ੍ਰਿਗ—ਹਿਰਨ। ਨਾਦ ਬਾਦ—ਘੰਡੇ ਹੇੜੇ ਦੀ ਧੁਨੀ। ਘਨ—ਬੱਦਲ। ਚਾਤ੍ਰਿਕ—ਪਪੀਹਾ। ਸੁਚੀਤ—ਸੁਚੇਤ, ਸਾਵਧਾਨ। ਨਾਰਿ—ਪਤਨੀ। ਭਤਾਰ—ਪਤੀ। ਸੁਤ—ਪੁੱਤਰ। ਤ੍ਰਿਖਾਵੰਤ—ਤ੍ਰਿਹਾਇਆ, ਪਿਆਸਾ। ਖੁਧਿਆਰਥੀ—ਭੁੱਖਾ। ਦਾਰਿਦ੍ਰ—ਕੰਗਾਲ। ਮੀਤ—ਮਿੱਤਰ। ਦ੍ਰੋਹ—ਧ੍ਰੋਹ, ਛਲ, ਧੋਖਾ। ਗੁਰ ਸਿਖ ਸੰਧਿ ਮਿਲੇ—ਗੁਰੂ ਤੇ ਸਿਖ ਦਾ ਮਿਲਾਪ ਮਿਲਿਆਂ। ਸੰਧਿ—ਸੰਧੀ, ਮਿਲਾਪ। ਤ੍ਰਿਗੁਨ—ਤਿੰਨ ਗੁਣ : ਰਜੋ, ਤਮੋ, ਸਤੋ। ਤ੍ਰਿਗੁਨ—ਤ੍ਰਿਗੁਣੀ ਮਾਇਆ। ਅਤੀਤ—ਤਿਆਗੀ, ਨਿਰਲੇਪ।

***ਅਰਥ :*** ਜਿਵੇਂ ਕਵਲ ਫੁੱਲ ਦੀ ਪਾਣੀ ਨਾਲ, ਅਤੇ ਪਾਣੀ ਦੀ ਦੁੱਧ ਨਾਲ, ਮੱਛੀ ਦੀ ਜਲ ਨਾਲ, ਚਕਵੀ 'ਤੇ ਕੌਲ ਫੁੱਲ ਦੀ ਸੂਰਜ ਲਈ ਪ੍ਰੀਤ ਹੁੰਦੀ ਹੈ।

ਪਤੰਗਾ ਦੀਵੇ ਦੀ ਜਗਦੀ ਲਾਟ ਲਈ, ਭੌਰਾ ਕੌਲ ਫੁੱਲ ਦੀ ਸੁਗੰਧੀ ਲਈ, ਚਕੋਰ ਚੰਦਰਮਾ ਦੇ ਦਰਸ਼ਨ ਲਈ, ਹਿਰਨ ਘੰਡੇ ਹੇੜੇ ਦੀ (ਖਿਚ ਭਰੀ) ਧੁਨੀ ਲਈ ਅਤੇ ਪਪੀਹਾ ਬੱਦਲ 'ਚੋਂ ਬਰਸਣ ਵਾਲੀ ਸਵਾਂਤੀ ਬੂੰਦ ਲਈ ਸਾਵਧਾਨ ਹੁੰਦਾ ਹੈ।

ਪਤਨੀ ਲਈ ਪਤੀ, ਪੁੱਤਰ ਲਈ ਮਾਤਾ, ਪਿਆਸੇ ਲਈ ਪਾਣੀ, ਭੁੱਖੇ ਲਈ ਭੋਜਨ, ਕੰਗਾਲ ਲਈ ਧਨ ਮਿੱਤਰ ਹੁੰਦਾ ਹੈ।

(ਪਰ ਇਹ ਸਭ ਪ੍ਰੀਤੀਆਂ ਤ੍ਰੈਗੁਣੀ ਹਨ) ਤ੍ਰੈਗੁਣੀ ਮਾਇਆ ਦਾ ਮੋਹ ਨਿਰਾ ਛਲ-ਫ਼ਰੇਬ ਹੈ, ਦੁਖਦਾਈ ਹੈ, (ਅੰਤ ਸਮੇਂ ਇਨ੍ਹਾਂ ਪ੍ਰੀਤਾਂ ਵਿਚੋਂ ਕੋਈ ਵੀ) ਸਹਾਈ ਨਹੀਂ ਹੁੰਦੀ। ਗੁਰੂ ਅਤੇ ਸਿਖ ਦੇ ਮਿਲਾਪ ਹੋਣ ਦੀ ਪ੍ਰੀਤੀ ਤ੍ਰੈਗੁਣੀ ਮਾਇਆ ਤੋਂ ਨਿਰਲੇਪ ਹੈ (ਜੋ ਅੰਤ ਸਮੇਂ ਸਾਥ ਨਿਭਣ ਵਾਲੀ ਤੇ ਸੁਖਦਾਈ ਹੈ)।੨੯੨।

**ਚਰਨ ਕਮਲ ਮਕਰੰਦ ਰਸ ਲੁਭਿਤ ਹੁਇ, ਅੰਗ ਅੰਗ ਬਿਸਮ ਸ੍ਰਬੰਗ ਮੈ ਸਮਾਨੇ ਹੈ॥**
**ਦ੍ਰਿਸਟਿ ਦਰਸ ਲਿਵ ਦੀਪਕ ਪਤੰਗ ਸੰਗ, ਸਬਦ ਸੁਰਤਿ ਮ੍ਰਿਗ ਨਾਦ ਹੁਇ ਹਿਰਾਨੇ ਹੈ॥**
**ਕਾਮ ਨਿਹਕਾਮ, ਕ੍ਰੋਧਾਕ੍ਰੋਧ, ਨਿਰਲੋਭ ਲੋਭ, ਮੋਹ ਨਿਰਮੋਹ, ਅਹੰਮੇਵ ਹੂੰ ਲਜਾਨੇ ਹੈ॥**
**ਬਿਸਮੈ ਬਿਸਮ ਅਸਚਰਜੈ ਅਸਚਰਜ-ਮੈ, ਅਦਭੁਤ ਪਰਮਦਭੁਤ ਅਸਥਾਨੇ ਹੈ॥੨੯੩॥**

***ਪਦ ਅਰਥ :*** ਮਕਰੰਦ—ਫੁੱਲਾਂ ਦੀ ਬਾਰੀਕ ਅੰਦਰਲੀਆਂ ਤਰੀਆਂ ਉਪਰ ਦੀ ਮਿੱਠੀ ਰਸ (ਧੂੜੀ)। ਚਰਨ ਕਮਲ ਮਕਰੰਦ—ਸਤਿਗੁਰੂ ਦੇ ਚਰਨ ਕਮਲਾਂ ਦੀ ਧੂੜੀ। ਲੁਭਿਤ ਹੁਇ—ਖੀਵੇ ਹੋਏ। ਬਿਸਮ—ਬਿਸਮਾਦ (ਅਸਚਰਜ) ਰੂਪ। ਸ੍ਰਬੰਗ—ਸਰਬ-ਪੱਖੀ ਗੁਰੂ, ਸਰਬ ਸਰੂਪੀ ਪਰਮਾਤਮਾ। ਦ੍ਰਿਸਟਿ ਲਿਵ—ਦ੍ਰਿਸ਼ਟੀ ਦੀ ਲਿਵ। ਦਰਸ—ਸਤਿਗੁਰੂ ਦੇ ਦਰਸ਼ਨਾਂ ਵਿਖੇ। ਦੀਪਕ ਸੰਗ—ਦੀਵੇ (ਦੀ ਲਾਟ) ਨਾਲ। ਪਤੰਗ—ਪਤੰਗਾ। ਸਬਦ ਸੁਰਤਿ—ਸ਼ਬਦ ਸੁਰਤਿ ਦਾ ਮੇਲ, ਨਾਮ ਸਿਮਰਨ ਵਿਚ ਸੁਰਤੀ ਦਾ ਜੁੜਨਾ। ਸੁਰਤਿ—ਸ੍ਰੋਤ। ਮ੍ਰਿਗ—ਹਿਰਨ। ਨਾਦ—ਘੰਡੇ ਹੇੜੇ ਦੀ ਧੁਨੀ। ਹਿਰਾਨੇ—ਹਰਣ ਹੋਇਆ, ਖੋਇਆ। ਕਾਮ ਨਿਹਕਾਮ—ਕਾਮ ਵਲੋਂ ਨਿਰ-ਇਛਤ, ਕਾਮ ਦੇ ਪ੍ਰਭਾਵ ਤੋਂ ਬਚੇ ਹੋਏ। ਕ੍ਰੋਧਾਕ੍ਰੋਧ—ਕ੍ਰੋਧ-ਅਕ੍ਰੋਧ, ਕ੍ਰੋਧ ਵਲੋਂ ਕ੍ਰੋਧ ਤੋਂ ਬਚੇ ਹੋਏ। ਅਹੰਮੇਵ—ਅਹੰਕਾਰ। ਬਿਸਮੈ ਬਿਸਮ—ਬਿਸਮਾਦ ਤੋਂ ਬਿਸਮਾਦ। ਅਸਚਰਜੈ ਅਸਚਰਜ-ਮੈ—ਅਸਚਰਜ ਤੋਂ ਅਸਚਰਜ ਰੂਪ ਵਾਲਾ। ਅਦਭੁਤ ਪਰਮਦਭੁਤ—ਅਦਭੁਤ ਤੋਂ ਪਰਮ ਅਦਭੁਤ (ਹੈਰਾਨ) ਕਰਨ ਵਾਲਾ। ਅਸਥਾਨੇ—ਭਾਵ ਦਸਮ ਦੁਆਰ।

***ਅਰਥ :*** (ਸਤਿਗੁਰੂ ਦੇ ਪ੍ਰੀਤਵਾਨ ਗੁਰਸਿਖ) ਸਤਿਗੁਰੂ ਦੇ ਚਰਨ ਕਮਲਾਂ ਦੀ ਸੁਗੰਧਤ ਧੂੜੀ (ਗੁਰ-ਦੀਖਿਆ ਤੋਂ ਪ੍ਰਾਪਤ ਹੋਏ ਨਾਮ-ਸਿਮਰਨ) ਦੇ ਅੰਮ੍ਰਿਤ-ਰਸ ਵਿਚ ਖੀਵੇ ਹੋਏ, ਸਰੀਰ ਦੇ ਹਰੇਕ ਅੰਗ ਕਰਕੇ ਬਿਸਮਾਦ ਰੂਪ ਗੁਰ-ਪਰਮੇਸ਼ਰ (ਸਰਬੰਗ) ਵਿਚ ਸਮਾਏ ਰਹਿੰਦੇ ਹਨ।

ਜਿਵੇਂ ਪਤੰਗੇ ਦੀ ਲਿਵ ਦੀਵੇ ਦੀ ਲਾਟ ਨਾਲ ਲਗੀ ਹੁੰਦੀ ਹੈ ਤਿਵੇਂ ਗੁਰਸਿਖ-ਦ੍ਰਿਸ਼ਟੀ ਦੀ ਲਿਵ ਸਤਿਗੁਰੂ ਦੇ ਦਰਸ਼ਨਾਂ ਵਿਚ ਜੁੜੀ ਹੁੰਦੀ ਹੈ। ਜਿਵੇਂ ਘੰਡੇ ਹੇੜੇ ਦੀ ਧੁਨੀ ਦੀ ਸ੍ਰੋਤ ਵਿਚ ਹਿਰਨ ਖੋਇਆ ਜਾਂਦਾ ਹੈ (ਸਰੀਰ ਦੀ ਸੁਧ ਬੁਧ ਨਹੀਂ ਰਹਿੰਦੀ) ਤਿਵੇਂ ਗੁਰਸਿਖ ਸ਼ਬਦ ਸੁਰਤਿ (ਨਾਮ-ਸਿਮਰਨ ਦੀ) ਅਨਾਹਦ ਧੁਨੀ ਵਚ ਮਸਤੂਲ ਮਸਤ ਹੁੰਦੇ ਹਨ।

(ਗੁਰਮੁਖਿ ਜਨ) ਕਾਮ ਵਲੋਂ ਕਾਮ ਦੇ ਪ੍ਰਭਾਵ ਤੋਂ ਰਹਿਤ, ਕ੍ਰੋਧ ਵਲੋਂ ਕ੍ਰੋਧ ਰਹਿਤ, ਲੋਭ ਵਲੋਂ ਲੋਭ ਰਹਿਤ, ਮੋਹ ਵਲੋਂ ਮੋਹ ਰਹਿਤ ਅਤੇ ਹੰਕਾਰ ਵਲੋਂ ਲਜਾਵਾਨ ਹੁੰਦੇ ਹਨ (ਭਾਵ, ਹੰਕਾਰ ਨੂੰ ਬਹੁਤ ਮਾੜਾ ਜਾਣਦੇ ਹਨ)।

(ਨਾਮ-ਅਭਿਆਸੀ ਗੁਰਮੁਖਿ ਜਨਾਂ ਦਾ) ਨਿਵਾਸ-ਅਸਥਾਨ (ਦਸਮ ਦੁਆਰ) ਬਿਸਮਾਦ ਤੋਂ ਬਿਸਮਾਦ, ਅਸਚਰਜ ਤੋਂ

ਅਸਚਰਜ ਰੂਪ ਵਾਲਾ ਅਤੇ ਅਦਭੁਤ ਤੋਂ ਪਰਮ ਅਦਭੁਤ (ਹੈਰਾਨ) ਕਰਨ ਵਾਲਾ ਅਸਥਾਨ ਹੈ।੨੯੩।

**ਦਰਸਨ ਜੋਤਿ ਕੋ ਉਦੋਤ ਸੁਖ ਸਾਗਰ-ਮੈ, ਕੋਟਿਕ ਉਸਤਤਿ ਛਬਿ ਤਿਲ ਕੋ ਪ੍ਰਗਾਸ ਹੈ॥**
**ਕਿੰਚਤ ਕ੍ਰਿਪਾ ਕੋਟਿਕ ਕਮਲਾ ਕਲਪਤਰੁ, ਮਧੁਰ ਬਚਨ ਮਧੁ ਕੋਟਿਕ ਬਿਲਾਸ ਹੈ॥**
**ਮੰਦ ਮੁਸਕਾਨਿ ਬਾਨਿ ਖਾਨਿ ਹੈ ਕੋਟਾਨਿ ਸਸਿ, ਸੋਭਾ ਕੋਟਿ ਲੋਟ ਪੋਟ ਕੁਮਦਨੀ ਤਾਸੁ ਹੈ॥**
**ਮਨ ਮਧੁਕਰ ਮਕਰੰਦ ਰਸ ਲੁਭਿਤ ਹੁਇ, ਸਹਜ ਸਮਾਧਿ ਲਿਵ ਬਿਸਮ ਬਿਸ੍ਵਾਸ ਹੈ॥੨੯੪॥**

***ਪਦ ਅਰਥ :*** ਦਰਸਨ ਜੋਤਿ ਕੋ ਉਦੋਤ—ਸਤਿਗੁਰੂ ਦੇ ਦਰਸ਼ਨ ਦੀ ਜੋਤੀ ਦਾ ਪ੍ਰਕਾਸ਼। ਉਦੋਤ—ਪ੍ਰਕਾਸ਼, ਉਜਾਲਾ, ਚਾਨਣਾ। ਸੁਖ-ਸਾਗਰ-ਮੈ—ਸੁਖ ਸਾਗਰ-ਸਰੂਪ, ਸੁਖਾਂ ਦਾ ਭੰਡਾਰ। ਕੋਟਿਕ ਉਸਤਤਿ—ਕਰੋੜਾਂ ਉਸਤਤੀਆਂ, ਮਹਿਮਾ, ਵਡਿਆਈਆਂ। ਛਬਿ—ਛਬੀਆਂ, ਸੁਹੱਪਣਾਂ। ਤਿਲ ਕੋ—ਤਿਲ ਮਾਤ੍ਰ (ਪ੍ਰਕਾਸ਼) ਤੋਂ। ਕਿੰਚਤ—ਰਤਾ ਜਿੰਨੀ। ਕ੍ਰਿਪਾ—ਕਿਰਪਾ ਦ੍ਰਿਸ਼ਟੀ। ਕਮਲਾ—ਲਛਮੀ ਦੇਵੀਆਂ। ਕਲਪਤਰੁ—ਕਲਪ ਬ੍ਰਿਛ, ਦੇਵਤਿਆਂ ਦਾ ਕਲਪਿਤ ਮੁਰਾਦਾਂ ਪੂਰੀਆਂ ਕਰਨ ਵਾਲਾ ਬ੍ਰਿਛ। ਮਧੁਰ—ਮਿੱਠੇ। ਮਧੁ—ਅੰਮ੍ਰਿਤ। ਬਿਲਾਸ—ਅਨੰਦ ਭੋਗ। ਮੰਦ ਮੁਸਕਾਨਿ—ਧੀਰੇ ਧੀਰੇ ਮੁਸਕ੍ਰਾਹਟ। ਬਾਨਿ—ਬਾਣ, ਸੁਭਾਅ। ਖਾਨਿ—ਖਾਣੀ, ਭੰਡਾਰ। ਕੋਟਾਨਿ ਸਸਿ—ਕਰੋੜਾਂ ਚੰਦਰਮੇ। ਲੋਟ ਪੋਟ—ਸਦਕੇ ਹੋਣਾ। ਕੁਮਦਨੀ—ਚੰਦ ਦੀ ਚਾਨਣੀ ਵਿਚ ਖਿੜਨ ਵਾਲਾ ਨੀਲੋਫ਼ਰ ਦਾ ਫੁੱਲ। ਤਾਸੁ—ਤਿਸ ਤੋਂ, ਉਸ ਤੋਂ। ਮਧੁਕਰ—ਭੌਰਾ। ਮਕਰੰਦ—ਫੁੱਲਾਂ ਦੀ ਬਰੀਕ ਅੰਦਰਲੀਆਂ ਤਰੀਆਂ ਉਪਰ ਦੀ ਮਿੱਠੀ ਰਸ, ਸੁਗੰਧਤ ਧੂੜੀ। ਲੁਭਿਤ ਹੁਇ—ਲੁਭਾਇਮਾਨ ਹੋਇ, ਮਸਤ ਹੋਇ। ਸਹਜ ਸਮਾਧਿ—ਸਹਜ ਅਵਸਥਾ ਵਿਚ ਚਿਤ ਨੂੰ ਜੋੜਨਾ। ਲਿਵ—ਬ੍ਰਿਤੀ ਦੀ ਇਕਾਗ੍ਰਤਾ। ਬਿਸਮ ਬਿਸ੍ਵਾਸ—ਅਸਚਰਜ ਵਿਸ਼ਵਾਸ, ਭਰੋਸਾ, ਸ਼ਰਧਾ-ਭਾਵਨੀ।

***ਅਰਥ :*** ਸੁਖ-ਸਾਗਰ-ਸਰੂਪ ਸਤਿਗੁਰੂ ਦੇ ਦਰਸ਼ਨ ਦੀ ਜੋਤੀ ਦਾ ਪ੍ਰਕਾਸ਼ ਸੁਖਾਂ ਦਾ ਮਹਾਨ ਭੰਡਾਰ ਹੈ। ਦਰਸ਼ਨ-ਜੋਤੀ ਦੇ ਤਿਲ ਮਾਤ੍ਰ ਪ੍ਰਕਾਸ਼ ਤੋਂ (ਦੁਨੀਆ ਦੀਆਂ) ਕਰੋੜਾਂ ਵਡਿਆਈਆਂ ਤੇ ਸੁਹੱਪਣਾਂ ਦਾ ਚਾਨਣਾ ਹੋਇਆ ਹੈ।

(ਸਤਿਗੁਰੂ ਦੀ) ਰਤਾ ਜਿੰਨੀ ਕਿਰਪਾ ਦ੍ਰਿਸ਼ਟੀ ਵਿਚ ਕਰੋੜਾਂ ਲਛਮੀਆਂ ਅਤੇ ਮਨ-ਮੰਗੇ ਫਲ ਦੇਣ ਵਾਲੇ ਕਲਪ ਬ੍ਰਿਛ ਸਮਾਏ ਹੋਏ ਹਨ (ਭਾਵ, ਸਤਿਗੁਰੂ ਦੀ ਰਤਾ ਜਿੰਨੀ ਮਿਹਰ ਹੋਣ ਨਾਲ ਸਭੇ ਇਛਾਂ ਪੂਰੀਆਂ ਹੋ ਜਾਂਦੀਆਂ ਹਨ) ਅਤੇ ਸਤਿਗੁਰੂ ਦੇ ਅੰਮ੍ਰਿਤ-ਭਿੰਨੇ ਮਿੱਠੇ ਬਚਨਾਂ ਵਿਚ (ਦੁਨੀਆ ਦੇ) ਕਰੋੜਾਂ ਅੰਮ੍ਰਿਤਾਂ ਦੇ ਅਨੰਦ-ਭੋਗ ਭਰਪੂਰ ਹਨ।

(ਸਤਿਗੁਰੂ ਜੀ ਦੀ) ਧੀਰੇ ਧੀਰੇ ਮੁਸਕ੍ਰਾਹਟ ਦੀ ਜੋ ਬਾਣ ਹੈ, ਉਹ ਮਾਨੋ ਕਰੋੜਾਂ ਚੰਦਰਮਿਆਂ (ਦੀ ਸੋਭਾ) ਦੀ ਖਾਣ ਹੈ ਅਤੇ ਉਸ ਤੋਂ ਕਰੋੜਾਂ ਕੁਮੱਦਨੀਆਂ ਦੀ ਸੋਭਾ ਵਾਰਨੇ ਬਲਿਹਾਰਨੇ ਜਾ ਰਹੀ ਹੈ।

(ਸਤਿਗੁਰੂ ਦੇ ਚਰਨ ਕਮਲਾਂ ਦੀ) ਸੁਗੰਧਤ ਧੂੜੀ (ਗੁਰ-ਉਪਦੇਸ਼ ਦੁਆਰਾ ਪ੍ਰਾਪਤ ਹੋਏ ਨਾਮ-ਸਿਮਰਨ ਦੇ) ਅੰਮ੍ਰਿਤ-ਰਸ ਵਿਚ ਮੁਗਧ ਹੋ ਕੇ (ਪ੍ਰੀਤਵਾਨ ਗੁਰਸਿਖ ਦਾ) ਮਨ-ਭੌਰਾ ਸਹਜ-ਸਮਾਧੀ ਵਿਚ ਅਸਚਰਜ ਸ਼ਰਧਾ-ਭਾਵਨੀ ਨਾਲ ਲਿਵ ਲਾਈ ਰਖਦਾ ਹੈ।੨੯੪।

**ਚਰਨ ਸਰਨਿ ਰਜ ਮਜਨ ਮਲੀਨ ਮਨ, ਦਰਪਨ ਗਤਿ ਗੁਰਮਤਿ ਨਿਹਚਲ ਹੈ॥**
**ਗਿਆਨ ਗੁਰ ਅੰਜਨ ਦੈ ਚਪਲ ਖੰਜਨ ਦ੍ਰਿਗ, ਅਕੁਲ ਨਿਰੰਜਨ ਧਿਆਨ ਜਲ ਥਲ ਹੈ॥**
**ਭੰਜਨ ਭੈ ਭਰਮ ਅਰਿ ਗੰਜਨ ਕਰਮ ਕਾਲ, ਪਾਂਚ ਪਰਪੰਚ ਬਲਬੰਚ ਨਿਰਦਲ ਹੈ॥**
**ਸੇਵਾ ਕਰੰਜਨ ਸਰਬਾਤਮ ਨਿਰੰਜਨ ਭਏ, ਮਾਇਆ ਮੈ ਉਦਾਸ, ਕਲਿਮਲ ਨਿਰਮਲ ਹੈ॥੨੯੫॥**

***ਪਦ ਅਰਥ :*** ਚਰਨ ਸਰਨਿ—(ਸਤਿਗੁਰੂ ਦੇ) ਚਰਨਾਂ ਦੀ ਸ਼ਰਨ ਵਿਚ। ਰਜ ਮਜਨ—(ਸਤਿਗੁਰੂ ਦੇ ਚਰਨਾਂ ਦੀ) ਧੂੜੀ ਵਿਚ ਇਸ਼ਨਾਨ ਕਰਨ ਨਾਲ। ਮਲੀਨ—ਮੈਲਾ, ਵਿਕਾਰੀ। ਦਰਪਨ ਗਤਿ—ਸ਼ੀਸ਼ੇ ਵਾਂਗ (ਨਿਰਮਲ)। ਗੁਰਮਤਿ—ਗੁਰ ਦੀਖਿਆ, ਗੁਰ ਉਪਦੇਸ਼। ਨਿਹਚਲ—ਸਥਿਤ। ਗਿਆਨ ਗੁਰ ਅੰਜਨ ਦੈ—ਗੁਰੂ ਦੇ ਗਿਆਨ ਰੂਪ ਸੁਰਮਾ ਪਾਣ ਨਾਲ। ਚਪਲ—ਚੰਚਲ। ਖੰਜਨ—ਚਿੜੀ ਦੇ ਅਕਾਰ ਜਿਡਾ ਚੰਚਲ ਸੁਭਾਅ ਪੰਛੀ, ਮਮੋਲਾ। ਦ੍ਰਿਗ—ਨੇਤਰ, ਅੱਖਾਂ। ਅਕੁਲ—ਜਾਤਿ ਕੁਲ ਰਹਿਤ ਪ੍ਰਭੂ। ਨਿਰੰਜਨ—ਮਾਇਆ ਦੀ ਕਾਲਖ ਤੋਂ ਪਰੇ ਪ੍ਰਭੂ। ਜਲ ਥਲ—ਜਲਾਂ ਥਲਾਂ ਵਿਚ (ਵਿਆਪਕ)। ਭੰਜਨ—ਤੋੜਨ ਵਾਲਾ। ਭੈ ਭਰਮ—ਭਰਮਾਂ ਦੇ ਡਰ। ਅਰਿ ਪਾਂਚ—ਪੰਜ ਕਾਮ ਕ੍ਰੋਧ ਆਦਿ ਵੈਰੀ। ਅਰਿ—ਵੈਰੀ। ਗੰਜਨ—ਨਾਸ ਕਰਨ ਵਾਲਾ। ਕਰਮ ਕਾਲ—ਪਾਪ ਪੁੰਨ ਦੇ ਕਰਮ ਜੋ ਕਾਲ ਰੂਪ ਹਨ। ਪਰਪੰਚ—ਛਲ, ਧੋਖਾ। ਬਲਬੰਚ—ਜ਼ਬਰਦਸਤੀ ਤੇ ਠਗਣ ਦੀ ਕਿਰਿਆ, ਵਲ ਛਲ। ਨਿਰਦਲ—ਚੰਗੀ ਤਰ੍ਹਾਂ ਕੁਚਲਣਾ, ਚਕਨਾਚੂਰ ਕਰਨਾ। ਕਰੰਜਨ—ਕਰਦਿਆਂ। ਸਰਬਾਤਮ ਨਿਰੰਜਨ—ਸਭ ਪ੍ਰਾਣੀਆਂ ਵਿਚ

ਵਸਦੇ ਨਿਰੰਜਨ ਦੇ ਦਰਸ਼ਨ ਕਰ ਕੇ। ਉਦਾਸ—ਉਪਰਾਮ, ਤਿਆਗੀ। ਕਲਿਮਲ—ਕਲੀਕਾਲ ਦੀ ਮੈਲ, ਵਿਕਾਰ, ਪਾਪ। ਨਿਰਮਲ—ਮੈਲ ਰਹਿਤ, ਸਵੱਛ।

***ਅਰਥ :*** (ਸਤਿਗੁਰੂ ਦੀ) ਚਰਨ ਸ਼ਰਨ ਲੈਣ ਅਤੇ (ਸਤਿਗੁਰੂ ਦੇ ਚਰਨਾਂ ਦੀ) ਧੂੜੀ ਵਿਚ ਇਸ਼ਨਾਨ ਕਰਨ (ਭਾਵ, ਨਾਮ ਸਿਮਰਨ) ਨਾਲ ਵਿਕਾਰਾਂ ਨਾਲ ਮੈਲਾ ਹੋਇਆ ਮਨ ਸ਼ੀਸ਼ੇ ਵਾਂਗ ਨਿਰਮਲ ਹੋ ਜਾਂਦਾ ਹੈ। (ਉਸ ਸਵੱਛ ਤੇ ਨਿਰਮਲ ਮਨ ਵਿਚ) ਸਤਿਗੁਰੂ ਦੀ ਸੀਖਿਆ-ਦੀਖਿਆ ਸਥਿਰ ਹੁੰਦੀ ਹੈ।

(ਮਨ ਬੁਧੀ ਦੇ ਪ੍ਰਭਾਵ ਹੇਠ) ਮਮੋਲੇ ਵਾਂਗ ਚੰਚਲ ਨੇਤਰਾਂ ਵਿਚ ਗੁਰ-ਗਿਆਨ (ਗੁਰ-ਉਪਦੇਸ਼-ਨਾਮ-ਸਿਮਰਨ) ਦਾ ਸੁਰਮਾ ਪਾਣ ਨਾਲ, ਜੋ ਵਾਹਿਗੁਰੂ ਜਾਤਿ-ਕੁਲ ਤੋਂ ਰਹਿਤ, ਮਾਇਆ ਦੀ ਕਾਲਖ ਤੋਂ ਪਰੇ ਅਤੇ ਜਲਾਂ ਥਲਾਂ ਵਿਚ ਵਸ ਰਿਹਾ ਹੈ, ਉਸ ਵਿਚ (ਸੁਰਤੀ ਦਾ) ਧਿਆਨ ਜੁੜ ਜਾਂਦਾ ਹੈ।

(ਪ੍ਰਭੂ ਦਾ ਐਸਾ ਅਲੌਕਿਕ ਧਿਆਨ) (ਕਈ ਤਰ੍ਹਾਂ ਦੇ ਵਿਆਪ ਰਹੇ) ਭਰਮਾਂ ਦੇ ਡਰ ਤੋੜਨਹਾਰਾ ਹੈ, ਪਾਪ ਪੁੰਨ ਦੇ ਕਰਮਾਂ ਦੇ ਕਾਲ-ਰੂਪ ਜਾਲ (ਜੋ ਜਨਮ ਮਰਨ ਦੇ ਗੇੜ ਵਿਚ ਪਾਣ ਵਾਲੇ) ਹਨ, ਨਾਸ ਕਰਨ ਵਾਲਾ ਹੈ ਅਤੇ ਪੰਜੇ ਪਰਪੰਚੀ ਕਾਮ ਕ੍ਰੋਧ ਆਦਿਕ ਵੈਰੀਆਂ ਦੇ ਵਲ ਛਲ ਚਕਨਾਚੂਰ ਕਰਨਹਾਰਾ ਹੈ।

(ਗੁਰਮੁਖਿ ਜਨ) ਸਰਬ ਜੀਆਂ ਅੰਦਰ ਨਿਰੰਜਨ ਵਾਹਿਗੁਰੂ ਦੀ ਜੋਤਿ ਦੇ ਦਰਸ਼ਨ ਕਰਦਿਆਂ, ਮਨੁੱਖ ਮਾਤਰ ਦੀ ਸੇਵਾ ਕਰ ਕੇ ਨਿਰੰਜਨ ਵਾਹਿਗੁਰੂ ਦਾ ਰੂਪ ਹੋ ਜਾਂਦੇ ਹਨ ਅਤੇ ਮੋਹ-ਮਾਇਆ ਤੋਂ ਉਪਰਾਮ ਰਹਿ ਕੇ ਕਲੀਕਾਲ ਦੇ ਵਿਕਾਰਾਂ ਤੋਂ (ਬਚ ਕੇ) ਨਿਰਮਲ ਹੋ ਜਾਂਦੇ ਹਨ।੨੯੫।

**ਚੰਦ੍ਰਮਾ ਅਛਤ ਰਵਿ ਰਾਹੁ ਨ ਸਕਤ ਗ੍ਰਸਿ, ਦ੍ਰਿਸਟਿ ਅਗੋਚਰ ਹੁਇ ਸੂਰਜ ਗ੍ਰਹਨ ਹੈ॥**
**ਪਛਮ ਉਦੋਤ ਹੋਤ ਚੰਦ੍ਰਮੈ ਨਮਸਕਾਰ, ਪੂਰਬ ਸੰਜੋਗ ਸਸਿ ਕੇਤੁ ਖੇਤ ਹਨਿ ਹੈ॥**
**ਕਾਸਟ ਮੈ ਅਗਨਿ ਮਗਨਿ ਚਿਰੰਕਾਲ ਰਹੈ, ਅਗਨਿ ਮੈ ਕਾਸਟ ਪਰਤ ਹੀ ਦਹਨ ਹੈ॥**
**ਤੈਸੇ ਸਿਵ ਸਕਤਿ ਅਸਾਧ ਸਾਧ ਸੰਗਮ ਕੈ, ਦੁਰਮਤਿ ਗੁਰਮਤਿ ਦੁਸਹ ਸਹਨ ਹੈ॥੨੯੬॥**

***ਪਦ ਅਰਥ :*** ਅਛਤ—ਹੁੰਦਿਆਂ। ਰਵਿ—ਸੂਰਜ। ਰਾਹੁ—ਰਾਹੂ ਨਾਂ ਦਾ ਗ੍ਰਹਿ। ਨ ਸਕਤ ਗ੍ਰਸਿ—ਗ੍ਰਸ ਨਹੀਂ ਸਕਦਾ, ਖਾ ਨਹੀਂ ਸਕਦਾ। ਗ੍ਰਸ—ਖਾਣਾ, ਨਿਗਲਣਾ, ਘੇਰਨਾ। ਅਗੋਚਰ—ਗੁਪਤ, ਲੁਪਤ। ਉਦੋਤ—ਪ੍ਰਕਾਸ਼। ਸੰਜੋਗ—ਮੇਲ , ਸੰਗਤਿ। ਸਸਿ—ਚੰਦਰਮਾ। ਕੇਤੁ—ਕੇਤੂ ਨਾਂ ਦਾ ਗ੍ਰਹਿ। ਖੇਤ ਹਨਿ ਹੈ—(ਅਕਾਸ਼ ਦੇ) ਖੇਤਰ ਵਿਚ ਮਾਰਦਾ ਹੈ। ਕਾਸਟ ਮੈ—ਲਕੜ ਵਿਚ। ਅਗਨਿ—ਅਗਨੀ। ਮਗਨਿ ਰਹੈ—ਡੂਬੀ, ਲੁਕੀ ਰਹਿੰਦੀ ਹੈ। ਮਗਨਿ—ਲੀਨ, ਡੁਬਣਾ। ਚਿਰੰਕਾਲ—ਕਾਫ਼ੀ ਸਮਾਂ। ਪਰਤ ਹੀ—ਪੈਂਦਿਆਂ ਹੀ। ਦਹਨ ਹੈ—ਸੜ ਜਾਂਦੀ ਹੈ। ਸਿਵ—ਸ਼ਿਵ, ਕਲਿਆਣ, ਮੋਖ ਪਦ। ਸਕਤਿ—ਸ਼ਕਤੀ, ਮਾਇਆ। ਅਸਾਧ—ਖੋਟਾ ਪੁਰਸ਼, ਮਨਮੁਖ। ਸਾਧ—ਉਤਮ, ਉਪਕਾਰੀ, ਨੇਕ, ਗੁਰਮੁਖਿ। ਸੰਗਮ—ਮੇਲ, ਸੰਗਤਿ। ਦੁਰਮਤਿ—ਖੋਟੀ ਮਤਿ। ਗੁਰਮਤਿ—ਗੁਰੂ ਦੀ ਮਤਿ। ਦੁਸਹ—ਦੁਖ ਨਾਲ ਸਹਾਰਨ ਜੋਗ। ਸਹਨ ਹੈ—ਸਹਿਣੀ ਪੈਂਦੀ ਹੈ, ਮਿਲਦੀ ਹੈ।

[*ਨੋਟ :* ਭਾਰਤੀ ਵਿਸ਼ਵਾਸ ਅਨੁਸਾਰ ਪਹਿਲੀਆਂ ਦੋ ਪੰਗਤੀਆਂ ਵਿਚ ਸੂਰਜ-ਗ੍ਰਹਣ ਤੇ ਚੰਦ-ਗ੍ਰਹਣ ਦੀ ਮਿਸਾਲ ਦੇ ਕੇ ਚੰਗੀ ਮਾੜੀ ਸੰਗਤਿ ਦਾ ਪ੍ਰਭਾਵ ਦਸਿਆ ਹੈ।]

***ਅਰਥ :*** ਚੰਦ ਦੇ ਹੁੰਦਿਆਂ (ਭਾਵ, ਇਕੋ ਰਾਸ਼ਿ ਵਿਚ ਹੋਣ ਨਾਲ) ਸੂਰਜ ਨੂੰ ਰਾਹੂ ਨਾਂ ਦਾ ਗ੍ਰਹਿ ਨਹੀਂ ਗ੍ਰਸ ਸਕਦਾ, ਪਰ ਚੰਦ ਦੀ ਦ੍ਰਿਸ਼ਟੀ ਤੋਂ (ਜਦੋਂ ਸੂਰਜ) ਉਹਲੇ ਹੋ ਜਾਂਦਾ ਹੈ ਤਾਂ ਸੂਰਜ ਗ੍ਰਹਣ ਹੁੰਦਾ ਹੈ। (ਭਾਵ, ਰਾਹੂ ਸੂਰਜ ਨੂੰ ਦਬਾ ਲੈਂਦਾ ਹੈ)। (ਇਥੇ ਸੀਤਲ ਸੁਭਾਅ ਵਾਲਾ ਚੰਦ ਨੇਕ ਪੁਰਸ਼ ਦਾ ਪ੍ਰਤੀਕ ਹੈ, ਜਿਸ ਦੇ ਸੰਗ ਰਹਿਣ ਨਾਲ ਤਪਸ਼ ਸੁਭਾਅ ਵਾਲੇ ਸੂਰਜ ਨੂੰ ਮਾਇਆ ਰੂਪੀ ਰਾਹੂ ਨਹੀਂ ਗ੍ਰਸਦਾ)।

(ਪੂਰਬ ਦਿਸ਼ਾ ਸੂਰਜ ਦੀ ਅਤੇ ਪੱਛਮ ਦਿਸ਼ਾ ਚੰਦ ਦੀ ਮੰਨੀ ਜਾਂਦੀ ਹੈ)। ਜਦ ਚੰਦ ਪੱਛਮ ਵਲੋਂ (ਮਸਿਆ ਪਿਛੋਂ ਦੂਜ ਤਿਥ ਨੂੰ) ਪ੍ਰਗਟ ਹੁੰਦਾ ਹੈ (ਭਾਰਤੀ ਮਰਯਾਦਾ ਅਨੁਸਾਰ ਸਾਰੇ ਲੋਕ) ਚੰਦ ਨੂੰ ਨਮਸਕਾਰਾਂ ਕਰਦੇ ਹਨ, ਪਰ (ਪੂਰਨਮਾਸ਼ੀ ਦੀ ਰਾਤ ਨੂੰ) ਪੂਰਬ ਦਿਸ਼ਾ ਦੇ ਸੰਜੋਗ ਹੋਣ ਨਾਲ (ਭਾਵ, ਪੂਰਬ ਦਿਸ਼ਾ ਵਲੋਂ ਚੰਦ ਦੇ ਚੜ੍ਹਨ ਕਰਕੇ) ਕੇਤੂ-ਗ੍ਰਹਿ ਚੰਦ ਨੂੰ ਅਕਾਸ਼ ਦੇ ਖੇਤਰ ਵਿਚ ਮਾਰ ਲੈਂਦਾ ਹੈ (ਭਾਵ, ਚੰਦ ਗ੍ਰਹਣ ਹੁੰਦਾ ਹੈ)। (ਅਰਥਾਤ, ਸੀਤਲ ਸੁਭਾਅ ਉਤਮ ਪੁਰਖ ਦੀ ਸੰਗਤਿ ਸੀਤਲ ਚੰਦਰਮੇ ਸਮਾਨ ਹੈ, ਜੋ ਸੂਰਜ ਵਾਂਗ ਤਪਦੇ ਮਨੁੱਖ ਦੀ ਰਖਿਆ ਦਾ ਸਾਧਨ ਹੁੰਦੀ ਹੈ। ਜਦ ਕਿ ਸੂਰਜ ਵਤ ਤਾਮਸੀ ਨੀਚ ਮਨੁੱਖ ਦੀ ਸੰਗਤਿ ਸੀਤਲ ਚੰਦਰਮੇ ਸਮਾਨ ਪੁਰਸ਼ ਲਈ ਦੁਖ ਦਾ ਕਾਰਨ ਬਣਦੀ ਹੈ)।

ਲਕੜੀ ਵਿਚ ਅਗਨੀ ਚਿਰ-ਕਾਲ ਤਕ ਲੁਕੀ ਰਹਿੰਦੀ ਹੈ, ਪਰ ਅੱਗ ਵਿਚ ਲਕੜੀ ਪੈਂਦਿਆਂ ਹੀ ਸੜ ਜਾਂਦੀ ਹੈ।

(ਤਾਮਸੀ ਸੁਭਾਅ ਵਾਲੀ ਅੱਗ ਨੀਚ ਪੁਰਖ ਦਾ ਪ੍ਰਤੀਕ ਹੈ, ਜਦ ਕਿ ਸ਼ਾਂਤ-ਚਿਤ ਲਕੜ ਉਤਮ ਪੁਰਖ ਕਰਕੇ ਦੱਸੀ ਗਈ ਹੈ)।

ਇਸੇ ਤਰ੍ਹਾਂ ਹੀ ਖੋਟੀ ਮਤਿ ਦੇ ਗ੍ਰਸੇ ਮਨਮੁਖਾਂ ਦੀ ਸੰਗਤਿ ਕਰ ਕੇ ਮੋਹ-ਮਾਇਆ ਦਾ ਦੁਖ ਸਹਾਰਨਾ ਪੈਂਦਾ ਹੈ, ਜਦ ਕਿ ਗੁਰੂ ਦੀ ਮਤਿ ਧਾਰਨ ਕਰਨ ਵਾਲੇ ਗੁਰਮੁਖਾਂ ਦੀ ਸੰਗਤਿ ਵਿਚ ਮੋਖ ਪਦ ਨੂੰ ਪਾ ਲਈਦਾ ਹੈ।੨੯੬।

**ਸਾਧ ਕੀ ਸੁਜਨਤਾਈ ਪਾਹਨ ਕੀ ਰੇਖ ਪ੍ਰੀਤਿ, ਬੈਰ ਜਲ ਰੇਖ ਹੁਇ, ਬਿਸੇਖ ਸਾਧ ਸੰਗ ਮੈ॥**
**ਦੁਰਜਨਤਾ ਅਸਾਧ ਪ੍ਰੀਤਿ ਜਲ ਰੇਖ ਅਰੁ, ਬੈਰ ਤਉ ਪਖਾਨ ਰੇਖ, ਸੇਖ ਅੰਗ ਅੰਗ ਮੈ॥**
**ਕਾਸਟ ਅਗਨਿ ਗਤਿ ਪ੍ਰੀਤਿ ਬਿਪ੍ਰੀਤਿ, ਸੁਰਸਰੀ ਜਲ ਬਾਰੁਨੀ ਸਰੂਪ ਜਲ ਗੰਗ ਮੈ॥**
**ਦੁਰਮਤਿ ਗੁਰਮਤਿ ਅਜਯਾ ਸਰਪ ਗਤਿ, ਉਪਕਾਰੀ ਅਉ ਬਿਕਾਰੀ, ਢੰਗ ਹੀ ਕੁਢੰਗ ਮੈ॥੨੯੭॥**

***ਪਦ ਅਰਥ :*** ਸਾਧ—ਭਲਾ ਪੁਰਸ਼, ਗੁਰਮੁਖਿ। ਸੁਜਨਤਾਈ—ਮਿਤਰਤਾ। ਪਾਹਨ ਕੀ ਰੇਖ—ਪੱਥਰ ਦੀ ਲਕੀਰ ਵਾਂਗ, ਅਮਿੱਟ। ਜਲ ਰੇਖ—ਪਾਣੀ ਦੀ ਲੀਕ ਵਾਂਗ, ਛਿਨ ਭੰਗਰ। ਬਿਸੇਖ—ਅਧਿਕਤਾ, ਵਿਸ਼ੇਸ਼ਤਾ। ਦੁਰਜਨਤਾ—ਖੋਟਿਆਈ, ਬੁਰਿਆਈ। ਅਸਾਧ—ਖੋਟਾ ਮਨੁੱਖ, ਮਨਮੁਖ। ਅਰੁ—ਅਤੇ। ਸੇਖ—ਬਿਸੇਖ, ਅਧਿਕਤਾ, ਬਹੁਲਤਾ। ਕਾਸਟ—ਲਕੜੀ। ਅਗਨਿ ਗਤਿ—ਅਗਨੀ ਵਾਂਗ। ਬਿਪ੍ਰੀਤਿ—ਉਲਟੀ ਪ੍ਰੀਤੀ। ਸੁਰਸਰੀ ਜਲ—ਗੰਗਾ ਜਲ। ਬਾਰੁਨੀ—ਸ਼ਰਾਬ। ਦੁਰਮਤਿ—ਖੋਟੀ ਮਤਿ। ਗੁਰਮਤਿ—ਗੁਰੂ ਦੀ ਮਤਿ। ਅਜਯਾ—ਬਕਰੀ। ਸਰਪ ਗਤਿ—ਸੱਪ ਵਾਂਗ। ਬਿਕਾਰੀ—ਵਿਕਾਰ ਵਾਲਾ, ਐਬੀ, ਬੁਰਿਆਈ ਵਾਲਾ। ਢੰਗ—ਚੰਗਾ ਗੁਣ। ਕੁਢੰਗ—ਮਾੜਾ ਗੁਣ।

***ਅਰਥ :*** ਗੁਰਮੁਖਾਂ ਦੀ ਪ੍ਰੀਤੀ ਮਿਤਰਤਾ ਵਾਲੀ ਪੱਥਰ 'ਤੇ ਲੀਕ ਵਾਂਗ ਅਮਿੱਟ ਹੁੰਦੀ ਹੈ। ਗੁਰਮੁਖਾਂ ਦੀ ਸੰਗਤਿ ਵਿਚ ਇਹੋ ਵਿਸ਼ੇਸ਼ਤਾ ਹੈ ਕਿ ਉਥੇ ਵੈਰ-ਭਾਵਨਾ ਪਾਣੀ ਦੀ ਲੀਕ ਵਾਂਗ ਨਹੀਂ ਹੁੰਦੀ।

ਮਨਮੁਖਾਂ ਦੀ ਪ੍ਰੀਤ ਖੋਟਿਆਈ ਵਾਲੀ ਪਾਣੀ ਦੀ ਲੀਕ ਵਾਂਗ ਛਿਨ-ਭੰਗਰ ਹੁੰਦੀ ਹੈ, ਅਤੇ ਵੈਰ ਤਾਂ ਪੱਥਰ ਦੀ ਲੀਕ ਵਾਂਗ ਅਮਿੱਟ ਹੋ ਕੇ, ਉਨ੍ਹਾਂ ਦੇ ਅੰਗ ਅੰਗ ਵਿਚ ਵਧਿਆ ਹੁੰਦਾ ਹੈ।

(ਗੁਰਮੁਖਾਂ ਦੀ) ਪ੍ਰੀਤੀ ਲਕੜੀ ਵਾਂਗ ਅੱਗ (ਨੂੰ ਆਪਣੇ ਅੰਦਰ ਸੰਭਾਲ ਰਖਣ) ਦੀ ਹੈ, (ਜਦ ਕਿ ਮਨਮੁਖਾਂ ਦੀ) ਉਲਟੀ ਪ੍ਰੀਤ ਅੱਗ ਵਾਂਗ (ਲਕੜ ਨੂੰ ਸਾੜਨ) ਦੀ ਹੈ। ਜਿਵੇਂ ਗੰਗਾ-ਜਲ ਸ਼ਰਾਬ ਵਿਚ ਮਿਲਣ ਨਾਲ ਸ਼ਰਾਬ ਰੂਪ ਹੋ ਜਾਂਦਾ ਹੈ, ਜਦ ਕਿ ਸ਼ਰਾਬ ਗੰਗਾ-ਜਲ ਵਿਚ ਪੈ ਕੇ ਗੰਗਾ-ਜਲ ਰੂਪ ਹੋ ਜਾਂਦੀ ਹੈ। (ਇਸੇ ਤਰ੍ਹਾਂ ਖੋਟੇ ਪੁਰਸ਼ਾਂ ਦੀ ਸੰਗਤਿ ਭਲੇ ਪੁਰਸ਼ਾਂ 'ਤੇ ਭੈੜਾ ਪ੍ਰਭਾਵ ਪਾਂਦੀ ਹੈ, ਜਦ ਕਿ ਗੁਰਮੁਖਾਂ ਦੀ ਸੰਗਤਿ ਮਨਮੁਖਾਂ ਨੂੰ ਵੀ ਪਵਿਤਰ ਜੀਵਨ ਵਾਲਾ ਕਰ ਦਿੰਦੀ ਹੈ)।

ਖੋਟੀ ਮਤਿ ਕਾਰਨ ਖੋਟਾ ਪੁਰਸ਼ ਸੱਪ ਵਾਂਗ, ਭੈੜਾ ਗੁਣ ਹੋਣ ਕਰਕੇ ਬੁਰਾਈ ਕਰਦਾ ਹੈ, ਜਦ ਕਿ ਗੁਰੂ ਦੀ ਮਤਿ ਦਾ ਧਾਰਨੀ ਬਕਰੀ ਵਾਂਗ, ਚੰਗਾ ਗੁਣ ਹੋਣ ਕਰਕੇ ਉਪਕਾਰ ਹੀ ਕਮਾਂਦਾ ਹੈ।੨੯੭।

**ਦੁਰਮਤਿ ਗੁਰਮਤਿ ਸੰਗਤਿ ਅਸਾਧ ਸਾਧ, ਕਾਸਟ ਅਗਨਿ ਗਤਿ ਟੇਵ ਨ ਟਰਤ ਹੈ॥**
**ਅਜਯਾ ਸਰਪ, ਜਲ ਗੰਗ ਬਾਰੁਨੀ ਬਿਧਾਨ, ਸਨ ਅਉ ਮਜੀਠ, ਖਲ ਪੰਡਿਤ ਲਰਤ ਹੈ॥**
**ਕੰਟਕ ਪੁਹਪ, ਸੈਲ ਘਟਿਕਾ, ਸਨਾਹ ਸਸਤ੍ਰ, ਹੰਸ ਕਾਗ ਬਗ, ਬਿਆਧ ਮ੍ਰਿਗ ਹੁਇ ਨਿਬਰਤ ਹੈ॥**
**ਲੋਸਟ ਕਨਿਕ, ਸੀਪ ਸੰਖ, ਮਧੁ ਕਾਲਕੂਟ, ਸੁਖ ਦੁਖ-ਦਾਇਕ ਸੰਸਾਰ ਬਿਚਰਤ ਹੈ॥੨੯੮॥**

***ਪਦ ਅਰਥ :*** ਦੁਰਮਤਿ—ਖੋਟੀ ਮਤਿ। ਗੁਰਮਤਿ—ਗੁਰੂ ਦੀ ਮਤਿ। ਅਸਾਧ—ਬੁਰਾ ਪੁਰਸ਼, ਮਨਮੁਖ। ਸਾਧ—ਭਲਾ ਪੁਰਸ਼, ਗੁਰਮੁਖਿ। ਕਾਸਟ—ਲਕੜੀ। ਗਤਿ—ਵਾਂਗ, ਜਿਵੇਂ ਕਿ। ਟੇਵ—ਸੁਭਾਵ। ਨ ਟਰਤ—ਨਹੀਂ ਟਲਦੇ। ਅਜਯਾ—ਬਕਰੀ। ਸਰਪ—ਸੱਪ। ਬਾਰੁਨੀ—ਸ਼ਰਾਬ। ਬਿਧਾਨ—ਰੀਤੀ, ਵਿਧੀ। ਸਨ—ਸਣ। ਅਉ—ਅਤੇ। ਖਲ—ਮੂਰਖ। ਲਰਤ ਹੈ—ਲੜਦੇ ਹਨ, ਵਿਰੋਧੀ ਸੁਭਾਵ ਦੇ ਹੁੰਦੇ ਹਨ। ਕੰਟਕ—ਕੰਡਾ। ਪੁਹਪ—ਫੁਲ। ਸੈਲ—ਪੱਥਰ। ਘਟਿਕਾ—ਘੜਾ। ਸਨਾਹ—ਸੰਜੋਅ, ਕਵਚ, ਸ਼ਸਤਰਾਂ ਦੀ ਮਾਰ ਤੋਂ ਬਚਣ ਲਈ ਲੋਹੇ ਦੀ ਬਰਦੀ। ਕਾਗ—ਕਾਂ। ਬਗ—ਬਗਲਾ। ਬਿਆਧ—ਸ਼ਿਕਾਰੀ। ਮ੍ਰਿਗ—ਹਿਰਨ। ਨਿਬਰਤ—ਨਿਬੜਨਾ। ਲੋਸਟ—ਲੋਹਾ। ਕਨਿਕ—ਸੋਨਾ। ਸੀਪ—ਸਿਪ। ਮਧੁ—ਅੰਮ੍ਰਿਤ। ਕਾਲਕੂਟ—ਜ਼ਹਿਰ।

***ਅਰਥ :*** ਅਗਨੀ ਤੇ ਲਕੜੀ ਵਾਂਗ ਮਨਮੁਖਾਂ ਦੀ ਸੰਗਤਿ ਵਿਚੋਂ ਖੋਟੀ ਮਤਿ ਮਿਲਦੀ ਹੈ ਜਦ ਕਿ ਗੁਰਮੁਖਾਂ ਦੀ ਸੰਗਤਿ ਵਿਚੋਂ ਗੁਰੂ ਦੀ ਮਤਿ ਪ੍ਰਾਪਤ ਹੁੰਦੀ ਹੈ; (ਲਕੜੀ ਤਾਂ ਅੱਗ ਨੂੰ ਆਪਣੇ ਅੰਦਰ ਲੁਕੋਈ ਰਖਦੀ ਹੈ, ਪਰ ਅਗਨੀ ਲਕੜੀ ਨੂੰ ਸਾੜਦੀ ਹੈ) (ਚੰਗੇ ਤੇ ਮੰਦੇ ਦੋਵੇਂ ਹੀ) ਆਪੋ ਆਪਣੇ ਸੁਭਾਅ ਤੋਂ ਟਲਦੇ ਨਹੀਂ।

ਬਕਰੀ ਉਪਕਾਰੀ ਤੇ ਸੱਪ ਡੰਗ ਮਾਰਨ ਵਾਲਾ ਦੁਖਦਾਈ, ਗੰਗਾ-ਜਲ ਸ਼ਰਾਬ ਨੂੰ ਆਪਣੇ ਵਿਚ ਮਿਲਾ ਕੇ ਪਵਿਤਰ ਕਰਨ ਵਾਲਾ ਤੇ ਸ਼ਰਾਬ ਗੰਗਾ-ਜਲ ਵਿਚ ਪੈ ਕੇ ਉਸ ਨੂੰ ਕਲੰਕਤ ਕਰਨ ਵਾਲੀ ਰੀਤੀ ਵਾਲੀ, ਸਣ (ਦੀ ਰਸੀ) ਬੰਧਨ ਪਾਉਣ ਵਾਲੀ ਤੇ ਮਜੀਠ ਅੱਗ ਦੇ ਉਬਾਲੇ ਸਹਿ ਕੇ ਪੱਕਾ ਰੰਗ ਚੜ੍ਹਾਣ ਵਾਲੀ ਹੁੰਦੀ ਹੈ। ਇਸੇ ਤਰ੍ਹਾਂ ਮੂਰਖ ਤੇ ਵਿਦਵਾਨ ਵਿਰੋਧੀ ਸੁਭਾਅ ਵਾਲੇ ਹੁੰਦੇ ਹਨ।

ਕੰਡਾ ਦੁਖਦਾਈ ਤੇ ਫੁਲ ਸੁਗੰਧੀ ਦੇਣ ਵਾਲਾ, ਪੱਥਰ ਘੜੇ ਦਾ ਵੈਰੀ ਤੇ ਘੜਾ ਸੀਤਲ ਜਲ ਦੇਣ ਵਾਲਾ, ਸੰਜੋਅ ਮੌਤ ਤੋਂ ਬਚਾਣ ਵਾਲੀ ਤੇ ਸ਼ਸਤਰ ਪ੍ਰਾਣ ਘਾਤ ਕਰਨ ਵਾਲਾ, ਹੰਸ ਨਿਰਮਲ ਬਿਬੇਕ-ਬੁਧੀ ਵਾਲਾ ਅਤੇ ਕਾਂ ਤੇ ਬਗਲਾ ਮਾਸ ਚੂੰਡਣ ਵਾਲੇ, ਸ਼ਿਕਾਰੀ ਹਿਰਨ ਦਾ ਘਾਤ ਕਰਨ ਵਾਲਾ ਤੇ ਹਿਰਨ ਆਪਣੇ ਅੰਦਰ ਦੀ ਕਸਤੂਰੀ ਤੇ ਖਲ ਦੇ ਕੇ ਸੁਖ ਪਹੁੰਚਾਣ ਵਾਲਾ ਹੋ ਕੇ (ਬੁਰੇ ਭਲੇ ਦਾ) ਨਿਬੇੜਾ ਕਰਦੇ ਹਨ।

ਲੋਹਾ ਸ਼ਸਤਰ ਬੇੜੀਆਂ ਆਦਿ ਬਣ ਕੇ ਦੁਖਦਾਈ ਅਤੇ ਸੋਨਾ ਅਮੋਲਕ ਆਭਾ ਕਰਕੇ ਸੁਖਦਾਈ, ਸਿਪ ਸਵਾਂਤੀ ਬੂੰਦ ਨੂੰ ਆਪਣੇ ਵਿਚ ਸਮੋ ਕੇ ਮੋਤੀ ਬਣਾਣ ਵਾਲਾ ਤੇ ਸੰਖ ਢਾਹਾਂ ਮਾਰਨ ਵਾਲਾ, ਅੰਮ੍ਰਿਤ ਤਾਂ ਜੀਵਨ-ਦਾਤਾ ਅਤੇ ਜ਼ਹਿਰ ਮੌਤ ਦਾ ਕਾਰਨ ਬਣਦੀ ਹੈ। ਇਸੇ ਤਰ੍ਹਾਂ (ਸਾਧ) ਗੁਰਮੁਖਿ ਜਨ ਸੰਸਾਰ ਵਿਚ ਸੁਖ ਦੇਣ ਵਾਲੇ ਉਪਕਾਰੀ ਹੋ ਵਿਚਰਦੇ ਹਨ, ਜਦ ਕਿ (ਅਸਾਧ) ਮਨਮੁਖ ਦੁਖਦਾਈ ਹੁੰਦੇ ਹਨ।੨੯੮।

**ਦਾਦਰ ਸਰੋਜ, ਬਾਂਸ ਬਾਵਨ, ਮਰਾਲ ਬਗ, ਪਾਰਸ ਪਖਾਨ, ਬਿਖੁ ਅੰਮ੍ਰਿਤ ਸੰਜੋਗ ਹੈ॥**
**ਮ੍ਰਿਗ ਮ੍ਰਿਗ-ਮਦ, ਅਹਿ ਮਨਿ, ਮਧੁ ਮਾਖੀ ਸਾਖੀ, ਬਾਂਝ ਬਧੂ ਨਾਹ ਨੇਹ ਨਿਹਫਲ ਭੋਗ ਹੈ॥**
**ਦਿਨਕਰ ਜੋਤਿ ਉਲੂ, ਬਰਖੈ ਸਮੈ ਜਵਾਸੋ, ਅਸਨ ਬਸਨ ਜੈਸੇ ਬ੍ਰਿਥਾਵੰਤ ਰੋਗ ਹੈ॥**
**ਤੈਸੇ ਗੁਰਮਤਿ ਬੀਜ ਜਮਤ ਨ ਕਾਲਰ ਮੈ, ਅੰਕੁਰ ਉਦੋਤ ਹੋਤ ਨਾਹਿਨ, ਬਿਓਗ ਹੈ॥੨੯੯॥**

***ਪਦ ਅਰਥ :*** ਦਾਦਰ—ਡੱਡੂ। ਸਰੋਜ—ਕੌਲ ਫੁੱਲ। ਬਾਵਨ—ਛੋਟੇ ਕੱਦ ਦਾ ਉਤਮ ਜਾਤੀ ਦਾ ਚਿੱਟੇ ਚੰਦਨ ਦਾ ਬੂਟਾ। ਮਰਾਲ—ਹੰਸ। ਬਗ—ਬਗਲਾ। ਪਖਾਨ—ਪੱਥਰ। ਬਿਖੁ—ਜ਼ਹਿਰ। ਸੰਜੋਗ—ਮੇਲ। ਮ੍ਰਿਗ—ਹਿਰਨ। ਮ੍ਰਿਗ-ਮਦ—ਕਸਤੂਰੀ। ਅਹਿ—ਸੱਪ। ਮਨਿ—ਮਣੀ। ਮਧੁ—ਮਾਖਿਓ, ਸ਼ਹਿਦ। ਸਾਖੀ—ਗਵਾਹ, ਨਾਲ ਰਹਿਣ ਵਾਲੀ। ਬਾਂਝ ਬਧੂ—ਸੰਢ ਇਸਤ੍ਰੀ। ਨਾਹ ਨੇਹ—ਪਤੀ ਦਾ ਪ੍ਰੇਮ। ਨਿਹਫਲ—ਫਲ ਰਹਿਤ, ਬੇਅਰਥ। ਦਿਨਕਰ—ਸੂਰਜ। ਬਰਖੈ ਸਮੈ—ਬਰਖਾ ਸਮੇਂ। ਜਵਾਸੋ—ਜਵਾਹਾਂ, ਗਰਮੀ ਵਿਚ ਹੋਣ ਵਾਲਾ ਇਕ ਘਾਹ ਜੋ ਬਰਖਾ ਹੋਣ ਤੇ ਸੜ ਜਾਂਦਾ ਹੈ। ਅਸਨ—ਭੋਜਨ। ਬਸਨ—ਬਸਤਰ। ਬ੍ਰਿਥਾਵੰਤ—ਰੋਗੀ। ਗੁਰਮਤਿ—ਗੁਰੂ ਦੀ ਮਤਿ, ਗੁਰੂ ਦਾ ਉਪਦੇਸ਼। ਕਲਰ ਮੈ—ਕਲਰੀ ਧਰਤੀ ਵਿਚ, ਮਲੀਨ ਵਿਕਾਰੀ ਹਿਰਦੇ ਵਿਚ। ਅੰਕੁਰ—ਅੰਗੂਰ। ਉਦੋਤ ਹੋਤ ਨਾਹਿਨ—ਨਹੀਂ ਪਰਗਟ ਹੁੰਦਾ। ਬਿਓਗ—ਵਿਛੋੜਾ।

[***ਨੋਟ :*** ਕਠੋਰ ਮੈਲੇ ਚਿਤ ਵਾਲੇ ਮਨਮੁਖ ਗੁਰਮਤਿ ਦੇ ਧਾਰਨੀ ਨਹੀਂ ਹੋ ਸਕਦੇ।]

***ਅਰਥ :*** ਡੱਡੂ ਨੂੰ ਕੌਲ ਫੁੱਲ ਦਾ, ਬਾਂਸ ਨੂੰ ਚੰਦਨ ਰੁਖ ਦਾ, ਬਗਲੇ ਨੂੰ ਹੰਸ ਦਾ, ਸਾਧਾਰਨ ਪੱਥਰ ਨੂੰ ਪਾਰਸ ਦਾ, ਜ਼ਹਿਰ ਨੂੰ ਅੰਮ੍ਰਿਤ ਦਾ ਮੇਲ ਹੁੰਦਾ ਹੈ (ਪਰ ਉਹ ਉਨ੍ਹਾਂ ਦੇ ਗੁਣ ਨਹੀਂ ਗ੍ਰਹਿਣ ਕਰਦੇ)। (ਭਾਵ, ਇਕੋ ਸਰੋਵਰ ਵਿਚ ਡੱਡੂ ਤੇ ਕਵਲ ਵਸਦੇ ਹਨ, ਪਰ ਡੱਡੂ ਕਵਲ ਦੀ ਸਾਰ ਨਹੀਂ ਜਾਣਦਾ। ਬਾਂਸ ਤੇ ਚੰਦਨ ਇਕੋ ਜੰਗਲ ਵਿਚ ਹੁੰਦੇ ਹਨ, ਪਰ ਬਾਂਸ ਚੰਦਨ ਦਾ ਪ੍ਰਭਾਵ ਨਹੀਂ ਗ੍ਰਹਿਣ ਕਰਦਾ। ਬਗਲਾ ਤੇ ਹੰਸ ਇਕੋ ਜਿਹੇ ਦਿਸਦੇ ਹਨ, ਪਰ ਹੰਸ ਤਾਂ ਹੀਰਾ ਮੋਤੀ ਚੁਗਦਾ ਹੈ ਜਦ ਕਿ ਬਗਲਾ ਖਾਣ ਲਈ ਡੱਡਾਂ ਭਾਲਦਾ ਫਿਰਦਾ ਹੈ। ਪਾਰਸ ਤੇ ਆਮ ਪੱਥਰ ਇਕੋ ਪਰਬਤ ਵਿਚੋਂ ਨਿਕਲਦੇ ਹਨ, ਪਰ ਪਾਰਸ ਨਾਲ ਛੁਹਣ ਨਾਲ ਹੋਰ ਧਾਤਾਂ ਸੋਨਾ ਹੋ ਜਾਂਦੀਆਂ ਹਨ, ਅਤੇ ਆਮ ਪੱਥਰ, ਪੱਥਰ ਹੀ ਰਹਿੰਦਾ ਹੈ। ਇਸੇ ਤਰ੍ਹਾਂ ਜ਼ਹਿਰ ਤੇ ਅੰਮ੍ਰਿਤ ਦਾ ਮੇਲ ਹੈ, ਜ਼ਹਿਰ ਤਾਂ ਜਾਨ-ਲੇਵਾ ਹੈ, ਜਦ ਕਿ ਅੰਮ੍ਰਿਤ ਜੀਵਨ-ਦਾਤਾ ਹੈ।)

ਹਿਰਨ ਦੀ ਨਾਭੀ ਵਿਚ ਕਸਤੂਰੀ ਹੁੰਦੀ ਹੈ, ਸੱਪ ਦੇ ਸਿਰ 'ਤੇ ਮਣੀ, ਸ਼ਹਿਦ ਦੀ ਮੱਖੀ ਸ਼ਹਿਦ ਦੇ ਨਾਲ ਵਸਦੀ ਹੈ, ਬਾਂਝ ਇਸਤ੍ਰੀ ਪਤੀ-ਪਿਆਰ ਕਰਕੇ, ਪਤੀ ਦਾ ਮਿਲਾਪ ਪ੍ਰਾਪਤ ਕਰਦੀ ਹੈ, ਪਰ ਸਭ ਨਿਸਫਲ (ਭਾਵ, ਇਨ੍ਹਾਂ ਤੋਂ ਲਾਭ ਨਹੀਂ ਪ੍ਰਾਪਤ ਕਰਦੇ)।

ਜਿਵੇਂ ਉੱਲੂ ਲਈ ਸੂਰਜ ਦੀ ਜੋਤੀ, ਜਵਾਸਾ ਬੂਟੀ ਲਈ ਬਰਖਾ ਸਮੇਂ (ਦੀ ਬਾਰਸ਼) ਅਤੇ ਰੋਗੀ ਲਈ ਭੋਜਨ ਤੇ ਬਸਤਰ ਰੋਗ-ਰੂਪ ਹਨ।

ਇਸੇ ਤਰ੍ਹਾਂ ਕਲਰ ਵਾਲੀ ਧਰਤੀ (ਮਲੀਨ ਤੇ ਵਿਕਾਰੀ ਹਿਰਦੇ) ਵਿਚ ਸਤਿਗੁਰੂ ਦੇ ਉਪਦੇਸ਼ ਦਾ ਬੀਜ ਨਹੀਂ ਜੰਮ ਸਕਦਾ, ਅੰਗੂਰੀ ਤਕ ਨਹੀਂ ਪਰਗਟ ਹੁੰਦੀ। (ਮੈਲੇ ਕਠੋਰ ਚਿਤ ਵਾਲੇ ਮਨਮੁਖ ਦਾ ਪ੍ਰਭੂ ਤੋਂ ਸਦਾ) ਵਿਛੋੜਾ ਰਹਿੰਦਾ ਹੈ।੨੯੯।

**ਸੰਗਮ ਸੰਜੋਗ ਪ੍ਰੇਮ ਨੇਮ ਕਉ ਪਤੰਗੁ ਜਾਨੈ, ਬਿਰਹ ਬਿਓਗ ਸੋਗ ਮੀਨ ਭਲ ਜਾਨਈ ॥**
**ਇਕ-ਟਕ ਦੀਪਕ ਧਿਆਨ ਪ੍ਰਾਨ ਪਰਹਰੈ, ਸਲਿਲ ਬਿਓਗ ਮੀਨ ਜੀਵਨ ਨ ਮਾਨਈ ॥**
**ਚਰਨ ਕਮਲ ਮਿਲਿ ਬਿਛੁਰੈ ਮਧੁਪ-ਮਨ, ਕਪਟ ਸਨੇਹ ਧ੍ਰਿਗੁ ਜਨਮ ਅਗਿਆਨਈ ॥**
**ਨਿਹਫਲ ਜੀਵਨ ਮਰਨ ਗੁਰ ਬਿਮੁਖ ਹੁਇ, ਪ੍ਰੇਮ ਅਰੁ ਬਿਰਹ ਨ ਦੋਊ ਉਰ ਆਨਈ ॥੩੦੦॥**

***ਪਦ ਅਰਥ :*** ਸੰਗਮ—ਮੇਲ-ਮਿਲਾਪ। ਸੰਜੋਗ—ਸੰਬੰਧ, ਅਉਸਰ। ਪ੍ਰੇਮ ਨੇਮ—ਪ੍ਰੇਮ ਦੀ ਮਰਯਾਦਾ, ਪ੍ਰੇਮ ਦੀ ਖੇਡ। ਪਤੰਗੁ—ਭੰਬਟ। ਬਿਰਹ—ਵਿਛੋੜਾ। ਬਿਓਗ—ਵਿਛੋੜੇ ਦੀ ਪੀੜਾ। ਸੋਗ—ਦੁਖ। ਮੀਨ—ਮੱਛੀ। ਭਲ—ਭਲੀ ਭਾਂਤ। ਇਕ ਟਕ—ਲਗਾਤਰ। ਦੀਪਕ—ਦੀਵੇ (ਦੀ ਲਾਟ)। ਪਰਹਰੈ—ਦੂਰ ਕਰਦਾ ਹੈ, ਤਿਆਗਦਾ ਹੈ। ਸਲਿਲ—ਜਲ, ਪਾਣੀ। ਬਿਓਗ—ਵਿਛੋੜਾ। ਜੀਵਨ ਨ ਮਾਨਈ—ਜੀਵਨ ਨੂੰ ਕੁਝ ਨਹੀਂ ਸਮਝਦੀ, ਭਾਵ ਤੁਛ ਸਮਝਦੀ ਹੈ। ਬਿਛੁਰੈ—ਵਿਛੜਦਾ ਹੈ। ਮਧੁਪ-ਮਨ—ਫੁਲਾਂ ਉਤੇ ਭ੍ਰਮਣ ਵਾਲੇ ਭੌਰੇ ਵਾਂਗ ਮਨ ਵਾਲਾ। ਕਪਟ—ਛਲ, ਫ਼ਰੇਬ। ਸਨੇਹ—ਪਿਆਰ। ਅਗਿਆਨਈ—ਅਗਿਆਨੀ। ਨਿਹਫਲ—ਫ਼ਜ਼ੂਲ। ਬਿਮੁਖ—ਜਿਸ ਦਾ ਮੂੰਹ ਸਤਿਗੁਰੂ ਤੋਂ ਉਲਟ ਹੈ, ਮਨਮੁਖ। ਉਰ—ਹਿਰਦਾ।

***ਅਰਥ :*** (ਪਿਆਰੇ ਪ੍ਰੀਤਮ ਦੇ) ਮਿਲਾਪ ਦਾ ਅਉਸਰ ਬਝਣ 'ਤੇ ਪ੍ਰੇਮ ਦੀ ਜੋ ਖੇਡ ਵਰਤਦੀ ਹੈ, ਉਸ ਨੂੰ (ਸਹੀ ਅਰਥਾਂ ਵਿਚ) ਪਤੰਗਾ ਜਾਣਦਾ ਹੈ ਅਤੇ (ਪਿਆਰੇ ਤੋਂ) ਵਿਛੋੜੇ ਦੀ ਪੀੜਾ ਦੇ ਦੁਖ ਨੂੰ (ਪਾਣੀ ਤੋਂ ਵਿਛੜੀ) ਮੱਛੀ ਪੂਰੀ ਤਰ੍ਹਾਂ ਜਾਣਦੀ ਹੈ।

(ਪਤੰਗਾ) ਦੀਵੇ ਦੀ ਲਾਟ ਵਲ ਇਕ-ਟਕ ਧਿਆਨ ਲਾਈ, ਵੇਖਦਾ (ਸੜ ਕੇ) ਪ੍ਰਾਣ ਤਿਆਗ ਦਿੰਦਾ ਹੈ, ਜਦ ਕਿ ਮੱਛੀ ਪਾਣੀ ਤੋਂ ਵਿਛੜ ਕੇ ਜੀਵਨ ਨੂੰ ਕੁਝ ਨਹੀਂ ਸਮਝਦੀ, (ਭਾਵ, ਉਹ ਪਾਣੀ ਤੋਂ ਬਾਹਰ ਕਢਿਆਂ ਮਰ ਜਾਂਦੀ ਹੈ)।

(ਉਪਰੋਕਤ ਤੁਛ ਜੀਵ ਪਤੰਗਾ ਤੇ ਮੱਛੀ ਤਾਂ ਸੱਚੀ ਪ੍ਰੀਤ ਦੇ ਕਾਰਨ ਆਪਣੇ ਪਿਆਰੇ ਤੋਂ ਜਾਨਾਂ ਕੁਰਬਾਨ ਕਰ ਦਿੰਦੇ ਹਨ, ਪਰ ਦੂਜੇ ਪਾਸੇ) ਕਪਟੀ ਮਨੁੱਖ ਦਾ ਮਨ ਫੁੱਲਾਂ ਫੁਲਾਂ ਤੇ ਭ੍ਰਮਣ ਵਾਲੇ ਭੌਰੇ ਵਾਂਗ ਹੈ, ਜੋ ਸਤਿਗੁਰੂ ਦੇ ਚਰਨ-ਕਮਲਾਂ ਨਾਲ ਮਿਲ ਕੇ ਵੀ ਵਿਛੜ ਜਾਂਦਾ ਹੈ। ਅਜਿਹੇ ਅਗਿਆਨੀ ਤੇ ਫ਼ਰੇਬੀ ਪਿਆਰ ਵਾਲੇ ਦਾ ਜਨਮ ਧ੍ਰਿਕਾਰ ਜੋਗ ਹੈ।

ਜਿਹੜਾ ਮਨ ਦਾ ਮੁਰੀਦ ਗੁਰੂ-ਚਰਨਾਂ ਤੋਂ ਬੇਮੁਖ ਹੋਇਆ ਆਪਣੇ ਹਿਰਦੇ ਵਿਚ, ਸਤਿਗੁਰੂ ਦੇ ਚਰਨ-ਕਮਲਾਂ ਦਾ ਪ੍ਰੇਮ ਅਤੇ ਵਿਛੋੜਾ ਦੋਹਾਂ ਨੂੰ ਨਹੀਂ ਲਿਆਂਦਾ, ਉਸ ਦਾ ਜੀਣਾ ਤੇ ਮਰਨਾ ਦੋਵੇਂ ਕਿਸੇ ਲੇਖੇ ਨਹੀਂ, ਫ਼ਜ਼ੂਲ ਹਨ।੩੦੦।

**ਦ੍ਰਿਸਟਿ ਦਰਸ ਲਿਵ ਦੇਖੈ ਅਉ ਦਿਖਾਵੈ ਸੋਈ, ਸਰਬ ਦਰਸ ਏਕ ਦਰਸ ਕੈ ਜਾਨੀਐ ॥**
**ਸਬਦ ਸੁਰਤਿ ਲਿਵ ਕਹਤ ਸੁਨਤ ਸੋਈ, ਸਰਬ ਸਬਦ ਏਕ ਸਬਦ ਕੈ ਮਾਨੀਐ ॥**
**ਕਾਰਨ ਕਰਨ ਕਰਤਗਿ ਸਰਬਗਿ ਸੋਈ, ਕਰਮ ਕਰਤੂਤਿ ਕਰਤਾਰੁ ਪਹਿਚਾਨੀਐ ॥**
**ਸਤਿਗੁਰ ਗਿਆਨ ਧਿਆਨ ਏਕ ਹੀ ਅਨੇਕ ਮੇਕ, ਬ੍ਰਹਮ ਬਿਬੇਕ ਟੇਕ ਏਕੈ ਉਰਿ ਆਨੀਐ ॥੩੦੧॥**

***ਪਦ ਅਰਥ :*** ਦ੍ਰਿਸਟਿ ਦਰਸ ਲਿਵ—ਸਤਿਗੁਰੂ ਦੇ ਦਰਸ਼ਨ ਵਿਚ ਦ੍ਰਿਸ਼ਟੀ ਦੀ ਲਿਵ। ਸੋਈ—ਓਹੀ ਰਮਤ ਰਾਮ, ਸਰਬ ਵਿਆਪਕ ਵਾਹਿਗੁਰੂ। ਸਰਬ ਦਰਸ—ਸਾਰੇ ਦਰਸ਼ਨ, ਛੇ ਸ਼ਾਸਤ੍ਰਾਂ ਦੇ ਫ਼ਲਸਫ਼ੇ। ਸਬਦ—ਗੁਰ-ਸ਼ਬਦ। ਕਹਤ—ਕਹਿੰਦਾ, ਵਖਾਣਦਾ ਹੈ। ਸਰਬ ਸਬਦ—ਸਾਰੇ ਸ਼ਬਦ, ਰਾਗ ਰਾਗਣੀਆਂ ਦੀਆਂ ਧੁਨੀਆਂ। ਕਾਰਨ ਕਰਨ—ਕਾਰਨਾਂ ਦਾ ਕਰਨਹਾਰ। ਕਰਤਗਿ—ਸਭ ਦੇ ਕੀਤੇ ਨੂੰ ਜਾਨਣਹਾਰ ਕਰਤਾਰ। ਸਰਬਗਿ—ਸਭ ਕੁਝ ਜਾਣਨ ਦੇ ਸਮਰੱਥ। ਕਰਤਾਰੁ—ਸਾਰੀ ਰਚਨਾ ਦਾ ਕਰਨਹਾਰ। ਪਹਿਚਾਨੀਐ—ਪਛਾਣਦਾ ਹੈ। ਸਤਿਗੁਰ ਗਿਆਨ—ਸਤਿਗੁਰੂ ਦਾ ਉਪਦੇਸ਼, ਗੁਰ-ਸ਼ਬਦ। ਸਤਿਗੁਰ ਧਿਆਨ—ਸਤਿਗੁਰੂ ਦੇ ਦਰਸ਼ਨ ਦਾ ਧਿਆਨ। ਮੇਕ—ਮਿਲਿਆ ਹੋਇਆ। ਬ੍ਰਹਮ—ਵਾਹਿਗੁਰੂ। ਬਿਬੇਕ—ਗਿਆਨ, ਵੀਚਾਰ, ਸੋਝੀ। ਟੇਕ—ਆਸਰਾ। ਉਰਿ—ਹਿਰਦੇ ਵਿਚ।

***ਅਰਥ :*** (ਗੁਰੂ ਦੇ ਆਗਿਆਕਾਰੀ ਜਿਸ ਗੁਰਸਿਖ ਨੇ ਸਤਿਗੁਰੂ ਦੇ) ਦਰਸ਼ਨ ਵਿਚ ਆਪਣੀ ਦ੍ਰਿਸ਼ਟੀ ਦੀ ਲਿਵ ਜੋੜੀ ਹੈ, ਉਹ ਉਸ ਰਮਤ ਰਾਮ ਨੂੰ (ਸਭ ਥਾਈਂ ਅਤੇ ਸਭਨਾਂ ਵਿਚ) ਆਪ ਦੇਖਦਾ ਹੈ ਅਤੇ ਹੋਰਨਾਂ ਨੂੰ ਦਿਖਾਂਦਾ ਹੈ। (ਉਹ ਸਤਿਗੁਰੂ ਦੇ) ਇਕੋ ਇਕ ਦਰਸ਼ਨ ਵਿਚ ਹੀ ਸਾਰੇ ਦਰਸ਼ਨ (ਸ਼ਾਸਤ੍ਰ ਫ਼ਲਸਫ਼ੇ) ਸਮਾਏ ਹੋਏ ਜਾਣ ਲੈਂਦਾ ਹੈ।

(ਗੁਰਮੁਖਿ ਜਨ ਜਦ ਸਤਿਗੁਰੂ ਦਾ) ਸ਼ਬਦ (ਉਪਦੇਸ਼) ਪ੍ਰਾਪਤ ਕਰਦਾ ਹੈ ਤਾਂ (ਸ਼ਬਦ ਦੀ ਕਮਾਈ ਕਰਦਿਆਂ) ਉਸ ਦੀ ਸੁਰਤਿ ਦੀ ਲਿਵ ਜੁੜ ਜਾਂਦੀ ਹੈ। (ਫਿਰ ਉਹ ਉਸ ਵਾਹਿਗੁਰੂ ਸ਼ਬਦ ਨੂੰ ਹੀ) ਵਖਾਣਦਾ ਹੈ ਅਤੇ (ਸ਼ਬਦ ਦੀ ਧੁਨੀ ਨੂੰ

ਹੀ ਅੰਤਰ-ਆਤਮੇ) ਸੁਣਦਾ ਹੈ। ਉਹ ਉਸ ਇਕੋ ਇਕ ਸ਼ਬਦ ਦੀ ਧੁਨੀ ਵਿਚ ਹੀ ਸਭ ਰਾਗ-ਰਾਗਣੀਆਂ ਦੀਆਂ ਧੁਨੀਆਂ ਨੂੰ ਲੀਨ ਹੋਇਆ ਮੰਨਦਾ ਹੈ।

(ਇਸ ਨਾਮ-ਰੰਗ-ਰਤੀ ਅਵਸਥਾ ਵਿਚ ਗੁਰਮੁਖਿ ਜਨ) ਉਸੇ ਸਭ ਕਾਰਨਾਂ ਦੇ ਕਰਨਹਾਰ, ਸਭ ਦੇ ਕੀਤੇ ਨੂੰ ਜਾਨਣਹਾਰ ਅਤੇ ਸਭ ਕੁਝ ਜਾਨਣ ਦੇ ਸਮਰੱਥ ਰਮਤ ਰਾਮ ਨੂੰ ਜਾਣਦਾ-ਪਛਾਣਦਾ ਹੈ ਜੋ ਸਭ ਕਰਮਾਂ ਦੀ ਕਰਣੀ ਦਾ ਕਰਣਹਾਰ ਕਰਤਾ ਪੁਰਖ ਕਰਤਾਰ ਹੈ।

(ਇਉਂ ਗੁਰਮੁਖਿ ਜਨ ਨੂੰ) ਸਤਿਗੁਰੂ ਦੇ ਬਖ਼ਸ਼ੇ ਗਿਆਨ (ਗੁਰ-ਉਪਦੇਸ਼, ਗੁਰ-ਸ਼ਬਦ) ਅਤੇ ਸਤਿਗੁਰੂ ਦੇ ਦਰਸ-ਧਿਆਨ ਸਦਕਾ, ਅਨੇਕਾਂ ਵਿਚ ਮਿਲੇ ਹੋਏ ਇਕ ਬ੍ਰਹਮ (ਵਾਹਿਗੁਰੂ) ਦੀ ਸੋਝੀ ਹੋ ਆਉਂਦੀ ਹੈ ਅਤੇ ਉਹ ਫਿਰ ਇਕੋ ਇਕ ਪ੍ਰਭੂ ਦੀ ਟੇਕ ਹੀ ਹਿਰਦੇ ਵਿਚ ਵਸਾਂਦਾ ਹੈ (ਹੋਰ ਕੁਝ ਵੀ ਹਿਰਦੇ ਵਿਚ ਨਹੀਂ ਲਿਆਂਦਾ)।੩੦੧।

**ਕਿੰਚਤ ਕਟਾਛ ਮਾਇਆ ਮੋਹੇ ਬ੍ਰਹਮੰਡ ਖੰਡ, ਸਾਧ ਸੰਗ ਰੰਗ ਮੈ ਬਿਮੋਹਿਤ ਮਗਨ ਹੈ॥**
**ਜਾਂ ਕੈ ਓਅੰਕਾਰ ਕੈ ਅਕਾਰ ਹੈ ਨਾਨਾ ਪ੍ਰਕਾਰ, ਕੀਰਤਨ ਸਮੈ ਸਾਧ ਸੰਗਿ ਸੌ ਲਗਨ ਹੈ॥**
**ਸਿਵ ਸਨਕਾਦਿ ਬ੍ਰਹਮਾਦਿ ਆਗਿਆਕਾਰੀ ਜਾ ਕੇ, ਅਗ੍ਰਭਾਗ ਸਾਧ ਸੰਗਿ ਗੁਨਨੁ ਅਗਨ ਹੈ॥**
**ਅਗਮ ਅਪਾਰ, ਸਾਧ ਮਹਿਮਾ ਅਪਾਰ ਬਿਖੈ, ਅਤਿ ਲਿਵਲੀਨ ਜਲ-ਮੀਨ ਅਭਗਨ ਹੈ॥੩੦੨॥**

***ਪਦ ਅਰਥ :*** ਕਿੰਚਤ—ਰਤਾ ਜਿੰਨੀ। ਕਟਾਛ—ਤਿਰਛੀ ਤਕਣੀ। ਰੰਗ ਮੈ—ਪ੍ਰੇਮ ਵਿਚ। ਬਿਮੋਹਿਤ—ਵਸ ਹੋਇਆ। ਮਗਨ—ਲੀਨ। ਓਅੰਕਾਰ—ਸ਼ਬਦ-ਬ੍ਰਹਮ। ਅਕਾਰ—ਸਰੂਪ, ਸ਼ਕਲ। ਨਾਨਾ ਪ੍ਰਕਾਰ—ਅਨੇਕ ਤਰ੍ਹਾਂ। ਸੌ—ਸੌਂ, ਨਾਲ। ਲਗਨ—ਪ੍ਰੇਮ ਕਰਨਾ, ਪਰਚਣਾ। ਸਿਵ—ਪਾਰਬ੍ਰਹਮ, ਕਰਤਾਰ। ਸਨਕਾਦਿ—ਸਨਕ ਆਦਿਕ ਬ੍ਰਹਮਾ ਦੇ ਚਾਰ ਪੁੱਤਰ : ਸਨਕ-ਸਨੰਦਨ-ਸਨਾਤਨ-ਸੰਤ ਕੁਮਾਰ। ਬ੍ਰਹਮਾਦਿ—ਬ੍ਰਹਮਾ ਆਦਿ ਤਿੰਨ ਦੇਵਤੇ : ਬ੍ਰਹਮਾ,ਵਿਸ਼ਨੂੰ, ਸ਼ਿਵ। ਅਗ੍ਰਭਾਗ—ਸਾਹਮਣੇ, ਅਗੇ। ਅਗਨ ਗੁਨਨੁ—ਅਗਿਣਤ ਗੁਣਾਂ ਵਾਲਾ ਪ੍ਰਭੂ। ਅਗਨ—ਅਗਿਣਤ, ਬੇਅੰਤ। ਅਗਮ—ਸਮਝ ਤੋਂ ਪਰੇ। ਅਪਾਰ—ਬੇਅੰਤ। ਬਿਖੈ—ਵਿਚ। ਲਿਵਲੀਨ—ਨਿਮਗਨ। ਜਲ-ਮੀਨ—ਪਾਣੀ ਦੀ ਮੱਛੀ। ਅਭਗਨ—ਅਭਗ, ਅਟੁਟ।

[*ਨੋਟ :* ਸਾਧ ਸੰਗਤ ਦੀ ਮਹਿਮਾ ਬਿਆਨ ਕੀਤੀ ਹੈ।]

***ਅਰਥ :*** ਜਿਸ ਪ੍ਰਭੂ ਦੀ ਰਤਾ ਜਿੰਨੀ ਤਿਰਛੀ ਨਜ਼ਰ ਨਾਲ ਖੰਡਾਂ ਬ੍ਰਹਮੰਡਾਂ ਦੇ ਜੀਵ ਮਾਇਆ ਵਿਚ ਮੋਹੇ ਜਾਂਦੇ ਹਨ, ਉਹ ਪ੍ਰਭੂ ਨਾਮ-ਰਸੀਏ ਸਤ ਪੁਰਸ਼ਾਂ ਦੀ ਸੰਗਤਿ ਦੇ ਪ੍ਰੇਮ ਵਿਚ ਵਸ ਹੋਇਆ, (ਉਸ ਵਿਚ) ਸਮਾਇਆ ਰਹਿੰਦਾ ਹੈ।

ਜਿਸ ਵਾਹਿਗੁਰੂ ਦੇ (ਵਿਸਥਾਰ ਦੇ) ਅਨੇਕ ਤਰ੍ਹਾਂ ਦੇ ਅਕਾਰ ਹਨ (ਜਿਨ੍ਹਾਂ ਦਾ ਕੋਈ ਅੰਤ ਨਹੀਂ), ਉਹ ਵਾਹਿਗੁਰੂ ਕੀਰਤਨ ਸਮੇਂ ਸਾਧ ਸੰਗਤਿ ਨਾਲ ਪਰਚਿਆ ਰਹਿੰਦਾ ਹੈ।

ਜਿਸ ਪਾਰਬ੍ਰਹਮ ਕਰਤਾਰ ਦੇ ਸਨਕ ਆਦਿ ਬ੍ਰਹਮਾ ਦੇ ਚਾਰ ਪੁੱਤਰ, ਬ੍ਰਹਮਾ ਆਦਿਕ ਤਿੰਨੇ ਦੇਵਤੇ ਆਗਿਆਕਾਰੀ ਹਨ (ਹੁਕਮੀ ਕਾਰ ਕਰਦੇ ਹਨ), ਉਹ ਅਗਿਣਤ ਗੁਣਾਂ ਵਾਲਾ ਵਾਹਿਗੁਰੂ ਸਾਧੂ ਪੁਰਸ਼ਾਂ ਦੀ ਸੰਗਤਿ ਦੇ ਸਾਹਮਣੇ ਆਗਿਆਕਾਰੀ ਹੋਇ ਰਹਿੰਦਾ ਹੈ।

ਬੇਅੰਤ ਵਾਹਿਗੁਰੂ (ਦੇ ਰੰਗ) ਵਿਚ ਜੁੜੀ ਸਾਧ ਸੰਗਤਿ ਦੀ ਮਹਿਮਾ ਸਮਝ-ਸੋਚ ਤੋਂ ਪਰੇ ਹੈ, ਗੁਰਮੁਖਿ ਉਸ ਵਿਚ ਜਲ ਦੀ ਮੱਛੀ ਵਾਂਗ ਅਤਿ ਅਟੁਟ ਪ੍ਰੀਤੀ ਨਾਲ ਲਿਵਲੀਨ ਰਹਿੰਦਾ ਹੈ।੩੦੨।

**ਨਿਜ ਘਰ ਮੇਰੋ ਸਾਧ ਸੰਗਤਿ, ਨਾਰਦ ਮੁਨਿ, ਦਰਸਨ ਸਾਧ ਸੰਗ ਮੇਰੋ ਨਿਜ ਰੂਪ ਹੈ॥**
**ਸਾਧ ਸੰਗ ਮੇਰੋ ਮਾਤਾ ਪਿਤਾ ਅਉ ਕੁਟੰਬ ਸਖਾ, ਸਾਧ ਸੰਗ ਮੇਰੋ ਸੁਤੁ ਸ੍ਰੇਸਟ ਅਨੂਪ ਹੈ॥**
**ਸਾਧ ਸੰਗ ਸਰਬ ਨਿਧਾਨ ਪ੍ਰਾਨ ਜੀਵਨ ਮੈ, ਸਾਧ ਸੰਗ ਨਿਜ ਪਦ ਸੇਵਾ ਦੀਪ ਧੂਪ ਹੈ॥**
**ਸਾਧ ਸੰਗ ਰੰਗ ਰਸ ਭੋਗ ਸੁਖ ਸਹਜ ਮੈ, ਸਾਧ ਸੰਗ ਸੋਭਾ ਅਤਿ ਉਪਮਾ ਅਉ ਊਪ ਹੈ॥੩੦੩॥**

***ਪਦ ਅਰਥ :*** ਨਿਜ ਘਰ—ਨਿਜ ਅਸਥਾਨ, ਮੇਰਾ ਆਪਣਾ ਨਿਵਾਸ-ਅਸਥਾਨ। ਨਿਜ ਰੂਪ—ਨਿਜ ਦਰਸ਼ਨ, ਮੇਰੇ ਸਰੂਪ ਦਾ ਦਰਸ਼ਨ। ਅਉ—ਅਤੇ। ਸਖਾ—ਮਿੱਤਰ। ਸੁਤੁ—ਪੁੱਤਰ। ਸ੍ਰੇਸਟ—ਉਤਮ। ਅਨੂਪ—ਉਪਮਾ ਤੋਂ ਪਰੇ, ਬੇਮਿਸਾਲ, ਅਤਿ ਸੁੰਦਰ। ਸਰਬ ਨਿਧਾਨ—ਸਾਰੇ ਖ਼ਜ਼ਾਨੇ। ਨਿਜ ਪਦ—ਆਤਮ ਪਦ, ਤੁਰੀਆ ਪਦ। ਰੰਗ ਰਸ—ਨਾਮ ਰੰਗ ਦਾ ਅੰਮ੍ਰਿਤ ਰਸ। ਭੋਗ ਸੁਖ ਸਹਜ—ਆਤਮ ਸੁਖ ਮਾਣਨ ਲਈ। ਅਤਿ—ਬਹੁਤ ਹੀ। ਉਪਮਾ—ਉਸਤਤਿ, ਵਡਿਆਈ। ਊਪ—ਉਪਮਾ।

**ਅਰਥ :** (ਭਗਵਾਨ-ਪ੍ਰਭੂ ਜੀ ਬਚਨ ਕਰਦੇ ਹਨ) ਹੇ ਨਾਰਦ ਮੁਨੀ! (ਹੇ ਪਿਆਰੇ ਭਗਤ!) ਗੁਰਮੁਖਾਂ ਸਤ ਪੁਰਸ਼ਾਂ ਦੀ ਸੰਗਤਿ ਮੇਰਾ ਨਿਵਾਸ-ਅਸਥਾਨ ਹੈ ਅਤੇ ਸਾਧੂ ਪੁਰਸ਼ਾਂ ਦੀ ਸੰਗਤਿ ਹੀ ਮੇਰੇ ਸਰੂਪ ਦਾ ਦਰਸ਼ਨ ਹੈ।

ਸਾਧੂ-ਸਤਿਗੁਰੂ ਦੇ ਮੇਲੀਆਂ ਦੀ ਸੰਗਤਿ ਮੇਰੇ ਲਈ ਮਾਤਾ ਪਿਤਾ ਅਤੇ ਸਾਰਾ ਪਰਿਵਾਰ ਤੇ ਸਖਾ-ਮਿੱਤਰ ਹੈ ਅਤੇ ਸਤ ਪੁਰਸ਼ਾਂ ਦੀ ਸੰਗਤਿ ਹੀ ਮੇਰੇ ਲਈ ਅਤਿ ਸੁੰਦਰ ਤੇ ਉਤਮ ਪੁੱਤਰ ਹੈ।

ਸਾਧ ਸੰਗਤਿ ਸਭ (ਸੁਖਾਂ ਦੇ) ਖ਼ਜ਼ਾਨਿਆਂ ਦਾ ਭੰਡਾਰ ਹੈ, ਮੇਰੇ ਪ੍ਰਾਣਾਂ ਤੇ ਜੀਵਨ ਦਾ ਅਧਾਰ ਹੈ ਅਤੇ ਸਤਸੰਗਤਿ ਹੀ ਆਤਮ ਪਦ ਪ੍ਰਾਪਤ ਕਰਨ ਦਾ ਸਾਧਨ ਹੈ ਅਤੇ ਸੇਵਾ ਤੇ ਧੂਪ-ਦੀਪ (ਰਾਹੀਂ ਪੂਜਾ ਕਰਨ) ਦਾ ਅਸਥਾਨ ਹੈ।

ਗੁਰਮੁਖਾਂ ਦੀ ਸੰਗਤਿ ਆਤਮ-ਸੁਖ ਮਾਨਣ ਲਈ ਅਤੇ ਨਾਮ ਰੰਗ ਦੇ ਅੰਮ੍ਰਿਤ-ਰਸ ਭੁੰਚਣ ਲਈ (ਅਸਥਾਨ) ਹੈ। ਸਾਧ ਸੰਗਤਿ ਦੀ ਸੋਭਾ ਬਹੁਤ ਹੀ ਉਸਤਤਿ ਵਾਲੀ ਅਤੇ ਉਪਮਾ ਤੋਂ ਵੀ ਅਤੀ ਵਧੇਰੇ ਉਪਮਾ ਵਾਲੀ ਹੈ।੩੦੩।

**ਅਗਮ ਅਪਾਰ ਦੇਵ ਅਲਖ ਅਭੇਵ ਅਤਿ, ਅਨਿਕ ਜਤਨ ਕਰਿ ਨਿਗ੍ਰਹ ਨ ਪਾਈਐ॥**
**ਪਾਈਐ ਨ ਜਗ ਭੋਗ, ਪਾਈਐ ਨ ਰਾਜ-ਜੋਗ, ਨਾਦ ਬਾਦ ਬੇਦ ਕੈ ਅਗਹੁ ਨ ਗਹਾਈਐ॥**
**ਤੀਰਥ ਪੁਰਬ ਦੇਵ ਦੇਵ ਸੇਵਕੈ ਨ ਪਾਈਐ, ਕਰਮ ਧਰਮ ਬ੍ਰਿਤਿ ਨੇਮ ਲਿਵ ਲਾਈਐ॥**
**ਨਿਹਫਲ ਅਨਿਕ ਪ੍ਰਕਾਰ ਕੈ ਅਚਾਰ ਸਬੈ, ਸਾਵਧਾਨ ਸਾਧ ਸੰਗ ਹੁਇ ਸਬਦ ਸੁ ਗਾਈਐ॥੩੦੪॥**

**ਪਦ ਅਰਥ :** ਅਗਮ—ਅਪਹੁੰਚ। ਅਪਾਰ—ਜਿਸ ਦਾ ਪਾਰਾਵਾਰ ਨਾ ਪਾਇਆ ਜਾ ਸਕੇ। ਦੇਵ—ਪ੍ਰਕਾਸ਼ ਰੂਪ। ਅਲਖ—ਜੋ ਸਮਝ ਤੋਂ ਪਰੇ ਹੈ। ਅਭੇਵ—ਜਿਸ ਦਾ ਭੇਤ ਨਾ ਪਾਇਆ ਜਾ ਸਕੇ। ਅਤਿ—ਅਤਿਸੈ ਕਰਕੇ। ਨਿਗ੍ਰਹ—ਇੰਦਰਿਆਂ ਨੂੰ ਵਿਕਾਰਾਂ ਵਲੋਂ ਰੋਕਣ ਦੀ ਕਿਰਿਆ। ਜਗ—ਹੋਮ ਜਗ। ਭੋਗ—ਬ੍ਰਹਮ ਭੋਜ। ਨਾਦ—ਅਵਾਜ਼, ਧੁਨੀ। ਬਾਦ—ਵਾਜੇ। ਬੇਦ—ਵੇਦਾਂ ਦੇ ਪਾਠ। ਕੈ—ਕਰ ਕੇ। ਅਗਹੁ—ਨਾ ਪ੍ਰਾਪਤ ਕੀਤੇ ਜਾ ਸਕਣ ਵਾਲਾ। ਗਹਾਈਐ—ਫੜਿਆ ਜਾ ਸਕਦਾ, ਪਾਇਆ ਜਾ ਸਕਦਾ। ਪੁਰਬ—ਦਿਨ ਦਿਹਾਰ। ਦੇਵ ਦੇਵ—ਦੇਵਤਿਆਂ ਦਾ ਦੇਵਤਾ, ਪ੍ਰਕਾਸ਼ ਰੂਪ ਵਾਹਿਗੁਰੂ। ਸੇਵਕੈ—ਸੇਵਾ ਕੀਤਿਆਂ। ਬ੍ਰਿਤਿ—ਵਰਤ ਰਖਣ ਨਾਲ। ਲਿਵ—ਸਮਾਧੀ। ਨਿਹਫਲ—ਬੇਅਰਥ, ਫ਼ਜ਼ੂਲ। ਅਚਾਰ—ਕਰਮ, ਸਾਧਨ। ਸਬੈ—ਸਾਰੇ। ਸਾਵਧਾਨ—ਇਕਾਗਰ-ਚਿਤ।

[*ਨੋਟ:* ਵਾਹਿਗੁਰੂ ਸਤਸੰਗਤਿ ਰਾਹੀਂ ਹੀ ਪਾਇਆ ਜਾ ਸਕਦਾ ਹੈ।]

**ਅਰਥ :** ਜੋ ਵਾਹਿਗੁਰੂ ਅਤਿਸੈ ਕਰਕੇ ਅਪਹੁੰਚ ਹੈ, ਬੇਅੰਤ ਹੈ, ਪ੍ਰਕਾਸ਼ ਰੂਪ ਹੈ, ਅਤੇ ਭੇਤ ਰਹਿਤ ਹੈ, ਉਹ ਵਾਹਿਗੁਰੂ ਅਨੇਕ ਜਤਨਾਂ ਨਾਲ ਇੰਦਰਿਆਂ ਨੂੰ ਵਿਕਾਰਾਂ ਤੋਂ ਰੋਕਣ ਨਾਲ ਨਹੀਂ ਪਾਇਆ ਜਾ ਸਕਦਾ।

ਐਸਾ ਵਾਹਿਗੁਰੂ ਹੋਮ ਜਗ ਕੀਤਿਆਂ, ਬ੍ਰਹਮ ਭੋਜ ਕੀਤਿਆਂ ਨਹੀਂ ਪਾਇਆ ਜਾ ਸਕਦਾ ਅਤੇ ਨਾ ਹੀ ਰਾਜ-ਜੋਗ ਕੀਤਿਆਂ ਪਾਇਆ ਜਾ ਸਕਦਾ ਹੈ। ਨਾ ਪ੍ਰਾਪਤ ਕੀਤੇ ਜਾ ਸਕਣ ਵਾਲਾ ਐਸਾ ਵਾਹਿਗੁਰੂ ਨਾ ਹੀ ਵਾਜਿਆਂ ਦੀਆਂ ਧੁਨੀਆਂ ਨਾਲ ਅਤੇ ਨਾ ਹੀ ਵੇਦਾਂ ਦੇ ਪਾਠ ਕਰਨ ਨਾਲ ਪ੍ਰਾਪਤ ਕੀਤਾ ਜਾ ਸਕਦਾ ਹੈ।

ਅਜਿਹੇ ਦੇਵਾਂ ਦੇ ਦੇਵ ਪ੍ਰਕਾਸ਼ ਰੂਪ ਵਾਹਿਗੁਰੂ ਨੂੰ ਤੀਰਥਾਂ 'ਤੇ ਜਾਣ ਨਾਲ, ਪੁਰਬ ਮਨਾਉਣ ਨਾਲ ਅਤੇ ਦੇਵਤਿਆਂ ਦੀ ਸੇਵਾ ਕਰਨ ਨਾਲ ਨਹੀਂ ਪਾਇਆ ਜਾ ਸਕਦਾ ਅਤੇ ਨਾ ਹੀ (ਕਈ ਤਰ੍ਹਾਂ ਦੇ) ਕਰਮ ਧਰਮ ਤੇ ਨੇਮ ਅਨੁਸਾਰ ਵਰਤ ਰਖਣ ਨਾਲ ਜਾਂ ਸਮਾਧੀ ਲਾਉਣ ਨਾਲ ਪਾਇਆ ਜਾ ਸਕਦਾ ਹੈ।

(ਵਾਹਿਗੁਰੂ ਨੂੰ ਪਾਉਣ ਦੇ) ਅਨੇਕ ਪ੍ਰਕਾਰ ਦੇ ਸਾਧਨ, ਸਾਰੇ ਕਿਸੇ ਲੇਖੇ ਨਹੀਂ; ਉਹ ਵਾਹਿਗੁਰੂ ਕੇਵਲ ਸਾਵਧਾਨ ਇਕਾਗਰ-ਚਿਤ ਹੋ ਕੇ ਸਾਧ ਸੰਗਤਿ ਵਿਚ ਗੁਰ-ਸ਼ਬਦ ਨੂੰ ਗਾਉਣ ਨਾਲ ਹੀ ਪਾਇਆ ਜਾ ਸਕਦਾ ਹੈ।੩੦੪।

**ਸੁਫਨ ਚਰਿਤ੍ਰ ਚਿਤ੍ਰ ਜੋਈ ਦੇਖੈ ਸੋਈ ਜਾਨੈ, ਦੂਸਰੋ ਨਾ ਦੇਖੈ ਪਾਵੈ, ਕਹੁ ਕੈਸੇ ਜਾਨੀਐ॥**
**ਨਾਲ ਬਿਖੈ ਬਾਤ ਕੀਏ ਸੁਨੀਅਤ ਕਾਨ ਦੀਏ, ਬਕਤਾ ਅਉ ਸ੍ਰੋਤਾ ਬਿਨੁ ਕਾ ਪੈ ਉਨਮਾਨੀਐ॥**
**ਪਘੂਲਾ ਕੇ ਮੂਲ ਬਿਖੈ ਜੈਸੇ ਜਲ ਪਾਨ ਕੀਜੈ, ਲੀਜੀਐ ਜਤਨ ਕਰਿ ਪੀਏ ਮਨ ਮਾਨੀਐ॥**
**ਗੁਰ ਸਿਖ ਸੰਧਿ ਮਿਲੇ ਗੁਹਜ ਕਥਾ ਬਿਨੋਦ, ਗਿਆਨ ਧਿਆਨ ਪ੍ਰੇਮ ਰਸ ਬਿਸਮ ਬਿਧਾਨੀਐ॥੩੦੫॥**

**ਪਦ ਅਰਥ :** ਸੁਫਨ—ਸੁਪਨਾ। ਚਰਿਤ੍ਰ ਚਿਤ੍ਰ—ਕੌਤਕ ਦਾ ਚਿਤਰ। ਦੇਖੈ ਪਾਵੈ—ਦੇਖ ਸਕਦਾ। ਨਾਲ—ਨਲਕੀ। ਬਿਖੈ—ਵਿਚ। ਬਕਤਾ—ਕਹਿਣ ਵਾਲਾ। ਅਉ—ਅਤੇ। ਸ੍ਰੋਤਾ—ਸੁਣਨ ਵਾਲਾ। ਉਨਮਾਨੀਐ—ਅੰਦਾਜ਼ਾ ਲਾ ਸਕਦਾ ਹੈ। ਪਘੂਲਾ—ਕਮਲ ਫੁਲ, ਕੋਈ ਬੂਟਾ, ਘਾਹ। ਮੂਲ—ਜੜ੍ਹ। ਪਾਨ ਕੀਜੈ—ਪਾਨ ਕਰਦਾ ਹੈ, ਪੀਂਦਾ ਹੈ। ਮਨ ਮਾਨੀਐ—ਮਨ-ਇੱਛਤ।

ਸੰਧਿ—ਮੇਲ। ਗੁਹਜ—ਅਤਿ ਰਹੱਸਮਈ। ਬਿਨੋਦ—ਕੌਤਕ। ਬਿਸਮ—ਅਸਚਰਜ। ਬਿਧਾਨੀਐ—ਬਿਧੀ, ਪ੍ਰਕਾਰ, ਗੀਤੀ ਵਾਲਾ।

[*ਨੋਟ :* ਗੁਰੂ ਤੇ ਸਿਖ ਦੇ ਮਿਲਾਪ, ਭਾਵ, ਗੁਰ-ਭੇਟਣ ਦਾ ਅਨੰਦ।]

***ਅਰਥ :*** ਸੁਪਨੇ ਦੇ ਕੌਤਕ ਦਾ ਚਿੱਤਰ ਓਹੋ ਜਾਣਦਾ ਹੈ, ਜਿਸ ਨੇ ਉਹ ਦੇਖਿਆ ਹੈ। ਕੋਈ ਦੂਜਾ ਉਸ ਨੂੰ ਨਹੀਂ ਦੇਖ ਸਕਦਾ। ਦਸੋ, (ਉਸ ਸੁਪਨੇ ਦੇ ਕੌਤਕ ਬਾਰੇ ਕੋਈ ਦੂਜਾ) ਕਿਵੇਂ ਕੁਝ ਜਾਣ ਸਕਦਾ ਹੈ?

ਕਿਸੇ ਨਲਕੀ (ਦੇ ਦੋਹਾਂ ਸਿਰਿਆਂ) ਵਿਚ (ਇਕ ਧਿਰ ਵਲੋਂ) ਗੱਲ ਕੀਤਿਆਂ ਅਤੇ (ਦੂਜੀ ਧਿਰ ਵਲੋਂ) ਕੰਨ ਦੇ ਕੇ ਸੁਣਿਆਂ, ਉਸ ਗੱਲ ਨੂੰ ਕਹਿਣ ਵਾਲੇ ਅਤੇ ਸੁਣਨ ਵਾਲੇ ਤੋਂ ਬਿਨਾਂ, ਹੋਰ ਕਿਸ ਪਾਸੋਂ ਉਸ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ? (ਭਾਵ, ਹੋਰ ਕੋਈ ਨਹੀਂ ਜਾਣ ਸਕਦਾ)।

ਜਿਵੇਂ ਕੌਲ ਫੁਲ ਜਾਂ ਕੋਈ ਬੂਟਾ ਆਪਣੀ ਜੜ੍ਹ (ਦੇ ਸਾਧਨ ਨਾਲ ਧਰਤੀ) 'ਚੋਂ ਜਲ ਪਾਨ ਕਰਦਾ (ਖਿੜਦਾ) ਹੈ, ਉਸ (ਖੇੜੇ ਦੀ ਅਵਸਥਾ) ਨੂੰ ਜੇ ਜਾਣਨਾ ਚਾਹੀਏ ਤਾਂ ਓਹੋ ਹੀ ਜਾਣ ਸਕਦਾ ਹੈ, ਜੋ ਇਸ ਤਰ੍ਹਾਂ ਮਨ-ਇਛਤ ਜਲ ਪ੍ਰਾਪਤ ਕਰ ਕੇ ਪੀਂਦਾ ਹੈ।

ਗੁਰੂ ਤੇ ਸਿਖ ਦੇ ਮੇਲ ਮਿਲਣ (ਭਾਵ, ਗੁਰੂ ਭੇਟਣ, ਗੁਰੂ ਤੋਂ ਦੀਖਿਆ ਗੁਰ-ਮੰਤਰ ਪ੍ਰਾਪਤ ਕਰਨ) ਦੇ ਅਨੋਖੇ ਅਨੰਦ-ਮਈ ਚੋਜ ਦੀ ਕਥਾ ਅਤਿ ਰਹੱਸਮਈ ਹੈ। (ਸਤਿਗੁਰੂ ਤੋਂ ਪ੍ਰਾਪਤ ਹੋਏ) ਗੁਰ-ਗਿਆਨ (ਨਾਮ-ਸਿਮਰਨ ਅਤੇ (ਸਤਿਗੁਰੂ ਦੇ ਅਲੌਕਿਕ ਦਰਸ਼ਨ ਦੇ) ਧਿਆਨ ਅਤੇ ਪ੍ਰੇਮ ਦੇ ਅਨੰਦ ਦਾ ਕਥਨ ਅਸਚਰਜ ਗੀਤੀ ਵਾਲਾ ਹੈ, (ਭਾਵ, ਉਸ ਨੂੰ ਹੋਰ ਕੋਈ ਨਹੀਂ ਜਾਣ ਸਕਦਾ)।੩੦੫।

**ਨਵਨ ਗਵਨ ਜਲ ਸੀਤਲ ਅ-ਮਲ ਜੈਸੇ, ਅਗਨਿ ਉਰਧ ਮੁਖ ਤਪਤ ਮਲੀਨ ਹੈ॥**
**ਸਫਲ ਹੋਇ ਆਂਬ ਝੁਕੇ, ਰਹਿਤ ਹੈ ਚਿਰੰਕਾਲ, ਨਿਵੈ ਨ ਅਰਿੰਡ, ਤਾਂ ਤੇ ਆਰਬਲਾ ਛੀਨ ਹੈ॥**
**ਚੰਦਨ ਸੁਬਾਸ ਜੈਸੇ ਬਾਸੀਐ ਬਨਾਸਪਤੀ, ਬਾਂਸ ਤਉ ਬਡਾਈ ਬੂਡਿਓ ਸੰਗ ਲਿਵਲੀਨ ਹੈ॥**
**ਤੈਸੇ ਹੀ ਅਸਾਧ ਸਾਧ ਅਹੰਬੁਧਿ ਨਿਮ੍ਰਤਾ ਕੈ, ਸਨ ਅਉ ਮਜੀਠ ਗਤਿ ਪਾਪ ਪੁੰਨ ਕੀਨ ਹੈ॥੩੦੬॥**

***ਪਦ ਅਰਥ :*** ਨਵਨ ਗਵਨ—ਨਿਵਾਣ ਵਲ ਜਾਣ ਵਾਲਾ। ਅ-ਮਲ—ਮੈਲ ਰਹਿਤ, ਨਿਰਮਲ। ਉਰਧ ਮੁਖ—ਉਰਧ-ਮੁਖੀ, ਉਚੇ ਮੂੰਹ ਵਾਲੀ। ਮਲੀਨ—ਮੈਲਿਆਂ ਕਰਨ ਵਾਲੀ। ਸਫਲ—ਫਲਾਂ ਵਾਲਾ। ਚਿਰੰਕਾਲ—ਲੰਮੇ ਸਮੇਂ ਤਕ। ਨਿਵੈ ਨ—ਝੁਕਦਾ ਨਹੀਂ। ਆਰਬਲਾ—ਉਮਰ। ਛੀਨ—ਨਾਸ। ਸੁਬਾਸ—ਸੁਗੰਧੀ। ਬਾਸੀਐ—ਵਸਦੀ ਹੈ। ਬਨਾਸਪਤੀ—ਬਿਛ ਬੂਟੇ। ਬਡਾਈ—ਵਡਿਆਈ। ਬੂਡਿਓ—ਡੁਬਦਾ ਹੈ। ਲਿਵਲੀਨ—ਮਗਨ, ਮਤਾ ਹੋਇਆ। ਅਸਾਧ—ਖੋਟਾ ਪੁਰਸ਼, ਗੁਰੂ ਤੋਂ ਬੇਮੁਖ। ਸਾਧ—ਭਲਾ ਪੁਰਸ਼, ਸਤਿਗੁਰੂ ਦਾ ਆਗਿਆਕਾਰੀ ਸਿਖ। ਅਹੰਬੁਧਿ ਕੈ—ਅਹੰਕਾਰ ਵਾਲੀ ਬੁਧੀ ਕਰ ਕੇ। ਸਨ—ਸਣ, ਰਸੀ ਜੋ ਬੰਧਨ ਦਾ ਕਾਰਨ ਹੁੰਦੀ ਹੈ। ਅਉ—ਅਤੇ। ਮਜੀਠ—ਪੱਕਾ ਰੰਗ ਦੇਣ ਵਾਲੀ। ਗਤਿ—ਵਾਂਗ।

[*ਨੋਟ :* ਗੁਰਮੁਖਿ ਤੇ ਮਨਮੁਖ।]

***ਅਰਥ :*** ਜਿਵੇਂ ਪਾਣੀ ਨੀਵੇਂ ਚਲਣ ਕਰਕੇ ਠੰਢਾ ਤੇ ਮੈਲ ਰਹਿਤ ਨਿਰਮਲ ਹੁੰਦਾ ਹੈ, ਪਰ ਅਗਨੀ ਉਚੇ-ਮੂੰਹ ਜਾਣ ਵਾਲੀ ਤਪਸ਼ ਤੇ ਮੈਲਿਆਂ ਕਰਨ ਵਾਲੀ ਹੈ।

(ਜਿਵੇਂ) ਅੰਬ ਦਾ ਬੂਟਾ ਫਲ ਵਾਲਾ ਹੋ ਕੇ ਝੁਕਦਾ ਹੈ ਅਤੇ ਚਿਰ ਕਾਲ ਤਕ (ਲੰਮੀ ਉਮਰ ਵਾਲਾ ਹੋ ਕੇ) ਰਹਿੰਦਾ ਹੈ, ਪਰ ਅਰਿੰਡ ਦਾ ਬੂਟਾ ਨਿੰਵਦਾ ਨਹੀਂ (ਜੇ ਨਿਵਾਣਾ ਚਾਹੀਏ ਤਾਂ ਟੁਟ ਜਾਂਦਾ ਹੈ), ਇਸ ਕਰਕੇ ਉਸ ਦੀ ਉਮਰ ਛੇਤੀ ਖ਼ਤਮ ਹੋ ਜਾਂਦੀ ਹੈ।

ਜਿਵੇਂ (ਛੋਟੇ ਜਿਹੇ ਅਕਾਰ ਵਾਲੇ) ਚੰਦਨ ਦੇ ਬੂਟੇ ਦੀ ਸੁਗੰਧੀ ਬਨਾਸਪਤੀ ਦੇ ਬਿਛ ਬੂਟਿਆਂ ਵਿਚ ਵਸ ਜਾਂਦੀ ਹੈ, ਪਰ (ਉੱਚਾ ਲੰਮਾ) ਬਾਂਸ ਤਾਂ ਵਡਾਈ ਵਿਚ ਮਤਾ ਹੋਇਆ ਡੁਬਿਆ ਰਹਿੰਦਾ ਹੈ (ਉਹ ਚੰਦਨ ਦੀ ਸੁਗੰਧੀ ਗ੍ਰਹਿਣ ਨਹੀਂ ਕਰਦਾ)।

ਇਸੇ ਤਰ੍ਹਾਂ ਹੀ ਗੁਰੂ ਤੋਂ ਬੇਮੁਖ ਬੁਰੇ ਮਨੁੱਖ ਹਉਮੈ ਹੰਕਾਰ ਕਾਰਨ ਸਣ ਵਾਂਗ ਪਾਪ-ਕਰਮ ਕਰਦੇ ਹਨ, ਜਦ ਕਿ ਗੁਰੂ ਦੇ ਸਨਮੁਖ ਭਲੇ ਮਨੁੱਖ ਨਿਮਰਤਾ-ਗਰੀਬੀ ਵਾਲੇ ਹੋਣ ਕਰਕੇ ਮਜੀਠ ਵਾਂਗ ਪੁੰਨ ਵਾਲੇ ਉਪਕਾਰੀ ਕਰਮ ਕਮਾਂਦੇ ਹਨ। (ਸਣ ਉੱਚੀ ਹੁੰਦੀ ਹੈ, ਉਹ ਰਸੀ ਹੋ ਕੇ ਬੰਧਨ ਦਾ ਕਾਰਨ ਬਣਦੀ ਹੈ, ਪਰ ਮਜੀਠ, ਜੋ ਧਰਤੀ ਅੰਦਰ ਹੁੰਦੀ ਹੈ, ਪੱਕੇ ਰੰਗ ਵਿਚ ਰੰਗ ਦਿੰਦੀ ਹੈ)।੩੦੬।

**ਸਕਲ ਬਨਾਸਪਤੀ ਬਿਖੈ ਦ੍ਰੁਮ ਦੀਰਘ ਦੁਇ, ਨਿਹਫਲ ਭਏ ਬੂਡੇ ਬਹੁਤ ਬਡਾਈ ਕੈ॥**
**ਚੰਦਨ ਸੁਬਾਸਨਾ ਕੈ ਸੇਂਬਲ ਸੁਬਾਸੁ ਹੋਤ, ਬਾਂਸ ਨਿਰਗੰਧ ਬਹੁ ਗਾਂਠਨ ਢਿਠਾਈ ਕੈ॥**

**ਸੇਂਬਲ ਕੇ ਫਲ ਤੂਲ ਖਗ ਮ੍ਰਿਗ ਛਾਇਆ ਤਾ ਕੈ, ਬਾਂਸ ਤਉ ਬਰਨ ਦੋਖੀ ਜਾਰਤ ਬੁਰਾਈ ਕੈ॥**
**ਤੈਸੇ ਹੀ ਅਸਾਧ ਸਾਧ ਹੋਤ ਸਾਧ ਸੰਗਤਿ ਕੈ, ਤ੍ਰਿਸਟੈ ਨ ਗੁਰ-ਗੋਪਿ ਦ੍ਰੋਹ ਗੁਰ-ਭਾਈ ਕੈ॥੩੦੭॥**

***ਪਦ ਅਰਥ :*** ਸਕਲ ਬਨਾਸਪਤੀ—ਸਾਰੀ ਬਨਾਸਪਤੀ, ਸਾਰੇ ਬ੍ਰਿਛ ਬੂਟੇ। ਬਿਖੈ—ਵਿਚ। ਦ੍ਰੁਮ—ਬ੍ਰਿਛ। ਦੀਰਘ—ਉੱਚੇ ਲੰਮੇ, ਵੱਡੇ। ਦੁਇ—ਦੋ। ਬੂਡੇ—ਡੁਬੇ। ਸੁਬਾਸਨਾ—ਸੁਗੰਧੀ। ਸੇਂਬਲ—ਸਿੰਬਲ ਰੁਖ। ਸੁਬਾਸੁ—ਸੁਗੰਧੀ ਵਾਲਾ। ਨਿਰਗੰਧ—ਵਾਸ਼ਨਾ (ਸੁਗੰਧੀ) ਤੋਂ ਬਿਨਾਂ। ਗਾਂਠਨ—ਗੰਢਾਂ। ਢਿਠਾਈ—ਢੀਠਤਾ। ਤੂਲ—ਰੂੰ। ਖਗ—ਪੰਛੀ। ਮ੍ਰਿਗ—ਚਾਰ ਪੈਰਾਂ ਵਾਲਾ ਪਸ਼ੂ। ਛਾਇਆ—ਛਾਂ। ਤਾਕੈ—ਤਕਦਾ ਹੈ। ਬਰਨ ਦੋਖੀ—ਕੁਲ-ਘਾਤਕ। ਜਾਰਤ—ਸਾੜਦਾ ਹੈ। ਅਸਾਧ—ਅਸਿਖ, ਜੋ ਗੁਰੂ ਦਾ ਨਹੀਂ ਬਣਿਆ। ਸਾਧ—ਗੁਰੂ ਕਾ ਆਗਿਆਕਾਰੀ ਸਿਖ। ਤ੍ਰਿਸਟੈ—ਟਿਕ ਸਕਦਾ। ਗੁਰ-ਗੋਪਿ—ਗੁਰੂ ਨੂੰ ਲੁਕਾਣ ਵਾਲਾ, ਬੇਮੁਖ। ਗੋਪਿ—ਛਪਾਉਣਾ, ਲੁਕਾਉਣਾ। ਦ੍ਰੋਹ—ਦ੍ਰੋਹੀ, ਬੁਰਾ ਚਿਤਵਣ ਵਾਲਾ।

***ਅਰਥ :*** ਸਾਰੀ ਬਨਾਸਪਤੀ ਵਿਚ ਦੋ ਬ੍ਰਿਛ (ਸਿੰਬਲ ਤੇ ਬਾਂਸ) ਬਹੁਤ ਵੱਡੇ ਅਕਾਰ ਵਾਲੇ ਹਨ, ਪਰ ਆਪਣੀ ਵਡਾਈ ਵਿਚ ਡੁਬੇ ਹੋਏ ਨਿਸਫਲ ਹੀ ਰਹਿੰਦੇ ਹਨ।

ਚੰਦਨ ਦੀ ਸੁਗੰਧੀ ਨਾਲ ਸਿੰਬਲ ਤਾਂ ਸੁਗੰਧੀ ਵਾਲਾ ਹੋ ਜਾਂਦਾ ਹੈ, ਪਰ ਬਾਂਸ ਗੰਢਾਂ ਦੀ ਢੀਠਤਾ ਕਾਰਨ ਨਿਰਗੰਧ ਹੀ ਰਹਿੰਦਾ ਹੈ।

ਸਿੰਬਲ ਦੇ ਫਲਾਂ ਦੀ ਰੂੰ ਕੰਮ ਆਉਂਦੀ ਹੈ ਅਤੇ ਉਸ ਦੀ ਛਾਂ ਪੰਛੀ ਤੇ ਚਉਪਾਇਆ ਲੋੜਦਾ ਹੈ, ਪਰ ਬਾਂਸ ਤਾਂ ਕੁਲ-ਘਾਤਕ ਹੈ ਅਤੇ ਬੁਰਿਆਈ ਦੇ ਸੁਭਾਅ ਕਰਕੇ (ਘਸਰ ਕੇ ਨਾਲ ਦੇ ਬਾਂਸਾਂ ਨੂੰ) ਸਾੜ ਦਿੰਦਾ ਹੈ।

ਤਿਵੇਂ ਹੀ ਅਸਿਖ ਤਾਂ ਸਾਧ ਸੰਗਤਿ ਨਾਲ ਮਿਲ ਕੇ (ਗੁਰ-ਦੀਖਿਆ ਲੈ ਕੇ) ਗੁਰੂ ਦਾ ਆਗਿਆਕਾਰੀ ਸਿਖ ਹੋ ਜਾਂਦਾ ਹੈ, ਪਰ ਜੋ (ਗੁਰੂ ਵਾਲਾ ਹੋ ਕੇ) ਗੁਰੂ ਤੋਂ ਬੇਮੁਖ ਹੋਇਆ ਹੈ ਅਤੇ ਜੋ ਗੁਰ-ਭਾਈਆਂ ਦਾ ਦੋਖੀ ਹੈ, ਉਹ ਕਿਤੇ ਵੀ ਟਿਕ ਨਹੀਂ ਸਕਦਾ (ਉਹ ਦਰ ਦਰ ਰੁਲਦਾ ਹੈ)।੩੦੭।

**ਬਿਰਖ ਬਲੀ ਮਿਲਾਪ ਸਫਲ ਸਘਨ ਛਾਇਆ, ਬਾਂਸ ਤਉ ਬਰਨ-ਦੋਖੀ ਮਿਲੈ ਜਰੈ ਜਾਰਿ ਹੈ॥**
**ਸਫਲ ਹੁਇ ਤਰਹਰਿ ਝੁਕਤਿ ਸਕਲ ਤਰੁ, ਬਾਂਸ ਤਉ ਬਡਾਈ ਬੂਡਿਓ ਆਪਨੁ ਸੰਮਾਰਿ ਹੈ॥**
**ਸਕਲ ਬਨਾਸਪਤੀ ਸੁਧਿ ਰਿਦੈ ਮੋਨਿ ਗਹੇ, ਬਾਂਸ ਤਉ ਰੀਤੋ ਗਠੀਲੋ ਬਾਜੇ ਧਾਰਿ ਮਾਰਿ ਹੈ॥**
**ਚੰਦਨ ਸਮੀਪਿ ਹੀ ਅਛਤ ਨਿਰਗੰਧ ਰਹੇ, ਗੁਰਸਿਖ ਦੋਖੀ ਬਜਰ ਪ੍ਰਾਨੀ ਨ ਉਧਾਰਿ ਹੈ॥੩੦੮॥**

***ਪਦ ਅਰਥ :*** ਬਲੀ—ਵੇਲ। ਸਫਲ—ਫਲਾਂ ਵਾਲਾ। ਸਘਨ ਛਾਇਆ—ਸੰਘਣੀ ਛਾਂ। ਬਰਨ ਦੋਖੀ—ਕੁਲ-ਘਾਤਕ। ਜਰੈ—ਸੜਦਾ ਹੈ। ਜਾਰਿ ਹੈ—ਸਾੜਦਾ ਹੈ। ਤਰਹਰਿ—ਤਲੇ, ਨੀਵੇਂ। ਸਕਲ ਤਰੁ—ਸਾਰੇ ਬ੍ਰਿਛ। ਆਪਨੁ ਸੰਮਾਰਿ ਹੈ—ਹੰਕਾਰ ਸੰਭਾਲਦਾ ਹੈ, ਹੰਕਾਰ ਇਕੱਠਾ ਕਰਦਾ ਹੈ। ਸੁਧਿ ਰਿਦੈ—ਹਿਰਦਿਓਂ ਸ਼ਾਂਤ। ਮੋਨਿ ਗਹੈ—ਚੁਪ ਸਾਧਣਾ। ਰੀਤੋ—ਖੋਖਲਾ, ਪੋਲਾ। ਗਠੀਲੋ—ਗੰਢਾਂ ਵਾਲਾ। ਧਾਰਿ—ਧਾੜ ਮਾਰਨਾ, ਢਾਹਾਂ ਮਾਰਨਾ। ਸਮੀਪ—ਨੇੜੇ। ਅਛਤ—ਹੁੰਦਿਆਂ। ਨਿਰਗੰਧ—ਸੁਗੰਧੀ ਬਿਨਾਂ। ਗੁਰਸਿਖ ਦੋਖੀ—ਗੁਰਸਿੱਖਾਂ ਦਾ ਬੁਰਾ ਚਿਤਵਣ ਵਾਲਾ। ਬਜਰ ਪ੍ਰਾਨੀ—ਕਠੋਰ ਹਿਰਦੇ ਵਾਲਾ ਪ੍ਰਾਣੀ। ਉਧਾਰ—ਪਾਰ-ਉਤਾਰਾ, ਨਿਸਤਾਰਾ।

***ਅਰਥ :*** ਹੋਰ ਬ੍ਰਿਛ ਫਲਾਂ ਵਾਲੇ ਅਤੇ (ਕਿਸੇ) ਵੇਲ ਦੇ ਮਿਲਣ ਨਾਲ ਸੰਘਣੀ ਛਾਂ ਵਾਲੇ ਹੁੰਦੇ ਹਨ (ਜੋ ਆਏ ਗਏ ਨੂੰ ਸੁਖ ਪਹੁੰਚਾਂਦੇ ਹਨ), ਪਰ ਬਾਂਸ ਤਾਂ (ਇਕ-ਦੂਜੇ ਨਾਲ ਘਸਰ ਘਸਰ ਕੇ ਸੜਨ ਕਰਕੇ) ਕੁਲ-ਘਾਤਕ ਆਪ ਸੜ ਜਾਂਦਾ ਹੈ ਤੇ ਜਿਹੜਾ ਉਸ ਲਾਗੇ ਢੁਕਦਾ ਹੈ ਉਸ ਨੂੰ ਵੀ ਸਾੜ ਦਿੰਦਾ ਹੈ।

ਹੋਰ ਸਾਰੇ ਬ੍ਰਿਛ ਫਲਾਂ ਵਾਲੇ ਹੋਣ 'ਤੇ ਨੀਵੇਂ ਹੋ ਕੇ ਝੁਕ ਜਾਂਦੇ ਹਨ, ਪਰ ਬਾਂਸ ਤਾਂ ਵਡਿਆਈ ਵਿਚ ਡੁਬਿਆ ਆਪਣਾ ਆਪਾ (ਹੰਕਾਰ) ਹੀ ਇਕੱਠਾ ਕਰਦਾ ਹੈ।

ਬਨਾਸਪਤੀ ਦੇ ਸਾਰੇ ਬ੍ਰਿਛ ਬੂਟੇ (ਫਲ ਵਾਲੇ ਹੋ ਕੇ) ਹਿਰਦਿਓਂ ਸ਼ਾਂਤ ਤੇ ਮੋਨ ਧਾਰੀ ਰਖਦੇ ਹਨ (ਕਿਸੇ ਤਰ੍ਹਾਂ ਦੀਆਂ ਅਵਾਜ਼ਾਂ ਨਹੀਂ ਕਢਦੇ), ਪਰ ਉੱਚਾ ਬਾਂਸ ਤਾਂ ਅੰਦਰੋਂ ਖੋਖਲਾ ਤੇ ਗੰਢਾਂ ਵਾਲਾ ਹੁੰਦਾ ਹੋਇਆ ਢਾਹਾਂ ਮਾਰ ਕੇ (ਸਰਰ ਸਰਰ ਕਰ) ਵਜਦਾ ਰਹਿੰਦਾ ਹੈ।

(ਸਤਿਗੁਰੂ-) ਚੰਦਨ ਦੇ ਨੇੜੇ ਹੁੰਦਾ ਹੋਇਆ ਵੀ ਜਿਹੜਾ (ਹੰਕਾਰੀ ਤੇ ਪਖੰਡੀ) ਪ੍ਰਾਣੀ ਨਿਰਗੰਧ ਰਹੇ (ਗੁਰਮਤਿ ਗੁਣਾਂ ਨੂੰ ਗ੍ਰਹਿਣ ਨਾ ਕਰੇ) ਗੁਰਸਿੱਖਾਂ ਦਾ ਮੰਦਾ ਚਿਤਵਣ ਵਾਲੇ ਅਜਿਹੇ ਕਠੋਰ ਹਿਰਦੇ ਵਾਲੇ ਪ੍ਰਾਣੀ ਦਾ ਪਾਰ-ਉਤਾਰਾ ਨਹੀਂ ਹੋ ਸਕਦਾ।੩੦੮।

**ਗੁਰ ਸਿਖ ਸੰਗਤਿ ਮਿਲਾਪ ਕੋ ਪ੍ਰਤਾਪੁ ਐਸੋ, ਪ੍ਰੇਮ ਕੈ ਪਰਸਪਰ ਪਗ ਲਪਟਾਵਹੀ॥
ਦ੍ਰਿਸਟਿ ਦਰਸ ਅਰੁ ਸਬਦ ਸੁਰਤਿ ਮਿਲਿ, ਪੂਰਨ ਬ੍ਰਹਮ ਗਿਆਨ ਧਿਆਨ ਲਿਵ ਲਾਵਹੀ॥
ਏਕ ਮਿਸਟਾਨ ਪਾਨ ਲਾਵਤ ਮਹਾ-ਪ੍ਰਸਾਦਿ, ਏਕ ਗੁਰਪੁਰਬ ਕੈ ਸਿਖਨ ਬੁਲਾਵਹੀ॥
ਸਿਵ ਸਨਕਾਦਿ ਬਾਛੈ ਤਿਨ ਕੇ ਉਚਿਸਟ ਕਉ, ਸਾਧਨ ਕੀ ਦੂਖਨਾ ਕਵਨ ਫਲ ਪਾਵਹੀ॥੩੦੯॥**

***ਪਦ ਅਰਥ :*** ਪ੍ਰਤਾਪੁ—ਤੇਜ ਪ੍ਰਤਾਪ, ਪ੍ਰਭਾਵ। ਪਰਸਪਰ—ਆਪੋ ਵਿਚ। ਪਗ—ਪੈਰ। ਲਪਟਾਵਹੀ—ਲਪਟਾਵਹੀਂ, ਲਿਪਟਦੇ ਹਨ, ਪਰਸਦੇ ਹਨ। ਦ੍ਰਿਸਟਿ—ਦ੍ਰਿਸ਼ਟੀ। ਸਬਦ ਸੁਰਤਿ ਮਿਲਿ—ਸ਼ਬਦ ਸੁਰਤਿ ਦੇ ਮਿਲਾਪ ਨਾਲ। ਪੂਰਨ ਬ੍ਰਹਮ—ਵਾਹਿਗੁਰੂ। ਗਿਆਨ—ਗੁਰ-ਗਿਆਨ, ਗੁਰ-ਉਪਦੇਸ਼। ਏਕ—ਕਈ। ਮਿਸਟਾਨ—ਮਿੱਠੇ ਭੋਜਨ। ਪਾਨ—ਪਾਨ ਕਰਨ ਜੋਗ, ਛਕਣ ਜੋਗ। ਮਹਾ ਪ੍ਰਸਾਦਿ—ਕੜਾਹ ਪ੍ਰਸ਼ਾਦ। ਸਿਖਨ—ਗੁਰਸਿੱਖਾਂ। ਸਨਕਾਦਿ—ਸਨਕ ਆਦਿ, ਬ੍ਰਹਮਾ ਦੇ ਚਾਰ ਪੁੱਤਰ। ਬਾਛੈ—ਬਾਛਹਿ, ਮੰਗਦੇ ਹਨ। ਉਚਿਸਟ—ਜੂਠ, ਸੀਤ ਪ੍ਰਸ਼ਾਦ। ਸਾਧਨ—ਸਾਧੂ ਪੁਰਸ਼, ਨਾਮ-ਸਿਮਰਨ ਵਾਲੇ ਉਤਮ ਪੁਰਸ਼। ਦੂਖਨਾ—ਦੂਸ਼ਣ ਲਾਉਣ ਦੀ ਕਿਰਿਆ, ਨਿੰਦਾ। ਪਾਵਹੀ—ਪਾਵਹੀਂ, ਪਾਉਂਦੇ ਹਨ, ਪਾਉਣਗੇ।

***ਅਰਥ :*** ਸਤਿਗੁਰੂ ਦੇ ਆਗਿਆਕਾਰੀ ਸਤਿ ਪੁਰਸ਼ਾਂ ਦੀ ਸੰਗਤਿ ਦੇ ਮਿਲਾਪ ਦਾ ਅਜਿਹਾ ਤੇਜ-ਪ੍ਰਤਾਪ ਹੈ ਕਿ ਉਹ ਪ੍ਰੇਮ-ਵਸ ਹੋ, (ਵਡੇ ਛੋਟੇ ਦਾ ਖ਼ਿਆਲ ਛਡ ਕੇ) ਇਕ ਦੂਜੇ ਦੇ ਪੈਰਾਂ ਨੂੰ ਲਿਪਟਦੇ ਹਨ।

ਦ੍ਰਿਸ਼ਟੀ ਕਰਕੇ ਸਤਿਗੁਰੂ ਦੇ ਦਰਸ਼ਨ ਪਰਸਣ ਅਤੇ ਸ਼ਬਦ ਸੁਰਤਿ ਦਾ ਪਰਚਾ ਪੈਣ ਨਾਲ ਅਜਿਹੇ ਗੁਰਸਿਖ, (ਸਤਿਗੁਰੂ ਤੋਂ ਪ੍ਰਾਪਤ ਹੋਏ) ਗੁਰ-ਗਿਆਨ (ਗੁਰ-ਉਪਦੇਸ਼) ਅਤੇ ਗੁਰ-ਧਿਆਨ ਸਦਕਾ ਪੂਰਨ ਬ੍ਰਹਮ ਵਾਹਿਗੁਰੂ ਵਿਚ ਲਿਵ ਲਾਉਂਦੇ ਹਨ।

(ਗੁਰਸਿਖ ਸੰਗਤਿ ਵਿਚ) ਕਈ ਤਾਂ ਖਾਣ ਵਾਲੇ ਮਿੱਠੇ ਭੋਜਨ ਲਿਆਂਦੇ ਹਨ ਅਤੇ ਕਈ ਕੜਾਹ ਪ੍ਰਸ਼ਾਦ ਲਿਆਂਦੇ ਹਨ ਅਤੇ ਕਈ ਗੁਰਪੁਰਬਾਂ ਸਮੇਂ ਗੁਰਸਿੱਖਾਂ ਨੂੰ ਸੱਦੇ ਭੇਜ ਕੇ ਜੋੜ-ਮੇਲੇ ਕਰਦੇ ਹਨ।

ਅਜਿਹੇ (ਦੈਵੀ ਗੁਣਾਂ ਵਾਲੇ ਨਾਮ-ਅਧਾਰੀ) ਗੁਰਸਿੱਖਾਂ ਦੇ ਸੀਤ ਪ੍ਰਸ਼ਾਦ ਲਈ ਸ਼ਿਵ ਸਨਕ ਆਦਿ ਦੇਵਤੇ ਵੀ ਤਰਸਦੇ ਹਨ। ਇਨ੍ਹਾਂ ਸਾਧੂ ਬ੍ਰਿਤੀ ਵਾਲੇ ਸਤਿ ਪੁਰਸ਼ਾਂ ਦਾ ਮੰਦਾ ਚਿਤਵਣ ਵਾਲਾ ਕੀ ਫਲ ਪਾਏਗਾ ? (ਸਪੱਸ਼ਟ ਹੈ ਕਿ ਉਸ ਨੂੰ ਪ੍ਰਭੂ ਦੀ ਦਰਗਾਹ ਵਿਚ ਕਰੜੀ ਸਜ਼ਾ ਮਿਲੇਗੀ)।੩੦੯।

**ਜੈਸੇ ਬੋਝ ਭਰੀ ਨਾਵ, ਆਂਗੁਰੀ ਦੁਇ ਬਾਹਰਿ ਹੁਇ, ਪਾਰਿ ਪਰੈ ਪੂਰ, ਸਬੈ ਕੁਸਲ ਬਿਹਾਤ ਹੈ॥
ਜੈਸੇ ਏਕਾਹਾਰੀ ਏਕ ਘਰੀ ਪਾਕਸਾਲਾ ਬੈਠਿ, ਭੋਜਨ ਕੈ ਬਿੰਜਨਾਦਿ ਸ੍ਵਾਦਿ ਕੈ ਅਘਾਤ ਹੈ॥
ਜੈਸੇ ਰਾਜ-ਦੁਆਰ ਜਾਇ ਕਰਤ ਜੁਹਾਰ ਜਨ, ਏਕ ਘਰੀ ਪਾਛੈ ਦੇਸ-ਭੋਗਤਾ ਹੁਇ ਖਾਤ ਹੈ॥
ਆਠ ਹੀ ਪਹਰ ਸਾਠ ਘਰੀ ਮੈ ਜਉ ਏਕ ਘਰੀ, ਸਾਧ ਸਮਾਗਮੁ ਕਰੈ, ਨਿਜ ਘਰ ਜਾਤ ਹੈ॥੩੧੦॥**

***ਪਦ ਅਰਥ :*** ਨਾਵ—ਬੇੜੀ। ਆਂਗੁਰੀ ਦੁਇ—ਦੋ ਉਂਗਲਾਂ। ਪੂਰ—ਬੇੜੀ ਵਿਚ ਬੈਠੇ ਯਾਤਰੀਆਂ ਦਾ ਟੋਲਾ। ਕੁਸਲ—ਖ਼ੁਸ਼ੀ, ਪ੍ਰਸੰਨਤਾ। ਬਿਹਾਤ ਹੈ—ਬੀਤਦੀ ਹੈ, ਹੁੰਦੀ ਹੈ। ਏਕਾਹਾਰੀ—ਇਕ ਵੇਲੇ ਭੋਜਨ ਖਾਣ ਵਾਲਾ। ਪਾਕਸਾਲਾ—ਰਸੋਈ। ਬਿੰਜਨਾਦਿ—ਕਈ ਤਰ੍ਹਾਂ ਦੇ ਭੋਜਨ। ਅਘਾਤ ਹੈ—ਰਜਦਾ ਹੈ। ਰਾਜ-ਦੁਆਰ—ਰਾਜ-ਦੁਆਰੇ। ਜੁਹਾਰ—ਨਮਸਕਾਰ। ਜਨ—ਸੇਵਕ, ਦਾਸ। ਦੇਸ-ਭੋਗਤਾ—ਦੇਸ ਨੂੰ ਭੋਗਣ ਵਾਲਾ, ਜਗੀਰਦਾਰ। ਸਾਠ ਘਰੀ ਮੈ—੬੦ ਘੜੀਆਂ ਵਿਚ। ਜਉ—ਜੇ। ਨਿਜ ਘਰ—ਆਪਣਾ ਘਰ, ਆਤਮ ਸਰੂਪ।

***ਅਰਥ :*** ਜਿਵੇਂ ਭਾਰ ਨਾਲ ਲੱਦੀ ਹੋਈ ਬੇੜੀ ਦੋ ਉਂਗਲਾਂ ਪਾਣੀ ਤੋਂ ਬਾਹਰ ਹੁੰਦੀ ਹੈ, ਅਤੇ ਪੂਰ ਦੇ ਪਾਰ ਲਗਣ 'ਤੇ ਸਭ ਨੂੰ ਪ੍ਰਸੰਨਤਾ ਹੁੰਦੀ ਹੈ। (ਭਾਵ, ਬੇੜੀ ਦੇ ਕੇਵਲ ਦੋ ਉਂਗਲਾਂ ਪਾਣੀ ਦੇ ਉਤੇ ਰਹਿਣ ਨਾਲ ਸਾਰਾ ਪੂਰ ਡੁਬਣੋਂ ਬਚ ਜਾਂਦਾ ਹੈ)।

ਜਿਵੇਂ ਇਕੋ ਵੇਲੇ ਭੋਜਨ ਛਕਣ ਵਾਲਾ (ਅਠਾਂ ਪਹਿਰਾਂ ਦੀ ਭੁਖ ਪਿਛੋਂ) ਇਕ ਘੜੀ ਭਰ ਰਸੋਈ ਵਿਚ ਬੈਠ ਕੇ ਕਈ ਤਰ੍ਹਾਂ ਦੇ ਭੋਜਨ ਸਵਾਦ ਨਾਲ ਛਕ ਕੇ ਤ੍ਰਿਪਤ ਹੋ ਜਾਂਦਾ ਹੈ।

ਜਿਵੇਂ ਰਾਜ-ਦੁਆਰੇ ਜਾ ਕੇ ਕੋਈ ਸੇਵਕ ਘੜੀ ਭਰ (ਆਦਰ ਸਤਿਕਾਰ ਸਹਿਤ) ਨਮਸਕਾਰ ਕਰਦਾ ਹੈ ਤਾਂ ਪਿਛੋਂ ਜਗੀਰਦਾਰ ਹੋ ਕੇ (ਸਾਰੀ ਉਮਰ ਉਸ ਦਾ ਫਲ) ਖਾਂਦਾ ਹੈ।

(ਇਉਂ ਹੀ) ਅੱਠਾਂ ਪਹਿਰਾਂ ਦੀਆਂ ਸੱਠਾਂ ਘੜੀਆਂ ਵਿਚੋਂ ਜੇ ਕੋਈ ਇਕ ਘੜੀ ਵੀ ਨਾਮ-ਅਧਾਰੀ ਸਤਿ ਪੁਰਸ਼ਾਂ ਦੀ ਸੰਗਤਿ ਵਿਚ ਜੁੜਦਾ ਹੈ ਤਾਂ ਉਹ ਨਿਜ ਆਤਮ ਸਰੂਪ ਵਿਚ ਜਾ ਟਿਕਦਾ ਹੈ।੩੧੦।

**ਕਾਰਤਿਕ ਜੈਸੇ ਦੀਪਮਾਲਿਕਾ ਰਜਨੀ ਸਮੈ, ਦੀਪ ਜੋਤਿ ਕੋ ਉਦੋਤ ਹੋਤ ਹੀ ਬਿਲਾਤ ਹੈ॥**
**ਬਰਖਾ ਸਮੈ ਜੈਸੇ ਤਉ ਬੁਦਬੁਦਾ ਕੋ ਪ੍ਰਗਾਸ, ਤਾਸ ਨਾਮ ਪਲਕ ਮੈ ਨ ਠਹਿਰਾਤ ਹੈ॥**
**ਗ੍ਰੀਖਮ ਸਮੈ ਜੈਸੇ ਤਉ ਮ੍ਰਿਗ-ਤ੍ਰਿਸਨਾ ਚਰਿਤ੍ਰ, ਝਾਈ ਸੀ ਦਿਖਾਈ ਦੇਤ ਉਪਜਿ ਸਮਾਤ ਹੈ।**
**ਤੈਸੇ ਮੋਹ ਮਾਇਆ ਛਾਇਆ ਬਿਰਖ ਚਪਲ ਛਲ, ਛਲੈ ਛੈਲ ਸ੍ਰੀ ਗੁਰ ਚਰਨ ਲਪਟਾਤ ਹੈ॥੩੧੧॥**

***ਪਦ ਅਰਥ :*** ਕਾਰਤਿਕ—ਕਤਕ ਮਹੀਨਾ। ਦੀਪਮਾਲਿਕਾ—ਦੀਵਾਲੀ। ਰਜਨੀ—ਰਾਤ। ਦੀਪ ਜੋਤਿ—ਦੀਵਿਆਂ ਦੀ ਜੋਤੀ। ਉਦੋਤ—ਪ੍ਰਕਾਸ਼। ਬਿਲਾਤ—ਲੀਨ ਹੋਣਾ, ਮਿਟਣਾ, ਅਲੋਪ ਹੋਣਾ। ਜੈਸੇ ਤਉ—ਜਿਵੇਂ ਤਾਂ, ਜਿਵੇਂ ਕਿ। ਬੁਦਬੁਦਾ—ਬੁਲਬੁਲਾ। ਪ੍ਰਗਾਸ—ਪੈਦਾ ਹੋਣਾ, ਉਪਜਣਾ। ਤਾਸ—ਤਿਸ ਦਾ। ਪਲਕ ਮੈ—ਅੱਖ ਦੇ ਫੋਰ ਵਿਚ। ਗ੍ਰੀਖਮ—ਗਰਮੀ ਦੀ ਰੁਤ। ਮ੍ਰਿਗ-ਤ੍ਰਿਸਨਾ—ਅਤਿ ਦੀ ਤਪਦੀ ਧੁੱਪ ਵਿਚ ਪਿਆਸੇ ਹਿਰਨ ਨੂੰ ਦੂਰੋਂ ਲਿਸ਼ਕਦੀ ਰੇਤ ਨੂੰ ਪਾਣੀ ਸਮਝਣ ਦਾ ਭਰਮ-ਭੁਲੇਖਾ। ਚਰਿਤ੍ਰ—ਕੌਤਕ, ਨਜ਼ਾਰਾ। ਝਾਈ ਸੀ—ਝਲਕ ਜਿਹੀ। ਉਪਜਿ—ਉਪਜ ਕੇ, ਦਿਸ ਕੇ। ਸਮਾਤ—ਅਲੋਪ ਹੋਣਾ। ਛਾਇਆ ਬਿਰਖ—ਬ੍ਰਿਛ ਦੀ ਛਾਂ। ਚਪਲ—ਚੰਚਲ, ਨਾ ਟਿਕਣ ਵਾਲੀ, ਚਲਾਇਮਾਨ। ਛਲੈ—ਛਲਦਾ ਹੈ। ਛੈਲ—ਸੁੰਦਰੀ, ਮਾਇਆ।

***ਅਰਥ :*** ਜਿਵੇਂ ਕਤਕ ਦੇ ਮਹੀਨੇ ਦੀਵਾਲੀ ਵਾਲੀ ਰਾਤ ਵੇਲੇ ਦੀਵਿਆਂ ਦੀ ਜੋਤੀ ਦਾ ਪ੍ਰਕਾਸ਼ ਹੁੰਦੇ ਸਾਰ (ਥੋੜ੍ਹੇ ਚਿਰ ਪਿਛੋਂ) ਅਲੋਪ ਹੋ ਜਾਂਦਾ ਹੈ।

ਜਿਵੇਂ ਕਿ ਮੀਂਹ ਪੈਣ ਵੇਲੇ ਬੁਲਬੁਲੇ ਦਾ ਉਪਜਣਾ ਹੁੰਦਾ ਹੈ, ਪਰ ਅੱਖ ਦੇ ਫੋਰ ਵਿਚ ਉਸ ਦਾ ਨਾਂ-ਨਿਸ਼ਾਨ ਨਹੀਂ ਰਹਿੰਦਾ।

ਜਿਵੇਂ ਕਿ ਗਰਮੀ ਦੀ ਰੁਤ ਸਮੇਂ ਤ੍ਰਿਹਾਏ ਹਿਰਨ ਨੂੰ ਲਿਸ਼ਕਦੀ ਰੇਤ ਦਾ ਨਜ਼ਾਰਾ (ਪਾਣੀ ਦੀ) ਝਲਕ ਜਿਹੀ ਦਿਸਦੀ ਹੈ, ਪਰ (ਉਹ ਝਲਕ ਪਲ ਭਰ ਲਈ) ਦਿਸ ਕੇ ਅਲੋਪ ਹੋ ਜਾਂਦੀ ਹੈ।

ਤਿਵੇਂ ਮਾਇਆ ਦਾ ਮੋਹ ਬ੍ਰਿਛ ਦੀ ਚਲਾਇਮਾਨ ਛਾਂ ਵਾਂਗ ਛਲ ਰੂਪ ਹੈ, ਪਰ ਜਿਹੜਾ (ਨਾਮ-ਅਭਿਆਸੀ ਗੁਰਮੁਖਿ ਜਨ) ਗੁਰੂ-ਚਰਨ ਵਿਚ ਲਿਪਟਿਆ ਰਹਿੰਦਾ ਹੈ (ਭਾਵ, ਨਾਮ-ਸਿਮਰਨ ਵਿਚ ਸੁਰਤਿ ਜੋੜੀ ਰਖਦਾ ਹੈ), ਉਹ ਇਸ ਛੈਲ-ਛਬੀਲੀ ਠਗਣੀ ਮਾਇਆ ਨੂੰ ਠਗ (ਵਸ ਵਿਚ ਕਰ) ਲੈਂਦਾ ਹੈ।੩੧੧॥

**ਜੈਸੇ ਤਉ ਬਸਨ ਅੰਗ ਸੰਗ ਮਿਲਿ ਹੋਇ ਮਲੀਨ, ਸਲਿਲ ਸਾਬੁਨ ਮਿਲਿ ਨਿਰਮਲ ਹੋਤ ਹੈ॥**
**ਜੈਸੇ ਤਉ ਸਰੋਵਰ ਸਿਵਾਲ ਕੈ ਅਛਾਦਿਓ ਜਲੁ, ਝੋਲਿ ਪੀਏ ਨਿਰਮਲ ਦੇਖੀਐ ਅਛੋਤ ਹੈ॥**
**ਜੈਸੇ ਨਿਸ ਅੰਧਕਾਰ ਤਾਰਕਾ ਚਮਤਕਾਰ, ਹੋਤ ਉਜੀਆਰੋ ਦਿਨਕਰ ਕੇ ਉਦੋਤ ਹੈ॥**
**ਤੈਸੇ ਮਾਇਆ ਮੋਹ ਭ੍ਰਮ ਹੋਤ ਹੈ ਮਲੀਨ ਮਤਿ, ਸਤਿਗੁਰ ਗਿਆਨ ਧਿਆਨ ਜਗਮਗ ਜੋਤਿ ਹੈ॥੩੧੨॥**

***ਪਦ ਅਰਥ :*** ਜੈਸੇ ਤਉ—ਜਿਵੇਂ ਤਾਂ, ਜਿਵੇਂ ਕਿ। ਬਸਨ—ਬਸਤਰ, ਕਪੜੇ। ਅੰਗ—ਸਰੀਰ ਦੇ ਅੰਗ। ਮਲੀਨ—ਮੈਲੇ। ਸਲਿਲ—ਪਾਣੀ। ਸਿਵਾਲ—ਜਾਲਾ। ਅਛਾਦਿਓ—ਢਕਿਆ ਹੋਇਆ। ਝੋਲਿ—ਝੋਲ ਕੇ, ਪਾਣੀ ਨੂੰ ਹੱਥਾਂ ਨਾਲ ਹਿਲਾਉਣ ਨਾਲ। ਪੀਏ—ਪੀਣ ਜੋਗ। ਅਛੋਤ—ਅਛੋਹ, ਨਿਰਲੇਪ, ਸ਼ੁਧ। ਨਿਸ—ਰਾਤ। ਅੰਧਕਾਰ—ਅੰਨ੍ਹੇਰੀ। ਤਾਰਕਾ ਚਮਤਕਾਰ—ਤਾਰਿਆਂ ਦੀ ਟਿਮਟਿਮਾਹਟ। ਉਜੀਆਰੋ—ਚਾਨਣਾ। ਦਿਨਕਰ—ਸੂਰਜ। ਉਦੋਤ—ਪ੍ਰਗਟ ਹੋਣਾ। ਭ੍ਰਮ—ਭੁਲੇਖਾ। ਮਲੀਨ—ਮੈਲੀ। ਸਤਿਗੁਰ ਗਿਆਨ—ਸਤਿਗੁਰੂ ਦਾ ਉਪਦੇਸ਼, ਗੁਰ-ਦੀਖਿਆ।

***ਅਰਥ :*** ਜਿਵੇਂ ਕਿ ਬਸਤਰ ਸਰੀਰ ਦੇ ਅੰਗਾਂ ਨਾਲ ਲਗ ਕੇ ਮੈਲੇ ਹੋ ਜਾਂਦੇ ਹਨ, ਪਰ ਉਹ ਪਾਣੀ ਤੇ ਸਾਬਣ ਦੇ ਮਿਲਣ ਨਾਲ ਉਜਲੇ ਹੋ ਜਾਂਦੇ ਹਨ।

ਜਿਵੇਂ ਕਿ ਸਰੋਵਰ ਦਾ ਜਲ ਜਾਲੇ ਨਾਲ ਢਕਿਆ ਹੁੰਦਾ ਹੈ, ਪਰ (ਪਾਣੀ ਨੂੰ ਹੱਥਾਂ ਨਾਲ) ਝੋਲਣ ਨਾਲ ਉਹ ਨਿਰਮਲ ਤੇ ਸ਼ੁਧ ਪੀਣ ਵਾਲਾ ਦਿਸ ਪੈਂਦਾ ਹੈ।

ਜਿਵੇਂ ਤਾਰਿਆਂ ਦੀ ਟਿਮਟਿਮਾਹਟ ਹੁੰਦਿਆਂ ਵੀ ਰਾਤ ਅੰਨ੍ਹੇਰੀ ਹੁੰਦੀ ਹੈ, ਪਰ ਸੂਰਜ ਦੇ ਚੜ੍ਹਨ ਨਾਲ ਚਾਨਣਾ ਹੀ ਚਾਨਣਾ ਹੋ ਜਾਂਦਾ ਹੈ।

ਤਿਵੇਂ ਮਾਇਆ ਦੇ ਮੋਹ ਦੇ ਭ੍ਰਮ-ਜਾਲ ਵਿਚ ਫਸ ਕੇ ਮਤਿ ਮਲੀਨ ਹੋ ਜਾਂਦੀ ਹੈ, ਪਰ ਉਹ ਸਤਿਗੁਰੂ ਦੇ ਗਿਆਨ (ਗੁਰ-ਦੀਖਿਆ) ਅਤੇ ਸਤਿਗੁਰੂ ਦੇ ਦਰਸ-ਧਿਆਨ ਦੇ ਤੁਫ਼ੈਲ ਜਗਮਗਾਂਦੀ ਜੋਤੀ ਵਾਲੀ ਹੋ ਜਾਂਦੀ ਹੈ (ਭਾਵ, ਗੁਰ-ਦੀਖਿਆ ਨਾਮ-ਸਿਮਰਨ ਸਦਕਾ ਅੰਤਰ-ਆਤਮੇ ਜੋਤਿ ਦਾ ਪ੍ਰਕਾਸ਼ ਹੋ ਜਾਂਦਾ ਹੈ)।੩੧੨।

**ਅੰਤਰ ਅਛਿਤ ਹੀ ਦਿਸੰਤਰਿ ਗਵਨ ਕਰੈ, ਪਾਛੈ ਪਰੇ ਪਹੁਚੈ ਨ ਪਾਇਕ ਜਉ ਧਾਵਈ॥**
**ਪਹੁਚੈ ਨ ਰਥ ਪਹੁਚੈ ਨ ਗਜ-ਰਾਜ ਬਾਜੁ, ਪਹੁਚੈ ਨ ਖਗ ਮ੍ਰਿਗ ਫਾਂਧਤ ਉਡਾਵਈ॥**
**ਪਹੁਚੈ ਨ ਪਵਨ, ਗਵਨ ਤ੍ਰਿਭਵਨ ਪ੍ਰਤਿ, ਅਰਧ ਉਰਧ ਅੰਤਰੀਛ ਹੁਇ ਨ ਪਾਵਈ॥**
**ਪੰਚ ਦੂਤ ਭੂਤ ਲਗਿ ਅਧਮੁ ਅਸਾਧੁ ਮਨੁ, ਗਹੇ ਗੁਰ ਗਿਆਨ ਸਾਧ, ਸੰਗਿ ਬਸਿ ਆਵਈ॥੩੧੩॥**

***ਪਦ ਅਰਥ :*** ਅੰਤਰ ਅਛਿਤ—ਅੰਦਰ ਹੁੰਦਿਆਂ। ਦਿਸੰਤਰਿ—ਦੇਸਾਂ ਦੇਸਾਂ ਵਿਚ। ਗਵਨ—ਜਾਣਾ। ਪਾਇਕ—ਪੈਦਲ ਚਲਣ ਵਾਲਾ, ਪਿਆਦਾ। ਧਾਵਈ—ਧਾਉਂਦਾ, ਦੌੜਦਾ। ਗਜ ਰਾਜ—ਹਾਥੀਆਂ ਦਾ ਰਾਜਾ, ਐਰਾਵਤ। ਬਾਜੁ—ਬਾਜੀ, ਘੋੜਾ। ਉਡਾਵਈ ਖਗ—ਉਡਦਾ ਪੰਛੀ। ਫਾਂਧਤ ਮ੍ਰਿਗ—ਛਲਾਂਗਾਂ ਮਾਰਦਾ ਹਿਰਨ। ਪਵਨ—ਹਵਾ। ਤ੍ਰਿਭਵਨ ਪ੍ਰਤਿ—ਤਿੰਨਾਂ ਭਵਨਾਂ (ਧਰਤੀ, ਅਕਾਸ਼, ਪਤਾਲ) ਤਕ। ਅਰਧ—ਹੇਠਾਂ। ਉਰਧ—ਉਪਰ। ਅੰਤਰੀਛ—ਪਰਲੋਕ। ਪੰਚ ਦੂਤ ਭੂਤ ਲਗਿ—ਭੂਤਾਂ ਵਾਂਗ ਚੰਬੜੇ ਹੋਏ ਪੰਜੇ ਦੂਤ ਕਾਮ-ਕ੍ਰੋਧ-ਲੋਭ-ਮੋਹ-ਅਹੰਕਾਰ। ਅਧਮੁ—ਨੀਚੁ। ਅਸਾਧੁ—ਨਾ ਸਾਧਿਆ ਜਾ ਸਕਣ ਵਾਲਾ। ਗਹੇ—ਪਕੜਨਾ, ਗ੍ਰਹਿਣ ਕਰਨਾ। ਗੁਰ ਗਿਆਨ—ਗੁਰ-ਉਪਦੇਸ਼, ਗੁਰ-ਦੀਖਿਆ। ਬਸਿ—ਵਸ ਵਿਚ।

***ਅਰਥ :*** (ਮਨ ਸਰੀਰ ਦੇ) ਅੰਦਰ ਹੁੰਦਿਆਂ ਵੀ (ਕਿਤੇ ਨਾ ਕਿਤੇ) ਦੇਸਾਂ ਦੇਸਾਂਤਰਾਂ ਵਲ ਚਲਾ ਜਾਂਦਾ ਹੈ। ਜੇ ਕੋਈ ਦੌੜਦਾ ਪਿਆਦਾ ਉਸ ਪਿਛੇ ਦੌੜ ਪਵੇ ਤਾਂ ਵੀ ਉਸ ਤਕ ਨਹੀਂ ਪਹੁੰਚ ਸਕਦਾ।

(ਉਸ ਮਨ ਦੀ ਦੌੜ ਤਕ) ਨਾ ਕੋਈ ਰੱਥ ਪਹੁੰਚ ਸਕਦਾ ਹੈ, ਨਾ ਐਰਾਵਤ ਹਾਥੀ ਅਤੇ ਨਾ ਹੀ (ਕੋਈ ਤੇਜ਼-ਚਾਲ) ਘੋੜਾ। (ਉਸ ਮਨ ਤਕ) ਨਾ ਕੋਈ ਉਡਣ ਵਾਲਾ ਪੰਛੀ ਅਤੇ ਨਾ ਛਲਾਂਗਾਂ ਮਾਰਦਾ (ਹਵਾ-ਚਾਲ ਵਾਲਾ) ਹਿਰਨ ਪਹੁੰਚ ਸਕਦਾ ਹੈ।

(ਉਸ ਮਨ ਦੀ ਦੌੜ ਤਕ) ਹਵਾ ਵੀ ਨਹੀਂ ਪਹੁੰਚ ਸਕਦੀ, ਜਿਸ ਦੀ ਪਹੁੰਚ ਤਿੰਨਾਂ ਭਵਨਾਂ ਤਕ ਹੈ। ਹੇਠਾਂ ਪਤਾਲ ਤਕ ਅਤੇ ਉਪਰ ਅਕਾਸ਼ ਤੇ ਪਰਲੋਕ ਤਕ ਵੀ ਪਹੁੰਚਣ ਵਾਲਾ (ਇਸ ਮਨ ਦੀ ਦੌੜ ਨੂੰ) ਨਹੀਂ ਪਹੁੰਚ ਸਕਦਾ।

ਭੂਤਾਂ ਵਾਂਗ ਚੰਬੜੇ ਹੋਏ ਮਾਇਆ ਦੇ ਪੰਜਾਂ ਦੂਤਾਂ ਕਾਮ ਕ੍ਰੋਧ ਆਦਿਕ ਦੇ ਢਹੇ ਚੜ੍ਹਿਆ ਨੀਚ ਤੇ ਅਸਾਧ ਮਨ, ਜੇ ਸਾਧੂ ਸਤਿ ਪੁਰਸ਼ਾਂ ਦੀ ਸੰਗਤਿ ਸਦਕਾ ਸਤਿਗੁਰੂ ਦੇ ਉਪਦੇਸ਼ (ਗੁਰ-ਦੀਖਿਆ) ਨੂੰ ਗ੍ਰਹਿਣ ਕਰ ਲਵੇ ਤਾਂ ਇਹ ਅਮੋੜ ਮਨ ਵਸ ਵਿਚ ਆ ਜਾਂਦਾ ਹੈ।੩੧੩।

**ਆਂਧਰੇ ਕਉ ਸਬਦ ਸੁਰਤਿ ਕਰ ਚਰ ਟੇਕ, ਬਹਰੈ ਚਰਨ ਕਰ ਦ੍ਰਿਸਟਿ ਸਬਦ ਹੈ॥**
**ਗੂੰਗੇ ਟੇਕ ਚਰ ਕਰ ਦ੍ਰਿਸਟਿ ਸਬਦ ਸੁਰਤਿ ਲਿਵ, ਲੂਲੇ ਟੇਕ ਦ੍ਰਿਸਟਿ ਸਬਦ ਸ੍ਰੁਤਿ ਪਦ ਹੈ॥**
**ਪਾਂਗੁਰੇ ਕਉ ਟੇਕ ਦ੍ਰਿਸਟਿ ਸਬਦ ਸੁਰਤਿ ਕਰ, ਟੇਕ ਏਕ ਏਕ ਅੰਗ ਹੀਨ ਦੀਨਤਾ ਅਛਦ ਹੈ॥**
**ਅੰਧ ਗੁੰਗ ਸੁੰਨ ਪੰਗ ਲੁੰਜ, ਦੁਖ-ਪੁੰਜ ਮਮ, ਅੰਤਰ ਕੇ ਅੰਤਰਜਾਮੀ ਪਰਬੀਨ ਸਦ ਹੈ॥੩੧੪॥**

***ਪਦ ਅਰਥ :*** ਆਂਧਰੇ ਕਉ—ਅੰਨ੍ਹੇ ਪੁਰਸ਼ ਨੂੰ। ਸਬਦ—ਬੋਲ-ਬਾਣੀ। ਸੁਰਤਿ—ਕੰਨਾਂ ਦੀ ਸ੍ਰੋਤ, ਕੰਨ। ਕਰ—ਹੱਥ। ਚਰ—ਚਰਨ, ਪੈਰ। ਬਹਰੈ—ਬੋਲ਼ੇ ਪੁਰਸ਼ਾਂ ਨੂੰ। ਕਰ—ਹੱਥ। ਦ੍ਰਿਸਟਿ—ਅੱਖਾਂ ਦੀ ਨਿਗਾਹ, ਦ੍ਰਿਸ਼ਟੀ। ਲੂਲੇ—ਹੱਥਾਂ ਤੋਂ ਲੁੰਞੇ ਨੂੰ। ਪਦ—ਪੈਰ। ਪਾਂਗੁਰੇ—ਪੈਰਾਂ ਤੋਂ ਪਿੰਗਲੇ ਨੂੰ। ਦੀਨਤਾ—ਮੁਥਾਜੀ। ਅਛਦ—ਢਕੀ ਹੋਈ, ਲੁਕੀ ਹੋਈ। ਅੰਧ—ਅੰਨ੍ਹਾ। ਗੁੰਗ—ਗੂੰਗਾ। ਸੁੰਨ—ਬੋਲਾ। ਪੰਗ—ਪਿੰਗਲਾ। ਲੁੰਜ—ਲੁੰਞਾ। ਮਮ—ਮੈਂ। ਅੰਤਰ—ਅੰਦਰ। ਅੰਤਰਜਾਮੀ—ਦਿਲ ਦੀਆਂ ਜਾਣਨ ਵਾਲੇ। ਪਰਬੀਨ—ਸੁਘੜ ਸੁਜਾਨ। ਸਦ—ਸਦਾ।

***ਅਰਥ :*** ਅੰਨ੍ਹੇ ਨੂੰ ਬੋਲ ਬਾਣੀ, ਕੰਨਾਂ ਦੀ ਸ੍ਰੋਤ, ਹੱਥਾਂ ਤੇ ਪੈਰਾਂ ਦੀ ਟੇਕ ਹੁੰਦੀ ਹੈ ਅਤੇ ਬੋਲ਼ੇ ਨੂੰ ਪੈਰਾਂ, ਹੱਥਾਂ, ਨੇਤਰਾਂ ਦੀ ਦ੍ਰਿਸ਼ਟੀ ਤੇ ਬੋਲ-ਬਾਣੀ ਦੀ ਓਟ ਹੁੰਦੀ ਹੈ।

ਗੂੰਗੇ ਨੂੰ ਪੈਰਾਂ, ਹੱਥਾਂ, ਅੱਖਾਂ ਦੀ ਨਿਗਾਹ ਤੇ ਬੋਲ-ਬਾਣੀ ਦੀ ਸ੍ਰੋਤ ਸੁਣਨ ਵਾਲੇ ਕੰਨਾਂ ਦੀ ਲਿਵ ਦੀ ਟੇਕ ਹੁੰਦੀ ਹੈ ਅਤੇ ਲੁੰਞੇ (ਹੱਥਾਂ ਤੋਂ ਹੀਣੇ) ਨੂੰ ਅੱਖਾਂ ਦੀ ਨਿਗਾਹ, ਬੋਲ-ਬਾਣੀ, ਸ੍ਰੋਤ ਸੁਣਨ ਵਾਲੇ ਕੰਨਾਂ ਤੇ ਪੈਰਾਂ ਦੀ ਓਟ ਹੁੰਦੀ ਹੈ।

ਪੈਰਾਂ ਤੋਂ ਹੀਣੇ ਪਿੰਗਲੇ ਨੂੰ ਅੱਖਾਂ ਦੀ ਦ੍ਰਿਸ਼ਟੀ, ਬੋਲ-ਬਾਣੀ, ਕੰਨਾਂ ਦੀ ਸ੍ਰੋਤ ਤੇ ਹੱਥਾਂ ਦੀ ਟੇਕ ਹੁੰਦੀ ਹੈ। ਇਕ ਇਕ ਅੰਗ ਦੀ ਟੇਕ ਤੋਂ ਹੀਣੇ ਹੋਣ ਦੇ ਬਾਵਜੂਦ (ਅੰਨ੍ਹੇ, ਬੋਲ਼ੇ, ਗੂੰਗੇ, ਲੁੰਞੇ ਤੇ ਪਿੰਗਲੇ ਦੀ ਦੂਜੇ ਅੰਗਾਂ ਦੇ ਸਹਾਰੇ) ਦੀਨਤਾ (ਮੁਥਾਜੀ) ਲੁਕੀ ਰਹਿੰਦੀ ਹੈ।

ਪਰ ਮੈਂ ਅੰਨ੍ਹਾ, ਗੁੰਗਾ, ਬੋਲ਼ਾ, ਪਿੰਗਲਾ ਤੇ ਲੁੰਞਾ (ਸਾਰੇ ਅੰਗਾਂ ਤੋਂ ਹੀਣਾ) ਦੁੱਖਾਂ ਦਾ ਪੁੰਜ ਹਾਂ। ਹੇ ਸਤਿਗੁਰੂ ਜੀਉ! ਤੁਸੀਂ ਸਦਾ ਮੇਰੇ ਅੰਦਰ ਦੀ (ਪੀੜਾ) ਜਾਣਨ ਵਾਲੇ ਸੁਘੜ ਸੁਜਾਨ ਹੋ। (ਭਾਵ, ਮੈਂ ਸਭ ਸਾਧਨਾਂ ਤੋਂ ਵਿਹੂਣਾ ਹਾਂ—ਨੇਤਰ ਆਪ ਦੇ ਦਰਸ਼ਨ ਤੋਂ ਵਿਰਵੇ ਹਨ, ਕੰਨ ਸ਼ਬਦ-ਸੁਰਤਿ ਦੀ ਸ੍ਰੋਤ ਤੋਂ ਹੀਣੇ ਹਨ, ਹੱਥ ਸੇਵਾ ਤੋਂ ਵਾਂਝੇ ਹਨ ਅਤੇ ਪੈਰ ਆਪ ਦੇ ਮਾਰਗ ਵਲ ਚਲਦੇ ਨਹੀਂ। ਮੈਂ ਇਨ੍ਹਾਂ ਸਾਰੇ ਅੰਗਾਂ ਤੋਂ ਹੀਣਾ ਦੁਖੀ ਹਾਂ, ਇਸ ਲਈ ਤੁਸੀਂ ਮੇਰੀ ਪੀੜਾ ਨੂੰ ਨਿਵਾਰੋ ਜੀ)।੩੧੪।

**ਆਂਧਰੇ ਕਉ ਸਬਦ ਸੁਰਤਿ ਕਰ ਚਰ ਟੇਕ, ਅੰਧ ਗੁੰਗ ਸਬਦ ਸੁਰਤਿ ਕਰ ਚਰ ਹੈ॥**
**ਅੰਧ ਗੁੰਗ ਸੁੰਨ ਕਰ ਚਰ ਅਵਿਲੰਬ ਟੇਕ, ਅੰਧ ਗੁੰਗ ਸੁੰਨ ਪੰਗ ਟੇਕ ਏਕ ਕਰ ਹੈ॥**
**ਅੰਧ ਗੁੰਗ ਸੁੰਨ ਪੰਗੁ ਲੁੰਜ ਦੁਖ-ਪੁੰਜ ਮਮ, ਸਰਬੰਗ ਹੀਨ ਦੀਨ ਦੁਖਿਤ ਅਧਰ ਹੈ॥**
**ਅੰਤਰ ਕੀ ਅੰਤਰਜਾਮੀ ਜਾਨੈ ਅੰਤਰਗਤਿ, ਕੈਸੇ ਨਿਰਬਾਹੁ ਕਰੈ ਸਰੈ ਨਰਹਰ ਹੈ॥੩੧੫॥**

***ਪਦ ਅਰਥ :*** ਆਂਧਰੇ ਕਉ—ਅੰਨ੍ਹੇ ਵਿਅਕਤੀ ਨੂੰ। ਸ਼ਬਦ—ਬੋਲ-ਬਾਣੀ। ਸੁਰਤਿ—ਕੰਨਾਂ ਦੀ ਸ੍ਰੋਤ। ਕਰ—ਹੱਥ। ਚਰ—ਚਰਨ, ਪੈਰ। ਸੁੰਨ—ਬੋਲ਼ਾ। ਅਵਿਲੰਬ—ਅਧਾਰ, ਆਸਰਾ। ਪੰਗ—ਪੈਰਾਂ ਤੋਂ ਹੀਣਾ, ਪਿੰਗਲਾ। ਲੁੰਜ—ਹੱਥਾਂ ਤੋਂ ਹੀਣਾ, ਲੁੰਜਾ, ਲੂਲ੍ਹਾ। ਮਮ—ਮੈਂ। ਸਰਬੰਗ ਹੀਨ—ਸਾਰੇ ਅੰਗਾਂ ਤੋਂ ਹੀਣਾ। ਦੀਨ—ਕਮਜ਼ੋਰ, ਆਤਰ। ਦੁਖਿਤ—ਦੁਖੀ ਹੋਇਆ। ਅਧਰ—ਅ-ਧਰ, ਆਸਰੇ ਤੋਂ ਬਿਨਾਂ। ਅੰਤਰ ਕੀ ਕੈਸੇ—ਅੰਦਰ ਦੀ (ਪੀੜਾ) ਕਿਵੇਂ ਦੱਸਾਂ ? ਅੰਤਰਜਾਮੀ—ਦਿਲ ਦੀਆਂ ਜਾਣਨ ਵਾਲਾ। ਅੰਤਰਗਤਿ—ਅੰਦਰ ਦੀ ਗਤੀ। ਕੈਸੇ ਨਿਰਬਾਹੁ ਕਰੈ—ਕਿਵੇਂ ਗੁਜ਼ਾਰਾ ਕਰਾਂ, ਜੀਵਨ ਬਿਤਾਵਾਂ ? ਕੈਸੇ ਸਰੇ—ਕਿਵੇਂ ਸਰੇਗੀ ? ਨਹਰਰ—ਹੇ ਨਰਹਰੀ! ਹੇ ਪ੍ਰਭੂ! ਹੇ ਸਤਿਗੁਰੂ!

***ਅਰਥ :*** ਅੰਨ੍ਹੇ ਨੂੰ ਬੋਲ-ਬਾਣੀ, ਕੰਨਾਂ ਦੀ ਸ੍ਰੋਤ, ਹੱਥਾਂ ਤੇ ਪੈਰਾਂ ਦੀ ਟੇਕ ਹੁੰਦੀ ਹੈ ਅਤੇ ਜੇ ਕੋਈ ਅੰਨ੍ਹਾ ਵੀ ਹੋਵੇ ਤੇ ਗੁੰਗਾ ਵੀ, ਤਾਂ ਉਸ ਨੂੰ (ਦੂਜਿਆਂ ਦੀ) ਬੋਲ-ਬਾਣੀ, ਕੰਨਾਂ ਦੀ ਸ੍ਰੋਤ, ਹੱਥਾਂ ਤੇ ਪੈਰਾਂ ਦਾ ਸਹਾਰਾ ਹੁੰਦਾ ਹੈ।

ਜੇ ਕੋਈ ਅੰਨ੍ਹਾ ਵੀ, ਗੁੰਗਾ ਵੀ ਅਤੇ ਬੋਲ਼ਾ ਵੀ ਹੋਵੇ ਤਾਂ ਉਸ ਨੂੰ ਹੱਥਾਂ ਦੀ ਟੇਕ ਅਤੇ ਪੈਰਾਂ ਦਾ ਸਹਾਰਾ ਹੁੰਦਾ ਹੈ, ਪਰ ਜੇ ਕੋਈ ਅੰਨ੍ਹਾ ਵੀ, ਗੁੰਗਾ ਵੀ, ਬੋਲ਼ਾ ਵੀ ਤੇ ਪਿੰਗਲਾ ਵੀ ਹੋਵੇ ਤਾਂ ਉਸ ਲਈ ਇਕ ਹੱਥਾਂ ਦੀ ਓਟ ਹੁੰਦੀ ਹੈ।

ਪਰ ਮੈਂ ਤਾਂ ਦੁਖਾਂ ਦਾ ਪੁੰਜ ਹਾਂ, ਕਿਉਂਕਿ ਮੈਂ ਅੰਨ੍ਹਾ, ਗੁੰਗਾ, ਬੋਲਾ, ਪਿੰਗਲਾ ਤੇ ਲੁੰਜਾ ਸਾਰੇ ਅੰਗਾਂ ਤੋਂ ਹੀਣਾ ਤੇ ਆਤਰ ਹਾਂ ਅਤੇ ਦੁਖੀ ਹੋਇਆ ਬੇ-ਆਸਰਾ ਹਾਂ।

ਹੇ ਨਰਹਰ, ਪ੍ਰਭੂ-ਸਤਿਗੁਰੂ ਜੀ! ਤੁਸੀਂ ਅੰਦਰ ਦੀ ਗਤੀ ਜਾਣਨ ਵਾਲੇ ਅੰਤਰਜਾਮੀ ਹੋ, ਮੈਂ ਅੰਦਰ ਦੀ (ਪੀੜਾ) ਕਿਵੇਂ ਦੱਸਾਂ, ਕਿਵੇਂ ਨਿਰਬਾਹ ਕਰਾਂ (ਜੀਵਨ ਬਿਤਾਵਾਂ) ਅਤੇ ਮੇਰੀ ਕਿਵੇਂ ਸਰੇਗੀ ? (ਭਾਵ, ਮੈਂ ਕਿਵੇਂ ਭਵ-ਸਾਗਰ ਤੋਂ ਪਾਰ ਪਵਾਂਗਾ ?)।੩੧੫।

**ਚਕਈ ਚਕੋਰ ਮ੍ਰਿਗ, ਮੀਨ ਭ੍ਰਿੰਗ ਅਉ ਪਤੰਗ, ਪ੍ਰੀਤਿ ਇਕ-ਅੰਗੀ, ਬਹੁ-ਰੰਗੀ ਦੁਖਦਾਈ ਹੈ॥**
**ਏਕ ਏਕ ਟੇਕ ਸੈ ਟਰਤ ਨ, ਮਰਤ ਸਬੈ, ਆਦਿ ਅੰਤਿ ਕੀ ਸੁ ਚਾਲ ਚਲੀ ਜਗ ਆਈ ਹੈ॥**
**ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪੁ ਐਸੋ, ਲੋਗ ਪਰਲੋਗ ਸੁਖਦਾਇਕ ਸਹਾਈ ਹੈ॥**
**ਗੁਰਮਤਿ ਸੁਨਿ ਦੁਰਮਤਿ ਨ ਮਿਟਤ ਜਾ ਕੀ, ਅਹਿ ਮਿਲਿ ਚੰਦਨ ਜਿਉ ਬਿਖੁ ਨ ਮਿਟਾਈ ਹੈ॥੩੧੬॥**

***ਪਦ ਅਰਥ :*** ਚਕਈ—ਚਕਵੀ। ਮ੍ਰਿਗ—ਹਿਰਨ। ਮੀਨ—ਮੱਛੀ। ਭ੍ਰਿੰਗ—ਭੌਰਾ। ਪ੍ਰੀਤਿ ਇਕ-ਅੰਗੀ—ਇਕ-ਪਾਸੜ ਪ੍ਰੀਤੀ। ਬਹੁ ਰੰਗੀ—ਕਈ ਤਰ੍ਹਾਂ ਨਾਲ। ਟੇਕ—ਆਸਰਾ, ਨਿਸਚਾ। ਟਰਤ—ਟਲਦਾ। ਸਬੈ—ਸਾਰੇ। ਜਗ—ਜਗਤ ਦੀ। ਗੁਰਸਿਖ ਸੰਗਤਿ—ਗੁਰੂ ਦੇ ਆਗਿਆਕਾਰੀ ਸਿੱਖਾਂ ਦੀ ਸੰਗਤਿ। ਪ੍ਰਤਾਪੁ—ਮਹਾਤਮ। ਸਹਾਈ—ਸਹਾਇਤਾ ਦੇਣ ਵਾਲਾ। ਗੁਰਮਤਿ—ਗੁਰੂ ਦੀ ਮਤਿ, ਗੁਰ-ਦੀਖਿਆ। ਦੁਰਮਤਿ—ਖੋਟੀ ਮਤਿ। ਜਾ ਕੀ—ਜਿਸ ਦੀ। ਅਹਿ—ਸੱਪ। ਬਿਖੁ—ਜ਼ਹਿਰ।

***ਅਰਥ :*** ਚਕਵੀ ਦੀ (ਸੂਰਜ ਨਾਲ), ਚਕੋਰ ਦੀ (ਚੰਦ ਨਾਲ), ਹਿਰਨ ਦੀ (ਘੰਡੇ-ਹੇੜੇ ਦੀ ਧੁਨੀ ਨਾਲ), ਮੱਛੀ ਦੀ (ਜਲ ਨਾਲ), ਭੌਰੇ ਦੀ (ਕਮਲ ਫੁੱਲ ਨਾਲ) ਅਤੇ ਪਤੰਗੇ ਦੀ (ਦੀਵੇ ਦੀ ਲਾਟ ਨਾਲ) ਪ੍ਰੀਤੀ ਇਕ-ਪਾਸੜ ਹੁੰਦੀ ਹੈ, (ਭਾਵ, ਇਨ੍ਹਾਂ ਦੇ ਪਿਆਰਿਆਂ ਵਲੋਂ ਪ੍ਰੀਤੀ ਨਹੀਂ ਹੁੰਦੀ)। (ਇਹ ਇਕ-ਪਾਸੜ ਪ੍ਰੀਤ) ਕਈ ਤਰ੍ਹਾਂ ਨਾਲ ਦੁਖਦਾਈ ਹੁੰਦੀ ਹੈ।

(ਇਹ ਸਾਰੇ ਪ੍ਰੀਤਵਾਨ) ਇਕ ਇਕ ਪਾਸੇ ਦੀ (ਪ੍ਰੀਤੀ) ਦੇ ਨਿਸਚੇ ਤੋਂ ਟਲਦੇ ਨਹੀਂ ਅਤੇ (ਪ੍ਰੀਤ ਨਿਭਾਂਦਿਆਂ) ਜਾਨ ਦੇ ਦੇਂਦੇ ਹਨ। ਜਗਤ ਦੀ ਪ੍ਰੀਤ-ਰੀਤ ਦੀ ਇਹ ਚਾਲ ਆਦਿ ਅੰਤ ਸਦਾ ਤੋਂ ਹੀ ਚਲੀ ਆਈ ਹੈ।

ਪਰ ਸਤਿਗੁਰੂ ਅਤੇ ਗੁਰਸਿਖ ਦੇ ਮਿਲਾਪ ਦੀ (ਦੁਪਾਸੜ) ਪ੍ਰੀਤ ਦਾ ਮਹਾਤਮ ਅਜਿਹਾ ਹੈ, ਜੋ ਇਸ ਲੋਕ ਲਈ ਵੀ ਅਤੇ ਪਰਲੋਕ ਲਈ ਵੀ ਸੁਖਦਾਈ ਤੇ ਸਹਾਇਕ ਹੈ।

(ਗੁਰੂ ਦੀ ਐਸੀ ਸੁਖਦਾਈ ਪ੍ਰੀਤੀ ਹੁੰਦਿਆਂ ਨਿਕਟ ਵਸ ਕੇ ਵੀ) ਜੋ ਗੁਰੂ ਦੀ ਮਤਿ ਨਾ ਸੁਣੇ (ਨਾਮ-ਗੁਰ-ਮੰਤਰ ਦਾ ਸਿਮਰਨ ਨਾ ਕਰੇ) ਅਤੇ ਜਿਸ ਦੀ ਖੋਟੀ ਮਤਿ ਦੂਰ ਨਾ ਹੋਵੇ ਤਾਂ (ਉਸ ਨੂੰ ਇਉਂ ਜਾਣੋ) ਜਿਵੇਂ ਚੰਦਨ ਨੂੰ ਮਿਲ ਕੇ ਵੀ ਸੱਪ ਆਪਣੀ ਜ਼ਹਿਰ ਨਹੀਂ ਛਡਦਾ।੩੧੬।

**ਮੀਨ ਕਉ ਨ ਸੁਰਤਿ, ਜਲ ਕਉ ਨ ਸਬਦ ਗਿਆਨ, ਦੁਬਿਧਾ ਮਿਟਾਇ ਨ ਸਕਤ ਜਲ ਮੀਨ ਕੀ॥**
**ਸਰ ਸਰਿਤਾ ਅਥਾਹ ਪ੍ਰਬਲ ਪ੍ਰਵਾਹ ਬਸੈ, ਗ੍ਰਸੈ ਲੋਹ, ਰਾਖਿ ਨ ਸਕਤ ਮਤਿ-ਹੀਨ ਕੀ॥**
**ਜਲ ਬਿਨੁ ਤਰਫਿ ਤਜਤ ਪ੍ਰਿਅ ਪ੍ਰਾਨ ਮੀਨ, ਜਾਨਤ ਨ ਪੀਰ ਨੀਰ ਦੀਨਤਾਈ ਦੀਨ ਕੀ॥**
**ਦੁਖਦਾਈ ਪ੍ਰੀਤਿ ਕੀ ਪ੍ਰਤੀਤਿ ਮੀਨ ਕੁਲ ਦ੍ਰਿੜ, ਗੁਰ ਸਿਖ ਬੰਸ ਧ੍ਰਿਗ ਪ੍ਰੀਤਿ ਪਰਧੀਨ ਕੀ॥੩੧੭॥**

***ਪਦ ਅਰਥ :*** ਮੀਨ—ਮੱਛੀ। ਸੁਰਤਿ—ਸੂਝ-ਬੂਝ। ਸਬਦ ਗਿਆਨ—ਬੋਲ ਬਾਣੀ ਦਾ ਗਿਆਨ। ਦੁਬਿਧਾ—ਦੁਚਿਤਾ-ਪਣ, ਪੀੜਾ। ਸਰ—ਸਰੋਵਰ। ਸਰਿਤਾ—ਨਦੀ। ਅਥਾਹ—ਜਿਸ ਦੀ ਥਾਹ ਨਾ ਪਾਈ ਜਾ ਸਕੇ। ਪ੍ਰਬਲ—ਬਹੁਤ ਬਲ ਵਾਲਾ। ਪ੍ਰਵਾਹ—ਪਾਣੀ ਦਾ ਵਹਾਉ। ਗ੍ਰਸੈ ਲੋਹ—ਲੋਹੇ ਦੀ ਕੁੰਡੀ ਨਿਗਲਦੀ ਹੈ। ਮਤਿ ਹੀਨ—ਮਤਿ ਹੀਣੀ। ਤਰਫਿ—ਤੜਫਦੀ ਹੈ। ਤਜਤ ਪ੍ਰਾਨ—ਪ੍ਰਾਣ ਤਿਆਗਦੀ ਹੈ। ਤਜਤ ਪ੍ਰਿਅ—ਪਿਆਰੇ (ਜਲ) ਨੂੰ ਤਿਆਗ ਕੇ। ਪੀਰ—ਪੀੜਾ। ਨੀਰ—ਜਲ। ਦੀਨਤਾਈ—ਦੁਖ ਦੀ ਬਿਰਥਾ। ਦੀਨ—ਗਰੀਬ, ਵਿਚਾਰੀ। ਮੀਨ ਕੁਲ ਦ੍ਰਿੜ—ਮੱਛੀ ਦੀ ਕੁਲ ਵਿਚ ਨਿਭਦੀ ਹੈ। ਗੁਰ ਸਿਖ ਬੰਸ—ਗੁਰ ਸਿਖ ਸ਼੍ਰੇਣੀ। ਪਰਧੀਨ—ਪਰਾਧੀਨ, ਕਿਸੇ ਹੋਰ ਦੀ ਅਧੀਨਗੀ। ਧ੍ਰਿਗ—ਫਿਟਕਾਰ ਜੋਗ।

***ਅਰਥ :*** ਮੱਛੀ ਨੂੰ ਇਹ ਸੂਝ ਬੂਝ ਨਹੀਂ (ਕਿ ਜਲ ਉਸ ਦੀ ਕੋਈ ਸਹਾਇਤਾ ਕਰੇਗਾ) ਅਤੇ ਪਾਣੀ ਨੂੰ ਬੋਲ-ਬਾਣੀ ਦਾ ਗਿਆਨ ਨਹੀਂ (ਜੁ ਉਹ ਮੱਛੀ ਦੀ ਦੁਖ ਵੇਲੇ ਉਸ ਦੀ ਪੁਕਾਰ ਸੁਣ ਸਕੇ) ਇਸ ਕਰਕੇ ਪਾਣੀ (ਉਸ ਨੂੰ ਪਿਆਰ ਕਰਨ ਵਾਲੀ) ਮੱਛੀ ਦੀ (ਦੁਖ ਵੇਲੇ) ਪੀੜਾ ਮਿਟਾਅ ਨਹੀਂ ਸਕਦਾ।

ਮੱਛੀ ਸਰੋਵਰ-ਨਦੀ ਦੇ ਅਥਾਹ ਤੇ ਪ੍ਰਬਲ ਪ੍ਰਵਾਹ ਵਿਚ ਵਸਦੀ ਹੈ, ਪਰ (ਜਦ ਕਿਤੇ ਫੰਧਕ ਦੀ) ਲੋਹੇ ਦੀ ਕੁੰਡੀ ਨਿਗਲ ਲੈਂਦੀ ਹੈ ਤਾਂ ਉਸ ਮਤਿ-ਮਾਰੀ ਦੀ (ਉਸ ਦਾ ਪਿਆਰਾ) ਜਲ ਰਾਖੀ ਨਹੀਂ ਕਰ ਸਕਦਾ।

(ਪਾਣੀ ਤੋਂ ਬਾਹਰ ਆਉਣ ਨਾਲ) ਮੱਛੀ ਜਲ ਬਿਨ ਤੜਫਦੀ ਹੈ ਅਤੇ ਪਿਆਰੇ ਜਲ ਤੋਂ ਵਿਛੜ ਕੇ ਪ੍ਰਾਣ ਤਿਆਗ ਦਿੰਦੀ ਹੈ, ਪਰ ਪਾਣੀ ਵਿਚਾਰੀ ਮੱਛੀ ਦੀ ਦੁਖ ਦੀ ਪੀੜਾ ਨੂੰ ਨਹੀਂ ਜਾਣਦਾ।

ਮੱਛੀ ਦੀ ਸਾਰੀ ਕੁਲ ਵਿਚ ਅਜਿਹੀ (ਇਕ-ਪਾਸੜ) ਦੁਖਦਾਈ ਪ੍ਰੀਤੀ ਪੂਰੀ ਪ੍ਰਤੀਤੀ ਨਾਲ ਨਿਭ ਰਹੀ ਹੈ। (ਗੁਰੂ ਤੇ ਸਿਖ ਦੀ ਪ੍ਰੀਤ ਪਰਸਪਰ ਦੁਪਾਸੜ ਹੁੰਦੀ ਹੈ। ਗੁਰੂ ਦੁਖ ਵੇਲੇ ਸਿਖ ਦਾ ਸਹਾਈ ਹੁੰਦਾ ਹੈ) ਪਰ ਜਿਹੜਾ ਗੁਰ-ਸਿਖ ਸ਼੍ਰੇਣੀ ਵਿਚੋਂ ਹੋ ਕੇ (ਸੱਚੇ ਗੁਰੂ ਨੂੰ ਪ੍ਰੀਤ ਕਰਨ ਦੀ ਥਾਂ) ਕੱਚੇ ਪਾਖੰਡੀ ਗੁਰੂਆਂ ਦੀ ਪਰ-ਅਧੀਨਗੀ ਕਰਦਾ ਹੈ, ਉਸ ਦੀ ਅਜਿਹੀ ਪ੍ਰੀਤ ਫਿਟਕਾਰ ਜੋਗ ਹੈ।੩੧੭।

**ਦੀਪਕ ਪੈ ਆਵਤ ਪਤੰਗ ਪ੍ਰੀਤਿ-ਰੀਤਿ ਲਗਿ, ਦੀਪਕਹਿ ਮਹਾਂ ਬਿਪਰੀਤਿ ਮਿਲੇ ਜਾਰਿ ਹੈ॥**
**ਅਲਿ ਚਲਿ ਆਵਤ ਕਮਲ ਪਹਿ ਸਨੇਹ ਕਰਿ, ਕਮਲ ਸੰਪੁਟਿ ਬਾਂਧਿ ਪ੍ਰਾਨ ਪਰਹਾਰਿ ਹੈ॥**
**ਮਨ ਬਚ ਕ੍ਰਮ ਜਲ ਮੀਨ ਲਿਵਲੀਨ ਗਤਿ, ਬਿਛੁਰਤਿ ਰਾਖਿ ਨ ਸਕਤ ਗਹਿ ਡਾਰਿ ਹੈ॥**
**ਦੁਖਦਾਈ ਪ੍ਰੀਤਿ ਕੀ ਪ੍ਰਤੀਤਿ ਕੈ ਮਰੈ, ਨ ਟਰੈ, ਗੁਰ ਸਿਖ ਸੁਖਦਾਈ ਪ੍ਰੀਤਿ ਕਿਉ ਬਿਸਾਰਿ ਹੈ॥੩੧੮॥**

***ਪਦ ਅਰਥ :*** ਦੀਪਕ ਪੈ—ਦੀਵੇ (ਦੀ ਲਾਟ) 'ਤੇ। ਦੀਪਕਹਿ—ਦੀਵੇ ਦਾ। ਮਹਾਂ ਬਿਪਰੀਤਿ—ਬਿਲਕੁਲ ਉਲਟ। ਜਾਰਿ ਹੈ—ਸਾੜ ਦਿੰਦਾ ਹੈ। ਅਲਿ—ਭੌਰਾ। ਸਨੇਹ—ਪਿਆਰ। ਸੰਪੁਟਿ—(ਪੰਖੜੀਆਂ ਦੀ) ਡਬੀ। ਬਾਂਧਿ—ਬੰਦ ਕਰ ਕੇ। ਪਰਹਾਰਿ ਹੈ—ਨਾਸ ਕਰ ਦਿੰਦਾ ਹੈ। ਜਲ ਮੀਨ—ਜਲ ਦੀ ਮੱਛੀ। ਗਤਿ—ਹਾਲਤ, ਕਿਰਿਆ। ਗਹਿ ਡਾਰਿ ਹੈ—ਫੜ ਕੇ (ਬਾਹਰ) ਸੁਟਦਾ ਹੈ। ਪ੍ਰਤੀਤਿ—ਪ੍ਰਤੀਤੀ, ਪੂਰਨ ਭਰੋਸਾ।

***ਅਰਥ :*** ਦੀਵੇ (ਦੀ ਲਾਟ) 'ਤੇ ਪਤੰਗਾ ਪ੍ਰੀਤ-ਰੀਤ ਦੇ ਅਧੀਨ ਆਉਂਦਾ ਹੈ, ਪਰ ਦੀਵੇ ਦਾ ਵਰਤਾਉ ਬਿਲਕੁਲ ਉਲਟ ਹੁੰਦਾ ਹੈ, ਪਤੰਗੇ ਦੇ ਮਿਲਣ 'ਤੇ ਉਸ ਨੂੰ ਸਾੜ ਦਿੰਦਾ ਹੈ।

ਭੌਰਾ ਪਿਆਰ ਨਿਭਾਂਦਿਆਂ, ਚਲ ਕੇ ਕਮਲ ਫੁੱਲ ਪਾਸ ਆਉਂਦਾ ਹੈ, ਪਰ ਕਮਲ (ਸੂਰਜ ਦੇ ਅਸਤ ਹੋਣ 'ਤੇ) ਉਸ ਨੂੰ ਆਪਣੀਆਂ ਪੰਖੜੀਆਂ ਦੀ ਡਬੀ ਵਿਚ ਬੰਦ ਕਰ ਕੇ, ਉਸ ਦੇ ਪ੍ਰਾਣ ਖ਼ਤਮ ਕਰ ਦਿੰਦਾ ਹੈ।

ਮਨ ਬਾਣੀ ਕਰਮਾਂ ਕਰਕੇ (ਭਾਵ, ਪੂਰਨ ਤੌਰ 'ਤੇ) ਮੱਛੀ ਦੀ ਕਿਰਿਆ ਪਾਣੀ ਵਿਚ ਲਿਵਲੀਨ ਰਹਿਣਾ ਹੈ, ਪਰ (ਜਦ ਫੰਧਕ ਫਾਹੀ ਪਾ ਕੇ) ਫੜ ਕੇ (ਪਾਣੀ ਤੋਂ) ਬਾਹਰ ਸੁਟਦਾ ਹੈ ਤਾਂ ਵਿਛੜੀ ਹੋਈ ਦੀ ਪਾਣੀ ਰਾਖੀ ਨਹੀਂ ਕਰ ਸਕਦਾ।

ਪਤੰਗੇ, ਭੌਰੇ ਤੇ ਮੱਛੀ ਦੀ (ਇਕ-ਪਾਸੜ) ਦੁਖਦਾਈ ਪ੍ਰੀਤ ਪੂਰਨ ਭਰੋਸੇ ਵਾਲੀ ਹੋਣ ਕਰਕੇ, ਹਰੇਕ ਪ੍ਰੇਮੀ ਆਪਣੇ ਪਿਆਰੇ ਲਈ ਮਰ ਮਿਟਦਾ ਹੈ; ਪਰ ਪ੍ਰੀਤ ਕਰਨ ਤੋਂ ਟਲਦਾ ਨਹੀਂ। (ਇਨ੍ਹਾਂ ਇਕ-ਪਾਸੜ ਪ੍ਰੀਤਾਂ ਦੇ ਸਾਹਮਣੇ ਗੁਰੂ ਅਤੇ ਸਿਖ ਦੀ ਪ੍ਰੀਤ ਦੁਪਾਸੜ ਹੈ। ਸਤਿਗੁਰੂ ਆਪਣੇ ਪ੍ਰੀਤਵਾਨ ਸਿਖ ਨੂੰ ਹਿਤੋਂ ਚਿਤੋਂ ਪਿਆਰਦਾ ਤੇ ਰਾਖੀ ਕਰਦਾ ਹੈ। ਫਿਰ ਐਸੇ) ਸਤਿਗੁਰੂ ਦੀ ਸੁਖਦਾਈ ਪ੍ਰੀਤ ਨੂੰ (ਸਿਦਕਵਾਨ) ਗੁਰਸਿਖ ਕਿਉਂ ਤੇ ਕਿਵੇਂ ਵਿਸਾਰ ਸਕਦਾ ਹੈ ? ।੩੧੮।

**ਦੀਪਕ ਪਤੰਗ ਦਿਬਿ ਦ੍ਰਿਸਟਿ ਦਰਸ-ਹੀਨ, ਸ੍ਰੀ ਗੁਰ ਦਰਸ-ਧਿਆਨ ਤ੍ਰਿਭਵਨ ਗੰਮਿਤਾ॥**
**ਬਾਸਨਾ ਕਮਲ ਅਲਿ ਭ੍ਰਮਤ ਨ ਰਾਖਿ ਸਕੈ, ਚਰਨ ਸਰਨਿ ਗੁਰ, ਅਨਤ ਨ ਰੰਮਿਤਾ॥**
**ਮੀਨ ਜਲ ਪ੍ਰੇਮ-ਨੇਮ ਅੰਤ ਨ ਸਹਾਈ ਹੋਤ, ਗੁਰ ਸਿਖ ਸਾਗਰ ਹੈ ਇਤ ਉਤ ਸੰਮਿਤਾ॥**
**ਏਕ ਏਕ ਟੇਕ ਸੈ ਟਰਤ ਨ, ਮਰਤ ਸਬੈ, ਸ੍ਰੀ ਗੁਰ ਸਰਬੰਗੀ ਸੰਗੀ ਮਹਾਤਮ ਅੰਮ੍ਰਿਤਾ॥੩੧੯॥**

***ਪਦ ਅਰਥ :*** ਦੀਪਕ—ਦੀਵੇ (ਦੀ ਲਾਟ)। ਦਿਬਿ ਦ੍ਰਿਸਟਿ—ਦੈਵੀ ਦ੍ਰਿਸ਼ਟੀ, ਜਿਸ ਨਾਲ ਸਾਰੇ ਗੁਪਤ ਥਾਂ ਨਜ਼ਰ ਆਉਣ, ਪ੍ਰਕਾਸ਼ ਦ੍ਰਿਸ਼ਟੀ। ਦਰਸ-ਹੀਨ—ਦਰਸ਼ਨ ਤੋਂ ਹੀਣਾ। ਤ੍ਰਿਭਵਨ—ਤਿੰਨ ਲੋਕ (ਮਾਤ ਲੋਕ, ਪਤਾਲ ਲੋਕ, ਅਕਾਸ਼ ਲੋਕ)। ਗੰਮਿਤਾ—ਪਹੁੰਚ। ਬਾਸਨਾ—ਵਾਸ਼ਨਾ, ਸੁਗੰਧੀ। ਅਲਿ—ਭੌਰਾ। ਭ੍ਰਮਤ—ਭਟਕਣ ਤੋਂ। ਅਨਤ ਨ ਰੰਮਿਤਾ—ਹੋਰ ਪਾਸੇ ਨਹੀਂ ਜਾਂਦਾ। ਮੀਨ—ਮੱਛੀ। ਪ੍ਰੇਮ-ਨੇਮ—ਪ੍ਰੇਮ ਦੀ ਕਿਰਿਆ। ਗੁਰ ਸਾਗਰ—ਗੁਰੂ-ਸਮੁੰਦਰ ਵਿਚ। ਇਤ—ਇਥੇ, ਮਾਤ ਲੋਕ ਵਿਚ। ਉਤ—ਉਥੇ, ਪਰਲੋਕ ਵਿਚ। ਸੰਮਿਤਾ—ਇਕ-ਸਮਾਨ। ਸ਼ਰਬੰਗੀ—ਸਾਰੇ ਅੰਗਾਂ ਕਰਕੇ, ਸਭ ਤਰ੍ਹਾਂ ਨਾਲ। ਮਹਾਤਮ—ਵਡਿਆਈ। ਅੰਮ੍ਰਿਤਾ—ਮੌਤ ਰਹਿਤ, ਜਨਮ ਮਰਨ ਤੋਂ ਮੁਕਤ।

***ਅਰਥ :*** ਦੀਵੇ (ਦੀ ਜੋਤਿ) ਤੋਂ ਪਤੰਗੇ ਨੂੰ ਪ੍ਰਗਾਸ-ਦ੍ਰਿਸ਼ਟੀ ਤਾਂ ਕੀ ਲਭਣੀ ਸੀ, ਉਹ ਤਾਂ (ਸੜ ਮਰਨ ਕਰ ਕੇ) ਦਰਸ਼ਨਾਂ ਤੋਂ ਵੀ ਹੀਣਾ ਹੋ ਜਾਂਦਾ ਹੈ। ਪਰ ਸਤਿਗੁਰੂ ਦੇ ਦਰਸ਼ਨ-ਧਿਆਨ ਨਾਲ (ਗੁਰੂ ਕੇ ਸੇਵਕ ਦੀ ਅਜਿਹੀ) ਦ੍ਰਿਸ਼ਟੀ ਪ੍ਰਗਾਸਦੀ ਹੈ (ਜਿਸ ਨਾਲ ਉਸ ਦੀ) ਤਿੰਨਾਂ ਲੋਕਾਂ ਤਕ ਪਹੁੰਚ ਹੋ ਜਾਂਦੀ ਹੈ (ਤਿੰਨਾਂ ਲੋਕਾਂ ਵਿਚ ਵਰਤ ਰਿਹਾ ਵਰਤਾਰਾ ਉਸ ਦੀ ਦ੍ਰਿਸ਼ਟੀ ਵਿਚ ਆ ਜਾਂਦਾ ਹੈ)।

ਭੌਰਾ ਕੌਲ ਫੁੱਲ ਦੀ ਸੁਗੰਧੀ 'ਤੇ (ਮੁਗਧ ਹੁੰਦਾ ਹੈ), ਪਰ ਕੌਲ ਫੁਲ ਉਸ ਨੂੰ ਹੋਰ ਫੁੱਲਾਂ 'ਤੇ ਭਟਕਣੋਂ ਰੋਕ ਨਹੀਂ ਸਕਦਾ। ਪਰ ਸਤਿਗੁਰੂ ਦੀ ਚਰਨ-ਸ਼ਰਨ ਵਿਚ ਆਉਣ ਵਾਲਾ (ਅਨਿੰਨ ਸੇਵਕ) ਹੋਰ ਕਿਤੇ ਨਹੀਂ ਜਾਂਦਾ (ਉਹ ਉਥੇ ਹੀ ਮਸਤੂਲ ਮਸਤ ਰਹਿੰਦਾ ਹੈ)।

ਮੱਛੀ ਪਾਣੀ ਨਾਲ ਪ੍ਰੀਤ ਦੀ ਕਿਰਿਆ ਅੰਤ ਤਕ ਨਿਭਾਂਦੀ ਹੈ, ਪਰ ਅੰਤ ਸਮੇਂ (ਫੰਧਕ ਦੀ ਫਾਹੀ ਪੈਣ 'ਤੇ) ਪਾਣੀ ਉਸ ਨੂੰ ਸਹਾਈ ਨਹੀਂ ਹੁੰਦਾ (ਉਸ ਨੂੰ ਮਰਨੋਂ ਨਹੀਂ ਬਚਾ ਸਕਦਾ)। ਪਰ ਸਤਿਗੁਰੂ-ਸਮੁੰਦਰ ਵਿਚ ਤਾਰੀਆਂ ਲਾਉਣ ਵਾਲੇ ਗੁਰਸਿਖ ਨੂੰ ਸਤਿਗੁਰੂ ਇਥੇ ਉਥੇ (ਮਾਤ ਲੋਕ ਤੇ ਪਰਲੋਕ) ਵਿਚ ਇਕ-ਸਮਾਨ ਸਹਾਈ ਹੁੰਦਾ ਹੈ।

(ਪਤੰਗੇ, ਭੌਰੇ ਤੇ ਮੱਛੀ ਦੀ ਪ੍ਰੀਤ ਇਕ-ਅੰਗੀ ਹੈ, ਉਹ) ਇਕ ਇਕ ਪਾਸੇ ਦੀ ਪ੍ਰੀਤ ਤੋਂ ਟਲਦੇ ਨਹੀਂ, ਅਤੇ ਇਹ ਸਾਰੇ (ਪ੍ਰੀਤ ਨਿਭਾਂਦਿਆਂ) ਮਰ ਮਿਟਦੇ ਹਨ। ਪਰ ਸਤਿਗੁਰੂ ਜੀ ਦੀ ਪ੍ਰੀਤੀ ਸਭ ਤਰ੍ਹਾਂ ਨਾਲ ਸਹਾਈ ਹੁੰਦੀ ਹੈ ਅਤੇ ਵਡਿਆਈ ਇਹ ਹੈ ਕਿ ਜਨਮ ਮਰਨ ਤੋਂ ਮੁਕਤ ਕਰਨ ਵਾਲੀ ਹੈ। (ਸਤਿਗੁਰੂ ਦੀ ਅਜਿਹੀ ਸੁਖਦਾਤੀ ਪ੍ਰੀਤ ਤੋਂ ਗੁਰਸਿਖ ਕਿਉਂ ਮੂੰਹ ਮੋੜੇ ?)।੩੧੯।

**ਦੀਪਕ ਪਤੰਗ ਮਿਲਿ ਜਰਤ ਨ ਰਾਖਿ ਸਕੈ, ਜਰੇ ਮਰੇ ਆਗੇ ਨ ਪਰਮ-ਪਦ ਪਾਏ ਹੈ॥**
**ਮਧੁਪ ਕਮਲ ਮਿਲਿ ਭ੍ਰਮਤ ਨ ਰਾਖਿ ਸਕੈ, ਸੰਪੁਟ ਮੈ ਮੂਏ ਸੈ ਨ ਸਹਜਿ ਸਮਾਏ ਹੈ॥**
**ਜਲ ਮਿਲਿ ਮੀਨ ਕੀ ਨ ਦੁਬਿਧਾ ਮਿਟਾਇ ਸਕੀ, ਬਿਛੁਰਿ ਮਰਤ ਹਰਿ-ਲੋਕ ਨ ਪਠਾਏ ਹੈ॥**
**ਇਤ ਉਤ ਸੰਗਮ ਸਹਾਈ ਸੁਖਦਾਈ ਗੁਰ, ਗਿਆਨ ਧਿਆਨ ਪ੍ਰੇਮ ਰਸ ਅੰਮ੍ਰਿਤ ਪੀਆਏ ਹੈ॥੩੨੦॥**

***ਪਦ ਅਰਥ :*** ਦੀਪਕ—ਦੀਵੇ (ਦੀ ਜੋਤੀ)। ਜਰਤ—ਸੜਨ ਤੋਂ। ਜਰੇ ਮਰੇ—ਸੜਿਆਂ ਮਰਿਆਂ। ਆਗੇ—ਅਗਲੇ ਲੋਕ, ਪਰਲੋਕ ਵਿਚ। ਪਰਮ ਪਦ—ਸਭ ਤੋਂ ਉੱਚੀ ਪਦਵੀ, ਮੋਖ ਪਦਵੀ। ਮਧੁਪ—ਭੌਰਾ। ਭ੍ਰਮਤ—ਭਰਮਣਾ, ਭਟਕਦੇ ਫਿਰਨਾ। ਸੰਪੁਟ ਮੈ—(ਪੰਖੜੀਆਂ ਦੀ) ਡਬੀ ਵਿਚ। ਸਹਜਿ—ਸਹਜ ਵਿਚ, ਕਰਤਾਰ ਵਿਚ। ਮੀਨ—ਮੱਛੀ। ਦੁਬਿਧਾ—(ਮਰਨ ਦੀ) ਚਿੰਤਾ, ਪੀੜਾ। ਹਰਿ ਲੋਕ—ਪ੍ਰਭੂ ਲੋਕ, ਬੈਕੁੰਠ ਧਾਮ। ਪਠਾਏ—ਭੇਜਣਾ। ਇਤ ਉਤ—ਇਥੇ ਉਥੇ, ਲੋਕ ਪਰਲੋਕ। ਸੰਗਮ—ਮਿਲਾਪ, ਪ੍ਰੀਤ। ਸਹਾਈ—ਮਦਦ ਦੇਣ ਵਾਲਾ, ਸਹਾਇਕ। ਗਿਆਨ—ਗੁਰ-ਉਪਦੇਸ਼, ਗੁਰ-ਦੀਖਿਆ।

***ਅਰਥ :*** ਦੀਵੇ ਦੀ ਜੋਤੀ ਨਾਲ ਪਤੰਗੇ ਦੇ ਮਿਲਣ ਨਾਲ, ਦੀਵਾ ਉਸ ਨੂੰ ਸੜਨ ਤੋਂ ਬਚਾਅ ਨਹੀਂ ਸਕਦਾ। (ਇਸ ਤਰ੍ਹਾਂ) ਸੜਨ ਮਰਨ ਨਾਲ ਪਰਲੋਕ ਵਿਚ ਮੋਖ ਪਦਵੀ ਨਹੀਂ ਪਾਈ ਜਾ ਸਕਦੀ।

ਕੌਲ ਫੁੱਲ ਨਾਲ ਭੌਰੇ ਦੇ ਮਿਲਣ ਨਾਲ, ਕੌਲ ਫੁੱਲ ਭੌਰੇ ਨੂੰ (ਹੋਰ ਫੁੱਲਾਂ 'ਤੇ) ਭਟਕਣੋਂ ਨਹੀਂ ਰੋਕ ਸਕਦਾ। (ਇਸ ਤਰ੍ਹਾਂ ਸੂਰਜ ਅਸਤ ਹੋਣ 'ਤੇ ਫੁੱਲ ਦੀਆਂ ਪੰਖੜੀਆਂ ਦੀ) ਡਬੀ ਵਿਚ ਬੰਦ ਹੋ ਕੇ ਮਰਨ ਨਾਲ ਸਹਜ (ਕਰਤਾਰ) ਵਿਚ ਸਮਾਈ ਨਹੀਂ ਹੋ ਜਾਂਦੀ।

ਜਲ ਸੰਗ ਮੱਛੀ ਦੇ ਮਿਲਣ ਨਾਲ (ਜਲ ਤੋਂ ਮੱਛੀ ਦੇ ਵਿਛੜਨ ਸਮੇਂ ਮਰਨ ਦੀ) ਪੀੜਾ (ਜਲ ਪਾਸੋਂ) ਨਹੀਂ ਮਿਟਾਈ ਜਾ ਸਕਦੀ। (ਇਸ ਤਰ੍ਹਾਂ) ਵਿਛੜ ਕੇ ਮਰਨ ਨਾਲ ਜਲ ਮੱਛੀ ਨੂੰ ਬੈਕੁੰਠ ਧਾਮ ਨਹੀਂ ਭੇਜ ਸਕਦਾ।

ਸਤਿਗੁਰੂ ਦਾ ਮਿਲਾਪ ਅਥਵਾ ਪ੍ਰੀਤੀ ਲੋਕ ਪਰਲੋਕ ਵਿਚ ਸੁਖਦਾਈ ਤੇ ਸਹਾਈ ਹੁੰਦੀ ਹੈ, ਕਿਉਂਕਿ ਉਹ ਪ੍ਰੀਤ ਗੁਰ ਗਿਆਨ (ਗੁਰ-ਦੀਖਿਆ) ਅਤੇ (ਸਤਿਗੁਰੂ ਦੇ ਚਰਨ-ਕਮਲਾਂ ਦੇ ਅਲੌਕਿਕ) ਧਿਆਨ ਸਦਕਾ, ਨਾਮ-ਸਿਮਰਨ ਦੇ ਪ੍ਰੇਮ-ਰਸ ਦੇ ਅੰਮ੍ਰਿਤ ਗਟਾਕ ਗੁਰਸਿਖ ਨੂੰ ਪਿਆਲ ਦਿੰਦੀ ਹੈ।੩੨੦।

**ਦੀਪਕ ਪਤੰਗ ਅਲਿ ਕਮਲ, ਸਲਿਲ ਮੀਨ, ਚਕਈ ਚਕੋਰ ਮ੍ਰਿਗ, ਰਵਿ ਸਸਿ ਨਾਦ ਹੈ॥**
**ਪ੍ਰੀਤਿ ਇਕ-ਅੰਗੀ ਬਹੁ-ਰੰਗੀ, ਨਹੀ ਸੰਗੀ ਕੋਊ, ਸਬੈ ਦੁਖਦਾਈ, ਨ ਸਹਾਈ ਅੰਤਿ ਆਦਿ ਹੈ॥**
**ਜੀਵਤ ਨ ਸਾਧ ਸੰਗ, ਮੂਏ ਨ ਪਰਮ ਗਤਿ, ਗਿਆਨ ਧਿਆਨ ਪ੍ਰੇਮ ਰਸ, ਪ੍ਰੀਤਮ ਪ੍ਰਸਾਦਿ ਹੈ॥**
**ਮਾਨਸ ਜਨਮੁ ਪਾਇ ਸ੍ਰੀ ਗੁਰ ਦਇਆ-ਨਿਧਾਨ, ਚਰਨ ਸਰਨਿ ਸੁਖ ਫਲ ਬਿਸਮਾਦ ਹੈ॥੩੨੧॥**

***ਪਦ ਅਰਥ :*** ਦੀਪਕ—ਦੀਵੇ (ਦੀ ਜੋਤੀ)। ਅਲਿ—ਭੌਰਾ। ਸਲਿਲ—ਪਾਣੀ। ਮੀਨ—ਮੱਛੀ। ਚਕਈ ਰਵਿ—ਚਕਵੀ ਦੀ ਸੂਰਜ ਨਾਲ। ਚਕੋਰ ਸਸਿ—ਚਕੋਰ ਦੀ ਚੰਦਰਮਾ ਨਾਲ। ਮ੍ਰਿਗ ਨਾਦ—ਹਿਰਨ ਦੀ ਘੰਡੇ ਹੇੜੇ ਦੀ ਧੁਨੀ ਨਾਲ। ਬਹੁ-ਰੰਗੀ—ਬਹੁ-ਪ੍ਰਕਾਰੀ (ਦੁਖਦਾਈ)। ਨਹੀ ਸੰਗੀ—ਸਾਥ ਨਿਭਾਉਣ ਵਾਲੀ ਨਹੀਂ। ਸਹਾਈ—ਸਹਾਇਕ। ਸਾਧ ਸੰਗ—ਸਤਿ ਪੁਰਸ਼ਾਂ ਦੀ ਸੰਗਤਿ। ਪਰਮ ਗਤਿ—ਮੋਖ ਪਦਵੀ। ਗਿਆਨ—ਸਤਿਗੁਰੂ ਦਾ ਉਪਦੇਸ਼। ਪ੍ਰੀਤਮ—ਪਿਆਰਾ ਸਤਿਗੁਰੂ। ਪ੍ਰਸਾਦਿ—ਕਿਰਪਾ ਦੁਆਰਾ। ਮਾਨਸ ਜਨਮ ਪਾਇ—ਮਨੁੱਖਾ ਜਨਮ ਪਾ ਕੇ। ਦਇਆ ਨਿਧਾਨ—ਦਇਆ ਦੇ ਭੰਡਾਰ। ਬਿਸਮਾਦ—ਅਲੌਕਿਕ, ਅਸਚਰਜ।

***ਅਰਥ :*** ਪਤੰਗੇ ਦੀ ਦੀਵੇ ਦੀ ਜੋਤੀ ਨਾਲ, ਭੌਰੇ ਦੀ ਕਮਲ ਨਾਲ, ਮੱਛੀ ਦੀ ਪਾਣੀ ਨਾਲ, ਚਕਵੀ ਦੀ ਸੂਰਜ ਨਾਲ, ਚਕੋਰ ਦੀ ਚੰਦਰਮਾ ਨਾਲ, ਹਿਰਨ ਦੀ ਘੰਡੇ ਹੇੜੇ ਦੀ ਧੁਨੀ ਨਾਲ ਪ੍ਰੀਤੀ ਹੁੰਦੀ ਹੈ।

ਇਨ੍ਹਾਂ ਸਾਰਿਆਂ ਦੀ ਇਕ-ਪਾਸੜ ਪ੍ਰੀਤ ਹੋਣ ਕਰਕੇ ਬਹੁ-ਪ੍ਰਕਾਰੀ ਦੁਖਦਾਈ ਹੈ, ਜੋ ਆਦਿ ਅੰਤ ਵਿਚ (ਜੀਂਦਿਆਂ ਮੋਇਆਂ) ਕਦੇ ਵੀ ਸਹਾਈ ਨਹੀਂ ਹੈ।

(ਇਕ-ਪਾਸੜ ਪ੍ਰੀਤ ਕਰਨਹਾਰੇ ਟੇਢੀਆਂ ਜੂਨਾਂ ਵਾਲੇ ਇਨ੍ਹਾਂ ਜੰਤੂਆਂ ਨੂੰ) ਜੀਂਦੇ-ਜੀ ਨਾ ਸਤਿ ਪੁਰਸ਼ਾਂ ਦੀ ਸੰਗਤਿ ਅਤੇ ਨਾ ਹੀ ਮੋਇਆਂ ਮੋਖ ਪਦਵੀ ਮਿਲ ਸਕਦੀ ਹੈ ਅਤੇ ਨਾ ਹੀ ਪ੍ਰੀਤਮ ਸਤਿਗੁਰੂ ਦੀ ਕਿਰਪਾ ਦੁਆਰਾ ਗੁਰ-ਉਪਦੇਸ਼, ਗੁਰ-ਧਿਆਨ ਅਤੇ ਪ੍ਰੇਮ-ਰਸ ਪ੍ਰਾਪਤ ਹੋ ਸਕਦਾ ਹੈ।

(ਕੇਵਲ) ਮਨੁੱਖਾ ਜਨਮ ਪਾ ਕੇ ਹੀ ਦਇਆ ਦੇ ਭੰਡਾਰ ਸਤਿਗੁਰੂ ਜੀ ਦੀ ਚਰਨ ਸ਼ਰਨ ਆਇਆਂ (ਸਤਿਗੁਰੂ ਤੋਂ ਗੁਰ-ਦੀਖਿਆ ਨਾਮ-ਸਿਮਰਨ ਪ੍ਰਾਪਤ ਕੀਤਿਆਂ) ਅਸਚਰਜ ਸੁਖ ਫਲ ਦੇ ਭਾਗੀ ਬਣ ਸਕੀਦਾ ਹੈ।੩੨੧।

**ਗੁਰਮੁਖਿ ਪੰਥ ਗੁਰ ਧਿਆਨ ਸਾਵਧਾਨ ਰਹੇ, ਲਹੈ ਨਿਜੁ ਘਰੁ ਅਰੁ ਸਹਜ ਨਿਵਾਸ ਜੀ॥**
**ਸਬਦ ਬਿਬੇਕ ਏਕ ਟੇਕ ਨਿਹਚਲ ਮਤਿ, ਮਧੁਰ ਬਚਨ ਗੁਰ ਗਿਆਨ ਕੋ ਪ੍ਰਗਾਸ ਜੀ॥**
**ਚਰਨ ਕਮਲ ਚਰਨਾਮ੍ਰਿਤ ਨਿਧਾਨ ਪਾਨ, ਪ੍ਰੇਮ ਰਸ ਬਸਿ ਭਏ, ਬਿਸਮ ਬਿਸ੍ਵਾਸ ਜੀ॥**
**ਗਿਆਨ ਧਿਆਨ ਪ੍ਰੇਮ ਨੇਮ ਪੂਰਨ ਪ੍ਰਤੀਤਿ ਚੀਤਿ, ਬਨ ਗ੍ਰਿਹ ਸਮਸਰਿ ਮਾਇਆ ਮੈ ਉਦਾਸ ਜੀ॥੩੨੨॥**

***ਪਦ ਅਰਥ :*** ਗੁਰਮੁਖਿ ਪੰਥ—ਗੁਰਸਿੱਖੀ ਮਾਰਗ। ਗੁਰ ਧਿਆਨ—ਗੁਰ-ਦਰਸ਼ਨ ਦਾ ਧਿਆਨ। ਸਾਵਧਾਨ—ਸੁਚੇਤ, ਹੁਸ਼ਿਆਰ, ਚਿਤ ਦੀ ਇਕਾਗ੍ਰਤਾ ਨਾਲ। ਨਿਜ ਘਰੁ—ਆਪਣਾ ਆਤਮ ਸਰੂਪ। ਲਹੈ—ਲੈਂਦਾ, ਪਛਾਣਦਾ ਹੈ। ਸਹਜ—ਸਹਜ ਅਵਸਥਾ ਵਿਚ। ਸਬਦ ਬਿਬੇਕ—ਸ਼ਬਦ-ਗਿਆਨ, ਗੁਰ-ਉਪਦੇਸ਼। ਨਿਹਚਲ—ਅਚੱਲ, ਸਥਿਰ। ਮਧੁਰ ਬਚਨ—ਮਿੱਠੀ ਬੋਲ-ਬਾਣੀ। ਗੁਰ ਗਿਆਨ—ਨਾਮ-ਸਿਮਰਨ-ਅਭਿਆਸ। ਪ੍ਰਗਾਸ—ਪ੍ਰਕਾਸ਼, ਖੇੜਾ। ਚਰਨਾਮ੍ਰਿਤ—ਚਰਨਾਂ ਦਾ ਅੰਮ੍ਰਿਤ। ਨਿਧਾਨ—ਖ਼ਜ਼ਾਨਾ, ਭੰਡਾਰ। ਪਾਨ—ਪੀਣਾ। ਬਸਿ ਭਏ—ਵਸਦਾ ਹੈ। ਬਿਸਮ ਬਿਸ੍ਵਾਸ—ਅਲੌਕਿਕ, ਅਸਚਰਜ ਸ਼ਰਧਾ। ਪ੍ਰਤੀਤਿ—ਪ੍ਰਤੀਤੀ, ਭਰੋਸਾ। ਚੀਤਿ—ਚਿਤ ਵਿਚ। ਬਨ—ਜੰਗਲ। ਗ੍ਰਿਹ—ਘਰ। ਸਮਸਰਿ—ਇਕ-ਬਰਾਬਰ, ਇਕੋ ਜਿਹੇ। ਉਦਾਸ—ਨਿਰਲੇਪ।

***ਅਰਥ :*** ਗੁਰਸਿੱਖੀ ਮਾਰਗ 'ਤੇ ਚਲਦਿਆਂ, (ਜਿਹੜਾ ਗੁਰਸਿਖ ਸਤਿਗੁਰੂ ਦੇ ਸਰੂਪ ਦੇ) ਧਿਆਨ ਵਿਚ ਸਾਵਧਾਨ ਰਹਿੰਦਾ ਹੈ, ਉਹ ਨਿਜ ਆਤਮ ਸਰੂਪ ਨੂੰ ਪਛਾਣ ਲੈਂਦਾ ਹੈ ਅਤੇ ਸਹਜ ਅਵਸਥਾ ਵਿਚ ਉਸ ਦਾ ਵਾਸਾ ਹੋ ਜਾਂਦਾ ਹੈ।

ਸਤਿਗੁਰੂ ਦੇ ਸ਼ਬਦ-ਗਿਆਨ (ਗੁਰ-ਉਪਦੇਸ਼) ਦੀ ਇਕ ਟੇਕ ਸਦਕਾ ਉਸ ਦੀ ਮਤਿ ਸਥਿਰ ਹੋ ਜਾਂਦੀ ਹੈ ਅਤੇ ਮਿੱਠੀ ਬੋਲ-ਬਾਣੀ ਕਰਕੇ ਗੁਰ-ਧਿਆਨ (ਨਾਮ-ਸਿਮਰਨ-ਅਭਿਆਸ) ਦਾ ਖੇੜਾ ਖਿੜ ਜਾਂਦਾ ਹੈ।

ਸਤਿਗੁਰੂ ਦੇ ਚਰਨ-ਕਮਲਾਂ ਦੇ ਚਰਨਾਮ੍ਰਿਤ ਦੇ ਭੰਡਾਰ ਨੂੰ (ਭਾਵ, ਸਤਿਗੁਰੂ ਦੀ ਦੀਖਿਆ ਪ੍ਰਾਪਤ ਕਰ ਕੇ ਨਾਮ ਅੰਮ੍ਰਿਤ ਨੂੰ) ਪਾਨ ਕਰਨ ਨਾਲ ਪ੍ਰੇਮ-ਰਸ (ਉਸ ਦੇ ਹਿਰਦੇ ਵਿਚ) ਆ ਵਸਦਾ ਹੈ ਅਤੇ ਅਸਚਰਜ ਤੇ ਅਲੌਕਿਕ ਸ਼ਰਧਾ ਭਾਵਨੀ ਉਪਜਦੀ ਹੈ।

ਚਿਤ ਵਿਚ ਪੂਰਨ ਪ੍ਰਤੀਤੀ ਸਹਿਤ ਪ੍ਰੇਮ-ਨੇਮ ਨਿਭਾਂਦਿਆਂ, ਸਤਿਗੁਰੂ ਦੇ ਗਿਆਨ (ਗੁਰ-ਉਪਦੇਸ਼) ਅਤੇ ਸਤਿਗੁਰੂ ਦੇ (ਸਾਖਿਆਤ ਦਰਸ਼ਨ ਦੇ) ਧਿਆਨ ਵਿਚ (ਜਿਹੜਾ ਗੁਰਸਿਖ ਸਾਵਧਾਨ ਰਹਿੰਦਾ ਹੈ), ਉਸ ਲਈ ਜੰਗਲ ਤੇ ਘਰ (ਦਾ ਵਾਸਾ) ਇਕ-ਬਰਾਬਰ ਹੈ। ਮਾਇਆ ਵਿਚ ਵਿਚਰਦਿਆਂ ਉਹ ਹਰ ਤਰ੍ਹਾਂ ਦੀ ਪਕੜ ਤੋਂ ਨਿਰਲੇਪ ਰਹਿੰਦਾ ਹੈ।੩੨੨।

**ਮਾਰਬੇ ਕੋ ਤ੍ਰਾਸ ਦੇਖਿ ਚੋਰ ਨ ਤਜਤ ਚੋਰੀ, ਬਟਵਾਰਾ ਬਟਵਾਰੀ ਸੰਗਿ ਹੁਇ ਤਕਤ ਹੈ ॥**
**ਬੇਸ੍ਵਾ-ਰਤਿ ਬ੍ਰਿਥਾ ਭਏ, ਮਨ ਮੈ ਨ ਸੰਕਾ ਮਾਨੈ, ਜੁਆਰੀ ਨ ਸਰਬਸੁ ਹਾਰੇ ਸੈ ਥਕਤ ਹੈ ॥**
**ਅਮਲੀ ਨ ਅਮਲ ਤਜਤ ਜਿਉ ਧਿਕਾਰ ਕੀਏ, ਦੋਖ ਦੁਖ ਲੋਗ ਬੇਦ ਸੁਨਤ ਛਕਤ ਹੈ ॥**
**ਅਧਮ ਅਸਾਧ ਸੰਗ ਛਾਡਤ ਨ ਅੰਗੀਕਾਰ, ਗੁਰਸਿਖ ਸਾਧ ਸੰਗਿ ਛਾਡਿ ਕਿਉ ਸਕਤ ਹੈ ॥੩੨੩॥**

***ਪਦ ਅਰਥ :*** ਤ੍ਰਾਸ—ਡਰ। ਦੇਖਿ—ਵੇਖ ਕੇ। ਤਜਤ—ਤਿਆਗਦਾ। ਬਟਵਾਰਾ—ਰਾਹ ਲੁਟਣ ਵਾਲਾ, ਧਾੜਵੀ, ਠੱਗ। ਬਟਵਾਰੀ—(ਬਹੁ-ਵਚਨ) ਧਾੜਵੀ। ਸੰਗਿ—ਨਾਲ। ਤਕਤ ਹੈ—ਤਕਦਾ ਹੈ, ਤਾੜਦਾ ਹੈ। ਬੇਸ੍ਵਾ-ਰਤਿ—ਵੇਸਵਾ ਨਾਲ ਪ੍ਰੀਤੀ ਕਰਨ ਵਾਲਾ। ਬ੍ਰਿਥਾ—ਪੀੜਾ, ਰੋਗ। ਨ ਸੰਕਾ ਮਾਨੈ—ਗਿਲਾਨੀ ਨਹੀਂ ਕਰਦਾ। ਸਰਬਸੁ—ਸਾਰਾ ਬੰਸ। ਅਮਲੀ—ਨਸ਼ਈ, ਸ਼ਰਾਬੀ ਅਫ਼ੀਮੀ ਆਦਿ। ਧਿਕਾਰ—ਫਿਟਕਾਰ। ਦੋਖ—ਦੋਸ਼, ਔਗੁਣ। ਲੋਗ ਬੇਦ ਸੁਨਤ—ਲੋਕਾਂ ਜ਼ਬਾਨੀ ਤੇ ਧਰਮ-ਗ੍ਰੰਥਾਂ ਰਾਹੀਂ ਸੁਣ ਕੇ। ਛਕਤ ਹੈ—ਛਕਦਾ ਹੈ। ਅਧਮ—ਨੀਚ। ਅਸਾਧ—ਖੋਟੇ ਮਨੁੱਖ। ਅੰਗੀਕਾਰ—ਗ੍ਰਹਿਣ ਕਰਨਾ। ਸਾਧ ਸੰਗਿ—ਸਾਧੂਆਂ (ਸਤਿ ਪੁਰਸ਼ਾਂ) ਦੀ ਸੰਗਤਿ।

***ਅਰਥ :*** ਮਰਨ ਦੇ ਡਰ ਨੂੰ ਵੇਖਦਿਆਂ ਵੀ ਚੋਰ ਚੋਰੀ ਕਰਨੀ ਨਹੀਂ ਛਡਦਾ ਅਤੇ ਰਾਹ ਲੁਟਣ ਵਾਲਾ ਠੱਗ ਹੋਰ ਧਾੜਵੀਆਂ ਨਾਲ ਮਿਲ ਕੇ (ਰਾਹੀਆਂ ਨੂੰ ਲੁਟਣ ਦਾ ਮੌਕਾ) ਤਾੜਦਾ ਰਹਿੰਦਾ ਹੈ।

ਵੇਸਵਾ ਨਾਲ ਪ੍ਰੀਤੀ ਕਰਨ ਵਾਲਾ, ਰੋਗ ਹੋਣ (ਦੇ ਡਰ) ਨੂੰ ਜਾਣਦਿਆਂ ਵੀ (ਵੇਸਵਾ ਪਾਸ ਜਾਣੋਂ) ਗਿਲਾਨੀ ਨਹੀਂ ਕਰਦਾ ਅਤੇ ਜੁਆਰੀਆ ਸਾਰੇ ਬੰਸ ਨੂੰ ਹਾਰ ਕੇ ਵੀ ਜੂਆ ਖੇਡਣੋਂ ਥਕਦਾ (ਹਟਦਾ) ਨਹੀਂ।

ਜਿਵੇਂ ਫਿਟਕਾਰਾਂ ਪੈਂਦਿਆਂ ਅਤੇ ਲੋਕਾਂ ਜ਼ਬਾਨੀ ਤੇ ਧਰਮ-ਗ੍ਰੰਥਾਂ ਰਾਹੀਂ ਨਸ਼ਿਆਂ ਦੇ ਔਗੁਣ ਤੇ ਦੁਖ ਸੁਣ ਕੇ ਵੀ ਨਸ਼ਈ ਬੰਦਾ ਅਮਲ ਛਕੀ ਜਾਂਦਾ ਹੈ, ਨਸ਼ਾ ਕਰਨਾ ਛਡਦਾ ਨਹੀਂ।

ਜਦ ਇਹ ਨੀਚ ਤੇ ਖੋਟੇ ਮਨੁੱਖ ਆਪਣੇ ਗ੍ਰਹਿਣ ਕੀਤੇ ਹੋਏ ਮਾੜੇ ਕਰਮਾਂ ਦਾ ਸਾਥ ਨਹੀਂ ਛਡਦੇ ਤਾਂ ਗੁਰੂ ਕਾ ਆਗਿਆਕਾਰੀ ਗੁਰਸਿਖ ਸਤਿ ਪੁਰਸ਼ਾਂ ਦੀ ਸੰਗਤਿ ਕਿਵੇਂ ਛਡ ਸਕਦਾ ਹੈ ? ।੩੨੩।

**ਦਮਕ ਦੈ ਦੋਖ ਦੁਖ, ਅਪ ਜਸ ਲੈ ਅਸਾਧ, ਲੋਕ ਪਰਲੋਕ ਮੁਖ ਸਿਆਮਤਾ ਲਗਾਵਹੀ ॥**
**ਚੋਰ ਜਾਰ ਅਉ ਜੂਆਰ ਮਦ-ਪਾਨੀ ਦੁਕ੍ਰਿਤ ਸੈਂ, ਕਲਹ-ਕਲੇਸ ਭੇਸ, ਦੁਬਿਧਾ ਕਉ ਧਾਵਹੀ ॥**
**ਮਤਿ ਪਤਿ ਹਾਨਿ, ਕਾਨਿ ਮੈ ਕਨੌਡੀ ਸਭਾ, ਨਾਕ ਕਾਨ ਖੰਡ ਡੰਡ ਹੋਤ ਨ ਲਜਾਵਹੀ ॥**
**ਸਰਬ ਨਿਧਾਨ ਦਾਨ ਦਾਇਕ ਸੰਗਤਿ ਸਾਧ, ਗੁਰ ਸਿਖ ਸਾਧੂ ਜਨ ਕਿਉ ਨ ਚਲਿ ਆਵਹੀ ॥੩੨੪॥**

**ਪਦ ਅਰਥ :** ਦਮਕ—ਦਾਮ, ਦੰਮ, ਧਨ। ਦੈ—ਦੇ ਕੇ, ਖ਼ਰਚ ਕੇ। ਦੋਖ—ਦੋਸ਼, ਔਗੁਣ। ਅਪ-ਜਸ—ਬਦਨਾਮੀ। ਅਸਾਧ—ਮੰਦਾ ਪੁਰਸ਼, ਮਨਮੁਖ। ਸਿਆਮਤਾ—ਕਾਲਖ। ਜਾਰ—ਯਾਰ, ਵਿਭਚਾਰੀ। ਅਉ—ਅਤੇ। ਜੂਆਰ—ਜੁਆਰੀਆ। ਮਦ-ਪਾਨੀ—ਨਸ਼ਾ ਪਾਨ ਕਰਨ ਵਾਲਾ, ਸ਼ਰਾਬੀ। ਦੁਕ੍ਰਿਤ—ਖੋਟੇ ਕਰਮ। ਕਲਹ-ਕਲੇਸ—ਲੜਾਈ ਝਗੜੇ। ਭੇਸ—ਰੂਪ। ਦੁਬਿਧਾ—ਚਿੰਤਾ, ਉਲਝਣ। ਧਾਵਹੀ—ਜਾਂਦਾ ਹੈ। ਮਤਿ—ਬੁਧੀ। ਪਤਿ—ਪੱਤ-ਆਬਰੂ। ਹਾਨਿ—ਗੁਆ ਕੇ। ਕਾਨਿ—ਆਨ ਸ਼ਾਨ। ਕਨੌਡੀ—ਨੀਚ ਕਰਮਾਂ ਵਾਲਾ, ਕਲੰਕੀ। ਸਭਾ—ਲੋਕ-ਸਮੂਹ ਵਿਚ। ਨਾਕ ਕਾਨ ਖੰਡ—ਨੱਕ ਕੰਨ ਕਟੇ ਜਾਣਾ। ਡੰਡ—ਸਜ਼ਾ। ਨ ਲਜਾਵਹੀ—ਸ਼ਰਮ ਨਹੀਂ ਕਰਦਾ। ਸਰਬ ਨਿਧਾਨ ਦਾਨ ਦਾਇਕ—ਸਾਰੇ ਖ਼ਜ਼ਾਨਿਆਂ ਦਾ ਦਾਨ ਦੇਣ ਵਾਲੀ। ਸਾਧੂ ਜਨ—ਸਤਿ ਪੁਰਸ਼, ਭਲਾ ਮਨੁੱਖ।

**ਅਰਥ :** ਮਨਮੁਖ ਖੋਟਾ ਪੁਰਸ਼ ਧਨ ਪਦਾਰਥ ਖ਼ਰਚ ਕੇ ਔਗੁਣ, ਦੁਖ ਤੇ ਬਦਨਾਮੀ ਸਹੇੜਦਾ ਹੈ ਅਤੇ ਲੋਕ ਪਰਲੋਕ ਵਿਚ ਮੂੰਹ 'ਤੇ ਕਾਲਖ (ਦਾ ਟਿੱਕਾ) ਲਵਾਉਂਦਾ ਹੈ।

ਚੋਰ, ਵਿਭਚਾਰੀ, ਜੁਆਰੀਆ ਅਤੇ ਨਸ਼ਈ-ਸ਼ਰਾਬੀ ਮਨੁੱਖ ਖੋਟੇ ਕਰਮਾਂ ਕਰਕੇ ਲੜਾਈ-ਝਗੜੇ ਦਾ ਰੂਪ ਹੋ ਕੇ (ਕਿਸੇ ਨਾ ਕਿਸੇ) ਉਲਝਣ ਵਿਚ ਫਸਿਆ ਹੀ ਰਹਿੰਦਾ ਹੈ।

ਅਜਿਹਾ ਕੁਕਰਮੀ ਪੁਰਸ਼ ਆਪਣੀ ਅਕਲ, ਪੱਤ-ਆਬਰੂ ਤੇ ਆਨ ਸ਼ਾਨ ਗੁਆ ਕੇ ਅਤੇ ਨੱਕ ਕੰਨ ਕਟੇ ਜਾਣ ਦੀ ਸਜ਼ਾ ਭੁਗਤ ਕੇ, ਲੋਕ-ਸਮੂਹ ਵਿਚ ਕਲੰਕੀ ਹੋ ਕੇ ਵਿਚਰਦਿਆਂ ਵੀ ਸ਼ਰਮ ਨਹੀਂ ਕਰਦਾ (ਸਗੋਂ ਨਿਰਲੱਜ ਹੋ ਕੇ ਕੁਕਰਮ ਕਰੀ ਜਾਂਦਾ ਹੈ)।

(ਜਦੋਂ ਅਜਿਹੇ ਕੁਕਰਮੀ ਮੰਦੇ ਮਨੁੱਖ, ਮੰਦੇ ਕਰਮ ਕਰਨੋਂ ਨਹੀਂ ਰੁਕਦੇ ਤਾਂ) ਗੁਰੂ ਕਾ ਸਿਖ ਸਤਿ ਪੁਰਸ਼, ਸਾਧੂ ਪੁਰਸ਼ਾਂ ਦੀ ਅਜਿਹੀ ਸੰਗਤਿ ਵਿਚ ਕਿਉਂ ਨਾ ਚਲ ਕੇ ਆਵੇ ਜਿਹੜੀ ਸੰਗਤਿ ਕਿ ਸਾਰੇ ਖ਼ਜ਼ਾਨਿਆਂ ਦੀ ਬਖ਼ਸ਼ਸ਼ ਕਰਨਹਾਰੀ ਹੈ? (ਭਾਵ, ਜੇ ਬੁਰੇ ਬੁਰਿਆਈ ਕਰਨੋਂ ਸ਼ਰਮ ਨਹੀਂ ਕਰਦੇ ਤਾਂ ਭਲੇ ਪੁਰਸ਼ ਨੇਕ ਪੁਰਸ਼ਾਂ ਦੀ ਸੰਗਤਿ ਵਿਚ ਆਉਣੋਂ ਕਿਉਂ ਸ਼ਰਮ ਕਰਨ ?)।੩੨੪।

**ਜੈਸੇ ਤਉ ਅਕਸਮਾਤ ਬਾਦਰ ਉਦੋਤ ਹੋਤ, ਗਗਨ ਘਟਾ ਘਮੰਡ ਕਰਤ ਬਿਥਾਰ ਜੀ॥**
**ਤਾਹੀ ਤੇ ਸਬਦ-ਧੁਨਿ ਘਨ ਗਰਜਤ ਅਤਿ, ਚੰਚਲ ਚਰਿਤ੍ਰ ਦਾਮਨੀ ਚਮਤਕਾਰ ਜੀ॥**
**ਬਰਖਾ ਅੰਮ੍ਰਿਤ ਜਲ ਮੁਕਤਾ ਕਪੂਰ ਤਾ ਤੇ, ਅਉਖਧੀ ਉਪਾਰਜਨਾ ਅਨਿਕ ਪ੍ਰਕਾਰ ਜੀ॥**
**ਦਿਬ ਦੇਹ ਸਾਧ, ਜਨਮ ਮਰਨ ਰਹਿਤ ਜਗਿ, ਪ੍ਰਗਟਤ ਕਰਬੇ ਕਉ ਪਰ-ਉਪਕਾਰ ਜੀ॥੩੨੫॥**

**ਪਦ ਅਰਥ :** ਅਕਸਮਾਤ—ਅਚਾਨਕ, ਦੇਵਨੇਤ। ਬਾਦਰ—ਬੱਦਲ। ਉਦੋਤ—ਪ੍ਰਗਟਣਾ। ਗਗਨ—ਅਕਾਸ਼। ਘਟਾ ਘਮੰਡ—ਘਨਘੋਰ ਘਟਾਂ। ਕਰਤ ਬਿਥਾਰ—ਵਿਸਥਾਰ ਕਰਦੀਆਂ, ਚਾਰੇ ਪਾਸੇ ਖਿਲਰ ਜਾਂਦੀਆਂ। ਤਾਹੀ ਤੇ—ਉਸ ਤੋਂ। ਸਬਦ ਧੁਨਿ ਅਤਿ—ਸ਼ਬਦ ਦੀ ਜ਼ਬਰਦਸਤ ਧੁਨੀ। ਘਨ—ਬੱਦਲ। ਚਰਿਤ੍ਰ—ਕੌਤਕ। ਦਾਮਨੀ—ਬਿਜਲੀ। ਚਮਤਕਾਰ—ਲਿਸ਼ਕਾਰਾ। ਮੁਕਤਾ—(ਸਿਪ ਵਿਚ ਬੱਦਲ ਦੀ ਸਵਾਂਤੀ ਬੂੰਦ ਪੈਣ ਨਾਲ) ਕੀਮਤੀ ਮੋਤੀ। ਕਪੂਰ—(ਕੇਲੇ ਵਿਚ ਸਵਾਂਤੀ ਬੂੰਦ ਪੈਣ ਨਾਲ) ਕਪੂਰ। ਤਾ ਤੇ—ਤਿਸ (ਬਰਖਾ) ਤੋਂ। ਅਉਖਧੀ—ਦਵਾਈਆਂ, ਜੜ੍ਹੀ ਬੂਟੀਆਂ। ਉਪਾਰਜਨਾ—ਉਪਾਰਜਨ, ਉਪਜ। ਅਨਿਕ ਪ੍ਰਕਾਰ—ਕਈ ਤਰ੍ਹਾਂ ਦੀ। ਦਿਬ—ਦੈਵੀ। ਦੇਹ—ਦੇਹੀ, ਸਰੀਰ। ਸਾਧ—ਸਤਿ ਪੁਰਸ਼, ਗੁਰਮੁਖਿ ਜਨ। ਜਗਿ—ਜਗਤ ਵਿਚ। ਪ੍ਰਗਟਤ—ਪ੍ਰਗਟਦੇ ਹਨ। ਕਰਬੇ ਕਉ ਪਰਉਪਕਾਰ—ਪਰਉਪਕਾਰ ਕਰਨ ਲਈ।

**ਅਰਥ :** ਜਿਵੇਂ ਅਚਨਚੇਤ ਅਕਾਸ਼ ਵਿਚ ਬੱਦਲ ਚੜ੍ਹ ਆਉਂਦਾ ਹੈ ਅਤੇ ਘਨਘੋਰ ਘਟਾਂ ਚਾਰੇ ਪਾਸੇ ਵਿਸਥਾਰ ਨਾਲ ਖਿਲਰ ਜਾਂਦੀਆਂ ਹਨ ਜੀ।

ਉਸ ਤੋਂ, ਬੱਦਲ ਦੇ ਗਰਜਣ ਨਾਲ ਸ਼ਬਦ ਦੀ ਜ਼ਬਰਦਸਤ ਧੁਨੀ ਗੂੰਜਦੀ ਹੈ ਅਤੇ ਚੰਚਲ ਕੌਤਕ ਵਾਲੀ ਬਿਜਲੀ ਦੇ ਲਿਸ਼ਕਾਰੇ ਲਿਸ਼ਕਦੇ ਹਨ ਜੀ।

ਫਿਰ ਅੰਮ੍ਰਿਤ ਸਮਾਨ ਠੰਢੇ ਮਿੱਠੇ ਜਲ ਦੀ ਵਰਖਾ ਹੁੰਦੀ ਹੈ, (ਜਿਸ ਬਰਖਾ ਵਿਚੋਂ ਸਵਾਂਤੀ ਬੂੰਦ ਦੇ ਸਿਪ ਵਿਚ ਪੈਣ ਨਾਲ) ਕੀਮਤੀ ਮੋਤੀ ਅਤੇ (ਕੇਲੇ ਵਿਚ ਪੈਣ ਨਾਲ) ਕਪੂਰ ਹੁੰਦਾ ਹੈ ਅਤੇ ਕਈ ਪ੍ਰਕਾਰ ਦੀਆਂ ਦਵਾਈਆਂ (ਜੜ੍ਹੀ-ਬੂਟੀਆਂ) ਦੀ ਉਪਜ ਹੁੰਦੀ ਹੈ ਜੀ।

(ਉਪਕਾਰੀ ਬੱਦਲ ਵਾਂਗ ਹੀ) ਗੁਰਮੁਖਿ ਸਾਧ ਜਨਾਂ ਦੀ ਦੇਹੀ ਦੈਵੀ ਹੁੰਦੀ ਹੈ, ਉਹ ਜਨਮ ਮਰਨ ਤੋਂ ਰਹਿਤ ਹੁੰਦੇ ਹੋਏ, ਜਗਤ ਵਿਚ ਪਰਉਪਕਾਰ ਕਰਨ ਲਈ ਪ੍ਰਗਟ ਹੁੰਦੇ ਹਨ ਜੀ। (ਭਾਵ, ਗੁਰਮੁਖਿ ਜਨ ਪ੍ਰਾਣੀ ਮਾਤਰ ਨੂੰ ਜੀਅ-ਦਾਨ ਦੇ ਕੇ ਪ੍ਰਭੂ ਨਾਲ ਮਿਲਾਉਣ ਦੇ ਪਰਉਪਕਾਰ ਲਈ ਹੀ ਜਗਤ ਵਿਚ ਆਉਂਦੇ ਹਨ)।੩੨੫।

**ਸਫਲ ਬਿਰਖ ਫਲ ਦੇਤ ਜਿਉ ਪਾਖਾਨ ਮਾਰੇ, ਸਿਰਿ ਕਰਵਤ ਸਹਿ ਗਹਿ ਪਾਰਿ ਪਾਰਿ ਹੈ॥**
**ਸਾਗਰ ਮੈ ਕਾਢਿ, ਮੁਖ ਫੋਰੀਅਤਿ ਸੀਪ ਕੋ ਜਿਉ, ਦੇਤ ਮੁਕਤਾਹਲ, ਅਵਗਿਆ ਨ ਬੀਚਾਰ ਹੈ॥**
**ਜੈਸੇ ਖਨਵਾਰਾ ਖਾਨਿ ਖਨਤ ਹਨਤ ਘਨ, ਮਾਨਿਕ ਹੀਰਾ ਅਮੋਲ ਪਰਉਪਕਾਰ ਹੈ॥**
**ਊਖ ਮੈ ਪਿਊਖ ਜਿਉ ਪਰਗਾਸ ਹੋਤ ਕੋਲੂ ਪਚੈ, ਅਵਗੁਨ ਕੀਏ ਗੁਨ, ਸਾਧਨ ਕੈ ਦੁਆਰ ਹੈ॥੩੨੬॥**

***ਪਦ ਅਰਥ :*** ਸਫਲ ਬਿਰਖ—ਫਲਾਂ ਵਾਲਾ ਬ੍ਰਿਛ। ਜਿਉ—ਜਿਵੇਂ। ਪਾਖਾਨ—ਪੱਥਰ, ਵੱਟਾ। ਸਿਰਿ—ਸਿਰ 'ਤੇ। ਗਹਿ—ਪਕੜਨਾ, ਨਾਲ ਰਖਣਾ। ਪਾਰਿ ਪਾਰਿ ਹੈ—ਪਾਰਲੇ ਬੰਨੇ ਪਾਰ ਕਰਦਾ ਹੈ। ਸਾਗਰ ਮੈ—ਸਮੁੰਦਰ ਵਿਚੋਂ। ਕਾਢਿ—ਕਢ ਕੇ। ਮੁਖ ਫੋਰੀਅਤਿ—ਮੂੰਹ ਫੋੜਿਆ ਜਾਂਦਾ ਹੈ। ਸੀਪ—ਸਿਪ। ਮੁਕਤਾਹਲ—ਮੋਤੀ। ਅਵਗਿਆ—ਅਨਾਦਰ, ਅਪਮਾਨ। ਖਨਵਾਰਾ—ਖਾਣ ਪੁਟਣ ਵਾਲਾ। ਖਾਨਿ—ਖਾਣ, ਕਾਨ। ਖਨਤ—ਖੋਦਦਿਆਂ, ਪੁਟਦਿਆਂ। ਹਨਤ—ਮਾਰਦਾ ਹੈ। ਘਨ—ਘਣੇ, ਬਹੁਤੇ। ਘਨ—ਵਦਾਨ, ਭਾਰੀ ਹਥੌੜਾ। ਊਖ ਮੈ—ਗੰਨੇ ਵਿਚੋਂ। ਪਿਊਖ—ਅੰਮ੍ਰਿਤ ਸਮਾਨ ਮਿੱਠਾ ਰਸ, ਰਹੁ। ਪਰਗਾਸ ਹੋਤ—ਪ੍ਰਗਟਦਾ ਹੈ। ਪਚੈ—ਪੀੜਨ ਨਾਲ। ਗੁਨ—ਪਰਉਪਕਾਰ ਦਾ ਵਰਤਾਉ। ਸਾਧਨ ਕੈ ਦੁਆਰ—ਸਾਧੂ ਸਤਿ ਪੁਰਸ਼ਾਂ ਦਾ ਦੁਆਰਾ, ਸਤਸੰਗਤਿ।

***ਅਰਥ :*** ਜਿਵੇਂ ਫਲ ਵਾਲੇ ਬ੍ਰਿਛ ਨੂੰ ਵੱਟਾ ਮਾਰਿਆਂ (ਉਹ ਬ੍ਰਿਛ ਵੱਟਾ ਮਾਰਨ ਵਾਲੇ ਨੂੰ) ਫਲ ਦੇਂਦਾ ਹੈ ਅਤੇ ਫਿਰ ਸਿਰ 'ਤੇ ਲੋਹੇ ਦਾ ਕਲਵਤਰ ਸਹਿ ਕੇ, (ਲਕੜ-ਬੇੜਾ ਰੂਪ ਹੋ ਉਸ ਚੀਰਨ ਵਾਲੇ ਲੋਹੇ ਨੂੰ ਵੀ) ਆਪਣੇ ਨਾਲ ਰਖ ਕੇ ਪਾਰਲੇ ਕੰਢੇ ਪਾਰ ਪਹੁੰਚਾਂਦਾ ਹੈ।

ਜਿਵੇਂ ਸਮੁੰਦਰ ਵਿਚੋਂ ਕਢ ਕੇ ਸਿਪ ਦਾ ਮੂੰਹ ਫੋੜਿਆ ਜਾਂਦਾ ਹੈ, (ਪਰ ਉਹ ਸਿਪ ਆਪਣਾ ਮੂੰਹ ਫੋੜਨ ਵਾਲੇ ਨੂੰ) ਮੋਤੀ ਦੇਂਦਾ ਹੈ, ਅਤੇ ਆਪਣੇ ਅਨਾਦਰ ਨੂੰ ਨਹੀਂ ਚਿਤਾਰਦਾ।

ਜਿਵੇਂ ਖਾਣ ਪੁਟਣ ਵਾਲਾ, ਖਾਣ ਨੂੰ ਪੁਟਦਿਆਂ ਬਹੁਤ ਵਦਾਣ ਮਾਰਦਾ ਹੈ, (ਪਰ ਵਦਾਣ ਮਾਰਨ ਵਾਲੇ ਨੂੰ ਉਹ ਖਾਣ) ਪਰਉਪਕਾਰ ਕਰਕੇ ਅਮੋਲਕ ਮਾਣਕ ਹੀਰੇ ਦਿੰਦੀ ਹੈ।

ਜਿਵੇਂ ਕੋਹਲੂ ਵਿਚ ਪੀੜੇ ਜਾਣ 'ਤੇ ਵੀ ਗੰਨੇ ਵਿਚੋਂ ਅੰਮ੍ਰਿਤ ਸਮਾਨ ਮਿੱਠਾ ਰਸ ਪ੍ਰਗਟਦਾ ਹੈ, ਇਉਂ ਹੀ ਸਤਿ ਪੁਰਸ਼ਾਂ ਦੇ ਦੁਆਰੇ (ਭਾਵ, ਸਾਧ ਸੰਗਤਿ ਵਿਚ) ਅਉਗੁਣ ਕਰਨ ਵਾਲਿਆਂ ਨਾਲ ਵੀ ਪਰਉਪਕਾਰ ਦਾ ਵਰਤਾਉ ਕੀਤਾ ਜਾਂਦਾ ਹੈ।੩੨੬।

**ਸਾਧ ਸੰਗ ਦਰਸਨ ਕੋ ਹੈ ਨਿਤਨੇਮ ਜਾ ਕੋ, ਸੋਈ ਦਰਸਨੀ ਸਮ-ਦਰਸ ਧਿਆਨੀ ਹੈ॥**
**ਸਬਦ-ਬਿਬੇਕ ਏਕ ਟੇਕ ਜਾ ਕੈ ਮਨਿ ਬਸੈ, ਮਾਨ ਗੁਰ-ਗਿਆਨ, ਸੋਈ ਬ੍ਰਹਮ ਗਿਆਨੀ ਹੈ॥**
**ਦ੍ਰਿਸਟਿ ਦਰਸ ਅਰੁ ਸਬਦ ਸੁਰਤਿ ਮਿਲਿ, ਪ੍ਰੇਮੀ ਪ੍ਰਿਅ-ਪ੍ਰੇਮ ਉਨਮਨ ਉਨਮਾਨੀ ਹੈ॥**
**ਸਹਜ ਸਮਾਧਿ ਸਾਧ ਸੰਗਿ ਇਕ ਰੰਗ ਜੋਈ, ਸੋਈ ਗੁਰਮੁਖਿ ਨਿਰਮਲ ਨਿਰਬਾਨੀ ਹੈ॥੩੨੭॥**

***ਪਦ ਅਰਥ :*** ਸਾਧ ਸੰਗ—ਸਤਿ ਪੁਰਸ਼ਾਂ ਦੀ ਸੰਗਤਿ। ਨਿਤਨੇਮ—ਹਰ ਰੋਜ਼ ਦਾ ਨਿਯਮ, ਨਿਸਚਾ। ਜਾ ਕੋ—ਜਿਸ ਦਾ। ਦਰਸਨੀ—ਦਰਸ਼ਨ ਜੋਗ। ਸਮ-ਦਰਸ—ਸਮ-ਦਰਸੀ, ਸਮਾਨ ਦ੍ਰਿਸ਼ਟੀ ਵਾਲਾ, ਹਰੇਕ ਜੀਵ ਤੇ ਹਰੇਕ ਥਾਂ ਵਿਚ ਵਾਹਿਗੁਰੂ ਦੇ ਦਰਸ਼ਨ ਕਰਨ ਵਾਲਾ। ਸਬਦ-ਬਿਬੇਕ—ਸ਼ਬਦ ਦੀ ਵੀਚਾਰ, ਗੁਰ-ਉਪਦੇਸ਼ ਨਾਮ ਸਿਮਰਨ ਦੀ ਕਮਾਈ। ਮਨਿ ਬਸੈ—ਮਨ ਵਿਚ ਵਸਦੀ ਹੈ। ਮਾਨ ਗੁਰ-ਗਿਆਨ—ਗੁਰ-ਉਪਦੇਸ਼ ਨੂੰ ਮੰਨਣ ਵਾਲਾ। ਬ੍ਰਹਮ ਗਿਆਨੀ—ਬ੍ਰਹਮ (ਵਾਹਿਗੁਰੂ) ਦੀ ਪਛਾਣ ਕਰਨ ਵਾਲਾ। ਦ੍ਰਿਸਟਿ—ਨੇਤਰਾਂ ਦੀ ਦ੍ਰਿਸ਼ਟੀ। ਸੁਰਤਿ—ਕੰਨਾਂ ਦੀ ਸ੍ਰੋਤ। ਪ੍ਰੇਮੀ ਪ੍ਰਿਅ-ਪ੍ਰੇਮ—ਪਿਆਰੇ ਪ੍ਰੀਤਮ ਦੇ ਪ੍ਰੇਮ ਦਾ ਪ੍ਰੇਮੀ। ਉਨਮਨ—ਉੱਚਾ ਮਨ। ਉਨਮਾਨੀ—ਉਨਮਨੀ ਅਵਸਥਾ ਵਾਲਾ। ਸਹਜ ਸਮਾਧਿ—ਗਿਆਨ ਅਵਸਥਾ ਵਿਚ ਲਿਵਲੀਨ ਹੋਣਾ। ਇਕ ਰੰਗ—ਇਕ-ਰੰਗ-ਰਤਾ, ਇਕ ਵਾਹਿਗੁਰੂ ਦੇ ਪ੍ਰੇਮ ਵਿਚ ਰਤਾ ਹੋਇਆ। ਨਿਰਬਾਨੀ—ਬੰਧਨਾਂ ਤੋਂ ਮੁਕਤ, ਤਿਆਗੀ।

***ਅਰਥ :*** ਜਿਸ ਪ੍ਰਾਣੀ ਦਾ ਸਤਿ ਪੁਰਸ਼ਾਂ ਦੀ ਸੰਗਤਿ ਦੇ ਦਰਸ਼ਨ ਦਾ ਹਰ ਰੋਜ਼ ਦਾ ਨਿਯਮ ਹੈ, ਓਹੋ ਸਹੀ ਅਰਥਾਂ ਵਿਚ ਦਰਸ਼ਨ ਜੋਗ (ਗੁਰੂ-ਵਾਹਿਗੁਰੂ) ਦਾ ਧਿਆਨੀ ਹੈ ਅਤੇ ਸਮਾਨ ਦ੍ਰਿਸ਼ਟੀ ਵਾਲਾ ਹੈ (ਭਾਵ, ਹਰੇਕ ਜੀਵ ਤੇ ਹਰੇਕ ਥਾਂ ਵਿਚ ਵਾਹਿਗੁਰੂ ਦੇ ਦਰਸ਼ਨ ਕਰਦਾ ਹੈ)।

ਗੁਰੂ ਦੇ ਸ਼ਬਦ ਦੀ ਵੀਚਾਰ (ਗੁਰ-ਉਪਦੇਸ਼ ਨਾਮ-ਸਿਮਰਨ-ਕਮਾਈ) ਦੀ ਇਕ ਟੇਕ ਜਿਸ ਦੇ ਮਨ ਵਿਚ ਵਸਦੀ ਹੈ, ਓਹੋ ਸਹੀ ਤੌਰ 'ਤੇ ਗੁਰ-ਉਪਦੇਸ਼ ਨੂੰ ਮੰਨਣ ਵਾਲਾ ਅਤੇ ਬ੍ਰਹਮ (ਵਾਹਿਗੁਰੂ) ਨੂੰ ਜਾਨਣ ਵਾਲਾ ਬ੍ਰਹਮ ਗਿਆਨੀ ਹੈ।

ਜਿਸ ਦੇ ਨੇਤਰਾਂ ਦੀ ਦ੍ਰਿਸ਼ਟੀ ਸਤਿਗੁਰੂ ਦੇ ਦਰਸ਼ਨ ਅਤੇ ਕੰਨਾਂ ਦੀ ਸ੍ਰੋਤ ਗੁਰ-ਸ਼ਬਦ ਸੁਣਨ ਵਿਚ ਮਿਲੀ ਹੋਈ ਹੈ ਓਹੋ ਹੀ ਸਹੀ ਅਰਥਾਂ ਵਿਚ ਪਿਆਰੇ ਪ੍ਰੀਤਮ ਦੇ ਪ੍ਰੇਮ ਦਾ ਪ੍ਰੇਮੀ ਹੈ ਅਤੇ ਉੱਚੇ ਮਨ ਤੇ ਉੱਚੀ ਆਤਮ-ਅਵਸਥਾ ਵਾਲਾ ਹੈ।

ਜਿਹੜਾ ਪ੍ਰਾਣੀ ਸਾਧੂ ਪੁਰਸ਼ਾਂ ਦੀ ਸੰਗਤਿ ਵਿਚ ਇਕ ਵਾਹਿਗੁਰੂ ਦੇ ਪ੍ਰੇਮ ਵਿਚ ਰਤਾ ਹੋਇਆ ਸਹਜ ਸਮਾਧੀ ਲਾਉਂਦਾ ਹੈ (ਭਾਵ, ਗਿਆਨ ਅਵਸਥਾ ਵਿਚ ਟਿਕਦਾ ਹੈ) ਓਹੀ ਗੁਰਮੁਖਿ ਸਹੀ ਅਰਥਾਂ ਵਿਚ ਨਿਰਮਲ ਅਤੇ ਬੰਧਨ-ਮੁਕਤ ਤਿਆਗੀ ਹੈ।੩੨੭।

**ਦਰਸ ਧਿਆਨ ਧਿਆਨੀ, ਸਬਦ ਗਿਆਨ ਗਿਆਨੀ, ਚਰਨ ਸਰਨਿ ਦ੍ਰਿੜ, ਮਾਇਆ ਮੈ ਉਦਾਸੀ ਹੈ॥**
**ਹਉਮੈ ਤਿਆਗਿ ਤਿਆਗੀ, ਬਿਸਮਾਦ ਕੈ ਬੈਰਾਗੀ ਭਏ, ਤ੍ਰਿਗੁਨ ਅਤੀਤ ਚੀਤ, ਅਨਭੈ ਅਭਿਆਸੀ ਹੈ॥**
**ਦੁਬਿਧਾ ਅਪਰਸ, ਅਉ ਸਾਧ ਇੰਦ੍ਰੀ ਨਿਗ੍ਰਹ ਕੈ, ਆਤਮ ਪੂਜਾ ਬਿਬੇਕੀ, ਸੁੰਨ ਮੈ ਸੰਨਿਆਸੀ ਹੈ॥**
**ਸਹਜ ਸੁਭਾਵ ਕਰਿ ਜੀਵਨ-ਮੁਕਤਿ ਭਏ, ਸੇਵਾ ਸਰਬਾਤਮ ਕੈ ਬ੍ਰਹਮ ਬਿਸ੍ਵਾਸੀ ਹੈ॥੩੨੮॥**

***ਪਦ ਅਰਥ :*** ਦਰਸ—(ਸਤਿਗੁਰੂ ਦਾ) ਦਰਸ਼ਨ। ਸਬਦ ਗਿਆਨ—ਗੁਰ ਸ਼ਬਦ ਦਾ ਗਿਆਨ, ਗੁਰ-ਉਪਦੇਸ਼ (ਨਾਮ-ਸਿਮਰਨ) ਦੀ ਸੋਝੀ। ਦ੍ਰਿੜ—ਹਿਰਦੇ ਵਿਚ ਪੱਕੀ ਤਰ੍ਹਾਂ ਵਸਾਣੀ। ਉਦਾਸੀ—ਤਿਆਗੀ। ਬਿਸਮਾਦ—ਬਿਸਮਾਦੀ ਵਾਹਿਗੁਰੂ। ਬਿਸਮਾਦ—ਬਿਸਮਾਦ (ਅਸਚਰਜ) ਅਵਸਥਾ ਵਿਚ। ਤ੍ਰਿਗੁਨ ਅਤੀਤ—ਤ੍ਰਿਗੁਣੀ ਮਾਇਆ ਤੋਂ ਨਿਰਲੇਪ। ਅਨਭੈ—ਨਿਰਭੈ ਕਰ ਦੇਣ ਵਾਲਾ ਵਾਹਿਗੁਰੂ ਦਾ ਨਾਮ। ਦੁਬਿਧਾ ਅਪਰਸ—ਦਵੈਤਾ ਰਹਿਤ। ਸਾਧ—ਸਾਧੂ, ਸਤਿ ਪੁਰਸ਼। ਇੰਦ੍ਰੀ ਨਿਗ੍ਰਹ—ਇੰਦਰੀਆਂ ਨੂੰ ਰੋਕ ਕੇ, ਕਾਬੂ ਕਰ ਕੇ। ਆਤਮ-ਪੂਜਾ—ਆਤਮ ਸਰੂਪ ਵਾਹਿਗੁਰੂ ਦੀ ਪੂਜਾ। ਬਿਬੇਕੀ—ਅਸਲੀਅਤ ਨੂੰ ਜਾਣਨ ਵਾਲਾ, ਗੁਰੂ ਦੀ ਮਤਿ ਨੂੰ ਦ੍ਰਿੜ ਕਰਕੇ ਮੰਨਣ ਵਾਲਾ। ਸੁੰਨ ਮੈ—ਅਫੁਰ ਵਾਹਿਗੁਰੂ ਵਿਚ (ਲੀਨ ਹੋਣਾ)। ਜੀਵਨ ਮੁਕਤਿ—ਜੀਂਦੇ-ਜੀ ਬੰਧਨਾਂ ਤੋਂ ਮੁਕਤ ਹੋਣਾ। ਸਰਬਾਤਮ ਮੈ—ਹਰੇਕ ਆਤਮਾ ਵਿਚ (ਵਿਆਪਕ ਵਾਹਿਗੁਰੂ ਦੀ ਜੋਤਿ ਦੇ ਦਰਸ਼ਨ) ਕਰਨ ਕਰਕੇ। ਬ੍ਰਹਮ ਬਿਸ੍ਵਾਸੀ—ਬ੍ਰਹਮ ਦੇ ਭਰੋਸੇ ਵਾਲਾ।

***ਅਰਥ :*** ਸਤਿਗੁਰੂ ਦੇ ਦਰਸ਼ਨ ਦਾ ਧਿਆਨ ਧਰਨ ਵਾਲਾ ਹੀ (ਸਹੀ ਅਰਥਾਂ ਵਿਚ) ਧਿਆਨੀ ਹੈ ਅਤੇ ਗੁਰ-ਸ਼ਬਦ (ਗੁਰ-ਉਪਦੇਸ਼-ਨਾਮ ਸਿਮਰਨ) ਦੀ ਸੋਝੀ ਵਾਲਾ ਹੀ ਗਿਆਨੀ ਹੈ, ਅਤੇ ਸਤਿਗੁਰੂ ਦੇ ਚਰਨਾਂ ਦੀ ਸ਼ਰਨ (ਹਿਰਦੇ ਵਿਚ) ਦ੍ਰਿੜ ਕਰਨ ਨਾਲ ਉਹ ਮਾਇਆ ਵਿਚ ਵਿਚਰਦਿਆਂ ਉਦਾਸੀ (ਤਿਆਗੀ) ਹੈ।

ਹਉਮੈ-ਹੰਕਾਰ ਨੂੰ ਤਿਆਗ ਕੇ ਹੀ (ਨਾਮ-ਅਭਿਆਸੀ ਸਹੀ ਅਰਥਾਂ ਵਿਚ) ਤਿਆਗੀ ਹੈ ਅਤੇ ਬਿਸਮਾਦੀ ਰੰਗਾਂ ਵਾਲੇ ਵਾਹਿਗੁਰੂ ਦੀ ਬਿਸਮਾਦੀ ਅਵਸਥਾ ਵਿਚ ਲੀਨ ਹੋਣ ਕਾਰਨ ਉਹ ਬੈਰਾਗੀ ਹੈ ਅਤੇ ਚਿਤ ਤ੍ਰਿਗੁਣੀ ਮਾਇਆ ਤੋਂ ਨਿਰਲੇਪ ਰਖਣ ਕਰ ਕੇ ਨਿਰਭੈ ਕਰ ਦੇਣ ਵਾਲੇ ਵਾਹਿਗੁਰੂ-ਨਾਮ ਦਾ ਅਭਿਆਸੀ ਹੈ।

ਦਵੈਤਾ (ਮੇਰ-ਤੇਰ) ਗੁਆ ਕੇ ਉਹ ਅਪਰਸ ਹੈ ਅਤੇ ਇੰਦਰੀਆਂ ਨੂੰ ਵਸ ਕਰਨ ਕਰਕੇ ਸਾਧ ਹੈ। ਆਤਮ-ਸਰੂਪ ਵਾਹਿਗੁਰੂ ਦੀ ਪੂਜਾ ਕਰਨ ਕਰਕੇ ਉਹ ਬਿਬੇਕੀ ਹੈ ਅਤੇ ਅਫੁਰ ਵਾਹਿਗੁਰੂ ਵਿਚ ਲੀਨ ਰਹਿਣ ਕਰਕੇ ਸੰਨਿਆਸੀ ਹੈ।

ਸਹਿਜ ਸੁਭਾਇ ਹੀ ਜੀਂਦੇ-ਜੀ ਕਾਰ-ਵਿਹਾਰ ਵਿਚ ਨਿਰਲੇਪ ਰਹਿਣ ਕਰਕੇ ਉਹ ਜੀਵਨ-ਮੁਕਤ ਹੈ ਅਤੇ ਹਰੇਕ ਜੀਵ ਵਿਚ ਵਾਹਿਗੁਰੂ ਦੀ ਜੋਤਿ ਦੇ ਦਰਸ਼ਨ ਕਰਦਿਆਂ, ਸੇਵਾ ਕਰਨ ਕਰਕੇ ਹੀ ਉਹ ਵਾਹਿਗੁਰੂ 'ਤੇ ਪੂਰਨ ਭਰੋਸਾ ਰਖਣ ਵਾਲਾ ਹੈ।੩੨੮।

**ਜੈਸੇ ਜਲ ਅੰਤਰਿ ਜੁਗੰਤਰਿ ਬਸੈ ਪਾਖਾਨ, ਭਿਦੈ ਨ ਰਿਦੈ ਕਠੋਰ, ਬੂਡੈ ਬਜਰ ਭਾਰ ਕੈ॥**
**ਅਠਸਠਿ ਤੀਰਥ ਮਜਨ ਕਰੈ ਤੋਂਬਰੀ ਤਊ, ਮਿਟਤ ਨ ਕਰਵਾਈ, ਧੋਏ ਵਾਰ-ਪਾਰ ਕੈ॥**
**ਅਹਿਨਿਸਿ ਅਹਿ ਲਪਟਾਨੋ ਰਹੈ ਚੰਦਨਹਿ, ਤਜਤ ਨ ਬਿਖੁ ਤਊ ਹਉਮੈ ਅਹੰਕਾਰ ਕੈ॥**
**ਕਪਟ ਸਨੇਹ ਦੇਹ ਨਿਹਫਲ ਭਏ ਜਗਤ ਮੈ, ਸੰਤਨ ਕੋ ਹੈ ਦੋਖੀ ਦੁਬਿਧਾ ਬਿਕਾਰ ਕੈ॥੩੨੯॥**

***ਪਦ ਅਰਥ :*** ਅੰਤਰਿ—ਅੰਦਰ, ਵਿਚ। ਜੁਗੰਤਰਿ—ਜੁਗ-ਅੰਤਰਿ, ਜੁਗਾਂ ਵਿਚ। ਬਸੈ—ਵਸਦਾ ਹੈ। ਪਾਖਾਨ—ਪੱਥਰ। ਭਿਦੈ—ਭਿਜਦਾ ਹੈ। ਰਿਦੈ—ਹਿਰਦਿਓਂ। ਬੂਡੈ—ਡੁਬਦਾ ਹੈ। ਬਜਰ—ਕਰੜਾ, ਸਖ਼ਤ, ਭਾਰਾ। ਅਠਸਠਿ—ਅਠਾਹਠ। ਮਜਨ—ਇਸ਼ਨਾਨ। ਤੋਂਬਰੀ—ਤੂੰਬੀ। ਤਊ—ਤਾਂ ਭੀ। ਕਰਵਾਈ—ਕੁੜੱਤਣ। ਧੋਏ ਵਾਰ-ਪਾਰ ਕੈ—ਉਰਾਰੋਂ ਪਾਰੋਂ (ਅੰਦਰੋਂ ਬਾਹਰੋਂ) ਧੋਣ ਨਾਲ। ਅਹਿ—ਦਿਨ। ਨਿਸਿ—ਰਾਤ। ਅਹਿ—ਸੱਪ। ਚੰਦਨਹਿ—ਚੰਦਨ ਬ੍ਰਿਛ ਨੂੰ। ਬਿਖੁ—ਜ਼ਹਿਰ। ਕਪਟ—ਪਖੰਡ।

ਸਨੇਹ—ਪਿਆਰ। ਦੇਹ—ਮਨੁੱਖਾ ਦੇਹੀ, ਮਨੁੱਖਾ ਜਨਮ। ਨਿਹਫਲ—ਬਿਰਥਾ, ਫ਼ਜ਼ੂਲ। ਦੋਖੀ—ਨਿੰਦਕ। ਦੁਬਿਧਾ—ਦਵੈਤ, ਮੇਰ ਤੇਰ। ਬਿਕਾਰ ਕੈ—ਪਾਪਾਂ ਵਿਕਾਰਾਂ ਕਰ ਕੇ।

***ਅਰਥ :*** ਜਿਵੇਂ ਪੱਥਰ ਪਾਣੀ ਵਿਚ ਜੁਗਾਂ ਤੋਂ ਵਸਦਾ ਹੈ, ਪਰ ਹਿਰਦਿਓਂ ਕਰੜਾ ਹੋਣ ਕਰਕੇ ਉਹ ਅੰਦਰੋਂ ਭਿਜਦਾ ਨਹੀਂ। ਬਜਰ (ਕਰੜੇ) ਭਾਰ ਕਰ ਕੇ ਡੁਬ ਜਾਂਦਾ ਹੈ।

(ਜਿਵੇਂ) ਤੂੰਬੀ ਜੇ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਆਵੇ ਅਤੇ ਉਸ ਨੂੰ ਉਰਾਰੋਂ ਪਾਰੋਂ (ਅੰਦਰੋਂ ਬਾਹਰੋਂ) ਧੋਤਾ ਜਾਵੇ ਤਾਂ ਵੀ ਉਸ ਦੀ ਕੁੜੱਤਣ ਨਹੀਂ ਮਿਟਦੀ।

(ਜਿਵੇਂ) ਸੱਪ, ਸੀਤਲ ਚੰਦਨ ਰੁਖ ਨਾਲ ਦਿਨੇ ਰਾਤ ਲਿਪਟਿਆ ਰਹਿੰਦਾ ਹੈ, ਪਰ (ਲੰਮੀ ਉਮਰ ਦੇ) ਹੰਕਾਰ ਕਰਕੇ ਉਹ ਜ਼ਹਿਰ ਨਹੀਂ ਛਡਦਾ।

(ਇਸੇ ਤਰ੍ਹਾਂ ਜਿਹੜਾ ਮਨੁੱਖ ਹਿਰਦਿਓਂ ਖੋਟਾ ਹੈ, ਉਸ ਦਾ) ਪਿਆਰ ਕਪਟ-ਪਖੰਡ ਵਾਲਾ ਹੈ, ਜਗਤ ਵਿਚ ਉਸ ਦਾ ਮਨੁੱਖਾ ਜਨਮ ਬਿਰਥਾ ਹੈ, ਕਿਸੇ ਲੇਖੇ ਨਹੀਂ, ਕਿਉਂਕਿ ਗੁਰਮੁਖਿ ਸਾਧੂ ਪੁਰਸ਼ਾਂ ਦਾ ਉਹ ਨਿੰਦਕ ਹੈ ਅਤੇ ਪਾਪਾਂ ਵਿਕਾਰਾਂ ਕਰਕੇ ਦਵੈਤ (ਮੇਰ-ਤੇਰ) ਵਿਚ ਫਸਿਆ ਹੈ।੩੨੯।

**ਜੈਸੇ ਨਿਰਮਲ ਦਰਪਨ ਮੈ ਨ ਚਿਤ੍ਰ ਕਛੁ, ਸਕਲ ਚਰਿਤ੍ਰ ਚਿਤ੍ਰ ਦੇਖਤ ਦਿਖਾਵਈ॥**
**ਜੈਸੇ ਨਿਰਮਲ ਜਲ ਬਰਨ ਅਤੀਤ ਰੀਤਿ, ਸਕਲ ਬਰਨ ਮਿਲਿ ਬਰਨ ਬਨਾਵਈ॥**
**ਜੈਸੇ ਤਉ ਬਸੁੰਧਰਾ ਸੁਆਦ ਬਾਸਨਾ ਰਹਿਤ, ਅਉਖਧੀ ਅਨੇਕ ਰਸ ਗੰਧ ਉਪਜਾਵਈ॥**
**ਤੈਸੇ ਗੁਰਦੇਵ ਸੇਵ ਅਲਖ ਅਭੇਵ ਗਤਿ, ਜੈਸੋ ਜੈਸੋ ਭਾਉ ਤੈਸੀ ਕਾਮਨਾ ਪੁਜਾਵਈ॥੩੩੦॥**

***ਪਦ ਅਰਥ :*** ਨਿਰਮਲ ਦਰਪਨ—ਸਾਫ਼ ਸੁਥਰਾ ਸ਼ੀਸ਼ਾ। ਮੈ—ਮੈਂ, ਮਹਿ, ਵਿਚ। ਕਛੁ—ਕੁਝ ਵੀ। ਸਕਲ—ਸਾਰੇ। ਚਰਿਤ੍ਰ—ਕੌਤਕ। ਦੇਖਤ—ਵੇਖਿਆਂ। ਬਰਨ—ਰੰਗ। ਅਤੀਤ—ਰਹਿਤ। ਰੀਤਿ—ਦਸ਼ਾ। ਜੈਸੇ ਤਉ—ਜਿਵੇਂ ਤਾਂ, ਜਿਵੇਂ ਕਿ। ਬਸੁੰਧਰਾ—ਧਰਤੀ। ਬਾਸਨਾ—ਵਾਸ਼ਨਾ। ਅਉਖਧੀ—ਔਸ਼ਧੀਆਂ, ਦਵਾਈਆਂ, ਜੜ੍ਹੀ ਬੂਟੀਆਂ। ਗੰਧ—ਵਾਸ਼ਨਾ, ਸੁਗੰਧੀ। ਉਪਜਾਵਈ—ਪੈਦਾ ਕਰਦੀ ਹੈ। ਗੁਰਦੇਵ—ਪ੍ਰਕਾਸ਼ ਰੂਪ ਸਤਿਗੁਰੂ। ਸੇਵ—ਸੇਵਾ। ਅਲਖ—ਸਮਝ ਤੋਂ ਪਰੇ। ਅਭੇਵ—ਜਿਸ ਦਾ ਭੇਦ ਨਾ ਜਾਣਿਆ ਜਾ ਸਕੇ। ਭਾਉ—ਪ੍ਰੇਮ, ਭਾਵਨਾ। ਕਾਮਨਾ—ਇਛਾ। ਪੁਜਾਵਈ—ਪੂਰੀ ਕਰਦਾ ਹੈ।

***ਅਰਥ :*** ਜਿਵੇਂ ਸਾਫ਼ ਸੁਥਰੇ ਸ਼ੀਸ਼ੇ ਵਿਚ (ਕਿਸੇ) ਚਿਤਰ ਦਾ ਕੁਝ ਵੀ (ਨਾਮ ਨਿਸ਼ਾਨ) ਨਹੀਂ ਹੁੰਦਾ, ਪਰ (ਉਸ ਵਿਚ) ਵੇਖਿਆਂ ਉਹ ਸਾਰੇ ਚਿਤਰਾਂ ਦੇ (ਹੂ-ਬ-ਹੂ) ਕੌਤਕ ਵਿਖਾ ਦਿੰਦਾ ਹੈ।

ਜਿਵੇਂ ਨਿਰਮਲ ਸਵੱਛ ਪਾਣੀ (ਸਭ ਤਰ੍ਹਾਂ ਦੇ) ਰੰਗਾਂ ਤੋਂ ਰਹਿਤ ਦਸ਼ਾ ਵਿਚ ਹੁੰਦਾ ਹੈ, ਪਰ ਸਾਰੇ ਰੰਗਾਂ ਨਾਲ ਮਿਲ ਕੇ (ਓਹੋ ਓਹੋ ਜਿਹਾ) ਰੰਗ ਬਣਾ ਲੈਂਦਾ ਹੈ।

ਜਿਵੇਂ ਕਿ ਧਰਤੀ (ਨਿਜੀ ਤੌਰ 'ਤੇ) (ਸਭ ਤਰ੍ਹਾਂ ਦੇ) ਸੁਆਦਾਂ ਤੇ (ਹਰ ਤਰ੍ਹਾਂ ਦੀ) ਵਾਸ਼ਨਾ ਤੋਂ ਰਹਿਤ ਹੁੰਦੀ ਹੈ, ਪਰ (ਵਖ ਵਖ ਤਾਸੀਰ ਵਾਲੇ ਬੀਜਾਂ ਕਰਕੇ) ਉਹ ਕਈ ਤਰ੍ਹਾਂ ਦੀਆਂ ਔਸ਼ਧੀਆਂ (ਜੜ੍ਹੀ ਬੂਟੀਆਂ), ਕਈ ਤਰ੍ਹਾਂ ਦੇ ਰਸਾਂ ਅਤੇ ਅਨੇਕ ਤਰ੍ਹਾਂ ਦੀ ਵਾਸ਼ਨਾ ਵਾਲੇ ਬ੍ਰਿਛ ਬੂਟੇ ਪੈਦਾ ਕਰ ਦਿੰਦੀ ਹੈ।

ਤਿਵੇਂ ਹੀ ਅਲੱਖ ਤੇ ਅਭੇਵ ਗਤੀ ਵਾਲੇ ਜੋਤੀ ਸਰੂਪ ਸਤਿਗੁਰੂ ਦੀ ਸੇਵਾ ਜੈਸੀ ਜੈਸੀ ਭਾਵਨਾ ਨਾਲ ਕੋਈ ਕਰਦਾ ਹੈ, ਸਤਿਗੁਰੂ ਤੈਸੀ ਤੈਸੀ ਉਸ ਦੀ ਕਾਮਨਾ ਪੂਰੀ ਕਰਦਾ ਹੈ।੩੩੦।

**ਸੁਖ ਦੁਖ ਹਾਨਿ ਮ੍ਰਿਤ ਪੂਰਬ ਲਿਖਤ ਲੇਖ, ਜੰਤ੍ਰਨ ਕੈ ਨ ਬਸਿ ਕਛੁ, ਜੰਤ੍ਰੀ ਜਗਦੀਸ ਹੈ॥**
**ਭੋਗਤ ਬਿਵਸਿ-ਮੇਵ ਕਰਮ ਕਿਰਤ ਗਤਿ, ਜਸਿ ਕਰ ਤਸਿ, ਲੇਪ-ਕਾਰਨ ਕੋ ਈਸ ਹੈ॥**
**ਕਰਤਾ ਪ੍ਰਧਾਨ, ਕਿਧੌ ਕਰਮ, ਕਿਧੌ ਹੈ ਜੀਉ, ਘਾਟਿ ਬਾਢਿ ਕਉਨ, ਕਉਨ ਮਤਿ ਬਿਸ੍ਵਾ ਬੀਸ ਹੈ॥**
**ਅਸਤੁਤਿ ਨਿੰਦਾ ਕਹਾ ਬਿਆਪਤ ਹਰਖ ਸੋਗ, ਹੋਨਹਾਰ ਕਹੌ, ਕਹਾ ਗਾਰਿ ਅਉ ਅਸੀਸ ਹੈ॥੩੩੧॥**

***ਪਦ ਅਰਥ :*** ਹਾਨਿ—ਹਾਣ ਲਾਭ। ਮ੍ਰਿਤ—ਮਰਨਾ ਜੰਮਣਾ। ਪੂਰਬ ਲਿਖਤ—ਪੂਰਬਲੀ ਲਿਖਤ, ਧੁਰ ਤੋਂ ਲਿਖੀ ਲਿਖਤ। ਜੰਤ੍ਰਨ ਕੈ—ਸਾਜ਼ਾਂ (ਵਾਜਿਆਂ) ਦੇ, ਜੀਵਾਂ ਦੇ। ਜੰਤ੍ਰੀ—ਵਜਾਉਣ ਵਾਲਾ। ਜਗਦੀਸ—ਜਗਤ ਦਾ ਮਾਲਕ, ਵਾਹਿਗੁਰੂ। ਭੋਗਤ—ਭੋਗਦੇ ਹਨ। ਬਿਵਸਿ-ਮੇਵ—ਬੇਵਸ ਹੋ ਕੇ, ਅਵੱਸ਼, ਜ਼ਰੂਰੀ। ਕਰਮ ਕਿਰਤ ਗਤਿ—ਕੀਤੇ ਕਰਮਾਂ ਦੀ ਗਤੀ ਅਨੁਸਾਰ।

ਜਸਿ—ਜੈਸੇ, ਜਿਸ ਤਰ੍ਹਾਂ ਦੇ। ਤਸਿ—ਤਿਸ ਤਰ੍ਹਾਂ ਦੇ। ਲੇਪ-ਕਾਰਨ ਕੋ ਈਸ—ਲਿਪਾਇਮਾਨ ਕਰਨ ਵਾਲਾ (ਲਾਉਣ ਵਾਲਾ) ਮਾਲਕ ਪ੍ਰਭੂ। ਈਸ—ਮਾਲਕ। ਪ੍ਰਧਾਨ—ਮੁਖੀ। ਕਿਧੌ—ਜਾਂ। ਜੀਉ—ਜੀਵ। ਘਾਟਿ ਬਾਢਿ—ਘਟ ਵਧ। ਬਿਸ੍ਵਾ ਬੀਸ—ਵੀਹ ਵਿਸਵੇ, ਪੂਰਨ ਤੌਰ 'ਤੇ ਠੀਕ। ਅਸਤੁਤਿ—ਉਸਤਤੀ। ਹਰਖ—ਖ਼ੁਸ਼ੀ। ਸੋਗ—ਗ਼ਮੀ, ਮੁਸੀਬਤ, ਸ਼ੋਕ। ਹੋਨਹਾਰ—ਹੋਣੀ ਦਾ ਮਾਲਕ ਪ੍ਰਭੂ। ਗਾਰਿ—ਗਾਲ੍ਹੀ, ਬਦ-ਅਸੀਸ। ਅਉ—ਅਤੇ।

***ਅਰਥ :*** ਪੂਰਬਲੀ (ਧੁਰ ਤੋਂ) ਲਿਖਤ ਦੇ ਲੇਖਾਂ ਅਨੁਸਾਰ ਸੁਖ-ਦੁਖ, ਹਾਣ-ਲਾਭ, ਮਰਨਾ-ਜੰਮਣਾ ਹੁੰਦਾ ਹੈ। ਵਜਣ ਵਾਲੇ ਵਾਜਿਆਂ (ਭਾਵ, ਜੀਵਾਂ ਦੇ) ਵਸ ਕੁਝ ਨਹੀਂ, (ਸਭ ਕੁਝ) ਵਜਾਵਣਹਾਰੇ ਜਗਦੀਸ਼ ਵਾਹਿਗੁਰੂ ਦੇ ਵਸ ਵਿਚ ਹੈ। (ਭਾਵ, ਵਾਹਿਗੁਰੂ ਜਿਵੇਂ ਜੀਵਾਂ ਨੂੰ ਵਜਾਂਦਾ ਹੈ ਤਿਵੇਂ ਇਹ ਵਜਦੇ ਅਥਵਾ ਕਾਰ ਕਮਾਂਦੇ ਹਨ)।

ਕੀਤੇ ਕਰਮਾਂ ਦੀ ਗਤੀ ਅਨੁਸਾਰ (ਜੀਵ) ਬੇਵਸ ਹੋ ਕੇ ਅਵੱਸ਼ ਹੀ (ਉਨ੍ਹਾਂ ਕਰਮਾਂ ਦੇ ਫਲ) ਭੋਗਦੇ ਹਨ। ਜੀਵ ਜਿਹੋ ਜਿਹੇ ਕਰਮ ਕਰਦੇ ਹਨ ਤਿਹੋ ਜਿਹੇ ਫਲ ਭੋਗਦੇ ਹਨ। (ਜੀਵਾਂ ਨੂੰ ਇਨ੍ਹਾਂ ਕਰਮਾਂ ਵਿਚ) ਲਿਪਾਇਮਾਨ ਕਰਨ ਵਾਲਾ ਮਾਲਕ ਪ੍ਰਭੂ ਆਪ ਹੈ।

(ਫਿਰ ਅਸਚਰਜਤਾ ਵਿਚ ਅੰਤਰ-ਆਤਮੇ ਪ੍ਰਸ਼ਨ ਉਠਦਾ ਹੈ ਕਿ) ਕਰਨਹਾਰ ਪ੍ਰਭੂ ਮੁਖ ਕਾਰਨ ਹੈ, ਜਾਂ ਕਰਮ-ਗਤੀ, ਜਾਂ ਕਿ ਜੀਵ ? ਕਿਹੜਾ ਕਾਰਨ ਘਟ ਹੈ ਜਾਂ ਕਿਹੜਾ ਵਧ ? ਕਿਹੜੀ ਮਤਿ ਵੀਹ ਵਿਸਵੇ ਠੀਕ ਹੈ ? (ਨਿਸਚੇ ਨਾਲ ਕੁਝ ਵੀ ਕਹਿਆ ਨਹੀਂ ਜਾ ਸਕਦਾ)।

ਕਿਸ ਨੂੰ ਉਸਤਤਿ ਨਿੰਦਾ ਅਤੇ ਕਿਸ ਨੂੰ ਖ਼ੁਸ਼ੀ ਗ਼ਮੀ ਕਿਵੇਂ ਵਿਆਪਦੀ ਹੈ, ਕਿਹੜੀ ਬਦ-ਅਸੀਸ ਹੈ ਤੇ ਕਿਹੜੀ ਅਸੀਸ ? (ਇਹ ਕੁਝ ਵੀ ਨਹੀਂ ਕਿਹਾ ਜਾ ਸਕਦਾ), ਇਹੋ ਕਹਿਣਾ ਬਣਦਾ ਹੈ ਕਿ ਹੋਨਹਾਰ ਪ੍ਰਭੂ ਤੋਂ ਹੀ ਸਭ ਕੁਝ ਹੋ ਰਿਹਾ ਹੈ।੩੩੧।

**ਮਾਨਸਰ ਪਰ ਜਉ ਬੈਠਾਈਐ ਲੇ ਜਾਇ ਬਗ, ਮੁਕਤਾ ਅਮੋਲ ਤਜਿ ਮੀਨ ਬੀਨਿ ਖਾਤ ਹੈ॥**
**ਅਸਥਨ ਪਾਨ ਕਰਬੇ ਕਉ ਜਉ ਲਗਾਈਐ ਜੋਕ, ਪੀਅਤ ਨ ਪੈ, ਲੈ ਲੋਹੂ ਅਚਏ ਅਘਾਤ ਹੈ॥**
**ਪਰਮ ਸੁਗੰਧ ਪਰਿ ਮਾਖੀ ਨ ਰਹਿਤ ਰਾਖੀ, ਮਹਾਂ ਦੁਰਗੰਧ ਪਰਿ ਬੇਗ ਚਲਿ ਜਾਤ ਹੈ॥**
**ਜੈਸੇ ਗਜ ਮਜਨ ਕੈ ਡਾਰਤ ਹੈ ਛਾਰੁ ਸਿਰਿ, ਸੰਤਨ ਕੈ ਦੋਖੀ ਸੰਤ ਸੰਗੁ ਨ ਸੁਹਾਤ ਹੈ॥੩੩੨॥**

***ਪਦ ਅਰਥ :*** ਮਾਨਸਰ—ਮਾਨ ਸਰੋਵਰ। ਜਉ—ਜੇ। ਬਗ—ਬਗਲਾ। ਮੁਕਤਾ—ਮੋਤੀ। ਮੀਨ—ਮੱਛੀਆਂ। ਬੀਨਿ—ਚੁਣ ਕੇ। ਅਸਥਨ—ਥਣ। ਪਾਨ ਕਰਬੇ ਕਉ—ਪੀਣ, ਚੁੰਘਣ ਲਈ। ਪੈ—ਦੁੱਧ। ਅਚਏ—ਪੀਂਦੀ ਹੈ। ਅਘਾਤ ਹੈ—ਰਜਦੀ ਹੈ। ਦੁਰਗੰਧ—ਬਦਬੂ। ਬੇਗ—ਛੇਤੀ, ਝਟ-ਪਟ। ਗਜ—ਹਾਥੀ। ਮਜਨ ਕੈ—ਇਸ਼ਨਾਨ ਕਰ ਕੇ। ਛਾਰੁ—ਸੁਆਹ। ਦੋਖੀ—ਬੁਰਾ ਚਿਤਵਣ ਵਾਲਾ, ਨਿੰਦਕ। ਨ ਸੁਹਾਤ—ਨਹੀਂ ਚੰਗਾ ਲਗਦਾ।

***ਅਰਥ :*** ਮਾਨ ਸਰੋਵਰ ਉਤੇ ਲੈ ਜਾ ਕੇ ਜੇ ਬਗਲੇ ਨੂੰ ਬਿਠਾ ਦੇਈਏ ਤਾਂ (ਉਹ ਉਥੇ) ਅਮੋਲਕ ਮੋਤੀ ਛਡ ਕੇ, ਮੱਛੀਆਂ ਚੁਣ ਚੁਣ ਖਾਂਦਾ ਹੈ।

ਥਣ ਚੁੰਘਣ ਲਈ ਜੇ ਜੋਕ ਨੂੰ ਥਣਾਂ ਨਾਲ ਲਾ ਦੇਈਏ ਤਾਂ ਉਹ ਦੁੱਧ ਨਹੀਂ ਪੀਂਦੀ, ਸਗੋਂ ਲਹੂ ਚੂਸ ਕੇ ਪੀਂਦੀ ਤੇ ਰਜਦੀ ਹੈ।

ਮੱਖੀ, ਬਹੁਤ ਸੁਗੰਧੀ ਵਾਲੀ ਵਸਤੂ 'ਤੇ ਰਖਿਆਂ ਵੀ ਨਹੀਂ ਰਹਿੰਦੀ, ਪਰ ਅਤੀ ਬਦਬੂਦਾਰ ਵਸਤੂ 'ਤੇ ਝਟ-ਪਟ ਚਲੀ ਜਾਂਦੀ ਹੈ।

ਜਿਵੇਂ ਹਾਥੀ (ਨਿਰਮਲ ਤੇ ਸਵੱਛ ਜਲ ਨਾਲ) ਇਸ਼ਨਾਨ ਕਰ ਕੇ ਸਿਰ 'ਤੇ ਸੁਆਹ ਸੁਟ ਲੈਂਦਾ ਹੈ, ਤਿਵੇਂ ਹੀ ਸੰਤ ਜਨਾਂ ਦੇ ਨਿੰਦਕ (ਬੁਰਾ ਚਿਤਵਣ ਵਾਲੇ) ਨੂੰ ਸਤਿ ਪੁਰਸ਼ਾਂ ਦਾ ਸੰਗ-ਸਾਥ ਚੰਗਾ ਨਹੀਂ ਲਗਦਾ।੩੩੨।

**ਗੁਰਮਤਿ ਸਤਿ ਏਕ ਟੇਕ, ਦੁਤੀਆ ਨਾਸਤਿ, ਸਿਵ ਨ ਸਕਤਿ ਗਤਿ, ਅਨਭੈ ਅਭਿਆਸੀ ਹੈ॥**
**ਤ੍ਰਿਗੁਨ ਅਤੀਤ, ਜੀਤ ਹਾਰ ਨ ਹਰਖ ਸੋਗ, ਸੰਜੋਗ ਬਿਓਗ ਮੇਟਿ, ਸਹਜ ਨਿਵਾਸੀ ਹੈ॥**
**ਚਤੁਰ ਬਰਨ ਇਕ ਬਰਨ ਹੁਇ ਸਾਧ ਸੰਗਿ, ਪੰਚ ਪਰਪੰਚ ਤਿਆਗਿ ਬਿਸਮ ਬਿਸ੍ਵਾਸੀ ਹੈ॥**
**ਖਟ ਦਰਸਨ ਪਰੈ ਪਾਰ ਹੁਇ ਸਪਤ-ਸਰ, ਨਵ ਦੁਆਰ ਉਲੰਘਿ ਦਸਮਈ ਉਦਾਸੀ ਹੈ॥੩੩੩॥**

***ਪਦ ਅਰਥ :*** ਗੁਰਮਤਿ—ਗੁਰੂ ਦੀ ਮਤਿ, ਗੁਰ-ਉਪਦੇਸ਼। ਸਤਿ—ਸਦਾ ਸਥਿਰ। ਦੁਤੀਆ—ਦੂਜਾਪਣ, ਦਵੈਤ। ਨਾਸਤਿ—ਨਾਸ੍ਤਿ, ਨਹੀਂ ਹੈ। ਸਿਵ ਸਕਤਿ—ਸ਼ਿਵ ਸ਼ਕਤੀ ਕਰਕੇ। ਗਤਿ—ਗਤੀ। ਅਨਭੈ—ਡਰ ਰਹਿਤ ਵਾਹਿਗੁਰੂ।

ਅਭਿਆਸੀ—ਸਾਧਨਾ ਕਰਨ ਵਾਲਾ। ਤ੍ਰਿਗੁਨ ਅਤੀਤ—ਤ੍ਰੈਗੁਣੀ ਮਾਇਆ ਦੇ ਪ੍ਰਭਾਵ ਤੋਂ ਨਿਰਲੇਪ। ਹਰਖ—ਖ਼ੁਸ਼ੀ। ਸੋਗ—ਮੁਸੀਬਤ, ਗ਼ਮੀ। ਸੰਜੋਗ—ਮੇਲ, ਪ੍ਰਾਪਤੀ। ਬਿਓਗ—ਵਿਛੋੜਾ, ਅਪ੍ਰਾਪਤੀ। ਸਹਜ ਨਿਵਾਸੀ—ਤੁਰੀਆ ਅਵਸਥਾ ਵਿਚ ਵਾਸਾ ਕਰਨ ਵਾਲਾ। ਚਤੁਰ ਬਰਨ—ਚਾਰੇ ਵਰਨ : ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ। ਇਕ ਬਰਨ—ਇਕ ਵਾਹਿਗੁਰੂ ਦਾ ਵਰਨ। ਪੰਚ ਪਰਪੰਚ—ਪੰਜਾਂ ਤੱਤਾਂ ਵਾਲਾ ਛਲ ਰੂਪ ਸੰਸਾਰ। ਬਿਸਮ—ਅਸਚਰਜ ਰੂਪ ਵਾਹਿਗੁਰੂ। ਬਿਸ੍ਵਾਸੀ—ਭਰੋਸੇ ਵਾਲਾ। ਖਟ ਦਰਸਨ—ਛੇ ਸ਼ਾਸਤ੍ਰਾਂ ਦੇ ਭੇਖਾਂ ਵਾਲੇ। ਸਪਤ-ਸਰ—ਸਤ ਸਰ, ਸਤਸੰਗਤਿ। ਨਵ ਦੁਆਰ—ਸਰੀਰ ਦੇ ਨੌਂ ਦਰਵਾਜ਼ੇ, ਨੌਂ ਗੋਲਕਾ : ੨ ਕੰਨ, ੨ ਅੱਖਾਂ, ੨ ਨਾਸਕਾਂ, ੧ ਮੁਖ, ੧ ਲਿੰਗ, ੧ ਗੁਦਾ। ਉਲੰਘਿ—ਟਪ ਕੇ, ਅਗਾਂਹ। ਦਸਮਈ—ਦਸਮ ਦੁਆਰ ਵਿਚ ਹੀ। ਉਦਾਸੀ—ਉਪਰਾਮ।

***ਅਰਥ :*** (ਸਤਸੰਗਤਿ ਦੇ ਤੁਫ਼ੈਲ ਸਤਿਗੁਰੂ ਦਾ ਆਗਿਆਕਾਰੀ ਸਿਖ) ਗੁਰੂ ਦੀ ਮਤਿ (ਗੁਰ-ਉਪਦੇਸ਼) ਦੀ ਇਕੋ ਇਕ ਟੇਕ ਨੂੰ ਹੀ ਸਤਿ ਸਰੂਪ ਕਰ ਕੇ ਜਾਣਦਾ ਹੈ, (ਉਸ ਦੇ ਅੰਦਰ ਇਕ ਵਾਹਿਗੁਰੂ ਤੋਂ ਬਿਨਾਂ) ਹੋਰ ਕੋਈ ਦੂਜਾਪਣ ਨਹੀਂ ਰਹਿੰਦਾ। ਉਹ ਕਿਸੇ ਸ਼ਿਵ ਜਾਂ ਸ਼ਕਤੀ ਦੀ ਪੂਜਾ ਨੂੰ ਗਤੀ (ਦਾ ਸਾਧਨ) ਨਹੀਂ ਜਾਣਦਾ, ਸਗੋਂ ਕੇਵਲ ਇਕ ਅਨਭੈ ਵਾਹਿਗੁਰੂ-ਨਾਮ ਦਾ ਅਭਿਆਸੀ ਹੁੰਦਾ ਹੈ।

ਉਹ ਤ੍ਰਿਗੁਣੀ ਮਾਇਆ ਤੋਂ ਨਿਰਲੇਪ ਰਹਿੰਦਾ ਹੈ ਅਤੇ ਜਿਤ ਹਾਰ ਜਾਂ ਖ਼ੁਸ਼ੀ ਗ਼ਮੀ ਉਸ 'ਤੇ ਪ੍ਰਭਾਵ ਨਹੀਂ ਪਾ ਸਕਦੇ। ਉਹ ਪ੍ਰਾਪਤੀ ਤੇ ਅਪ੍ਰਾਪਤੀ ਦਾ ਵਿਚਾਰ ਤਿਆਗ ਕੇ ਤੁਰੀਆ ਅਵਸਥਾ ਵਿਚ ਲਿਵਲੀਨ ਰਹਿੰਦਾ ਹੈ।

ਸਤਸੰਗਤਿ ਵਿਚ ਮਿਲ ਕੇ ਚਹੁੰ ਵਰਨਾਂ (ਦੇ ਉਚ ਨੀਚ ਦੇ ਵਿਤਕਰੇ) ਨੂੰ ਮੇਟ ਕੇ, ਉਹ ਇਕ ਅਕਾਲ ਪੁਰਖ ਦੇ ਵਰਨ ਵਾਲਾ ਹੁੰਦਾ ਹੈ ਅਤੇ ਪੰਜਾਂ ਤੱਤਾਂ ਵਾਲੇ ਛਲ ਰੂਪ ਸੰਸਾਰ ਤੋਂ ਨਿਰਮੋਹ ਹੋ ਕੇ, ਅਸਚਰਜ ਰੂਪ ਵਾਹਿਗੁਰੂ-ਨਾਮ-ਸਿਮਰਨ ਦੇ ਭਰੋਸੇ ਵਾਲਾ ਹੋ ਰਹਿੰਦਾ ਹੈ।

ਗੁਰਸਿਖ ਛੇਆਂ ਦਰਸ਼ਨਾਂ ਦੇ ਭੇਖਾਂ ਵਾਲਿਆਂ ਤੋਂ ਪਰੇ ਪਾਰ, ਸਤਸੰਗਤਿ ਦਾ ਵਾਸੀ ਹੁੰਦਾ ਹੈ ਅਤੇ ਸਰੀਰ ਦੀਆਂ ਬਾਹਰਲੀਆਂ ਨੌਂ ਗੋਲਕਾਂ ਤੋਂ ਅਗਾਂਹ, ਸਭ ਕਾਸੇ ਤੋਂ ਉਪਰਾਮ ਹੋ, ਦਸਮ ਦੁਆਰ ਵਿਚ ਹੀ (ਅਨੰਦ ਭੁੰਚਦਾ) ਰਹਿੰਦਾ ਹੈ।੩੩੩।

**ਨਦੀ ਨਾਵ ਕੋ ਸੰਜੋਗ ਸੁਜਨ ਕੁਟੰਬ ਲੋਗੁ, ਹੋਇਗੋ ਜੋ ਦੀਓ, ਸੋਈ ਮਿਲੈ ਆਗੈ ਜਾਇ ਕੈ॥**
**ਅਸਨ ਬਸਨ ਧਨ ਸੰਗਿ ਨ ਚਲਤ, ਚਲੇ, ਅਰਪੇ ਦੀਜੈ ਧਰਮਸਾਲਾ ਪਹੁਚਾਇ ਕੈ॥**
**ਆਠੋ ਜਾਮ ਸਾਠੋ ਘਰੀ ਨਿਹਫਲ ਮਾਇਆ ਮੋਹ, ਸਫਲ ਪਲਕ ਸਾਧ ਸੰਗਤਿ ਸਮਾਇ ਕੈ॥**
**ਮਲ ਮੂਤ੍ਰ-ਧਾਰੀ ਅਉ ਬਿਕਾਰੀ ਨਿਰੰਕਾਰੀ ਹੋਤ, ਸਬਦ ਸੁਰਤਿ ਸਾਧ ਸੰਗਿ ਲਿਵ ਲਾਇ ਕੈ॥੩੩੪॥**

***ਪਦ ਅਰਥ :*** ਨਦੀ ਨਾਵ ਕੋ ਸੰਜੋਗ—ਨਦੀ ਵਿਚ ਬੇੜੀ ਦੇ ਪੂਰ ਦਾ ਮਿਲਾਪ। ਸੁਜਨ—ਸਜਣ ਮਿੱਤਰ। ਕੁਟੰਬ—ਪਰਵਾਰ। ਲੋਗੁ—(ਹੋਰ) ਲੋਕ। ਅਸਨ—ਖਾਣ ਪੀਣ ਦੇ ਪਦਾਰਥ। ਬਸਨ—ਬਸਤਰ। ਅਰਪੇ—ਭੇਟਾ ਕਰੇ, ਗੁਰੂ ਲੇਖੇ ਲਾਵੇ। ਧਰਮਸਾਲਾ—ਸਤਸੰਗਤਿ ਦੇ ਮਿਲ ਬੈਠਣ ਦਾ ਅਸਥਾਨ। ਆਠੋ ਜਾਮ—ਅਠੇ ਪਹਿਰ। ਸਾਠੋ ਘਰੀ—ਸਠੇ ਘੜੀਆਂ। ਨਿਹਫਲ—ਫ਼ਜ਼ੂਲ, ਬੇਅਰਥ। ਸਮਾਇ ਕੈ—ਲੀਨ ਹੋ ਕੇ, ਨਾਮ-ਰੰਗ ਵਿਚ ਜੁੜ ਕੇ। ਮਲ ਮੂਤ੍ਰ ਧਾਰੀ—ਮਲ ਮੂਤਰ ਦਾ ਭਰਿਆ ਹੋਇਆ। ਅਉ—ਅਤੇ। ਬਿਕਾਰੀ—ਵਿਸ਼ੇ ਵਿਕਾਰਾਂ ਵਿਚ ਪ੍ਰਵਿਰਤ। ਨਿਰੰਕਾਰੀ—ਨਿਰੰਕਾਰ ਵਾਲਾ, ਰੱਬੀ ਬੰਦਾ, ਗੁਰਮੁਖਿ।

***ਅਰਥ :*** (ਇਸ ਸੰਸਾਰ ਵਿਚ) ਸਜਣਾਂ-ਮਿਤਰਾਂ, ਪਰਵਾਰ ਦੇ ਜੀਆਂ ਅਤੇ ਹੋਰ ਲੋਕਾਂ ਦਾ ਮੇਲ-ਮਿਲਾਪ ਨਦੀ ਦੀ ਬੇੜੀ (ਦੇ ਪੂਰ) ਵਾਂਗ (ਥੋੜ੍ਹ-ਚਿਰਾ) ਹੈ। (ਭਾਵ, ਸਦਾ ਦਾ ਸਾਥੀ ਕੋਈ ਨਹੀਂ ਹੈ)। (ਇਸ ਕਰਕੇ ਇਸ ਲੋਕ ਵਿਚ ਭਲੇ ਕੰਮਾਂ ਲਈ) ਜੋ ਕੁਝ ਦਿਤਾ ਹੋਵੇਗਾ, ਓਹੀ ਅਗੇ ਜਾ ਕੇ ਪ੍ਰਾਪਤ ਹੋਵੇਗਾ।

ਭੋਜਨ, ਬਸਤਰ ਤੇ ਧਨ ਪਦਾਰਥ (ਇਨ੍ਹਾਂ ਵਿਚੋਂ ਪਰਲੋਕ ਵਿਚ ਕੁਝ ਵੀ) ਨਾਲ ਨਹੀਂ ਜਾਏਗਾ; ਓਹੀ ਕੁਝ ਜਾਏਗਾ ਜੋ (ਸਤਸੰਗਤਿ ਦੇ) ਧਰਮ-ਅਸਥਾਨ ਵਿਚ ਪਹੁੰਚਾ ਕੇ ਗੁਰੂ ਲੇਖੇ ਲਾ ਦਿਤਾ ਜਾਵੇਗਾ।

ਸੱਠਾਂ ਘੜੀਆਂ ਦੇ ਅੱਠੇ ਪਹਿਰ (ਭਾਵ, ਦਿਨ ਰਾਤ) ਮਾਇਆ-ਮੋਹ ਦੇ ਧੰਧਿਆਂ ਵਿਚ ਬਿਤਾਣੇ ਬੇ-ਅਰਥ ਹਨ, ਪਰ ਸਾਧ ਸੰਗਤਿ ਵਿਚ ਇਕ ਪਲ ਮਾਤ੍ਰ ਨਾਮ-ਰੰਗ ਵਿਚ ਜੁੜ ਬੈਠਣਾ ਸਫਲਾ ਹੈ।

(ਸਾਧ-ਸੰਗਤਿ ਦੇ ਤੁਫ਼ੈਲ) ਸੁਰਤਿ ਨੂੰ (ਗੁਰੂ ਤੋਂ ਪ੍ਰਾਪਤ ਕੀਤੇ) ਸ਼ਬਦ ਨਾਲ ਜੋੜਿਆਂ (ਭਾਵ, ਨਾਮ-ਸਿਮਰਨ ਵਿਚ ਸੁਰਤਿ ਲਾਇਆਂ) ਮਲ ਮੂਤਰ ਦਾ ਭਰਿਆ ਅਤੇ ਵਿਸ਼ੇ ਵਿਕਾਰਾਂ ਨਾਲ ਲੱਥ-ਪੱਥ ਹੋਇਆ ਜੀਵ ਵੀ ਨਿਰੰਕਾਰੀ (ਰੱਬੀ ਬੰਦਾ) ਗੁਰੂ ਕਾ ਆਗਿਆਕਾਰੀ ਸਿਖ ਬਣ ਜਾਂਦਾ ਹੈ।੩੩੪।

**ਹਉਮੈ ਅਭਿਮਾਨ ਅਸਥਾਨ ਤਜਿ ਬੰਝ ਬਨ, ਚਰਨ ਕਮਲ ਗੁਰ-ਸੰਪਟ ਸਮਾਏ ਹੈ॥**
**ਅਤਿ ਹੀ ਅਨੂਪ ਰੂਪ, ਹੇਰਤ ਹਿਰਾਨੇ ਦ੍ਰਿਗ, ਅਨਹਦ ਗੁੰਜਤ ਸ੍ਵਨ ਹੂ ਸਿਰਾਏ ਹੈ॥**
**ਰਸਨਾ ਬਿਸਮ ਅਤਿ ਮਧੁ ਮਕਰੰਦ ਰਸ, ਨਾਸਿਕਾ ਚਕਿਤ ਹੀ ਸੁਬਾਸੁ ਮਹਿਕਾਏ ਹੈ॥**
**ਕੋਮਲਤਾ ਸੀਤਲਤਾ ਪੰਗ ਸਰਬੰਗ ਭਏ, ਮਨ-ਮਧੁਕਰ ਪੁਨਿ ਅਨਤ ਨ ਧਾਏ ਹੈ॥੩੩੫॥**

***ਪਦ ਅਰਥ :*** ਬੰਝ ਬਨ—ਬਾਂਸਾਂ ਦਾ ਜੰਗਲ। ਸੰਪਟ—ਡਬੀ। ਅਨੂਪ—ਉਪਮਾ ਰਹਿਤ। ਹੇਰਤ—ਦਰਸ਼ਨ ਕਰ ਕੇ। ਹਿਰਾਨੇ—ਮੁਗਧ, ਚਕ੍ਰਿਤ। ਦ੍ਰਿਗ—ਨੇਤਰ, ਅੱਖਾਂ। ਅਨਹਦ ਗੁੰਜਤ—ਸ਼ਬਦ ਦੀ ਇਕ-ਰਸ ਧੁਨੀ ਦੀ ਗੁੰਜਾਰ। ਸ੍ਵਨ—ਕੰਨ। ਸਿਰਾਏ—ਠੰਢੇ, ਸੀਤਲ, ਤ੍ਰਿਪਤ। ਬਿਸਮ—ਅਸਚਰਜ। ਮਧੁ ਰਸ—ਮਿੱਠਾ ਅੰਮ੍ਰਿਤ ਰਸ। ਮਕਰੰਦ—ਫੁੱਲਾਂ ਦੇ ਅੰਦਰਲਾ ਸੁਗੰਧਤ ਰਸ, ਧੂੜੀ। ਨਾਸਿਕਾ—ਨੱਕ। ਚਕਿਤ—ਚਕ੍ਰਿਤ, ਹੈਰਾਨ। ਸੁਬਾਸੁ—ਸੁਗੰਧੀ। ਪੰਗ—ਪਿੰਗਲਾ, ਹਿਲਣ ਜੁਲਣ ਰਹਿਤ, ਸਿਥਲ। ਸਰਬੰਗ—ਸਾਰੇ ਅੰਗ। ਮਧੁਕਰ—ਭੌਰਾ। ਪੁਨਿ—ਫਿਰ। ਅਨਤ—ਹੋਰ ਕਿਧਰੇ। ਨ ਧਾਏ—ਨਹੀਂ ਜਾਂਦਾ।

***ਅਰਥ :*** (ਸਾਧ ਸੰਗਤਿ-ਪ੍ਰਾਪਤ ਗੁਰਮੁਖਿ ਦਾ ਭੌਰਾ-ਮਨ) ਬਾਂਸਾਂ ਦੇ ਜੰਗਲ ਵਾਂਗ ਜੋ ਹਉਮੈ-ਹੰਕਾਰ ਦਾ ਅਸਥਾਨ (ਸੰਸਾਰ) ਹੈ, ਇਸ (ਦੀ ਮੋਹ-ਮਮਤਾ) ਨੂੰ ਤਿਆਗ ਕੇ, ਸਤਿਗੁਰੂ ਦੇ ਚਰਨ-ਕਮਲਾਂ ਰੂਪੀ ਡਬੀ ਵਿਚ ਮੁਗਧ ਹੋ, ਉਸ ਵਿਚ ਸਮਾਇਆ ਰਹਿੰਦਾ ਹੈ।

(ਸਤਿਗੁਰੂ ਜੀ ਦੇ) ਅਤੀ ਸੁੰਦਰ ਸਰੂਪ (ਦੇ ਦਰਸ਼ਨ) ਕਰ ਕੇ, ਅੱਖਾਂ ਚਕ੍ਰਿਤ ਹੋ ਜਾਂਦੀਆਂ ਹਨ ਅਤੇ (ਗੁਰ-ਸ਼ਬਦ ਦੀ) ਇਕ-ਰਸ ਧੁਨੀ ਦੀ ਗੁੰਜਾਰ ਸੁਣ ਕੇ ਕੰਨ ਵੀ ਠੰਢੇ ਠਾਰ (ਤ੍ਰਿਪਤ) ਹੋਇ ਰਹਿੰਦੇ ਹਨ।

ਜੀਭ ਸਤਿਗੁਰੂ ਦੇ ਚਰਨ-ਕਮਲਾਂ ਦੀ ਧੂੜੀ ਦੇ ਮਿੱਠੇ ਅੰਮ੍ਰਿਤ-ਰਸ ਨੂੰ ਭੁੰਚ ਕੇ ਅਤਿ ਅਸਚਰਜ ਅਨੰਦ ਮਾਣਦੀ ਹੈ ਅਤੇ ਨਾਸਕਾਂ ਉਸ ਸੁਗੰਧਤ ਧੂੜੀ ਦੀ ਮਹਿਕ ਨਾਲ ਚਕ੍ਰਿਤ ਹੋ ਜਾਂਦੀਆਂ ਹਨ।

(ਚਰਨ ਕਮਲਾਂ ਦੀ ਸੁਗੰਧਤ ਧੂੜੀ ਦੀ) ਸੀਤਲਤਾ ਤੇ ਕੋਮਲਤਾ ਨੂੰ ਅਨੁਭਵ ਕਰਕੇ, ਸਰੀਰ ਦੇ ਸਾਰੇ ਅੰਗ ਪਿੰਗਲੇ (ਭਾਵ, ਸਿਥਲ) ਹੋ ਜਾਂਦੇ ਹਨ ਅਤੇ ਫਿਰ ਮਨ-ਭੌਰਾ (ਉਸ ਸੁਗੰਧਤ ਧੂੜੀ ਵਿਚ ਮੁਗਧ ਹੋਇਆ) ਹੋਰ ਕਿਧਰੇ ਨਹੀਂ ਜਾਂਦਾ।੩੩੫।

**ਬਾਸਨਾ ਕੋ ਬਾਸੁ, ਦੂਤ ਸੰਗਤਿ ਬਿਨਾਸ-ਕਾਲ, ਚਰਨ ਕਮਲ ਗੁਰ ਏਕ ਟੇਕ ਪਾਈ ਹੈ॥**
**ਭੈਜਲ ਭਇਆਨਕ ਲਹਰਿ ਨ ਬਿਆਪਿ ਸਕੈ, ਨਿਜ ਘਰ ਸੰਪਟ ਕੈ ਦੁਬਿਧਾ ਮਿਟਾਈ ਹੈ॥**
**ਆਨ ਗਿਆਨ ਧਿਆਨ ਸਿਮਰਨ ਬਿਸਿਮਰਨ ਕੈ, ਪ੍ਰੇਮ ਰਸਿ ਬਸਿ, ਆਸਾ ਮਨਸਾ ਨ ਪਾਈ ਹੈ॥**
**ਦੁਤੀਆ ਨਾਸਤਿ, ਏਕ ਟੇਕ ਨਿਹਚਲ ਮਤਿ, ਸਹਜ ਸਮਾਧਿ ਉਨਮਨਿ ਲਿਵ ਲਾਈ ਹੈ॥੩੩੬॥**

***ਪਦ ਅਰਥ :*** ਬਾਸਨਾ—ਵਾਸ਼ਨਾ, ਤ੍ਰਿਸ਼ਨਾ। ਬਾਸੁ—ਮਹਿਕ, ਗੰਧ, ਬੂ। ਦੂਤ—ਵੈਰੀ : ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ। ਬਿਨਾਸ-ਕਾਲ—ਖ਼ਾਤਮਾ। ਭੈਜਲ—ਭਵਜਲ, ਸੰਸਾਰ-ਸਮੁੰਦਰ। ਭਇਆਨਕ—ਡਰਾਉਣੀਆਂ। ਬਿਆਪਿ ਸਕੈ—ਵਿਆਪ ਸਕੈਂ, ਪੋਹ ਸਕਦੀਆਂ। ਨਿਜ ਘਰ—ਨਿਜ ਆਤਮ ਸਰੂਪ। ਸੰਪਟ—ਡਬੀ। ਦੁਬਿਧਾ—ਦਵੈਤ, ਦੂਜਾਪਣ। ਆਨ—ਹੋਰ। ਸਿਮਰਨ—ਜਾਪ। ਬਿਸਿਮਰਨ—ਭੁਲਾ ਕੇ। ਬਸਿ—ਵਸ ਹੋ ਕੇ, ਮੁਗਧ ਹੋ ਕੇ। ਆਸਾ ਮਨਸਾ—ਪ੍ਰਾਪਤੀ ਦੀ ਇੱਛਾ ਅਤੇ ਸੰਕਲਪ ਬ੍ਰਿਤੀ। ਦੁਤੀਆ—ਦੂਜਾਪਣ। ਨਾਸਤਿ—ਨਹੀਂ ਹੈ। ਨਿਹਚਲ—ਸਥਿਰ। ਸਹਜ ਸਮਾਧਿ—ਸ਼ਾਂਤੀ ਪ੍ਰਦਾਨ ਕਰਨ ਵਾਲੀ ਸਮਾਧੀ। ਉਨਮਨਿ—ਉੱਚੀ ਆਤਮ ਅਵਸਥਾ।

***ਅਰਥ :*** (ਜਿਸ ਅਨਿੰਨ ਸੇਵਕ ਨੇ) ਸਤਿਗੁਰੂ ਦੇ ਚਰਨ-ਕਮਲਾਂ ਦੀ ਇਕ ਟੇਕ ਪ੍ਰਾਪਤ ਕੀਤੀ ਹੈ, ਉਸ ਦੀਆਂ ਹੋਰ ਵਾਸ਼ਨਾਂ ਦੀ ਬੂ ਅਤੇ ਪੰਜ ਕਾਮ ਕ੍ਰੋਧ ਆਦਿਕ ਦੂਤਾਂ ਦੀ ਸੰਗਤਿ ਦਾ ਖ਼ਾਤਮਾ ਹੋ ਜਾਂਦਾ ਹੈ।

ਸੰਸਾਰ-ਸਮੁੰਦਰ ਦੀਆਂ ਡਰਾਉਣੀਆਂ (ਆਸਾ ਤ੍ਰਿਸ਼ਨਾ ਰੂਪੀ) ਲਹਿਰਾਂ ਉਸ 'ਤੇ ਪ੍ਰਭਾਵ ਨਹੀਂ ਪਾ ਸਕਦੀਆਂ। ਨਿਜ-ਆਤਮ ਸਰੂਪ ਦੀ ਡਬੀ ਵਿਚ ਲਿਵਲੀਨ ਹੋ ਕੇ ਉਸ ਨੇ (ਸਭ ਤਰ੍ਹਾਂ ਦੀ) ਦੁਬਿਧਾ ਮਿਟਾਅ ਲਈ ਹੈ।

(ਸਤਿਗੁਰੂ ਦੇ ਚਰਨ-ਕਮਲਾਂ ਦੇ ਭੌਰੇ ਗੁਰਸਿਖ ਨੇ) ਹੋਰ ਹਰ ਤਰ੍ਹਾਂ ਦੇ ਗਿਆਨ, ਧਿਆਨ ਤੇ ਕਹਿਣ ਕਹਾਣ ਮਾਤ੍ਰ ਜਾਪ-ਸਿਮਰਨ ਭੁਲਾ ਕੇ, ਸਤਿਗੁਰੂ ਦੇ ਚਰਨ-ਕਮਲਾਂ ਦੇ ਪ੍ਰੇਮ-ਰਸ ਵਿਚ ਮੁਗਧ ਹੋ, ਸਭੇ ਆਸਾ ਮਨਸਾ ਖ਼ਤਮ ਕਰ ਲਈ ਹੈ।

(ਚਰਨ-ਕਮਲਾਂ ਦੇ ਪ੍ਰੇਮੀ ਗੁਰਸਿਖ ਵਿਚ) ਦਵੈਤ ਨਹੀਂ ਰਹਿੰਦੀ, ਕੇਵਲ ਚਰਨ-ਕਮਲਾਂ ਦੀ ਇਕ ਟੇਕ ਵਿਚ ਹੀ ਉਸ ਦੀ ਮਤਿ ਟਿਕੀ ਰਹਿੰਦੀ ਹੈ ਅਤੇ ਉੱਚੀ ਆਤਮ-ਅਵਸਥਾ ਵਿਚ ਉਸ ਨੇ ਸਹਜ-ਸਮਾਧੀ ਲਾਈ ਹੁੰਦੀ ਹੈ।੩੩੬।

**ਚਰਨ ਕਮਲ ਰਜ ਮਸਤਕਿ ਲੇਪਨ ਕੈ, ਭਰਮ ਕਰਮ ਲੇਖ ਸਿਆਮਤਾ ਮਿਟਾਈ ਹੈ ॥**
**ਚਰਨ ਕਮਲ ਚਰਨਾਮ੍ਰਿਤ ਮਲੀਨ ਮਨਿ, ਕਰਿ ਨਿਰਮਲ, ਦੂਤ ਦੁਬਿਧਾ ਮਿਟਾਈ ਹੈ ॥**
**ਚਰਨ ਕਮਲ ਸੁਖ-ਸੰਪਟ ਸਹਜ ਘਰਿ, ਨਿਹਚਲ ਮਤਿ ਏਕ ਟੇਕ ਠਹਿਰਾਈ ਹੈ ॥**
**ਚਰਨ ਕਮਲ ਗੁਰ ਮਹਮਾ ਅਗਾਧਿ ਬੋਧਿ, ਸਰਬ ਨਿਧਾਨ ਅਉ ਸਕਲ ਫਲ-ਦਾਈ ਹੈ ॥੩੩੭॥**

***ਪਦ ਅਰਥ :*** ਰਜ—ਧੂੜੀ। ਮਸਤਕਿ—ਮੱਥੇ ਉਤੇ। ਲੇਪਨ ਕੈ—ਲਾਉਣ ਨਾਲ। ਕਰਮ ਲੇਖ—ਪੂਰਬਲੇ ਕਰਮਾਂ ਦੇ ਲੇਖ। ਸਿਆਮਤਾ—ਕਾਲਖ। ਚਰਨਾਮ੍ਰਿਤ—ਚਰਨਾਂ ਦਾ ਅੰਮ੍ਰਿਤ, ਨਾਮ-ਸਿਮਰਨ। ਮਲੀਨ—ਮਲੀਨਤਾ। ਦੂਤ—ਪੰਜ ਦੂਤ : ਕਾਮ ਕ੍ਰੋਧ ਲੋਭ ਮੋਹ ਹੰਕਾਰ। ਦੁਬਿਧਾ—ਦਵੈਤਾ, ਦੂਜਾਪਣ, ਚਿੰਤਾ। ਸੁਖ-ਸੰਪਟ—ਸੁਖ ਵਿਚ ਸੰਪਟ ਹੋਇਆਂ, ਮਗਨ ਹੋਇਆਂ। ਸੰਪਟ—ਕਜਣ ਦੀ ਕਿਰਿਆ, ਲੀਨ (ਮਗਨ) ਹੋਇਆਂ। ਸਹਜ ਘਰਿ—ਬ੍ਰਹਮ ਸਥਾਨ। ਨਿਹਚਲ—ਸਥਿਰ। ਏਕ ਟੇਕ—ਇਕ ਵਾਹਿਗੁਰੂ ਦੀ ਓਟ। ਅਗਾਧਿ ਬੋਧਿ—ਜਿਸ ਦੇ ਗਿਆਨ ਦੀ ਥਾਹ ਨਹੀਂ। ਨਿਧਾਨ—ਖ਼ਜ਼ਾਨੇ, ਭੰਡਾਰੇ। ਅਉ—ਅਤੇ। ਸਕਲ ਫਲ-ਦਾਈ—ਸੰਪੂਰਨ ਤੌਰ 'ਤੇ ਫਲ-ਦਾਤੀ।

***ਅਰਥ :*** (ਸਤਿਗੁਰੂ ਦੇ) ਚਰਨ-ਕਮਲਾਂ ਦੀ ਧੂੜੀ ਮੱਥੇ 'ਤੇ ਲਾਉਣ ਨਾਲ, ਪੂਰਬਲੇ ਜਨਮਾਂ ਵਿਚ ਵਹਿਮਾਂ-ਭਰਮਾਂ ਅਧੀਨ ਕੀਤੇ ਅੰਧ-ਵਿਸ਼ਵਾਸੀ ਕਰਮਾਂ ਦੇ ਲੇਖਾਂ ਦੀ ਕਾਲਖ ਮਿਟ ਜਾਂਦੀ ਹੈ।

(ਸਤਿਗੁਰੂ ਦੇ) ਚਰਨ-ਕਮਲਾਂ ਦੇ ਅੰਮ੍ਰਿਤ ਨੂੰ ਪਾਨ ਕਰਨ ਨਾਲ ਮਨ ਵਿਚੋਂ ਮਲੀਨਤਾ ਮਿਟਾਅ ਕੇ ਨਿਰਮਲ ਹੋ ਜਾਈਦਾ ਹੈ। ਕਾਮ ਕ੍ਰੋਧ ਆਦਿ ਪੰਜੇ ਦੂਤ ਅਤੇ (ਅਨਿਕ ਪ੍ਰਕਾਰੀ) ਦੁਬਿਧਾ ਮਿਟ ਜਾਂਦੀ ਹੈ।

(ਸਤਿਗੁਰੂ ਦੇ) ਚਰਨ-ਕਮਲਾਂ ਦੇ ਅਨੰਦ ਵਿਚ ਮਗਨ ਹੋਇਆਂ (ਨਾਮ-ਸਿਮਰਨ ਵਿਚ ਰਸ-ਲੀਨ ਹੋਇਆਂ) ਬ੍ਰਹਮ ਸਥਾਨ ਵਿਚ ਵਾਸਾ ਹੋ ਜਾਂਦਾ ਹੈ ਅਤੇ ਮਤਿ ਸਥਿਰ ਹੋ ਕੇ ਇਕ ਵਾਹਿਗੁਰੂ ਦੀ ਟੇਕ ਵਿਚ ਟਿਕ ਜਾਂਦੀ ਹੈ।

(ਸਤਿਗੁਰੂ ਦੇ) ਚਰਨ-ਕਮਲਾਂ ਦੀ ਮਹਿਮਾ ਦਾ ਗਿਆਨ ਅਥਾਹ ਹੈ, ਕੋਈ ਅੰਤ ਨਹੀਂ, ਕਿਉਂਕਿ ਉਹ ਸਭ ਪਦਾਰਥਾਂ ਦਾ ਭੰਡਾਰ ਅਤੇ ਸੰਪੂਰਨ ਤੌਰ 'ਤੇ ਫਲ ਦੇਣਹਾਰੀ ਹੈ।੩੩੭।

**ਚਰਨ ਕਮਲ ਰਜ ਮਜਨ ਕੈ ਦਿਬਿ ਦੇਹ, ਮਹਾ ਮਲ-ਮੂਤ੍ਰ-ਧਾਰੀ, ਨਿਰੰਕਾਰੀ ਕੀਨੇ ਹੈ ॥**
**ਚਰਨ ਕਮਲ ਚਰਨਾਮ੍ਰਿਤ ਨਿਧਾਨ ਪਾਨ, ਤ੍ਰਿਗੁਨ ਅਤੀਤ ਚੀਤ, ਆਪਾ ਆਪ ਚੀਨੇ ਹੈ ॥**
**ਚਰਨ ਕਮਲ ਨਿਜ ਆਸਨ ਸਿੰਘਾਸਨ ਕੈ, ਤ੍ਰਿਭਵਨ ਅਉ ਤ੍ਰਿਕਾਲ ਗੰਮਿਤਾ ਪ੍ਰਬੀਨੇ ਹੈ ॥**
**ਚਰਨ ਕਮਲ ਰਸ ਗੰਧ ਰੂਪ ਸੀਤਲਤਾ, ਦੁਤੀਆ ਨਾਸਤਿ, ਏਕ ਟੇਕ ਲਿਵ ਲੀਨੇ ਹੈ ॥੩੩੮॥**

***ਪਦ ਅਰਥ :*** ਰਜ—ਧੂੜੀ। ਮਜਨ—ਇਸ਼ਨਾਨ। ਦਿਬਿ—ਦਿਵਯ, ਦੈਵੀ, ਅੰਮ੍ਰਿਤ-ਭਿੰਨੀ, ਅਲੌਕਿਕ। ਦੇਹ—ਦੇਹੀ, ਸਰੀਰ। ਮਹਾ ਮਲ-ਮੂਤ੍ਰ ਧਾਰੀ—ਮਲ ਮੂਤਰ ਦਾ ਭਰਿਆ ਅਤਿ ਗੰਦਾ ਮਨੁੱਖ। ਨਿਰੰਕਾਰੀ—ਰੱਬੀ ਬੰਦਾ, ਗੁਰਮੁਖਿ। ਚਰਨਾਮ੍ਰਿਤ—ਚਰਨਾਂ ਦਾ ਅੰਮ੍ਰਿਤ। ਨਿਧਾਨ—ਭੰਡਾਰ, ਖ਼ਜ਼ਾਨਾ। ਪਾਨ—ਛਕਣਾ। ਤ੍ਰਿਗੁਨ ਅਤੀਤ—ਤ੍ਰਿਗੁਣੀ ਮਾਇਆ ਦੇ ਪ੍ਰਭਾਵ ਤੋਂ ਮੁਕਤ। ਚੀਨੇ—ਸਮਝ ਲਿਆ, ਪਛਾਣ ਹੋ ਗਈ। ਨਿਜ ਆਸਨ—ਨਿਜ ਆਤਮ ਸਥਾਨ, ਅੰਤਰ ਆਤਮੇ। ਸਿੰਘਾਸਨ—ਨਿਵਾਸ। ਤ੍ਰਿਭਵਨ—ਤਿੰਨ ਭਵਨ : ਧਰਤੀ, ਅਕਾਸ਼, ਪਤਾਲ। ਤ੍ਰਿਕਾਲ—ਤਿੰਨ ਕਾਲ : ਭੂਤ, ਵਰਤਮਾਨ, ਭਵਿਖਤ। ਗੰਮਿਤਾ ਪ੍ਰਬੀਨੇ—ਪੂਰਨ ਸੋਝੀ। ਗੰਧ—ਸੁਗੰਧੀ। ਰੂਪ—ਸੁੰਦਰਤਾ। ਦੁਤੀਆ—ਦਵੈਤਾ। ਨਾਸਤਿ—ਨਹੀਂ ਹੈ।

***ਅਰਥ :*** (ਸਤਿਗੁਰੂ ਦੇ) ਚਰਨ ਕਮਲਾਂ ਦੀ ਧੂੜੀ ਦੇ ਇਸ਼ਨਾਨ ਨਾਲ (ਭਾਵ, ਸਰੀਰ 'ਤੇ ਮਲਣ ਨਾਲ) ਮਨੁੱਖ ਦੀ ਦੇਹੀ ਦੈਵੀ (ਕੰਚਨ-ਵੰਨੀ) ਹੋ ਜਾਂਦੀ ਹੈ ਅਤੇ ਅਤਿ ਮਲੀਨ ਵਿਚਾਰਾਂ ਵਾਲਾ ਮਨੁੱਖ ਨਿਰੰਕਾਰੀ ਬ੍ਰਿਤੀ ਵਾਲਾ ਗੁਰਮੁਖਿ ਬਣ ਜਾਂਦਾ ਹੈ।

(ਸਤਿਗੁਰੂ ਦੇ) ਚਰਨ-ਕਮਲਾਂ ਦੇ ਅੰਮ੍ਰਿਤ-ਭੰਡਾਰ ਪਾਨ ਕੀਤਿਆਂ (ਭਾਵ, ਨਾਮ-ਸਿਮਰਨ ਦੇ ਰਸ ਭੁੰਚਿਆਂ) ਚਿਤ ਤ੍ਰਿਗੁਣੀ ਮਾਇਆ ਦੇ ਪ੍ਰਭਾਵ ਤੋਂ ਨਿਰਲੇਪ ਹੋ ਜਾਂਦਾ ਹੈ ਅਤੇ ਆਪਣੇ ਆਪ ਦੀ ਪਛਾਣ ਹੋ ਜਾਂਦੀ ਹੈ।

ਨਿਜ-ਆਤਮ-ਸਥਾਨ ਵਿਖੇ (ਸਤਿਗੁਰੂ ਦੇ) ਚਰਨ-ਕਮਲਾਂ ਦਾ ਸਿੰਘਾਸਣ ਲਾਉਣ ਨਾਲ (ਭਾਵ, ਹਿਰਦੇ ਵਿਚ ਚਰਨ ਕਮਲ ਵਸਾਉਣ ਨਾਲ) ਤਿੰਨਾਂ ਭਵਨਾਂ ਤੇ ਤਿੰਨਾਂ ਕਾਲਾਂ ਦੀ ਪੂਰਨ ਸੋਝੀ ਹੋ ਆਉਂਦੀ ਹੈ।

(ਸਤਿਗੁਰੂ ਦੇ) ਚਰਨ-ਕਮਲਾਂ ਦੇ ਅੰਮ੍ਰਿਤ ਰਸ, ਸੁਗੰਧੀ, ਸੁੰਦਰਤਾ ਤੇ ਸੀਤਲਤਾ ਨੂੰ ਪਰਸਣ ਨਾਲ ਦਵੈਤਾ ਭਾਵ ਨਾਸ ਹੋ ਜਾਂਦਾ ਅਤੇ ਇਕੋ ਚਰਨ-ਕਮਲਾਂ ਦੀ ਟੇਕ ਵਿਚ ਹੀ ਲਿਵਲੀਨ ਹੋਈਦਾ ਹੈ।੩੩੮।

**ਚਰਨ ਕਮਲ ਰਜ ਮਜਨ ਪ੍ਰਤਾਪ ਅਤਿ, ਪੁਰਬ ਤੀਰਥ ਕੋਟਿ ਚਰਨ ਸਰਨਿ ਹੈ ॥**
**ਚਰਨ ਕਮਲ ਰਜ ਮਜਨ ਪ੍ਰਤਾਪ ਅਤਿ, ਦੇਵੀ ਦੇਵ ਸੇਵਕ ਹੁਇ ਪੂਜਤ ਚਰਨ ਹੈ ॥**
**ਚਰਨ ਕਮਲ ਰਜ ਮਜਨ ਪ੍ਰਤਾਪ ਅਤਿ, ਕਾਰਨ ਅਧੀਨ ਕੀਨ, ਕਾਰਨ ਕਰਨ ਹੈ ॥**
**ਚਰਨ ਕਮਲ ਰਜ ਮਜਨ ਪ੍ਰਤਾਪ ਅਤਿ, ਪਤਿਤ ਪੁਨੀਤ ਭਏ, ਤਾਰਨ ਤਰਨ ਹੈ ॥੩੩੯॥**

***ਪਦ ਅਰਥ :*** ਰਜ—ਧੂੜੀ। ਮਜਨ—ਇਸ਼ਨਾਨ। ਪ੍ਰਤਾਪ—ਮਹਾਤਮ, ਵਡਿਆਈ। ਪੁਰਬ ਤੀਰਥ—ਤੀਰਥਾਂ ਦੇ ਪੁਰਬ। ਕੋਟਿ—ਕਰੋੜਾਂ। ਕਾਰਨ ਅਧੀਨ ਕੀਨ—ਜੋ ਕਾਰਨਾਂ ਦੇ ਅਧੀਨ ਕੀਤਾ ਹੁੰਦਾ ਹੈ। ਕਾਰਨ ਕਰਨ—ਕਾਰਨਾਂ ਦਾ ਕਰਨਹਾਰ। ਪਤਿਤ—ਪਾਪੀ। ਪੁਨੀਤ—ਪਵਿਤਰ। ਤਾਰਨ—ਤਾਰਨ ਲਈ। ਤਰਨ—ਬੇੜਾ, ਜਹਾਜ਼।

***ਅਰਥ :*** (ਸਤਿਗੁਰੂ ਦੇ) ਚਰਨ ਕਮਲਾਂ ਦੀ ਧੂੜੀ ਦੇ ਇਸ਼ਨਾਨ (ਭਾਵ, ਸਰੀਰ 'ਤੇ ਮਲਣ) ਦਾ ਮਹਾਤਮ ਬਹੁਤ ਹੀ ਜ਼ਿਆਦਾ ਹੈ, ਕਿਉਂਕਿ ਕਰੋੜਾਂ ਤੀਰਥਾਂ ਦੇ ਪੁਰਬ ਸਤਿਗੁਰੂ ਦੀ ਚਰਨ ਸ਼ਰਨ ਵਿਚ ਰਹਿੰਦੇ ਹਨ। (ਸਭ ਤੀਰਥਾਂ ਦੇ ਇਸ਼ਨਾਨ ਸਤਿਗੁਰੂ ਦੀ ਚਰਨ-ਧੂੜ ਪਰਸਣ ਨਾਲ ਹੋ ਜਾਂਦੇ ਹਨ)।

(ਸਤਿਗੁਰੂ ਦੇ) ਚਰਨ ਕਮਲਾਂ ਦੀ ਧੂੜੀ ਸਰੀਰ 'ਤੇ ਮਲਣ ਦਾ ਪ੍ਰਤਾਪ ਸਭ ਤੋਂ ਵਧ ਹੈ, ਕਿਉਂਕਿ ਸਭ ਦੇਵੀ-ਦੇਵਤੇ ਸੇਵਕ ਹੋ ਕੇ ਸਤਿਗੁਰੂ ਦੇ ਚਰਨਾਂ ਨੂੰ ਪੂਜਦੇ ਹਨ। (ਸਭ ਦੇਵੀ-ਦੇਵਤਿਆਂ ਦੀ ਪੂਜਾ ਸਤਿਗੁਰੂ ਦੀ ਚਰਨ ਸ਼ਰਨ ਵਿਚ ਹੈ)।

(ਸਤਿਗੁਰੂ ਦੇ) ਚਰਨ ਕਮਲਾਂ ਦੀ ਧੂੜੀ ਦੇ ਇਸ਼ਨਾਨ ਦੀ ਵਡਿਆਈ ਇਤਨੀ ਜ਼ਿਆਦਾ ਹੈ ਕਿ ਕਾਰਨਾਂ ਦੇ ਅਧੀਨ ਮਨੁੱਖ, ਸਤਿਗੁਰੂ ਦੀ ਚਰਨ ਸ਼ਰਨ ਸਦਕਾ (ਅਨਿੰਨ ਸੇਵਕ ਹੋ ਕੇ) ਕਾਰਨਾਂ ਦਾ ਕਰਨਹਾਰ ਹੋ ਜਾਇਆ ਕਰਦਾ ਹੈ।

(ਸਤਿਗੁਰੂ ਦੇ) ਚਰਨ ਕਮਲਾਂ ਦੀ ਧੂੜੀ ਪਰਸਣ ਦਾ ਮਹਾਤਮ ਇਤਨਾ ਭਾਰੀ ਹੈ ਕਿ ਪਾਪੀ ਤੇ ਮਾਇਆ ਵਿਚ ਲੱਥ ਪੱਥ ਮਨੁੱਖ ਵੀ (ਸਤਿਗੁਰੂ ਦੇ ਚਰਨ ਕਮਲਾਂ ਦੀ ਸ਼ਰਨ ਲੈ ਕੇ) ਪਵਿਤਰ ਹੋ ਜਾਂਦਾ ਹੈ ਅਤੇ ਹੋਰਨਾਂ ਨੂੰ ਤਾਰਨ ਲਈ ਜਹਾਜ਼ ਹੋ ਨਿਬੜਦਾ ਹੈ।੩੩੯।

**ਮਾਨਸਰ ਹੰਸ, ਸਾਧ ਸੰਗਤਿ ਪਰਮ-ਹੰਸ, ਧਰਮ ਧੁਜਾ ਧਰਮਸਾਲਾ ਚਲਿ ਆਵਹੀ ॥**
**ਉਤ ਮੁਕਤਾਹਲ ਅਹਾਰ ਦੁਤੀਆ ਨਾਸਤਿ, ਇਤ ਗੁਰ ਸਬਦ ਸੁਰਤਿ ਲਿਵ ਲਾਵਹੀ ॥**
**ਉਤ ਖੀਰ ਨੀਰ ਨਿਰਵਾਰੋ ਕੈ ਬਖਾਨੀਅਤ, ਇਤ ਗੁਰਮਤਿ ਦੁਰਮਤਿ ਸਮਝਾਵਹੀ ॥**
**ਉਤ ਬਗ ਹੰਸ ਬੰਸ ਦੁਬਿਧਾ ਨ ਮੇਟਿ ਸਕੈ, ਇਤ ਕਾਗ ਪਾਗਿ ਸਮ ਰੂਪ ਕੈ ਮਿਲਾਵਹੀ ॥੩੪੦॥**

***ਪਦ ਅਰਥ :*** ਮਾਨਸਰ—ਮਾਨ ਸਰੋਵਰ। ਪਰਮ ਹੰਸ—ਮਹਾਨ ਹੰਸ, ਗੁਰਮੁਖਿ ਬਿਬੇਕੀ ਜਨ। ਧੁਜਾ—ਨੀਸ਼ਾਨ, ਝੰਡਾ, ਉੱਚਤਾ ਦਾ ਚਿੰਨ੍ਹ। ਧਰਮਸਾਲਾ—ਧਰਮ ਨੂੰ ਉਜਾਗਰ ਕਰਨ ਵਾਲਾ ਅਸਥਾਨ, ਗੁਰ-ਅਸਥਾਨ। ਉਤ—ਉਧਰ, ਉਥੇ। ਮੁਕਤਾਹਲ—ਮੋਤੀ। ਅਹਾਰ—ਭੋਜਨ। ਦੁਤੀਆ—ਦੂਜੀ। ਨਾਸਤਿ—ਨਹੀਂ ਰਹਿੰਦੀ। ਇਤ—ਇਧਰ, ਇਥੇ। ਖੀਰ—ਦੁੱਧ। ਨੀਰ—ਪਾਣੀ। ਨਿਰਵਾਰੋ—ਵਖ ਕਰਨਾ, ਨਿਖੇੜਨ ਤੋਂ ਭਾਵ। ਬਖਾਨੀਅਤ—ਆਖਿਆ ਜਾਂਦਾ ਹੈ। ਗੁਰਮਤਿ—ਗੁਰੂ ਦੀ ਮਤਿ। ਦੁਰਮਤਿ—ਖੋਟੇ ਮਨੁੱਖਾਂ ਦੀ ਮਤਿ। ਬਗ—ਬਗਲਾ। ਦੁਬਿਧਾ—ਦਵੈਤਾ, ਅੰਤਰਾ। ਕਾਗ—(ਗੰਦਗੀ ਖਾਣ ਵਾਲਾ) ਕਾਂ। ਪਾਗਿ—ਰੱਪ ਕੇ, ਰੰਗ ਕੇ। ਸਮ ਰੂਪ—ਆਪਣੇ ਜਿਹਾ ਰੂਪ।

***ਅਰਥ :*** ਜਿਵੇਂ ਮਾਨ ਸਰੋਵਰ 'ਤੇ ਹੰਸ ਆਉਂਦੇ ਹਨ ਤਿਵੇਂ ਧਰਮ ਨੂੰ ਉਚਿਆਣ ਵਾਲੇ ਪਰਮ ਹੰਸ (ਬਿਬੇਕੀ ਜਨ), ਧਰਮ ਨੂੰ ਉਜਾਗਰ ਕਰਨ ਵਾਲੇ ਅਸਥਾਨ ਸਾਧ ਸੰਗਤਿ ਵਿਖੇ ਚਲ ਕੇ ਆਉਂਦੇ ਹਨ।

ਉਥੇ (ਮਾਨ ਸਰੋਵਰ 'ਤੇ) ਮੋਤੀਆਂ ਦਾ ਭੋਜਨ ਹੁੰਦਾ ਹੈ, ਦੂਜੀ ਕੋਈ ਵਸਤੂ ਨਹੀਂ ਅਤੇ ਇਧਰ (ਸਾਧ ਸੰਗਤਿ ਵਿਚ) ਸ਼ਬਦ ਸੁਰਤਿ ਦਾ ਮੇਲ ਕਰ ਕੇ (ਭਾਵ, ਨਾਮ-ਸਿਮਰਨ ਦੇ ਭੋਜਨ ਭੁੰਚ ਕੇ) ਲਿਵ ਲਾਈ ਜਾਂਦੀ ਹੈ।

ਉਧਰ (ਹੰਸਾਂ ਰਾਹੀਂ) ਦੁੱਧ ਤੇ ਪਾਣੀ ਦਾ ਨਿਖੇੜਿਆ ਜਾਣਾ ਦਸੀਦਾ ਹੈ, ਇਧਰ ਸਾਧ ਸੰਗਤਿ ਵਿਚ (ਪਰਮ ਹੰਸਾਂ ਗੁਰਮੁਖਾਂ ਰਾਹੀਂ) ਗੁਰੂ ਦੀ ਮਤਿ ਤੇ ਖੋਟੀ ਮਤਿ ਵਾਲਿਆਂ ਦਾ ਨਿਖੇੜਾ ਸਮਝਾਇਆ ਜਾਂਦਾ ਹੈ।

ਉਧਰ ਬਗਲਿਆਂ ਦੀ ਬੰਸ ਤੇ ਹੰਸਾਂ ਦੀ ਬੰਸ ਦੀ (ਵਖ ਵਖ ਸੁਭਾਵਾਂ ਵਾਲੀ) ਦਵੈਤਾ ਮਿਟਾਈ ਨਹੀਂ ਜਾ ਸਕਦੀ, ਪਰ ਇਧਰ (ਪਰਮ-ਹੰਸ ਗੁਰਮੁਖਾਂ ਦੀ ਸੰਗਤਿ ਵਿਚ) ਕਾਂ ਵਰਗੇ ਮਲ-ਭੱਖੀ ਪਾਪੀਆਂ ਨੂੰ ਵੀ (ਸਤਿਗੁਰੂ ਦੀ ਬਖ਼ਸ਼ਸ਼ ਦੁਆਰਾ) ਨਾਮ-ਰੰਗ ਵਿਚ ਰੰਗ ਕੇ ਆਪਣੇ ਜਿਹਾ ਬਣਾ ਕੇ, ਨਾਲ ਮਿਲਾ ਲਿਆ ਜਾਂਦਾ ਹੈ।੩੪੦।

**ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਛਿਨ, ਸਿਵ ਸਨਕਾਦਿ ਬ੍ਰਹਮਾਦਿਕ ਨ ਪਾਵਹੀ ॥**
**ਸਿਮ੍ਰਿਤਿ ਪੁਰਾਨ ਬੇਦ ਸਾਸਤ੍ਰ ਅਉ ਨਾਦ ਬਾਦ, ਰਾਗ ਰਾਗਨੀ ਹੂ ਨੇਤਿ ਨੇਤਿ ਕਰਿ ਗਾਵਹੀ ॥**
**ਦੇਵੀ ਦੇਵ ਸਰਬ ਨਿਧਾਨ ਅਉ ਸਕਲ ਫਲ, ਸ੍ਵਰਗ ਸਮੂਹ ਸੁਖ ਧਿਆਨ ਧਰਿ ਧਿਆਵਹੀ ॥**
**ਪੂਰਨ ਬ੍ਰਹਮ ਸਤਿਗੁਰ ਸਾਵਧਾਨ ਜਾਨਿ, ਗੁਰਸਿਖ ਸਬਦ ਸੁਰਤਿ ਲਿਵ ਲਾਵਹੀ ॥੩੪੧॥**

***ਪਦ ਅਰਥ :*** ਮਿਲਾਪ—ਮੇਲ, ਪਰਸਣ। ਪਰਤਾਪ—ਮਹਾਤਮ, ਵਡਿਆਈ, ਮਹਾਨਤਾ। ਛਿਨ—ਛਿਨ ਮਾਤ੍ਰ, ਥੋੜਾ ਸਮਾਂ। ਸਨਕਾਦਿ—ਸਨਕ ਆਦਿ ਬ੍ਰਹਮਾ ਦੇ ਚਾਰ ਪੁੱਤਰ : ਸਨਕ, ਸਨੰਦਨ, ਸਨਾਤਨ, ਸੰਤ ਕੁਮਾਰ। ਬ੍ਰਹਮਾਦਿਕ—ਬ੍ਰਹਮਾ ਆਦਿਕ ਦੇਵਤੇ। ਪਾਵਹੀ—ਪਾਵਹੀਂ, ਪਾਉਂਦੇ ਹਨ। ਅਉ—ਅਤੇ। ਨਾਦ—ਧੁਨੀ, ਸੰਗੀਤ। ਬਾਦ—ਵਾਜੇ, ਸੰਗੀਤ ਦੇ ਸਾਜ। ਰਾਗ ਰਾਗਨੀ ਹੂ—ਰਾਗ ਰਾਗਣੀਆਂ ਸਮੇਤ। ਨੇਤਿ—ਨਾ ਇਤੀ, ਨਹੀਂ ਹੈ ਇਸ ਜਿਹਾ ਕੋਈ, ਬੇਅੰਤ। ਗਾਵਹੀ—ਗਾਵਹੀਂ, ਗਾਉਂਦੇ ਹਨ। ਸਰਬ ਨਿਧਾਨ—ਸਾਰੇ ਖ਼ਜ਼ਾਨੇ। ਸਕਲ—ਸਾਰੇ। ਸਮੂਹ—ਸਾਰੇ। ਸੁਖ ਧਿਆਨ ਧਰਿ—ਸੁਖ ਦਾ ਧਿਆਨ ਕਰ ਕੇ। ਧਿਆਵਹੀ—ਧਿਆਵਹੀਂ, ਧਿਆਉਂਦੇ ਹਨ, ਚਿਤਵਦੇ ਹਨ। ਸਾਵਧਾਨ—ਸੁਚੇਤ, ਚੇਤੰਨ, ਇਕਾਗਰ ਚਿਤ। ਲਾਵਹੀ—ਲਾਵਹੀਂ, ਲਾਉਂਦੇ ਹਨ।

***ਅਰਥ :*** ਸਤਿਗੁਰੂ ਦੇ ਆਗਿਆਕਾਰੀ ਸਿੱਖਾਂ ਦੀ ਛਿਨ ਮਾਤਰ ਸੰਗਤਿ ਪਰਸਣ ਦੀ ਮਹਾਨਤਾ ਨੂੰ ਸ਼ਿਵ, ਸਨਕ ਆਦਿਕ ਤੇ ਬ੍ਰਹਮਾ ਆਦਿਕ ਦੇਵਤੇ ਵੀ ਨਹੀਂ ਪਾ ਸਕਦੇ।

(ਸਤ ਸੰਗਤਿ ਦੇ ਛਿਨ ਮਾਤਰ ਮਿਲਾਪ ਨੂੰ) ਸਿਮ੍ਰਿਤੀਆਂ, ਪੁਰਾਣ, ਵੇਦ, ਸ਼ਾਸਤ੍ਰ ਅਤੇ ਸੰਗੀਤਕ ਸਾਜ਼ ਰਾਗ ਰਾਗਣੀਆਂ ਸਮੇਤ ਬੇਅੰਤ ਬੇਅੰਤ ਕਰ ਕੇ ਗਾਉਂਦੇ ਹਨ।

ਦੇਵੀਆਂ, ਦੇਵਤੇ, ਸਾਰੇ ਖ਼ਜ਼ਾਨੇ, ਸਾਰੇ ਫਲ ਅਤੇ ਸਵਰਗ ਦੇ ਸਾਰੇ ਸੁਖ (ਸਾਧ ਸੰਗਤਿ ਦੇ ਛਿਨ ਮਾਤ੍ਰ) ਸੁਖ ਦਾ ਧਿਆਨ ਧਰ ਕੇ ਉਸ ਨੂੰ ਚਿਤਵਦੇ ਰਹਿੰਦੇ ਹਨ।

(ਸਤ ਸੰਗਤਿ ਵਿਚ) ਸਤਿਗੁਰੂ ਨੂੰ ਪੂਰਨ ਬ੍ਰਹਮ ਦਾ ਸਰੂਪ ਜਾਣ ਕੇ ਪੂਰਨ ਇਕਾਗਰਤਾ ਨਾਲ ਗੁਰੂ ਕੇ ਆਗਿਆਕਾਰੀ ਸਿਖ ਸ਼ਬਦ-ਸੁਰਤਿ ਵਿਚ (ਨਾਮ-ਸਿਮਰਨ ਵਿਚ ਸੁਰਤਿ ਜੋੜ ਕੇ) ਲਿਵ ਲਾਉਂਦੇ ਹਨ।੩੪੧।

**ਰਚਨਾ ਚਰਿਤ੍ਰ ਚਿਤ੍ਰ, ਬਿਸਮ ਬਚਿਤ੍ਰ-ਪਨ, ਕਾਹੂ ਸੋ ਨ ਕੋਊ ਕੀਨੋ, ਏਕ ਹੀ ਅਨੇਕ ਹੈ ॥**
**ਨਿਪਟ ਕਪਟ, ਘਟਿ-ਘਟਿ ਨਟ-ਵਟ ਨਟ, ਗੁਪਤ ਪ੍ਰਗਟ ਅਟ-ਪਟ ਜਾਵਦੇਕ ਹੈ ॥**
**ਦ੍ਰਿਸਟਿ ਸੀ ਦ੍ਰਿਸਟਿ ਨ ਦਰਸਨ ਸੋ ਦਰਸੁ, ਬਚਨ ਸੋ ਬਚਨ ਨ ਸੁਰਤਿ ਸਮੇਕ ਹੈ ॥**
**ਰੂਪ ਰੇਖ ਲੇਖ ਭੇਖ ਨਾਦ ਬਾਦ ਨਾਨਾ ਬਿਧਿ, ਅਗਮ ਅਗਾਧਿ ਬੋਧ ਬ੍ਰਹਮ ਬਿਬੇਕ ਹੈ ॥੩੪੨॥**

***ਪਦ ਅਰਥ :*** ਰਚਨਾ—ਵਾਹਿਗੁਰੂ ਦੀ ਰਚੀ ਹੋਈ ਸ੍ਰਿਸ਼ਟੀ। ਚਰਿਤ੍ਰ—ਕੌਤਕ। ਬਿਸਮ—ਅਸਚਰਜ। ਬਚਿਤ੍ਰ-ਪਨ—ਹੈਰਾਨ ਕਰਨ ਵਾਲਾ। ਕਾਹੂ ਸੋ—ਕਿਸੇ ਵਰਗਾ। ਏਕ—ਇਕ ਵਾਹਿਗੁਰੂ। ਅਨੇਕ—ਬੇਅੰਤ ਜੀਵ। ਨਿਪਟ ਕਪਟ—ਨਿਰਾ ਫ਼ਰੇਬ। ਘਟਿ ਘਟਿ—ਹਰੇਕ ਸਰੀਰ ਵਿਚ। ਨਟ-ਵਟ—ਮਦਾਰੀ ਦੇ ਵੱਟੇ ਵਾਂਗ। ਨਟ—ਸਭ ਤਰ੍ਹਾਂ ਦੇ ਕੌਤਕ ਰਚਾਉਣ ਵਾਲਾ, ਬਹੁ-ਰੂਪੀਆ ਵਾਹਿਗੁਰੂ। ਅਟ ਪਟ—ਉਲਝੀ ਹੋਈ (ਰਚਨਾ)। ਜਾਵਦੇਕ—ਜਿਥੋਂ ਤਕ ਹੈ। ਦ੍ਰਿਸਟਿ—ਦ੍ਰਿਸ਼ਟੀ, ਤੱਕਣੀ। ਸੀ—ਵਰਗੀ। ਦਰਸਨ—ਦਿਸਣ ਵਾਲਾ ਸਰੂਪ। ਬਚਨ—ਬੋਲ। ਸੁਰਤਿ—ਸੂਝ ਬੂਝ। ਸਮੇਕ—ਇਕ-ਸਮਾਨ। ਲੇਖ—ਭਾਗ, ਕਿਸਮਤ। ਭੇਖ—ਡੀਲ ਡੌਲ। ਨਾਦ ਬਾਦ—ਸੰਗੀਤ ਦੀ ਅਵਾਜ਼, ਸੁਰ ਤਾਲ। ਨਾਨਾ ਬਿਧਿ—ਕਈ ਤਰ੍ਹਾਂ ਦੀ। ਅਗਮ—ਸਮਝ ਤੋਂ ਪਰੇ। ਅਗਾਧਿ ਬੋਧ—ਜਿਸ ਦੇ ਗਿਆਨ ਦੀ ਥਾਹ ਨਹੀਂ। ਬ੍ਰਹਮ—ਵਾਹਿਗੁਰੂ। ਬਿਬੇਕ—ਗਿਆਨ, ਵਿਚਾਰ।

***ਅਰਥ :*** (ਵਾਹਿਗੁਰੂ ਦੀ ਰਚੀ) ਸ੍ਰਿਸ਼ਟੀ ਦੇ ਕੌਤਕ ਦਾ ਚਿਤਰ ਅਸਚਰਜ ਤੇ ਹੈਰਾਨ ਕਰਨ ਵਾਲਾ ਹੈ। ਕੋਈ ਜੀਵ ਕਿਸੇ ਜਿਹਾ ਨਹੀਂ ਬਣਾਇਆ, ਪਰ ਇਨ੍ਹਾਂ ਅਨੇਕ ਜੀਵਾਂ ਵਿਚ ਇਕ ਵਾਹਿਗੁਰੂ (ਦੀ ਜੋਤਿ ਹੀ ਵਿਆਪ ਰਹੀ) ਹੈ।

(ਇਹ ਸੰਸਾਰ) ਨਿਰਾ ਛਲ ਰੂਪ ਹੈ, ਪਰ ਇਸ ਉਲਝੀ ਹੋਈ ਰਚਨਾ ਦੇ ਹਰੇਕ ਸਰੀਰ ਵਿਚ, ਜਿਥੋਂ ਤਕ ਵੀ ਹੈ, ਗੁਪਤ ਪਰਗਟ ਰੂਪ ਵਿਚ, ਉਹ ਬਹੁ-ਰੂਪੀਆ ਵਾਹਿਗੂਰ ਨਟ (ਮਦਾਰੀ) ਦੇ ਵੱਟੇ ਵਾਂਗ ਚੋਜ ਕਰ ਰਿਹਾ ਹੈ।

(ਇਸ ਰਚਨਾ ਵਿਚ ਇਕ ਦੀ) ਤੱਕਣੀ ਵਾਂਗ (ਕਿਸੇ ਦੂਜੇ ਦੀ) ਤੱਕਣੀ ਨਹੀਂ ਅਤੇ ਨਾ ਹੀ (ਕਿਸੇ ਇਕ ਦੇ) ਦਿਸਣ ਵਾਲੇ ਸਰੂਪ ਜਿਹਾ (ਕਿਸੇ ਹੋਰ ਦਾ) ਸਰੂਪ ਹੈ। ਨਾ ਹੀ (ਕਿਸੇ ਦਾ) ਬੋਲ (ਕਿਸੇ ਹੋਰ) ਬੋਲ ਵਰਗਾ ਹੈ ਅਤੇ ਨਾ ਹੀ ਸੂਝ ਬੂਝ ਇਕੋ ਜਿਹੀ ਹੈ।

(ਜੀਵਾਂ ਦੇ) ਰੂਪ, ਰੇਖ, ਕਿਸਮਤ, ਡੀਲ ਡੌਲ, ਸੁਰ ਤਾਲ ਆਦਿ ਕਈ ਤਰ੍ਹਾਂ ਦੇ ਹਨ ਅਤੇ ਇਹ ਸਭ ਕੁਝ ਸਮਝ ਤੋਂ ਪਰੇ ਤੇ ਗਿਆਨ ਦੀ ਪਹੁੰਚ ਤੋਂ ਦੂਰ ਹੈ। (ਅਸਲੋਂ ਪਾਰਬ੍ਰਹਮ ਦੀ ਇਸ ਅਨੋਖੀ ਰਚਨਾ ਦੇ) ਗਿਆਨ ਨੂੰ ਸਮਝਣਾ ਮਨੁੱਖ ਦੀ ਸਮਝ ਸੂਝ ਤੋਂ ਪਰੇ ਹੈ।੩੪੨।

**ਸਤਿ ਰੂਪ ਸਤਿਗੁਰ ਪੂਰਨ ਬ੍ਰਹਮ ਧਿਆਨ, ਸਤਿ ਨਾਮੁ ਸਤਿਗੁਰ ਤੇ ਪਾਰਬ੍ਰਹਮ ਹੈ॥**
**ਸਤਿ ਗੁਰ ਸਬਦ ਅਨਾਹਦ ਬ੍ਰਹਮ-ਗਿਆਨ, ਗੁਰਮੁਖਿ ਪੰਥ ਸਤਿ, ਗੰਮਿਤਾ ਅਗਮ ਹੈ॥**
**ਗੁਰ ਸਿਖ ਸਾਧ ਸੰਗ ਬ੍ਰਹਮ-ਸਥਾਨ ਸਤਿ, ਕੀਰਤਨ ਸਮੈ ਹੁਇ ਸਾਵਧਾਨ ਸਮ ਹੈ॥**
**ਗੁਰਮੁਖਿ ਭਾਵਨੀ ਭਗਤਿ ਭਾਉ ਚਾਉ ਸਤਿ, ਸਹਜ ਸੁਭਾਉ ਗੁਰਮੁਖਿ ਨਮੋ ਨਮ ਹੈ॥੩੪੩॥**

***ਪਦ ਅਰਥ :*** ਸਤਿ—ਸਦਾ ਸਥਿਰ, ਅਬਿਨਾਸ਼ੀ। ਬ੍ਰਹਮ—ਵਾਹਿਗੁਰੂ। ਸਤਿਗੁਰ ਤੇ—ਸਤਿਗੁਰੂ ਤੋਂ। ਸਤਿ ਨਾਮੁ ਪਾਰਬ੍ਰਹਮ—ਸਦਾ ਸਥਿਰ ਨਾਮ ਵਾਲਾ ਨਿਰਗੁਣ ਵਾਹਿਗੁਰੂ। ਗੁਰ ਸਬਦ ਅਨਾਹਦ—ਗੁਰੂ ਦਾ ਬਖ਼ਸ਼ਿਆ (ਨਾਮ ਸਿਮਰਨ ਦਾ) ਅਨਾਹਦ ਸ਼ਬਦ। ਅਨਾਹਦ ਸਬਦ—ਇਕ-ਰਸ ਨਿਰ-ਜਤਨ ਵਜਣ ਵਾਲਾ ਸ਼ਬਦ। ਗੁਰਮੁਖਿ—ਸਤਿਗੁਰੂ। ਪੰਥ—ਮਾਰਗ, ਰਸਤਾ। ਗੰਮਿਤਾ—ਪਹੁੰਚ। ਅਗਮ—ਅਪਹੁੰਚ। ਬ੍ਰਹਮ ਸਥਾਨ—ਵਾਹਿਗੁਰੂ ਦਾ ਨਿਵਾਸ ਅਸਥਾਨ। ਕੀਰਤਨ ਸਮੈ—ਵਾਹਿਗੁਰੂ ਦੀ ਜਸ-ਕੀਰਤੀ ਗਾਇਨ ਕਰਦੇ ਸਮੇਂ। ਸਾਵਧਾਨ—ਇਕਾਗਰ-ਚਿਤ। ਸਮ—ਇਕ-ਰੂਪ। ਭਾਵਨੀ—ਸ਼ਰਧਾ। ਭਗਤਿ ਭਾਉ—ਪ੍ਰੇਮਾ ਭਗਤੀ। ਚਾਉ—ਚਾਅ, ਉਤਸ਼ਾਹ, ਉਮਾਹ। ਸਹਜ ਸੁਭਾਉ—ਸ਼ਾਂਤ ਸੁਭਾਉ। ਨਮੋ ਨਮ—ਬਾਰੰ ਬਾਰ ਨਮਸਕਾਰ।

***ਅਰਥ :*** ਸਤਿ ਸਰੂਪ ਸਤਿਗੁਰੂ, ਪੂਰਨ ਬ੍ਰਹਮ ਦਾ ਰੂਪ ਹੈ ਅਤੇ ਸਤਿਗੁਰੂ ਦਾ ਧਿਆਨ ਪੂਰਨ ਬ੍ਰਹਮ ਦਾ ਧਿਆਨ ਹੈ। ਸਤਿਗੁਰੂ ਤੋਂ ਸਤਿ ਨਾਮ ਵਾਲੇ ਨਿਰਗੁਣ ਵਾਹਿਗੁਰੂ ਦੀ ਪ੍ਰਾਪਤੀ ਹੁੰਦੀ ਹੈ।

ਗੁਰੂ (ਬਖ਼ਸ਼ਿਆ ਨਾਮ-ਸਿਮਰਨ ਦਾ) ਅਨਾਹਦ ਸ਼ਬਦ ਸਤਿ ਸਰੂਪ ਹੈ ਅਤੇ ਇਹੋ ਹੀ ਵਾਹਿਗੁਰੂ ਦੀ ਪ੍ਰਾਪਤੀ ਦਾ ਗਿਆਨ ਹੈ। ਸਤਿਗੁਰੂ ਦਾ ਦਸਿਆ ਗੁਰਮਤਿ ਮਾਰਗ ਸਤਿ ਸਰੂਪ ਹੈ, ਪਰ ਇਹ ਮਾਰਗ ਪਹੁੰਚ ਤੋਂ ਅਪਹੁੰਚ (ਦੂਰ) ਹੈ।

ਗੁਰੂ ਦੇ ਆਗਿਆਕਾਰੀ ਸਾਧੂ ਸਰੂਪ ਸਿੱਖਾਂ ਦੀ ਸੰਗਤਿ, ਸਤਿ ਸਰੂਪ ਵਾਹਿਗੁਰੂ ਦਾ ਨਿਵਾਸ-ਅਸਥਾਨ ਹੈ। (ਗੁਰੂ ਦਾ ਅਨਿੰਨ ਸਿਖ-ਸੇਵਕ) ਵਾਹਿਗੁਰੂ ਦੀ ਜਸ-ਕੀਰਤੀ ਵਾਲੀ ਗੁਰਬਾਣੀ ਗਾਇਨ ਕਰਦੇ ਸਮੇਂ ਇਕਾਗਰ-ਚਿਤ ਹੋ ਕੇ (ਗੁਰੂ-ਵਾਹਿਗੁਰੂ ਨਾਲ) ਇਕ-ਰੂਪ ਹੋ ਜਾਂਦਾ ਹੈ।

ਗੁਰੂ ਦੇ ਅਨੁਸਾਰੀ ਗੁਰਸਿਖ ਦੇ (ਹਿਰਦੇ ਵਿਚ) ਸਤਿ ਸਰੂਪ (ਗੁਰੂ-ਵਾਹਿਗੁਰੂ ਦੀ) ਪ੍ਰੇਮਾ ਭਗਤੀ ਲਈ ਸਦਾ ਪੂਰਨ ਸ਼ਰਧਾ ਭਾਵਨੀ ਤੇ ਚਾਅ-ਉਮਾਹ ਹੁੰਦਾ ਹੈ। ਅਜਿਹੇ ਸ਼ਾਂਤ ਸੁਭਾਉ ਵਾਲੇ ਗੁਰਮੁਖਿ ਨੂੰ ਬਾਰੰ ਬਾਰ ਨਮਸਕਾਰ ਹੈ।੩੪੩।

**ਨਿਰੰਕਾਰ ਨਿਰਾਧਾਰ ਨਿਰਾਹਾਰ ਨਿਰ-ਬਿਕਾਰ, ਅਜੋਨੀ ਅਕਾਲ ਅਪਰੰਪਰ ਅਭੇਵ ਹੈ॥**
**ਨਿਰਮੋਹ ਨਿਰਵੈਰ ਨਿਰਲੇਪ ਨਿਰਦੋਖ, ਨਿਰਭੈ ਨਿਰੰਜਨ, ਅਤਹ ਪਰ ਅਤੇਵ ਹੈ॥**
**ਅਬਿਗਤਿ ਅਗਮ ਅਗੋਚਰ ਅਗਾਧਿ ਬੋਧਿ, ਅਚੁਤ ਅਲਖ ਅਤਿ ਅਛਲ ਅਛੇਵ ਹੈ॥**
**ਬਿਸਮੈ ਬਿਸਮ ਅਸਚਰਜੈ ਅਸਚਰਜ-ਮੈ, ਅਦਭੁਤ ਪਰਮਦਭੁਤ ਗੁਰਦੇਵ ਹੈ॥੩੪੪॥**

***ਪਦ ਅਰਥ :*** ਨਿਰੰਕਾਰ—ਨਿਰ ਅਕਾਰ। ਨਿਰਾਧਾਰ—ਆਸਰੇ ਰਹਿਤ। ਨਿਰਾਹਾਰ—ਨਿਰ-ਅਹਾਰ, ਭੋਜਨ ਦੀ ਇਛਾ ਰਹਿਤ। ਨਿਰ-ਬਿਕਾਰ—ਵਿਕਾਰਾਂ ਤੋਂ ਮੁਕਤ। ਅਜੋਨੀ—ਜਨਮ ਮਰਨ ਰਹਿਤ। ਅਕਾਲ—ਮੌਤ ਰਹਿਤ, ਅਬਿਨਾਸ਼ੀ। ਅਪਰੰਪਰ—ਪਰੇ ਤੋਂ ਪਰੇ, ਬੇਹੱਦ। ਅਭੇਵ—ਜਿਸ ਦਾ ਭੇਦ ਨਹੀਂ ਜਾਣਿਆ ਜਾ ਸਕਦਾ। ਨਿਰਦੋਖ—ਕਲੰਕ ਰਹਿਤ। ਨਿਰਭੈ—ਡਰ ਤੋਂ ਰਹਿਤ। ਨਿਰੰਜਨ—ਮਾਇਆ ਦੇ ਪ੍ਰਭਾਵ ਤੋਂ ਪਰੇ। ਅਤਹ ਅਤੇਵ—ਅਤਿਅੰਤ ਤੋਂ ਭੀ ਅਤਿਅੰਤ। ਪਰ—ਪਰੇ। ਅਬਿਗਤਿ—ਜਿਸ ਦੀ ਗਤੀ ਜਾਣੀ ਨਹੀਂ ਜਾ ਸਕਦੀ। ਅਗਮ—ਮਨ ਦੀ ਪਹੁੰਚ ਤੋਂ ਪਰੇ। ਅਗੋਚਰ—ਇੰਦਰਿਆਂ ਦੀ ਪਹੁੰਚ ਤੋਂ ਪਰੇ। ਅਗਾਧਿ ਬੋਧਿ—ਜਿਸ ਦੇ ਗਿਆਨ ਦੀ ਥਾਹ ਨਹੀਂ। ਅਚੁਤ—ਸਦਾ ਸਥਿਰ, ਅਟੱਲ। ਅਲਖ ਅਤਿ—ਜੋ ਸਮਝ ਤੋਂ ਬਹੁਤ ਹੀ ਪਰੇ ਹੈ। ਅਛਲ—ਜੋ ਛਲਿਆ ਨਾ ਜਾ ਸਕੇ। ਅਛੇਵ—ਜੋ ਵਿੰਨ੍ਹਿਆ ਨਾ ਜਾ ਸਕੇ। ਬਿਸਮੈ ਬਿਸਮ—ਹੈਰਾਨ ਤੋਂ ਹੈਰਾਨ ਕਰਨ ਵਾਲਾ। ਅਸਚਰਜੈ ਅਸਚਰਜ-ਮੈ—ਅਸਚਰਜ ਤੋਂ ਅਸਚਰਜ ਰੂਪ। ਪਰਮਦਭੁਤ—ਪਰਮ ਅਦਭੁਤ, ਪਰਮ ਬਿਸਮਾਦ ਕਰਨ ਵਾਲਾ। ਗੁਰਦੇਵ—ਪ੍ਰਕਾਸ਼ ਸਰੂਪ ਗੁਰਦੇਵ।

***ਅਰਥ :*** (ਜਿਸ ਸਤਿ ਸਰੂਪ ਪਾਰਬ੍ਰਹਮ ਦਾ ਸਰੂਪ ਸਤਿਗੁਰੂ ਹੈ, ਉਹ ਸਤਿ ਸਰੂਪ) ਅਕਾਰ ਰਹਿਤ ਹੈ, ਉਸ ਨੂੰ ਕਿਸੇ

ਦਾ ਆਸਰਾ ਨਹੀਂ, ਕਿਸੇ ਭੋਜਨ ਦੀ ਇੱਛਾ ਨਹੀਂ, ਵਿਕਾਰਾਂ ਤੋਂ ਮੁਕਤ ਹੈ, ਗਰਭ ਜੋਨੀਆਂ ਤੋਂ ਨਿਰਲੇਪ ਹੈ, ਅਬਿਨਾਸ਼ੀ ਹੈ, ਬੇਹੱਦ ਹੈ, ਅਤੇ ਉਸ ਦਾ ਭੇਦ ਨਹੀਂ ਪਾਇਆ ਜਾ ਸਕਦਾ।

ਉਸ ਨੂੰ ਕਿਸੇ ਦਾ ਮੋਹ ਨਹੀਂ, ਕਿਸੇ ਨਾਲ ਵੈਰ ਨਹੀਂ, ਸਭ ਕਾਸੇ ਤੋਂ ਨਿਰਲੇਪ ਹੈ, ਕਲੰਕ ਰਹਿਤ ਹੈ; ਕਿਸੇ ਦਾ ਡਰ ਨਹੀਂ, ਮਾਇਆ ਦੇ ਪ੍ਰਭਾਵ ਤੋਂ ਪਰੇ ਹੈ ਅਤੇ ਅਤਿਅੰਤ ਤੋਂ ਵੀ ਅਤਿਅੰਤ ਪਰੇ ਹੈ।

ਜਿਸ ਦੀ ਗਤੀ ਨਹੀਂ ਜਾਣੀ ਜਾ ਸਕਦੀ, ਮਨ ਦੀ ਪਹੁੰਚ ਤੋਂ ਪਰੇ ਹੈ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਜਿਸ ਦੇ ਗਿਆਨ ਦਾ ਥਾਹ ਨਹੀਂ; ਜੋ ਸਦਾ ਸਥਿਰ ਹੈ, ਸਮਝ ਤੋਂ ਬਹੁਤ ਪਰੇ ਹੈ, ਜੋ ਕਿਸੇ ਤੋਂ ਛਲਿਆ ਨਹੀਂ ਜਾ ਸਕਦਾ ਤੇ ਨਾ ਵਿੰਨ੍ਹਿਆ ਜਾ ਸਕਦਾ ਹੈ।

(ਉਸ ਨੂੰ ਜਾਣਨਾ) ਹੈਰਾਨ ਤੋਂ ਹੈਰਾਨ ਕਰਨ ਵਾਲਾ ਹੈ, ਅਸਚਰਜ ਤੋਂ ਅਸਚਰਜ ਰੂਪ ਵਾਲਾ ਹੈ, ਬਿਸਮਾਦ ਤੋਂ ਵੀ ਪਰਮ ਬਿਸਮਾਦ ਕਰ ਦੇਣ ਵਾਲਾ ਹੈ। (ਐਸੇ ਸਤਿ ਸਰੂਪ ਪਾਰਬ੍ਰਹਮ ਦਾ ਰੂਪ) ਪ੍ਰਕਾਸ਼ ਰੂਪ ਸਤਿਗੁਰੂ ਹੈ।੩੪੪।

**ਕਾਰਤਕ ਮਾਸ ਰੁਤਿ ਸਰਦ ਪੂਰਨਮਾਸੀ, ਆਠ ਜਾਮ ਸਾਠਿ ਘਰੀ ਆਜ ਤੇਰੀ ਬਾਰੀ ਹੈ॥**
**ਅਉਸਰ ਅਭੀਚ ਬਹੁ ਨਾਇਕ ਕੀ ਨਾਇਕਾ ਹੁਇ, ਰੂਪ ਗੁਨ ਜੋਬਨ ਸਿੰਗਾਰ ਅਧਿਕਾਰੀ ਹੈ॥**
**ਚਾਤਿਰ ਚਤੁਰ ਪਾਠ, ਸੇਵਕ ਸਹੇਲੀ ਸਾਠਿ, ਸੰਪਦਾ ਸਮਗ੍ਰੀ ਸੁਖ ਸਹਜ ਸੁਚਾਰੀ ਹੈ॥**
**ਸੁੰਦਰ ਮੰਦਰ, ਸੁਭ ਲਗਨ ਸੰਜੋਗ ਭੋਗ, ਜੀਵਨ ਜਨਮ ਧੰਨਿ, ਪ੍ਰੀਤਮ ਪਿਆਰੀ ਹੈ॥੩੪੫॥**

***ਪਦ ਅਰਥ :*** ਕਾਰਤਕ ਮਾਸ—ਕਤਕ ਦਾ ਮਹੀਨਾ। ਰੁਤਿ ਸਰਦ—ਸਰਦੀ ਦੀ ਰੁਤ। ਆਠ ਜਾਮ—੮ ਪਹਿਰ। ਸਾਠਿ ਘਰੀ—੬੦ ਘੜੀਆਂ। ਬਾਰੀ—(ਮਿਲਾਪ ਦੀ) ਵਾਰੀ। ਅਉਸਰ ਅਭੀਚ—ਅਭਿਜਿਤ ਨਛੱਤ੍ਰ। ਬਹੁ ਨਾਇਕਾ—ਅਨੇਕ ਜੀਵ-ਇਸਤ੍ਰੀਆਂ। ਨਾਇਕ ਕੀ ਹੁਇ ਅਧਿਕਾਰੀ—ਸਵਾਮੀ-ਪਤੀ ਅਧਿਕਾਰਨ ਹੋਇ। ਚਾਤਿਰ—ਸਾਵਧਾਨ, ਆਲਸ ਰਹਿਤ। ਚਤੁਰ—ਪ੍ਰਬੀਨ। ਪਾਠ—ਨਾਮ-ਸਿਮਰਨ ਦਾ ਉਚਾਰਨ। ਸੇਵਕ ਸਹੇਲੀ ਸਾਠਿ—ਸਰੀਰ ਦੀਆਂ ੬੦ ਪ੍ਰਧਾਨ ਨਾੜੀਆਂ ਸੇਵਕ-ਸਹੇਲੀਆਂ ਹਨ। ਸੰਪਦਾ—ਧਨ ਪਦਾਰਥ। ਸਮਗ੍ਰੀ—ਵਸਤੂ। ਸੁਚਾਰੀ—ਸ੍ਰੇਸ਼ਟ, ਸੁੰਦਰ। ਸੰਜੋਗ ਭੋਗ—(ਪਿਆਰੇ ਪ੍ਰੀਤਮ ਦੇ) ਰਾਵਣ ਦਾ ਮਿਲਾਪ। ਧੰਨਿ—ਧੰਨਤਾ ਜੋਗ।

***ਅਰਥ :*** (ਕਤਕ ਪੂਰਨਮਾਸ਼ੀ ਦੇ ਦਿਨ ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਗਟ ਹੋਏ। ਹੇ ਗੁਰਮੁਖ ਸਖੀ! ਇਹ ਸ਼ੁਭ ਸਮਾਂ ਪ੍ਰੀਤਮ-ਸਤਿਗੁਰੂ ਦੇ ਮਿਲਾਪ ਦਾ ਹੈ)। ਕਤਕ ਦਾ ਮਹੀਨਾ ਹੈ, ਸਰਦ ਰੁਤ ਹੈ ਅਤੇ ਪੂਰਨਮਾਸ਼ੀ ਦੀ ਥਿਤ ਹੈ। ਇਨ੍ਹਾਂ ਅੱਠਾਂ ਪਹਿਰਾਂ ਅਤੇ ਸੱਠਾਂ ਘੜੀਆਂ ਵਿਚ ਹਰ ਸਮੇਂ ਪ੍ਰਿਅ-ਪ੍ਰੀਤਮ-ਮਿਲਾਪ ਦੀ ਤੇਰੀ ਵਾਰੀ ਹੈ।

ਇਸ ਅਭਿਜਿਤ ਨਛੱਤ੍ਰ ਦੇ ਸ਼ੁਭ ਸਮੇਂ ਸ਼ਰਧਾ, ਪ੍ਰੇਮ, ਭਗਤੀ ਰੂਪੀ ਸੁੰਦਰਤਾ, ਜੁਆਨੀ ਤੇ ਸ਼ੁਭ ਗੁਣਾਂ ਦੇ ਸ਼ਿੰਗਾਰ ਨਾਲ, ਤੂੰ ਅਨੇਕ ਜੀਵ-ਇਸਤ੍ਰੀਆਂ ਦੇ ਪ੍ਰਿਅ-ਪ੍ਰੀਤਮ ਨੂੰ ਮਿਲਣ ਦੀ ਅਧਿਕਾਰਨ ਬਣ।

(ਤੂੰ ਨਾਮ-ਸਿਮਰਨ ਦੇ) ਉਚਾਰਨ ਵਿਚ ਸਾਵਧਾਨ ਤੇ ਪ੍ਰਬੀਨ ਹੈਂ, ਸਰੀਰ ਦੀਆਂ ੬੦ ਪ੍ਰਧਾਨ ਨਾੜੀਆਂ ਤੇਰੀਆਂ ਸੇਵਕ-ਸਹੇਲੀਆਂ ਹਨ, (ਭਾਵ, ਸੱਠ ਪ੍ਰਧਾਨ ਨਾੜੀਆਂ ਵਾਲਾ ਸਰੀਰ ਤੇਰਾ ਆਗਿਆਕਾਰੀ ਹੈ) ਅਤੇ ਸਹਜ-ਸੁਖ ਰੂਪ ਧਨ-ਸੰਪਦਾ ਦੀ ਸੁੰਦਰ ਸਾਮਗ੍ਰੀ ਤੈਨੂੰ ਪ੍ਰਾਪਤ ਹੈ।

ਇਸ ਸ਼ੁਭ ਲਗਨ ਸਮੇਂ ਸਰੀਰ ਰੂਪੀ ਸੁੰਦਰ ਮੰਦਰ ਦੀ (ਹਿਰਦੇ ਰੂਪ) ਸੁੰਦਰ ਸੇਜ਼ਾ 'ਤੇ ਪਿਆਰੇ ਪ੍ਰੀਤਮ ਦੇ ਰਾਵਣ ਦਾ ਮਿਲਾਪ ਹਾਸਲ ਕੀਤਿਆਂ, ਤੇਰਾ ਇਹ ਮਨੁੱਖਾ ਜਨਮ ਤੇ ਜੀਵਨ ਧੰਨਤਾ ਜੋਗ ਹੈ, ਅਤੇ ਇਉਂ ਤੂੰ ਪਿਆਰੇ ਪ੍ਰੀਤਮ ਦੀ ਪਿਆਰੀ ਹੁੰਦੀ ਹੈਂ।੩੪੫।

**ਦਿਨਕਰ ਕਿਰਨਿ ਸੁਹਾਤ ਸੁਖਦਾਈ ਅੰਗ, ਰਚਤ ਸਿੰਗਾਰ ਅਭਰਨ, ਸਖੀ ਆਇ ਕੈ॥**
**ਪ੍ਰਿਥਮ ਉਬਟਨਾ ਕੈ, ਸੀਸ ਮੈ ਮਲਉਨੀ ਮੇਲਿ, ਮਜਨ ਉਸਨ ਜਲ, ਨਿਰਮਲ ਭਾਇ ਕੈ॥**
**ਕੁਸਮ ਅਵੇਸ ਕੇਸ, ਬਾਸਤ ਫੁਲੇਲ ਮੇਲਿ, ਅੰਗ ਅਰਗਜਾ ਲੇਪ, ਹੇਤ ਉਪਜਾਇ ਕੈ॥**
**ਚੀਰ ਚਾਰ ਦਰਪਨ ਮਧਿ ਆਪਾ ਆਪੁ ਚੀਨਿ, ਬੈਠੀ ਪਰਜੰਕ ਪਰਿ ਧਾਵਰੀ ਨ ਧਾਇ ਕੈ॥੩੪੬॥**

***ਪਦ ਅਰਥ :*** ਦਿਨਕਰ—ਸੂਰਜ। ਸੁਹਾਤ—ਸੋਭਦੀਆਂ ਹਨ। ਰਚਿਤ ਸਿੰਗਾਰ—ਸ਼ਿੰਗਾਰ ਕਰਦੀਆਂ ਹਨ। ਅਭਰਨ—ਗਹਿਣੇ। ਪ੍ਰਿਥਮ—ਪਹਿਲਾਂ। ਉਬਟਨਾ—ਵਟਣਾ ਮਲਣਾ। ਮਲਉਨੀ—ਕੇਸ ਧੋਣ ਲਈ ਖਾਰ ਤੇ ਸੁਗੰਧਤ ਪਦਾਰਥਾਂ ਦਾ ਝੋਲ।

ਮਜਨ—ਇਸ਼ਨਾਨ। ਉਸਨ ਜਲ—ਕੋਸਾ (ਤਤਾ) ਪਾਣੀ। ਭਾਇ—ਭਾਹ, ਰੰਗ। ਕੁਸਮ—ਫੁਲ। ਆਵੇਸ—ਪ੍ਰਵੇਸ਼, ਦਾਖ਼ਲ। ਬਾਸਤ ਫੁਲੇਲ ਮੇਲਿ—ਵਾਸ਼ਨਾ ਵਾਲੇ ਫੁੱਲਾਂ ਦਾ ਰਸ ਮੇਲ ਕੇ। ਅੰਗ—ਸਰੀਰ ਦੇ ਅੰਗ। ਅਰਗਜਾ—ਕਸਤੂਰੀ ਇਤਰ ਚੰਦਨ ਕੇਸਰ ਗੁਲਾਬ ਦੇ ਫੁਲ ਆਦਿ ਦੇ ਮੇਲ ਤੋਂ ਬਣਾਇਆ ਪਦਾਰਥ। ਹੇਤ—ਪਿਆਰ। ਉਪਜਾਇ ਕੈ—ਪੈਦਾ ਕਰ ਕੇ, ਪ੍ਰਗਟ ਕਰ ਕੇ। ਚੀਰ—ਬਸਤਰ। ਚਾਰ—ਸੁੰਦਰ। ਦਰਪਨ—ਸ਼ੀਸ਼ਾ। ਮਧਿ—ਵਿਚ। ਚੀਨਿ—ਵੇਖ ਕੇ। ਪਰਜੰਕ—ਪਲੰਘ। ਧਾਵਰੀ—ਧਾਵਣ (ਦੌੜਨ) ਵਾਲੀ। ਨ ਧਾਇ—ਨਹੀਂ ਦੌੜਦੀ।

***ਅਰਥ :*** (ਸੁਹਾਗਵੰਤੀ ਇਸਤ੍ਰੀ ਬਣਨ ਸਮੇਂ, ਵਿਆਹ ਸਮੇਂ ਉਸ ਨੂੰ ਸਵਾਰਿਆ ਸ਼ਿੰਗਾਰਿਆ ਜਾਂਦਾ ਹੈ) ਸੂਰਜ ਦੀਆਂ ਕਿਰਨਾਂ (ਉਦੈ ਹੋਣ 'ਤੇ ਸਰੀਰ ਦੇ) ਅੰਗਾਂ ਨੂੰ ਸੁਖਦਾਈ ਸੋਭਦੀਆਂ ਹਨ। ਓਦੋਂ ਸਖੀਆਂ ਆ ਕੇ ਗਹਿਣਿਆਂ ਨਾਲ ਸ਼ਿੰਗਾਰਦੀਆਂ ਹਨ।

ਪਹਿਲਾਂ ਵਟਣਾ ਮਲ ਕੇ, ਕੇਸ ਧੋਣ ਲਈ ਸਿਰ ਵਿਚ ਖਾਰ ਤੇ ਸੁਗੰਧਤ ਪਦਾਰਥਾਂ ਦਾ ਝੋਲ ਪਾ ਕੇ, ਕੋਸੇ ਜਲ ਨਾਲ ਇਸ਼ਨਾਨ ਕਰਾਇਆਂ ਸਰੀਰ ਉਜਲ ਭਾਹ ਵਿਚ ਨਿਖਰਦਾ ਹੈ।

ਕੇਸਾਂ ਵਿਚ ਫੁਲ ਸਜਾ ਕੇ ਅਤੇ ਸੁਗੰਧੀ ਵਾਲੇ ਫੁੱਲਾਂ ਦਾ ਰਸ ਮੇਲ ਕੇ, ਤੇ ਸਰੀਰ ਦੇ ਅੰਗਾਂ 'ਤੇ ਸੁਗੰਧਤ ਪਦਾਰਥਾਂ ਤੋਂ ਬਣੇ ਹੋਏ ਅਰਗਜਾ ਦਾ ਲੇਪ ਕਰ ਕੇ, ਪ੍ਰੇਮ ਦੀ ਭਾਵਨਾ ਉਜਾਗਰ ਹੁੰਦੀ ਹੈ।

ਸੁੰਦਰ ਬਸਤਰ ਪਹਿਨ ਕੇ, ਸ਼ੀਸ਼ੇ ਵਿਚ ਆਪਣੇ ਆਪੇ (ਦੇ ਇਸ ਸੁੰਦਰ ਸਰੂਪ) ਨੂੰ ਵੇਖ ਕੇ (ਪ੍ਰੀਤਮ-ਪਤੀ ਦੇ) ਪਲੰਘ ਦੀ ਸੇਜਾ 'ਤੇ ਬੈਠਦੀ ਹੈ, ਫਿਰ ਉਸ ਦੀ ਭਟਕਦੀ ਸੁਰਤੀ ਕਿਸੇ ਪਾਸੇ ਵੀ ਨਹੀਂ ਦੌੜਦੀ।੩੪੬।

ਇਸ ਕਬਿਤ ਦਾ ਭਾਵ ਇਉਂ ਹੈ :

ਸਤਿਗੁਰੂ-ਸੂਰਜ ਦੀਆਂ ਉਪਦੇਸ਼ ਰੂਪੀ ਮਹਾਂ ਅਨੰਦੀ ਕਿਰਨਾਂ ਜਦੋਂ ਦਸਮ ਦੁਆਰ ਵਿਚ ਪ੍ਰਕਾਸ਼ਮਾਨ ਹੁੰਦੀਆਂ ਹਨ ਤਾਂ ਨਾਮ-ਸਿਮਰਨ ਦੀ ਅਲੌਕਿਕ ਕਲਾ ਤੇ ਪ੍ਰਿਅ-ਪ੍ਰੇਮ ਦੀ ਅਸਚਰਜ ਸੋਭਾ ਬਣਦੀ ਹੈ। ਫਿਰ ਨਾਮ-ਰੰਗ-ਰਤੀਆਂ ਸਖੀਆਂ ਮਿਲ ਕੇ ਨਾਮ-ਬਾਣੀ ਕੀਰਤਨ ਦੀਆਂ ਧੁਨਾਂ ਦੇ ਗਹਿਣਿਆਂ ਨਾਲ ਜੀਵ-ਇਸਤ੍ਰੀ ਨੂੰ ਸ਼ਿੰਗਾਰਦੀਆਂ-ਸਵਾਰਦੀਆਂ ਹਨ। ਨਾਮ-ਸਿਮਰਨ ਦੇ ਰੰਗ ਨਾਲ ਉਸ ਦਾ ਸਰੀਰ ਸੁੰਦਰ ਨਿਖਰ ਆਉਂਦਾ ਹੈ, (ਦਸਮ ਦੁਆਰ) ਵਿਚ ਨਾਮ-ਸਿਮਰਨ ਦੀ ਸੁਗੰਧੀ ਛਾ ਜਾਂਦੀ ਹੈ, ਦਸਮ ਦੁਆਰ ਵਿਚੋਂ ਅਨਹਦ ਸ਼ਬਦ ਦੀ ਇਕ-ਰਸ ਝਰਨ ਵਾਲੀ ਅੰਮ੍ਰਿਤ-ਧਾਰਾ ਵਿਚ ਇਸ਼ਨਾਨ ਹੋਣ ਨਾਲ ਦੇਹੀ ਬਾਂਕੀ ਆਭਾ ਵਾਲੀ ਹੋ ਜਾਂਦੀ ਹੈ। ਪ੍ਰੇਮ ਦੇ ਸੁੰਦਰ ਬਸਤਰ ਪਹਿਨ ਕੇ ਆਪਣੇ ਨਿਜ ਸਰੂਪ ਨੂੰ ਸ਼ਰਧਾ ਭਾਵਨੀ ਨਾਲ ਦੇਖਦੀ, ਪ੍ਰਭੂ-ਮਿਲਾਪ ਦੀ ਸੇਜਾ ਮਾਣਦੀ ਅਨੰਦ ਭੋਗਦੀ ਹੈ, ਫਿਰ ਹੋਰ ਕਿਸੇ ਪਾਸੇ ਜਾਣ ਦੀ ਰੁਚੀ ਹੀ ਨਹੀਂ ਰਹਿੰਦੀ।

**ਕਕਹੀ ਦੈ ਮਾਂਗ ਉਰਝਾਏ ਸੁਰਝਾਏ ਕੇਸ, ਕੁੰਕਮ ਚੰਦਨ ਕੋ, ਤਿਲਕ ਦੈ ਲਿਲਾਰ ਮੈ॥**
**ਅੰਜਨ ਖੰਜਨ ਦ੍ਰਿਗ, ਬੇਸਰਿ ਕਰਨ-ਫੂਲ, ਬਾਰੀ ਸੀਸ-ਫੂਲ ਦੈ, ਤਮੋਲ ਮੁਖ ਦੁਆਰ ਮੈ॥**
**ਕੰਠ ਸਰੀ ਕਪੋਤਿ ਮਰਕਤ ਅਉ ਮੁਕਤਾਹਲ, ਬਰਨ ਬਰਨ ਫੂਲ ਸੋਭਾ ਉਰ ਹਾਰ ਮੈ॥**
**ਚਚਰ-ਚਰੀ ਕੰਕਨ ਮੁੰਦ੍ਰਿਕਾ ਮਹਦੀ ਬਨੀ, ਅੰਗੀਆ ਅਨੂਪ, ਛੁਦ੍ਰਪੀਠਿ ਕਟਿ ਧਾਰ ਮੈ॥੩੪੭॥**

*ਨੋਟ :* ਭਾਈ ਗੁਰਦਾਸ ਜੀ ਨੇ ਇਨ੍ਹਾਂ ਕਬਿਤ-ਸਵੱਯਾਂ ਦੀ ਰਚਨਾ ਬਨਾਰਸ ਦੇ ਨਿਵਾਸ ਸਮੇਂ ਕੀਤੀ। ਉਥੋਂ ਦੇ ਵਾਤਾਵਰਨ ਅਨੁਸਾਰ ਦੁਨੀਆਵੀ ਪਤੀ ਨੂੰ ਰੀਝਾਣ ਲਈ ਇਸਤ੍ਰੀਆਂ, ਉਥੇ ਜੋ ਜੋ ਸਰੀਰਕ ਸ਼ਿੰਗਾਰ ਕਰਦੀਆਂ ਹਨ, ਜਨਤਾ ਨੂੰ ਸਮਝਾਣ ਲਈ ਪਤੀ ਨੂੰ ਰੀਝਾਣ ਵਾਲੇ ਉਨ੍ਹਾਂ ਸਭ ਤਰ੍ਹਾਂ ਦੇ ਹਾਰਾਂ ਸ਼ਿੰਗਾਰਾਂ ਦਾ ਜ਼ਿਕਰ ਕੀਤਾ ਹੈ। ਗੁਰੂ ਕੇ ਸਿਖ ਨੇ ਅੰਤਰਮੁਖੀ ਗੁਣਾਂ ਨਾਲ ਆਪਣੇ ਆਪ ਨੂੰ ਸ਼ਿੰਗਾਰਨਾ ਹੈ। ਗੁਰਬਾਣੀ ਸੇਧ ਦੇਂਦੀ ਹੈ ਕਿ ਗਹਿਣੇ ਪਾਉਣੇ, ਸ਼ਿੰਗਾਰ ਕਰਨੇ, ਗਲ ਵਿਚ ਹਾਰ ਸਜਾਣਾ, ਕੰਗਣ ਤੇ ਮੁੰਦਰੀ ਪਾਉਣੀ, ਪੱਟ ਹੰਢਾਣਾ, ਮੀਢੀਆਂ ਸਵਾਰਨੀਆਂ, ਸੁਰਮਾ ਪਾਣਾ, ਪਾਨ ਚਬਾਣਾ, ਮਾਂਗ ਵਿਚ ਕੇਸਰ ਚੰਦਨ ਆਦਿ ਸੁਗੰਧੀਆਂ ਲਾਉਣੀਆਂ, ਇਹ ਸਭ ਕੁਝ ਸ਼ੁਭ ਗੁਣਾਂ ਦਾ ਧਾਰਨਾ ਤੇ ਪ੍ਰਭੂ-ਨਾਮ ਵਿਚ ਜੁੜਨਾ ਹੈ। ਜਿਹਾ ਕਿ ਗੁਰਵਾਕ :

**ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ॥**
**ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ, ਰਾਵੈ ਲਾਲ ਪਿਆਰੀ॥੧॥.....**
**ਹਰਿ ਹਰਿ ਹਾਰੁ ਕੰਠਿ ਲੇ ਪਹਿਰੈ, ਦਾਮੋਦਰੁ ਦੰਤੁ ਲੇਈ॥**
**ਕਰ ਕਰਿ ਕਰਤਾ ਕੰਗਨ ਪਹਿਰੈ, ਇਨ ਬਿਧਿ ਚਿਤੁ ਧਰੇਈ॥੨॥**
**ਮਧੁਸੂਦਨੁ ਕਰ ਮੁੰਦਰੀ ਪਹਿਰੈ, ਪਰਮੇਸਰੁ ਪਟੁ ਲੇਈ॥**
**ਧੀਰਜੁ ਧੜੀ ਬੰਧਾਵੈ ਕਾਮਣਿ, ਸ੍ਰੀਰੰਗੁ ਸੁਰਮਾ ਦੇਈ॥੩॥੩੫॥** *(ਪੰਨਾ ੩੫੯)*

**ਅਤੇ—ਸਤੁ ਸੀਗਾਰੁ ਭਉ ਅੰਜਨੁ ਪਾਇਆ॥ ਅੰਮ੍ਰਿਤ ਨਾਮੁ ਤੰਬੋਲੁ ਮੁਖਿ ਖਾਇਆ॥**
**ਕੰਗਨ ਬਸਤ੍ਰ ਗਹਨੇ ਬਨੇ ਸੁਹਾਵੇ॥ ਧਨ ਸਭ ਸੁਖ ਪਾਵੈ ਜਾਂ ਪਿਰੁ ਘਰਿ ਆਵੈ॥੨॥੪॥** *(ਪੰਨਾ ੭੩੭)*

**ਫਿਰ—ਚੰਦਨੁ ਮੋਲਿ ਅਣਾਇਆ, ਕੁੰਗੂ ਮਾਂਗ ਸੰਧੂਰੁ॥ ਚੋਆ ਚੰਦਨੁ ਬਹੁ ਘਣਾ ਪਾਨਾ ਨਾਲਿ ਕਪੂਰੁ॥**
**ਜੇ ਧਨ ਕੰਤਿ ਨ ਭਾਵਈ ਤ ਸਭਿ ਅਡੰਬਰ ਕੂੜੁ॥੪॥੧੩॥** *(ਪੰਨਾ ੧੯)*

ਗੁਰਬਾਣੀ ਦੀ ਇਸ ਸੇਧ ਵਿਚ ਹੀ ਕਬਿਤ ਨੂੰ ਵੀਚਾਰਨਾ ਹੈ।

***ਪਦ ਅਰਥ :*** ਕਕਹੀ—ਕੰਘੀ। ਮਾਂਗ—ਸਿਰ ਦੇ ਕੇਸਾਂ ਵਿਚਕਾਰ ਚੀਰ। ਉਰਝਾਏ—ਉਲਝੇ ਹੋਏ। ਸੁਰਝਾਏ—ਸੁਲਝਾ ਕੇ। ਕੁੰਕਮ—ਕੇਸਰ। ਲਿਲਾਰ—ਮੱਥਾ। ਅੰਜਨ—ਸੁਰਮਾ। ਖੰਜਨ—ਚਿੜੀ ਦੇ ਅਕਾਰ ਦਾ ਮਮੋਲਾ ਪੰਛੀ, ਜੋ ਬਹੁਤ ਚੰਚਲ ਹੁੰਦਾ ਹੈ। ਦ੍ਰਿਗ—ਨੇਤਰ, ਅੱਖਾਂ। ਬੇਸਰਿ—ਨੱਕ ਦਾ ਗਹਿਣਾ : ਨੱਥ। ਕਰਨ-ਫੂਲ—ਕੰਨਾਂ ਦਾ ਗਹਿਣਾ : ਝੁਮਕੇ। ਬਾਰੀ—ਵਾਲੀਆਂ। ਸੀਸ ਫੂਲ—ਸਿਰ ਦਾ ਗਹਿਣਾ : ਚੌਕ ਫੁਲ। ਤਮੋਲ—ਪਾਨ। ਕੰਠ ਸਰੀ—ਗਲ ਦਾ ਹਾਰ। ਕਪੋਤਿ—ਗਲ ਦੀ ਕੰਠੀ। ਮਰਕਤ—ਹਰੇ ਰੰਗ ਦੀ ਮਣੀ। ਮੁਕਤਾਹਲ—ਸੁੱਚੇ ਮੋਤੀ। ਬਰਨ ਬਰਨ—ਰੰਗ ਬਰੰਗੇ। ਉਰ ਹਾਰ—ਹਿਰਦੇ ਦਾ ਹਾਰ। ਚਚਰ-ਚਰੀ—ਉਂਗਲ ਵਿਚ ਪਾਉਣ ਵਾਲੀ ਨਗਦਾਰ ਆਰਸੀ। ਕੰਕਨ—ਕੰਗਣ। ਮੁੰਦ੍ਰਿਕਾ—ਮੁੰਦਰੀ। ਅੰਗੀਆ—ਅੰਗ-ਰਖੀ। ਅਨੂਪ—ਸੁੰਦਰ। ਛੁਦ੍ਰ ਪੀਠ—ਘੁੰਗਰੂਆਂ ਵਾਲੀ ਤੜਾਗੀ। ਕਟਿ—ਲੱਕ ਉਤੇ।

***ਅਰਥ :*** ਕੰਘੀ ਨਾਲ ਉਲਝੇ ਕੇਸਾਂ ਨੂੰ ਸੁਲਝਾ ਕੇ ਮਾਂਗ ਸਵਾਰੇ ਅਤੇ ਕੇਸਰ ਤੇ ਚੰਦਨ ਦਾ ਟਿੱਕਾ ਮੱਥੇ 'ਤੇ ਲਾਵੇ।

ਮਮੋਲੇ ਵਾਂਗ ਚੰਚਲ ਨੇਤਰਾਂ ਵਿਚ ਸੁਰਮਾ, ਨੱਕ ਵਿਚ ਨੱਥ, ਕੰਨਾਂ ਵਿਚ ਝੁਮਕੇ, ਵਾਲੀਆਂ ਅਤੇ ਸਿਰ ਤੇ ਚੌਕ-ਫੁਲ ਸਜਾ ਕੇ ਮੁਖ-ਦੁਆਰ ਵਿਚ ਪਾਨ ਚਬਾਵੇ।

ਗਲੇ ਵਿਚ ਨਗੀਨਿਆਂ ਤੇ ਮੋਤੀਆਂ ਨਾਲ ਜੜਿਆ ਹਾਰ ਤੇ ਕੰਠੀ ਪਾਵੇ ਅਤੇ ਹਿਰਦੇ ਉਪਰ ਰੰਗ-ਬਰੰਗੇ ਸੋਭਾ ਵਾਲੇ ਫੁੱਲਾਂ ਦਾ ਹਾਰ ਸਜਾਵੇ।

ਆਰਸੀ, ਕੰਗਣ, ਮੁੰਦਰੀ ਅਤੇ ਮਹਿੰਦੀ ਧਾਰਨ ਕਰੇ ਅਤੇ ਸੁੰਦਰ ਅੰਗ-ਰਖੀ ਤੇ ਘੁੰਗਰੂਆਂ ਵਾਲੀ ਤੜਾਗੀ ਲੱਕ 'ਤੇ ਧਾਰਨ ਕਰੇ।੩੪੭।

(ਉਪਰੋਕਤ ਸਭ ਹਾਰ-ਸ਼ਿੰਗਾਰ ਲਾਉਣੇ ਤੇ ਗਹਿਣੇ ਸਜਾਣੇ ਗੁਰਮਤਿ ਅਨੁਸਾਰ ਸ਼ੁਭ ਗੁਣਾਂ ਤੇ ਨਾਮ-ਸਿਮਰਨ ਦਾ ਧਾਰਨੀ ਹੋਣਾ ਹੈ।)

**ਸੋਭਿਤ ਸਰਦ ਨਿਸਿ ਜਗਮਗ ਜੋਤਿ ਸਸਿ, ਪ੍ਰਥਮ ਸਹੇਲੀ ਕਹੈ, ਪ੍ਰੇਮ ਰਸੁ ਚਾਖੀਐ॥**
**ਪੂਰਨ ਕ੍ਰਿਪਾ ਕੈ ਤੇਰੈ ਆਏ ਹੈ ਕ੍ਰਿਪਾ ਨਿਧਾਨ, ਮਿਲੀਐ ਨਿਰੰਤਰ ਹੁਇ, ਅੰਤਰੁ ਨ ਰਾਖੀਐ॥**
**ਚਰਨ ਕਮਲ ਮਕਰੰਦ ਰਸ ਲੁਭਿਤ ਹੁਇ, ਮਨ ਮਧੁਕਰ ਸੁਖ ਸੰਪਟ ਭਿਲਾਖੀਐ॥**
**ਜੋਈ ਲਜਾਇ, ਪਾਈਐ ਨ ਪੁਨਿ ਪਦਮ ਦੈ, ਪਲਕ ਅਮੋਲ ਪ੍ਰਿਅ ਸੰਗ ਮੁਖ ਸਾਖੀਐ॥੩੪੮॥**

[*ਨੋਟ :* ਪਤੀ-ਮਿਲਾਪ ਸਮੇਂ ਲੱਜਾ ਤਿਆਗ ਕੇ ਪ੍ਰਿਅ-ਪ੍ਰੀਤਮ ਦੇ ਪ੍ਰੇਮ-ਰਸ ਨੂੰ ਮਾਣਨਾ ਹੈ।]

***ਪਦ ਅਰਥ :*** ਸੋਭਿਤ—ਸੋਭ ਰਹੀ ਹੈ। ਨਿਸਿ—ਰਾਤ। ਸਸਿ—ਚੰਦਰਮਾ। ਪ੍ਰਥਮ ਪ੍ਰੇਮ ਰਸ—ਪਹਿਲਾਂ ਪ੍ਰੇਮ ਰਸ ਨੂੰ। ਤੇਰੈ—ਤੇਰੀ ਹਿਰਦੇ ਰੂਪ ਸੇਜਾ 'ਤੇ। ਕ੍ਰਿਪਾ ਨਿਧਾਨ—ਕਿਰਪਾ ਦੇ ਖ਼ਜ਼ਾਨੇ, ਕਿਰਪਾਲੂ। ਨਿਰੰਤਰ—ਨਿਰ-ਅੰਤਰ, ਅੰਤਰ ਰਹਿਤ, ਫ਼ਰਕ (ਵਿਥ) ਰਹਿਤ। ਮਕਰੰਦ—ਫੁੱਲਾਂ ਦਾ ਰਸ, ਸੁਗੰਧਤ ਧੂੜੀ। ਲੁਭਿਤ ਹੁਇ—ਲੁਭਾਇਮਾਨ ਹੋ ਕੇ, ਰਸੀਆ ਹੋ ਕੇ। ਮਧੁਕਰ—ਭੌਰਾ। ਸੰਪਟ—ਡੱਬਾ, ਸਿੰਘਾਸਨ। ਭਿਲਾਖੀਐ—ਅਭਿਲਾਖੀਐ, ਤੀਬਰ ਲੋਚਾ ਕਰੀਏ। ਲਜਾਇ—ਲੱਜਾ ਕਰਦੀ ਹੈ। ਪੁਨਿ—ਫਿਰ। ਪਦਮ—ਅਸੰਖਾਂ, ਅਨੇਕਾਂ ਦੀ ਗਿਣਤੀ। ਪਲਕ—ਅੱਖ ਦੇ ਪਲਕਾਰੇ ਜਿੰਨਾ ਸਮਾਂ। ਪ੍ਰਿਅ ਸੰਗ—ਪ੍ਰੀਤਮ ਨਾਲ। ਮੁਖ—ਮੁਖੀ (ਉਤਮ) ਪੁਰਸ਼। ਸਾਖੀਐ—ਗਵਾਹੀ ਭਰਦੇ ਹਨ।

***ਅਰਥ :*** ਸਰਦ ਰੁਤ ਸੁਭਾਇਮਾਨ ਹੋ ਰਹੀ ਹੈ, ਰਾਤ ਨੂੰ ਚੰਦਰਮਾ ਦੀ ਚਾਨਣੀ ਜਗਮਗਾ ਰਹੀ ਹੈ। (ਭਾਵ, ਪ੍ਰੀਤਮ-ਪ੍ਰਭੂ ਦੇ ਮਿਲਾਪ ਦਾ ਤੇ ਜੋਤਿ ਪ੍ਰਕਾਸ਼ਮਾਨ ਹੋਣ ਦਾ ਸ਼ੁਭ ਸ਼ਾਂਤਮਈ ਅਉਸਰ ਬਣ ਰਿਹਾ ਹੈ)। ਸਤਸੰਗਣ ਸਖੀ ਪ੍ਰੇਰਦੀ ਹੈ ਕਿ (ਗੁਰ-ਉਪਦੇਸ਼ ਨੂੰ ਪ੍ਰਾਪਤ ਹੋ ਕੇ) ਪਹਿਲਾਂ ਪਤੀ-ਪ੍ਰੇਮ-ਰਸ ਨੂੰ ਚਖਣਾ ਚਾਹੀਦਾ ਹੈ।

ਜਦੋਂ ਪੂਰਨ ਬਖ਼ਸ਼ਸ਼ ਸਦਕਾ ਕਿਰਪਾਲੂ ਪ੍ਰੀਤਮ ਜੀ ਤੇਰੀ ਹਿਰਦੇ ਰੂਪੀ ਸੇਜਾ 'ਤੇ ਆ ਬਿਰਾਜਣ ਤਾਂ ਭਿੰਨ-ਭੇਦ ਤਿਆਗ ਕੇ ਪ੍ਰੀਤਮ ਨੂੰ ਮਿਲਣਾ ਕਰੀਏ, ਕੋਈ ਭੇਦ (ਵਿਥ, ਫ਼ਰਕ) ਨਾ ਰਖਿਆ ਜਾਏ।

(ਗੁਰੂ-ਵਾਹਿਗੁਰੂ-ਪ੍ਰੀਤਮ ਦੇ) ਚਰਨ-ਕਮਲਾਂ ਦੀ ਸੁਗੰਧਤ ਧੂੜੀ ਦੇ ਰਸ ਦਾ ਰਸੀਆ ਹੋ ਕੇ ਮਨ-ਭੌਰੇ ਨੂੰ ਸੁਖ-ਸਿੰਘਾਸਨ ਦੀ ਤੀਬਰ ਲੋਚਾ ਲਗੀ ਰਹੇ।

ਮੁਖੀ (ਗੁਰਮੁਖਿ) ਪੁਰਸ਼ ਸਾਖੀ ਭਰਦੇ ਹਨ ਕਿ ਜਿਹੜੀ ਜੀਵ-ਇਸਤ੍ਰੀ (ਪ੍ਰਿਅ-ਮਿਲਾਪ ਦਾ ਅਉਸਰ ਬਣਨ 'ਤੇ) ਲਜਿਆ

ਕਰਦੀ ਹੈ (ਮਿਲਾਪ ਦਾ ਅਉਸਰ ਖੁੰਝਾ ਦਿੰਦੀ ਹੈ), ਫਿਰ (ਉਸ ਨੂੰ) ਪ੍ਰਿਅ-ਪ੍ਰੀਤਮ ਸੰਗ ਮਿਲਾਪ ਦਾ ਪਲਕ ਭਰ ਦਾ ਅਮੋਲਕ ਸਮਾਂ ਵੀ ਅਸੰਖਾਂ ਦਾਮ ਖ਼ਰਚ ਕੇ ਨਹੀਂ ਪ੍ਰਾਪਤ ਹੋ ਸਕਣਾ।੩੪੮।

**ਕੰਚਨ ਅਸੁਧ ਜੈਸੇ ਭ੍ਰਮਤ ਕੁਠਾਲੀ ਬਿਖੈ, ਸੁਧ ਭਏ ਭ੍ਰਮਤ ਨ, ਪਾਵਕ ਪ੍ਰਗਾਸ ਹੈ॥**
**ਜੈਸੇ ਕਰ ਕੰਕਨ ਅਨੇਕ ਸੈ ਪ੍ਰਗਟ ਧੁਨਿ, ਏਕੈ ਏਕ ਟੇਕ ਪੁਨਿ ਧੁੰਨਿ ਕੋ ਬਿਨਾਸ ਹੈ॥**
**ਖੁਧਿਆ ਕੈ ਬਾਲਕ ਬਿਲਲਾਤ ਅਕੁਲਾਤ ਅਤਿ, ਅਸਥਨ ਪਾਨ ਕਰਿ ਸਹਜਿ ਨਿਵਾਸ ਹੈ॥**
**ਤੈਸੇ ਮਾਇਆ ਭ੍ਰਮਤ ਭ੍ਰਮਤ ਚਤੁਰ ਕੁੰਟ ਧਾਵੈ, ਗੁਰ ਉਪਦੇਸ ਨਿਹਚਲ ਗ੍ਰਿਹਿ ਪਦ ਬਾਸ ਹੈ॥੩੪੯॥**

***ਪਦ ਅਰਥ :*** ਕੰਚਨ—ਸੋਨਾ। ਅਸੁਧ—ਖੋਟਾ। ਭ੍ਰਮਤ—ਭੌਂਦਾ। ਕੁਠਾਲੀ—ਮਿੱਟੀ ਦਾ ਭਾਂਡਾ ਜਿਸ ਵਿਚ ਸੋਨਾ ਚਾਂਦੀ ਆਦਿਕ ਧਾਤਾਂ ਢਾਲੀਦੀਆਂ ਹਨ। ਬਿਖੈ—ਵਿਚ। ਪਾਵਕ ਪ੍ਰਗਾਸ ਹੈ—ਅੱਗ ਵਾਂਗ ਚਮਕਦਾ ਹੈ। ਕਰ—ਹੱਥ। ਕੰਕਨ—ਕੰਗਣ। ਧੁਨਿ—ਧੁਨੀ, ਅਵਾਜ਼। ਟੇਕ—ਸਹਾਰਾ, ਸਥਿਰ। ਪੁਨਿ—ਫਿਰ। ਬਿਨਾਸ—ਖ਼ਤਮ। ਖੁਧਿਆ—ਭੁੱਖ। ਬਿਲਲਾਤ—ਰੋਂਦਾ। ਅਕੁਲਾਤ—ਵਿਆਕੁਲ। ਅਸਥਨ—(ਮਾਤਾ ਦੇ) ਥਣ। ਪਾਨ ਕਰਿ—(ਦੁੱਧ) ਪੀ ਕੇ। ਸਹਜਿ—ਸੁਖ ਵਿਚ। ਮਾਇਆ ਭ੍ਰਮਤ—ਮਾਇਆ ਦੇ ਜੰਜਾਲਾਂ ਵਿਚ ਭਟਕਦਾ ਮਨ। ਚਤੁਰ ਕੁੰਟ ਧਾਵੈ—ਚਹੁੰ ਪਾਸੀਂ ਦੌੜਦਾ ਹੈ। ਨਿਹਚਲ ਪਦ—ਸਥਿਰ ਪਦ। ਗ੍ਰਿਹਿ—(ਨਿਜ) ਘਰ ਵਿਚ। ਬਾਸ—ਵਾਸਾ, ਨਿਵਾਸ।

***ਅਰਥ :*** ਜਿਵੇਂ ਖੋਟ ਵਾਲਾ ਸੋਨਾ ਕੁਠਾਲੀ ਵਿਚ (ਤਾਇਆਂ) ਭੌਂਦਾ ਫਿਰਦਾ ਹੈ, ਪਰ ਖੋਟ ਰਹਿਤ ਸ਼ੁਧ ਹੋਣ ਤੇ ਭਰਮਦਾ ਨਹੀਂ ਅਤੇ ਅੱਗ ਵਾਂਗ ਚਮਕਣ ਲਗ ਪੈਂਦਾ ਹੈ।

ਜਿਵੇਂ ਹੱਥ ਵਿਚ ਕਈ ਕੜੇ ਪਏ ਹੋਣ ਤਾਂ ਉਨ੍ਹਾਂ ਤੋਂ ਧੁਨੀ ਉਪਜਦੀ ਹੈ, ਪਰ ਜਦੋਂ ਉਹ (ਗਾਲ ਕੇ) ਇਕੋ ਇਕ ਸਥਿਰ ਹੋ ਜਾਂਦਾ ਹੈ ਤਾਂ ਫਿਰ ਉਸ ਧੁਨੀ ਦਾ ਖ਼ਾਤਮਾ ਹੋ ਜਾਂਦਾ ਹੈ।

(ਜਿਵੇਂ) ਭੁੱਖ ਦੇ ਕਾਰਨ ਬਾਲਕ ਰੋਂਦਾ ਤੇ ਬਹੁਤ ਵਿਆਕੁਲ ਹੁੰਦਾ ਹੈ, ਪਰ (ਮਾਤਾ ਦੇ) ਥਣਾਂ ਤੋਂ (ਦੁੱਧ) ਪੀ ਕੇ ਸੁਖ ਵਿਚ ਟਿਕ ਜਾਂਦਾ ਹੈ।

ਤਿਵੇਂ ਮਨ ਮਾਇਕ ਜੰਜਾਲਾਂ ਵਿਚ ਭਟਕਦਾ ਚਹੁੰ ਕੁੰਟਾਂ ਵਿਚ ਨਸਦਾ-ਭਜਦਾ ਹੈ, ਪਰ ਸਤਿਗੁਰੂ ਦੇ ਉਪਦੇਸ਼ ਸਦਕਾ ਉਹ ਨਿਹਚਲ ਪਦ ਪਾ ਕੇ, ਨਿਜ ਘਰ ਵਿਚ ਟਿਕ ਜਾਂਦਾ ਹੈ।੩੪੯।

**ਜੈਸੇ ਦੀਪ ਦਿਪਤ ਭਵਨ ਉਜਿਆਰੋ ਹੋਤ, ਸਗਲ ਸਮਗ੍ਰੀ ਗ੍ਰਿਹਿ ਪ੍ਰਗਟਿ ਦਿਖਾਤ ਹੈ॥**
**ਓਤਿ ਪੋਤਿ ਜੋਤਿ ਹੋਤ, ਕਾਰਜ ਬਾਛਤ ਸਿਧਿ, ਆਨੰਦ ਬਿਨੋਦ ਸੁਖ ਸਹਜਿ ਬਿਹਾਤ ਹੈ॥**
**ਲਾਲਚ ਲੁਭਾਇ ਰਸ ਲੁਭਿਤ ਨਾਨਾ ਪਤੰਗ, ਬੁਝਤ ਹੀ ਅੰਧਕਾਰ ਭਏ ਅਕੁਲਾਤ ਹੈ॥**
**ਤੈਸੇ ਬਿਦਮਾਨਿ ਜਾਨੀਐ ਨ ਮਹਿਮਾ ਮਹਾਂਤ, ਅੰਤਿਰੀਛ ਭਏ ਪਾਛੇ ਲੋਗ ਪਛੁਤਾਤ ਹੈ॥੩੫੦॥**

***ਪਦ ਅਰਥ :*** ਦੀਪ—ਦੀਵਾ। ਦਿਪਤ—ਜਗਣ ਨਾਲ। ਭਵਨ—ਘਰ। ਉਜਿਆਰੋ—ਚਾਨਣਾ। ਸਮਗ੍ਰੀ—ਵਸਤੂ। ਗ੍ਰਿਹਿ—ਘਰ ਵਿਚ। ਪ੍ਰਗਟਿ—ਪਰਤੱਖ ਹੋ ਕੇ। ਓਤਿ ਪੋਤਿ—ਤਾਣੇ ਪੇਟੇ ਵਾਂਗ, ਸਭ ਪਾਸੇ। ਬਾਛਤ—ਚਾਹਿਆ ਹੋਇਆ, ਲੋੜੀਂਦਾ। ਸਿਧਿ—ਸਫਲਤਾ ਹੋਣੀ, ਪੂਰੇ ਹੋਣਾ। ਬਿਨੋਦ—ਮੰਗਲ। ਬਿਹਾਤ—ਬੀਤਦਾ। ਲੁਭਾਇ—ਲੁਭਾਇਮਾਨ। ਲੁਭਿਤ—ਮਸਤ (ਲੱਟੂ) ਹੋ ਕੇ। ਨਾਨਾ ਪਤੰਗ—ਅਨੇਕਾਂ ਪਤੰਗੇ। ਅੰਧਕਾਰ—ਅੰਨ੍ਹੇਰਾ। ਅਕੁਲਾਤ—ਵਿਆਕਲ। ਬਿਦਮਾਨਿ—ਪ੍ਰਗਟ ਪਹਾਰੇ। ਮਹਾਂਤ—ਮਹਾਨਤਾ, ਵਡਿਆਈ। ਅੰਤਿਰੀਛ—ਅੰਤਰ ਧਿਆਨ, ਅਲੋਪ।

***ਅਰਥ :*** ਜਿਵੇਂ ਦੀਵੇ ਦੇ ਜਗਣ ਨਾਲ ਘਰ ਚਾਨਣ ਹੋ ਜਾਂਦਾ ਹੈ ਅਤੇ ਘਰ ਵਿਚ ਹਰੇਕ ਵਸਤੂ ਪਰਤੱਖ ਤੌਰ 'ਤੇ ਦਿਸਦੀ ਹੈ।

ਤਾਣੇ ਪੇਟੇ ਵਾਂਗ (ਭਾਵ, ਹਰ ਪਾਸੇ) ਚਾਨਣ ਹੋਣ ਨਾਲ, ਲੋੜੀਂਦੇ ਕਾਰਜ ਪੂਰੇ ਹੁੰਦੇ ਹਨ ਅਤੇ ਅਨੰਦ ਪ੍ਰਸੰਨਤਾ ਤੇ ਸੁਖ ਸਹਜ ਵਿਚ ਸਮਾਂ ਬੀਤਦਾ ਹੈ।

(ਜਿਵੇਂ ਦੀਵੇ ਦੀ ਜੋਤੀ ਦੇ) ਚਾਨਣ ਦੇ ਰਸ 'ਤੇ ਲੱਟੂ ਹੋ ਕੇ ਅਨੇਕਾਂ ਪਤੰਗੇ ਲੁਭਾਇਮਾਨ ਹੁੰਦੇ ਹਨ, ਪਰ ਦੀਵੇ ਦੇ ਬੁਝਣ 'ਤੇ ਅੰਨ੍ਹੇਰਾ ਹੋਇਆਂ ਉਹ ਵਿਆਕੁਲ ਹੋ ਜਾਂਦੇ ਹਨ।

(ਜਿਵੇਂ ਦੀਵੇ ਦੇ ਜਗਦੇ ਰਹਿੰਦਿਆਂ ਜੀਵ ਉਸ ਦੀ ਮਹਾਨਤਾ ਨੂੰ ਨਹੀਂ ਜਾਣਦੇ, ਪਰ ਉਸ ਦੇ ਬੁਝ ਜਾਣ 'ਤੇ ਉਹ

ਪਛਤਾਂਦੇ ਹਨ ਕਿ ਕਿਉਂ ਨਾ ਉਸ ਪ੍ਰਕਾਸ਼ ਦਾ ਲਾਭ ਉਠਾਇਆ) ਤਿਵੇਂ (ਸਤਿਗੁਰੂ ਦੇ) ਪ੍ਰਗਟ ਪਹਾਰੇ (ਮਨੁੱਖਾ ਦੇਹੀ ਵਿਚ) ਹੁੰਦਿਆਂ, ਉਨ੍ਹਾਂ ਦੀ ਮਹਿਮਾ ਵਡਿਆਈ ਨੂੰ ਨਹੀਂ ਜਾਣਿਆ ਜਾਂਦਾ, ਪਰ ਜਦ ਉਹ ਅਲੋਪ ਹੋ ਜਾਂਦੇ ਹਨ ਤਾਂ ਪਿਛੋਂ ਲੋਕ ਪਛਤਾਂਦੇ ਹਨ।੩੫੦।

**ਜੈਸੇ ਦੀਪ ਦਿਪਤ ਮਹਾਤਮੈ ਨ ਜਾਨੈ ਕੋਊ, ਬੁਝਤ ਹੀ ਅੰਧਕਾਰ ਭਟਕਤ ਰਾਤ ਹੈ॥**
**ਜੈਸੇ ਦ੍ਰੁਮ ਆਂਗਨਿ ਅਛਿਤ ਮਹਿਮਾ ਨ ਜਾਨੈ, ਕਟਤ ਹੀ ਛਾਂਹਿ ਬੈਠਬੇ ਕਉ ਬਿਲਲਾਤ ਹੈ॥**
**ਜੈਸੇ ਰਾਜਨੀਤਿ ਬਿਖੈ ਚੈਨ ਹੁਇ ਚਤੁਰ ਕੁੰਟ, ਛਤ੍ਰ ਢਾਲਾ ਚਾਲ ਭਏ ਜਤ੍ਰ ਕਤ੍ਰ ਜਾਤ ਹੈ॥**
**ਤੈਸੇ ਗੁਰਸਿਖ ਸਾਧ ਸੰਗਮ ਜੁਗਤਿ ਜਗਿ, ਅੰਤਿਰੀਛ ਭਏ ਪਾਛੇ ਲੋਗ ਪਛੁਤਾਤ ਹੈ॥੩੫੧॥**

***ਪਦ ਅਰਥ :*** ਦੀਪ—ਦੀਵਾ। ਦਿਪਤ—ਜਗਦਾ, ਪ੍ਰਕਾਸ਼ਮਈ। ਮਹਾਤਮੈ—ਵਡਿਆਈ, ਮਹੱਤਵ ਨੂੰ। ਅੰਧਕਾਰ—ਅੰਨ੍ਹੇਰਾ। ਦ੍ਰੁਮ—ਬ੍ਰਿਛ। ਆਂਗਨਿ—ਵਿਹੜੇ ਵਿਚ। ਅਛਿਤ—ਹੁੰਦਿਆਂ। ਛਾਂਹਿ—ਛਾਂ ਵਿਚ। ਬਿਲਲਾਤ ਹੈ—ਵਿਆਕੁਲ ਹੋਈਦਾ ਹੈ। ਰਾਜਨੀਤਿ—ਰਾਜ-ਕਾਜ ਦੀ ਮਰਯਾਦਾ। ਬਿਖੈ—ਵਿਚ। ਚਤੁਰ ਕੁੰਟ—ਚਵਾਂ ਕੁੰਟਾਂ ਵਿਚ, ਹਰ ਪਾਸੇ। ਛਤ੍ਰ ਢਾਲਾ—ਰਾਜ-ਗਦੀ ਦੀ ਮਰਯਾਦਾ। ਚਾਲ ਭਏ—ਚਲਾਇਮਾਨ ਹੋਇਆਂ, ਹਟ ਜਾਣ 'ਤੇ। ਜਤ੍ਰ ਕਤ੍ਰ—ਜਿਥੇ ਕਿਥੇ, ਇਧਰ ਉਧਰ। ਜਤ੍ਰ ਕਤ੍ਰ ਜਾਤ ਹੈ—ਸਹੀ ਸੇਧ ਤੋਂ ਭਟਕ ਜਾਂਦੀ ਹੈ। ਸਾਧ ਸੰਗਮ—ਸਾਧੂ-ਸਤਿਗੁਰੂ ਦਾ ਮਿਲਾਪ। ਜੁਗਤਿ—ਜੁਗਤੀ, ਵਰਤਾਰਾ। ਜਗਿ—ਜਗਤ ਵਿਚ। ਅੰਤਿਰੀਛ—ਅਲੋਪ, ਅਦ੍ਰਿਸ਼।

***ਅਰਥ :*** ਜਿਵੇਂ ਜਗਦੇ ਦੀਵੇ ਦੇ ਮਹੱਤਵ ਨੂੰ ਕੋਈ ਨਹੀਂ ਜਾਣਦਾ, ਪਰ ਦੀਵੇ ਦੇ ਬੁਝਿਆਂ ਹੀ ਰਾਤ ਦੇ ਅੰਨ੍ਹੇਰੇ ਵਿਚ ਭਟਕਣਾ ਪੈਂਦਾ ਹੈ।

ਜਿਵੇਂ ਬ੍ਰਿਛ ਦੇ ਵਿਹੜੇ ਵਿਚ ਹੁੰਦਿਆਂ ਉਸ ਦੀ ਕਦਰ ਕੋਈ ਨਹੀਂ ਜਾਣਦਾ, ਪਰ ਉਸ ਦੇ ਕਟਣ ਸਾਰ ਹੀ ਛਾਵੇਂ ਬਹਿਣ ਲਈ ਵਿਆਕੁਲ ਹੋਈਦਾ ਹੈ।

ਜਿਵੇਂ ਰਾਜ-ਮਰਯਾਦਾ ਕਾਇਮ ਰਹਿਆਂ ਚਵੀਂ ਪਾਸੀਂ ਸੁਖ-ਸ਼ਾਂਤੀ ਬਣੀ ਰਹਿੰਦੀ ਹੈ, ਪਰ (ਛਤ੍ਰ) ਰਾਜ-ਗਦੀ ਦੀ ਮਰਯਾਦਾ ਦੇ ਚਲਾਇਮਾਨ ਹੋ ਜਾਣ 'ਤੇ (ਸਾਰੀ ਪਰਜਾ ਰਾਜ-ਮਰਯਾਦਾ ਤੋਂ) ਇਧਰ ਉਧਰ ਹੋ ਜਾਂਦੀ ਹੈ, (ਭਾਵ, ਰਾਜ-ਗਰਦੀ ਗੜ-ਬੜ) ਮਚ ਜਾਂਦੀ ਹੈ।

ਤਿਵੇਂ ਜਗਤ ਵਿਚ ਗੁਰਸਿੱਖਾਂ ਅਤੇ ਸਾਧ-ਸਤਿਗੁਰੂ ਦੇ ਮਿਲਾਪ ਦਾ ਵਰਤਾਰਾ ਹੈ, (ਭਾਵ, ਅਮੋਲਕ ਅਉਸਰ ਹੈ, ਪਰ ਉਹ ਅਉਸਰ) ਅਲੋਪ ਹੋਣ 'ਤੇ ਪਿਛੋਂ ਲੋਕੀ ਪਛਤਾਂਦੇ ਹਨ।੩੫੧।

**ਜਉਪੈ ਜਾਨੈ ਅਨੂਪ ਰੂਪ ਦ੍ਰਿਗਨ ਕੈ ਦੇਖੀਅਤ, ਲੋਚਨ ਅਛਤ ਅੰਧ ਕਾਹੇ ਨ ਪੇਖਹੀ॥**
**ਜਉ ਜਾਨੈ ਸਬਦ ਰਸ ਰਸਨਾ ਬਖਾਨੀਅਤ, ਜਿਹਬਾ ਅਛਤ ਕਤ ਗੁੰਗ ਨ ਸਰੇਖ ਹੀ॥**
**ਜਉਪੈ ਜਾਨੈ ਰਾਗ ਨਾਦ ਸੁਨੀਅਨ ਸ੍ਰਵਨ ਕੈ, ਸ੍ਰਵਨ ਸਹਤ ਕਿਉ ਬਹਰੋ ਬਿਸੇਖ ਹੀ॥**
**ਨੈਨ ਜਿਹਵਾ ਸ੍ਰਵਨ ਕੋ ਨ ਕਛੂਐ ਬਸਾਇ, ਸਬਦ ਸੁਰਤਿ ਸੋ ਅਲੇਖ ਲੇਖ ਲੇਖਹੀ॥੩੫੨॥**

***ਪਦ ਅਰਥ :*** ਜਉਪੈ ਜਾਨੈ—ਜੇ ਜਾਣੀਏ। ਅਨੂਪ—ਅਤੀ ਸੁੰਦਰ। ਦ੍ਰਿਗਨ ਕੈ—ਅੱਖਾਂ ਕਰਕੇ। ਲੋਚਨ—ਅੱਖਾਂ। ਅਛਤ—ਹੁੰਦਿਆਂ। ਅੰਧ—ਅੰਨ੍ਹਾ ਮਨੁੱਖ। ਪੇਖਹੀ—ਵੇਖ ਸਕਦਾ। ਬਖਾਨੀਅਤ—ਉਚਾਰਿਆ ਜਾਂਦਾ ਹੈ। ਸਰੇਖ—ਵਾਂਗ, ਸਮਾਨ, ਤੁਲ। ਸ੍ਰਵਨ ਕੈ—ਕੰਨਾਂ ਕਰਕੇ। ਸਹਤ—ਹੁੰਦਿਆਂ। ਬਹਰੋ—ਬੋਲ਼ਾ ਮਨੁੱਖ। ਬਿਸੇਖ—ਵਿਸ਼ੇਸ਼ਤਾ, ਵਖਰੇਵਾਂ, ਫ਼ਰਕ ਵਾਲਾ। ਨੈਨ—ਅੱਖਾਂ। ਅਲੇਖ—ਲੇਖੇ ਰਹਿਤ ਵਾਹਿਗੁਰੂ। ਲੇਖਹੀ—ਲਖਈ, ਜਾਣੀਦਾ ਹੈ।

***ਅਰਥ :*** ਜੇ ਸਮਝਿਆ ਜਾਏ ਕਿ ਅੱਖਾਂ ਕਰਕੇ (ਕੁਦਰਤ ਦੇ) ਅਤੀ ਸੁੰਦਰ ਰੂਪ ਦੇਖੀਦੇ ਹਨ ਤਾਂ ਅੱਖਾਂ ਹੁੰਦਿਆਂ ਅੰਨ੍ਹਾ ਮਨੁੱਖ ਕਿਉਂ ਨਹੀਂ ਵੇਖ ਸਕਦਾ?

ਜੇ ਜਾਣੀਏ ਕਿ ਜੀਭ ਕਰਕੇ ਰਸੀਲੇ ਬਚਨ ਉਚਾਰੀਦੇ ਹਨ ਤਾਂ ਜੀਭ ਦੇ ਹੁੰਦਿਆਂ ਗੁੰਗਾ ਮਨੁੱਖ ਕਿਉਂ ਨਹੀਂ ਉਨ੍ਹਾਂ (ਬੋਲਣ ਵਾਲਿਆਂ) ਵਾਂਗ (ਬੋਲ ਸਕਦਾ)?

ਜੇਕਰ ਜਾਣੀਏ ਕਿ ਕੰਨਾਂ ਕਰਕੇ ਰਾਗ ਨਾਦ ਸੁਣੀਦਾ ਹੈ ਤਾਂ ਕੰਨਾਂ ਦੇ ਹੁੰਦਿਆਂ ਬੋਲ਼ਾ ਪੁਰਖ ਕਿਉਂ ਵਿਸ਼ੇਸ਼ ਫ਼ਰਕ ਵਾਲਾ ਹੁੰਦਾ ਹੈ?

(ਦਰ-ਅਸਲ) ਅੱਖਾਂ, ਜੀਭ ਅਤੇ ਕੰਨਾਂ ਦੇ ਵਸ ਕੁਝ ਵੀ ਨਹੀਂ, (ਭਾਵ, ਇਨ੍ਹਾਂ ਵਿਚ ਆਪਣੀ ਕੋਈ ਸ਼ਕਤੀ ਨਹੀਂ), ਕੇਵਲ ਸ਼ਬਦ-ਸੁਰਤਿ ਦਾ ਮਿਲਾਪ ਹੋਣ ਨਾਲ ਹੀ (ਭਾਵ, ਸਤਿਗੁਰੂ ਦੇ ਦ੍ਰਿੜ੍ਹਾਏ ਸ਼ਬਦ ਵਿਚ ਜੁੜਨ ਨਾਲ, ਨਾਮ-ਅਭਿਆਸ ਵਿਚ ਲਿਵ ਲਗਣ ਨਾਲ ਹੀ) ਅਲੇਖ ਵਾਹਿਗੁਰੂ ਦੇ ਲੇਖੇ ਨੂੰ ਜਾਣ ਸਕੀਦਾ ਹੈ।੩੫੨।

**ਜਨਨੀ ਜਤਨ ਕਰਿ ਜੁਗਵੈ ਜਠਰ ਰਾਖੈ, ਤਾ ਤੇ ਪਿੰਡ ਪੂਰਨ ਹੁਇ ਸੁਤ ਜਨਮਤ ਹੈ॥**
**ਬਹੁਰਿਓ ਅਖਾਦਿ ਖਾਦਿ ਸੰਜਮ ਸਹਿਤ ਰਹੈ, ਤਾਹੀ ਤੇ ਪੈ ਪੀਅਤ ਅਰੋਗ-ਪਨ ਪਤ ਹੈ॥**
**ਮਲ ਮੂਤ੍ਰ ਧਾਰ ਕੋ ਬਿਚਾਰ ਨ ਬਿਚਾਰੈ ਚਿਤ, ਕਰੈ ਪ੍ਰਤਿਪਾਲ ਬਾਲੁ, ਤਊ ਤਨ ਗਤ ਹੈ॥**
**ਤੈਸੇ ਅਰਭਕ ਰੂਪ ਸਿਖ ਹੈ ਸੰਸਾਰ ਮਧਿ, ਸ੍ਰੀ ਗੁਰ ਦਇਆਲ ਕੀ ਦਇਆ ਕੈ ਸਨ ਗਤ ਹੈ॥੩੫੩॥**

***ਪਦ ਅਰਥ :*** ਜਨਨੀ—ਜਣਨ ਵਾਲੀ ਮਾਤਾ। ਜੁਗਵੈ—ਯੋਗਤਾ ਸਹਿਤ। ਜਠਰ—ਗਰਭ। ਪਿੰਡ—(ਬਾਲਕ ਦਾ) ਸਰੀਰ। ਸੁਤ—ਪੁੱਤਰ। ਬਹੁਰਿਓ—ਫਿਰ। ਆਖਾਦਿ—ਨਾ ਖਾਣ ਜੋਗ ਪਦਾਰਥ। ਖਾਦਿ—ਖਾਣ ਜੋਗ ਪਦਾਰਥ। ਪੈ—ਦੁੱਧ। ਅਰੋਗ-ਪਨ—ਅਰੋਗਤਾ। ਪਤ—ਪਾਤਰ। ਮਲ—ਮੈਲਾ, ਗੰਦਗੀ। ਮੂਤ੍ਰ ਧਾਰ—ਮੂਤਰ ਦੀ ਧਾਰ। ਪ੍ਰਤਿਪਾਲ—ਪਾਲਨਾ। ਗਤ—ਗਤੀ-ਸ਼ੀਲ, ਵਧਦਾ ਫੁਲਦਾ। ਅਰਭਕ—ਬਾਲਕ। ਮਧਿ—ਵਿਚ। ਸਨ—ਸਮੇਤ, ਨਾਲ। ਗਤ—ਗਤੀ, ਮੋਕਸ਼।

***ਅਰਥ :*** (ਜਿਵੇਂ) ਜਣਨ ਵਾਲੀ ਮਾਤਾ ਜਤਨ ਕਰ ਕੇ, ਯੋਗ ਢੰਗ ਨਾਲ ਗਰਭ ਦੀ ਸੰਭਾਲ ਕਰਦੀ ਹੈ, ਜਿਸ ਕਰਕੇ ਪੂਰਾ ਸਰੀਰ ਬਣਨ 'ਤੇ ਪੁੱਤਰ ਜੰਮਦਾ ਹੈ।

ਫਿਰ (ਜਣਨੀ) ਨਾ-ਖਾਣ-ਜੋਗ ਅਤੇ ਖਾਣ ਜੋਗ ਪਦਾਰਥਾਂ ਦੇ ਸੰਜਮ ਵਿਚ ਰਹਿੰਦੀ ਹੈ, ਜਿਸ ਕਰਕੇ (ਮਾਤਾ ਦਾ) ਦੁੱਧ ਪੀ ਕੇ (ਬਾਲਕ) ਅਰੋਗਤਾ ਦਾ ਪਾਤਰ ਬਣਦਾ ਹੈ।

(ਜਣਨੀ) ਮੈਲੇ (ਗੰਦਗੀ) ਅਤੇ ਮੂਤਰ ਦੀ ਧਾਰਾ ਦਾ ਚਿਤੋਂ ਵਿਚਾਰ ਨਹੀਂ ਕਰਦੀ ਅਤੇ ਬਾਲਕ ਨੂੰ ਪਾਲਦੀ ਹੈ, ਤਾਂ ਹੀ ਬਾਲਕ ਦਾ ਤਨ ਵਧਦਾ ਫੁਲਦਾ ਹੈ।

ਤਿਵੇਂ ਹੀ ਸੰਸਾਰ ਵਿਚ ਸਿਖ ਬਾਲਕ ਸਮਾਨ ਹੈ, ਜਿਸ ਨੂੰ (ਮਾਤਾ ਵਾਂਗ) ਦਇਆਲੂ ਸਤਿਗੁਰੂ ਜੀ ਦੀ ਦਇਆ ਨਾਲ (ਨਾਮ-ਸਿਮਰਨ ਦੀ ਬਖ਼ਸ਼ਸ਼ ਹੋਣ ਨਾਲ) ਮੁਕਤੀ ਪ੍ਰਾਪਤ ਹੋ ਜਾਂਦੀ ਹੈ।੩੫੩।

**ਜੈਸੇ ਤਉ ਜਨਨੀ ਖਾਨ ਪਾਨ ਕਉ ਸੰਜਮੁ ਕਰੈ, ਤਾ ਤੇ ਸੁਤ ਰਹੈ ਨਿਰਬਿਘਨ ਅਰੋਗ ਜੀ॥**
**ਜੈਸੇ ਰਾਜਨੀਤਿ ਰੀਤਿ ਚਕ੍ਰਵੈ ਚੈਤੰਨ ਰੂਪ, ਤਾ ਤੇ ਨਿਹਚਿੰਤ ਨਿਰਭੈ ਬਸਤ ਲੋਗ ਜੀ॥**
**ਜੈਸੇ ਕਰੀਆ ਸਮੁੰਦ੍ਰ ਬੋਹਿਥ ਮੈ ਸਾਵਧਾਨ, ਤਾ ਤੇ ਪਾਰਿ ਪਹੁੰਚਤ ਪਥਿਕ ਅਸੋਗ ਜੀ॥**
**ਤੈਸੇ ਗੁਰ ਪੂਰਨ ਬ੍ਰਹਮ ਗਿਆਨ ਧਿਆਨ ਲਿਵ, ਤਾਂ ਤੇ ਨਿਰਦੋਖ ਸਿਖ ਨਿਜ ਪਦ ਜੋਗ ਜੀ॥੩੫੪॥**

***ਪਦ ਅਰਥ :*** ਜੈਸੇ ਤਉ—ਜਿਵੇਂ ਕਿ। ਜਨਨੀ—ਜਣਨ ਵਾਲੀ, ਮਾਤਾ। ਸੰਜਮੁ—ਪਰਹੇਜ਼। ਸੁਤ—ਪੁੱਤਰ। ਨਿਰ-ਬਿਘਨ—ਦੁੱਖਾਂ ਤਕਲੀਫ਼ਾਂ ਤੋਂ ਬਚਿਆ ਹੋਇਆ। ਰਾਜਨੀਤਿ—ਰਾਜ-ਧਰਮ। ਰੀਤਿ—ਰੀਤੀ, ਮਰਯਾਦਾ। ਚਕ੍ਰਵੈ—ਚਕਰਵਰਤੀ ਰਾਜਾ। ਚੈਤੰਨ ਰੂਪ—ਸਾਵਧਾਨ। ਨਿਹਚਿੰਤ—ਬੇਫ਼ਿਕਰ। ਨਿਰਭੈ—ਡਰ ਰਹਿਤ। ਲੋਗ—ਲੋਕੀ, ਪਰਜਾ। ਕਰੀਆ—ਮਲਾਹ। ਬੋਹਿਥ—ਜਹਾਜ਼। ਪਥਿਕ—ਰਾਹੀ, ਮੁਸਾਫ਼ਰ। ਅਸੋਗ—ਸੋਗ ਰਹਿਤ, ਅਨੰਦ ਪੂਰਬਕ। ਨਿਰਦੋਖ—ਦੋਸ਼ ਰਹਿਤ, ਮਾਇਆ ਨਮਿਤ ਵਿਕਾਰਾਂ ਤੋਂ ਬਚਿਆ ਹੋਇਆ। ਨਿਜ ਪਦ—ਉੱਚੀ ਆਤਮ ਅਵਸਥਾ, ਤੁਰੀਆ ਅਵਸਥਾ। ਜੋਗ—ਯੋਗ, ਅਧਿਕਾਰੀ।

***ਅਰਥ :*** ਜਿਵੇਂ ਕਿ ਜਣਨ ਵਾਲੀ ਮਾਤਾ ਖਾਣ ਪੀਣ ਦਾ ਪਰਹੇਜ਼ ਕਰਦੀ ਹੈ, ਤਾਂ ਉਸ ਨਾਲ ਉਸ ਦਾ ਪੁੱਤਰ ਦੁਖਾਂ ਤਕਲੀਫ਼ਾਂ ਤੋਂ ਬਚਿਆ ਅਰੋਗ ਰਹਿੰਦਾ ਹੈ।

ਜਿਵੇਂ ਰਾਜ-ਧਰਮ ਦੀ ਮਰਯਾਦਾ ਨੂੰ ਕਾਇਮ ਰਖਣ ਵਿਚ ਚਕਰਵਰਤੀ ਰਾਜਾ ਸਾਵਧਾਨ ਰਹਿੰਦਾ ਹੈ, ਜਿਸ ਤੋਂ (ਉਸ ਦੇ ਰਾਜ ਵਿਚ) ਪਰਜਾ ਬੇਫ਼ਿਕਰ ਤੇ ਨਿ-ਡਰ ਹੋ ਕੇ ਵਸਦੀ ਹੈ।

ਜਿਵੇਂ ਮਲਾਹ ਸਮੁੰਦਰ ਵਿਚਲੇ ਜਹਾਜ਼ ਵਿਚ ਸਾਵਧਾਨ ਰਹਿੰਦਾ ਹੈ ਤਾਂ ਉਸ ਨਾਲ (ਸਾਰੇ) ਮੁਸਾਫ਼ਰ ਅਨੰਦ-ਪੂਰਬਕ ਪਾਰਲੇ ਕੰਢੇ ਜਾ ਪਹੁੰਚਦੇ ਹਨ।

ਤਿਵੇਂ ਹੀ ਪੂਰਨ ਬ੍ਰਹਮ ਸਰੂਪ ਸਤਿਗੁਰੂ (ਅਨਿੰਨ ਸੇਵਕ ਨੂੰ) ਗਿਆਨ ਧਿਆਨ ਵਿਚ ਲਿਵ ਬਖ਼ਸ਼ਣ ਲਈ ਸਾਵਧਾਨ ਹੁੰਦਾ ਹੈ, ਜਿਸ ਕਰਕੇ ਗੁਰਸਿਖ, ਹਰ ਤਰ੍ਹਾਂ ਦੇ ਵਿਕਾਰਾਂ ਤੋਂ ਬਚਿਆ ਰਹਿ ਕੇ ਉੱਚ ਆਤਮ-ਅਵਸਥਾ ਪ੍ਰਾਪਤ ਕਰਨ ਦਾ ਅਧਿਕਾਰੀ ਹੋ ਜਾਂਦਾ ਹੈ।੩੫੪।

**ਜਨਨੀ ਸੁਤਹਿ ਜਉ ਧਿਕਾਰ ਮਾਰਿ, ਪਿਆਰੁ ਕਰੈ, ਪਿਆਰ ਝਿਰਕਾਰ ਦੇਖਿ ਸਕਤ ਨ ਆਨ ਕੋ ॥**
**ਜਨਨੀ ਕੋ ਪਿਆਰੁ ਅਉ ਧਿਕਾਰ ਉਪਕਾਰ ਹੇਤ, ਆਨ ਕੋ ਧਿਕਾਰ ਪਿਆਰ ਹੈ ਬਿਕਾਰ ਪ੍ਰਾਨ ਕੋ ॥**
**ਜੈਸੇ ਜਲ ਅਗਨਿ ਮੈ ਪਰੈ, ਬੂਡ ਮਰੈ ਜਰੈ, ਤੈਸੇ ਕ੍ਰਿਪਾ ਕ੍ਰੋਪ ਆਨ ਬਨਿਤਾ ਅਗਿਆਨ ਕੋ ॥**
**ਤੈਸੇ ਗੁਰ ਸਿਖਨ ਕੋ ਜੁਗਵਤ ਜਤਨ ਕੈ, ਦੁਬਿਧਾ ਨ ਬਿਆਪੈ, ਪ੍ਰੇਮ ਪਰਮ ਨਿਧਾਨ ਕੋ ॥੩੫੫॥**

***ਪਦ ਅਰਥ :*** ਜਨਨੀ—ਜਣਨ ਵਾਲੀ, ਮਾਂ। ਸੁਤਹਿ—ਪੁੱਤਰ ਨੂੰ। ਜਉ—ਜੇ। ਧਿਕਾਰ—ਫਿਟਕਾਰ, ਝਿੜਕ। ਝਿਰਕਾਰ—ਝਿੜਕ। ਆਨ—ਹੋਰ। ਉਪਕਾਰ ਹੇਤ—ਭਲੇ ਲਈ। ਬਿਕਾਰ—ਦੁਖਦਾਈ। ਜਰੈ—ਸੜ ਜਾਈਦਾ ਹੈ। ਕ੍ਰੋਪ—ਕ੍ਰੋਧ। ਬਨਿਤਾ—ਇਸਤ੍ਰੀ। ਅਗਿਆਨ—ਮੂਰਖਤਾ। ਜੁਗਵਤ—ਜੁਗਤੀ ਨਾਲ। ਦੁਬਿਧਾ—ਦੁਚਿਤਾ-ਪਣ। ਬਿਆਪੈ—ਵਿਆਪਦੀ, ਪੋਂਹਦੀ, ਲਗਦੀ। ਪਰਮ ਨਿਧਾਨ—ਮਹਾਨ ਖ਼ਜ਼ਾਨਾ, ਵਾਹਿਗੁਰੂ।

***ਅਰਥ :*** ਜਣਨ ਵਾਲੀ ਮਾਂ ਪੁੱਤਰ ਨੂੰ ਫਿਟਕਾਰਦੀ, ਮਾਰਦੀ ਤੇ ਪਿਆਰ ਕਰਦੀ ਹੈ, ਪਰ ਉਹ (ਬੱਚੇ ਨੂੰ) ਕਿਸੇ ਹੋਰ ਦਾ ਪਿਆਰ ਜਾਂ ਝਿੜਕਣਾ ਵੇਖ ਨਹੀਂ ਸਕਦੀ।

ਮਾਂ ਦਾ ਪਿਆਰ ਅਤੇ ਝਿੜਕਣਾ (ਬੱਚੇ ਦੇ) ਭਲੇ ਲਈ ਹੁੰਦਾ ਹੈ, ਪਰ ਕਿਸੇ ਹੋਰ ਦਾ ਝਿੜਕਣਾ ਤੇ ਪਿਆਰ (ਬੱਚੇ ਦੇ) ਪ੍ਰਾਣਾਂ ਲਈ ਦੁਖਦਾਈ (ਹੋ ਸਕਦਾ) ਹੈ।

(ਭਾਵੇਂ ਪਾਣੀ ਠੰਢਾ ਹੁੰਦਾ ਹੈ ਤੇ ਅੱਗ ਤਤੀ) ਪਰ ਜਿਵੇਂ ਪਾਣੀ ਵਿਚ ਪੈਣ ਨਾਲ ਡੁਬ ਮਰੀਦਾ ਹੈ ਅਤੇ ਅੱਗ ਵਿਚ ਪਿਆਂ ਸੜ ਜਾਈਦਾ ਹੈ, ਤਿਵੇਂ ਕਿਸੇ ਦੂਸਰੀ ਇਸਤ੍ਰੀ ਦੀ ਕਿਰਪਾ ਹੋਵੇ ਜਾਂ ਕ੍ਰੋਧ, ਉਸ 'ਤੇ ਭਰੋਸਾ ਕਰਨਾ ਮੂਰਖਤਾ ਦਾ ਕਾਰਨ ਹੈ (ਭਾਵ, ਸੱਚੇ ਸਤਿਗੁਰੂ ਨੂੰ ਛਡ, ਕਿਸੇ ਹੋਰ ਦੇਵੀ-ਦੇਵਤੇ ਜਾਂ ਪਖੰਡੀ ਸੰਤ 'ਤੇ ਭਰੋਸਾ ਕਰਨਾ ਮੂਰਖਪੁਣਾ ਹੈ)।

ਤਿਵੇਂ (ਮਾਤਾ ਵਾਂਗ ਹੀ) ਸਤਿਗੁਰੂ ਜਤਨ ਕਰ ਕੇ ਗੁਰਸਿੱਖਾਂ ਨੂੰ ਪਰਮ-ਨਿਧਾਨ ਵਾਹਿਗੁਰੂ ਦੇ ਪ੍ਰੇਮ ਵਿਚ ਯੋਗਤਾ ਨਾਲ ਜੋੜ ਦਿੰਦਾ ਹੈ, (ਜਿਸ ਕਰਕੇ ਉਨ੍ਹਾਂ ਦੇ ਹਿਰਦੇ ਵਿਚ ਕਿਸੇ ਹੋਰ ਦੇਵੀ-ਦੇਵਤੇ ਜਾਂ ਪਖੰਡੀ ਸਾਧ ਦੇ ਪਿਆਰ ਜਾਂ ਕ੍ਰੋਧ ਦੀ) ਦੁਬਿਧਾ ਨਹੀਂ ਪੋਂਹਦੀ।੩੫੫।

**ਜੈਸੇ ਕਰ ਗਹਤ ਸਰਪ ਸੁਤ ਪੇਖਿ ਮਾਤਾ, ਕਹੈ ਨ ਪੁਕਾਰ, ਫੁਸਲਾਇ ਉਰ ਮੰਡ ਹੈ ॥**
**ਜੈਸੇ ਬੈਦ ਰੋਗੀ ਪ੍ਰਤਿ ਕਹੈ ਨ ਬਿਥਾਰ ਬ੍ਰਿਥਾ, ਸੰਜਮ ਕੈ ਅਉਖਦਿ ਖਵਾਇ ਰੋਗ ਡੰਡ ਹੈ ॥**
**ਜੈਸੇ ਭੂਲਿ ਚੂਕਿ ਚਟੀਆ ਕੀ ਨ ਬੀਚਾਰੈ ਪਾਂਧਾ, ਕਹਿ ਕਹਿ ਸੀਖਿਆ ਮੂਰਖਤ ਮਤਿ ਖੰਡ ਹੈ ॥**
**ਤੈਸੇ ਪੇਖਿ ਅਉਗੁਨ ਕਹੈ ਨ ਸਤਿਗੁਰ ਕਾਹੂ, ਪੂਰਨ ਬਿਬੇਕ ਸਮਝਾਵਤ, ਪ੍ਰਚੰਡ ਹੈ ॥੩੫੬॥**

***ਪਦ ਅਰਥ :*** ਕਰ—ਹੱਥ। ਗਹਤ—ਪਕੜਿਆਂ। ਸਰਪ—ਸੱਪ। ਸੁਤ—ਪੁੱਤਰ। ਪੇਖਿ—ਵੇਖ ਕੇ। ਪੁਕਾਰ—ਉੱਚੀ ਕੂਕ ਕੇ। ਫੁਸਲਾਇ—ਪੁਚਕਾਰ ਕੇ। ਉਰ ਮੰਡ ਹੈ—ਛਾਤੀ ਨਾਲ ਲਾਂਦੀ ਹੈ। ਪ੍ਰਤਿ—ਤਾਈਂ, ਨੂੰ। ਬ੍ਰਿਥਾ—ਰੋਗ। ਸੰਜਮ—ਪਰਹੇਜ਼। ਅਉਖਦਿ—ਔਖਧੀ, ਦਵਾਈ। ਡੰਡ ਹੈ—ਨਾਸ ਕਰਦਾ ਹੈ। ਚਟੀਆ—ਚਾਟੜਾ, ਸ਼ਗਿਰਦ। ਪਾਂਧਾ—ਅਧਿਆਪਕ। ਮੂਰਖਤ ਮਤਿ—ਮੂਰਖਾਂ ਵਾਲੀ ਬੁਧੀ, ਅੰਵਾਣਪੁਣੇ ਵਾਲੀ ਮਤਿ। ਖੰਡ ਹੈ—ਦੂਰ ਕਰਦਾ ਹੈ। ਪੂਰਨ ਬਿਬੇਕ—ਪੂਰਨ ਗਿਆਨ, ਗੁਰ-ਦੀਖਿਆ। ਪ੍ਰਚੰਡ—ਤਿੱਖੀ ਬੁਧੀ ਵਾਲਾ ਸੂਝਵਾਨ।

***ਅਰਥ :*** ਜਿਵੇਂ ਪੁੱਤਰ ਦੇ ਹੱਥ ਵਿਚ ਸੱਪ ਫੜਿਆ ਵੇਖ ਕੇ, ਮਾਤਾ ਉੱਚੀ ਕੂਕ ਕੇ ਕੁਝ ਨਹੀਂ ਕਹਿੰਦੀ, ਸਗੋਂ ਉਸ ਨੂੰ ਪੁਚਕਾਰ ਕੇ ਛਾਤੀ ਨਾਲ ਲਾ ਲੈਂਦੀ ਹੈ।

ਜਿਵੇਂ ਵੈਦ ਰੋਗੀ ਨੂੰ ਰੋਗ ਦਾ ਵਿਸਥਾਰ ਨਹੀਂ ਦੱਸਦਾ, ਸਗੋਂ ਪਰਹੇਜ਼ ਨਾਲ ਦਵਾਈ ਖੁਆ ਕੇ, (ਉਸ ਦਾ) ਰੋਗ ਕਟ ਦਿੰਦਾ ਹੈ।

ਜਿਵੇਂ ਪਾਂਧਾ ਸ਼ਗਿਰਦ ਦੀ ਭੁਲ ਚੁਕ ਨਹੀਂ ਵੀਚਾਰਦਾ, ਸਗੋਂ (ਉਸ ਨੂੰ) ਸਿਖਿਆ ਦੇ ਦੇ ਕੇ, ਅੰਵਾਣਪੁਣੇ ਵਾਲੀ ਮਤਿ ਦੂਰ ਕਰ ਦਿੰਦਾ ਹੈ।

ਤਿਵੇਂ ਸਤਿਗੁਰੂ ਸਿਖ ਦੇ ਅਉਗੁਣ ਵੇਖ ਕੇ, ਉਸ ਨੂੰ ਕੁਝ ਨਹੀਂ ਕਹਿੰਦਾ, ਸਗੋਂ ਉਸ ਨੂੰ ਪੂਰਨ ਗਿਆਨ ਬਖ਼ਸ਼ ਕੇ (ਗੁਰ-ਦੀਖਿਅਤ ਕਰ ਕੇ) ਸਮਝਾਂਦੇ ਹਨ ਤੇ ਤਿੱਖੀ ਬੁੱਧੀ ਵਾਲਾ ਸੂਝਵਾਨ ਬਣਾ ਦਿੰਦੇ ਹਨ।੩੫੬।

**ਜੈਸੇ ਮਿਸਟਾਨ ਪਾਨ ਪੋਖਿ ਤੋਖਿ ਬਾਲਕਹਿ, ਅਸਥਨ ਪਾਨ ਬਾਨਿ ਜਨਨੀ ਮਿਟਾਵਈ ॥**
**ਮਿਸਰੀ ਮਿਲਾਇ ਜੈਸੇ ਅਉਖਦ ਖਵਾਵੈ ਬੈਦੁ, ਮੀਠੋ ਕਰਿ ਖਾਤ ਰੋਗੀ, ਰੋਗਹਿ ਘਟਾਵਈ ॥**

**ਜੈਸੇ ਜਲੁ ਸੀਚਿ ਸੀਚਿ ਧਾਨਹਿ ਕ੍ਰਿਸਾਨ ਪਾਲੈ, ਪਰਪਕ ਭਏ ਕਟਿ ਘਰ ਮੈ ਲਿਆਵਈ॥**
**ਤੈਸੇ ਗੁਰ ਕਾਮਨਾ ਪੁਜਾਇ, ਨਿਹਕਾਮ ਕਰਿ, ਨਿਜ ਪਦ ਨਾਮੁ ਧਾਮੁ ਸਿਖੈ ਪਹੁਚਾਵਈ॥੩੫੭॥**

***ਪਦ ਅਰਥ :*** ਮਿਸਟਾਨ ਪਾਨ—ਮਿੱਠੇ ਪਦਾਰਥ। ਪੋਖਿ—ਖੁਆ ਕੇ। ਤੋਖਿ—ਤ੍ਰਿਪਤ ਕਰ ਕੇ। ਬਾਲਕਹਿ—ਬਾਲਕ ਨੂੰ। ਅਸਥਨ ਪਾਨ ਬਾਨਿ—ਥਣ ਚੁੰਘਣ ਦੀ ਵਾਦੀ। ਜਨਨੀ—ਮਾਤਾ। ਅਉਖਦ—ਔਖਧੀ, ਦਵਾਈ। ਸੀਚਿ ਸੀਚਿ—ਸਿੰਜ ਸਿੰਜ ਕੇ। ਧਾਨਹਿ—ਝੋਨੇ ਨੂੰ। ਕ੍ਰਿਸਾਨ—ਜ਼ਿਮੀਦਾਰ। ਪਰਪਕ ਭਏ—ਚੰਗੀ ਤਰ੍ਹਾਂ ਪੱਕ ਜਾਣ 'ਤੇ। ਕਟਿ—ਵਢ ਕੇ। ਮੈ—ਵਿਚ। ਕਾਮਨਾ—ਇੱਛਾ। ਨਿਹਕਾਮ—ਨਿਸ਼ਕਾਮ। ਨਿਜ ਪਦ—ਆਤਮ ਅਵਸਥਾ, ਤੁਰੀਆ ਅਵਸਥਾ। ਧਾਮੁ—ਅਸਥਾਨ। ਸਿਖੈ—ਸਿਖ ਨੂੰ।

***ਅਰਥ :*** ਜਿਵੇਂ ਮਾਤਾ ਬਾਲਕ ਨੂੰ ਮਿੱਠੇ ਪਦਾਰਥ ਖੁਆ ਕੇ, ਤ੍ਰਿਪਤ ਕਰ ਕੇ, ਉਸ ਦੀ ਥਣ ਚੁੰਘਣ ਦੀ (ਛਾਤੀ ਤੋਂ ਦੁੱਧ ਪੀਣ ਦੀ) ਆਦਤ ਹਟਾਅ ਦਿੰਦੀ ਹੈ।

ਜਿਵੇਂ ਵੈਦ ਮਿਸਰੀ ਮਿਲਾ ਕੇ ਦਵਾਈ ਖੁਆਂਦਾ ਹੈ, ਰੋਗੀ ਉਸ ਨੂੰ ਮਿੱਠਾ ਕਰਕੇ ਖਾਂਦਾ ਹੈ। (ਇਉਂ ਵੈਦ ਰੋਗੀ ਦੇ) ਰੋਗ ਨੂੰ ਘਟਾਂਦਾ ਅਥਵਾ ਮਿਟਾਅ ਦਿੰਦਾ ਹੈ।

ਜਿਵੇਂ ਜ਼ਿਮੀਦਾਰ ਪਾਣੀ ਸਿੰਜ ਸਿੰਜ ਕੇ ਝੋਨੇ (ਆਦਿ ਦੀ ਫ਼ਸਲ) ਨੂੰ ਪਾਲਦਾ ਹੈ, ਅਤੇ (ਫ਼ਸਲ ਦੇ) ਚੰਗੀ ਤਰ੍ਹਾਂ ਪਕ ਜਾਣ 'ਤੇ ਵਢ ਕੇ ਘਰ ਵਿਚ ਲੈ ਆਉਂਦਾ ਹੈ।

ਤਿਵੇਂ ਸਤਿਗੁਰੂ ਗੁਰਸਿਖ ਨੂੰ (ਦੁਨੀਆਵੀ ਝੰਜਟਾਂ ਤੋਂ) ਨਿਸ਼ਕਾਮ ਕਰ ਕੇ, ਉਸ ਦੀ (ਗੁਰ-ਦੀਖਿਆ ਲੈਣ ਦੀ) ਕਾਮਨਾ ਪੂਰੀ ਕਰਦਾ ਹੈ ਅਤੇ ਇਉਂ ਸਿਖ ਨੂੰ ਉੱਚੀ ਆਤਮ-ਅਵਸਥਾ ਦੀ ਪ੍ਰਾਪਤੀ ਦੇ ਨਾਮ-ਸਿਮਰਨ-ਅਸਥਾਨ ਪਹੁੰਚਾ ਦਿੰਦਾ ਹੈ (ਨਾਮ-ਸਿਮਰਨ ਦੀ ਕਾਰੇ ਲਾ ਦਿੰਦਾ ਹੈ)।੩੫੭।

**ਗਿਆਨ ਧਿਆਨ ਪ੍ਰਾਨ ਸੁਤ ਰਾਖਤ ਜਨਨੀ ਪ੍ਰਤਿ, ਅਵਗੁਨ ਗੁਨ ਮਾਤਾ ਚਿਤ ਮੈ ਨ ਚੇਤ ਹੈ॥**
**ਜੈਸੇ ਭਰਤਾਰਿ ਭਾਰਿ ਨਾਰਿ ਉਰ ਹਾਰਿ ਮਾਨੈ, ਤਾਂ ਤੇ ਲਾਲੁ ਲਲਨਾ ਕੋ ਮਾਨੁ ਮਨਿ ਲੇਤ ਹੈ॥**
**ਜੈਸੇ ਚਟੀਆ ਸਭੀਤਿ ਸਕੁਚਤ ਪਾਂਧਾ ਪੇਖਿ, ਤਾਂ ਤੇ ਭੂਲਿ ਚੂਕਿ ਪਾਂਧਾ ਛਾਡਤ ਨ ਹੇਤ ਹੈ॥**
**ਮਨ ਬਚ ਕ੍ਰਮ ਗੁਰ ਚਰਨ ਸਰਨਿ ਸਿਖ, ਤਾ ਤੇ ਸਤਿਗੁਰ ਜਮ-ਦੂਤਹਿ ਨ ਦੇਤ ਹੈ॥੩੫੮॥**

***ਪਦ ਅਰਥ :*** ਗਿਆਨ—ਸੂਝ ਬੂਝ। ਧਿਆਨ—ਸੋਚ ਵਿਚਾਰ। ਪ੍ਰਾਨ—ਜਿੰਦ-ਜਾਨ। ਸੁਤ—ਪੁੱਤਰ। ਜਨਨੀ ਪ੍ਰਤਿ—ਮਾਤਾ ਲਈ। ਪੇਖਿ—ਵੇਖ ਕੇ। ਭਰਤਾਰਿ—ਪਤੀ-ਪ੍ਰੇਮ ਵਿਚ। (ਭਰਤਾਰ) ਭਾਰਿ—(ਪਤੀ ਦੇ) ਭਾਰੀ ਭਾਰ ਨੂੰ। ਉਰ ਹਾਰਿ—ਹਿਰਦੇ ਦਾ ਹਾਰ ਕਰਕੇ। ਲਾਲੁ—ਪਿਆਰਾ, ਪਤੀ। ਲਲਨਾ—ਪਤਨੀ। ਮਾਨੁ—ਮਾਣ, ਆਦਰ। ਮਨਿ ਲੇਤ ਹੈ—ਮਨ ਵਿਚ ਵਸਾਂਦਾ ਹੈ। ਚਟੀਆ—ਚਾਟੜਾ, ਸ਼ਗਿਰਦ। ਸਭੀਤਿ—ਡਰ ਨਾਲ। ਸਕੁਚਤ—ਸੁੰਗੇੜਦਾ, ਝਿਜਕਦਾ। ਭੂਲਿ ਚੂਕਿ ਛਾਡਤ—ਭੁਲ ਚੁਕ ਛਡਦਾ ਹੈ। ਛਾਡਤ ਨ ਹੇਤ ਹੈ—ਪਿਆਰ ਨਹੀਂ ਛਡਦਾ। ਬਚ—ਬਚਨਾਂ ਕਰਕੇ। ਕ੍ਰਮ—ਕਰਣੀ ਕਰਕੇ। ਜਮ-ਦੂਤਹਿ—ਜਮਦੂਤਾਂ ਦੇ।

***ਅਰਥ :*** ਜਿਵੇਂ ਪੁੱਤਰ (ਆਪਣੀ) ਸੂਝ-ਬੂਝ, ਸੋਚ-ਵਿਚਾਰ ਤੇ (ਆਪਣੀ) ਜਿੰਦ-ਜਾਨ ਦੀ ਰਾਖੀ ਮਾਤਾ ਲਈ ਛਡ ਦਿੰਦਾ ਹੈ, ਇਸ ਲਈ ਮਾਤਾ ਉਸ ਦੇ ਗੁਣ ਅਉਗੁਣ ਚਿਤ ਵਿਚ ਚਿਤਾਰਦੀ ਨਹੀਂ।

ਜਿਵੇਂ ਪਤਨੀ ਪਤੀ-ਪ੍ਰੇਮ ਵਿਚ (ਗੜੂੰਦ) ਪਤੀ ਦੇ ਭਾਰੀ ਬੋਝ ਨੂੰ ਹਿਰਦੇ ਦਾ ਹਾਰ ਕਰਕੇ ਮੰਨਦੀ ਹੈ, ਜਿਸ ਕਰਕੇ ਪਤੀ ਵੀ ਪਤਨੀ ਦੇ ਆਦਰ ਨੂੰ ਮਨ ਵਿਚ ਵਸਾ ਲੈਂਦਾ ਹੈ।

ਜਿਵੇਂ ਵਿਦਿਆਰਥੀ ਪਾਂਧੇ ਨੂੰ ਵੇਖ ਕੇ ਡਰ ਨਾਲ ਸੁਕੜ ਜਾਂਦਾ ਹੈ, ਜਿਸ ਕਰਕੇ (ਚਾਟੜੇ ਦੀ ਭੈ-ਭਾਵਨੀ 'ਤੇ ਰੀਝ ਕੇ) ਪਾਂਧਾ ਵੀ ਉਸ ਦੀ ਭੁਲ ਚੁਕ ਨੂੰ ਭੁਲਾ ਦਿੰਦਾ ਹੈ, ਅਤੇ ਪਿਆਰ ਕਰਨਾ ਨਹੀਂ ਛਡਦਾ।

(ਇਸੇ ਤਰ੍ਹਾਂ ਜਿਹੜਾ) ਗੁਰਸਿਖ ਮਨ, ਬਚਨਾਂ ਤੇ ਕਰਣੀ ਕਰਕੇ (ਭਾਵ, ਪੂਰਨ ਸ਼ਰਧਾ ਭਾਵਨੀ ਸਹਿਤ) ਸਤਿਗੁਰੂ ਦੀ ਚਰਨ-ਸ਼ਰਨ ਪੈਂਦਾ ਹੈ, (ਭਾਵ, ਗੁਰੂ-ਪ੍ਰਾਇਣ ਹੋ ਜਾਂਦਾ ਹੈ) ਤਾਂ ਸਤਿਗੁਰੂ ਵੀ ਉਸ ਨੂੰ (ਅੰਤ ਸਮੇਂ) ਜਮਦੂਤਾਂ ਦੇ ਵਸ ਨਹੀਂ ਪੈਣ ਦਿੰਦਾ (ਉਸ ਨੂੰ ਗੁਰ-ਚਰਨਾਂ ਵਿਚ ਥਾਂ ਦਿੰਦਾ ਹੈ)।੩੫੮।

**ਕੋਟਿਨ ਕੋਟਾਨਿ ਕਾਮ ਕਟਕ ਹੁਇ ਕਾਮਾਰਥੀ, ਕੋਟਿਨ ਕੋਟਾਨਿ ਕ੍ਰੋਧ ਕ੍ਰੋਧੀ-ਵੰਤ ਆਹਿ ਜੀ॥**
**ਕੋਟਿਨ ਕੋਟਾਨਿ ਲੋਭ ਲੋਭੀ ਹੁਇ ਲਾਲਚ ਕਰੈ, ਕੋਟਿਨ ਕੋਟਾਨਿ ਮੋਹ ਮੋਹਿ ਅਵਗਾਹਿ ਜੀ॥**

**ਕੋਟਿਨ ਕੋਟਾਨਿ ਅਹੰਕਾਰ ਅਹੰਕਾਰੀ ਹੁਇ, ਰੂਪ ਰਿਪੁ ਸੰਪੈ ਸੁਖ ਬਲ ਛਲ ਚਾਹਿ ਜੀ॥**
**ਸਤਿਗੁਰ ਸਿਖਨ ਕੇ ਰੋਮਹਿ ਨ ਚਾਪ ਸਕੈ, ਜਾ ਮੈ ਗੁਰ ਗਿਆਨ ਧਿਆਨ ਸਸਤ੍ਰ ਸਨਾਹਿ ਜੀ॥੩੫੯॥**

***ਪਦ ਅਰਥ :*** ਕੋਟਿਨ ਕੋਟਾਨਿ—ਕਰੋੜਾਨ ਕਰੋੜ, ਕਰੋੜਾਂ ਹੀ ਕਰੋੜਾਂ। ਕਾਮ ਕਟਕ—ਕਾਮ ਦੀਆਂ ਫ਼ੌਜਾਂ। ਕਾਮ—ਪੰਜਾਂ ਵਿਕਾਰਾਂ ਵਿਚੋਂ ਪਹਿਲਾ ਵਿਕਾਰ। ਕਾਮਾਰਥੀ—ਕਾਮ-ਵਾਸ਼ਨਾ ਵਿਚ ਗ੍ਰਸਤ। ਕ੍ਰੋਧੀ-ਵੰਤ—ਕ੍ਰੋਧਵਾਨ। ਲਾਲਚ ਕਰੈ—ਲਾਲਚ-ਵਸ ਕਰਨਾ। ਮੋਹਿ—ਮੋਹ ਵਿਚ। ਅਵਗਾਹਿ—ਡੋਬਣ ਲਈ, ਫਸਾਉਣ ਲਈ। ਰਿਪੁ—ਵੈਰੀ। ਸੰਪੈ—ਧਨ ਸੰਪਦਾ। ਸੁਖ—ਐਸ਼ਵਰਜ ਦੇ ਸੁਖ। ਬਲ—ਤਾਕਤ ਦਾ ਮਾਣ। ਛਲ—ਵਲ ਛਲ, ਧੋਖਾ। ਰੋਮਹਿ—ਰੋਮ ਨੂੰ। ਚਾਪ ਸਕੈ—ਦਬਾਅ ਸਕਣਾ। ਗਿਆਨ—ਗੁਰ-ਉਪਦੇਸ਼। ਧਿਆਨ—ਗੁਰ-ਚਰਨਾਂ ਦਾ ਧਿਆਨ। ਸਨਾਹਿ—ਸੰਜੋਅ, ਜ਼ਰਾ ਬਕਤਰ, ਲੜਾਈ ਸਮੇਂ ਪਹਿਰੀ ਲੋਹੇ ਦੀ ਬਰਦੀ।

***ਅਰਥ :*** (ਸਤਿਗੁਰੂ ਦੇ ਗੁਰ-ਦੀਖਿਅਤ ਨਾਮ ਅਭਿਆਸੀ ਗੁਰਸਿਖ ਨੂੰ ਭਰਮਾਉਣ ਲਈ ਜੇ) ਕਰੋੜਾਨ ਕਰੋੜ ਕਾਮ ਦੇ ਕਟਕ, ਕਾਮੀ ਹੋਣ ਲਈ (ਭਾਵ, ਕਾਮ ਉਪਜਾਉਣ ਦੇ ਸਾਧਨ ਬਣ ਕੇ) ਆ ਜਾਣ ਅਤੇ ਕਰੋੜਾਨ ਕਰੋੜ ਕ੍ਰੋਧ, ਕ੍ਰੋਧੀ ਹੋਣ ਲਈ (ਭਾਵ, ਕ੍ਰੋਧਵਾਨ ਕਰਨ ਦੇ ਸਾਧਨ ਬਣ ਕੇ) ਪੁਜ ਜਾਣ;

ਕਰੋੜਾਨ ਕਰੋੜ ਲੋਭ, ਲੋਭੀ ਹੋ ਕੇ ਲਾਲਚ-ਵਸ ਕਰਨਾ ਚਾਹੁਣ ਅਤੇ ਕਰੋੜਾਨ ਕਰੋੜ ਮੋਹ, ਮੋਹ ਵਿਚ ਫਸਾਉਣ ਲਈ ਆ ਜਾਣ;

ਕਰੋੜਾਨ ਕਰੋੜ ਅਹੰਕਾਰ, ਅਹੰਕਾਰੀ ਹੋਣ ਲਈ, ਵੈਰੀ ਰੂਪ ਬਣ, ਧਨ-ਸੰਪਦਾ, ਐਸ਼ਵਰਜ ਦੇ ਸੁਖ ਅਤੇ ਬਾਹੂ-ਬਲ ਦੀ ਤਾਕਤ ਦੇ ਵਲ-ਛਲ ਨਾਲ ਭਰਮਾਉਣਾ ਚਾਹੁਣ;

(ਤਾਂ ਵੀ) ਜਿਨ੍ਹਾਂ ਗੁਰਸਿਖਾਂ ਪਾਸ ਸਤਿਗੁਰੂ ਦੇ ਗਿਆਨ ਧਿਆਨ (ਗੁਰ-ਉਪਦੇਸ਼ ਤੇ ਗੁਰ-ਚਰਨਾਂ ਦੇ ਧਿਆਨ) ਦਾ ਸ਼ਸਤਰ ਤੇ ਸੰਜੋਅ ਹੈ, ਉਨ੍ਹਾਂ ਦੇ ਇਕ ਰੋਮ ਨੂੰ ਵੀ (ਇਹ ਪੰਜੇ ਵੈਰੀ—ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਦਬਾਅ ਨਹੀਂ ਸਕਦੇ। (ਭਾਵ, ਨਾਮ-ਅਭਿਆਸ ਦੀ ਅਤੁੱਟ ਕਮਾਈ ਕਰਨ ਵਾਲੇ ਗੁਰਸਿੱਖਾਂ 'ਤੇ ਇਹ ਪੰਜੇ ਦੂਤ ਆਪਣਾ ਪ੍ਰਭਾਵ ਨਹੀਂ ਪਾ ਸਕਦੇ)।੩੫੯।

**ਜੈਸੇ ਤਉ ਸੁਮੇਰ ਊਚ ਅਚਲ ਅਗੰਮ ਅਤਿ, ਪਾਵਕ ਪਵਨ ਜਲ ਬਿਆਪ ਨ ਸਕਤਿ ਹੈ॥**
**ਪਾਵਕ ਪ੍ਰਗਾਸ ਤਾਸ ਬਾਨੀ ਚਉਗਨੀ ਚੜ੍ਹਤ, ਪਉਨ ਗਉਨ ਧੂਰਿ ਦੂਰਿ ਹੋਇ ਚਮਕਤਿ ਹੈ॥**
**ਸੰਗਮ ਸਲਿਲ ਮਲੁ ਧੋਇ, ਨਿਰਮਲ ਕਰੈ, ਹਰੈ ਦੁਖ ਦੇਖਿ ਸੁਨਿ ਸੁਜਸ ਬਕਤਿ ਹੈ॥**
**ਤੈਸੇ ਗੁਰ ਸਿਖ ਜੋਗੀ ਤ੍ਰਿਗੁਣ ਅਤੀਤ ਚੀਤ, ਸ੍ਰੀ ਗੁਰ ਸਬਦ ਰਸ ਅੰਮ੍ਰਿਤ ਛਕਤਿ ਹੈ॥੩੬੦॥**

***ਪਦ ਅਰਥ :*** ਸੁਮੇਰ—ਹਿੰਦੂ ਗ੍ਰੰਥਾਂ ਅਨੁਸਾਰ ਇਸ ਨੂੰ ਸੋਨੇ ਦਾ ਪਹਾੜ ਕਿਹਾ ਗਿਆ ਹੈ। ਅਚਲ—ਸਥਿਰ, ਅਹਿੱਲ। ਅਗੰਮ—ਪਹੁੰਚ ਤੋਂ ਪਰੇ। ਪਾਵਕ—ਅਗਨੀ। ਪਵਨ—ਹਵਾ। ਬਿਆਪ ਨ ਸਕਤਿ ਹੈ—ਪ੍ਰਭਾਵ (ਅਸਰ) ਨਹੀਂ ਪਾ ਸਕਦੇ। ਪ੍ਰਗਾਸ—ਚਾਨਣਾ। ਤਾਸ—ਉਸ, ਸੁਮੇਰ ਪਰਬਤ। ਬਾਨੀ—ਵੰਨੀ, ਰੰਗਤ। ਗਉਨ—ਚਲਣਾ। ਧੂਰਿ—ਧੂੜੀ, ਮਿੱਟੀ ਗਰਦਾ। ਚਮਕਤਿ—ਚਮਕਦਾ, ਲਿਸ਼ਕਦਾ। ਸੰਗਮ—ਮਿਲਾਪ। ਸਲਿਲ—ਪਾਣੀ। ਮਲੁ—ਮੈਲ। ਹਰੈ—ਦੂਰ ਕਰਦਾ ਹੈ। ਦੇਖਿ ਸੁਨਿ—ਵੇਖ-ਸੁਣ ਕੇ। ਬਕਤਿ ਹੈ—ਕਹਿੰਦੇ ਹਨ। ਜੋਗੀ—ਗੁਰੂ ਚਰਨਾਂ ਨਾਲ ਜੁੜੇ ਹੋਏ। ਤ੍ਰਿਗੁਣ ਅਤੀਤ—ਤ੍ਰਿਗੁਣੀ ਮਾਇਆ ਦੇ ਪ੍ਰਭਾਵ ਤੋਂ ਨਿਰਲੇਪ। ਛਕਤਿ ਹੈ—ਛਕਦੇ ਹਨ।

***ਅਰਥ :*** ਜਿਵੇਂ ਕਿ (ਸੋਨ-ਸਮਾਨ ਕਿਹਾ ਜਾਂਦਾ) ਸੁਮੇਰ ਪਰਬਤ ਬਹੁਤ ਉੱਚਾ, ਅਹਿੱਲ ਤੇ ਪਹੁੰਚ ਤੋਂ ਪਰੇ ਹੈ (ਜਿਸ ਉਤੇ ਪਹੁੰਚਣਾ ਅਤੀ ਕਠਨ ਹੈ) ਅਤੇ ਅਗਨੀ, ਹਵਾ ਤੇ ਪਾਣੀ ਉਸ 'ਤੇ ਕੋਈ ਪ੍ਰਭਾਵ ਪਾ ਨਹੀਂ ਸਕਦੇ।

ਅਗਨੀ ਚਾਨਣ ਕਰੇ ਤਾਂ ਉਸ ਨੂੰ ਚੌਗੁਣੀ ਰੰਗਤ ਚੜ੍ਹਦੀ ਹੈ, ਹਵਾ ਚਲੇ ਤਾਂ ਉਸ ਦਾ ਮਿੱਟੀ-ਘੱਟਾ ਦੂਰ ਹੋ ਕੇ ਉਹ ਲਿਸ਼ਕ ਉਠਦਾ ਹੈ।

ਪਾਣੀ ਦਾ ਮੇਲ ਹੋਵੇ ਤਾਂ ਪਾਣੀ ਉਸ ਦੀ ਮੈਲ ਧੋ ਕੇ, ਉਸ ਨੂੰ ਨਿਰਮਲ ਤੇ ਸਵੱਛ ਕਰ ਦਿੰਦਾ ਹੈ। (ਮੇਰੂ ਪਰਬਤ ਜੜ੍ਹੀ ਬੂਟੀਆਂ ਨਾਲ ਲੁਕਾਈ ਦੇ) ਦੁਖ ਦੂਰ ਕਰਦਾ ਹੈ (ਐਸੇ ਸੋਨ-ਸਮਾਨ ਸੁਮੇਰ ਪਰਬਤ ਦੇ ਗੁਣਾਂ ਨੂੰ) ਦੇਖ-ਸੁਣ ਕੇ ਉਸ ਦਾ (ਸਾਰੇ ਲੋਕ) ਜਸ ਕਰਦੇ ਹਨ।

ਇਸੇ ਤਰ੍ਹਾਂ ਹੀ ਗੁਰੂ-ਚਰਨਾਂ ਨਾਲ ਜੁੜੇ ਹੋਏ ਜੋਗੀ ਗੁਰਸਿੱਖਾਂ ਦਾ ਚਿਤ ਤ੍ਰਿਗੁਣੀ ਮਾਇਆ ਦੀ ਮੈਲ ਤੋਂ ਨਿਰਲੇਪ ਹੁੰਦਾ ਹੈ। (ਉਹ ਸੋਨ-ਪਰਬਤ ਸਮਾਨ ਉੱਚੇ ਅਹਿੱਲ, ਅਪਹੁੰਚ, ਨਿਰਮਲ, ਪ੍ਰਕਾਸ਼ ਵਾਲੇ, ਵਿਕਾਰਾਂ ਦੀ ਮੈਲ ਤੋਂ ਨਿਰਲੇਪ

ਅਤੇ ਸਭਨਾਂ ਦੇ ਦੁਖ ਕਟਣ ਵਾਲੇ ਹੁੰਦੇ ਹਨ)। ਅਤੇ ਉਹ ਸਤਿਗੁਰੂ ਦੇ ਬਖ਼ਸ਼ੇ ਸ਼ਬਦ (ਨਾਮ-ਸਿਮਰਨ) ਦੇ ਅੰਮ੍ਰਿਤ-ਰਸ ਨੂੰ ਭੁੰਚਦੇ ਰਹਿੰਦੇ ਹਨ।੩੬੦।

**ਜੈਸੇ ਸੁਕਦੇਵ ਕੇ ਜਨਮ ਸਮੈ ਜਾ ਕੌ ਜਾ ਕੋ, ਜਨਮੁ ਭਇਓ, ਤੇ ਸਕਲ ਸਿਧ ਜਾਨੀਐ॥**
**ਸ੍ਵਾਂਤਿ ਬੂੰਦ ਜੋਈ ਜੋਈ ਪਰਤ ਸਮੁੰਦ੍ਰ ਬਿਖੈ, ਸੀਪ ਕੈ ਸੰਜੋਗ ਮੁਕਤਾਹਲ ਬਖਾਨੀਐ॥**
**ਬਾਵਨ ਸੁਗੰਧ ਸਨਬੰਧ ਪਉਨ ਗਉਨ ਕਰੈ, ਲਾਗੈ ਜਾਹੀ ਜਾਹੀ ਦ੍ਰੁਮ, ਚੰਦਨ ਸਮਾਨੀਐ॥**
**ਤੈਸੇ ਗੁਰ ਸਿਖ ਸੰਗ ਜੋ ਜੋ ਜਾਗਤ ਅੰਮ੍ਰਿਤ ਜੋਗ, ਸਬਦ ਪ੍ਰਸਾਦਿ ਮੋਖ ਪਦ ਪਰਵਾਨੀਐ॥੩੬੧॥**

***ਪਦ ਅਰਥ :*** ਜਾ ਕੋ—ਜਿਸ ਦਾ। ਸਿਧ—ਪੁੱਗੇ ਹੋਏ ਜੋਗੀ। ਸ੍ਵਾਂਤਿ ਬੂੰਦ—ਸਵਾਂਤੀ ਨਛੱਤ੍ਰ ਸਮੇਂ ਹੋਈ ਬਰਖਾ ਦੀ ਬੂੰਦ। ਜੋਈ—ਜਿਹੜੀ। ਪਰਤ—ਪੈਂਦੀ ਹੈ। ਬਿਖੈ—ਵਿਚ। ਸੀਪ—ਸਿੱਪ। ਸੰਜੋਗ—ਮੇਲ, ਮਿਲਾਪ। ਮੁਕਤਾਹਲ—ਮੋਤੀ। ਬਖਾਨੀਐ—ਕਹੀ ਜਾਂਦੀ ਹੈ। ਬਾਵਨ—ਬਾਵਨ ਚੰਦਨ, ਅਤਿ ਸੁਗੰਧਤ ਚਿੱਟਾ ਚੰਦਨ ਦਾ ਬੂਟਾ। ਸਨਬੰਧ—ਮੇਲ। ਗਉਨ—ਚਲਣਾ। ਦ੍ਰੁਮ—ਬ੍ਰਿਛ। ਸਮਾਨੀਐ—ਵਾਂਗ ਹੁੰਦਾ ਹੈ। ਅੰਮ੍ਰਿਤ ਜੋਗ—ਅੰਮ੍ਰਿਤ ਵੇਲੇ, ਅੰਮ੍ਰਿਤ ਪ੍ਰਾਪਤ ਕਰਨ ਲਈ। ਪ੍ਰਸਾਦਿ—ਕਿਰਪਾ ਕਰ ਕੇ। ਮੋਖ ਪਦ—ਮੁਕਤੀ ਪਦਵੀ। ਪਰਵਾਨੀਐ—ਅਧਿਕਾਰੀ ਹੁੰਦਾ ਹੈ।

***ਅਰਥ :*** ਜਿਵੇਂ (ਮਹਾਂ ਭਾਰਤ ਦੀ ਕਥਾ ਅਨੁਸਾਰ) ਸੁਕਦੇਵ ਰਿਸ਼ੀ ਦੇ ਜਨਮ ਸਮੇਂ ਜਿਸ ਜਿਸ ਦਾ ਜਨਮ ਹੋਇਆ, ਉਨ੍ਹਾਂ ਸਾਰਿਆਂ ਨੂੰ ਪੁੱਗੇ ਹੋਏ ਸਿਧ ਜਾਣਿਆ ਜਾਂਦਾ ਹੈ।

ਸਵਾਂਤੀ ਨਛੱਤ੍ਰ ਸਮੇਂ ਹੋਈ ਬਰਖਾ ਦੀ ਜਿਹੜੀ ਜਿਹੜੀ ਬੂੰਦ ਸਮੁੰਦਰ ਵਿਚ ਪੈਂਦੀ ਹੈ, ਉਹ ਉਹ ਸਿੱਪ ਦੇ ਨਾਲ ਮਿਲ ਕੇ ਮੋਤੀ ਕਹੀ ਜਾਂਦੀ ਹੈ।

ਬਾਵਨ ਚੰਦਨ ਦੀ ਸੁਗੰਧੀ ਨਾਲ ਮਿਲ ਕੇ ਹਵਾ ਚਲਦੀ ਹੈ ਤਾਂ ਉਹ ਜਿਸ ਜਿਸ ਬ੍ਰਿਛ ਨਾਲ ਲਗਦੀ ਹੈ, (ਉਹ ਉਹ ਬ੍ਰਿਛ) ਚੰਦਨ ਵਾਂਗ ਸੁਗੰਧਤ ਹੋ ਜਾਂਦਾ ਹੈ।

ਤਿਵੇਂ ਹੀ (ਸਤਿਗੁਰੂ ਦੇ ਬਖ਼ਸ਼ੇ ਨਾਮ-ਅੰਮ੍ਰਿਤ-ਗਿਆਨ ਨੂੰ ਪ੍ਰਾਪਤ) ਗੁਰਸਿਖ ਦੀ ਸੰਗਤਿ ਵਿਚ ਜੋ ਜੋ ਪ੍ਰਾਣੀ ਵੀ ਅੰਮ੍ਰਿਤ ਵੇਲੇ ਨਾਮ-ਅੰਮ੍ਰਿਤ (ਦੇ ਰਸ ਨੂੰ) ਪ੍ਰਾਪਤ ਕਰਨ ਲਈ ਜਾਗਦਾ ਹੈ, ਉਹ ਸਤਿਗੁਰੂ ਦੇ ਸ਼ਬਦ (ਉਪਦੇਸ਼) ਦੇ ਪ੍ਰਸਾਦ ਕਰਕੇ ਮੁਕਤ-ਪਦਵੀ ਦਾ ਅਧਿਕਾਰੀ ਹੁੰਦਾ ਹੈ।੩੬੧।

**ਤੀਰਥ ਜਾਤ੍ਰਾ ਸਮੈ ਨ ਏਕਸੈ ਆਵਤ ਸਬੈ, ਕਾਹੂ ਸਾਧੂ ਪਾਛੈ ਪਾਪ ਸਬਨ ਕੇ ਜਾਤ ਹੈ॥**
**ਜੈਸੇ ਨ੍ਰਿਪ-ਸੈਨਾ ਸਮਸਰਿ ਨ ਸਕਲ ਹੋਤ, ਏਕ ਏਕ ਪਾਛੈ ਕਈ ਕੋਟਿ ਪਰੇ ਖਾਤ ਹੈ॥**
**ਜੈਸੇ ਤਉ ਸਮੁਦ੍ਰ ਜਲ ਬਿਮਲ ਬੋਹਿਥ ਬਸੈ, ਏਕ ਏਕ ਪੈ ਅਨੇਕ ਪਾਰਿ ਪਹੁਚਾਤ ਹੈ॥**
**ਤੈਸੇ ਗੁਰ ਸਿਖ ਸਾਖਾ ਅਨਿਕ ਸੰਸਾਰ ਦੁਆਰ, ਸਨਮੁਖ ਓਟ ਗਹੇ ਕੋਟਿ ਬਿਆਸਾਤ ਹੈ॥੩੬੨॥**

***ਪਦ ਅਰਥ :*** ਏਕਸੈ—ਇਕੋ ਜਿਹੇ। ਸਾਧੂ—ਉਤਮ ਆਤਮਾ ਵਾਲਾ ਪੁਰਖ। ਜਾਤ ਹੈ—ਜਾਂਦੇ ਹਨ। ਨ੍ਰਿਪ ਸੈਨਾ—ਰਾਜੇ ਦੀ ਫ਼ੌਜ। ਸਮਸਰਿ—ਇਕੋ ਜਿਹੇ, ਇਕ ਬਰਾਬਰ। ਏਕ ਏਕ—ਇਕੋ ਇਕ। ਕੋਟਿ—ਕਰੋੜਾਂ। ਖਾਤ ਹੈ—ਖਾਂਦੇ ਹਨ। ਬਿਮਲ—ਨਿਰਮਲ, ਸਵੱਛ। ਬੋਹਿਥ—ਜਹਾਜ਼। ਬਸੈ—ਵਸਦਾ ਹੈ। ਗੁਰ ਸਿਖ ਸਾਖਾ—ਗੁਰੂ ਅਤੇ ਸਿਖ ਸੇਵਕ। ਸਨਮੁਖ ਓਟ ਗਹੇ—ਜਿਹੜਾ (ਵਿਰਲਾ) ਵਾਹਿਗੁਰੂ ਦੀ ਸਨਮੁਖ ਓਟ ਲੈਂਦਾ ਹੈ। ਕੋਟਿ ਬਿਆਸਾਤ ਹੈ—ਕਰੋੜਾਂ ਵਰੋਸਾਏ ਜਾਂਦੇ ਹਨ।

***ਅਰਥ :*** ਤੀਰਥ-ਯਾਤਰਾ ਸਮੇਂ ਸਾਰੇ ਯਾਤਰੂ ਇਕੋ ਜਿਹੇ ਨਹੀਂ ਹੁੰਦੇ, ਪਰ ਕਿਸੇ ਵਿਰਲੇ ਉਤਮ ਆਤਮਾ ਵਾਲੇ ਸਾਧੂ ਪੁਰਖ ਦੇ ਆਉਣ ਨਾਲ ਸਭਨਾਂ ਦੇ ਪਾਪ ਕਟੇ ਜਾਂਦੇ ਹਨ।

ਜਿਵੇਂ ਰਾਜੇ ਦੀ ਫ਼ੌਜ ਵਿਚ ਸਾਰੇ ਇਕੋ ਜਿਹੇ (ਬੀਰ ਬਹਾਦਰ ਯੋਧੇ) ਨਹੀਂ ਹੁੰਦੇ, ਪਰ ਕਿਸੇ ਇਕੋ ਇਕ (ਬਹਾਦਰ ਜਰਨੈਲ) ਨਾਲ ਲਗ ਕੇ ਕਈ ਕਰੋੜਾਂ ਪੁਰਖ ਖਾਂਦੇ ਭੁੰਚਦੇ ਹਨ।

ਜਿਵੇਂ ਕਿ ਸਮੁੰਦਰ ਦੇ ਨਿਰਮਲ ਜਲ ਵਿਚ (ਕਈ ਜਹਾਜ਼ਾਂ ਵਿਚੋਂ) ਕੋਈ ਅਜਿਹਾ ਹੁੰਦਾ ਹੈ (ਜੋ ਸਭਨਾਂ ਦੀ ਅਗਵਾਈ ਕਰਦਾ ਹੈ)। ਇਸ ਤਰ੍ਹਾਂ ਉਸ ਇਕ ਇਕ ਦੀ ਰਾਹੀਂ ਅਨੇਕਾਂ ਮੁਸਾਫ਼ਰ ਪਾਰ ਪਹੁੰਚ ਜਾਂਦੇ ਹਨ।

ਤਿਵੇਂ ਹੀ ਸੰਸਾਰ ਦੇ ਤਲ 'ਤੇ ਗੁਰੂ ਅਤੇ ਅਨੇਕਾਂ ਸਿਖ-ਸੇਵਕ ਹਨ, [ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ—ਪੰਨਾ ੧੩੬੯], ਪਰ (ਜਿਸ ਵਿਰਲੇ ਸਤਿਗੁਰੂ ਨੇ ਵਾਹਿਗੁਰੂ ਦੀ) ਸਨਮੁਖ ਓਟ ਲਈ ਹੈ, ਉਸ ਦੀ ਸ਼ਰਨ ਲਿਆਂ

ਕਰੋੜਾਂ ਪ੍ਰਾਣੀ (ਗੁਰ-ਉਪਦੇਸ਼ ਤੇ ਨਾਮ-ਸਿਮਰਨ ਦੀ ਤੁਫ਼ੈਲ) ਵਰੋਸਾਏ ਜਾਂਦੇ ਤੇ ਪਾਰ ਉਤਰ ਜਾਂਦੇ ਹਨ।੩੬੨।

**ਭਾਂਜਨ ਕੈ ਜੈਸੇ ਕੋਊ ਦੀਪਕੈ ਦੁਰਾਇ ਰਾਖੈ, ਮੰਦਰ ਮੈ ਅਛਤ ਹੀ ਦੂਸਰੋ ਨ ਜਾਨਈ॥**
**ਜਉ ਪੈ ਰਖਵਈਆ ਪੁਨਿ ਪ੍ਰਗਟ ਪ੍ਰਗਾਸ ਕਰੈ, ਹਰੈ ਤਮ ਤਿਮਰ, ਉਦੋਤਿ ਜੋਤਿ ਠਾਨਈ॥**
**ਸਕਲ ਸਮਗ੍ਰੀ ਗ੍ਰਿਹਿ ਪੇਖੀਐ ਪ੍ਰਤਛਿ ਰੂਪ, ਦੀਪਕ ਦਿਪਈਆ ਤਤ-ਖਿਨ ਪਹਿਚਾਨਈ॥**
**ਤੈਸੇ ਅਵਘਟ-ਘਟ ਗੁਪਤ ਜੋਤੀ ਸਰੂਪ, ਗੁਰ ਉਪਦੇਸ ਉਨਮਾਨੀ ਉਨਮਾਨਈ॥੩੬੩॥**

***ਪਦ ਅਰਥ :*** ਭਾਂਜਨ ਕੈ—ਭਾਂਡੇ ਦੇ ਹੇਠ। ਦੀਪਕੈ—ਦੀਵੇ ਨੂੰ। ਦੁਰਾਇ—ਲੁਕਾ ਕੇ। ਮੰਦਰ ਮੈ—ਘਰ ਵਿਚ। ਅਛਤ—ਸਾਹਮਣੇ, ਮੌਜੂਦ ਹੁੰਦਿਆਂ। ਜਉ ਪੈ—ਜੇਕਰ। ਰਖਵਈਆ—(ਲੁਕੋ) ਰਖਣ ਵਾਲਾ। ਪੁਨਿ—ਫਿਰ। ਪ੍ਰਗਾਸ—ਚਾਨਣ। ਹਰੈ—ਦੂਰ ਕਰਦਾ ਹੈ। ਤਮ ਤਿਮਰ—ਘੁਪ ਅੰਧੇਰਾ। ਉਦੋਤਿ—ਪ੍ਰਕਾਸ਼, ਚਮਤਕਾਰ। ਠਾਨਈ—ਹੁੰਦਾ ਹੈ। ਸਕਲ ਸਮਗ੍ਰੀ—ਹਰੇਕ ਚੀਜ਼। ਗ੍ਰਿਹਿ—ਘਰ ਵਿਚ। ਪੇਖੀਐ—ਵੇਖੀਦੀ ਹੈ। ਪ੍ਰਤਛਿ—ਪਰਗਟ ਤੌਰ 'ਤੇ। ਦੀਪਈਆ—ਜਗਾਉਣ ਵਾਲਾ। ਤਤ ਖਿਨ—ਤਤਕਾਲ, ਉਸੇ ਵੇਲੇ। ਅਵਘਟ—ਰਹੱਸਮਈ, ਦੁਰਗਮ, ਔਖੀ ਘਾਟੀ, ਉਚੀ ਘਾਟੀ। ਘਟ—ਸਰੀਰ। ਜੋਤੀ ਸਰੂਪ—ਵਾਹਿਗੁਰੂ। ਗੁਰ ਉਪਦੇਸ—ਗੁਰ-ਦੀਖਿਆ, ਨਾਮ-ਗੁਰ-ਮੰਤਰ। ਉਨਮਾਨੀ—ਸੋਝੀ (ਪਰਗਟ) ਕਰਾਉਣਹਾਰਾ। ਉਨਮਾਨਈ—ਪਰਤੱਖ ਜਾਣੀਦਾ ਹੈ।

***ਅਰਥ :*** ਜਿਵੇਂ ਕੋਈ ਦੀਵੇ ਨੂੰ ਜਗਾ ਕੇ ਭਾਂਡੇ ਹੇਠ ਲੁਕਾ ਕੇ ਰਖ ਦੇਵੇ ਤਾਂ ਘਰ ਵਿਚ (ਦੀਵੇ ਦੇ) ਜਗਦੇ ਹੋਇਆਂ ਵੀ ਕੋਈ ਦੂਜਾ ਕੁਝ ਨਹੀਂ ਵੇਖ ਸਕਦਾ।

ਜੇਕਰ (ਦੀਵਾ ਲੁਕੋ) ਰਖਣ ਵਾਲਾ (ਦੀਵੇ ਦਾ) ਫਿਰ ਪਰਗਟ ਤੌਰ 'ਤੇ ਚਾਨਣ ਕਰ ਦੇਵੇ ਤਾਂ ਦੀਵੇ ਦੀ ਪ੍ਰਕਾਸ਼ਮਾਨ ਜੋਤੀ ਘੁਪ ਅੰਧੇਰੇ ਨੂੰ ਦੂਰ ਕਰ ਦਿੰਦੀ ਹੈ ਅਤੇ ਜੋਤਿ ਦਾ ਪ੍ਰਕਾਸ਼ ਹੋ ਜਾਂਦਾ ਹੈ।

ਫਿਰ ਘਰ ਵਿਚ ਹਰੇਕ ਚੀਜ਼ ਪਰਤੱਖ ਰੂਪ ਵਿਚ ਵੇਖੀਦੀ ਹੈ ਅਤੇ ਦੀਵੇ ਨੂੰ ਜਗਾਉਣ ਵਾਲਾ ਵੀ ਤਤਕਾਲ ਪਛਾਣਿਆ ਜਾ ਸਕਦਾ ਹੈ।

ਇਸੇ ਤਰ੍ਹਾਂ ਅਮੋਲਕ ਸਰੀਰ ਵਿਚ ਔਖੀ ਤੇ ਉਚੀ ਘਾਟੀ ਰੂਪੀ ਦਸਮ ਦੁਆਰ ਵਿਚ ਜੋਤੀ ਸਰੂਪ ਵਾਹਿਗੁਰੂ ਗੁਪਤ ਹੋ ਰਿਹਾ ਹੈ, ਸੋਝੀ ਕਰਾਉਣਹਾਰੇ ਸਤਿਗੁਰੂ ਦੇ ਉਪਦੇਸ਼ ਨਾਮ-ਗੁਰ-ਮੰਤਰ ਦੁਆਰਾ ਉਸ ਨੂੰ ਪਰਤੱਖ ਜਾਣ ਲਈਦਾ ਹੈ।੩੬੩।

**ਜੈਸੇ ਬ੍ਰਿਥਾਵੰਤ ਜੰਤ ਅਉਖਧ ਹਿਤਾਇ ਰਿਦੈ, ਬ੍ਰਿਥਾ ਬਲ ਬਿਮੁਖ ਹੋਇ, ਸਹਜਿ ਨਿਵਾਸ ਹੈ॥**
**ਜੈਸੇ ਆਨ ਧਾਤ ਮੈ ਤਨਕ ਹੀ ਕਲੰਕ ਡਾਰੇ, ਅਨਿਕ ਬਰਨ ਮੇਟਿ ਕਨਿਕ ਪ੍ਰਗਾਸ ਹੈ॥**
**ਜੈਸੇ ਕੋਟਿ ਭਾਰ ਕਰਿ ਕਾਸਟਿ ਇਕਤ੍ਰਤਾ ਮੈ, ਰੰਚਕ ਹੀ ਆਂਚ ਦੇਤ, ਭਸਮ ਉਦਾਸ ਹੈ॥**
**ਤੈਸੇ ਗੁਰ-ਉਪਦੇਸ ਉਰ ਅੰਤਰ ਪ੍ਰਵੇਸ ਭਏ, ਜਨਮ ਮਰਨ ਦੁਖ ਦੋਖਨ ਬਿਨਾਸ ਹੈ॥੩੬੪॥**

***ਪਦ ਅਰਥ :*** ਬ੍ਰਿਥਾਵੰਤ—ਪੀੜਾ (ਰੋਗ) ਵਾਲਾ, ਰੋਗੀ। ਜੰਤ—ਜੀਵ। ਅਉਖਧ—ਦਵਾਈ। ਹਿਤਾਇ—ਸੁਖਾਵੇ। ਰਿਦੈ—ਹਿਰਦੇ ਵਿਚ। ਬ੍ਰਿਥਾ—ਪੀੜਾ, ਰੋਗ। ਬਿਮੁਖ ਹੋਇ—ਪਲਟ ਜਾਂਦਾ ਹੈ। ਸਹਜਿ—ਸੁਖ-ਸ਼ਾਂਤੀ ਵਿਚ। ਆਨ ਧਾਤ—ਹੋਰ ਧਾਤਾਂ। ਤਨਕ—ਰਤਾ ਜਿੰਨੀ। ਕਲੰਕ—ਮਾਰੀ ਹੋਈ ਕਲੀ ਆਦਿ ਦਾ ਰਸ, ਰਸਾਇਣ ਬਣਾਉਣ ਵਾਲਾ ਪਦਾਰਥ। ਬਰਨ—ਰੰਗ, ਵੰਨਗੀਆਂ। ਕਨਿਕ—ਸੋਨਾ। ਪ੍ਰਗਾਸ—ਪ੍ਰਕਾਸ਼, ਲਿਸ਼ਕ। ਕੋਟਿ—ਕਰੋੜਾਂ। ਭਾਰ—ਪੁਰਾਣੇ ਹਿਸਾਬ ਨਾਲ ਪੰਜ ਮਣ ਕੱਚਾ। ਕਾਸਟਿ—ਲਕੜ। ਇਕਤ੍ਰਤਾ ਮੈ—ਇਕੱਠ, ਢੇਰ ਵਿਚ। ਰੰਚਕ—ਰਤਾ ਜਿੰਨੀ। ਆਂਚ—ਅੱਗ। ਉਦਾਸ ਹੈ—ਨਾਸ ਹੋ ਜਾਂਦਾ ਹੈ, ਉਡ ਜਾਂਦਾ ਹੈ। ਉਰ ਅੰਤਰ—ਹਿਰਦੇ ਵਿਚ। ਪ੍ਰਵੇਸ ਭਏ—ਵਸ ਜਾਏ। ਦੋਖਨ—ਪਾਪਾਂ, ਵਿਕਾਰਾਂ। ਬਿਨਾਸ ਹੈ—ਖ਼ਤਮ ਹੋ ਜਾਂਦਾ ਹੈ।

***ਅਰਥ :*** ਜਿਵੇਂ ਰੋਗੀ ਪੁਰਖ ਨੂੰ ਹਿਰਦਿਓਂ ਦਵਾਈ ਸੁਖਾਅ ਜਾਵੇ ਤਾਂ ਉਸ ਦੇ ਰੋਗ ਦਾ ਜ਼ੋਰ ਪਲਟ ਜਾਂਦਾ ਹੈ ਅਤੇ ਉਹ (ਅਰੋਗ ਹੋ ਕੇ) ਸੁਖ-ਸ਼ਾਂਤੀ ਵਿਚ ਟਿਕ ਜਾਂਦਾ ਹੈ।

ਜਿਵੇਂ ਹੋਰ ਧਾਤਾਂ ਵਿਚ ਰਤਾ ਜਿੰਨੀ ਰਸਾਇਣ ਪਾਉਣ ਨਾਲ, (ਧਾਤਾਂ ਦੇ ਵਖ ਵਖ) ਹੋਰ ਰੰਗ ਦੂਰ ਹੋ ਕੇ ਸੋਨੇ ਦੀ ਲਿਸ਼ਕ'ਹੋ ਆਉਂਦੀ ਹੈ।

ਜਿਵੇਂ ਕਰੋੜਾਂ ਭਾਰ ਲਕੜਾਂ ਦੇ ਇਕੱਠੇ ਕਰ ਕੇ, ਉਨ੍ਹਾਂ ਦੇ ਢੇਰ ਵਿਚ ਰਤਾ ਜਿੰਨੀ ਅਗਨੀ ਦਿਤੀ ਜਾਏ ਤਾਂ ਉਹ ਢੇਰ ਸਵਾਹ ਹੋ ਕੇ ਉਡ-ਪੁਡ ਜਾਂਦਾ ਹੈ।

ਇਉਂ ਹੀ ਸਤਿਗੁਰੂ ਦਾ ਉਪਦੇਸ਼ (ਨਾਮ-ਸਿਮਰਨ-ਗੁਰ-ਮੰਤਰ) ਜਿਸ ਜਗਿਆਸੂ ਦੇ ਹਿਰਦੇ ਵਿਚ ਵਸ ਜਾਵੇ, (ਭਾਵ, ਜੋ ਨਾਮ-ਸਿਮਰਨ ਦੀ ਹਿਰਦਿਓਂ ਅਤੁੱਟ ਕਮਾਈ ਕਰੇ) ਉਸ ਦਾ ਜਨਮ ਮਰਨ (ਦਾ ਗੇੜ) ਅਤੇ ਕੀਤੇ ਪਾਪਾਂ ਦੇ ਦੁਖਾਂ ਦਾ ਨਾਸ ਹੋ ਜਾਂਦਾ ਹੈ।੩੬੪।

**ਜੈਸੇ ਅਨੀ ਬਾਨ ਰਹਿਤ ਟੂਟਿ ਦੇਹੀ ਬਿਖੈ, ਚੁੰਬਿਕ ਦਿਖਾਏ ਤਤਕਾਲ ਨਿਕਸਤ ਹੈ॥**
**ਜੈਸੇ ਜੋਕ ਤੋਂਬਰੀ ਲਗਾਈਅਤ ਰੋਗੀ ਤਨ, ਐਂਚ ਲੇਤ ਰੁਧਿਰ, ਬ੍ਰਿਥਾ ਸ੍ਰਮ ਖਸਤ ਹੈ॥**
**ਜੈਸੇ ਜੁਵਤਿਨ ਪ੍ਰਤਿ ਮਰਦਨ ਕਰੈ ਦਾਈ, ਗਰਭ ਸਥੰਭਨ ਹੁਇ, ਪੀੜਾ ਨ ਗ੍ਰਸਤ ਹੈ॥**
**ਤੈਸੇ ਪਾਂਚੋ ਦੂਤ ਭੂਤ ਬਿਭ੍ਰਮ ਹੁਇ ਭਾਗਿ ਜਾਤ, ਸਤਿਗੁਰ ਮੰਤ ਜੰਤ ਰਸਨਾ ਰਸਤ ਹੈ॥੩੬੫॥**

***ਪਦ ਅਰਥ :*** ਅਨੀ—ਅਣੀ, ਤਿੱਖੀ ਨੋਕ। ਬਾਨ—ਬਾਣ, ਤੀਰ। ਬਿਖੈ—ਵਿਚ। ਚੁੰਬਿਕ—ਇਕ ਖ਼ਾਸ ਧਾਤ ਜੋ ਲੋਹੇ ਨੂੰ ਆਪਣੇ ਵਲ ਖਿਚ ਲੈਂਦੀ ਹੈ। ਤਤਕਾਲ—ਝਟ ਪਟ, ਉਸੇ ਸਮੇਂ, ਤੁਰੰਤ। ਤੋਂਬਰੀ—ਲਹੂ ਖਿਚਣ ਦੀ ਤੂੰਬੀ। ਐਂਚ ਲੇਤ—ਖਿਚ ਲੈਂਦੀ ਹੈ। ਰੁਧਿਰ—ਲਹੂ। ਬ੍ਰਿਥਾ—ਪੀੜਾ। ਸ੍ਰਮ—ਦੁਖ। ਖਸਤ ਹੈ—ਖਿਸਤ, ਨਸ ਜਾਂਦਾ ਹੈ। ਜੁਵਤਿਨ—ਯੁਵਤੀ, ਗਰਭਵਤੀ। ਪ੍ਰਤਿ—ਤਾਈਂ, ਨੂੰ। ਮਰਦਨ—ਮਾਲਸ਼। ਸਥੰਭਨ—ਰੋਕਣ ਦੀ ਕਿਰਿਆ, ਠਹਿਰਾਉਣਾ। ਗ੍ਰਸਤ—ਵਿਆਪਦੀ, ਪੋਂਹਦੀ। ਦੂਤ—ਵੈਰੀ। ਭੂਤ—ਭੂਤਨੇ। ਬਿਭ੍ਰਮ—ਭ੍ਰਮਣ, ਭਟਕਣਾ। ਜੰਤ—ਪ੍ਰਾਣੀ। ਰਸਤ ਹੈ—ਰਸ ਰਸ ਕੇ ਭੁੰਚਦਾ ਹੈ।

***ਅਰਥ :*** ਜਿਵੇਂ ਤੀਰ ਦੀ ਤਿੱਖੀ ਨੋਕ ਟੁਟ ਕੇ ਸਰੀਰ ਵਿਚ ਰਹਿ ਜਾਏ ਤਾਂ ਚੁੰਬਕ-ਪੱਥਰ ਵਿਖਾਇਆਂ ਉਹ ਤੁਰੰਤ ਬਾਹਰ ਨਿਕਲ ਆਉਂਦੀ ਹੈ।

ਜਿਵੇਂ ਰੋਗੀ ਦੇ ਸਰੀਰ ਨੂੰ ਜੋਕ ਜਾਂ ਤੂੰਬੀ ਲਾਉਣ ਨਾਲ ਉਹ (ਗੰਦਾ) ਲਹੂ ਖਿਚ ਲੈਂਦੀ ਹੈ ਅਤੇ ਪੀੜਾ ਦਾ ਦੁਖ ਦੂਰ ਹੋ ਜਾਂਦਾ ਹੈ।

ਜਿਵੇਂ ਦਾਈ ਗਰਭਵਤੀ ਯੁਵਤੀ ਨੂੰ ਮਾਲਸ਼ ਕਰਦੀ ਹੈ ਤਾਂ ਉਸ ਦਾ ਗਰਭ ਠਹਿਰ ਜਾਂਦਾ ਹੈ ਅਤੇ ਪੀੜਾ ਨਹੀਂ ਵਿਆਪਦੀ।

ਇਸੇ ਤਰ੍ਹਾਂ ਭੂਤਨਿਆਂ ਸਮਾਨ ਪੰਜੇ ਵੈਰੀ—ਕਾਮ ਕ੍ਰੋਧ ਆਦਿਕ—ਭਟਕੇ ਹੋਏ ਭਜ ਜਾਂਦੇ ਹਨ, ਜਦੋਂ (ਗੁਰ-ਦੀਖਿਅਤ) ਪ੍ਰਾਣੀ ਸਤਿਗੁਰੂ ਦੇ ਬਖ਼ਸ਼ੇ ਗੁਰ-ਮੰਤਰ (ਨਾਮ-ਸਿਮਰਨ ਦੇ ਅੰਮ੍ਰਿਤ) ਨੂੰ ਰਸਨਾ ਦੁਆਰਾ ਰਸ ਰਸ ਕੇ ਭੁੰਚਦਾ ਹੈ।੩੬੫।

**ਜੈਸੇ ਤਉ ਸ-ਫਲ ਬਨ ਬਿਖੈ ਬਿਰਖਾ ਬਿਬਿਧਿ, ਜਾ ਕੋ ਫਲੁ ਮੀਠੋ, ਖਗ ਤਾ ਪੈ ਚਲਿ ਜਾਤ ਹੈ॥**
**ਜੈਸੇ ਪਰਬਤ ਬਿਖੈ ਦੇਖੀਐ ਪਾਖਾਨ ਬਹੁ, ਜਾ ਮੈ ਤੋ ਹੀਰਾ ਖੋਜੀ ਖੋਜ ਖਨਵਾਰਾ ਲਲਚਾਤ ਹੈ॥**
**ਜੈਸੇ ਤਉ ਜਲਧਿ ਮਧਿ ਬਸਤ ਅਨੰਤ ਜੰਤ, ਮੁਕਤਾ ਅਮੋਲ ਜਾ ਮੈ, ਹੰਸ ਖੋਜ ਖਾਤ ਹੈ॥**
**ਤੈਸੇ ਗੁਰ ਚਰਨ ਸਰਨਿ ਹੈ ਅਸੰਖ ਸਿਖ, ਜਾ ਮੈ ਗੁਰ-ਗਿਆਨ, ਤਾਹਿ ਲੋਕ ਲਪਟਾਤ ਹੈ॥੩੬੬॥**

***ਪਦ ਅਰਥ :*** ਸ-ਫਲ ਬਨ—ਫਲਾਂ ਵਾਲਾ ਬਾਗ। ਬਿਖੈ—ਵਿਚ। ਬਿਰਖਾ—ਬ੍ਰਿਛ। ਬਿਬਿਧਿ—ਕਈ ਤਰ੍ਹਾਂ ਦੇ। ਖਗ—ਪੰਛੀ। ਤਾ ਪੈ—ਉਸ ਉਤੇ। ਪਾਖਾਨ—ਪੱਥਰ। ਖਨਵਾਰਾ—ਖੋਦਣ ਵਾਲਾ, ਪੁਟਣ ਵਾਲਾ। ਜਲਧਿ—ਸਮੁੰਦਰ, ਝੀਲ। ਮਧਿ—ਵਿਚ। ਮੁਕਤਾ—ਮੋਤੀ। ਜਾ ਮੈ—ਜਿਸ (ਦੇ ਹਿਰਦੇ) ਵਿਚ। ਅਸੰਖ—ਸੰਖਿਆ (ਗਿਣਤੀ) ਤੋਂ ਪਰੇ, ਅਗਿਣਤ। ਗੁਰ-ਗਿਆਨ—ਗੁਰ ਮੰਤਰ, ਨਾਮ ਸਿਮਰਨ। ਲਪਟਾਤ ਹੈ—ਲਪਟਦੇ ਹਨ, ਮੋਹਤ ਹੁੰਦੇ ਹਨ।

***ਅਰਥ :*** ਜਿਵੇਂ ਕਿ ਫਲਾਂ ਵਾਲੇ ਬਾਗ ਵਿਚ ਕਈ ਤਰ੍ਹਾਂ ਦੇ ਬ੍ਰਿਛ ਹੁੰਦੇ ਹਨ, ਪਰ ਜਿਸ ਬ੍ਰਿਛ ਦਾ ਫਲ ਮਿੱਠਾ ਹੁੰਦਾ ਹੈ, ਪੰਛੀ ਉਸੇ 'ਤੇ ਉਡ ਕੇ ਜਾਂਦੇ ਹਨ।

ਜਿਵੇਂ ਪਹਾੜ ਵਿਚ ਬਹੁ-ਪ੍ਰਕਾਰੀ ਪੱਥਰ ਵੇਖੀਦਾ ਹੈ, ਪਰ ਜਿਸ ਪੱਥਰ ਵਿਚ ਹੀਰਾ ਹੁੰਦਾ ਹੈ, ਖੋਦਣ ਵਾਲਾ ਖੋਜੀ ਉਸੇ ਨੂੰ ਖੋਜਣ ਲਈ ਲਲਚਾਉਂਦਾ ਹੈ।

ਜਿਵੇਂ ਕਿ ਝੀਲ ਵਿਚ ਅਨੇਕਾਂ ਜੀਵ-ਜੰਤੂ ਹੁੰਦੇ ਹਨ, ਪਰ ਜਿਸ ਵਿਚ ਅਮੋਲਕ ਮੋਤੀ ਹੁੰਦੇ ਹਨ, ਹੰਸ ਉਸੇ ਨੂੰ ਖੋਜ ਕੇ ਮੋਤੀ ਖਾਂਦੇ ਹਨ।

ਤਿਵੇਂ ਸਤਿਗੁਰੂ ਦੇ ਚਰਨਾਂ ਦੀ ਸ਼ਰਨ ਵਿਚ ਅਗਿਣਤ ਸਿਖ ਹੁੰਦੇ ਹਨ, ਪਰ ਜਿਸ ਗੁਰਸਿਖ ਦੇ ਹਿਰਦੇ ਵਿਚ ਗੁਰੂ ਦੇ ਗਿਆਨ (ਨਾਮ-ਸਿਮਰਨ) ਦਾ ਨਿਵਾਸ ਹੁੰਦਾ ਹੈ, ਉਸ 'ਤੇ ਲੋਕ ਮੋਹਤ ਹੁੰਦੇ ਹਨ।੩੬੬।

**ਜੈਸੇ ਸਸਿ ਜੋਤਿ ਹੋਤ ਪੂਰਨ ਪ੍ਰਗਾਸ ਤਾਸ, ਚਿਤਵਤ ਚਕ੍ਰਤ ਚਕੋਰ ਧਿਆਨ ਧਾਰਹੀ॥**
**ਜੈਸੇ ਅੰਧਕਾਰ ਬਿਖੈ ਦੀਪ ਹੀ ਦਿਪਤ ਦੇਖਿ, ਅਨਿਕ ਪਤੰਗ ਓਤਿ ਪੋਤਿ ਹੁਇ ਗੁੰਜਾਰਹੀ॥**
**ਜੈਸੇ ਮਿਸਟਾਨ ਪਾਨ ਜਾਨ ਕਾਜ ਭਾਂਜਨ ਮੈ, ਰਾਖਤ ਹੀ ਚੀਟੀ ਕੋਟਿ ਲੋਭ ਲੁਭਿਤ ਅਪਾਰ ਹੀ॥**
**ਤੈਸੇ ਪਰਮ ਨਿਧਾਨ ਗੁਰ-ਗਿਆਨ ਪਰਵਾਨ ਜਾ ਮੈ, ਸਕਲ ਸੰਸਾਰ ਤਾਸ ਚਰਨ ਨਮਸਕਾਰਹੀ॥੩੬੭॥**

***ਪਦ ਅਰਥ :*** ਸਸਿ ਜੋਤਿ—ਚੰਦਰਮਾ ਦੀ ਚਾਨਣੀ। ਪ੍ਰਗਾਸ—ਪ੍ਰਕਾਸ਼, ਚਾਨਣ। ਤਾਸ—ਤਿਸ ਦੇ, ਤਿਸ ਨੂੰ। ਚਿਤਵਤ—ਚਿਤਾਰ ਕੇ। ਚਕ੍ਰਤ—ਹੈਰਾਨ ਹੋਇਆ। ਅੰਧਕਾਰ—ਅੰਧੇਰਾ। ਬਿਖੈ—ਵਿਚ। ਦੀਪ—ਦੀਵਾ। ਦਿਪਤ—ਜਗਦਿਆਂ। ਅਨਿਕ ਪਤੰਗ—ਅਨੇਕਾਂ ਪਤੰਗੇ। ਓਤਿ ਪੋਤਿ ਹੁਇ—ਤਾਣੇ ਪੇਟੇ ਵਾਂਗ (ਅਭੇਦ) ਹੋ ਕੇ। ਗੁੰਜਾਰਹੀ—ਗੂੰਜਾਂ ਪਾਂਦੇ ਹਨ। ਮਿਸਟਾਨ ਪਾਨ—ਖਾਣ ਪੀਣ ਦਾ ਮਿੱਠਾ ਪਦਾਰਥ। ਜਾਨ ਕਾਜ—ਕੰਮ ਆਉਣ ਵਾਲਾ ਜਾਣ ਕੇ। ਭਾਂਜਨ ਮੈ—ਭਾਂਡੇ ਵਿਚ। ਚੀਟੀ—ਕੀੜੀਆਂ। ਕੋਟਿ—ਕਰੋੜਾਂ। ਅਪਾਰ ਲੋਭ—ਅਤੀ ਲੋਭ। ਪਰਮ ਨਿਧਾਨ—ਮਹਾਨ ਖ਼ਜ਼ਾਨਾ। ਗੁਰ ਗਿਆਨ—ਗੁਰ ਮੰਤਰ, ਨਾਮ ਸਿਮਰਨ ਦੀ ਦੀਖਿਆ। ਪਰਵਾਨ—ਦ੍ਰਿੜ੍ਹ। ਜਾ ਮੈ—ਜਿਸ ਹਿਰਦੇ ਵਿਚ।

***ਅਰਥ :*** ਜਿਵੇਂ ਚੰਦਰਮਾ ਦੀ ਚਾਨਣੀ ਪੂਰੇ ਤੌਰ 'ਤੇ ਚਾਨਣ ਕਰਦੀ ਹੈ ਤਾਂ ਤਿਸ ਚਾਨਣੀ ਨੂੰ ਚਿਤਾਰ ਕੇ, ਹੈਰਾਨ ਹੋਇਆ ਚਕੋਰ, ਉਸ ਦਾ ਧਿਆਨ ਧਰ ਲੈਂਦਾ ਹੈ (ਭਾਵ, ਉਸੇ ਵਲ ਟਕ ਲਾ ਕੇ ਵੇਖੀ ਜਾਂਦਾ ਹੈ)।

ਜਿਵੇਂ ਅੰਨ੍ਹੇਰੇ ਵਿਚ ਦੀਵਾ ਜਗਦਾ ਵੇਖ ਕੇ, (ਉਸ ਦੀ ਲਾਟ 'ਤੇ) ਅਨੇਕਾਂ ਪਤੰਗੇ ਤਾਣੇ ਪੇਟੇ ਵਾਂਗ ਇਕੱਠੇ ਹੋ ਗੂੰਜਣ ਲਗ ਪੈਂਦੇ ਹਨ।

ਜਿਵੇਂ ਖਾਣ ਪੀਣ ਦੇ ਮਿੱਠੇ ਪਦਾਰਥ ਨੂੰ (ਲੋੜ ਅਨੁਸਾਰ) ਕੰਮ ਆਉਣ ਵਾਲਾ ਜਾਣ ਕੇ ਕਿਸੇ ਭਾਂਡੇ ਵਿਚ ਰਖਦਿਆਂ ਹੀ ਕਰੋੜਾਂ ਕੀੜੀਆਂ, ਅਤੀ ਲੋਭ ਦੀਆਂ ਲੁਭਾਈਆਂ ਹੋਈਆਂ ਆ ਜੁੜਦੀਆਂ ਹਨ।

ਤਿਵੇਂ ਹੀ ਸਤਿਗੁਰੂ ਦਾ ਬਖ਼ਸ਼ਿਆ ਗਿਆਨ (ਗੁਰ-ਮੰਤਰ, ਨਾਮ-ਸਿਮਰਨ ਦੀ ਦੀਖਿਆ) ਜੋ ਮਹਾਨ ਉਤਮ ਖ਼ਜ਼ਾਨਾ ਹੈ, ਜਿਸ (ਗੁਰਸਿਖ) ਦੇ ਹਿਰਦੇ ਵਿਚ ਦ੍ਰਿੜ੍ਹ ਹੋ ਜਾਂਦਾ ਹੈ, ਸਾਰਾ ਸੰਸਾਰ ਤਿਸ ਦੇ ਚਰਨਾਂ 'ਤੇ ਨਮਸਕਾਰ ਕਰਦਾ ਹੈ।੩੬੭।

[*ਨੋਟ*: ਇਸ ਕਬਿਤ ਨਾਲ ਰਲਦਾ ਮਿਲਦਾ ਅਗੇ ਕਬਿਤ ਨੰਬਰ ੬੦੬ ਵੇਖਿਆ ਜਾ ਸਕਦਾ ਹੈ।)]

**ਜੇਤੇ ਫੂਲ ਫੂਲੇ, ਤੇਤੇ ਫਲ ਨ ਲਾਗੇ ਦ੍ਰੂਮ, ਲਾਗਤ ਜਿਤੇਕੁ, ਪਰਪਕ ਨ ਸਕਲ ਹੈ॥**
**ਜੇਤੇ ਸੁਤ ਜਨਮਤ, ਜੀਅਤ ਰਹੈ ਨ ਤੇਤੇ, ਜੀਅਤ ਹੈ ਜੇਤੇ, ਤੇਤੇ ਕੁਲ ਨ ਕਮਲ ਹੈ॥**
**ਦਲ ਮਿਲਿ ਜਾਤ ਜੇਤੇ, ਸੁਭਟ ਨ ਹੋਹਿ ਤੇਤੇ, ਜੇਤਕ ਸੁਭਟ, ਜੂਝਿ ਮਰਨ ਨ ਥਲ ਹੈ॥**
**ਆਰਸੀ ਜੁਗਤਿ ਗੁਰ ਸਿਖ ਸਭ ਹੀ ਕਹਾਵੈ, ਪਾਵਕ ਪ੍ਰਗਾਸ ਭਏ ਬਿਰਲੇ ਅਚਲ ਹੈ॥੩੬੮॥**

***ਪਦ ਅਰਥ :*** ਜੇਤੇ—ਜਿਤਨੇ। ਤੇਤੇ—ਤਿਤਨੇ, ਉਤਨੇ। ਦ੍ਰੂਮ—ਬ੍ਰਿਛ। ਜਿਤੇਕੁ—ਜਿਤਨੇ ਕੁ। ਪਰਪਕ—ਪੂਰੇ ਤੌਰ 'ਤੇ ਪਕਣਾ। ਸਕਲ ਹੈ—ਸਾਰੇ ਹਨ। ਸੁਤ—ਪੁੱਤਰ। ਕੁਲ ਕਮਲ—ਕੁਲ ਦੀ ਸ਼ੋਭਾ ਵਧਾਉਣ ਵਾਲੇ। ਦਲ—ਫ਼ੌਜ, ਸੈਨਾ। ਸੁਭਟ—ਬਹਾਦਰ ਯੋਧੇ। ਹੋਹਿ—ਹੁੰਦੇ ਹਨ। ਜੂਝਿ—ਲੜ ਕੇ, ਜੁਧ ਕਰ ਕੇ। ਥਲ—ਰਣ-ਭੂਮੀ। ਆਰਸੀ—ਸ਼ੀਸ਼ਾ-ਜੜੀ ਮੁੰਦਰੀ। ਕਹਾਵੈ—ਕਹਾਵਹਿ, ਕਹਾਉਂਦੇ ਹਨ। ਪਾਵਕ—ਅਗਨੀ। ਪਾਵਕ ਪ੍ਰਗਾਸ—ਅਗਨਿ-ਪ੍ਰੀਖਿਆ। ਅਚਲ—ਸਥਿਰ, ਕਾਇਮ।

***ਅਰਥ :*** ਜਿਤਨੇ ਫੁੱਲ ਖਿੜਦੇ ਹਨ, ਉਤਨੇ ਫਲ ਬ੍ਰਿਛ ਨਾਲ ਨਹੀਂ ਲਗਦੇ। ਅਤੇ ਜਿਤਨੇ ਕੁ ਫਲ ਲਗਦੇ ਹਨ, ਉਹ ਸਾਰੇ ਪੂਰੇ ਤੌਰ 'ਤੇ ਪਕ ਨਹੀਂ ਜਾਂਦੇ।

ਜਿਤਨੇ ਪੁੱਤਰ ਜੰਮਦੇ ਹਨ, ਉਹ ਸਾਰੇ ਜੀਂਦੇ ਨਹੀਂ ਰਿਹਾ ਕਰਦੇ ਅਤੇ ਜਿਤਨੇ ਜੀਂਦੇ ਹਨ, ਉਹ ਸਾਰੇ ਕੁਲ ਦੇ ਕਮਲ (ਸ਼ੋਭਾ ਵਧਾਉਣ ਵਾਲੇ) ਨਹੀਂ ਹੁੰਦੇ।

ਜਿਤਨੇ ਮਨੁੱਖ ਫ਼ੌਜ ਵਿਚ ਸ਼ਾਮਲ ਹੁੰਦੇ ਹਨ,ਉਹ ਸਾਰੇ ਬਹਾਦਰ ਯੋਧੇ ਨਹੀਂ ਹੁੰਦੇ। ਅਤੇ ਜਿਤਨੇ ਕੁ ਯੋਧੇ ਹੁੰਦੇ ਹਨ, ਉਹ ਸਾਰੇ ਯੁਧ ਕਰ ਕੇ ਰਣ-ਭੂਮੀ ਵਿਚ ਮਰ ਨਹੀਂ ਜਾਇਆ ਕਰਦੇ।

(ਮੁੰਦਰੀ ਵਿਚ ਲਗਾ ਸ਼ੀਸ਼ਾ ਅੱਗ ਵਿਚ ਪਾਇਆਂ ਤਿੜਕ ਜਾਂਦਾ ਹੈ, ਪਰ ਸੁੱਚੇ ਨਗ ਵਾਲੀ ਆਰਸੀ ਕਾਇਮ ਰਹਿੰਦੀ ਹੈ। ਇਸੇ ਤਰ੍ਹਾਂ) ਆਰਸੀ ਦੇ ਸ਼ੀਸ਼ੇ ਵਾਂਗ ਗੁਰੂ ਦੇ ਸਿਖ ਤਾਂ ਸਾਰੇ ਹੀ ਸਦਾਉਂਦੇ ਹਨ, ਪਰ ਅਗਨੀ-ਪ੍ਰੀਖਿਆ ਸਮੇਂ (ਭਾਵ, ਪਰਖ ਦਾ ਸਮਾਂ ਆਉਣ 'ਤੇ) ਕੋਈ ਵਿਰਲੇ ਹੀ ਕਾਇਮ ਰਹਿੰਦੇ ਹਨ।੩੬੮।

**ਜੈਸੇ ਅਹਿ ਅਗਨਿ ਕਉ ਬਾਲਕ ਬਿਲੋਕ ਧਾਵੈ, ਗਹਿ ਗਹਿ ਰਾਖੈ ਮਾਤਾ, ਸੁਤ ਬਿਲਲਾਤ ਹੈ॥**
**ਬ੍ਰਿਥਾਵੰਤ ਜੰਤ ਜੈਸੇ ਚਾਹਤ ਅਖਾਦਿ ਖਾਦਿ, ਜਤਨ ਕੈ ਬੈਦ ਜੁਗਵਤ, ਨ ਸੁਹਾਤ ਹੈ॥**
**ਜੈਸੇ ਪੰਥ ਅਪੰਥ ਬਿਬੇਕਹਿ ਨ ਬੂਝੈ ਅੰਧ, ਕਰਿ ਗਹੇ ਅਟਪਟੀ ਚਾਲ ਚਲਿਓ ਜਾਤ ਹੈ॥**
**ਤੈਸੇ ਕਾਮਨਾ ਕਰਤ ਕਨਿਕ ਅਉ ਕਾਮਨੀ ਕੀ, ਰਾਖੈ ਨਿਰਲੇਪ ਗੁਰ, ਸਿਖ ਅਕੁਲਾਤ ਹੈ॥੩੬੯॥**

***ਪਦ ਅਰਥ :*** ਅਹਿ—ਸੱਪ। ਅਗਨਿ—ਅਗਨੀ, ਅੱਗ। ਬਿਲੋਕ ਧਾਵੈ—ਵੇਖ (ਉਨ੍ਹਾਂ ਵਲ) ਦੌੜਦਾ ਹੈ। ਗਹਿ ਗਹਿ—ਪਕੜ ਪਕੜ ਕੇ। ਸੁਤ—ਪੁੱਤਰ। ਬਿਲਲਾਤ ਹੈ—ਰੋਂਦਾ ਹੈ, ਚੀਕ-ਚਿਹਾੜਾ ਪਾਂਦਾ ਹੈ। ਬ੍ਰਿਥਾਵੰਤ—ਪੀੜਾ ਵਾਲਾ, ਰੋਗੀ। ਅਖਾਦਿ—ਨਾ ਖਾਣ ਜੋਗ, ਅਭੱਖ। ਖਾਦਿ—ਖਾਣ ਜੋਗ ਪਦਾਰਥ, ਭੋਜਨ। ਜੁਗਵਤ—ਜੁੜਦਾ ਹੈ, ਲਗਦਾ ਹੈ। ਨ ਸੁਹਾਤ—ਚੰਗਾ ਨਹੀਂ ਲਗਦਾ। ਪੰਥ—ਰਸਤਾ। ਅਪੰਥ—ਕੁਪੰਥ, ਖੋਟਾ ਰਾਹ। ਬਿਬੇਕਹਿ—ਗਿਆਨ, ਸੋਝੀ। ਅੰਧ—ਨੇਤਰ-ਹੀਣ ਮਨੁੱਖ। ਕਰਿ ਗਹੇ—ਹੱਥ ਵਿਚ (ਸੋਟੀ) ਪਕੜਿਆਂ। ਅਟਪਟੀ—ਉਲਟੀ ਪੁਲਟੀ, ਵਿੰਗੀ ਟੇਢੀ। ਕਾਮਨਾ—ਇੱਛਾ, ਲੋਚਾ, ਚਾਹਨਾ। ਕਨਿਕ—ਸੋਨਾ, ਧਨ ਦੌਲਤ। ਅਉ—ਅਤੇ। ਕਾਮਨੀ—ਇਸਤ੍ਰੀ। ਅਕੁਲਾਤ—ਵਿਆਕਲ।

***ਅਰਥ :*** ਜਿਵੇਂ (ਚਮਕੀਲੇ ਹੋਣ ਕਾਰਨ) ਸੱਪ ਤੇ ਅਗਨੀ ਨੂੰ ਵੇਖ ਕੇ, ਬਾਲਕ (ਪਕੜਨ ਲਈ) ਦੌੜਦਾ ਹੈ, ਮਾਤਾ ਪਕੜ ਪਕੜ ਕੇ ਰਖਦੀ ਹੈ, ਪਰ ਪੁੱਤਰ (ਉਨ੍ਹਾਂ ਨੂੰ ਫੜਨ ਲਈ) ਚੀਕ ਚਿਹਾੜਾ ਪਾਂਦਾ ਹੈ।

ਜਿਵੇਂ ਰੋਗੀ ਪੁਰਖ ਅਭੱਖ ਭੋਜਨ ਖਾਣਾ ਲੋਚਦਾ ਹੈ, ਵੈਦ ਉਸ ਦੀ ਰਖਿਆ ਕਰਨ ਦੇ ਜਤਨ ਵਿਚ ਲਗਦਾ ਹੈ (ਭਾਵ, ਉਸ ਨੂੰ ਪਰਹੇਜ਼ ਰਖਣ ਲਈ ਪ੍ਰੇਰਦਾ ਹੈ) ਪਰ, (ਵੈਦ ਦੀ ਸਿਖਿਆ) ਰੋਗੀ ਨੂੰ ਸੁਖਾਂਦੀ ਨਹੀਂ।

ਜਿਵੇਂ ਅੱਖੋਂ ਅੰਨ੍ਹਾ ਮਨੁੱਖ ਚੰਗੇ ਮੰਦੇ ਰਾਹ ਦੀ ਸੋਝੀ ਨਹੀਂ ਰਖਦਾ, ਅਤੇ ਹੱਥ ਵਿਚ (ਸੋਟੀ) ਫੜਿਆਂ ਵੀ ਵਿੰਗੀ-ਟੇਢੀ ਚਾਲੇ ਤੁਰਿਆ ਜਾਂਦਾ ਹੈ।

ਤਿਵੇਂ ਸਿਖ ਸੋਨੇ ਤੇ ਇਸਤ੍ਰੀ ਦੀ ਕਾਮਨਾ ਕਰਦਾ ਹੈ (ਭਾਵ, ਧਨ ਪਦਾਰਥ ਤੇ ਇਸਤ੍ਰੀ-ਪਿਆਰ ਆਦਿ ਵਿਚ ਖਚਿਤ ਹੋਣਾ ਲੋਚਦਾ ਹੈ) (ਅਤੇ ਇਨ੍ਹਾਂ ਦੀ ਪ੍ਰਾਪਤੀ ਲਈ) ਵਿਆਕਲ ਹੁੰਦਾ ਹੈ, ਪਰ ਸਤਿਗੁਰੂ ਸਿਖ ਨੂੰ (ਇਨ੍ਹਾਂ ਤੋਂ) ਨਿਰਲੇਪ ਰਖਿਆ ਚਾਹੁੰਦਾ ਹੈ।੩੬੯।

**ਜੈਸੇ ਮਾਤਾ ਪਿਤਾ ਅਨੇਕ ਉਪਜਾਤ ਸੁਤ, ਪੂੰਜੀ ਦੈ ਦੈ ਬਨਜ ਬਿਉਹਾਰਹਿ ਲਗਾਵਹੀ॥**
**ਕਿਰਤ ਬਿਰਤ ਕਰਿ ਕੋਊ ਮੂਲ ਖੋਵੈ ਰੋਵੈ, ਕੋਊ ਲਾਭ ਲਭਤਿ ਕੈ ਚਉਗੁਨੋ ਬਢਾਵਹੀ॥**
**ਜੈਸੋ ਜੈਸੋ ਜੋਈ ਕੁਲਾਧਰਮ ਹੈ ਕਰਮ ਕਰੈ, ਤੈਸੋ ਤੈਸੋ ਜਸੁ ਅਪਜਸੁ ਪ੍ਰਗਟਾਵਹੀ॥**
**ਤੈਸੇ ਸਤਿਗੁਰ ਸਮਦਰਸੀ ਪੁਹਪ ਗਤਿ, ਸਿਖ ਸਾਖਾ ਬਿਬਿਧਿ ਬਿਰਖ, ਫਲ ਪਾਵਹੀ॥੩੭੦॥**

***ਪਦ ਅਰਥ :*** ਉਪਜਾਤ ਸੁਤ—ਪੁੱਤਰ ਪੈਦਾ ਕਰਦੇ ਹਨ, ਪੁੱਤਰਾਂ ਨੂੰ ਜਨਮ ਦੇਂਦੇ ਹਨ। ਪੂੰਜੀ—ਮੂੜੀ, ਰਾਸ। ਬਨਜ ਬਿਉਹਾਰਹਿ—ਵਣਜ ਵਪਾਰ ਵਿਚ। ਲਗਾਵਹੀ—ਲਗਾਵਹੀਂ, ਲਾਉਂਦੇ ਹਨ। ਕਿਰਤ ਬਿਰਤ—ਕਾਰ ਵਿਹਾਰ। ਮੂਲਿ—ਮੂਲੋਂ ਹੀ, ਸਭ ਕੁਝ। ਖੋਵੈ—ਗੁਆ ਲੈਂਦਾ ਹੈ। ਲਭਤਿ—ਲਭ ਕੇ, ਪ੍ਰਾਪਤ ਕਰ ਕੇ। ਬਢਾਵਹੀ—ਬਢਾਵਹੀਂ, ਵਧਾ ਲੈਂਦੇ ਹਨ। ਸੋਈ—ਉਹੀ, ਉਹੋ। ਕੁਲਾਧਰਮ—ਕੁਲ ਦਾ ਧਰਮ, ਮਰਯਾਦਾ। ਜਸੁ—ਕੀਰਤੀ, ਨੇਕਨਾਮੀ। ਅਪਜਸੁ—ਅਪਕੀਰਤੀ, ਬਦਨਾਮੀ। ਪ੍ਰਗਟਾਵਹੀ—ਪ੍ਰਗਟਾਵਹੀਂ, ਪ੍ਰਗਟਾਉਂਦੇ ਹਨ, ਖਟਦੇ ਹਨ। ਸਮਦਰਸੀ—ਸਭਨਾਂ ਲਈ ਇਕ-ਸਮਾਨ ਵੇਖਣ ਵਾਲਾ। ਪੁਹਪ ਗਤਿ—ਫੁੱਲ (ਦੀ ਸੁਗੰਧੀ) ਵਾਂਗ। ਸਿਖ ਸਾਖਾ—ਸਿਖ ਸੇਵਕ। ਬਿਬਿਧਿ ਫਲ—ਕਈ ਤਰ੍ਹਾਂ ਦੇ ਫਲ। ਪਾਵਹੀ—ਪਾਵਹੀਂ, ਪਾਉਂਦੇ ਹਨ।

***ਅਰਥ :*** ਜਿਵੇਂ ਮਾਤਾ ਪਿਤਾ ਕਈ ਪੁੱਤਰਾਂ ਨੂੰ ਜਨਮ ਦੇਂਦੇ ਹਨ ਅਤੇ ਰਾਸ-ਪੂੰਜੀ ਦੇ ਦੇ ਕੇ ਉਨ੍ਹਾਂ ਨੂੰ ਵਣਜ-ਵਪਾਰ ਵਿਚ ਲਾਉਂਦੇ ਹਨ।

(ਪਰ ਉਨ੍ਹਾਂ ਵਿਚੋਂ) ਕੋਈ ਪੁੱਤਰ ਤਾਂ ਕਾਰ-ਵਿਹਾਰ ਕਰ ਕੇ ਮੂਲੋਂ ਹੀ ਸਭ ਕੁਝ ਗੁਆ ਲੈਂਦਾ ਹੈ ਤੇ ਰੋਂਦਾ ਹੈ, ਅਤੇ ਕੋਈ (ਦੂਜੇ) ਲਾਭ ਨੂੰ ਪ੍ਰਾਪਤ ਕਰ ਕੇ (ਮੂਲ ਰਾਸੀ ਨੂੰ) ਚੌਗੁਣਾ ਵਧਾ ਲੈਂਦੇ ਹਨ।

ਜਿਸ ਜਿਸ ਤਰ੍ਹਾਂ ਦੀ ਕੁਲ-ਮਰਯਾਦਾ ਹੁੰਦੀ ਹੈ, (ਹਰ ਕੋਈ ਉਸ ਅਨੁਸਾਰ) ਉਹੋ ਕਰਮ ਕਰਦਾ ਹੈ (ਪਰ ਉਹ ਪੁੱਤਰ ਜਿਸ ਜਿਸ ਤਰ੍ਹਾਂ ਦੇ ਚੰਗੇ ਮੰਦੇ ਕਰਮ ਕਰਦੇ ਹਨ, ਉਨ੍ਹਾਂ ਅਨੁਸਾਰ) ਉਹ ਨੇਕਨਾਮੀ ਤੇ ਬਦਨਾਮੀ ਖਟਦੇ ਹਨ।

ਇਸੇ ਤਰ੍ਹਾਂ ਸਤਿਗੁਰੂ ਸਭਨਾਂ ਨੂੰ ਇਕ-ਸਮਾਨ ਸੁਗੰਧੀ ਦੇਣ ਵਾਲੇ ਫੁੱਲ ਵਾਂਗ ਹੈ, ਪਰ ਸਿਖ-ਸੇਵਕ (ਉੱਚੀ ਨੀਵੀਂ

ਸੁਰਤੀ-ਬਿਰਤੀ ਕਰਕੇ) ਸਤਿਗੁਰੂ ਤੋਂ ਕਈ ਤਰ੍ਹਾਂ ਦੇ ਫਲ ਪਾਉਂਦੇ ਹਨ। (ਭਾਵ, ਕਈ ਤਾਂ ਗੁਰ-ਉਪਦੇਸ਼ ਦੀ ਕਮਾਈ ਕਰ ਕੇ ਨਾਮ ਦੀ ਪੂੰਜੀ ਨੂੰ ਵਧਾ ਕੇ ਜਸ ਖਟਦੇ ਹਨ ਅਤੇ ਕਈ ਗੁਰ-ਸਿਖਿਆ 'ਤੇ ਅਮਲ ਨਾ ਕਰ ਕੇ, ਸਭ ਕੁਝ ਗੁਆ ਬਦਨਾਮੀ ਵਿਹਾਜਦੇ ਹਨ।੩੭੦।

**ਜੈਸੇ ਨਰਪਤਿ ਬਹੁ ਬਨਿਤਾ ਬਿਵਾਹ ਕਰੈ, ਜਾ ਕੈ ਜਨਮਤ ਸੁਤ, ਵਾਹੀ ਗ੍ਰਿਹਿ ਰਾਜ ਹੈ॥**
**ਜੈਸੇ ਉਦਧਿ ਮਧਿ ਚਹੂੰ ਓਰ ਮੈ ਬੋਹਿਥ ਚਲੈ, ਜੋਈ ਪਾਰ ਪਹੂੰਚੈ, ਪੂਰਨ ਸਰਬ ਕਾਜ ਹੈ॥**
**ਜੈਸੇ ਖਾਨਿ ਖਨਤ ਅਨੰਤ ਖਨਵਾਰਾ ਖੋਜੀ, ਹੀਰਾ ਹਾਥ ਚੜੈ ਜਾ ਕੈ, ਤਾ ਕੈ ਬਾਜੁ ਬਾਜ ਹੈ॥**
**ਤੈਸੇ ਗੁਰਸਿਖ ਨਵਤਨ ਅਉ ਪੁਰਾਤਨ, ਜਿਨ ਪਰਿ ਕਟਾਛਿ ਕ੍ਰਿਪਾ, ਤਾ ਕੈ ਛਬਿ ਛਾਜ ਹੈ॥੩੭੧॥**

***ਪਦ ਅਰਥ :*** ਨਰਪਤਿ—ਮਨੁੱਖਾਂ ਦਾ ਪਤੀ, ਰਾਜਾ। ਬਨਿਤਾ—ਯੁਵਤੀਆਂ, ਮੁਟਿਆਰਾਂ। ਸੁਤ—ਪੁੱਤਰ। ਵਾਹੀ—ਓਹੀ, ਉਸੇ। ਗ੍ਰਿਹਿ—ਘਰ ਵਿਚ। ਉਦਧਿ—ਜਲ, ਸਮੁੰਦਰ। ਮਧਿ—ਵਿਚ। ਚਹੂੰ ਓਰ—ਚਾਰੇ ਪਾਸਿਆਂ ਤੋਂ। ਬੋਹਿਥ—ਜਹਾਜ਼। ਚਲੈ—ਚਲਹਿ, ਚਲਦੇ ਹਨ। ਖਾਨਿ—ਕਾਨ। ਖਨਤ—ਖੋਦਦਾ (ਪੁਟਦਾ) ਹੈ। ਖਨਵਾਰਾ—ਖਾਨਿ ਖੋਦਣ ਵਾਲਾ। ਬਾਜੁ ਬਾਜ ਹੈ—ਵਾਜਾ ਵਜਦਾ ਹੈ, ਖ਼ੁਸ਼ੀਆਂ ਹੁੰਦੀਆਂ ਹਨ, ਧੰਨ ਧੰਨ ਹੁੰਦੀ ਹੈ। ਨਵਤਨ—ਨਵੇਂ। ਕਟਾਛਿ ਕ੍ਰਿਪਾ—ਕਿਰਪਾ ਦ੍ਰਿਸ਼ਟੀ, ਭਾਵ ਗੁਰ-ਉਪਦੇਸ਼ ਦੀ ਬਖ਼ਸ਼ਸ਼। ਛਬਿ ਛਾਜ—ਸੁੰਦਰਤਾ ਸੁਭਾਇਮਾਨ ਹੁੰਦੀ ਹੈ।

***ਅਰਥ :*** ਜਿਵੇਂ ਰਾਜਾ ਕਈ ਯੁਵਤੀਆਂ ਨਾਲ ਵਿਆਹ ਕਰਦਾ ਹੈ, ਪਰ ਜਿਸ (ਦੀ ਕੁਖ) ਤੋਂ ਪੁੱਤਰ ਜਨਮਦਾ ਹੈ, ਉਸ ਦੇ ਘਰ ਰਾਜ ਹੁੰਦਾ ਹੈ।

ਜਿਵੇਂ ਸਮੁੰਦਰ ਵਿਚ ਚਾਰੇ ਪਾਸਿਆਂ ਤੋਂ ਜਹਾਜ਼ ਚਲਦੇ ਹਨ, ਪਰ ਜਿਹੜਾ (ਬਿਨਾਂ ਕਿਸੇ ਵਿਘਨ ਦੇ ਵੇਲੇ ਸਿਰ) ਪਾਰਲੇ ਕੰਢੇ ਪਹੁੰਚ ਜਾਂਦਾ ਹੈ, ਓਸੇ ਦੇ (ਯਾਤਰੂਆਂ ਦੇ) ਸਭੇ ਕਾਰਜ ਪੂਰੇ ਹੁੰਦੇ ਹਨ।

ਜਿਵੇਂ ਖਾਨਾਂ ਪੁਟਣ ਵਾਲੇ ਕਈ ਖੋਜੀ ਖਾਨਾਂ ਪੁਟਦੇ ਹਨ, ਪਰ ਖਾਨਾਂ ਖੋਦਦਿਆਂ ਜਿਸ ਦੇ ਹੱਥ ਹੀਰਾ ਆ ਜਾਂਦਾ ਹੈ, ਉਸੇ ਦੇ ਵਾਜਾ ਵਜਦਾ ਹੈ, (ਭਾਵ, ਖ਼ੁਸ਼ੀਆਂ ਹੁੰਦੀਆਂ ਹਨ)।

ਤਿਵੇਂ ਸਤਿਗੁਰੂ ਦੇ ਨਵੇਂ ਪੁਰਾਣੇ ਅਨੇਕਾਂ ਗੁਰਸਿਖ ਹੁੰਦੇ ਹਨ, ਪਰ ਜਿਨ੍ਹਾਂ 'ਤੇ ਸਤਿਗੁਰੂ ਦੀ ਮਿਹਰ-ਦ੍ਰਿਸ਼ਟੀ (ਭਾਵ, ਗੁਰ-ਉਪਦੇਸ਼ ਦੀ ਬਖ਼ਸ਼ਸ਼) ਹੁੰਦੀ ਹੈ, ਉਨ੍ਹਾਂ ਦੀ ਹੀ ਸੁੰਦਰਤਾ ਸੁਭਾਇਮਾਨ ਹੁੰਦੀ ਹੈ। (ਭਾਵ, ਓਹੋ ਸੁੰਦਰਾਵਲੇ ਗੁਰੂ-ਵਾਹਿਗੁਰੂ ਦਾ ਨਾਮ ਜਪ ਜਪ ਕੇ ਸੁੰਦਰਤਾ ਵਾਲੇ ਹੁੰਦੇ ਹਨ)।੩੭੧।

[*ਨੋਟ :* ਇਸ ਨਾਲ ਰਲਦਾ ਮਿਲਦਾ ਕਬਿਤ ਨੰਬਰ ੫੬੩ ਅੱਗੇ ਵੇਖਿਆ ਜਾ ਸਕਦਾ ਹੈ।]

**ਬੂੰਦ ਬੂੰਦ ਬਰਖ ਪਰਨਾਰੇ ਬਹਿ ਚਲੈ ਜਲ, ਬਹੁਰਿਓ ਉਮਗਿ ਬਹੈ ਬੀਥੀ ਬੀਥੀ ਆਇ ਕੈ॥**
**ਤਾ ਤੇ ਨੋਰਾ ਨੋਰਾ ਭਰਿ ਚਲਤ ਚਤੁਰ ਕੁੰਟ, ਸਰਿਤਾ ਸਰਿਤਾ ਪ੍ਰਤਿ ਮਿਲਤ ਹੈ ਜਾਇ ਕੈ॥**
**ਸਰਿਤਾ ਸਕਲ ਜਲ ਪ੍ਰਬਲ ਪ੍ਰਵਾਹ ਚਲਿ, ਸੰਗਮ ਸਮੁੰਦ੍ਰ ਹੋਤ, ਸਮਤ ਸਮਾਇ ਕੈ॥**
**ਜਾ ਮੈ ਜੈਸੀਐ ਸਮਾਈ ਤੈਸੀਐ ਮਹਮਾ ਬਡਾਈ, ਓਛੋ ਅਉ ਗੰਭੀਰ ਧੀਰ, ਬੂਝੀਐ ਬੁਲਾਇ ਕੈ॥੩੭੨॥**

***ਪਦ ਅਰਥ :*** ਬਰਖ—ਵਰ੍ਹ ਵਰ੍ਹ ਕੇ। ਪਰਨਾਰੇ—ਪਰਨਾਲੇ। ਬਹੁਰਿਓ—ਫਿਰ। ਉਮਗਿ—ਉਛਲ ਕੇ। ਬੀਥੀ—ਗਲੀ। ਤਾ ਤੇ—ਉਸ ਵਹਿਣ ਤੋਂ। ਨੋਰਾ ਨੋਰਾ—ਛੋਟੇ ਵਡੇ ਨਾਲੇ। ਚਤੁਰ ਕੁੰਟ—ਚਵੀਂ ਪਾਸੀਂ। ਸਰਿਤਾ ਸਰਿਤਾ—ਛੋਟੀਆਂ ਵੱਡੀਆਂ ਨਦੀਆਂ। ਪ੍ਰਤਿ—ਵਿਚ, ਨਾਲ। ਪ੍ਰਬਲ—ਜ਼ੋਰਦਾਰ, ਜ਼ਬਰਦਸਤ। ਪ੍ਰਵਾਹ—ਵਹਿਣ। ਸੰਗਮ ਹੋਤ—ਮੇਲ, ਮਿਲਾਪ ਹੁੰਦਾ ਹੈ। ਸਮਤ—ਸਮਾਨ, (ਉਸ ਦਾ) ਰੂਪ। ਜੈਸੀਐ—ਜਿਹੋ ਜਿਹੀ। ਓਛੋ—ਹੋਛਾ, ਥੋੜ-ਦਿਲਾ। ਗੰਭੀਰ—ਡੂੰਘਾ, ਵਡੇ ਜਿਗਰੇ ਵਾਲਾ। ਧੀਰ—ਧੀਰਜਵਾਨ। ਬੂਝੀਐ—ਜਾਣੀਦਾ ਹੈ।

***ਅਰਥ :*** (ਬਰਖਾ ਸਮੇਂ) ਇਕ ਇਕ ਬੂੰਦ ਵਰ੍ਹ ਵਰ੍ਹ ਕੇ ਪਾਣੀ, ਪਰਨਾਲਿਆਂ ਵਿਚ ਵਗ ਤੁਰਦਾ ਹੈ ਅਤੇ ਫਿਰ ਉਹ ਪਾਣੀ ਉਛਲ ਉਛਲ ਕੇ ਗਲੀ ਗਲੀ ਵਗਿਆ ਤੁਰਿਆ ਜਾਂਦਾ ਹੈ।

ਉਸ ਵਹਿਣ ਤੋਂ ਉਹ ਪਾਣੀ, ਕਈ ਛੋਟੇ ਵੱਡੇ ਨਾਲਿਆਂ ਨੂੰ ਭਰ ਕੇ ਚਹੁੰ ਪਾਸਿਆਂ ਤੋਂ ਵਗਦਾ ਹੋਇਆ, ਛੋਟੀਆਂ ਵਡੀਆਂ ਨਦੀਆਂ ਵਿਚ ਜਾ ਮਿਲਦਾ ਹੈ।

ਨਦੀਆਂ ਦਾ ਸਾਰਾ ਪਾਣੀ ਜ਼ਬਰਦਸਤ ਵਹਿਣ ਵਿਚ ਚਲ ਕੇ ਸਮੁੰਦਰ ਦਾ ਮਿਲਾਪ ਪ੍ਰਾਪਤ ਕਰਦਾ ਹੈ, ਅਤੇ ਉਸ

(ਅਥਾਹ ਤੇ ਗੰਭੀਰ) ਸਮੁੰਦਰ ਵਿਚ ਮਿਲ ਜਾਣ 'ਤੇ, ਉਸੇ ਦਾ ਰੂਪ ਹੋ ਜਾਂਦਾ ਹੈ।

(ਸਿੱਟੇ ਦੀ ਗੱਲ ਹੈ ਕਿ) ਜਿਸ ਵਿਚ ਜਿਹੋ ਜਿਹੇ ਗੁਣਾਂ ਦੀ ਸਮਾਈ ਹੁੰਦੀ ਹੈ, ਉਸੇ ਤਰ੍ਹਾਂ ਦੀ ਉਸ ਦੀ ਉਸਤਤਿ-ਵਡਿਆਈ ਹੁੰਦੀ ਹੈ। (ਭਾਵ, ਕੋਈ ਬੇਥਵ੍ਹਾ ਹੋ, ਉਛਲਦਾ ਤੇ ਨੱਸਾ ਭੱਜਾ ਫਿਰਦਾ ਆਪਣਾ ਓਛਾਪਣ ਜਤਾਉਂਦਾ ਹੈ ਅਤੇ ਕੋਈ ਆਪਣੀ ਥਾਂ ਸਥਿਰ ਟਿਕੇ ਰਹਿਣ ਕਰਕੇ, ਆਪਣੀ ਗੰਭੀਰਤਾ ਤੇ ਧੀਰਜਤਾ ਪ੍ਰਗਟਾਉਂਦਾ ਹੈ) (ਇਸੇ ਤਰ੍ਹਾਂ) ਓਛਾ (ਬੇਥਵ੍ਹਾ ਤੁਰਿਆ ਫਿਰਦਾ ਮਨਮੁਖ) ਅਤੇ ਗੰਭੀਰ ਤੇ ਧੀਰਜਵਾਨ (ਸਤਿਗੁਰੂ ਨਾਲ ਇਕ-ਮਿਕ ਹੋਇਆ ਗੁਰਮੁਖਿ) ਬੁਲਾਏ ਜਾਣ 'ਤੇ ਪਛਾਣਿਆ ਜਾਂਦਾ ਹੈ।੩੭੨।

**ਜੈਸੇ ਹੀਰਾ ਹਾਥ ਮੈ ਤਨਕ ਸੋ ਦਿਖਾਈ ਦੇਤ, ਮੋਲ ਕੀਏ ਤੇ ਦਮਕਨ ਭਰਤ ਭੰਡਾਰ ਜੀ॥**
**ਜੈਸੇ ਬਰ ਬਾਧੇ ਹੁੰਡੀ, ਲਾਗਤ ਨ ਭਾਰ ਕਛੂ, ਆਗੈ ਜਾਇ ਪਾਈਅਤ ਲਛਮੀ ਅਪਾਰ ਜੀ॥**
**ਜੈਸੇ ਬਟਿ ਬੀਜ ਅਤਿ ਸੂਖਮ ਸਰੂਪ ਹੋਤ, ਬੋਏ ਸੈ ਬਿਬਿਧਿ ਕਰੈ ਬਿਰਖਾ ਬਿਸਥਾਰ ਜੀ॥**
**ਤੈਸੇ ਗੁਰ-ਬਚਨ ਸਚਨ ਗੁਰ ਸਿਖਨ ਮੈ, ਜਾਨੀਐ ਮਹਾਤਮ, ਗਏ ਹੀ ਹਰਿ-ਦੁਆਰ ਜੀ॥੩੭੩॥**

***ਪਦ ਅਰਥ :*** ਤਨਕ ਸੋ—ਰਤਾ ਜਿੰਨਾ। ਦਮਕਨ—ਦਮੜੇ, ਰੁਪਏ। ਬਰ ਬਾਧੇ—ਪਲੇ ਬੱਧੀ। ਹੁੰਡੀ—ਸ਼ਾਹੂਕਾਰ ਦਾ ਟੋਮ੍ਹ, ਜਿਸ ਨਾਲ ਰੁਪਿਆ ਵਸੂਲ ਕਰੀਦਾ ਹੈ। ਬਟਿ—ਬੋਹੜ। ਅਤਿ ਸੂਖਮ—ਬਹੁਤ ਛੋਟਾ। ਬਿਬਿਧਿ—ਕਈ ਤਰ੍ਹਾਂ। ਬਿਰਖਾ—ਬ੍ਰਿਛ। ਗੁਰ ਬਚਨ—ਗੁਰ-ਉਪਦੇਸ਼, ਨਾਮ-ਮੰਤਰ। ਸਚਨ—ਸਿੰਚਣ, ਸਿੰਜਣ ਦੀ ਕਿਰਿਆ, ਦ੍ਰਿੜ੍ਹ ਕਰਨਾ। ਗੁਰ ਸਿਖਨ ਮੈ—ਗੁਰੂ ਦੇ ਸਿੱਖਾਂ ਦੇ ਹਿਰਦੇ ਵਿਚ। ਮਹਾਤਮ—ਵਡਿਆਈ। ਹਰਿ-ਦੁਆਰ—ਵਾਹਿਗੁਰੂ ਜੀ ਦਾ ਦਰਬਾਰ।

***ਅਰਥ :*** ਜਿਵੇਂ ਹੱਥ ਵਿਚ ਲਿਆਂ ਹੀਰਾ ਰਤਾ ਜਿੰਨਾ ਦਿਸਦਾ ਹੈ, ਪਰ ਮੁੱਲ ਕਰਨ ਨਾਲ ਦਮੜਿਆਂ ਨਾਲ ਭੰਡਾਰ ਭਰ ਜਾਂਦੇ ਹਨ, ਜੀ।

ਜਿਵੇਂ ਪਲੇ ਬੱਧੀ ਹੁੰਡੀ ਦਾ ਕੋਈ ਭਾਰ ਨਹੀਂ ਲਗਦਾ, ਪਰ ਅਗੇ ਜਾ ਕੇ (ਜਿਥੋਂ ਰਕਮ ਲੈਣੀ ਹੁੰਦੀ ਹੈ) ਬੇਅੰਤ ਮਾਇਆ ਪਾ ਲਈਦੀ ਹੈ, ਜੀ।

ਜਿਵੇਂ ਬੋਹੜ ਦਾ ਬੀਜ ਬਹੁਤ ਨਿੱਕੇ ਸਰੂਪ ਦਾ ਹੁੰਦਾ ਹੈ, ਪਰ (ਉਸ ਨੂੰ) ਬੀਜਣ ਨਾਲ ਉਹ ਬ੍ਰਿਛ ਰੂਪ ਵਿਚ ਕਈ ਪਾਸਿਆਂ ਤੋਂ ਖਿਲਰ ਕੇ ਵੱਡਾ ਖਿਲਾਰ ਕਰਦਾ ਹੈ, ਜੀ।

ਤਿਵੇਂ ਹੀ ਸਤਿਗੁਰੂ ਦੇ ਆਗਿਆਕਾਰੀ ਸਿੱਖਾਂ ਦੇ ਹਿਰਦੇ ਵਿਚ ਗੁਰ-ਉਪਦੇਸ਼ (ਬੀਜ-ਮਾਤਰ ਇਕੋ ਇਕ ਨਾਮ ਦੀ ਬਖ਼ਸ਼ਸ਼) ਦ੍ਰਿੜ੍ਹ ਹੋਣ ਦੀ ਮਹਾਨਤਾ ਹੈ, ਜੋ ਵਾਹਿਗੁਰੂ ਜੀ ਦੇ ਦਰਬਾਰ ਵਿਚ ਜਾਣ 'ਤੇ ਜਾਣੀ ਜਾਂਦੀ ਹੈ, ਜੀ। (ਨਾਮ-ਅਧਾਰੀ ਗੁਰਸਿੱਖਾਂ ਨੂੰ ਪ੍ਰਭੂ ਦੇ ਦਰ 'ਤੇ ਪੈਨਾਇਆ, ਸਨਮਾਨਤ ਕੀਤਾ ਜਾਂਦਾ ਹੈ)।੩੭੩।

**ਜੈਸੇ ਮਦ ਪੀਅਤ ਨ ਜਾਨੀਐ ਮਰੰਮੁ ਤਾ ਕੋ, ਪਾਛੈ ਮਤਵਾਰੋ ਹੋਇ, ਛਕੈ ਛਕ ਜਾਤ ਹੈ॥**
**ਜੈਸੇ ਨਾਰਿ ਭੇਟਤ ਭਤਾਰਹਿ ਨ ਭੇਦੁ ਜਾਨੈ, ਉਦਿਤ ਅਧਾਨ ਆਨ ਚਿਹਨ ਦਿਖਾਤ ਹੈ॥**
**ਕਰ ਪਰਿ ਮਾਨਕੁ, ਨ ਲਾਗਤ ਹੈ ਭਾਰੀ ਤੋਲ, ਮੋਲ ਸੰਖਿਆ ਦਮਕਨ ਹੇਰਤ ਹਿਰਾਤ ਹੈ॥**
**ਤੈਸੇ ਗੁਰ ਅੰਮ੍ਰਿਤ ਬਚਨ ਸੁਨਿ ਮਾਨੈ ਸਿਖ, ਜਾਨੈ ਮਹਿਮਾ ਜਉ ਸੁਖ ਸਾਗਰ ਸਮਾਤ ਹੈ॥੩੭੪॥**

***ਪਦ ਅਰਥ :*** ਮਦ—ਸ਼ਰਾਬ। ਮਰੰਮੁ—ਭੇਤ, ਰਾਜ਼, ਪ੍ਰਭਾਵ। ਮਤਵਾਰੋ—ਮਤਵਾਲਾ, ਬੇਸੁਧ। ਛਕੈ ਛਕ ਜਾਤ ਹੈ—ਛਕੀ ਹੀ ਛਕੀ ਜਾਂਦਾ ਹੈ, ਲਗਾਤਾਰ ਪੀਈ ਜਾਂਦਾ ਹੈ। ਨਾਰਿ—ਨਾਰੀ, ਪਤਨੀ। ਭੇਟਤ—ਸੰਗ ਕਰਦਿਆਂ। ਭਤਾਰਹਿ—ਪਤੀ ਦਾ। ਉਦਿਤ—ਪਰਗਟ। ਅਧਾਨ—ਗਰਭ। ਚਿਹਨ—ਨਿਸ਼ਾਨੀਆਂ। ਕਰ ਪਰਿ—ਹੱਥ ਉੱਤੇ। ਮਾਨਕ—ਹੀਰਾ। ਸੰਖਿਆ—ਗਿਣਤੀ। ਦਮਕਨ—ਦਮੜੇ। ਹੇਰਤ—ਵੇਖ ਕੇ। ਹਿਰਾਤ—ਖੋਹਿਆ ਜਾਂਦਾ, ਹੈਰਾਨ ਹੁੰਦਾ। ਗੁਰ ਅੰਮ੍ਰਿਤ ਬਚਨ—ਅੰਮ੍ਰਿਤ ਸਮਾਨ ਗੁਰ-ਉਪਦੇਸ਼। ਸੁਖ ਸਾਗਰ—ਸੁਖਾਂ ਦੇ ਸਾਗਰ ਵਾਹਿਗੁਰੂ ਵਿਚ। ਸਮਾਤ—ਲੈਅ ਹੁੰਦਾ।

***ਅਰਥ :*** ਜਿਵੇਂ ਮਨੁੱਖ ਸ਼ਰਾਬ ਪੀਂਦਿਆਂ ਉਸ ਦੇ ਪ੍ਰਭਾਵ ਨੂੰ ਨਹੀਂ ਜਾਣਦਾ, ਅਤੇ ਛਕੀ ਹੀ ਜਾਂਦਾ ਹੈ, ਪਰ ਬਾਅਦ ਵਿਚ ਬੇਸੁਧ ਮਤਵਾਲਾ ਹੋ ਜਾਂਦਾ ਹੈ।

ਜਿਵੇਂ ਪਤਨੀ ਪਤੀ ਦਾ ਸੰਗ ਕਰਦਿਆਂ, ਉਸ ਦਾ ਭੇਦ ਨਹੀਂ ਜਾਣਦੀ, ਪਰ (ਬਾਅਦ ਵਿਚ) ਗਰਭ ਪਰਗਟ ਹੋ ਕੇ ਨਿਸ਼ਾਨੀਆਂ ਆ ਦਿਖਾਂਦਾ ਹੈ।

(ਜਿਵੇਂ) ਹੱਥ ਉਤੇ ਹੀਰੇ ਦਾ ਕੋਈ ਭਾਰ ਨਹੀਂ ਲਗਦਾ, ਪਰ ਮੁੱਲ ਵੇਚਣ 'ਤੇ ਦਮੜਿਆਂ ਦੀ ਗਿਣਤੀ ਵੇਖ ਕੇ ਹੈਰਾਨ ਹੋ ਜਾਈਦਾ ਹੈ।

ਤਿਵੇਂ ਗੁਰਸਿਖ ਸਤਿਗੁਰੂ ਦੇ ਅੰਮ੍ਰਿਤ ਸਮਾਨ ਉਪਦੇਸ਼ (ਗੁਰ-ਮੰਤਰ) ਨੂੰ ਸੁਣ ਕੇ (ਮਨ ਬਚਨ ਕਰਮ ਕਰਕੇ) ਮੰਨਦਾ ਹੈ (ਭਾਵ, ਅੰਮ੍ਰਿਤ-ਨਾਮ ਨੂੰ ਦ੍ਰਿੜ ਕਰਕੇ ਸਿਮਰਦਾ ਹੈ) ਤਾਂ ਉਸ ਦੀ ਵਡਿਆਈ ਜਾਣਦਾ ਹੈ, ਅਤੇ ਸੁੱਖਾਂ ਦੇ ਸਾਗਰ ਵਾਹਿਗੁਰੂ ਵਿਚ ਲੀਨ ਹੋ ਜਾਂਦਾ ਹੈ। (ਨਾਮ-ਸਿਮਰਨ ਵਿਚ ਲਿਵ ਜੋੜਿਆਂ, ਵਾਹਿਗੁਰੂ ਜੀ ਨਾਲ ਇਕ-ਸੁਰ ਹੋਇ ਦਾ ਅਨੰਦ ਨਾਮ-ਅਧਾਰੀ ਹੀ ਜਾਣਦਾ ਹੈ)।੩੭੪।

**ਜੈਸੇ ਮਛ ਕਛ ਬਗ ਹੰਸ ਮੁਕਤਾ ਪਖਾਨ, ਅੰਮ੍ਰਿਤ ਬਿਖੈ ਪ੍ਰਗਾਸ ਉਦਧਿ ਸੈ ਜਾਨੀਐ ॥**
**ਜੈਸੇ ਤਾਰੋ ਤਾਰੀ ਤਉ ਆਰਸੀ ਸਨਾਹ ਸਸਤ੍ਰ, ਲੋਹ ਏਕ ਸੇ ਅਨੇਕ ਰਚਨਾ ਬਖਾਨੀਐ ॥**
**ਭਾਂਜਨ ਬਿਬਿਧਿ ਜੈਸੇ ਹੋਤ ਏਕ ਮ੍ਰਿਤਕਾ ਸੈ, ਖੀਰ ਨੀਰ ਬਿੰਜਨਾਦਿ ਅਉਖਧਿ ਸਮਾਨੀਐ ॥**
**ਤੈਸੇ ਦਰਸਨ ਬਹੁ ਬਰਨ ਆਸ੍ਰਮ ਧਰਮ, ਸਕਲ ਗ੍ਰਿਹਸਤ ਕੀ ਸਾਖਾ ਉਨਮਾਨੀਐ ॥੩੭੫॥**

***ਪਦ ਅਰਥ :*** ਮਛ—ਮੱਛੀ। ਕਛ—ਕੱਛੂ। ਬਗ—ਬਗਲਾ। ਮੁਕਤਾ—ਮੋਤੀ। ਪਖਾਨ—ਪੱਥਰ। ਬਿਖੈ—ਬਿਖੁ, ਜ਼ਹਿਰ। ਉਦਧਿ—ਪਾਣੀ, ਸਮੁੰਦਰ। ਜੈਸੇ ਤਉ—ਜਿਵੇਂ ਕਿ। ਤਾਰੋ—ਤਾਲਾ, ਜੰਦਰਾ। ਤਾਰੀ—ਕੁੰਜੀ। ਆਰਸੀ—ਤਲਵਾਰ। ਸਨਾਹ—ਸੰਜੋਅ, ਜੁਧ ਸਮੇਂ ਪਹਿਰੇ ਜਾਣ ਵਾਲੀ ਲੋਹੇ ਦੀ ਬਰਦੀ। ਅਨੇਕ ਰਚਨਾ—ਕਈ ਤਰ੍ਹਾਂ ਦੀ ਰਚਨਾ। ਬਖਾਨੀਐ—ਕਹੀ ਜਾਂਦੀ ਹੈ। ਭਾਂਜਨ—ਭਾਂਡੇ। ਬਿਬਿਧਿ—ਕਈ ਤਰ੍ਹਾਂ ਦੇ। ਮ੍ਰਿਤਕਾ ਸੈ—ਮਿੱਟੀ ਤੋਂ। ਖੀਰ—ਦੁੱਧ। ਨੀਰ—ਪਾਣੀ। ਬਿੰਜਨਾਦਿ—ਭੋਜਨ ਆਦਿ। ਅਉਖਧਿ—ਦਵਾਈਆਂ। ਸਮਾਨੀਐ—ਸਮਾਈ ਹੋਣੀ। ਦਰਸਨ ਬਹੁ—ਬਹੁ ਪ੍ਰਕਾਰੀ ਧਰਮ, ਮਜ਼ਹਬ। ਬਰਨ—ਚਾਰ ਵਰਨ: ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ। ਆਸ੍ਰਮ—ਚਾਰ ਆਸ਼੍ਰਮ: ਬ੍ਰਹਮਚਰਜ, ਗ੍ਰਿਹਸਤ, ਬਾਨਪ੍ਰਸਤ, ਸੰਨਿਆਸ। ਉਨਮਾਨੀਐ—ਅਨੁਮਾਨ ਲਾਇਆ/ਜਾਂਦਾ ਹੈ, ਜਾਣਿਆ ਜਾਂਦਾ ਹੈ।

***ਅਰਥ :*** ਜਿਵੇਂ (ਪਾਣੀ ਆਸ੍ਰਤ ਜੀਵ) ਮੱਛੀਆਂ, ਕੱਛੂ, ਬਗਲੇ, ਹੰਸ ਅਤੇ ਮੋਤੀ, ਮੂੰਗੇ ਆਦਿ ਪੱਥਰ, ਅੰਮਿਤ ਤੇ ਜ਼ਹਿਰ ਦਾ ਪਰਗਾਸ ਸਮੁੰਦਰ ਤੋਂ ਜਾਣਿਆ ਜਾਂਦਾ ਹੈ।

ਜਿਵੇਂ ਕਿ ਜੰਦਰਾ, ਕੁੰਜੀ, ਤਲਵਾਰ, ਸੰਜੋਅ ਤੇ ਸ਼ਸਤਰਾਂ ਆਦਿ ਦੀ ਕਈ ਤਰ੍ਹਾਂ ਦੀ ਰਚਨਾ ਇਕੋ ਲੋਹੇ ਤੋਂ ਦੱਸੀ ਜਾਂਦੀ ਹੈ।

ਜਿਵੇਂ ਇਕ ਮਿੱਟੀ ਤੋਂ ਕਈ ਤਰ੍ਹਾਂ ਦੇ ਭਾਂਡੇ ਬਣਦੇ ਹਨ, ਜਿਨ੍ਹਾਂ ਵਿਚ ਦੁੱਧ, ਪਾਣੀ, ਭੋਜਨ ਅਤੇ ਦਵਾਈਆਂ ਆਦਿ ਪਦਾਰਥਾਂ ਦੀ ਸਮਾਈ ਹੁੰਦੀ ਹੈ।

ਤਿਵੇਂ ਬਹੁ ਪ੍ਰਕਾਰੀ ਦਰਸ਼ਨ ਸ਼ਾਸਤ੍ਰ, ਚਾਰੇ ਵਰਨ, ਚਾਰੇ ਆਸ਼੍ਰਮ ਆਦਿ ਸਾਰੇ ਹੀ ਧਰਮ, ਗ੍ਰਿਹਸਤ ਧਰਮ ਦੀਆਂ ਸ਼ਾਖ਼ਾਂ ਜਾਣੀਆਂ ਜਾਂਦੀਆਂ ਹਨ। (ਭਾਵ, ਇਨ੍ਹਾਂ ਸਭਨਾਂ ਦੀ ਹੋਂਦ ਗ੍ਰਿਹਸਤ ਧਰਮ ਕਰਕੇ ਹੀ ਹੈ)।੩੭੫।

**ਜੈਸੇ ਸਰ ਸਰਿਤਾ ਸਕਲ ਮੈ ਸਮੁੰਦ੍ਰ ਬਡੋ, ਮੇਰ ਮੈ ਸੁਮੇਰ ਬਡੋ ਜਗਤੁ ਬਖਾਨ ਹੈ ॥**
**ਤਰਵਰ ਬਿਖੈ ਜੈਸੇ ਚੰਦਨ ਬਿਰਖੁ ਬਡੋ, ਧਾਤੁ ਮੈ ਕਨਿਕ ਅਤਿ ਉਤਮ ਕੈ ਮਾਨਿ ਹੈ ॥**
**ਪੰਛੀਅਨ ਮੈ ਹੰਸੁ, ਮ੍ਰਿਗਰਾਜਨ ਮੈ ਸਾਰਦੂਲ, ਰਾਗਨ ਮੈ ਸਿਰੀ ਰਾਗੁ, ਪਾਰਸ ਪਖਾਨ ਹੈ ॥**
**ਗਿਆਨਨ ਮੈ ਗਿਆਨ ਅਰੁ ਧਿਆਨਨ ਮੈ ਧਿਆਨ ਗੁਰ, ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨ ਹੈ ॥੩੭੬॥**

***ਪਦ ਅਰਥ :*** ਸਰ—ਸਰੋਵਰ, ਤਾਲਾਬ। ਸਰਿਤਾ—ਨਦੀ। ਸਕਲ ਮੈ—ਸਾਰਿਆਂ ਵਿਚੋਂ। ਮੇਰ ਮੈ—ਪਰਬਤਾਂ ਵਿਚੋਂ। ਸੁਮੇਰ—ਹਿਮਾਲਿਆ ਪਹਾੜ। ਬਖਾਨ ਹੈ—ਵਖਾਣਦਾ ਹੈ, ਕਹਿੰਦਾ ਹੈ। ਤਰਵਰ ਬਿਖੈ—ਬ੍ਰਿਛਾਂ ਵਿਚ। ਬਿਰਖੁ—ਬ੍ਰਿਛ। ਬਡੋ—ਮਹਾਨ। ਧਾਤੁ ਮੈ—ਧਾਤਾਂ ਵਿਚੋਂ। ਕਨਿਕ—ਸੋਨਾ। ਮ੍ਰਿਗਰਾਜਨ—ਮ੍ਰਿਗਾਂ ਦੇ ਰਾਜੇ : ਸ਼ੇਰ, ਚੀਤੇ, ਬਾਘ ਆਦਿ। ਸਾਰਦੂਲ—ਬਬਰ ਸ਼ੇਰ। ਪਖਾਨ—ਪੱਥਰ।

***ਅਰਥ :*** ਜਿਵੇਂ ਸਾਰਾ ਸੰਸਾਰ, ਸਭਨਾਂ ਸਰੋਵਰਾਂ ਨਦੀਆਂ ਆਦਿ ਵਿਚੋਂ ਸਮੁੰਦਰ ਨੂੰ ਵੱਡਾ ਅਤੇ ਪਰਬਤਾਂ ਵਿਚੋਂ ਸੁਮੇਰ ਪਰਬਤ ਨੂੰ ਵੱਡਾ ਕਹਿੰਦਾ ਹੈ।

ਜਿਵੇਂ ਬ੍ਰਿਛਾਂ ਵਿਚੋਂ ਚੰਦਨ ਬ੍ਰਿਛ ਨੂੰ ਮਹਾਨ, ਅਤੇ ਧਾਤਾਂ ਵਿਚੋਂ ਸੋਨਾ ਅਤਿ ਉਤਮ ਕਰਕੇ ਮੰਨਿਆ ਜਾਂਦਾ ਹੈ।

(ਜਿਵੇਂ) ਪੰਛੀਆਂ ਵਿਚੋਂ ਹੰਸ; ਮ੍ਰਿਗਾਂ ਦੇ ਰਾਜਿਆਂ (ਸ਼ੇਰ, ਚੀਤੇ, ਬਾਘ ਆਦਿ) ਵਿਚੋਂ ਬਬਰ ਸ਼ੇਰ; ਰਾਗਾਂ ਵਿਚ ਸਿਰੀ

ਰਾਗ ਅਤੇ ਪੱਥਰਾਂ ਵਿਚੋਂ ਪਾਰਸ-ਪੱਥਰ ਨੂੰ (ਸ਼੍ਰੋਮਣੀ ਜਾਣਿਆ ਜਾਂਦਾ ਹੈ)।

(ਜਿਵੇਂ) ਸਭਨਾਂ ਗਿਆਨਾਂ ਵਿਚ ਸਤਿਗੁਰੂ ਦਾ ਗਿਆਨ ਅਤੇ ਧਿਆਨਾਂ ਵਿਚ ਸਤਿਗੁਰੂ ਦਾ ਧਿਆਨ (ਉੱਚਾ ਹੈ), (ਤਿਵੇਂ) ਸਾਰੇ ਧਰਮਾਂ ਵਿਚੋਂ ਗ੍ਰਿਹਸਤ ਧਰਮ ਪ੍ਰਧਾਨ ਹੈ।੩੭੬।

**ਤੀਰਥ ਮਜਨ ਕਰਬੈ ਕੋ ਹੈ ਇਹੈ ਗੁਨਾਉ, ਨਿਰਮਲ ਤਨ ਤ੍ਰਿਖਾ ਤਪਤਿ ਨਿਵਾਰੀਐ॥**
**ਦਰਪਨ ਦੀਪ ਕਰ ਗਹੈ ਕੋ ਇਹੈ ਗੁਨਾਉ, ਪੇਖਤ ਚਿਹਨ ਮਗ ਸੁਰਤਿ ਸੰਭਾਰੀਐ॥**
**ਭੇਟਤ ਭਤਾਰਿ ਨਾਰਿ ਕੋ ਇਹੈ ਗੁਨਾਉ, ਸ੍ਵਾਂਤਿ ਬੂੰਦ ਸੀਪ ਗਤਿ ਲੈ ਗਰਭ ਪ੍ਰਤਿਪਾਰੀਐ॥**
**ਤੈਸੇ ਗੁਰ ਚਰਨ ਸਰਨਿ ਕੋ ਇਹੈ ਗੁਨਾਉ, ਗੁਰ ਉਪਦੇਸ ਕਰਿ ਹਾਰ ਉਰਧਾਰੀਐ॥੩੭੭॥**

***ਪਦ ਅਰਥ :*** ਮਜਨ—ਇਸ਼ਨਾਨ। ਗੁਨਾਉ—ਗੁਣ, ਲਾਭ, ਮਹੱਤਵ। ਤ੍ਰਿਖਾ—ਪਿਆਸ। ਤਪਤਿ—ਤਪਸ਼। ਨਿਵਾਰੀਐ—ਦੂਰ ਹੁੰਦੀ ਹੈ। ਦਰਪਨ—ਸ਼ੀਸ਼ਾ। ਦੀਪ—ਦੀਵਾ, ਲੈਂਪ। ਕਰ—ਹੱਥ। ਗਹੈ—ਫੜਨਾ। ਚਿਹਨ—ਚਿਹਨ ਚੱਕਰ। ਮਗ—ਰਸਤਾ। ਸੁਰਤਿ—ਸੋਝੀ। ਸੰਭਾਰੀਐ—ਸੰਭਾਲੀਦੀ ਹੈ, ਜਾਣੀਦੀ ਹੈ। ਭੇਟਤ—ਮੇਲ ਹੋਣਾ। ਭਤਾਰਿ—ਪਤੀ ਨਾਲ। ਨਾਰਿ—ਨਾਰੀ, ਪਤਨੀ। ਸ੍ਵਾਂਤਿ ਬੂੰਦ—ਸਵਾਂਤੀ ਨਛੱਤਰ ਸਮੇਂ ਵਰਖਣ ਵਾਲੀ ਬਰਖਾ ਦੀ ਬੂੰਦ। ਸੀਪ ਗਤਿ—ਸਿਪ ਵਿਚ (ਬਣੇ ਮੋਤੀ) ਵਾਂਗ। ਪ੍ਰਤਿਪਾਰੀਐ—ਪਾਲਦੀ ਹੈ, ਸੰਭਾਲਦੀ ਹੈ। ਕਰਿ ਹਾਰ—(ਹਿਰਦੇ ਦਾ) ਹਾਰ ਬਣਾ ਕੇ। ਉਰਧਾਰੀਐ—ਹਿਰਦੇ ਵਿਚ ਵਸਾਂਦਾ ਹੈ।

***ਅਰਥ :*** ਤੀਰਥਾਂ 'ਤੇ ਇਸ਼ਨਾਨ ਕਰਨ ਦਾ ਇਹੋ ਮਹੱਤਵ ਹੈ ਕਿ ਸਰੀਰ ਸਵੱਛ ਹੁੰਦਾ ਹੈ ਅਤੇ ਸਰੀਰ ਦੀ ਤ੍ਰਿਖਾ ਤੇ ਤਪਸ਼ ਮਿਟਦੀ ਹੈ।

ਸ਼ੀਸ਼ੇ ਦਾ ਹੱਥ ਵਿਚ ਫੜਨ ਦਾ ਇਹ ਗੁਣ ਹੈ ਕਿ (ਸਰੀਰ ਦੇ) ਚਿਹਨ-ਚੱਕਰ ਵੇਖੀਦੇ ਹਨ ਅਤੇ ਦੀਵੇ ਦਾ ਹੱਥ ਵਿਚ ਲੈਣ ਦਾ ਇਹ ਲਾਭ ਹੈ ਕਿ ਰਸਤੇ ਦੀ ਸੋਝੀ ਹੁੰਦੀ ਹੈ।

ਪਤਨੀ ਦਾ ਪਤੀ ਨਾਲ ਸੰਜੋਗ ਹੋਣ ਦਾ ਇਹ ਫਲ ਹੁੰਦਾ ਹੈ ਕਿ ਪਤਨੀ, ਸਿਪ ਵਿਚ ਸਵਾਂਤੀ ਬੂੰਦ (ਪਇਆਂ ਮੋਤੀ ਬਣਨ) ਵਾਂਗ, ਗਰਭ ਧਾਰਨ ਕਰ ਕੇ, ਉਸ ਦੀ ਪ੍ਰਤਿਪਾਲਣਾ ਕਰਦੀ ਹੈ।

ਇਉਂ ਹੀ ਸਤਿਗੁਰੂ ਦੀ ਚਰਨ ਸ਼ਰਨ (ਗੁਰ-ਦੀਖਿਆ) ਲੈਣ ਦਾ ਇਹ ਫਲ ਹੁੰਦਾ ਹੈ ਕਿ ਗੁਰਸਿਖ, ਸਤਿਗੁਰੂ ਦੇ ਉਪਦੇਸ਼ (ਨਾਮ-ਸਿਮਰਨ ਗੁਰ-ਮੰਤਰ) ਨੂੰ ਹਿਰਦੇ ਦਾ ਹਾਰ ਬਣਾ ਕੇ, ਹਿਰਦੇ ਵਿਚ ਵਸਾ ਲੈਂਦਾ ਹੈ।੩੭੭।

**ਜੈਸੇ ਮਾਤਾ ਪਿਤਾ ਨ ਬਿਚਾਰਤ ਬਿਕਾਰ ਸੁਤ, ਪੋਖਤ ਸ-ਪ੍ਰੇਮ ਬਿਹਸਤ ਬਿਹਸਾਇ ਕੈ॥**
**ਜੈਸੇ ਬ੍ਰਿਥਾਵੰਤ ਜੰਤ ਬੈਦਹਿ ਬ੍ਰਿਤਾਂਤ ਕਹੈ, ਪਰਮ ਪਰੀਖਾ ਉਪਚਾਰਤ ਰਸਾਇ ਕੈ॥**
**ਚਟੀਆ ਅਨੇਕ ਜੈਸੇ ਏਕ ਚਟਿਸਾਰ ਬਿਖੈ, ਬਿਦਿਆ-ਵੰਤ ਕਰੇ ਪਾਂਧਾ ਪ੍ਰੀਤਿ ਸੈ ਪੜ੍ਹਾਇ ਕੈ॥**
**ਤੈਸੇ ਗੁਰ-ਸਿਖਨ ਕੈ ਅਉਗੁਨੁ ਅਗਿਆਨੰ ਮੇਟੈ, ਬ੍ਰਹਮ ਬਿਬੇਕ ਸੈ ਸਹਜ ਸਮਝਾਇ ਕੈ॥੩੭੮॥**

***ਪਦ ਅਰਥ :*** ਨ ਬਿਚਾਰਤ—ਨਹੀਂ ਚਿਤਾਰਦੇ। ਬਿਕਾਰ—ਔਗੁਣ। ਸੁਤ—ਪੁੱਤਰ। ਪੋਖਤ—ਪਾਲਦੇ ਪੋਸਦੇ ਹਨ। ਸ-ਪ੍ਰੇਮ—ਪ੍ਰੇਮ ਸਹਿਤ। ਬਿਹਸਤ ਬਿਹਸਾਇ ਕੈ—ਹਸਦਿਆਂ ਹਸਾਂਦਿਆਂ। ਬ੍ਰਿਥਾਵੰਤ—ਪੀੜਾ-ਗ੍ਰਸਤ, ਦਰਦਵੰਦ, ਰੋਗੀ। ਜੰਤ—ਜੀਵ। ਬੈਦਹਿ—ਵੈਦ ਨੂੰ। ਬ੍ਰਿਤਾਂਤ—ਵਿਥਿਆ। ਪਰਮ ਪਰੀਖਾ—ਪੂਰੀ ਤਰ੍ਹਾਂ ਪਰਖ ਪੜਤਾਲ ਕੇ। ਉਪਚਾਰਤ—ਇਲਾਜ ਕਰਦਾ ਹੈ। ਰਸਾਇ ਕੈ—ਬੜੇ ਪ੍ਰੇਮ ਨਾਲ। ਚਟੀਆ—ਚਾਟੜੇ, ਵਿਦਿਆਰਥੀ। ਚਟਿਸਾਰ—ਚਟਸਾਲ, ਪਾਠਸ਼ਾਲਾ। ਬਿਖੈ—ਵਿਚ। ਬਿਦਿਆ-ਵੰਤ—ਵਿਦਵਾਨ। ਪਾਂਧਾ—ਸਿਖਿਆ ਦੇਣ ਵਾਲਾ, ਅਧਿਆਪਕ। ਬ੍ਰਹਮ ਬਿਬੇਕ ਸੈ—ਬ੍ਰਹਮ ਗਿਆਨ ਦਵਾਰਾ, ਗੁਰ-ਮੰਤਰ (ਨਾਮ-ਸਿਮਰਨ) ਰਾਹੀਂ। ਸਹਜ ਸਮਝਾਇ ਕੈ—ਸਹਜ ਪਦ ਦੀ ਸੋਝੀ ਬਖ਼ਸ਼ ਕੇ।

***ਅਰਥ :*** ਜਿਵੇਂ ਮਾਤਾ ਪਿਤਾ ਪੁੱਤਰ ਦੇ ਔਗੁਣ ਨਹੀਂ ਚਿਤਾਰਦੇ ਅਤੇ ਬੜੇ ਪਿਆਰ ਨਾਲ ਹਸਦਿਆਂ ਹਸਾਂਦਿਆਂ ਉਸ ਦੀ ਪਾਲਣਾ-ਪੋਸਣਾ ਕਰਦੇ ਹਨ।

ਜਿਵੇਂ ਦਰਦਵੰਦ ਰੋਗੀ ਪੁਰਖ ਆਪਣੀ (ਦੁਖ ਦੀ) ਵਿਥਿਆ ਵੈਦ ਨੂੰ ਦੱਸਦਾ ਹੈ ਤਾਂ ਵੈਦ (ਉਸ ਦੀ ਬਦ-ਪਰਹੇਜ਼ੀ ਨੂੰ ਨਹੀਂ ਚਿਤਾਰਦਾ ਅਤੇ) ਪੂਰੀ ਪਰਖ ਪੜਤਾਲ ਕਰ ਕੇ ਬੜੇ ਪ੍ਰੇਮ ਨਾਲ ਉਸ ਦਾ ਇਲਾਜ ਕਰਦਾ ਹੈ।

ਜਿਵੇਂ ਇਕ ਪਾਠਸ਼ਾਲਾ ਵਿਚ ਕਈ ਵਿਦਿਆਰਥੀ ਹੁੰਦੇ ਹਨ, ਪਾਂਧਾ (ਉਨ੍ਹਾਂ ਦੇ ਅਥਰੇਪਣ ਨੂੰ ਨਹੀਂ ਵੇਖਦਾ ਅਤੇ) ਪ੍ਰੀਤੀ ਨਾਲ ਉਨ੍ਹਾਂ ਨੂੰ ਪੜ੍ਹਾ ਕੇ ਵਿਦਵਾਨ ਕਰ ਦਿੰਦਾ ਹੈ।

ਤਿਵੇਂ ਸਤਿਗੁਰੂ, ਚਰਨ ਸ਼ਰਨ ਆਏ ਸਿੱਖਾਂ ਨੂੰ ਬ੍ਰਹਮ ਗਿਆਨ (ਗੁਰ-ਮੰਤਰ, ਨਾਮ-ਸਿਮਰਨ) ਦਵਾਰਾ, ਸਹਜ ਪਦ ਦੀ ਸੋਝੀ ਬਖ਼ਸ਼ ਕੇ, ਉਨ੍ਹਾਂ ਦਾ ਅਗਿਆਨਤਾ ਅਧੀਨ ਕੀਤਾ ਔਗੁਣ ਮਿਟਾ ਦਿੰਦਾ ਹੈ।੩੭੮।

**ਜੈਸੇ ਤਉ ਕਰਤ ਸੁਤ ਅਨਿਕ ਇਆਨਪਨ, ਤਊ ਨ ਜਨਨੀ ਅਉਗਨ ਉਰਿ ਧਾਰਿਓ ਹੈ॥**
**ਜੈਸੇ ਤਉ ਸਰਨਿ ਸੂਰਿ ਪੂਰਨ ਪ੍ਰਤਗਿਆ ਰਾਖੈ, ਅਨਿਕ ਅਵਗਿਆ ਕੀਏ ਮਾਰਿ ਨ ਬਿਡਾਰਿਓ ਹੈ॥**
**ਜੈਸੇ ਤਉ ਸਰਿਤਾ ਜਲੁ ਕਾਸਟਹਿ ਨ ਬੋਰਤ, ਕਰਤ ਚਿਤ ਲਾਜ ਅਪਨੋ ਈ ਪ੍ਰਤਿਪਾਰਿਓ ਹੈ॥**
**ਤੈਸੇ ਹੀ ਪਰਮ ਗੁਰ ਪਾਰਸ ਪਰਸ ਗਤਿ, ਸਿਖਨ ਕੋ ਕਿਰਤੁ ਕਰਮੁ ਕਛੁ ਨ ਬਿਚਾਰਿਓ ਹੈ॥੩੭੯॥**

***ਪਦ ਅਰਥ :*** ਸੁਤ—ਪੁੱਤਰ। ਇਆਨਪਨ—ਇਆਣਾਪਣ, ਮੂਰਖਤਾਈਆਂ। ਜਨਨੀ—ਜਣਨ ਵਾਲੀ, ਮਾਤਾ। ਉਰਿ—ਹਿਰਦੇ ਵਿਚ। ਸਰਨਿ ਸੂਰਿ—ਸ਼ਰਨ ਆਏ ਦੀ ਲਾਜ ਪਾਲਣ ਵਾਲਾ ਸੂਰਬੀਰ। ਪ੍ਰਤਗਿਆ—ਵਚਨ-ਬਧ ਹੋਣਾ, ਪ੍ਰਣ ਕਰਨਾ। ਅਵਗਿਆ—ਅਪਮਾਨ, ਅਨਾਦਰ, ਅਪਰਾਧ। ਮਾਰਿ ਨ ਬਿਡਾਰਿਓ ਹੈ—ਮਾਰ ਕੇ ਨਹੀਂ ਸੁਟ ਦਿੰਦਾ। ਸਰਿਤਾ—ਨਦੀ। ਕਾਸਟਹਿ—ਲਕੜ ਨੂੰ। ਬੋਰਤ—ਡੋਬਦਾ। ਪ੍ਰਤਿਪਾਰਿਓ ਹੈ—ਪਾਲਿਆ ਹੋਇਆ ਹੈ। ਪਰਮ ਗੁਰ—ਮਹਾਨ (ਉਪਕਾਰੀ) ਸਤਿਗੁਰੂ। ਪਾਰਸ ਪਰਸ ਗਤਿ—ਪਾਰਸ ਨੂੰ ਪਰਸਣ ਵਾਂਗ। ਕਿਰਤ ਕਰਮੁ—ਪੂਰਬਲਾ ਕੀਤਾ ਕਰਮ।

***ਅਰਥ :*** ਜਿਵੇਂ ਕਿ ਪੁੱਤਰ ਅਨੇਕਾਂ ਹੀ ਅੰਞਾਣਪੁਣੇ ਦੀਆਂ ਗੱਲਾਂ ਕਰਦਾ ਹੈ, ਪਰ ਮਾਤਾ ਉਸ ਦੇ ਔਗੁਣਾਂ ਨੂੰ ਹਿਰਦੇ ਵਿਚ ਨਹੀਂ ਲਿਆਂਦੀ (ਅਤੇ ਪਿਆਰ ਨਾਲ ਉਸ ਨੂੰ ਪਾਲਦੀ-ਪੋਸਦੀ ਹੈ)।

ਜਿਵੇਂ ਕਿ ਕਿਸੇ ਸ਼ਰਨ ਆਏ ਹੋਏ ਲਈ, ਸੂਰਬੀਰ ਯੋਧਾ ਆਪਣੀ ਪੂਰਨ ਪ੍ਰਤਗਿਆ ਪਾਲਦਾ ਹੈ ਅਤੇ ਅਨਾਦਰੀ ਵਾਲੇ ਕਈ ਅਪਰਾਧ ਕਰਨ 'ਤੇ ਵੀ ਉਸ ਨੂੰ ਮਾਰ ਨਹੀਂ ਸੁਟਦਾ।

ਜਿਵੇਂ ਕਿ ਨਦੀ ਦਾ ਪਾਣੀ ਲਕੜੀ ਨੂੰ ਨਹੀਂ ਡੋਬਦਾ, ਉਸ ਦੇ ਚਿਤ ਵਿਚ ਇਸ ਗੱਲ ਦੀ ਲਾਜ ਹੁੰਦੀ ਹੈ ਕਿ (ਬ੍ਰਿਛ ਰੂਪ ਵਿਚ ਸਿੰਜ ਸਿੰਜ ਕੇ) ਇਹ ਆਪਣਾ ਹੀ ਪਾਲਿਆ ਹੋਇਆ ਹੈ।

ਤਿਵੇਂ ਹੀ ਮਹਾਨ ਉਪਕਾਰੀ ਸਤਿਗੁਰੂ (ਮਾਮੂਲੀ ਧਾਤਾਂ ਨੂੰ ਸੋਨਾ ਕਰ ਦੇਣ ਵਾਲੇ) ਪਾਰਸ ਨੂੰ ਪਰਸਣ ਸਮਾਨ ਮਹਾਨ ਪਾਰਸ ਹੈ, ਉਹ ਪ੍ਰੀਤਵਾਨ ਸਿੱਖਾਂ ਦਾ ਪੂਰਬਲਾ ਕੀਤਾ ਕਰਮ ਕੁਝ ਵੀ ਨਹੀਂ ਵਿਚਾਰਦਾ (ਅਤੇ ਉਨ੍ਹਾਂ ਨੂੰ ਗੁਰ-ਉਪਦੇਸ਼, ਨਾਮ-ਸਿਮਰਨ ਦੀ ਦਾਤਿ ਬਖ਼ਸ਼ ਕੇ ਆਪਣੇ ਜਿਹੇ ਉੱਤਮ ਗੁਣਾਂ ਵਾਲਾ ਕਰ ਲੈਂਦਾ ਹੈ)।੩੭੯।

[*ਨੋਟ :* ਇਸ ਨਾਲ ਮਿਲਦਾ-ਜੁਲਦਾ ਕਬਿਤ ਨੰਬਰ ੫੩੬ ਅੱਗੇ ਵੇਖਿਆ ਜਾ ਸਕਦਾ ਹੈ।]

**ਜੋਈ ਕੁਲਾ ਧਰਮ ਕਰਮ ਕੈ ਸੁਚਾਰ ਚਾਰ, ਸੋਈ ਪਰਵਾਰ ਬਿਖੈ ਸ੍ਰੇਸਟ ਬਖਾਨੀਐ॥**
**ਬਨਜੁ ਬਿਉਹਾਰ ਸਾਚੋ, ਸਾਹ ਸਨਮੁਖ ਸਦਾ, ਸੋਈ ਤਉ ਬਨਉਟਾ, ਨਿਹਕਪਟ ਕੈ ਮਾਨੀਐ॥**
**ਸੁਆਮਿ ਕਾਮ ਸਾਵਧਾਨ, ਮਾਨਤ ਨਰੇਸ ਆਨ, ਸੋਈ ਸੁਆਮਿ ਕਾਰਜੀ, ਪ੍ਰਸਿਧ ਪਹਿਚਾਨੀਐ॥**
**ਗੁਰ ਉਪਦੇਸ ਪਰਵੇਸ ਰਿਦ ਅੰਤਰਿ ਹੈ, ਸਬਦ ਸੁਰਤਿ ਸੋਈ ਸਿਖ ਜਗ ਜਾਨੀਐ॥੩੮੦॥**

***ਪਦ ਅਰਥ :*** ਜੋਈ—ਜਿਹੜਾ ਮਨੁੱਖ। ਕੁਲਾ ਧਰਮ—ਕੁਲ ਦਾ ਧਰਮ, ਮਰਯਾਦਾ, ਰੀਤੀ। ਸੁਚਾਰ—ਭਲਾ ਵਿਹਾਰ। ਚਾਰ—ਸੁੰਦਰ। ਬਿਖੈ—ਵਿਚ। ਬਖਾਨੀਐ—ਕਿਹਾ ਜਾਂਦਾ ਹੈ। ਬਨਜੁ ਬਿਉਹਾਰ—ਵਣਜ ਵਪਾਰ। ਸਨਮੁਖ—ਸਾਹਮਣੇ। ਬਨਉਟਾ—ਵਪਾਰ ਦੀ ਬਿਧੀ ਬਣਾਉਣ ਵਾਲਾ, ਸ਼ਾਹੂਕਾਰ ਦਾ ਗੁਮਾਸ਼ਤਾ। ਨਿਹਕਪਟ—ਨਿਰਛਲ। ਸੁਆਮਿ ਕਾਮ—ਸੁਆਮੀ (ਮਾਲਕ) ਦੇ ਕੰਮਾਂ ਵਿਚ। ਸਾਵਧਾਨ—ਸੁਚੇਤ, ਚਿਤ ਦੀ ਇਕਾਗਰਤਾ ਸਹਿਤ। ਨਰੇਸ—ਰਾਜਾ, ਮਾਲਕ। ਆਨ—ਮਾਨ, ਪ੍ਰਤਿਸ਼ਠਾ, ਮਰਯਾਦਾ। ਸੁਆਮਿ ਕਾਰਜੀ—ਮਾਲਕ ਦਾ ਕੰਮ ਸਿਧ ਕਰਨ ਵਾਲਾ, ਮਾਲਕ ਦਾ ਸੇਵਕ। ਕਾਰਜੀ—ਕਾਰਜ ਕਰਨ ਵਾਲਾ। ਪ੍ਰਸਿਧ—ਉੱਘਾ, ਅਸਲੀ। ਪਰਵੇਸ—ਅੰਦਰ ਵਸਾਣਾ। ਰਿਦ ਅੰਤਰਿ—ਹਿਰਦੇ ਅੰਦਰ।

***ਅਰਥ :*** ਜਿਹੜਾ ਵਿਅਕਤੀ ਕੁਲ-ਰੀਤੀ ਦੇ ਕਰਮ ਅਨੁਸਾਰ ਸੁੰਦਰ ਤੇ ਭਲਾ ਵਿਹਾਰ ਕਰਦਾ ਹੈ ਓਹੀ ਪਰਵਾਰ ਵਿਚ ਉਤਮ ਆਖਿਆ ਜਾਂਦਾ ਹੈ।

ਜਿਹੜਾ ਸੱਚੇ ਵਣਜ ਵਿਹਾਰ ਵਾਲਾ ਹੁੰਦਾ ਹੈ, ਓਹੋ ਹੀ ਗੁਮਾਸ਼ਤਾ ਸ਼ਾਹੂਕਾਰ ਦੇ ਸਾਹਮਣੇ ਸਦਾ ਨਿਰਛਲ ਕਰਕੇ ਮੰਨਿਆ ਜਾਂਦਾ ਹੈ।

ਜਿਹੜਾ ਮਨੁੱਖ ਆਪਣੇ ਮਾਲਕ-ਰਾਜੇ ਦੀ ਮਾਨ-ਪ੍ਰਤਿਸ਼ਠਾ ਮੰਨਦੇ ਹੋਇਆਂ, ਮਾਲਕ ਦੇ ਕੰਮ ਨੂੰ ਸਾਵਧਾਨੀ ਨਾਲ ਕਰਦਾ

ਹੈ, ਓਹੀ ਮਾਲਕ ਦਾ ਕਾਰਜ ਕਰਨ ਵਾਲਾ (ਸੇਵਕ) ਪਛਾਣਿਆ ਜਾਂਦਾ ਹੈ।

(ਇਸੇ ਤਰ੍ਹਾਂ) ਜਿਹੜਾ ਆਗਿਆਕਾਰੀ ਸਿਖ ਗੁਰੂ ਦੇ ਉਪਦੇਸ਼ (ਨਾਮ-ਗੁਰ-ਮੰਤਰ) ਨੂੰ ਹਿਰਦੇ ਵਿਚ ਧਾਰਨ ਕਰ ਲੈਂਦਾ ਹੈ ਅਤੇ ਗੁਰੂ-ਬਖ਼ਸ਼ੇ ਸ਼ਬਦ ਦੀ ਸੁਰਤਿ ਵਿਚ ਸਮਾਈ ਕਰਦਾ ਹੈ ਓਹੀ ਸਿਖ ਜਗਤ-ਪ੍ਰਸਿਧ ਜਾਣਿਆ ਜਾਂਦਾ ਹੈ।੩੯੦।

**ਜਲ ਕੈ ਧਰਨਿ ਅਰੁ ਧਰਨਿ ਕੈ ਜੈਸੇ ਜਲੁ, ਪ੍ਰੀਤਿ ਕੈ ਪਰਸਪਰ ਸੰਗਮੁ ਸਮਾਰਿ ਹੈ॥**
**ਜੈਸੇ ਜਲ ਸੀਂਚ ਕੈ ਤਮਾਲਿ ਪ੍ਰਤਿਪਾਲੀਅਤ, ਬੋਰਤ ਨ ਕਾਸਟਹ ਜ੍ਵਾਲਾ ਮੈ ਨਾ ਜਾਰਿ ਹੈ॥**
**ਲੋਸਟ ਕੇ ਜੜਿ ਗੜਿ ਬੋਹਿਥ ਬਨਾਈਅਤ, ਲੋਸਟਹਿ ਸਾਗਰ ਅਪਾਰ ਪਾਰ ਪਾਰਿ ਹੈ॥**
**ਪ੍ਰਭ ਕੈ ਜਾਨੀਜੈ ਜਨ, ਜਨ ਕੈ ਜਾਨੀਜੈ ਪ੍ਰਭ, ਤਾਂ ਤੇ ਜਨ ਕੋ ਨ ਗੁਨ ਅਉਗੁਨ ਬੀਚਾਰਿ ਹੈ॥੩੯੧॥**

***ਪਦ ਅਰਥ :*** ਧਰਨਿ—ਧਰਨੀ, ਧਰਤੀ। ਪਰਸਪਰ—ਆਪੋ ਵਿਚ। ਸੰਗਮੁ—ਮਿਲਾਪ। ਸਮਾਰਿ ਹੈ—ਸੰਭਾਲਦਾ ਹੈ। ਸੀਂਚ ਕੈ—ਸਿੰਚ ਕੇ। ਤਮਾਲਿ—ਇਕ ਗੁਣਕਾਰੀ ਬ੍ਰਿਛ, ਜੋ ਥੋੜੇ ਉੱਚੇ ਪਹਾੜਾਂ ਤੇ ਜਮਨਾ ਨਦੀ ਦੇ ਕੰਢੇ ਅਕਸਰ ਵੇਖੀਦਾ ਹੈ। ਬਹੁਤ ਕਰਕੇ ਇਸ ਦੀ ਲਕੜ ਦੇ ਬੇੜੇ ਬਣਦੇ ਹਨ। ਬੋਰਤ—ਡੋਬਦਾ। ਕਾਸਟਹ—ਲਕੜ ਨੂੰ। ਜ੍ਵਾਲਾ—ਅਗਨੀ। ਨ ਜਾਰਿ ਹੈ—ਸੜਨ ਨਹੀਂ ਦਿੰਦਾ। ਲੋਸਟ—ਲੋਹਾ। ਜੜਿ—ਜੜ ਕੇ। ਗੜਿ—ਘੜ ਕੇ। ਬੋਹਿਥ—ਜਹਾਜ਼, ਬੇੜਾ। ਸਾਗਰ—ਸਮੁੰਦਰ। ਪ੍ਰਭ—ਮਾਲਕ, ਸੁਆਮੀ। ਜਨ—ਦਾਸ, ਸੇਵਕ।

***ਅਰਥ :*** ਜਿਵੇਂ ਜਲ ਨਾਲ ਧਰਤੀ ਦੀ ਅਤੇ ਧਰਤੀ ਨਾਲ ਜਲ ਦੀ ਪ੍ਰੀਤੀ ਹੁੰਦੀ ਹੈ, (ਦੋਹਾਂ ਵਿਚੋਂ ਹਰ ਕੋਈ) ਪਰਸਪਰ ਪ੍ਰੀਤੀ ਦੇ ਮਿਲਾਪ ਨੂੰ ਸੰਭਾਲਦਾ ਹੈ।

ਜਿਵੇਂ ਜਲ, ਤਮਾਲ ਬ੍ਰਿਛ ਨੂੰ ਸਿੰਚ ਸਿੰਚ ਕੇ ਪ੍ਰਤਿਪਾਲਦਾ ਹੈ, ਜਲ (ਆਪਣੇ ਪਾਲੇ ਹੋਏ ਦੀ) ਲਕੜੀ ਨੂੰ ਡੋਬਦਾ ਨਹੀਂ ਅਤੇ ਨਾ ਹੀ ਉਸ ਨੂੰ ਅੱਗ ਵਿਚ ਸੜਨ ਦਿੰਦਾ ਹੈ।

ਲੋਹੇ ਨੂੰ ਘੜ ਕੇ ਅਤੇ (ਲਕੜ ਨਾਲ) ਜੜ ਕੇ ਬੇੜੇ ਬਣਾਏ ਜਾਂਦੇ ਹਨ, (ਲਕੜ ਦੇ ਸੰਗ ਕਰਕੇ) ਬੇਅੰਤ ਸਮੁੰਦਰ, ਲੋਹੇ ਨੂੰ ਵੀ ਪਾਰਲੇ ਕੰਢੇ ਪਾਰ ਪਹੁੰਚਾ ਦਿੰਦਾ ਹੈ।

ਮਾਲਕ-ਪ੍ਰਭੂ ਤੋਂ (ਭਗਤੀ ਕਰਨ ਵਾਲਾ) ਸੇਵਕ ਜਾਣਿਆ ਜਾਂਦਾ ਹੈ ਅਤੇ ਸੇਵਕ ਤੋਂ ਪ੍ਰਭੂ ਜਾਣਿਆ ਜਾਂਦਾ ਹੈ, ਇਸੇ ਕਰਕੇ ਮਾਲਕ-ਪ੍ਰਭੂ ਆਪਣੇ ਸੇਵਕ ਦੇ ਗੁਣ ਔਗੁਣ ਨਹੀਂ ਵਿਚਾਰਦਾ। (ਅਤੇ ਉਸ ਸੇਵਕ ਦੇ ਸੰਗ-ਸਾਥ ਲਗਣ ਵਾਲੇ ਜਗਿਆਸੂ ਨੂੰ ਵੀ ਪਾਰ ਉਤਾਰ ਦੇਂਦਾ ਹੈ)।੩੯੧।

**ਬਿਆਹ ਸਮੈ ਜੈਸੇ ਦੁਹੂੰ ਓਰ ਗਾਈਅਤਿ ਗੀਤ, ਏਕੈ ਹੁਇ ਲਭਤ ਏਕੈ ਹਾਨਿ ਕਾਨਿ ਜਾਨੀਐ॥**
**ਦੁਹੂੰ ਦਲ ਬਿਖੈ ਜੈਸੇ ਬਾਜਤ ਨੀਸਾਨ ਤਾਨ, ਕਾਹੂ ਕਉ ਜੈ ਕਾਹੂ ਕੋ ਪਰਾਜੈ ਪਹਿਚਾਨੀਐ॥**
**ਜੈਸੇ ਦੁਹੂੰ ਕੂਲ ਸਰਿਤਾ ਮੈ ਭਰਿ ਨਾਉ ਚਲੈ, ਕੋਊ ਮਾਝਿ ਧਾਰਿ ਕੋਊ ਪਾਰਿ ਪਰਵਾਨੀਐ॥**
**ਧਰਮ ਅਧਰਮ ਕਰਮ ਕੈ ਅਸਾਧ ਸਾਧ, ਊਚ ਨੀਚ ਪਦਵੀ ਪ੍ਰਸਿਧ ਉਨਮਾਨੀਐ॥੩੯੨॥**

***ਪਦ ਅਰਥ :*** ਬਿਆਹ—ਵਿਆਹ। ਦੁਹੂੰ ਓਰ—ਦੋਹੀਂ ਪਾਸੀਂ (ਧੋਤਿਆਂ ਤੇ ਪੁਤੇਤਿਆਂ ਦੇ ਘਰ)। ਲਭਤ—ਲਾਭ। ਹਾਨਿ—ਹਾਨੀ, ਨੁਕਸਾਨ। ਕਾਨਿ—ਨਯੂਨਤਾ, ਕਮੀ, ਘਾਟਾ। ਦਲ—ਫ਼ੌਜਾਂ। ਬਿਖੈ—ਵਿਚ। ਨੀਸਾਨ—ਨਗਾਰੇ। ਤਾਨ—ਤਾਣ ਨਾਲ, ਜ਼ੋਰ ਨਾਲ। ਜੈ—ਜਿੱਤ। ਪਰਾਜੈ—ਹਾਰ। ਕੂਲ—ਕੰਢੇ, ਕਿਨਾਰੇ। ਸਰਿਤਾ—ਨਦੀ। ਨਾਉ—ਬੇੜੀ। ਮਾਝਿ—ਦਰਮਿਆਨ, ਵਿਚਕਾਰ। ਧਾਰਿ—ਜਲ ਦੇ ਪਰਵਾਹ ਵਿਚ। ਪਰਵਾਨੀਐ—ਪਰਵਾਨੀ ਜਾਂਦੀ ਹੈ, ਵੇਖੀ ਜਾਂਦੀ ਹੈ। ਧਰਮ ਕਰਮ—ਸ਼ੁਭ (ਭਗਤੀ ਵਾਲੇ) ਕਰਮ। ਅਧਰਮ ਕਰਮ—ਅਸ਼ੁਭ ਮਾਇਆ-ਗ੍ਰਸਤ ਕਰਮ। ਅਸਾਧ—ਮੰਦਾ ਮਨੁੱਖ, ਮਨਮੁਖ। ਸਾਧ—ਉਤਮ ਪੁਰਖ, ਗੁਰਮੁਖਿ। ਪ੍ਰਸਿਧ—ਪ੍ਰਗਟ, ਪਰਤੱਖ। ਉਨਮਾਨੀਐ—ਵੀਚਾਰੀਦੀ ਹੈ।

***ਅਰਥ :*** ਜਿਵੇਂ ਵਿਆਹ ਸਮੇਂ ਦੋਹੀਂ ਪਾਸੀਂ (ਧੋਤਿਆਂ ਤੇ ਪੁਤੇਤਿਆਂ ਦੇ ਘਰ, ਵਿਆਹ ਦੇ) ਗੀਤ ਗਾਏ ਜਾਂਦੇ ਹਨ, ਪਰ ਇਕ ਪਾਸੇ (ਪੁਤੇਤਿਆਂ ਨੂੰ) ਲਾਭ ਹੁੰਦਾ ਹੈ, ਜਦੋਂ ਕਿ ਦੂਜੇ ਪਾਸੇ (ਧੋਤਿਆਂ ਨੂੰ ਕੰਨਿਆ-ਦਾਨ ਕਰਨ ਅਤੇ ਦਾਜ-ਦਹੇਜ ਦੇਣ ਕਰਕੇ) ਘਾਟਾ ਪੈਂਦਾ ਹੈ ਅਤੇ ਹਾਨੀ ਹੁੰਦੀ ਹੈ।

ਜਿਵੇਂ (ਜੁਧ ਸਮੇਂ) ਦੋਹਾਂ ਪਾਸਿਆਂ ਦੇ ਦਲਾਂ ਵਿਚ ਬੜੇ ਤਾਣ ਨਾਲ ਨਗਾਰੇ ਵਜਦੇ ਹਨ, ਪਰ (ਅੰਤ ਨੂੰ) ਕਿਸੇ ਇਕ ਨੂੰ ਜਿੱਤ ਹੁੰਦੀ ਹੈ ਅਤੇ ਕਿਸੇ ਦੂਜੇ ਨੂੰ ਹਾਰ ਹੁੰਦੀ ਵੇਖੀ ਜਾਂਦੀ ਹੈ।

ਜਿਵੇਂ ਨਦੀ ਦੇ ਦੋਹਾਂ ਕੰਢਿਆਂ ਤੋਂ (ਮੁਸਾਫ਼ਰਾਂ ਨਾਲ) ਭਰ ਕੇ ਬੇੜੀ ਚਲਦੀ ਹੈ, ਪਰ ਕੋਈ ਬੇੜੀ ਜਲ-ਪਰਵਾਹ ਦੇ ਦਰਮਿਆਨ ਵਿਚ ਰਹਿ ਜਾਂਦੀ ਹੈ ਅਤੇ ਕੋਈ ਪਾਰ ਹੋਈ ਵੇਖੀਦੀ ਹੈ।

(ਇਸੇ ਤਰ੍ਹਾਂ) ਸ਼ੁਭ (ਉਤਮ) ਕਰਮਾਂ ਕਰਕੇ ਉਤਮ ਪੁਰਖ (ਆਗਿਆਕਾਰੀ ਗੁਰਸਿਖ) ਉਚ ਪਦਵੀ ਵਾਲੇ ਅਤੇ ਅਸ਼ੁਭ (ਨੀਚ) ਕਰਮਾਂ ਕਰਕੇ ਖੋਟੇ ਮਨੁੱਖ ਨੀਚ ਪਦਵੀ ਵਾਲੇ ਪਰਤੱਖ ਜਾਣੇ ਜਾਂਦੇ ਹਨ।੩੯੨।

**ਪਾਹਨ ਕੇ ਰੇਖ ਆਦਿ ਅੰਤ ਨਿਰਬਾਹੁ ਕਰੈ, ਟਰੈ ਨ ਸਨੇਹ ਸਾਧ ਬਿਗ੍ਰਹ ਅਸਾਧ ਕੋ ॥**
**ਜੈਸੇ ਜਲ ਮੈ ਲਕੀਰ ਧੀਰ ਨ ਧਰਤ ਤਤ, ਅਧਮ ਕੀ ਪ੍ਰੀਤਿ ਅਉ ਬਿਰੁਧ ਜੁਧ ਸਾਧ ਕੋ ॥**
**ਥੋਹਰਿ ਉਖਾਰੀ ਉਪਕਾਰੀ ਅਉ ਬਿਕਾਰੀ, ਸਹਜਿ ਸੁਭਾਵ ਸਾਧ ਅਧਮ ਉਪਾਧ ਕੋ ॥**
**ਗੁੰਜਾ ਫਲ ਮਾਨਕ ਸੰਸਾਰਿ ਤੁਲਾਧਾਰ ਬਿਖੈ, ਤੋਲਿ ਕੈ ਸਮਾਨਿ ਮੋਲ ਅਲਪ ਅਗਾਧ ਕੋ ॥੩੯੩॥**

***ਪਦ ਅਰਥ :*** ਪਾਹਨ—ਪੱਥਰ। ਰੇਖ—ਲਕੀਰ। ਨਿਰਬਾਹੁ ਕਰੈ—ਨਿਭਦੀ ਹੈ। ਟਰੈ ਨ—ਟਲਦਾ ਨਹੀਂ। ਸਨੇਹ—ਪਿਆਰ। ਸਾਧ—ਭਲਾ ਮਨੁੱਖ, ਸਤਿਗੁਰੂ ਦਾ ਆਗਿਆਕਾਰੀ ਸਿਖ। ਬਿਗ੍ਰਹ—ਝਗੜਾ, ਲੜਾਈ, ਕਲਹ। ਅਸਾਧ—ਖੋਟਾ ਮਨੁੱਖ, ਸਤਿਗੁਰੂ ਤੋਂ ਬੇਮੁਖ ਪ੍ਰਾਣੀ। ਧੀਰ ਨ ਧਰਤ—ਧੀਰਜ ਨਹੀਂ ਧਰਦੀ, ਟਿਕੀ ਨਹੀਂ ਰਹਿ ਸਕਦੀ। ਤਤ—ਤਤਕਾਲ, ਉਸੇ ਵੇਲੇ। ਅਧਮ—ਨੀਚ। ਅਉ—ਅਤੇ। ਬਿਰੁਧ—ਵਿਰੋਧਤਾ। ਜੁਧ—ਲੜਾਈ, ਝਗੜਾ। ਉਖਾਰੀ—ਗੰਨਾ। ਬਿਕਾਰੀ—ਦੁਖਦਾਈ। ਸਹਜਿ ਸੁਭਾਵ—ਸ਼ਾਂਤੀ ਵਾਲਾ ਸੁਭਾਅ। ਉਪਾਧ—ਫ਼ਸਾਦ, ਬਖੇੜਾ, ਪੁਆੜਾ। ਗੁੰਜਾ ਫਲ—ਰਤਕਾਂ ਦੇ ਬੂਟੇ ਦਾ ਫਲ, ਰਤੀ। ਮਾਨਕ—ਲਾਲ ਰੰਗ ਦਾ ਰਤਨ। ਸੰਸਾਰਿ—ਸੰਸਾਰ ਵਿਚ। ਤੁਲਾਧਾਰ ਬਿਖੈ—ਤਕੜੀ ਵਿਚ। ਸਮਾਨਿ—ਬਰਾਬਰ, ਇਕੋ ਜਿਹਾ। ਅਲਪ—ਤੁਛ। ਅਗਾਧ—ਜਿਸ ਦੀ ਕੋਈ ਥਾਹ ਨਾ ਹੋਵੇ, ਬੇਅੰਤ।

***ਅਰਥ :*** (ਜਿਵੇਂ) ਪੱਥਰ 'ਤੇ ਪਈ ਲਕੀਰ, ਆਦਿ ਅੰਤ ਤਕ ਪੱਥਰ ਨਾਲ ਨਿਭਦੀ ਹੈ, (ਉਹ ਮਿਟਦੀ ਨਹੀਂ)। ਇਉਂ ਹੀ ਸਾਧੂ ਉਤਮ ਪੁਰਖ ਦਾ (ਗੁਰ-ਚਰਨਾਂ ਨਾਲ) ਪਿਆਰ ਅਤੇ ਮੰਦੇ ਮਨੁੱਖ ਦਾ ਵੈਰ-ਵਿਰੋਧ ਟਲਦਾ ਨਹੀਂ, ਅਮਿੱਟ ਹੈ।

ਜਿਵੇਂ ਪਾਣੀ ਵਿਚ ਖਿਚੀ ਲਕੀਰ ਛਿਨ ਭਰ ਵੀ ਧੀਰਜ ਨਹੀਂ ਧਰਦੀ (ਉਸੇ ਵੇਲੇ ਮਿਟ ਜਾਂਦੀ ਹੈ), ਇਉਂ ਹੀ ਨੀਚ ਮਨੁੱਖ ਦੀ ਪ੍ਰੀਤੀ ਅਤੇ ਭਲੇ ਪੁਰਖ ਦੀ ਵਿਰੋਧਤਾ ਜਾਂ ਲੜਾਈ ਝਗੜਾ ਤਤ-ਛਿਨ ਮਿਟ ਜਾਂਦਾ ਹੈ।

(ਜਿਵੇਂ) ਥੋਹਰ (ਕੰਡਿਆਂ ਕਰਕੇ) ਦੁਖਦਾਈ ਹੁੰਦੀ ਹੈ ਅਤੇ ਗੰਨਾ (ਮਿੱਠੇ ਰਸ ਕਰਕੇ) ਉਪਕਾਰੀ ਹੁੰਦਾ ਹੈ, ਇਸੇ ਤਰ੍ਹਾਂ ਸਾਧੂ ਪੁਰਖਾਂ ਦਾ ਸ਼ਾਂਤ ਸੁਭਾਵ ਅਤੇ ਨੀਚ ਮਨੁੱਖ ਦਾ ਪੁਆੜੇ ਖੜੇ ਕਰਨ ਵਾਲਾ ਸੁਭਾਵ ਹੁੰਦਾ ਹੈ।

(ਜਿਵੇਂ) ਸੰਸਾਰ ਵਿਚ ਰਤੀ ਅਤੇ ਰਤਨ (ਦੋਵੇਂ ਲਾਲ ਰੰਗ ਦੇ) ਤਕੜੀ ਵਿਚ ਤੋਲਿਆਂ ਇਕੋ ਜਿਹੇ ਜਾਪਦੇ ਹਨ, ਪਰ ਮੁੱਲ ਕੀਤਿਆਂ (ਰਤੀ ਦਾ ਮੁੱਲ) ਤੁਛ ਅਤੇ (ਰਤਨ ਦਾ ਮੁੱਲ) ਬੇਅੰਤ ਹੁੰਦਾ ਹੈ (ਤਿਵੇਂ ਹੀ ਖੋਟਾ ਅਤੇ ਭਲਾ ਪੁਰਖ ਦਿਸਣ ਨੂੰ ਭਾਵੇਂ ਇਕੋ ਜਿਹੇ ਜਾਪਣ, ਪਰ ਖੋਟੇ ਮਨੁੱਖ ਦਾ ਭੈੜੇ ਕਰਮਾਂ ਕਰਕੇ ਕਿਤੇ ਰਤੀ ਸਮਾਨ ਤੁਛ ਆਦਰ ਨਹੀਂ, ਜਦ ਕਿ ਰਤਨ ਸਮਾਨ ਉਤਮ ਗੁਣਾਂ ਕਰਕੇ ਉਤਮ ਪੁਰਖ ਦਾ ਹਰ ਕੋਈ ਸਤਿਕਾਰ ਕਰਦਾ ਹੈ)।੩੯੩।

**ਜੈਸੇ ਕੁਲਾ ਬਧੂ ਅੰਗ ਰਚਤ ਸੀਗਾਰ ਖੋੜਸ, ਤੇਈ ਗਨਿਕਾ ਰਚਤ ਸਕਲ ਸੀਗਾਰ ਜੀ ॥**
**ਕੁਲਾ ਬਧੂ ਸਿਹਜਾ ਸਮੈ ਰਮੈ ਭਤਾਰ ਏਕ, ਬੇਸ੍ਵਾ ਤਉ ਅਨੇਕ ਸੈ ਕਰਤ ਬਿਭਚਾਰ ਜੀ ॥**
**ਕੁਲਾ ਬਧੂ ਸੰਗਮੁ ਸੁਜਸ ਨਿਰਦੋਖ ਮੋਖ, ਬੇਸ੍ਵਾ ਪਰਸਤ ਅਪਜਸ ਹੁਇ ਬਿਕਾਰ ਜੀ ॥**
**ਤੈਸੇ ਗੁਰਸਿਖਨ ਕਉ ਪਰਮ ਪਵਿਤ੍ਰ ਮਾਇਆ, ਸੋਈ ਦੁਖਦਾਇਕ ਹੁਇ ਦਹਤਿ ਸੰਸਾਰ ਜੀ ॥੩੯੪॥**

***ਪਦ ਅਰਥ :*** ਬਧੂ—ਵਹੁਟੀ, ਨਵ-ਵਿਆਹਤਾ ਇਸਤ੍ਰੀ, ਨੂੰਹ। ਖੋੜਸ—ਸੋਲ੍ਹਾਂ। ਗਨਿਕਾ—ਵੇਸਵਾ। ਰਮੈ—ਰਮਦੀ ਹੈ, ਭੋਗਦੀ ਹੈ। ਭਤਾਰ—ਪਤੀ। ਬਿਭਚਾਰ—ਦੁਰਾਚਾਰ, ਮੰਦ ਕਰਮ। ਸੰਗਮੁ—ਮਿਲਾਪ। ਸੁਜਸ—ਨੇਕ-ਨਾਮੀ। ਨਿਰਦੋਖ—ਦੋਖਾਂ (ਦੂਸ਼ਣਾਂ) ਤੋਂ ਰਹਿਤ। ਅਪਜਸ—ਬਦਨਾਮੀ। ਬਿਕਾਰ—ਐਬ। ਦਹਤਿ—ਸਾੜਦੀ ਹੈ।

***ਅਰਥ :*** ਜਿਵੇਂ ਸ੍ਰੇਸ਼ਟ ਕੁਲ ਦੀ ਵਹੁਟੀ ਆਪਣੇ ਅੰਗਾਂ ਤੇ ਸੋਲ੍ਹਾਂ ਤਰ੍ਹਾਂ ਦੇ ਸ਼ਿੰਗਾਰ ਕਰਦੀ ਹੈ, ਓਹੋ ਸਾਰੇ ਸ਼ਿੰਗਾਰ ਵੇਸਵਾ ਕਰਦੀ ਹੈ।

ਕੁਲ-ਵਿਆਹਤਾ ਇਸਤ੍ਰੀ ਇਕ ਪਤੀ ਦੀ ਸੇਜਾ ਰਮਦੀ ਹੈ, ਪਰ ਵੇਸਵਾ ਤਾਂ ਅਨੇਕਾਂ ਨਾਲ ਦੁਰਾਚਾਰ (ਮੰਦ ਕਰਮ) ਕਰਦੀ ਹੈ।

ਕੁਲ-ਇਸਤ੍ਰੀ ਪਤੀ-ਮਿਲਾਪ ਕਰਕੇ ਨੇਕਨਾਮੀ ਖਟਦੀ ਹੈ ਅਤੇ ਦੂਸ਼ਣ-ਰਹਿਤ ਹੁੰਦੀ ਹੈ, ਜਦ ਕਿ ਵੇਸਵਾ ਐਬਾਂ ਕਾਰਨ ਅਨੇਕਾਂ ਨਾਲ ਭੋਗ-ਬਿਲਾਸ ਕਰਦੀ ਬਦਨਾਮ ਹੁੰਦੀ ਹੈ।

ਇਸੇ ਤਰ੍ਹਾਂ ਗੁਰੂ ਕੇ ਆਗਿਆਕਾਰੀ ਸਿੱਖਾਂ ਲਈ ਮਾਇਆ ਪਰਮ ਪਵਿਤਰ ਹੋ ਜਾਂਦੀ ਹੈ (ਕਿਉਂਕਿ ਗੁਰਸਿਖ ਪਰਉਪਕਾਰ ਕਰਦਿਆਂ ਉਸ ਨੂੰ ਗੁਰੂ-ਲੇਖੇ ਲਾਂਦੇ ਹਨ), ਪਰ ਉਹੋ ਮਾਇਆ ਸੰਸਾਰ ਦੇ ਪ੍ਰਾਣੀਆਂ ਨੂੰ ਦੁਖਦਾਈ ਅਤੇ (ਤ੍ਰਿਸ਼ਨਾ ਦੀ ਅੱਗ ਵਿਚ) ਸਾੜਦੀ ਹੈ।੩੯੪।

**ਸੋਈ ਲੋਹਾ ਬਿਸੁ ਬਿਖੈ ਬਿਬਿਧਿ ਬੰਧਨ ਰੂਪ, ਸੋਈ ਤਉ ਕੰਚਨ ਜੋਤਿ ਪਾਰਸ ਪ੍ਰਸੰਗ ਹੈ॥**
**ਸੋਈ ਤਉ ਸਿੰਗਾਰ ਅਤਿ ਸੋਭਤ ਪਤਿਬ੍ਰਤਾ ਕਉ, ਸੋਈ ਅਭਰਨੁ ਗਨਿਕਾ ਰਚਿਤ ਅੰਗ ਹੈ॥**
**ਸੋਈ ਸ੍ਵਾਂਤਿ ਬੂੰਦ ਮਿਲਿ ਸਾਗਰ ਮੁਕਤਾ ਫਲ, ਸੋਈ ਸ੍ਵਾਂਤਿ ਬੂੰਦ ਬਿਖੁ ਭੇਟਤ ਭੁਇਅੰਗ ਹੈ॥**
**ਤੈਸੇ ਮਾਇਆ ਕਿਰਤ ਬਿਰਤ ਹੈ ਬਿਕਾਰ ਜਗ, ਪਰਉਪਕਾਰ ਗੁਰਸਿਖਨ ਸ੍ਰਬੰਗ ਹੈ॥੩੯੫॥**

***ਪਦ ਅਰਥ :*** ਬਿਸੁ ਬਿਖੈ—ਸੰਸਾਰ ਵਿਚ। ਬਿਬਿਧਿ—ਕਈ ਤਰ੍ਹਾਂ। ਬੰਧਨ—ਫਾਹੀ। ਕੰਚਨ—ਸੋਨਾ। ਜੋਤਿ—ਪ੍ਰਕਾਸ਼, ਚਮਕ। ਪਾਰਸ ਪ੍ਰਸੰਗ—ਪਾਰਸ ਦਾ ਮਿਲਾਪ। ਅਭਰਨੁ—ਗਹਿਣਾ, ਹਾਰ-ਸ਼ਿੰਗਾਰ। ਗਨਿਕਾ—ਵੇਸਵਾ। ਸ੍ਵਾਂਤਿ ਬੂੰਦ—ਸਵਾਂਤੀ ਨਛਤ੍ਰ ਵਿਚ ਹੋਣ ਵਾਲੀ ਬਰਖਾ ਦੀ ਬੂੰਦ। ਸਾਗਰ—ਸਮੁੰਦਰ। ਮੁਕਤਾ ਫਲ—(ਕੀਮਤੀ) ਮੋਤੀ। ਬਿਖੁ—ਵਿਹੁ, ਜ਼ਹਿਰ। ਭੁਇਅੰਗ—ਸੱਪ। ਕਿਰਤ ਬਿਰਤ—ਕਾਰ ਵਿਹਾਰ। ਬਿਕਾਰ—ਐਬ। ਸ੍ਰਬੰਗ—ਸਾਰੇ ਅੰਗਾਂ ਕਰਕੇ, ਹਰ ਤਰ੍ਹਾਂ ਨਾਲ।

***ਅਰਥ :*** ਉਹੀ ਲੋਹਾ ਸੰਸਾਰ ਵਿਚ (ਹੱਥਕੜੀਆਂ ਬੇੜੀਆਂ, ਸੰਗਲ ਆਦਿ) ਕਈ ਤਰ੍ਹਾਂ ਨਾਲ ਬੰਧਨ ਰੂਪ ਹੁੰਦਾ ਹੈ ਅਤੇ ਉਹੋ ਹੀ ਲੋਹਾ ਪਾਰਸ ਦੇ ਮਿਲਾਪ ਨਾਲ ਸੋਨਾ ਹੋ ਚਮਕਦਾ ਹੈ।

ਓਹੋ ਹੀ ਸ਼ਿੰਗਾਰ ਪਤੀਬ੍ਰਤਾ ਇਸਤ੍ਰੀ ਲਈ ਸੁਭਾਇਮਾਨ ਹੁੰਦਾ ਹੈ, ਪਰ ਓਹੋ ਹਾਰ-ਸ਼ਿੰਗਾਰ ਵੇਸਵਾ ਆਪਣੇ ਅੰਗਾਂ 'ਤੇ ਸਜਾਉਂਦੀ ਹੈ (ਤਾਂ ਉਹ ਸ਼ਿੰਗਾਰ ਦੇ ਗਹਿਣੇ ਫਿਟਕਾਰੇ ਜਾਂਦੇ ਹਨ)।

ਸਵਾਂਤੀ ਨਛੱਤ੍ਰ ਵਿਚ ਹੋਣ ਵਾਲੀ ਬਰਖ਼ਾ ਦੀ ਉਹੀ ਬੂੰਦ ਸਮੁੰਦਰ ਵਿਚ (ਸਿੱਪ ਨਾਲ) ਮਿਲ ਕੇ ਕੀਮਤੀ ਮੋਤੀ ਬਣ ਜਾਂਦੀ ਹੈ, ਪਰ ਓਹੋ ਸਵਾਂਤੀ ਬੂੰਦ ਸੱਪ ਨਾਲ ਮਿਲ ਕੇ (ਭਾਵ, ਮੂੰਹ ਵਿਚ ਪੈ ਕੇ) ਜ਼ਹਿਰ ਹੋ ਜਾਇਆ ਕਰਦੀ ਹੈ।

ਇਸੇ ਤਰ੍ਹਾਂ ਮਾਇਆ, ਸੰਸਾਰ ਦੇ ਕਾਰ-ਵਿਹਾਰੀ ਮਨੁੱਖਾਂ ਲਈ ਵਿਕਾਰ ਰੂਪ ਹੈ, ਪਰ ਸਤਿਗੁਰੂ ਦੇ ਆਗਿਆਕਾਰੀ ਸਿੱਖਾਂ ਲਈ (ਓਹੋ ਮਾਇਆ) ਹਰ ਤਰ੍ਹਾਂ ਨਾਲ ਪਰਉਪਕਾਰੀ ਹੈ (ਭਾਵ, ਦੁਖੀਆਂ ਲੋੜਵੰਦਾਂ ਲਈ ਵਰਤੀਜ ਕੇ ਗੁਰੂ ਲੇਖੇ ਲਗਦੀ ਹੈ)।੩੯੫।

**ਕਊਆ ਜਉ ਮਰਾਲ ਸਭਾ ਜਾਇ ਬੈਠੇ ਮਾਨਸਰ, ਦੁਚਿਤ ਉਦਾਸ ਬਾਸ ਆਸ ਦੁਰਗੰਧ ਕੀ॥**
**ਸ੍ਵਾਨ ਜਿਉ ਬੈਠਾਈਐ ਸੁਭਗ ਪ੍ਰਜੰਕ ਪਰਿ, ਤਿਆਗਿ ਜਾਇ ਚਾਕੀ ਚਾਟੈ ਹੀਨ ਮਤਿ ਅੰਧ ਕੀ॥**
**ਗਰਧਭ ਅੰਗ ਅਰਗਜਾ ਜਉ ਲੇਪਨ ਕੀਜੈ, ਲੋਟਤ ਭਸਮ ਸੰਗਿ ਹੈ ਕੁਟੇਵ ਕੰਧ ਕੀ॥**
**ਤੈਸੇ ਹੀ ਅਸਾਧ ਸਾਧ ਸੰਗਤਿ ਨ ਪ੍ਰੀਤਿ ਚੀਤਿ, ਮਨਸਾ ਉਪਾਧ ਅਪਰਾਧ ਸਨਬੰਧ ਕੀ॥੩੯੬॥**

***ਪਦ ਅਰਥ :*** ਕਊਆ—ਕਾਂ। ਮਰਾਲ—ਹੰਸ। ਮਾਨਸਰ—ਮਾਨ ਸਰੋਵਰ। ਬਾਸ—ਵਾਸਾ, ਵਸਣਾ, ਟਿਕਣਾ। ਦੁਰਗੰਧ—ਗੰਦਗੀ, ਵਿਸ਼ਟਾ। ਸ੍ਵਾਨ—ਕੁੱਤਾ। ਸੁਭਗ—ਸੁੰਦਰ। ਪ੍ਰਜੰਕ—ਪਲੰਘ। ਤਿਆਗਿ—ਛਡ ਕੇ। ਹੀਨ ਮਤਿ—ਖੋਟੀ ਮਤਿ। ਅੰਧ—ਮੂਰਖ। ਗਰਧਭ—ਖੋਤਾ। ਅੰਗ—ਸਰੀਰ। ਅਰਗਜਾ—ਕਸਤੂਰੀ ਚੰਦਨ ਕੇਸਰ ਆਦਿ ਸੁਗੰਧਤ ਵਸਤੂਆਂ ਤੋਂ ਬਣਾਇਆ ਹੋਇਆ ਇਕ ਪਦਾਰਥ। ਲੋਟਤ—ਲੇਟਦਾ ਹੈ। ਕੁਟੇਵ—ਭੈੜਾ ਸੁਭਾਵ। ਕੰਧ—ਸਰੀਰ, ਪਿੰਡਾ। ਅਸਾਧ—ਖੋਟਾ ਮਨੁੱਖ, ਸਤਿਗੁਰੂ ਤੋਂ ਬੇਮੁਖ। ਮਨਸਾ—ਕਾਮਨਾ, ਇੱਛਾ। ਉਪਾਧ—ਉਪਦ੍ਰਵ। ਅਪਰਾਧ—ਗੁਨਾਹ, ਪਾਪ।

***ਅਰਥ :*** ਕਾਂ ਜੇ ਮਾਨ ਸਰੋਵਰ ਉਤੇ ਹੰਸਾਂ ਦੀ ਸਭਾ ਵਿਚ ਜਾ ਬੈਠੇ ਤਾਂ ਉਹ ਗੰਦਗੀ ਦੀ ਆਸ ਵਿਚ, ਉਥੇ ਦੁਚਿੱਤਾ ਤੇ ਉਦਾਸ ਹੀ ਰਹੇਗਾ।

ਜਿਵੇਂ ਕੁੱਤੇ ਨੂੰ ਜੇ ਸੁੰਦਰ ਪਲੰਘ 'ਤੇ ਜਾ ਬਿਠਾਈਏ ਤਾਂ ਖੋਟੀ ਮਤਿ ਤੇ ਮੂਰਖ ਹੋਣ ਕਰਕੇ ਉਹ ਉਸ ਨੂੰ ਛਡ ਕੇ ਚੱਕੀ ਚਟਣ ਤੁਰ ਪਏਗਾ।

ਖੋਤੇ ਦੇ ਸਰੀਰ 'ਤੇ ਜੇ ਚੰਦਨ-ਕਸਤੂਰੀ-ਕੇਸਰ ਆਦਿ ਦਾ ਸੁਗੰਧਤ ਲੇਪ ਕੀਤਾ ਜਾਏ ਤਾਂ ਉਹ ਪਿੰਡੇ ਦੇ ਭੈੜੇ ਸੁਭਾਵ

ਕਰਕੇ ਸੁਆਹ ਮਿੱਟੀ 'ਤੇ ਜਾ ਕੇ ਲੇਟਣੀਆਂ ਲਵੇਗਾ।

ਇਉਂ ਹੀ ਸਤਿਗੁਰੂ ਤੋਂ ਬੇਮੁਖ ਖੋਟੇ ਮਨੁੱਖ ਦੇ ਚਿਤ ਵਿਚ, ਗੁਰਮੁਖਿ ਸਾਧੂ ਪੁਰਸ਼ਾਂ ਦੀ ਸੰਗਤਿ ਵਿਚ (ਮਿਲ ਬੈਠਣ ਦੀ) ਪ੍ਰੀਤੀ ਨਹੀਂ ਹੁੰਦੀ, ਸਗੋਂ ਉਪਾਧੀਆਂ ਖੜੀਆਂ ਕਰਨ ਅਤੇ ਅਪਰਾਧ ਕਮਾਉਣ ਦੇ ਸੰਬੰਧ ਵਿਚ ਉਸ ਦੀ ਮਨਸਾ ਬਣੀ ਰਹਿੰਦੀ ਹੈ।੩੮੬।

**ਨਿਰਾਧਾਰ ਕੋ ਆਧਾਰੁ ਆਸਰੋ ਨਿਰਾਸਨ ਕੋ, ਨਾਥੁ ਹੈ ਅਨਾਥਨ ਕੋ ਦੀਨ ਕੋ ਦਇਆਲੁ ਹੈ॥**
**ਅਸਰਨਿ ਸਰਨਿ ਅਉ ਨਿਰਧਨ ਕੋ ਹੈ ਧਨ, ਟੇਕ ਅੰਧਨ ਕੀ ਅਉ ਕਿਰਪਨ ਕ੍ਰਿਪਾਲੁ ਹੈ॥**
**ਅਕ੍ਰਿਤਘਨ ਕੇ ਦਾਤਾਰ ਪਤਿਤ ਪਾਵਨ ਪ੍ਰਭੁ, ਨਰਕ ਨਿਵਾਰਨ ਪ੍ਰਤਗਿਆ ਪ੍ਰਤਿਪਾਲੁ ਹੈ॥**
**ਅਵਗੁਨ ਹਰਨ ਕਰਨਿ ਕਰਤਗਿਆ ਸੁਆਮੀ, ਸੰਗੀ ਸਰਬੰਗਿ ਰਸ ਰਸਿਕ ਰਸਾਲੁ ਹੈ॥੩੮੭॥**

[*ਨੋਟ:* ਅਸਾਧ (ਖੋਟੇ) ਮਨੁੱਖਾਂ ਨੂੰ ਉਪਦੇਸ਼ ਹੈ ਕਿ ਗੁਰੂ-ਪਰਮੇਸ਼ਰ ਤਾਂ ਸਦਾ ਬਖ਼ਸ਼ਿੰਦ ਹੈ।]

***ਪਦ ਅਰਥ:*** ਨਿਰਾਧਾਰ—ਨਿਰ-ਅਧਾਰ, ਅਧਾਰ ਤੋਂ ਬਿਨਾਂ। ਦਇਆਲੁ—ਦਇਆ ਦਾ ਘਰ। ਅਸਰਨਿ—ਜਿਨ੍ਹਾਂ ਦੀ ਕੋਈ ਸ਼ਰਨ ਨਹੀਂ ਹੈ। ਅਉ—ਅਤੇ। ਕਿਰਪਨ—ਕੰਜੂਸ। ਅਕ੍ਰਿਤਘਨ—ਅਹਿਸਾਨ-ਫ਼ਰਾਮੋਸ਼, ਉਪਕਾਰ ਵਿਸਾਰਨ ਵਾਲਾ। ਪਤਿਤ—ਪਾਪੀ। ਪਾਵਨ—ਪਵਿਤਰ। ਪ੍ਰਭੁ—ਪ੍ਰਭੂ, ਮਾਲਕ, ਸੁਆਮੀ। ਨਿਵਾਰਨ—ਦੂਰ ਕਰਨਾ। ਪ੍ਰਤਗਿਆ—ਵਚਨ-ਬਧ ਹੋਣਾ, ਪ੍ਰਣ ਕਰਨਾ। ਪ੍ਰਤਿਪਾਲੁ—(ਬਿਰਦ) ਪਾਲਣ ਵਾਲਾ। ਹਰਨ—ਨਾਸ ਕਰਨਾ। ਕਰਨਿ ਕਰਤਗਿਆ—ਜੋ ਸਭ ਦੇ ਕੀਤੇ ਨੂੰ ਜਾਣਦਾ ਹੈ। ਸੰਗੀ—ਸਾਥ ਨਿਭਾਉਣ ਵਾਲਾ, ਸਾਥੀ। ਸਰਬੰਗਿ—ਸਾਰੇ ਅੰਗਾਂ ਕਰਕੇ, ਹਰ ਤਰ੍ਹਾਂ ਨਾਲ। ਰਸਿਕ—ਰਸੀਏ। ਰਸਾਲੁ—ਰਸ ਵਾਲਾ, ਰਸ-ਆਲਯ, ਰਸਾਂ ਦਾ ਘਰ।

***ਅਰਥ:*** (ਜਿਨ੍ਹਾਂ ਦਾ ਕੋਈ ਅਧਾਰ ਨਹੀਂ, (ਵਾਹਿਗੁਰੂ) ਉਨ੍ਹਾਂ ਲਈ ਅਧਾਰ ਹੈ, ਜਿਨ੍ਹਾਂ ਦਾ ਕੋਈ ਆਸਰਾ ਨਹੀਂ ਉਨ੍ਹਾਂ ਲਈ ਆਸਰਾ ਹੈ। ਜਿਹੜੇ ਅਨਾਥ ਹਨ ਉਨ੍ਹਾਂ ਦਾ ਉਹ ਨਾਥ-ਸੁਆਮੀ ਹੈ ਅਤੇ ਦੀਨਾਂ ਦੁਖੀਆਂ ਲਈ ਦਇਆ ਦਾ ਘਰ ਹੈ।

ਜਿਨ੍ਹਾਂ ਨੂੰ ਕਿਤੇ ਸ਼ਰਨ ਨਹੀਂ ਮਿਲਦੀ ਉਨ੍ਹਾਂ ਨੂੰ ਸ਼ਰਨ ਦੇਣ ਵਾਲਾ ਹੈ ਅਤੇ ਨਿਰਧਨਾਂ ਲਈ (ਉਸ ਦਾ ਨਾਮ) ਸੱਚਾ ਧਨ ਹੈ। ਅੰਨ੍ਹਿਆਂ ਲਈ ਟੋਹਣੀ ਹੈ ਅਤੇ ਕੰਜੂਸਾਂ 'ਤੇ ਵੀ ਉਹ ਕਿਰਪਾ ਕਰਨ ਵਾਲਾ ਹੈ।

ਉਪਕਾਰ ਭੁਲਾਉਣ ਵਾਲੇ ਅਕ੍ਰਿਤਘਣਾਂ ਨੂੰ ਦਾਤਾਂ ਦੇਣ ਵਾਲਾ ਹੈ ਅਤੇ ਪਾਪੀਆਂ ਨੂੰ ਪਵਿਤਰ ਕਰਨ ਵਾਲਾ ਮਾਲਕ-ਪ੍ਰਭੂ ਹੈ। ਨਰਕਾਂ ਤੋਂ ਬਚਾਉਣ ਵਾਲਾ ਅਤੇ ਆਪਣੇ ਬਿਰਦ (ਮੁਢ-ਕਦੀਮਾਂ ਦੇ ਸੁਭਾਅ) ਦੀ ਪ੍ਰਤੱਗਿਆ ਪਾਲਣ ਵਾਲਾ ਹੈ।

ਔਗੁਣਾਂ ਨੂੰ ਮੇਟਣ ਵਾਲਾ ਅਤੇ ਸਭ ਦੇ (ਗੁਪਤ ਪਰਗਟ) ਕੀਤੇ ਕਰਮਾਂ ਨੂੰ ਜਾਨਣ ਵਾਲਾ ਸੁਆਮੀ ਹੈ। ਹਰ ਤਰ੍ਹਾਂ ਨਾਲ ਸਾਥ ਨਿਭਾਉਣ ਵਾਲਾ ਸਾਥੀ ਹੈ। ਐਸਾ ਪ੍ਰਭੂ, ਰਸ ਮਾਣਨ ਵਾਲੇ ਰਸੀਆਂ ਲਈ ਰਸਾਂ ਦਾ ਘਰ ਹੈ।੩੮੭।

**ਕੋਇਲਾ ਸੀਤਲ ਕਰ ਕਰਤ ਸਿਆਮ ਗਹੇ, ਪਰਸਿ ਤਪਤ ਪਰਦਗਧ ਕਰਤ ਹੈ॥**
**ਕੂਕਰ ਕੇ ਚਾਟਤ ਕਲੇਵਰਹਿ ਲਾਗੈ ਛੋਤਿ, ਕਾਟਤ ਸਰੀਰ ਪੀਰ ਧੀਰ ਨ ਧਰਤ ਹੈ॥**
**ਫੂਟਤ ਜਿਉ ਗਾਗਰ ਪਰਤ ਹੀ ਪਖਾਨ ਪਰਿ, ਪਾਹਨ ਪਰਤ ਪੁਨਿ ਗਾਗਰ ਹਰਤ ਹੈ॥**
**ਤੈਸੇ ਹੀ ਅਸਾਧ ਸੰਗਿ ਪ੍ਰੀਤਿ ਹੂੰ ਬਿਰੋਧ ਬੁਰੋ, ਲੋਕ ਪਰਲੋਕ ਦੂਖ ਦੋਖ ਨ ਟਰਤ ਹੈ॥੩੮੮॥**

***ਪਦ ਅਰਥ:*** ਸੀਤਲ—ਠੰਢਾ, ਬੁਝਿਆ ਹੋਇਆ। ਕਰ—ਹੱਥ। ਸਿਆਮ—ਕਾਲਾ। ਗਹੈ—ਫੜਿਆਂ। ਪਰਸਿ—ਛੂਹਣ ਨਾਲ। ਤਪਤ—ਤਾਪਦਾ, ਸਾੜਦਾ। ਪਰਦਗਧ—ਬੁਰੀ ਤਰ੍ਹਾਂ ਸਾੜ ਦੇਣਾ। ਕੂਕਰ—ਕੁੱਤਾ। ਕਲੇਵਰਹਿ—ਸਰੀਰ ਨੂੰ। ਛੋਤਿ—ਛੂਤ, ਭਿੱਟ। ਕਾਟਤ—ਕਟਣ ਨਾਲ, ਵਢਣ ਨਾਲ। ਪੀਰ—ਪੀੜਾ। ਧੀਰ ਨ ਧਰਤ ਹੈ—ਧੀਰਜ ਨਹੀਂ ਆਉਂਦੀ। ਫੂਟਤ—ਫੁਟਦਾ ਹੈ, ਟੁਟਦਾ ਹੈ। ਗਾਗਰ—ਘੜਾ। ਪਰਤ ਹੀ—ਪੈਂਦਿਆਂ ਹੀ। ਪਖਾਨ—ਪੱਥਰ। ਪੁਨਿ—ਪੁਨਾ, ਫਿਰ। ਹਰਤ—ਨਾਸ ਕਰਨਾ। ਅਸਾਧ—ਖੋਟਾ ਮਨੁੱਖ। ਪ੍ਰੀਤਿ ਹੂੰ—ਪ੍ਰੀਤੀ ਵੀ। ਦੋਖ—ਦੂਸ਼ਣ। ਨ ਟਰਤ ਹੈ—ਟਲ ਨਹੀਂ ਸਕਦਾ।

***ਅਰਥ:*** ਕੋਲਾ ਜੇ (ਬੁਝਿਆ ਹੋਇਆ) ਠੰਢਾ ਹੋਵੇ ਤਾਂ ਫੜਿਆਂ ਹੱਥ ਕਾਲੇ ਕਰਦਾ ਹੈ, ਪਰ ਤਪਦੇ ਨੂੰ ਛੂਹਣ ਨਾਲ ਬੁਰੀ ਤਰ੍ਹਾਂ ਸਾੜਦਾ ਹੈ। (ਭਾਵ, ਕੋਲਾ ਠੰਢਾ ਤੱਤਾ ਦੋਵੇਂ ਤਰ੍ਹਾਂ ਦੁਖਦਾਈ ਹੈ)।

(ਜਿਵੇਂ) ਕੁੱਤੇ ਦੇ ਚਟਣ ਨਾਲ ਸਰੀਰ ਨੂੰ ਛੂਤ (ਦੀ ਬੀਮਾਰੀ) ਲਗਦੀ ਹੈ ਅਤੇ ਵਢ ਖਾਣ ਨਾਲ ਸਰੀਰ ਨੂੰ ਸਖ਼ਤ ਪੀੜਾ ਹੁੰਦੀ ਹੈ, ਚੈਨ ਨਹੀਂ ਆਉਂਦਾ। (ਭਾਵ, ਕੁੱਤੇ ਦਾ ਚਟਣਾ ਤੇ ਵਢਣਾ ਦੋਵੇਂ ਦੁਖ ਰੂਪ ਹਨ)।

ਜਿਵੇਂ ਘੜਾ ਪੱਥਰ ਉਤੇ ਡਿਗਣ ਨਾਲ ਟੁਟ ਜਾਂਦਾ ਹੈ ਅਤੇ ਜੇ ਪੱਥਰ ਘੜੇ 'ਤੇ ਡਿਗ ਜਾਏ ਤਾਂ ਵੀ ਘੜਾ ਹੀ ਨਾਸ਼ ਹੁੰਦਾ ਹੈ। (ਭਾਵ, ਪੱਥਰ ਘੜੇ ਲਈ ਹਰ ਤਰ੍ਹਾਂ ਵਿਨਾਸ਼ਕਾਰੀ ਹੈ)।

ਤਿਵੇਂ ਹੀ ਮੰਦੇ ਪੁਰਖ (ਅਸਾਧ) ਨਾਲ ਪ੍ਰੀਤੀ ਪਾਉਣੀ ਵੀ ਮਾੜੀ ਹੈ ਅਤੇ ਵਿਰੋਧ ਕਰਨਾ ਵੀ ਬੁਰਾ ਹੈ। ਇਉਂ ਇਸ ਲੋਕ ਵਿਚ ਵੀ ਅਤੇ ਪਰਲੋਕ ਵਿਚ ਵੀ ਦੁਖਾਂ ਤੇ ਦੂਸ਼ਣਾਂ ਤੋਂ ਬਚ ਨਹੀਂ ਸਕੀਦਾ।੩੮੮।

**ਛਤ੍ਰ ਕੇ ਬਦਲੇ ਜੈਸੇ ਬੈਠੇ ਛਤਨਾ ਕੀ ਛਾਹਿ, ਹੀਰਾ ਅਮੋਲਕ ਬਦਲੇ ਫਟਕੁ ਕਉ ਪਾਈਐ॥**
**ਜੈਸੇ ਮਨਿ ਕੰਚਨ ਕੇ ਬਦਲੇ ਕਾਚ ਗੁੰਜਾ ਫਲ, ਕਾਂਬਰੀ ਪਟੰਬਰ ਕੇ ਬਦਲੇ ਓਢਾਈਐ॥**
**ਅੰਮ੍ਰਿਤ ਮਿਸਟਾਨ ਪਾਨ ਕੇ ਬਦਲੇ ਕਰੀ ਫਲ, ਕੇਸਰ ਕਪੂਰ ਜਿਉ ਕਚੂਰ ਲੈ ਲਗਾਈਐ॥**
**ਭੇਟਤ ਅਸਾਧ ਸੁਖ ਸੁਕ੍ਰਿਤ ਸੂਖਮ ਹੋਤ, ਸਾਗਰ ਅਥਾਹ ਜੈਸੇ ਬੇਲੀ ਮਹਿ ਸਮਾਈਐ॥੩੮੯॥**

***ਪਦ ਅਰਥ :*** ਛਤ੍ਰ—ਸ਼ਾਹੀ ਛੱਤਰ। ਛਤਨਾ—ਛਤਰੀ। ਛਾਹਿ—ਛਾਇਆ, ਛਾਂ। ਫਟਕੁ—ਬਿਲੌਰ। ਮਨਿ—ਮਣੀ, ਰਤਨ। ਕੰਚਨ—ਸੋਨਾ। ਕਾਚ—ਕਚ। ਗੁੰਜਾ ਫਲ—ਰਤੀਆਂ। ਕਾਂਬਰੀ—ਮਾੜਾ ਜਿਹਾ ਕੰਬਲ, ਕੰਬਲੀ। ਪਟੰਬਰ—ਪਟ (ਰੇਸ਼ਮ) ਦੇ ਬਸਤਰ। ਓਢਾਈਐ—ਪਹਿਨ ਲਈਏ। ਮਿਸਟਾਨ ਪਾਨ—ਮਿੱਠੇ ਭੋਜਨ। ਕਰੀ ਫਲ—ਕਰੀਰ ਦੇ ਫਲ। ਕਪੂਰ—ਕਾਫ਼ੂਰ, ਚਿੱਟਾ ਸੁਗੰਧਤ ਪਦਾਰਥ। ਕਚੂਰ—ਜੰਗਲੀ ਹਲਦੀ। ਭੇਟਤ—ਮਿਲਿਆਂ। ਅਸਾਧ—ਖੋਟਾ, ਨੀਚ ਮਨੁੱਖ। ਸੁਕ੍ਰਿਤ—ਉੱਤਮ ਕਰਣੀ। ਸੂਖਮ ਹੋਤ—ਸੁਕੜ ਜਾਂਦੇ ਹਨ। ਸਾਗਰ ਅਥਾਹ—ਬੇਸ਼ੁਮਾਰ ਡੂੰਘਾ ਸਮੁੰਦਰ। ਬੇਲੀ—ਕਿਸੀ ਧਾਤ ਦੀ ਪਿਆਲੀ, ਕਟੋਰੀ।

***ਅਰਥ :*** ਜਿਵੇਂ ਸ਼ਾਹੀ ਛੱਤਰ ਦੀ ਥਾਂ ਨਿੱਕੀ ਜਿਹੀ ਛਤਰੀ ਦੀ ਛਾਂ ਵਿਚ ਬੈਠ ਜਾਈਏ ਅਤੇ ਅਮੋਲਕ ਹੀਰੇ ਦੇ ਬਦਲੇ ਬਿਲੌਰ ਦਾ ਮਣਕਾ ਪ੍ਰਾਪਤ ਕਰ ਲਈਏ (ਤਾਂ ਇਹ ਮੂਰਖਤਾ ਹੀ ਹੈ)।

ਜਿਵੇਂ ਕੀਮਤੀ ਰਤਨ ਦੇ ਬਦਲੇ ਕਚ ਤੇ ਸੋਨੇ ਦੇ ਬਦਲੇ ਰਤੀਆਂ (ਲੈ ਲਈਏ), (ਅਤੇ) ਰੇਸ਼ਮੀ ਬਸਤਰਾਂ (ਵਾਲੀ ਕੀਮਤੀ ਪੁਸ਼ਾਕ) ਦੀ ਥਾਂ ਮਾੜੀ ਜਿਹੀ ਕੰਬਲੀ ਪਹਿਨ ਲਈਏ (ਤਾਂ ਮਤਿ ਮਲੀਨ ਹੋਈ ਸਮਝੋ)।

(ਜਿਵੇਂ) ਅੰਮ੍ਰਿਤ ਸਮਾਨ ਮਿੱਠੇ ਭੋਜਨ ਦੀ ਥਾਂ ਕਰੀਰ ਦੇ ਬੇਸੁਆਦੇ ਫਲ ਖਾਈਏ ਅਤੇ ਕੇਸਰ ਕਪੂਰ (ਆਦਿ ਸੁਗੰਧੀਆਂ) ਦੀ ਥਾਂ ਜੰਗਲੀ ਹਲਦੀ ਦਾ ਲੇਪਨ ਕਰੀਏ (ਤਾਂ ਭਾਰੀ ਅਗਿਆਨਤਾ ਹੈ)।

(ਇਸੇ ਤਰ੍ਹਾਂ ਨੀਚ ਤੇ ਮਲੀਨ ਮਨੁੱਖ ਨੂੰ ਮਿਲਿਆਂ ਸਾਰੇ ਸੁਖ ਤੇ ਉਤਮ ਕਰਣੀ ਇਉਂ ਸੁੰਘੜ ਜਾਂਦੇ ਹਨ ਜਿਵੇਂ ਅਥਾਹ ਸਮੁੰਦਰ (ਦਾ ਜਲ) ਕਿਸੇ ਨਿੱਕੀ ਜਿਹੀ ਕਟੋਰੀ ਵਿਚ ਪਾ ਦੇਈਏ।੩੮੯।

**ਕੰਚਨ ਕਲਸ ਜੈਸੇ ਬਾਕੋ ਭਏ ਸੂਧੋ ਹੋਇ, ਮਾਟੀ ਕੋ ਕਲਸੁ ਫੂਟੇ ਜੁਰੈ ਨ ਜਤਨ ਸੈ॥**
**ਬਸਨ ਮਲੀਨ ਧੋਏ ਨਿਰਮਲ ਹੋਤ ਜੈਸੇ, ਊਜਰੀ ਨ ਹੋਤ ਕਾਰੀ ਕਾਂਬਰੀ ਪਤਨ ਸੈ॥**
**ਜੈਸੇ ਲਕੁਟੀ ਅਗਨਿ ਸੇਕਤ ਹੀ ਸੂਧੀ ਹੋਇ, ਸ੍ਵਾਨ ਪੂਛਿ ਪਟੰਤਰੋ ਪ੍ਰਗਟ ਮਨਤਨ ਸੈ॥**
**ਤੈਸੇ ਗੁਰ ਸਿਖਨ ਸੁਭਾਉ ਜਲ ਮੈਨ ਗਤਿ, ਸਾਕਤ ਸੁਭਾਵ ਲਾਖ ਪਾਹਨ ਗਤਨ ਸੈ॥੩੯੦॥**

***ਪਦ ਅਰਥ :*** ਕੰਚਨ—ਸੋਨਾ। ਕਲਸ—ਮੰਦਰ ਦਾ ਮੁਕਟ। ਬਾਕੋ—ਟੇਢਾ। ਫੂਟੇ—ਟੁਟੇ। ਜੁਰੈ—ਜੁੜਦਾ। ਬਸਨ—ਬਸਤਰ। ਮਲੀਨ—ਮੈਲਾ। ਊਜਰੀ—ਉਜਲੀ। ਕਾਰੀ ਕਾਂਬਰੀ—ਕਾਲੀ ਕੰਬਲੀ। ਪਤਨ ਸੈ—ਫਟ ਜਾਣ 'ਤੇ। ਲਕੁਟੀ—ਲਕੜੀ ਦੀ ਸੋਟੀ। ਸੇਕਤ—ਸੇਕਣ ਨਾਲ। ਸੂਧੀ—ਸਿੱਧੀ। ਸ੍ਵਾਨ—ਕੁੱਤਾ। ਪਟੰਤਰੋ—ਸਮਾਨ, ਬਰਾਬਰ। ਪ੍ਰਗਟ—ਪ੍ਰਗਟਦੀ, ਹੁੰਦੀ। ਮਨਤਨ ਸੈ—ਮੰਤਰਾਂ ਨਾਲ, ਉਪਾਵਾਂ ਕਰਕੇ। ਮੈਨ—ਮੋਮ। ਗਤਿ—ਵਾਂਗ। ਸਾਕਤ—ਪਾਪੀ, ਮਾਇਆ ਦੇ ਪੁਜਾਰੀ। ਪਾਹਨ—ਪੱਥਰ। ਗਤਨ—ਨਾਸ।

***ਅਰਥ :*** ਜਿਵੇਂ ਸੋਨੇ ਦਾ ਕਲਸ ਵਿੰਗਾ ਹੋ ਜਾਏ ਤਾਂ ਸਿੱਧਾ ਕੀਤਾ ਜਾ ਸਕਦਾ ਹੈ, ਪਰ ਮਿੱਟੀ ਦਾ ਕਲਸ ਜੇ ਟੁਟ ਜਾਏ ਤਾਂ ਕਈ ਜਤਨ ਕੀਤਿਆਂ ਵੀ ਉਹ ਜੁੜ ਨਹੀਂ ਸਕਦਾ।

ਜਿਵੇਂ ਮੈਲਾ ਬਸਤਰ ਧੋਤਿਆਂ ਨਿਰਮਲ ਹੋ ਜਾਂਦਾ ਹੈ, ਪਰ ਕਾਲੀ ਕੰਬਲੀ ਫਟ ਜਾਣ ਤਕ ਵੀ ਉਜਲੀ ਨਹੀਂ ਹੁੰਦੀ।

ਜਿਵੇਂ ਲਕੜੀ ਦੀ ਸੋਟੀ ਅੱਗ 'ਤੇ ਸੇਕਣ ਨਾਲ ਸਿੱਧੀ ਹੋ ਜਾਂਦੀ ਹੈ, ਪਰ ਕੁੱਤੇ ਦੀ ਪੂਛ ਕਈ ਮੰਤਰ ਮਾਰਿਆਂ (ਉਪਾਅ ਕੀਤਿਆਂ) ਇਕ-ਸਮਾਨ ਸਿੱਧੀ ਨਹੀਂ ਹੁੰਦੀ।

ਤਿਵੇਂ ਸਤਿਗੁਰੂ ਦੇ ਆਗਿਆਕਾਰੀ ਸਿੱਖਾਂ ਦਾ ਸੁਭਾਵ ਤਾਂ ਪਾਣੀ ਅਤੇ ਮੋਮ ਵਾਂਗ ਕੋਮਲ ਤੇ ਦ੍ਰਵ ਜਾਣ ਵਾਲਾ ਹੁੰਦਾ

ਹੈ, ਜਦ ਕਿ ਸਾਕਤਾਂ (ਮਾਇਆ ਦੇ ਪੁਜਾਰੀਆਂ) ਦਾ ਸੁਭਾਵ ਲਾਖ ਤੇ ਪੱਥਰ ਵਾਂਗ (ਸਖ਼ਤ ਹੋਣ ਕਰਕੇ) ਵਿਨਾਸ਼ਕਾਰੀ ਹੁੰਦਾ ਹੈ।੩੯੦।

**ਕੋਊ ਬੇਚੈ ਗੜਿ ਗੜਿ ਸਸਤ੍ਰ ਧਨੁਖ ਬਾਨ, ਕੋਊ ਬੇਚੈ ਗੜਿ ਗੜਿ ਬਿਬਿਧਿ ਸਨਾਹ ਜੀ॥**
**ਕੋਊ ਬੇਚੈ ਗੋਰਸ ਦੁਗਧ ਦਧਿ ਘ੍ਰਿਤ ਨਿਤ, ਕੋਊ ਬੇਚੈ ਬਾਰੁਨੀ ਬਿਖਮ ਸਮ ਚਾਹ ਜੀ॥**
**ਤੈਸੇ ਹੀ ਬਿਕਾਰੀ ਉਪਕਾਰੀ ਹੈ ਅਸਾਧ ਸਾਧ, ਬਿਖਿਆ ਅੰਮ੍ਰਿਤ ਬਨ ਦੇਖੇ ਅਵਗਾਹ ਜੀ॥**
**ਆਤਮਾ ਅਚੇਤ ਪੰਛੀ ਧਾਵਤ ਚਤੁਰ ਕੁੰਟ, ਜੈਸੇ ਈ ਬਿਰਖ ਬੈਠੇ ਚਾਖੇ ਫਲ ਤਾਹ ਜੀ॥੩੯੧॥**

***ਪਦ ਅਰਥ :*** ਗੜਿ ਗੜਿ—ਘੜ ਘੜ ਕੇ। ਧਨੁਖ—ਧਨੁਸ਼, ਕਮਾਣ। ਬਾਨ—ਬਾਣ, ਤੀਰ। ਬਿਬਿਧਿ—ਕਈ ਤਰ੍ਹਾਂ ਦੇ। ਸਨਾਹ—ਕਵਚ, ਸੰਜੋਅ, ਬਖ਼ਤਰ। ਗੋਰਸ—ਗਊ ਦੇ ਦੁੱਧ ਦਾ ਰਸ, ਮੱਖਣ। ਦੁਗਧ—ਦੁੱਧ। ਦਧਿ—ਦਧੀ, ਦਹੀਂ। ਘ੍ਰਿਤ—ਘਿਉ। ਬਾਰੁਨੀ—ਸ਼ਰਾਬ। ਬਿਖਮ—ਕਠਨ, ਬਹੁਤ ਔਖਾ। ਸਮ ਚਾਹ—ਇਕ-ਸਮਾਨ ਚਾਹੁਣਾ। ਅਸਾਧ—ਮਲੀਨ ਮਨੁੱਖ। ਸਾਧ—ਗੁਰਮੁਖਿ ਜਨ। ਬਿਖਿਆ—ਜ਼ਹਿਰ। ਬਨ—ਜਲ ਦਾ ਸਮੁਦਾਅ, ਭੰਡਾਰ, ਸਮੁੰਦਰ। ਅਵਗਾਹ—ਟੁਭੀ ਮਾਰ ਕੇ ਕੀਤਾ ਇਸ਼ਨਾਨ। ਆਤਮਾ—ਮਨੁੱਖੀ ਮਨ। ਅਚੇਤ—ਅਬੋਲ। ਧਾਵਤ—ਦੌੜਦਾ। ਚਤੁਰ ਕੁੰਟ—ਚਾਰੇ ਕੁੰਟਾਂ।

***ਅਰਥ :*** ਕੋਈ (ਮਾਰ ਮੁਕਾਉਣ ਵਾਲੇ) ਸ਼ਸਤਰ ਧਨੁਖ ਬਾਣ ਆਦਿ ਘੜ ਘੜ ਕੇ ਵੇਚਦਾ ਹੈ ਅਤੇ ਕੋਈ (ਰੱਖਿਆ ਕਰਨ ਵਾਸਤੇ) ਕਈ ਤਰ੍ਹਾਂ ਦੀਆਂ ਸੰਜੋਆਂ ਆਦਿ ਘੜ ਘੜ ਕੇ ਵੇਚਦਾ ਹੈ।

ਕੋਈ ਨਿਤਾਪ੍ਰਤਿ (ਸਰੀਰ ਨੂੰ ਬਲਵਾਨ ਤੇ ਪੁਸ਼ਟ ਕਰਨ ਵਾਲੇ ਪਦਾਰਥ) ਦੁੱਧ ਦਹੀਂ, ਘਿਉ, ਮੱਖਣ ਆਦਿ ਵੇਚਦਾ ਹੈ, (ਜਦ ਕਿ) ਕੋਈ (ਦੂਜੇ ਪਾਸੇ ਸਰੀਰ ਨੂੰ ਨਸ਼ਟ ਕਰਨ ਵਾਲੀ ਵਸਤੂ) ਸ਼ਰਾਬ ਵੇਚਦਾ ਹੈ। ਇਨ੍ਹਾਂ (ਦੁੱਧ ਘਿਉ ਆਦਿ ਤੇ ਸ਼ਰਾਬ) ਦਾ ਫਲ ਇਕ-ਸਮਾਨ ਚਾਹੁਣਾ ਬਹੁਤ ਕਠਨ ਹੈ।

ਤਿਵੇਂ ਹੀ ਨੀਚ ਖੋਟਾ ਮਨੁੱਖ ਵਿਕਾਰੀ (ਬੁਰਾਈਆਂ ਫੈਲਾਉਣ ਵਾਲਾ) ਹੁੰਦਾ ਹੈ ਅਤੇ ਸਤਿਗੁਰੂ ਦਾ ਆਗਿਆਕਾਰੀ ਗੁਰਮੁਖਿ ਸਾਧੂ ਜਨ ਉਪਕਾਰੀ, ਸਭ ਦਾ ਭਲਾ ਕਰਨ ਵਾਲਾ ਹੁੰਦਾ ਹੈ। (ਇਹ ਇਉਂ ਹੀ) ਦੇਖੋ ਜਿਵੇਂ ਜ਼ਹਿਰ ਦੇ ਸਮੁੰਦਰ ਦਾ ਇਸ਼ਨਾਨ ਅਤੇ ਅੰਮ੍ਰਿਤ ਦੇ ਭੰਡਾਰ ਵਿਚ ਟੁਭੀ ਮਾਰਨੀ ਹੁੰਦੀ ਹੈ।

ਮਨੁੱਖੀ ਮਨ ਅਬੋਲ ਪੰਛੀ ਵਾਂਗ ਚਹੁੰ ਕੁੰਟਾਂ ਵਿਚ ਧਾਉਂਦਾ ਹੈ, ਜੋ ਜਿਹੋ ਜਿਹੇ ਬ੍ਰਿਛ 'ਤੇ ਬੈਠਦਾ ਹੈ, ਓਹੋ ਜਿਹਾ ਹੀ ਫਲ ਉਸ ਨੂੰ ਖਾਣ ਨੂੰ ਮਿਲਦਾ ਹੈ। (ਭਾਵ, "ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ"—੧੩੬੯, ਗੁਰ-ਹੁਕਮ ਅਨੁਸਾਰ ਅਸਾਧ ਮਨਮੁਖ ਦੀ ਸੰਗਤਿ ਵਿਚੋਂ ਮਨ ਨੇ ਮਲੀਨਤਾ ਹੀ ਲੈਣੀ ਹੈ ਅਤੇ ਗੁਰਮੁਖਿ ਸਾਧੂ ਜਨ ਦੀ ਸੰਗਤਿ ਵਿਚੋਂ ਉਤਮ ਗੁਣਾਂ ਨੂੰ ਪ੍ਰਾਪਤ ਕਰਨਾ ਹੈ)।੩੯੧।

**ਜੈਸੇ ਏਕ ਜਨਨੀ ਕੈ ਹੋਤ ਹੈ ਅਨੇਕ ਸੁਤ, ਸਬ ਹੀ ਮੈ ਅਧਿਕ ਪਿਆਰੋ ਸੁਤ ਗੋਦ ਕੋ॥**
**ਸਿਆਨੇ ਸੁਤ ਬਨਜ ਬਿਉਹਾਰ ਕੇ ਬੀਚਾਰ ਬਿਖੈ, ਗੋਦ ਮੈ ਅਚੇਤੁ ਹੇਤੁ ਸੰਪੈ ਨ ਸਹੋਦ ਕੋ॥**
**ਪਲਨਾ ਸੁਵਾਇ ਮਾਇ ਗ੍ਰਿਹਿ ਕਾਜ ਲਾਗੈ ਜਾਇ, ਸੁਨਿ ਸੁਤ ਰੁਦਨ ਪੈ ਪੀਆਵੈ ਮਨ ਮੋਦ ਕੋ॥**
**ਆਪਾ ਖੋਇ ਜੋਈ ਗੁਰ ਚਰਨ ਸਰਨਿ ਗਹੇ, ਰਹੇ ਨਿਰਦੋਖ ਮੋਖ ਅਨਦ ਬਿਨੋਦ ਕੋ॥੩੯੨॥**

***ਪਦ ਅਰਥ :*** ਜਨਨੀ—ਜਣਨ ਵਾਲੀ, ਮਾਤਾ। ਹੋਤ ਹੈ—ਹੋਤ ਹੈਂ, ਹੁੰਦੇ ਹਨ। ਅਨੇਕ ਸੁਤ—ਕਈ ਪੁੱਤਰ। ਅਧਿਕ—ਬਹੁਤਾ। ਬਿਖੈ—ਵਿਚ। ਅਚੇਤ—ਚੇਤਨਾ ਰਹਿਤ, ਸਮਝ ਸੋਝੀ ਤੋਂ ਬਿਨਾਂ, ਅੰਞਾਣ। ਹੇਤੁ—ਪਿਆਰ। ਸੰਪੈ—ਧਨ ਆਦਿ ਸਮਗ੍ਰੀ। ਸਹੋਦ—ਸਕੇ ਭੈਣ ਭਰਾ। ਪਲਨਾ—ਪੰਘੂੜਾ। ਗ੍ਰਿਹਿ—ਘਰ ਵਿਚ। ਸੁਨਿ—ਸੁਣ ਕੇ। ਰੁਦਨ—ਰੋਣਾ। ਪੈ—ਦੁੱਧ। ਮਨ ਮੋਦ ਕੋ—ਮਨ ਦੀ ਖ਼ੁਸ਼ੀ ਨਾਲ, ਪ੍ਰਸੰਨ-ਚਿਤ ਨਾਲ। ਆਪਾ—ਆਪਾ ਭਾਵ, ਮੇਰ-ਤੇਰ। ਗਹੇ—ਫੜਦਾ, ਲੈਂਦਾ ਹੈ। ਨਿਰਦੋਖ—ਦੁਨੀਆ ਦੇ ਵਿਸ਼ੇ ਵਿਕਾਰਾਂ ਤੋਂ ਨਿਰਲੇਪ। ਮੋਖ—ਮੁਕਤ ਪਦ। ਅਨਦ ਬਿਨੋਦ—ਅਨੰਦ ਖੇੜਾ।

***ਅਰਥ :*** ਜਿਵੇਂ ਇਕ ਮਾਤਾ ਦੇ ਕਈ ਪੁੱਤਰ ਹੁੰਦੇ ਹਨ, ਪਰ (ਉਸ ਨੂੰ) ਸਾਰਿਆਂ ਵਿਚੋਂ ਗੋਦੀ ਵਾਲਾ ਪੁੱਤਰ ਵਧੇਰੇ ਪਿਆਰਾ ਹੁੰਦਾ ਹੈ।

ਵੱਡੇ ਸਿਆਣੇ ਪੁੱਤਰ ਤਾਂ ਵਣਜ-ਵਿਹਾਰ ਦੀਆਂ ਵੀਚਾਰਾਂ (ਸਿਆਣਪਾਂ) ਵਿਚ ਲਗੇ ਰਹਿੰਦੇ ਹਨ, ਪਰ ਗੋਦੀ ਵਿਚਲੇ ਅੰਞਾਣ ਪੁੱਤਰ ਨੂੰ ਧਨ-ਪਦਾਰਥ ਆਦਿ ਸਮਗ੍ਰੀ ਅਤੇ ਸਕੇ ਭੈਣਾਂ-ਭਰਾਵਾਂ ਦਾ (ਕਿਸੇ ਦਾ ਵੀ) ਪਿਆਰ ਨਹੀਂ ਹੁੰਦਾ।

ਮਾਂ (ਅੰਞਾਣੇ ਬਾਲ ਨੂੰ) ਪੰਘੂੜੇ ਵਿਚ ਸੁਵਾਲ ਕੇ ਘਰ ਵਿਚ ਕੰਮਾਂ-ਕਾਜਾਂ ਵਿਚ ਜਾ ਲਗਦੀ ਹੈ, ਪਰ ਪੁੱਤਰ ਦਾ ਰੋਣਾ ਸੁਣ ਕੇ (ਤੁਰੰਤ ਆਉਂਦੀ ਹੈ ਤੇ) ਪ੍ਰਸੰਨ-ਚਿਤ ਨਾਲ ਉਸ ਨੂੰ ਦੁੱਧ ਚੁੰਘਾਉਂਦੀ ਹੈ।

(ਅੰਞਾਣੇ ਬਾਲਕ ਵਾਂਗ) ਜਿਹੜਾ ਪ੍ਰਾਣੀ ਆਪਾ ਭਾਵ ਗੁਆ ਕੇ ਸਤਿਗੁਰੂ ਦੀ ਚਰਨ ਸ਼ਰਨ ਲੈਂਦਾ ਹੈ (ਉਸ ਨੂੰ ਸਤਿਗੁਰੂ ਗੁਰ-ਦੀਖਿਆ ਨਾਮ-ਗੁਰ-ਮੰਤਰ ਬਖ਼ਸ਼ਦੇ ਹਨ, ਜਿਸ ਸਦਕਾ) ਉਹ ਦੁਨੀਆ ਦੇ ਵਿਸ਼ੇ ਵਿਕਾਰਾਂ ਤੋਂ ਬਚ ਜਾਂਦਾ ਹੈ ਅਤੇ ਨਾਮ-ਸਿਮਰਨ ਦੇ ਅਨੰਦ-ਖੇੜੇ ਨੂੰ ਮਾਣਦਾ, ਮੋਖ ਪਦ ਨੂੰ ਪ੍ਰਾਪਤ ਹੁੰਦਾ ਹੈ।੩੯੨।

**ਕਰਤ ਨਾ ਇਛਾ ਕਛੁ ਮਿਤ੍ਰ ਸਤ੍ਰਤਾ ਨ ਜਾਨੈ, ਬਾਲ ਬੁਧਿ ਸੁਧਿ ਨਾਹਿ ਬਾਲਕ ਅਚੇਤ ਕਉ ॥**
**ਅਸਨ ਬਸਨ ਲੀਏ ਮਾਤਾ ਪੀਛੈ ਲਾਗੀ ਡੋਲੈ, ਬੋਲੈ ਮੁਖਿ ਅੰਮ੍ਰਿਤ ਬਚਨ ਸੁਤ ਹੇਤ ਕਉ ॥**
**ਬਾਲਕੈ ਅਸੀਸ ਦੈਨਹਾਰੀ ਅਤਿ ਪਿਆਰੀ ਲਾਗੈ, ਗਾਰਿ ਦੈਨਹਾਰੀ ਬੋਲਿਹਾਰੀ ਡਾਰੀ ਸੇਤ ਕਉ ॥**
**ਤੈਸੇ ਗੁਰਸਿਖ ਸਮਦਰਸੀ ਅਨੰਦਮਈ, ਜੈਸੋ ਜਗੁ ਮਾਨੈ ਤੈਸੋ ਲਾਗੈ ਫਲੁ ਖੇਤ ਕਉ ॥੩੯੩॥**

***ਪਦ ਅਰਥ :*** ਮਿਤ੍ਰ ਸਤ੍ਰਤਾ—ਮਿਤਰਤਾ ਤੇ ਦੁਸ਼ਮਣੀ। ਸੁਧਿ ਨਾਹਿ—ਸੋਝੀ ਨਹੀਂ। ਅਚੇਤ—ਚੇਤਨਾ ਰਹਿਤ, ਅੰਞਾਣ। ਅਸਨ—ਭੋਜਨ। ਬਸਨ—ਬਸਤਰ। ਸੁਤ—ਪੁੱਤਰ। ਹੇਤ—ਪਿਆਰ। ਬਾਲਕੈ—ਬਾਲਕੇ ਨੂੰ। ਦੈਨਹਾਰੀ—ਦੇਣ ਵਾਲੀ। ਅਤਿ—ਬਹੁਤ। ਗਾਰਿ ਦੈਨਹਾਰੀ—ਗਾਲ੍ਹੀਆਂ ਕਢਣ ਵਾਲੀ। ਬੋਲਿਹਾਰੀ—ਕਲਹਿਣੀ। ਡਾਰੀ—ਡਾਲ ਦਿੰਦੀ ਹੈ, ਖ਼ਤਮ ਕਰ ਦਿੰਦੀ ਹੈ। ਸੇਤ—ਸੀਤਲਤਾ, ਸ਼ਾਂਤ ਭਾਵ। ਸਮਦਰਸੀ—ਸਭ ਨੂੰ ਇਕ-ਬਰਾਬਰ ਜਾਣਨ ਵਾਲਾ। ਅਨੰਦਮਈ—ਅਨੰਦ ਵਾਲੀ ਅਵਸਥਾ ਵਾਲਾ।

***ਅਰਥ :*** ਬਾਲ-ਬੁਧੀ ਅਤੇ ਕਿਸੇ ਪ੍ਰਕਾਰ ਦੀ ਸੋਝੀ ਨਾ ਹੋਣ ਕਰਕੇ, ਬਾਲਕ ਅੰਞਾਣ ਹੁੰਦਾ ਹੈ, ਉਹ ਕਿਸੇ ਵਸਤੂ ਦੀ ਕੋਈ ਇਛਿਆ ਨਹੀਂ ਰਖਦਾ ਅਤੇ ਨਾ ਹੀ (ਕਿਸੇ ਨਾਲ) ਕੋਈ ਮਿਤਰਤਾ ਜਾਂ ਦੁਸ਼ਮਣੀ ਜਾਣਦਾ ਹੈ।

ਉਸ ਦੀ ਮਾਤਾ ਭੋਜਨ ਤੇ ਬਸਤਰ ਲੈ ਕੇ (ਬੇਪਰਵਾਹ ਬਾਲਕ ਦੇ) ਪਿਛੇ ਲਗੀ ਡੋਲਦੀ ਫਿਰਦੀ ਹੈ ਅਤੇ ਪੁੱਤਰ ਦੇ ਪਿਆਰ ਲਈ ਮੂੰਹੋਂ ਅੰਮ੍ਰਿਤ ਸਮਾਨ ਮਿੱਠੇ ਬਚਨ ਬੋਲਦੀ ਹੈ।

(ਮਾਤਾ ਨੂੰ) ਬਾਲਕ ਨੂੰ ਅਸੀਸਾਂ ਦੇਣ ਵਾਲੀ (ਸਖੀ) ਬਹੁਤ ਪਿਆਰੀ ਲਗਦੀ ਹੈ, ਪਰ "ਗਾਲ੍ਹਾਂ ਦੇਣ ਵਾਲੀ ਕਲਹਿਣੀ ਸ਼ਾਂਤੀ ਭਾਵ ਤਿਆਗ ਦਿੰਦੀ ਹੈ।" *(ਮਹਾਨ ਕੋਸ਼)*। (ਭਾਵ, ਬਾਲਕ ਨੂੰ ਬੁਰਾ ਕਹਿਣ ਵਾਲੀ ਆਪਣੇ ਅੰਦਰ ਹੀ ਦੁਬਿਧਾ ਪੈਦਾ ਕਰਦੀ ਹੈ)।

ਤਿਵੇਂ (ਅੰਞਾਣ ਬਾਲਕ ਵਾਂਗ) ਗੁਰੂ ਦੇ ਆਗਿਆਕਾਰੀ ਗੁਰਸਿਖ ਦੀ ਸਮ-ਦ੍ਰਿਸ਼ਟੀ ਹੁੰਦੀ ਹੈ, ਉਹ ਗੁਰ-ਫ਼ੁਰਮਾਨ "ਸਹਣ ਸੀਲ ਸੰਤੰ ਸਮ ਮਿਤ੍ਰਸ੍ਯ ਦੁਰਜਨਹ—੧੩੫੭" ਅਨੁਸਾਰ ਸਭਨਾਂ ਨੂੰ ਇਕ-ਸਮਾਨ ਜਾਣਦਾ ਹੈ ਅਤੇ (ਸਤਿਗੁਰੂ ਦੇ ਬਖ਼ਸ਼ੇ ਨਾਮ-ਰਸ ਦੇ ਭੁੰਚਣ ਕਰਕੇ) ਅਨੰਦ-ਮਈ ਦਸ਼ਾ ਵਿਚ ਹੁੰਦਾ ਹੈ, ਜਗਤ ਜਿਸ ਤਰ੍ਹਾਂ ਦਾ ਉਸ ਨੂੰ ਪਛਾਣਦਾ ਹੈ ਉਹੋ ਜਿਹਾ ਫਲ ਉਸ ਦੀ ਭਾਵਨਾ ਰੂਪੀ ਖੇਤੀ ਨੂੰ ਲਗਦਾ ਹੈ।੩੯੩।

**ਜੈਸੇ ਦਰਪਨ ਦਿਬਿ ਸੂਰ ਸਨਮੁਖ ਰਾਖੈ, ਪਾਵਕ ਪ੍ਰਗਾਸ ਹੋਤ ਕਿਰਨ ਚਰਿਤ੍ਰ ਕੈ ॥**
**ਜੈਸੇ ਮੇਘ ਬਰਸਤ ਹੀ ਬਸੁੰਧਰਾ ਬਿਰਾਜੈ, ਬਿਬਿਧਿ ਬਨਾਸਪਤੀ ਸਫਲ ਸੁਮਿਤ੍ਰ ਕੈ ॥**
**ਭੇਟਤ ਭਤਾਰ ਨਾਰਿ ਸੋਭਿਤ ਸਿੰਗਾਰ ਚਾਰੁ, ਪੂਰਨ ਅਨੰਦ ਸੁਤ ਉਦਿਤ ਬਚਿਤ੍ਰ ਕੈ ॥**
**ਸਤਿਗੁਰ ਦਰਸ ਪਰਸਿ ਬਿਗਸਤ ਸਿਖ, ਪ੍ਰਾਪਤ ਨਿਧਾਨ ਗਿਆਨ ਪਾਵਨ ਪਵਿਤ੍ਰ ਕੈ ॥੩੯੪॥**

***ਪਦ ਅਰਥ :*** ਦਰਪਨ—ਸ਼ੀਸ਼ਾ। ਦਿਬਿ—ਦਿਵ੍ਯ, ਚਮਤਕਾਰੀ, ਆਤਸ਼ੀ। ਦਰਪਨ ਦਿਬਿ—ਆਤਸ਼ੀ ਸ਼ੀਸ਼ਾ। ਸੂਰ—ਸੂਰਜ। ਪਾਵਕ—ਅਗਨੀ। ਪ੍ਰਗਾਸ ਹੋਤ—ਪ੍ਰਗਟਦੀ ਹੈ। ਕਿਰਨ ਚਰਿਤ੍ਰ ਕੈ—ਕਿਰਨਾਂ ਦੇ ਚਮਤਕਾਰ ਨਾਲ, ਪ੍ਰਭਾਵ ਨਾਲ। ਮੇਘ—ਬੱਦਲ। ਬਸੁੰਧਰਾ—ਧਰਤੀ। ਬਿਰਾਜੈ—ਸ਼ੋਭਦੀ ਹੈ। ਬਿਬਿਧਿ—ਕਈ ਤ੍ਰਹਾਂ। ਬਨਾਸਪਤੀ—ਫਲ ਬੂਟੇ ਆਦਿ ਸਾਰੀ ਹਰਿਆਵਲ। ਸਫਲ—ਫਲਾਂ ਸਹਿਤ। ਸੁਮਿਤ੍ਰ—ਉਤਮ ਮਿਤਰ। ਭੇਟਤ—ਮਿਲਣ ਨਾਲ। ਭਤਾਰ—ਪਤੀ। ਨਾਰਿ—ਨਾਰੀ, ਪਤਨੀ। ਚਾਰੁ—ਸੁੰਦਰ। ਸੁਤ—ਪੁੱਤਰ। ਉਦਿਤ—ਪਰਗਟ ਹੋਣਾ, ਜਨਮ ਲੈਣਾ। ਬਚਿਤ੍ਰ—ਅਦਭੁਤ, ਅਨੂਪਮ। ਪਰਸਿ—ਪਰਸ ਕੇ। ਬਿਗਸਤ—ਖਿੜਦਾ, ਵਿਗਸਦਾ। ਪਾਵਨ—ਪਵਿਤਰ, ਸ਼ੁਧ।

***ਅਰਥ :*** ਜਿਵੇਂ ਆਤਸ਼ੀ ਸ਼ੀਸ਼ਾ ਸੂਰਜ ਦੇ ਸਾਹਮਣੇ ਰਖੀਏ ਤਾਂ ਕਿਰਨਾਂ ਦੇ ਚਮਤਕਾਰ ਨਾਲ ਅਗਨੀ ਪ੍ਰਗਟ ਹੁੰਦੀ ਹੈ।

ਜਿਵੇਂ ਬੱਦਲ ਵਸਣ ਨਾਲ ਹੀ ਧਰਤੀ ਸੋਭਦੀ ਹੈ ਅਤੇ ਉੱਤਮ ਮਿੱਤਰਾਂ ਸਮਾਨ ਕਈ ਤਰ੍ਹਾਂ ਦੇ ਫਲਾਂ ਫੁੱਲਾਂ ਵਾਲੀ ਬਨਾਸਪਤੀ ਪੈਦਾ ਹੁੰਦੀ ਹੈ।

(ਜਿਵੇਂ) ਸੁੰਦਰ ਸ਼ਿੰਗਾਰ ਨਾਲ ਸਸ਼ੋਭਤ ਹੋਈ ਇਸਤ੍ਰੀ ਦੇ ਪਤੀ ਨਾਲ ਭੇਟਣ ਕਰਕੇ, ਅਨੂਪਮ ਪੁੱਤਰ ਜਨਮ ਲੈਂਦਾ ਹੈ ਤਾਂ ਪਤਨੀ ਪੂਰਨ ਤੌਰ 'ਤੇ ਅਨੰਦਤ ਹੁੰਦੀ ਹੈ।

(ਤਿਵੇਂ) ਸਤਿਗੁਰੂ ਦਾ ਦਰਸ਼ਨ ਪਰਸ ਕੇ ਆਗਿਆਕਾਰੀ ਸਿਖ ਵਿਗਸਦਾ ਹੈ ਅਤੇ ਸਤਿਗੁਰੂ ਤੋਂ ਗੁਰ-ਦੀਖਿਆ-ਗਿਆਨ ਦਾ ਖ਼ਜ਼ਾਨਾ (ਨਾਮ-ਸਿਮਰਨ ਦਾ ਭੰਡਾਰ) ਪ੍ਰਾਪਤ ਕਰ ਕੇ ਅਤੀ ਪਵਿਤਰ ਹੋ ਜਾਂਦਾ ਹੈ।੩੯੪।

**ਜੈਸੇ ਕੁਲਾ ਬਧੂ ਬੁਧਿਵੰਤਿ ਸਸੁਰਾਰ ਬਿਖੈ, ਸਾਵਧਾਨ ਚੇਤਨ ਰਹੈ ਅਚਾਰ ਚਾਰ ਕੈ ॥**
**ਸਸੁਰ ਦੇਵਰ ਜੇਠ ਸਕਲ ਕੀ ਸੇਵਾ ਕਰੈ, ਖਾਨ ਪਾਨ ਗਿਆਨ ਜਾਨਿ ਪਤਿ ਪਰਵਾਰ ਕੈ ॥**
**ਮਧੁਰ ਬਚਨ ਗੁਰ ਜਨ ਸੈ ਲਜਾ ਲਵੰਨਿ, ਸਿਹਜਾ ਸਮੈ ਰਸ ਪ੍ਰੇਮ ਪੂਰਨ ਭਤਾਰ ਕੈ ॥**
**ਤੈਸੇ ਗੁਰਸਿਖ ਸਰਬਾਤਮ ਪੂਜਾ ਪ੍ਰਬੀਨ, ਬ੍ਰਹਮ ਧਿਆਨ ਗੁਰ ਮੂਰਤਿ ਅਪਾਰ ਕੈ ॥੩੯੫॥**

***ਪਦ ਅਰਥ :*** ਕੁਲਾ ਬਧੂ—ਉੱਤਮ ਘਰਾਣੇ ਦੀ ਨੂੰਹ। ਬੁਧਿਵੰਤਿ—ਬੁਧਵੰਤੀ, ਸਿਆਣੀ। ਸਸੁਰਾਰ ਬਿਖੈ—ਸਹੁਰੇ ਘਰ ਵਿਚ। ਅਚਾਰ—ਆਚਾਰ, ਵਿਵਹਾਰ, ਚਾਲ ਚਲਣ, ਰਹਿਣੀ ਬਹਿਣੀ। ਚਾਰ—ਸੁੰਦਰ, ਸ੍ਰੇਸ਼ਟ। ਸਸੁਰ—ਸਹੁਰਾ। ਸਕਲ ਕੀ—ਸਾਰਿਆਂ ਦੀ। ਗਿਆਨ—ਸੋਝੀ। ਜਾਨਿ—ਜਾਣ ਕੇ, ਸਮਝ ਕੇ। ਪਤਿ—ਪਤੀ। ਮਧੁਰ—ਮਿੱਠੇ। ਗੁਰ ਜਨ—ਵੱਡੇ ਲੋਕ, ਬਜ਼ੁਰਗ। ਲਵੰਨਿ—ਬੋਲਦੀ ਹੈ। ਭਤਾਰ—ਭਰਤਾ, ਪਤੀ। ਸਰਬਾਤਮ—ਸਰਬ-ਆਤਮ, ਸਾਰੇ ਪ੍ਰਾਣੀ। ਪੂਜਾ—ਆਦਰ ਸਤਿਕਾਰ। ਪ੍ਰਬੀਨ—ਚਤਰ, ਨਿਪੁੰਨ, ਸਿਆਣਾ। ਅਪਾਰ ਬ੍ਰਹਮ ਗੁਰ ਮੂਰਤਿ—ਬੇਅੰਤ ਬ੍ਰਹਮ ਸਰੂਪ ਸਤਿਗੁਰੂ ਦੀ ਦਿਬ ਮੂਰਤੀ, ਦਿਬ ਜੋਤੀ।

***ਅਰਥ :*** ਜਿਵੇਂ ਉੱਤਮ ਘਰਾਣੇ ਦੀ ਸਿਆਣੀ ਨੂੰਹ ਸਹੁਰੇ ਘਰ ਵਿਚ ਬੜੀ ਸਾਵਧਾਨਤਾ ਤੇ ਚੇਤੰਨਤਾ ਨਾਲ ਸ੍ਰੇਸ਼ਟ ਆਚਾਰ ਵਾਲਾ ਵਰਤੋਂ-ਵਿਹਾਰ ਕਰਦੀ ਹੈ।

ਇਸ ਗੱਲ ਦੀ ਸੋਝੀ ਕਰਦੀ ਹੋਈ, ਕਿ ਇਹ ਪਤੀ ਦਾ ਪਰਵਾਰ ਹੈ, ਉਹ ਸਹੁਰੇ, ਦੇਰ, ਜੇਠ ਆਦਿਕ ਸਭਨਾਂ ਦੀ ਖਾਨ ਪਾਨ ਆਦਿ ਦੀ ਸੇਵਾ (ਪੂਰੀ ਸਾਵਧਾਨਤਾ ਤੇ ਚੇਤੰਨਤਾ ਨਾਲ) ਕਰਦੀ ਹੈ।

ਉਹ ਘਰ ਦੇ ਬਜ਼ੁਰਗਾਂ ਨਾਲ ਸ਼ਰਮ-ਹਯਾ ਵਿਚ (ਨਿਮਰ ਹੋ ਕੇ ਪ੍ਰੇਮ ਨਾਲ) ਮਿੱਠੇ ਬਚਨ ਬੋਲਦੀ ਹੈ, ਪਰ ਸੇਜਾ ਸਮੇਂ ਰਸ ਮਾਣਦੀ ਹੋਈ ਉਹ ਆਪਣਾ ਪੂਰਨ ਪ੍ਰੇਮ ਪਤੀ ਨੂੰ ਜਤਾਉਂਦੀ ਹੈ।

ਤਿਵੇਂ ਸਤਿਗੁਰੂ ਦਾ ਅਨਿੰਨ ਸ਼ਰਧਾਵਾਨ ਗੁਰਸਿਖ ਸਭ ਪ੍ਰਾਣੀਆਂ ਦਾ ਆਦਰ ਸਤਿਕਾਰ ਕਰਨ ਵਿਚ ਨਿਪੁੰਨ ਹੁੰਦਾ ਹੈ, ਪਰ ਅੰਤਰ-ਆਤਮੇ ਅਪਾਰ ਬ੍ਰਹਮ ਸਰੂਪ ਸਤਿਗੁਰੂ ਦੀ ਦਿਬ ਮੂਰਤੀ ਦਾ ਧਿਆਨ ਉਹ ਧਾਰੀ ਰਖਦਾ ਹੈ। (ਭਾਈ ਗੁਰਦਾਸ ਜੀ ਦੇ ਕਥਨ "ਗੁਰ ਮੂਰਤਿ ਗੁਰੁ ਸਬਦੁ ਹੈ" [ਵਾਰ ੨੪, ਪਉੜੀ ੧੧ ਤੇ ੨੫] ਅਨੁਸਾਰ ਸਤਿਗੁਰੂ ਦੀ ਮੂਰਤਿ ਦਾ ਧਿਆਨ, ਸਤਿਗੁਰੂ ਦਾ ਬਖ਼ਸ਼ਿਆ ਗੁਰ-ਸ਼ਬਦ—ਨਾਮ ਸਿਮਰਨ ਦਾ ਅਭਿਆਸ ਹੈ)।੩੯੫।

**ਤੀਰਥ ਪੁਰਬ ਦੇਵ ਜਾਤ੍ਰਾ ਜਾਤ ਹੈ ਜਗਤੁ, ਪੁਰਬ ਤੀਰਥ ਸੁਰ ਕੋਟਿਨ ਕੋਟਾਨਿ ਕੈ ॥**
**ਮੁਕਤਿ ਬੈਕੁੰਠ ਜੋਗ ਜੁਗਤਿ ਬਿਬਿਧ ਫਲ, ਬਾਂਛਤ ਹੈ ਸਾਧ ਰਜ ਕੋਟਿ ਗਿਆਨ ਧਿਆਨ ਕੈ ॥**
**ਅਗਮ ਅਗਾਧਿ ਸਾਧ ਸੰਗਤਿ ਅਸੰਖ ਸਿਖ, ਸ੍ਰੀ ਗੁਰੂ ਬਚਨ ਮਿਲੈ ਰਾਮ ਰਸ ਆਨਿ ਕੈ ॥**
**ਸਹਜ ਸਮਾਧਿ ਅਪਰੰਪਰ ਪੁਰਖ ਲਿਵ, ਪੂਰਨ ਬ੍ਰਹਮ ਸਤਿਗੁਰ ਸਾਵਧਾਨ ਕੈ ॥੩੯੬॥**

***ਪਦ ਅਰਥ :*** ਪੁਰਬ—ਤਿਉਹਾਰ। ਦੇਵ—ਦੇਵ-ਸਥਾਨ, ਦੇਵ-ਮੰਦਰ। ਸੁਰ—ਦੇਵਤੇ। ਕੋਟਿਨ ਕੋਟਾਨਿ—ਕਰੋੜਾਂ ਹੀ ਕਰੋੜਾਂ। ਬਿਬਿਧ—ਕਈ ਤਰ੍ਹਾਂ। ਬਾਂਛਤ ਹੈਂ—ਚਾਹੁੰਦੇ ਹਨ, ਲੋਚਦੇ ਹਨ। ਸਾਧ ਰਜ—ਸਾਧੂ ਦੀ ਧੂੜੀ। ਅਗਮ—ਅਪਹੁੰਚ। ਅਗਾਧਿ—ਜਿਸ ਦੀ ਥਾਹ ਕੋਈ ਨਾ ਲਭ ਸਕੇ, ਗਹਿਰ ਗੰਭੀਰ। ਬਚਨ—ਉਪਦੇਸ਼, ਗੁਰ-ਦੀਖਿਆ। ਸਹਜ ਸਮਾਧਿ—ਉੱਚੀ ਆਤਮਕ ਅਵਸਥਾ ਵਿਚ ਸੁਰਤੀ ਜੁੜਨੀ। ਅਪਰੰਪਰ—ਪਰੇ ਤੋਂ ਪਰੇ, ਬੇਅੰਤ। ਲਿਵ—ਬ੍ਰਿਤੀ ਦੀ ਇਕਾਗਰਤਾ।

***ਅਰਥ :*** ਜਗਤ, ਤੀਰਥਾਂ ਦੇ ਪੁਰਬਾਂ ਅਤੇ ਦੇਵ-ਸਥਾਨਾਂ ਦੀ ਯਾਤਰਾ ਨੂੰ ਜਾਂਦਾ ਹੈ, ਪਰ ਅਜਿਹੇ ਤੀਰਥਾਂ ਦੇ ਪੁਰਬ ਅਤੇ ਦੇਵਤਿਆਂ ਦੇ ਅਸਥਾਨ ਕਰੋੜਾਂ ਦੀ ਗਿਣਤੀ ਵਿਚ;

ਮੁਕਤੀ, ਬੈਕੁੰਠ ਅਤੇ ਜੋਗ ਦੀਆਂ ਜੁਗਤੀਆਂ ਦੇ ਕਈ ਤਰ੍ਹਾਂ ਦੇ ਫਲ ਅਤੇ ਦੁਨੀਆਵੀ ਗਿਆਨ ਧਿਆਨ ਕਰੋੜਾਂ

ਦੀ ਗਿਣਤੀ ਵਿਚ ਸਾਧੂ-ਸਤਿਗੁਰੂ ਦੀ ਧੂੜੀ ਨੂੰ ਲੋਚਦੇ ਹਨ। (ਗੁਰ-ਫ਼ੁਰਮਾਨ ਹੈ—"ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ॥" ਪੰਨਾ ੧੨੬੩)।

ਅਪਹੁੰਚ ਤੇ ਗਹਿਰ ਗੰਭੀਰ ਸਾਧੂ ਸਤਿਗੁਰੂ ਦੀ ਸੰਗਤਿ ਵਿਚ, ਸਤਿਗੁਰੂ ਦੇ ਅਨੇਕਾਂ ਅਜਿਹੇ ਅਨਿੰਨ ਸਿਖ-ਸੇਵਕ ਹਨ, ਜਿਨ੍ਹਾਂ ਨੂੰ ਰਾਮ ਨਾਮ ਦਾ ਰਸ ਲਿਆਉਣ (ਪ੍ਰਦਾਨ ਕਰਨ) ਵਾਲਾ ਸਤਿਗੁਰੂ ਦਾ ਉਪਦੇਸ਼ ਮਿਲਦਾ ਹੈ।

(ਐਸੇ ਗੁਰਸਿਖ) ਬੇਅੰਤ ਅਪਰ ਅਪਾਰ ਪੁਰਖ, ਪੂਰਨ ਬ੍ਰਹਮ ਸਰੂਪ ਸਤਿਗੁਰੂ ਦੀ (ਬਖ਼ਸ਼ੀ ਗੁਰ-ਦੀਖਿਆ—ਨਾਮ-ਸਿਮਰਨ ਦੇ ਅਜਪਾ ਜਾਪ ਵਿਚ) ਸਹਜ ਸਮਾਧੀ ਅੰਦਰ ਟਿਕ ਕੇ, ਪੂਰਨ ਸਾਵਧਾਨਤਾ ਸਹਿਤ ਲਿਵ ਲਾਈ ਰਖਦੇ ਹਨ। (ਅਜਿਹੇ ਸਾਧੂ ਜਨਾਂ ਦੀ ਧੂੜੀ ਨੂੰ ਸਭ ਦੇਵੀ ਦੇਵਤਿਆਂ ਦੇ ਅਸਥਾਨ ਤੇ ਤੀਰਥਾਂ ਦੇ ਪੁਰਬ ਲੋਚਦੇ ਹਨ)।੩੯੬।

**ਦ੍ਰਿਗਨ ਕਉ ਜਿਹਬਾ ਸ੍ਰਵਨ ਜਉ ਮਿਲਹਿ, ਜੈਸੋ ਦੇਖੈ ਤੈਸੋ ਕਹਿ ਸੁਨਿ ਗੁਨ ਗਾਵਹੀ॥**
**ਸ੍ਰਵਨ ਜਿਹਬਾ ਅਉ ਲੋਚਨ ਮਿਲੈ ਦਿਆਲ, ਜੈਸੋ ਸੁਨੈ ਤੈਸੋ ਦੇਖਿ ਕਹਿ ਸਮਝਾਵਹੀ॥**
**ਜਿਹਬਾ ਕਉ ਲੋਚਨ ਸ੍ਰਵਨ ਜਉ ਮਿਲਹਿ ਦੇਵ, ਜੈਸੋ ਕਹੈ ਤੈਸੋ ਸੁਨਿ ਦੇਖਿ ਅਉ ਦਿਖਾਵਹੀ॥**
**ਨੈਨ ਜੀਹ ਸ੍ਰਵਨ, ਸ੍ਰਵਨ ਲੋਚਨ ਜੀਹ, ਜਿਹਬਾ ਨ ਸ੍ਰਵਨ ਲੋਚਨ ਲਲਚਾਵਹੀ॥੩੯੭॥**

***ਪਦ ਅਰਥ :*** ਦ੍ਰਿਗਨ ਕਉ—ਨੇਤਰਾਂ ਨੂੰ। ਜਿਹਬਾ—ਜੀਭ। ਸ੍ਰਵਨ—ਕੰਨ। ਮਿਲਹਿ—ਮਿਲ ਜਾਣ। ਦੇਖੈ—ਦੇਖੇਗਾ, ਦਿਸੇਗਾ। ਗਾਵਹੀ—ਗਾਵਹੀਂ, ਗਾਉਣਗੇ। ਲੋਚਨ—ਨੇਤਰ, ਅੱਖਾਂ। ਸਮਝਾਵਹੀ—ਸਮਝਾਵਹੀਂ, ਸਮਝਾਉਣਗੇ, ਬੋਧ ਕਰਾਉਣਗੇ। ਦੇਵ—ਪ੍ਰਕਾਸ਼ ਰੂਪ ਪ੍ਰਭੂ। ਦਿਖਾਵਹੀ—ਦਿਖਾਏਗੀ। ਜੀਹ—ਜੀਭ। ਲਲਚਾਵਹੀ—ਲਲਚਾਂਦੀ, ਇੱਛਾ ਰਖਦੀ।

***ਅਰਥ :*** ਜੇ ਅੱਖਾਂ ਨੂੰ ਜੀਭ ਤੇ ਕੰਨ ਮਿਲ ਜਾਣ ਤਾਂ ਜਿਹੋ ਜਿਹਾ ਜੋ ਕੁਝ ਦਿਸੇਗਾ, ਉਹ ਓਹੋ ਜਿਹਾ ਹੀ (ਜੀਭ ਨਾਲ) ਕਹਿ ਕੇ ਅਤੇ (ਕੰਨਾਂ ਨਾਲ) ਸੁਣ ਕੇ (ਉਸ ਵਸਤੂ ਦੀ ਅਸਲੀਅਤ ਨੂੰ) ਗਾਉਣਗੇ, ਭਾਵ, ਜਣਾਉਣਗੇ।

ਜੇ ਕੰਨਾਂ ਨੂੰ ਦਿਆਲ ਪ੍ਰਭੂ ਦੀ ਦਿਆਲਤਾ ਨਾਲ ਜੀਭ ਤੇ ਅੱਖਾਂ ਮਿਲ ਜਾਣ ਤਾਂ ਉਨ੍ਹਾਂ ਨੂੰ ਜਿਸ ਤਰ੍ਹਾਂ ਦਾ ਸੁਣੇਗਾ ਓਹੋ ਜਿਹਾ (ਅੱਖਾਂ ਨਾਲ) ਵੇਖ ਕੇ ਅਤੇ (ਜੀਭ ਨਾਲ) ਕਥਨ ਕਰ ਕੇ (ਉਸ ਵਸਤੂ ਦਾ ਅਸਲ ਰੂਪ) ਸਮਝਾਉਣਗੇ, ਭਾਵ ਬੋਧ ਕਰਾਉਣਗੇ।

ਜੇ ਜੀਭ ਨੂੰ ਪਰਮਾਤਮ ਦੇਵ ਵਲੋਂ ਅੱਖਾਂ ਤੇ ਕੰਨ ਮਿਲ ਜਾਣ ਤਾਂ ਉਹ ਜੈਸਾ ਕੁਝ ਕਹੇਗੀ, ਤੈਸਾ ਕੁਝ (ਉਸ ਵਸਤੂ ਬਾਰੇ) (ਕੰਨਾਂ ਨਾਲ) ਸੁਣ ਕੇ ਤੇ (ਅੱਖਾਂ ਨਾਲ) ਦੇਖ ਕੇ ਦਿਖਾਏਗੀ, ਭਾਵ, ਕਥਨ ਕਰ ਦੇਵੇਗੀ।

ਅੱਖਾਂ ਨੂੰ ਜੀਭ ਤੇ ਕੰਨਾਂ ਦੀ ਅਤੇ ਕੰਨਾਂ ਨੂੰ ਅੱਖਾਂ ਤੇ ਜੀਭ ਦੀ (ਮਿਲਵਰਤਣ ਦੀ) ਲੋੜ ਹੈ, ਪਰ (ਜਦੋਂ "ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ—ਪੰਨਾ ੧੦੮੧", ਭਾਵ ਨਾਮ-ਰਸ ਨੂੰ ਚੁੰਘਣ ਵਾਲੀ, ਪ੍ਰਭੂ-ਨਾਮ ਨੂੰ ਜਪ ਜਪ ਕੇ, ਉਸ ਰੰਗ ਵਿਚ ਰਤੀ ਜਾਂਦੀ ਹੈ ਤਾਂ) ਜੀਭ ਨੂੰ ਕੰਨਾਂ ਤੇ ਨੇਤਰਾਂ ਦੀ ਸਹਾਇਤਾ ਦੀ ਲਾਲਸਾ ਨਹੀਂ ਰਹਿੰਦੀ।੩੯੭।

**ਆਪਨੋ ਸੁਅੰਨਿ ਜੈਸੇ ਲਾਗਤ ਪਿਆਰੋ ਜੀਅ, ਜਾਨੀਐ ਵੈਸੋ ਈ ਪਿਆਰੋ ਸਕਲ ਸੰਸਾਰ ਕਉ॥**
**ਆਪਨੋ ਦਰਬੁ ਜੈਸੇ ਰਾਖੀਐ ਜਤਨ ਕਰਿ, ਵੈਸੋ ਈ ਸਮਝਿ ਸਭ ਕਾਹੂੰ ਕੇ ਬਿਉਹਾਰ ਕਉ॥**
**ਅਸਤੁਤਿ ਨਿੰਦਾ ਸੁਨਿ ਬਿਆਪਤ ਹਰਖ ਸੋਗ, ਵੈਸੀਐ ਲਗਤ ਜਗ ਅਨਿਕ ਪ੍ਰਕਾਰ ਕਉ॥**
**ਜੈਸੇ ਕੁਲ ਧਰਮੁ ਕਰਮੁ ਜੈਸੋ ਜੈਸੋ ਕਾ ਕੋ, ਉਤਮ ਕੈ ਮਾਨਿ ਜਾਨਿ ਬ੍ਰਹਮ ਬਿਥਾਰ ਕਉ॥੩੯੮॥**

***ਪਦ ਅਰਥ :*** ਸੁਅੰਨਿ—ਪੁੱਤਰ। ਜੀਅ—ਚਿਤ। ਸਕਲ—ਸਾਰਾ। ਦਰਬੁ—ਧਨ ਪਦਾਰਥ। ਸਭ ਕਾਹੂੰ ਕੇ—ਹਰ ਕਿਸੇ ਦੇ। ਬਿਉਹਾਰ—ਕਾਰ ਵਿਹਾਰ। ਅਸਤੁਤਿ—ਉਸਤਤੀ, ਜਸ। ਬਿਆਪਤ—ਵਿਆਪਦਾ ਹੈ, ਲਗਦਾ ਹੈ, ਹੁੰਦਾ ਹੈ। ਹਰਖ—ਖ਼ੁਸ਼ੀ। ਸੋਗ—ਗ਼ਮ, ਦੁਖ। ਕਾ ਕੋ—ਕਿਸੇ ਦਾ। ਬ੍ਰਹਮ ਬਿਥਾਰ—ਪ੍ਰਭੂ ਦਾ ਪਸਾਰਾ।

***ਅਰਥ :*** ਜਿਵੇਂ ਆਪਣਾ ਪੁੱਤਰ ਚਿਤ ਨੂੰ ਪਿਆਰਾ ਲਗਦਾ ਹੈ, ਤਿਵੇਂ ਹੀ ਸਮਝਣਾ ਚਾਹੀਦਾ ਹੈ ਕਿ ਸਾਰੇ ਸੰਸਾਰ (ਦੇ ਹਰੇਕ ਜੀਵ) ਨੂੰ (ਆਪੋ ਆਪਣਾ ਪੁੱਤਰ) ਪਿਆਰਾ ਹੁੰਦਾ ਹੈ।

ਜਿਵੇਂ ਆਪਣਾ ਧਨ-ਪਦਾਰਥ ਜਤਨ ਕਰ ਕਰ ਕੇ ਸੰਭਾਲ ਰਖੀਦਾ ਹੈ, ਤਿਵੇਂ ਹੀ ਹਰੇਕ ਮਨੁੱਖ ਦੇ (ਮਾਇਕ) ਕਾਰ-ਵਿਹਾਰ ਨੂੰ ਸਮਝਣਾ ਚਾਹੀਦਾ ਹੈ।

ਜਿਵੇਂ ਆਪਣੀ ਉਸਤਤੀ ਸੁਣ ਕੇ ਖ਼ੁਸ਼ੀ ਅਤੇ ਨਿੰਦਿਆ ਸੁਣ ਕੇ ਦੁਖ ਹੁੰਦਾ ਹੈ, ਉਸੇ ਤਰ੍ਹਾਂ ਹੀ (ਸਮਝੀਏ ਕਿ) ਜਗਤ

ਦੇ ਅਨਿਕ ਪ੍ਰਕਾਰੀ ਮਨੁੱਖਾਂ ਨੂੰ ਉਸਤਤੀ ਸੁਣ ਕੇ ਪ੍ਰਸੰਨਤਾ ਹੁੰਦੀ ਹੈ ਤੇ ਨਿੰਦਿਆ ਸੁਣ ਕੇ ਦੁਖ ਲਗਦਾ ਹੈ।

ਇਸੇ ਤਰ੍ਹਾਂ ਕੁਲ-ਰੀਤੀ ਅਨੁਸਾਰ ਜਿਸ ਜਿਸ ਦਾ ਜੈਸਾ ਜੈਸਾ ਕਰਮ-ਧਰਮ (ਕਾਰ-ਵਿਹਾਰ) ਹੁੰਦਾ ਹੈ ਉਸ ਉਸ ਲਈ ਉਹੋ ਹੀ ਉੱਤਮ ਕਰ ਕੇ ਮੰਨ ਲੈਣਾ ਚਾਹੀਦਾ ਹੈ (ਭਾਵ, ਕਿਸੇ ਨੂੰ ਮਾੜਾ ਨਹੀਂ ਆਖਣਾ ਚਾਹੀਦਾ), ਇਸੇ ਵਿਚ ਹੀ ਪਾਰਬ੍ਰਹਮ ਵਾਹਿਗੁਰੂ ਦੀ ਸਰਬ-ਵਿਆਪਕਤਾ (ਸਮਝੀ ਜਾ ਸਕਦੀ) ਹੈ।੩੯੮।

**ਜੈਸੇ ਨੈਨ ਬੈਨ ਪੰਖ ਸੁੰਦਰ ਸਰਬੰਗ ਮੋਰ, ਤਾ ਕੇ ਪਗ ਓਰ ਦੇਖਿ ਦੋਖ ਨ ਬੀਚਾਰੀਐ॥**
**ਸੰਦਲ ਸੁਗੰਧ ਅਤਿ ਕੋਮਲ ਕਮਲ ਜੈਸੇ, ਕੰਟਕਿ ਬਿਲੋਕਿ ਨ ਅਉਗਨ ਉਰਧਾਰੀਐ॥**
**ਜੈਸੇ ਅੰਮ੍ਰਿਤ ਫਲ ਮਿਸਟਿ ਗੁਨਾਦਿ ਸ੍ਵਾਦ, ਬੀਜ ਕਰਵਾਈ ਕੈ ਬੁਰਾਈ ਨ ਸਮਾਰੀਐ॥**
**ਤੈਸੇ ਗੁਰ ਗਿਆਨ ਦਾਨ ਸਬਹੂੰ ਸੈ ਮਾਂਗਿ ਲੀਜੈ, ਬੰਦਨਾ ਸਕਲ ਭੂਤ ਨਿੰਦਾ ਨ ਤਕਾਰੀਐ॥੩੯੯॥**

***ਪਦ ਅਰਥ :*** ਨੈਨ—ਨੇਤਰ, ਅੱਖਾਂ। ਬੈਨ—ਬਚਨ, ਬੋਲ। ਪੰਖ—ਖੰਭ। ਸਰਬੰਗ—ਸਾਰੇ ਅੰਗ। ਪਗ—ਪੈਰ। ਓਰ—ਤਰਫ਼, ਵਲ। ਦੋਖ—ਦੂਸ਼ਨ, ਔਗੁਣ। ਸੰਦਲ—ਚੰਦਨ। ਕੰਟਕਿ—ਕੰਡੇ। ਬਿਲੋਕਿ—ਵੇਖ ਕੇ। ਉਰਧਾਰੀਐ—ਮਨ ਵਿਚ ਲਿਆਈਏ। ਅੰਮ੍ਰਿਤ ਫਲ—ਅੰਬ। ਮਿਸਟਿ—ਮਿੱਠਾ। ਗੁਨਾਦਿ—ਗੁਣ ਆਦਿਕ। ਬੀਜ—ਗੁਠਲੀ। ਕਰਵਾਈ—ਕੌੜੱਤਣ। ਸਮਾਰੀਐ—ਸੰਭਾਲੀਏ, ਚਿਤਾਰੀਏ। ਗੁਰ ਗਿਆਨ—ਗੁਰ ਉਪਦੇਸ਼। ਸਬਹੂੰ ਸੈ—ਸਭਨਾਂ ਤੋਂ। ਬੰਦਨਾ—ਨਮਸਕਾਰ, ਸਤਿਕਾਰ। ਭੂਤ—ਸਰੀਰ, ਪ੍ਰਾਣੀ। ਤਕਾਰੀਐ—ਤਕੀਏ।

***ਅਰਥ :*** ਜਿਵੇਂ ਮੋਰ ਦੇ ਨੇਤਰ, ਬੋਲ, ਖੰਭ ਅਤੇ ਸਾਰੇ ਅੰਗ ਸੁੰਦਰ ਹੁੰਦੇ ਹਨ, ਪਰ ਉਸ ਦੇ ਪੈਰਾਂ (ਦੀ ਬਦਸੂਰਤੀ) ਵਲ ਵੇਖ ਕੇ, ਉਨ੍ਹਾਂ ਦਾ ਇਹ ਔਗੁਣ ਨਹੀਂ ਚਿਤਾਰਨਾ ਚਾਹੀਦਾ। (ਭਾਵ, ਕੇਵਲ ਗੁਣਾਂ ਨੂੰ ਵੇਖਣਾ ਚਾਹੀਦਾ)।

ਜਿਵੇਂ ਚੰਦਨ ਅਤੀ ਸੁਗੰਧਤ ਅਤੇ ਕੰਵਲ ਫੁਲ ਅਤੀ ਕੋਮਲ ਹੁੰਦਾ ਹੈ, ਪਰ (ਚੰਦਨ ਦੁਆਲੇ ਸੱਪ ਅਤੇ) ਕੰਵਲ ਦੁਆਲੇ ਕੰਡੇ ਵੇਖ ਕੇ, ਉਨ੍ਹਾਂ ਦੇ ਇਸ ਔਗੁਣ ਨੂੰ ਮਨ ਵਿਚ ਨਹੀਂ ਲਿਆਉਣਾ ਚਾਹੀਦਾ।

ਜਿਵੇਂ ਅੰਮ੍ਰਿਤ-ਫਲ (ਅੰਬ) ਮਿੱਠੇ ਰਸ ਆਦਿ ਗੁਣਾਂ ਕਰਕੇ ਸਵਾਦੀ ਹੁੰਦਾ ਹੈ, ਪਰ ਉਸ ਦੀ ਗੁਠਲੀ ਦੀ ਕੁੜੱਤਣ ਦੀ ਬੁਰਾਈ ਨੂੰ ਨਹੀਂ ਵਿਚਾਰਨਾ ਚਾਹੀਦਾ।

ਤਿਵੇਂ ਹੀ ਗੁਰ-ਗਿਆਨ (ਗੁਰ-ਉਪਦੇਸ਼ ਦੀ ਚਰਚਾ) ਦਾ ਦਾਨ ਸਭਨਾਂ ਪਾਸੋਂ ਲੈ ਲੈਣਾ ਚਾਹੀਦਾ ਹੈ ਅਤੇ ਸਾਰਿਆਂ ਪ੍ਰਾਣੀਆਂ ਦਾ ਸਤਿਕਾਰ ਕਰਨਾ ਹੀ ਬਣਦਾ ਹੈ। (ਕਿਸੇ ਦਾ ਕੋਈ ਔਗੁਣ ਵੇਖ ਕੇ ਉਸ ਨੂੰ) ਭੰਡਣਾ ਨਹੀਂ ਚਾਹੀਦਾ। (ਜਿਹਾ ਕਿ ਗੁਰ ਫੁਰਮਾਨ ਹੈ "ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥"—ਪੰਨਾ ੭੬੬)।੩੯੯॥

### ਸਵੈਯਾ

**ਪਾਰਸ ਪਰਸ ਦਰਸ ਕਤ ਸਜਨੀ, ਕਤ ਵੈ ਨੈਨ ਬੈਨ ਮਨ ਮੋਹਨ॥**
**ਕਤ ਵੈ ਦਸਨ ਹਸਨ ਸੋਭਾ ਨਿਧਿ, ਕਤ ਵੈ ਗਵਨ ਭਵਨ ਬਨ ਸੋਹਨ॥**
**ਕਤ ਵੈ ਰਾਗ ਰੰਗ ਸੁਖ ਸਾਗਰ, ਕਤ ਵੈ ਦਇਆ ਮਇਆ ਦੁਖ ਜੋਹਨ॥**
**ਕਤ ਵੈ ਜੋਗ ਭੋਗ ਰਸ ਲੀਲਾ, ਕਤ ਵੈ ਸੰਤ ਸਭਾ ਛਬਿ ਗੋਹਨ॥੪੦੦॥**

***ਪਦ ਅਰਥ :*** ਕਤ—ਕਿਥੇ ? ਵੈ—ਉਹ। ਪਾਰਸ ਪਰਸ—ਪਾਰਸ ਪਰਸਣ ਵਾਂਗ। ਦਰਸ—ਦਰਸ਼ਨ। ਸਜਨੀ—ਹੇ ਗੁਰਮੁਖਿ ਸਤਸੰਗਣ ਸਹੇਲੀ! ਨੈਨ—ਨੇਤਰ। ਬੈਨ—ਬਚਨ। ਦਸਨ—ਦੰਦ। ਹਸਨ—ਮੁਸਕ੍ਰਾਉਂਦੇ, ਹਸੂੰ ਹਸੂੰ ਕਰਦੇ। ਸੋਭਾ ਨਿਧਿ—ਸੋਭਾ ਦੇ ਭੰਡਾਰ। ਗਵਨ—ਤੁਰਨਾ ਫਿਰਨਾ। ਭਵਨ—ਘਰ ਬਾਰ। ਬਨ—ਬਨਾਂ-ਕੰਦਰਾਂ ਵਿਚ। ਸੋਹਨ—ਸ਼ੋਭਨੀਕ। ਸੁਖ ਸਾਗਰ—ਸੁਖਾਂ ਦਾ ਸਮੁੰਦਰ। ਮਇਆ—ਕਿਰਪਾ। ਦੁਖ ਜੋਹਨ—ਦੁਖ ਨਾਸ ਕਰਨ ਵਾਲੀ। ਜੋਗ—ਨਾਮ-ਅਭਿਆਸ ਕਰ ਕੇ ਵਾਹਿਗੁਰੂ ਵਿਚ ਲੀਨ ਹੋਣਾ। ਭੋਗ—ਅਨੰਦ ਮਾਣਨਾ। ਲੀਲਾ—ਕੌਤਕ। ਸੰਤ ਸਭਾ—ਸੰਤ-ਸਤਿਗੁਰੂ ਦੀ ਹਜ਼ੂਰੀ ਵਿਚ ਜੁੜੀ ਸੰਗਤਿ। ਛਬਿ—ਅਤੀ ਸੁੰਦਰਤਾ। ਗੋਹਨ—ਗੁਹਨਾ, ਗੁੰਫਣਾ, ਗੁੰਦਣਾ।

[*ਨੋਟ*: ਗੁਰਮਤਿ ਪਰਚਾਰ ਹਿਤ ਗਏ ਭਾਈ ਸਾਹਿਬ ਕਾਂਸ਼ੀ ਜੀ ਵਿਚ ਇਹ ਰਚਨਾ ਕਰ ਰਹੇ ਹਨ। ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਅਲੌਕਿਕ ਜੋਤਿ ਦੇ ਸਿਖ ਸੰਗਤਾਂ ਦੇ ਜੁੜੇ ਦੀਵਾਨ ਵਿਚ ਸਸ਼ੋਭਤ ਦਰਸ਼ਨ-ਦੀਦਾਰਿਆਂ ਦੀ ਸਿਕ ਵਿਚ ਬਿਹਬਲ ਹੋਏ, ਆਪ ਜੀ ਇਨ੍ਹਾਂ ਦੋ ਸਵੈਯਾਂ ਵਿਚ ਆਪਣੇ ਮਨ ਦੇ ਤਰੰਗ ਪ੍ਰਗਟਾਅ ਰਹੇ ਜਾਪਦੇ ਹਨ।]

***ਅਰਥ :*** ਹੇ ਗੁਰਮੁਖਿ ਸਖੀ ! ਪਾਰਸ ਨੂੰ ਪਰਸਣ ਵਾਂਗ (ਸਤਿਗੁਰਾਂ ਦੇ) ਉਹ ਦਰਸ਼ਨ (ਜੋ ਪਰਸਣਹਾਰੇ ਨੂੰ ਸੋਨੇ ਵਤ ਉਜਲ ਤੇ ਉਤਮ ਕਰਦੇ ਹਨ) ਕਿਥੇ ਹਨ ? ਅਤੇ ਕਿਥੇ ਹਨ ਉਹ ਮਨ ਨੂੰ ਮੋਹਣ ਵਾਲੇ ਸੁੰਦਰ ਨੇਤਰ ਅਤੇ ਮਿੱਠੇ ਤੇ ਅਮੋਲਕ ਬਚਨ ?

ਕਿਥੇ ਹਨ ਮੁਸਕ੍ਰਾਉਂਦੇ (ਮੁਖੜੇ ਦੇ) ਉਹ ਸ਼ੋਭਨੀਕ ਦੰਦ ਅਤੇ ਕਿਥੇ ਹਨ ਘਰ-ਬਾਰ ਅਤੇ ਬਨਾਂ-ਕੰਦਰਾਂ ਵਿਚ (ਉਨ੍ਹਾਂ ਦਾ) ਅਨੋਖੀ ਚਾਲ ਵਿਚ ਉਹ ਤੁਰਨਾ ਫਿਰਨਾ ?

ਕਿਥੇ ਹੈ ਸੁਖਾਂ ਦਾ ਭੰਡਾਰ (ਨਾਮ-ਬਾਣੀ ਦੇ ਕੀਰਤਨ) ਦਾ ਅਨੂਪਮ ਰਾਗ ਰੰਗ ? ਅਤੇ ਕਿਥੇ ਹੈ ਦੁਖਾਂ ਦਾ ਨਾਸ਼ ਕਰਨ ਵਾਲੀ ਉਹ ਦਇਆ ਮਇਆ ਵਾਲੀ ਦ੍ਰਿਸ਼ਟੀ (ਜਿਸ ਦੇ ਤੁਫ਼ੈਲ ਅਨੇਕਾਂ ਪ੍ਰਾਣੀ ਪਾਰ ਉਤਰ ਰਹੇ ਹਨ)।

ਕਿਥੇ ਹੈ ਉਹ ਨਾਮ-ਅਭਿਆਸ ਕਰਕੇ ਵਾਹਿਗੁਰੂ ਵਿਚ ਲੀਨ ਹੋਣਾ, ਆਨੰਦ ਮਾਣਨ ਦੇ ਰਸ-ਮਈ ਕੌਤਕ, ਅਤੇ ਕਿਥੇ ਹੈ ਉਹ ਅਤੀ ਛਬੀ ਵਾਲੀ ਗੁੰਫਤ ਹੋਈ (ਨਾਮ-ਬਾਣੀ ਦੀਆਂ ਗੂੰਜਾਂ ਪਾਉਂਦੀ) ਸੰਤ-ਸਤਿਗੁਰੂ ਦੀ ਹਜ਼ੂਰੀ ਵਿਚ ਜੁੜੀ ਸੰਗਤ ? ।੪੦੦।

**ਕਬ ਲਾਗੈ ਮਸਤਕਿ ਚਰਨਨ ਰਜ, ਦਰਸ ਦਇਆ ਦ੍ਰਿਗਨ ਕਬ ਦੇਖਉ ॥**
**ਅੰਮ੍ਰਿਤ ਬਚਨ ਸੁਨਉ ਕਬ ਸ੍ਰਵਨਨ, ਕਬ ਰਸਨਾ ਬੇਨਤੀ ਬਿਸੇਖਉ ॥**
**ਕਬ ਕਰ ਕਰਉ ਡੰਡਉਤਿ ਬੰਦਨਾ, ਪਗਨ ਪਰਿਕ੍ਰਮਾਦਿ ਪੁਨਿ ਰੇਖਉ ॥**
**ਪ੍ਰੇਮ ਭਗਤਿ ਪ੍ਰਤਛਿ ਪ੍ਰਾਨਪਤਿ, ਗਿਆਨ ਧਿਆਨ ਜੀਵਨ ਪਦ ਲੇਖਉ ॥੪੦੧॥**

***ਪਦ ਅਰਥ :*** ਮਸਤਕਿ—ਮੱਥੇ ਉਤੇ। ਚਰਨਨ ਰਜ—ਚਰਨਾਂ ਦੀ ਧੂੜੀ। ਦ੍ਰਿਗਨ—ਅੱਖਾਂ ਨਾਲ। ਦੇਖਉ—ਦੇਖਾਂਗਾ। ਸ੍ਰਵਨਨ—ਕੰਨਾਂ ਨਾਲ। ਬਿਸੇਖਉ—ਵਿਸ਼ੇਸ਼ ਤੌਰ 'ਤੇ ਕਰਾਂਗਾ। ਕਰ—ਹੱਥ। ਡੰਡਉਤਿ ਬੰਦਨਾ—ਡੰਡੇ ਵਾਂਗ ਲੰਮੇ ਪੈ ਕੇ ਨਮਸਕਾਰ ਕਰਨੀ। ਪਗਨ—ਪੈਰਾਂ ਨੂੰ। ਪਰਿਕ੍ਰਮਾਦਿ—ਪਰਕਰਮਾ ਆਦਿ। ਪੁਨਿ—ਪੁਨਾ, ਫਿਰ। ਰੇਖਉ—ਰਖਾਂਗਾ। ਪ੍ਰਤਛਿ—ਪਰਤੱਖ, ਸਾਮਰਤਖ। ਪ੍ਰਾਨਪਤਿ—ਪ੍ਰਾਣਾਂ ਦਾ ਪਤੀ, ਆਸਰਾ। ਲੇਖਉ—ਲਖ ਸਕਾਂਗਾ, ਅਨੁਭਵ ਕਰਾਂਗਾ।

[***ਨੋਟ :*** ਭਾਈ ਸਾਹਿਬ ਸਤਿਗੁਰੂ ਦੇ ਵਿਛੋੜੇ ਵਿਚ ਆਪਣਾ ਬਿਰਹਾ ਜਣਾਅ ਰਹੇ ਹਨ।]

***ਅਰਥ :*** ਕਦੋਂ ਮੇਰੇ ਮੱਥੇ 'ਤੇ (ਸਤਿਗੁਰੂ ਦੇ) ਚਰਨਾਂ ਦੀ ਧੂੜ ਲਗੇਗੀ ਅਤੇ ਕਦੋਂ ਆਪਣੀਆਂ ਅੱਖਾਂ ਨਾਲ ਸਤਿਗੁਰੂ ਦਾ ਦਿਆਲਤਾ ਭਰਿਆ ਦਰਸ਼ਨ ਦੇਖਾਂਗਾ ?

(ਸਤਿਗੁਰੂ ਦੇ) ਅੰਮ੍ਰਿਤ ਜਿਹੇ ਮਿੱਠੇ ਅਤੇ ਅੰਮ੍ਰਿਤ-ਦਾਨ ਬਖ਼ਸ਼ਣ ਵਾਲੇ ਬਚਨਾਂ ਨੂੰ ਮੈਂ ਕਦੋਂ ਆਪਣੇ ਕੰਨਾਂ ਨਾਲ ਸੁਣਾਂਗਾ ਅਤੇ ਕਦੋਂ ਮੈਂ ਆਪਣੀ ਜੀਭ ਨਾਲ ਉਨ੍ਹਾਂ ਪਾਸ ਵਿਸ਼ੇਸ਼ (ਵੇਦਨਾ ਭਰੀ) ਬੇਨਤੀ ਕਰ ਸਕਾਂਗਾ ?

(ਸਤਿਗੁਰੂ ਦੇ ਸਨਮੁਖ) ਡੰਡੇ ਵਾਂਗ ਲੰਮੇ ਪੈ ਕੇ, ਮੈਂ ਕਦੋਂ ਹੱਥ ਜੋੜ ਕੇ ਨਮਸਕਾਰ ਕਰਾਂਗਾ ਅਤੇ ਫਿਰ ਕਦੋਂ ਆਪਣੇ ਪੈਰਾਂ ਨੂੰ ਸਤਿਗੁਰੂ ਦੀ ਪਰਕਰਮਾ ਆਦਿ ਵਿਚ ਰਖਾਂਗਾ ?

(ਪਾਰਬ੍ਰਹਮ ਦੇ) ਪਰੱਤਖ ਸਰੂਪ (ਸਤਿਗੁਰੂ), ਜੋ ਗਿਆਨ ਧਿਆਨ ਅਤੇ ਮੋਖ ਪਦ ਦੇ ਦਾਤੇ ਤੇ ਪ੍ਰਾਣਾਂ ਦੇ ਆਸਰੇ ਹਨ, ਨੂੰ ਪ੍ਰੇਮਾ ਭਗਤੀ ਦੁਆਰਾ ਕਦੋਂ ਪਰਤੱਖ ਅਨੁਭਵ ਕਰ ਸਕਾਂਗਾ ?

### ਕਬਿਤ

**ਬਿਰਖੈ ਬਇਆਰ ਲਾਗੈ ਜੈਸੇ ਹਰਰਾਤਿ ਪਾਤਿ, ਪੰਛੀ ਨ ਧੀਰਜ ਕਰਿ ਠਉਰ ਠਹਿਰਾਤ ਹੈ ॥**
**ਸਰਵਰ ਘਾਮ ਲਾਗੈ ਬਾਰਜ ਬਿਲਖ ਮੁਖ, ਪ੍ਰਾਨ ਅੰਤ ਹੰਤ ਜਲ ਜੰਤ ਅਕੁਲਾਤ ਹੈ ॥**
**ਸਾਰਦੂਲ ਦੇਖੈ ਮ੍ਰਿਗਮਾਲ ਦਲ ਚਿਤ ਬਨ ਵਾਸ ਮੈ ਨ ਤ੍ਰਾਸ ਕਰਿ ਆਸ੍ਰਮ ਸੁਹਾਤ ਹੈ ॥**
**ਤੈਸੇ ਗੁਰ ਆਂਗ ਸ੍ਵਾਂਗਿ ਭਏ ਭੈ ਚਕਿਤ ਸਿਖ, ਦੁਖਿਤ ਉਦਾਸ ਬਾਸ ਅਤਿ ਬਿਲਲਾਤ ਹੈ ॥੪੦੨॥**

***ਪਦ ਅਰਥ :*** ਬਿਰਖੈ—ਬ੍ਰਿਛ ਨੂੰ। ਬਇਆਰ—ਵਾਯੂ, ਤੇਜ਼ ਹਵਾ। ਹਰਰਾਤਿ—ਕੰਬਦੇ ਹਨ, ਹਿਲਦੇ ਹਨ। ਠਉਰ—ਟਿਕਾਣੇ (ਆਲ੍ਹਣੇ)। ਨ ਠਹਿਰਾਤ ਹੈ—ਨਹੀਂ ਠਹਿਰਦੇ। ਹੈ—ਹੈਂ, ਹਨ। ਘਾਮ—ਤਿਖੀ ਧੁੱਪ। ਬਾਰਜ ਮੁਖ—ਕੰਵਲ ਦਾ ਮੂੰਹ, ਕੰਵਲ ਫੁਲ। ਬਿਲਖ—ਰੋਂਦੇ, ਮੁਰਝਾਂਦੇ। ਹੰਤ—ਦੁਖ, ਪੀੜਾ। ਜਲ ਜੰਤ—ਪਾਣੀ ਦੇ ਜੀਵ-ਜੰਤੂ। ਅਕੁਲਾਤ ਹੈ—ਘਬਰਾ ਜਾਂਦੇ ਹਨ। ਸਾਰਦੂਲ—ਬੱਬਰ ਸ਼ੇਰ। ਮ੍ਰਿਗਮਾਲ ਦਲ—ਹਿਰਨਾਂ ਦੇ ਸਮੂਹ, ਝੁੰਡ। ਬਨ-ਵਾਸ—ਜੰਗਲ ਦੇ ਵਸੇਬੇ। ਤ੍ਰਾਸ ਕਰਿ—ਡਰ

ਕਰ ਕੇ। ਆਸ੍ਰਮ—ਘੁਰਣੇ। ਨ ਸੁਹਾਤ ਹੈ—ਨਹੀਂ ਚੰਗੇ ਲਗਦੇ। ਆਂਗ—(ਸਰੀਰ ਦੇ) ਅੰਗ। ਸ੍ਵਾਂਗਿ—ਸਵਾਂਗੀ, ਹੋਰ ਤਰ੍ਹਾਂ ਦਾ ਰੂਪ ਧਾਰਨਾ। ਭੈ—ਡਰ। ਚਕਿਤ—ਚਕ੍ਰਿਤ, ਹੈਰਾਨ। ਬਾਸ ਅਤਿ—ਅਤਿ ਨੇੜੇ ਵਸਦੇ। ਬਿਲਲਾਤ—ਬਿਲਤ ਬਿਲਾਤ, ਵਿਆਕਲ ਹੋਣਾ, ਘਬਰਾਣਾ।

***ਅਰਥ :*** ਜਿਵੇਂ ਬ੍ਰਿਛ ਨੂੰ ਤੇਜ਼ ਹਵਾ ਲਗਣ ਨਾਲ ਪੱਤਰ ਕੰਬਣ ਤੇ ਹਿਲਣ-ਜੁਲਣ ਲਗ ਪੈਂਦੇ ਹਨ ਅਤੇ ਪੰਛੀ ਵੀ ਆਪਣੇ ਟਿਕਾਣਿਆਂ (ਆਲ੍ਹਣਿਆਂ) ਵਿਚ ਧੀਰਜ ਗੁਆ ਬਹਿੰਦੇ ਹਨ।

(ਜਿਵੇਂ) ਸਰੋਵਰ 'ਤੇ ਤਿੱਖੀ ਧੁੱਪ ਲਗਣ ਨਾਲ ਕੰਵਲ-ਫੁਲ ਮੁਰਝਾ ਜਾਂਦੇ ਹਨ ਅਤੇ ਪਾਣੀ ਦੇ ਜੀਵ-ਜੰਤੂ ਪ੍ਰਾਣ ਅੰਤ ਹੁੰਦੇ ਜਾਣ ਕੇ ਦੁਖ-ਪੀੜਾ ਨਾਲ ਘਬਰਾਂਦੇ ਹਨ।

(ਜਿਵੇਂ) ਬੱਬਰ ਸ਼ੇਰ ਵੇਖਦਿਆਂ ਹਿਰਨਾਂ ਦੀ ਡਾਰ ਦੇ ਚਿਤ ਨੂੰ ਡਰ ਕਾਰਨ, ਜੰਗਲ-ਵਸੇਬੇ ਦੇ ਆਪਣੇ ਘੁਰਣੇ ਵੀ ਚੰਗੇ ਨਹੀਂ ਲਗਦੇ।

ਤਿਵੇਂ ਗੁਰੂ-ਸਰੀਰ ਦੇ ਅੰਗਾਂ 'ਤੇ (ਪਰਖ ਖ਼ਾਤਰ ਕੀਤਾ) ਕੋਈ ਬਨਾਵਟੀ ਰੂਪ ਵੇਖ ਕੇ ਸਿਖ ਭੈ-ਭੀਤ, ਹੈਰਾਨ, ਦੁਖੀ ਤੇ ਉਦਾਸ ਹੋ ਜਾਂਦੇ ਹਨ, (ਸਤਿਗੁਰੂ ਦੀ ਅਗਾਧ ਬੋਧ ਲੀਲ੍ਹਾ ਤੋਂ ਅਨਜਾਣ) ਅਤਿ ਨੇੜੇ ਵਸਦੇ ਸਿਖ ਵੀ ਵਿਆਕਲ ਹੋ ਜਾਂਦੇ ਹਨ।੪੦੨।

**ਓਲਾ ਬਰਖਨ ਕਰਖਨ ਦਾਮਿਨੀ ਬਯਾਰਿ, ਸਾਗਰ ਲਹਰਿ ਬਨ ਜਰਤ ਅਗਨਿ ਹੈ ॥**
**ਰਾਜੀ ਬਿਰਾਜੀ ਭੂਕੰਪਿਕਾ ਅੰਤਰ ਬ੍ਰਿਥਾ ਬਲ, ਬੰਦਸਾਲ ਸਾਸਨਾ ਸੰਕਟ ਮੈ ਮਗਨ ਹੈ ॥**
**ਆਪਦਾ ਅਧੀਨ ਦੀਨ ਦੂਖਨਾ ਦਰਿਦ੍ਰ ਛਿਦ੍ਰਿ, ਭ੍ਰਮਤਿ ਉਦਾਸ ਰਿਨ ਦਾਸਨਿ ਨਗਨ ਹੈ ॥**
**ਤੈਸੇ ਹੀ ਸ੍ਰਿਸਟਿ ਕੋ ਅਦ੍ਰਿਸਟ ਜਉ ਆਇ ਲਾਗੈ, ਜਗ ਮੈ ਭਗਤਨ ਕੇ ਰੋਮ ਨ ਭਗਨ ਹੈ ॥੪੦੩॥**

***ਪਦ ਅਰਥ :*** ਓਲਾ—ਗੜਾ, ਐਣ। ਬਰਖਨ—ਵਰਸਣਾ। ਕਰਖਨ—ਕੜਕਣਾ। ਦਾਮਿਨੀ—ਬਿਜਲੀ। ਬਯਾਰਿ—ਹਵਾ ਦਾ ਝਖੜ। ਸਾਗਰ—ਸਮੁੰਦਰ। ਬਨ ਅਗਨਿ—ਜੰਗਲ ਦੀ ਅੱਗ, ਦਾਵਾ ਅਗਨੀ। ਜਰਤ—ਸੜਨਾ। ਰਾਜੀ—ਰਾਜ ਦਾ, ਪਰਜਾ ਦਾ। ਬਿਰਾਜੀ—ਬਿਨਾਂ ਰਾਜੇ ਦੇ। ਭੂਕੰਪਿਕਾ—ਭੂਚਾਲ। ਅੰਤਰ ਬ੍ਰਿਥਾ—ਅੰਦਰਲੀ ਪੀੜਾ। ਬੰਦਸਾਲ—ਬੰਦੀਖ਼ਾਨਾ, ਜੇਲ੍ਹ। ਸਾਸਨਾ—ਸਜ਼ਾ। ਸੰਕਟ—ਕਲੇਸ਼। ਮਗਨ—ਗੜੂੰਦ, ਖੁਭਿਆ ਹੋਣਾ। ਆਪਦਾ—ਬਿਪਤਾ, ਮੁਸੀਬਤ। ਦੀਨ—ਦੁਖੀ। ਦੂਖਨਾ—ਦੂਸ਼ਣ, ਤੁਹਮਤਾਂ, ਝੂਠੀਆਂ ਊਜਾਂ। ਦਰਿਦ੍ਰ—ਗਰੀਬੀ। ਛਿਦ੍ਰਿ—ਛੇਦਿਆ ਹੋਵੇ, ਨਸ਼ਟ ਕੀਤਾ ਹੋਵੇ। ਰਿਨ—ਕਰਜ਼ਾ। ਦਾਸਨਿ—ਗ਼ੁਲਾਮੀ। ਸ੍ਰਿਸਟਿ—ਸ੍ਰਿਸ਼ਟੀ, ਵਾਹਿਗੁਰੂ ਦੀ ਰਚੀ ਸਾਰੀ ਰਚਨਾ। ਅਦ੍ਰਿਸਟ—ਅਣਡਿਠ। ਆਇ ਲਾਗੈ—ਆ ਲਗਣ, ਆ ਦਬਾਉਣ। ਜਗ ਮੈ—ਸੰਸਾਰ ਵਿਚ। ਰੋਮ ਨ ਭਗਨ ਹੈ—ਰੋਮ ਭੰਗ ਨਹੀਂ ਕਰ ਸਕਦੇ, ਵਾਲ ਵਿੰਗਾ ਨਹੀਂ ਕਰ ਸਕਦੇ।

***ਅਰਥ :*** ਜੇ ਗੜੇ ਵਰਸਦੇ ਹੋਣ, ਬਿਜਲੀ ਕੜਕਦੀ ਹੋਵੇ, ਝੱਖੜ ਝੁਲਦੇ ਹੋਣ, ਸਮੁੰਦਰ ਦੀਆਂ ਤੂਫ਼ਾਨੀ ਲਹਿਰਾਂ ਉਠਦੀਆਂ ਹੋਣ, ਅਤੇ ਦਾਵਾ ਅਗਨੀ ਨਾਲ ਜੰਗਲ ਸੜਦੇ ਹੋਣ;

ਪਰਜਾ ਰਾਜੇ ਤੋਂ ਬਿਨਾਂ ਹੋਵੇ, ਭੂਚਾਲ ਆਉਂਦੇ ਹੋਣ, ਕਿਸੇ ਅੰਦਰਲੀ ਭਿਆਨਕ ਪੀੜਾ ਨੇ ਜ਼ੋਰ ਪਾਇਆ ਹੋਵੇ, ਕਿਸੇ ਸਜ਼ਾ ਕਾਰਨ ਜੇਲ੍ਹ ਦੇ ਕਲੇਸ਼ ਵਿਚ ਖੁਭਿਆ ਹੋਵੇ;

ਕਈ ਬਿਪਤਾਵਾਂ ਨੇ ਅਧੀਨ ਕੀਤਾ ਹੋਵੇ, ਝੂਠੀਆਂ ਤੁਹਮਤਾਂ ਕਾਰਨ ਦੁਖੀ ਹੋਵੇ, ਗ਼ਰੀਬੀ ਨੇ ਨਪੀੜਿਆ ਹੋਵੇ, ਕਰਜ਼ੇ ਕਾਰਨ ਭਟਕਦਾ ਹੋਵੇ ਅਤੇ ਗ਼ੁਲਾਮੀ ਵਿਚ ਫਸਿਆ ਭੁੱਖਾ-ਨੰਗਾ ਭਟਕਦਾ ਹੋਵੇ;

ਇਸ ਤਰ੍ਹਾਂ ਦੇ ਦੁਨੀਆ ਭਰ ਦੇ ਹੋਰ ਅਨੇਕਾਂ ਅਣਡਿਠੇ ਕਰਮ ਵੀ ਜੇ ਆ ਦਬਾਉਣ ਤਾਂ ਵੀ ਸੰਸਾਰ ਵਿਚ ਵਿਚਰਦੇ (ਭਗਤੀ ਕਰਨ ਵਾਲੇ ਸਤਿਗੁਰੂ ਦੇ ਪਿਆਰੇ) ਭਗਤਾਂ ਦਾ (ਇਹ ਦੁਖ) ਵਾਲ ਵਿੰਗਾ ਨਹੀਂ ਕਰ ਸਕਦੇ (ਭਾਵ, ਭਗਤ ਦੁਖਾਂ ਦੀ ਪਰਵਾਹ ਨਹੀਂ ਕਰਦੇ ਅਤੇ ਸਦਾ ਖੇੜੇ ਵਿਚ ਰਹਿੰਦੇ ਹਨ)।੪੦੩।

**ਜੈਸੇ ਚੀਟੀ ਕ੍ਰਮ ਕ੍ਰਮ ਕੈ ਬਿਰਖ ਚੜੈ, ਪੰਛੀ ਉਡ ਜਾਇ ਬੈਸੇ ਨਿਕਟ ਹੀ ਫਲ ਕੈ ॥**
**ਜੈਸੇ ਗਾਡੀ ਚਲੀ ਜਾਤਿ ਲੀਕਨ ਮਹਿ ਧੀਰਜ ਸੈ, ਘੋਰੋ ਦੌਰਿ ਜਾਇ ਬਾਂਇ ਦਾਹਨੇ ਸਬਲ ਕੈ ॥**
**ਜੈਸੇ ਕੋਸ ਭਰਿ ਚਲਿ ਸਕੀਐ ਨ ਪਾਇਨ ਕੈ, ਆਤਮਾ ਚਤੁਰ ਕੁੰਟ ਧਾਇ ਆਵੈ ਪਲ ਕੈ ॥**
**ਤੈਸੇ ਲੋਗ ਬੇਦ ਭੇਦ ਗਿਆਨ ਉਨਮਾਨ ਪੱਛ, ਗੰਮ ਗੁਰ ਚਰਨ ਸਰਨਿ ਅਸਥਲ ਕੈ ॥੪੦੪॥**

***ਪਦ ਅਰਥ :*** ਚੀਟੀ—ਕੀੜੀ। ਕ੍ਰਮ ਕ੍ਰਮ—ਸਹਿਜੇ ਸਹਿਜੇ, ਹੌਲੀ ਹੌਲੀ। ਬਿਰਖ—ਬ੍ਰਿਛ। ਉਡ ਜਾਇ—ਉਡ ਜਾ ਕੇ, ਉਡਾਰੀ ਮਾਰ ਕੇ। ਬੈਸੇ—ਬਹਿੰਦਾ ਹੈ। ਨਿਕਟ—ਨੇੜੇ। ਗਾਡੀ—ਬੈਲ-ਗੱਡੀ। ਲੀਕਨ ਮਹਿ—ਲੀਹਾਂ ਵਿਚ। ਘੋਰੋ—ਘੋੜਾ। ਬਾਂਇ ਖੱਬੇ ਪਾਸੇ। ਦਾਹਨੇ—ਸੱਜੇ ਪਾਸੇ। ਸਬਲ ਕੈ—ਬਲ ਨਾਲ, ਛੇਤੀ ਨਾਲ। ਕੋਸ ਭਰਿ—ਕੋਹ ਭਰ (ਪੈਂਡਾ)। ਪਾਇਨ ਕੈ—ਪੈਰਾਂ ਨਾਲ। ਆਤਮਾ—ਮਨ। ਚਤੁਰ ਕੁੰਟ—ਚਹੁੰਆਂ ਕੁੰਟਾਂ ਵਿਚ। ਧਾਇ ਆਵੈ—ਘੁੰਮ-ਫਿਰ ਆਉਂਦਾ ਹੈ। ਪਲ—ਅੱਖ ਦੇ ਫੋਰ ਦਾ ਸਮਾਂ। ਲੋਗ ਬੇਦ ਗਿਆਨ—ਲੌਕਿਕ ਤੇ ਵੇਦਿਕ ਗਿਆਨ। ਭੇਦ—ਨਿਰਣਾ। ਉਨਮਾਨ ਪੱਛ—ਵਿਚਾਰ ਦਾ ਪੱਖ, ਦਲੀਲ-ਬਾਜ਼ੀ ਦਾ ਪੱਖ। ਗੰਮ—ਪਹੁੰਚ। ਅਸਥਲ—ਅਟੱਲ ਟਿਕਾਣਾ।

***ਅਰਥ :*** ਜਿਵੇਂ ਕੀੜੀ ਹੌਲੀ ਹੌਲੀ ਕਰਕੇ (ਫਲ ਤਕ ਪੁਜਣ ਲਈ) ਬ੍ਰਿਛ 'ਤੇ ਚੜ੍ਹਦੀ ਹੈ, ਪਰ ਪੰਛੀ ਉਡਾਰੀ ਮਾਰ ਕੇ (ਪਲ ਭਰ ਵਿਚ) ਫਲ ਦੇ ਕੋਲ ਜਾ ਬੈਠਦਾ ਹੈ।

ਜਿਸ ਤਰ੍ਹਾਂ ਬੈਲ-ਗੱਡੀ ਲੀਹਾਂ ਵਿਚ ਧੀਰੇ ਧੀਰੇ ਚਲਦੀ (ਟਿਕਾਣੇ 'ਤੇ) ਪੁਜਦੀ ਹੈ, ਪਰ ਘੋੜਾ (ਰਾਹ ਦੇ) ਸੱਜੇ ਖੱਬੇ ਦੌੜਦਾ, ਜ਼ੋਰ ਨਾਲ ਛੇਤੀ ਟਿਕਾਣੇ ਜਾ ਪੁਜਦਾ ਹੈ।

ਜਿਵੇਂ ਪੈਰਾਂ ਨਾਲ (ਇਕ ਪਲ ਵਿਚ) ਕੋਹ ਭਰ ਵੀ ਪੈਂਡਾ ਨਹੀਂ ਚਲ ਸਕੀਦਾ, ਪਰ ਮਨ ਇਕ ਪਲ (ਅੱਖ ਦੇ ਫੋਰ) ਵਿਚ ਚਹੁੰ ਕੁੰਟਾਂ ਵਿਚ ਘੁੰਮ-ਫਿਰ ਆਉਂਦਾ ਹੈ।

ਤਿਵੇਂ ਹੀ ਲੌਕਿਕ ਤੇ ਵੇਦਿਕ ਗਿਆਨ ਦਾ ਨਿਰਣਾ ਨਿਰਾ ਦਲੀਲ-ਵੀਚਾਰ 'ਤੇ ਅਧਾਰਤ ਹੈ (ਇਹ ਉਕਤੀਆਂ ਯੁਕਤੀਆਂ ਵਿਚਾਰਨ ਦਾ ਮਾਰਗ ਕੀੜੀ-ਚਾਲ ਨਿਆਈਂ ਹੈ) ਪਰ ਸਤਿਗੁਰੂ ਦੀ ਚਰਨ-ਸ਼ਰਨ ਲੈਣ ਨਾਲ (ਭਾਵ, ਸਤਿਗੁਰੂ ਤੋਂ ਦੀਖਿਆ, ਨਾਮ-ਨਿਧਾਨ ਪ੍ਰਾਪਤ ਹੋਣ ਨਾਲ) (ਪ੍ਰਭੂ-ਪ੍ਰਾਪਤੀ ਦੇ) ਅਟੱਲ ਟਿਕਾਣੇ ਤਕ ਪਹੁੰਚ (ਤੁਰੰਤ) ਹੋ ਜਾਂਦੀ ਹੈ।੪੦੪।

**ਜੈਸੇ ਬਨਰਾਇ ਪਰਫੁਲਤ ਫਲ ਨਮਿਤ, ਲਾਗਤ ਹੀ ਫਲ ਪਤ੍ਰ ਪੁਹਪ ਬਿਲਾਤ ਹੈ ॥**
**ਜੈਸੇ ਤ੍ਰੀਆ ਰਚਿਤ ਸਿੰਗਾਰ ਭਰਤਾਰ ਹੇਤਿ, ਭੇਟਤ ਭਰਤਾਰ ਉਰ ਹਾਰ ਨ ਸਮਾਤ ਹੈ ॥**
**ਬਾਲਕ ਅਚੇਤ ਜੈਸੇ ਕਰਤ ਲੀਲਾ ਅਨੇਕ, ਸੁਚਿਤ ਚਿਤੰਨ ਭਏ ਸਬੈ ਬਿਸਰਾਤ ਹੈ ॥**
**ਤੈਸੇ ਖਟ ਕਰਮ ਧਰਮ ਸ੍ਰਮ ਗਿਆਨ ਕਾਜ, ਗਿਆਨ ਭਾਨ ਉਦੈ ਉਡ ਕਰਮ ਉਡਾਤ ਹੈ ॥੪੦੫॥**

***ਪਦ ਅਰਥ :*** ਬਨਰਾਇ—ਬਨਾਸਪਤੀ, ਬ੍ਰਿਛ ਬੂਟੇ। ਪਰਫੁਲਤ—ਫਲਦੀ ਫੁਲਦੀ। ਨਮਿਤ—ਕਾਰਨ, ਹੇਤ, ਵਾਸਤੇ। ਪਤ੍ਰ ਪੁਹਪ—ਪੱਤਰ ਤੇ ਫੁੱਲ। ਬਿਲਾਤ—ਮਿਟ ਜਾਂਦੇ, ਝੜ ਜਾਂਦੇ। ਤ੍ਰੀਆ—ਪਤਨੀ। ਭਰਤਾਰ—ਪਤੀ। ਹੇਤਿ—ਪਿਆਰ ਲਈ। ਭੇਟਤ—ਮਿਲੱਣ ਨਾਲ। ਉਰ ਹਾਰ—ਹਿਰਦੇ ਦਾ ਹਾਰ। ਨ ਸਮਾਤ ਹੈ—ਸਮਾਈ ਨਹੀਂ ਹੁੰਦੀ। ਅਚੇਤ—ਅੰਞਾਣ। ਲੀਲਾ—ਖੇਡਾਂ। ਸੁਚਿਤ—ਹੁਸ਼ਿਆਰ। ਚਿਤੰਨ—ਸਮਝਦਾਰ, ਸਿਆਣਾ। ਖਟ ਕਰਮ—ਛੇ ਤਰ੍ਹਾਂ ਦੇ ਕਰਮ : ਪੜ੍ਹਨਾ, ਪੜ੍ਹਾਉਣਾ, ਯਗ ਕਰਨਾ, ਯਗ ਕਰਾਉਣਾ, ਦਾਨ ਦੇਣਾ, ਦਾਨ ਲੈਣਾ। ਸ੍ਰਮ—ਖੇਦ, ਯਤਨ, ਤਰੱਦਦ। ਗਿਆਨ ਕਾਜ—ਗਿਆਨ ਦੇ ਕਾਰਜ ਲਈ, ਪ੍ਰਾਪਤੀ ਲਈ। ਗਿਆਨ ਭਾਨ—ਗਿਆਨ ਦਾ ਸੂਰਜ, ਗੁਰ-ਦੀਖਿਆ, ਨਾਮ ਗੁਰ-ਮੰਤਰ। ਉਦੈ—ਪ੍ਰਕਾਸ਼ ਹੋਣਾ। ਉਡ—ਤਾਰੇ।

***ਅਰਥ :*** ਜਿਵੇਂ ਬਨਾਸਪਤੀ (ਬ੍ਰਿਛ ਬੂਟੇ) ਫਲਾਂ ਦੇ ਲਈ ਫਲਦੀ ਫੁਲਦੀ ਹੈ, ਪਰ ਜਿਉਂ ਹੀ (ਬ੍ਰਿਛਾਂ ਬੂਟਿਆਂ, ਵੇਲਾਂ ਆਦਿ ਨਾਲ) ਫਲ ਲਗਦੇ ਹਨ ਤਾਂ ਪੱਤਰ ਤੇ ਫੁਲ ਝੜ ਜਾਂਦੇ ਹਨ।

ਜਿਵੇਂ ਪਤਨੀ ਪਤੀ ਦੇ ਪਿਆਰ ਦੀ ਖ਼ਾਤਰ ਸ਼ਿੰਗਾਰ ਆਦਿ ਰਚਦੀ ਹੈ, ਪਰ ਪਤੀ-ਮਿਲਾਪ ਹੋਣ 'ਤੇ (ਉਸ ਨੂੰ) ਗਲ ਪਿਆ ਹਾਰ ਵੀ ਸੁਖਾਂਦਾ ਨਹੀਂ (ਵਿਥ ਪੈਣ ਦਾ ਕਾਰਨ ਜਾਪਦਾ ਹੈ)।

ਜਿਵੇਂ ਅੰਞਾਣਾ ਬਾਲਕ ਕਈ ਤਰ੍ਹਾਂ ਦੀਆਂ ਖੇਡਾਂ ਖੇਡਦਾ ਹੈ, ਪਰ ਹੁਸ਼ਿਆਰ ਤੇ ਸਮਝਦਾਰ ਹੋ ਜਾਣ 'ਤੇ (ਉਹ ਬਾਲਕਪੁਣੇ ਦੀਆਂ) ਸਾਰੀਆਂ ਖੇਡਾਂ ਭੁੱਲ ਜਾਂਦਾ ਹੈ।

ਤਿਵੇਂ ਹੀ ਗਿਆਨ-ਪ੍ਰਾਪਤੀ ਲਈ ਜੋ ਛੇ ਤਰ੍ਹਾਂ ਦੇ ਕਰਮ-ਧਰਮ ਬੜੇ ਤਰੱਦਦ ਨਾਲ ਨਿਭਾਈਦੇ ਹਨ, ਉਹ ਸਾਰੇ ਕਰਮ ਧਰਮ ਗੁਰ-ਗਿਆਨ ਦਾ ਸੂਰਜ ਪ੍ਰਕਾਸ਼ਣ ਨਾਲ (ਗੁਰ-ਉਪਦੇਸ਼—ਨਾਮ-ਗੁਰ ਮੰਤਰ ਦੀ ਪ੍ਰਾਪਤੀ ਨਾਲ) ਤਾਰਿਆਂ ਵਾਂਗ ਅਲੋਪ ਹੋ ਜਾਂਦੇ ਹਨ। (ਸਭ ਕਰਮ ਧਰਮ ਕਿਸੇ ਲੇਖੇ ਨਹੀਂ ਜਾਪਦੇ, ਜਿਵੇਂ ਗੁਰ-ਫੁਰਮਾਨ ਹੈ : "ਸਗਲੇ ਕਰਮ ਧਰਮ ਜੁਗ ਸੋਧੇ। ਬਿਨੁ ਨਾਵੈ ਇਹੁ ਮਨੁ ਨ ਪਰਬੋਧੇ।"—ਪੰਨਾ ੯੧੩)।੪੦੫।

**ਜੈਸੇ ਹਸ ਬੋਲਤ ਹੀ ਡਾਕਨਿ ਹਰੈ ਕਰੇਜੋ, ਬਾਲਕ ਤਾਹੀ ਲੌ ਧਾਵੈ ਜਾਨੈ ਗੋਦਿ ਲੇਤ ਹੈ ॥**
**ਰੋਵਤ ਸੁਤਹਿ ਜੈਸੇ ਅਉਖਧਿ ਪਿਆਵੈ ਮਾਤਾ, ਬਾਲਕੁ ਜਾਨਤ ਮੋਹਿ ਕਾਲਕੂਟਿ ਦੇਤ ਹੈ ॥**

**ਹਰਨ ਭਰਨ ਗਤਿ ਸਤਿਗੁਰ ਜਾਨੀਐ ਨ, ਬਾਲਕ ਜੁਗਤਿ ਮਤਿ ਜਗਤ ਅਚੇਤ ਹੈ ॥**
**ਅਕਲ ਕਲਾ ਅਲਖ ਅਤਿ ਹੀ ਅਗਾਧ ਬੋਧ, ਆਪ ਹੀ ਜਾਨਤ ਆਪ ਨੇਤਿ ਨੇਤਿ ਨੇਤਿ ਹੈ ॥੪੦੬॥**

***ਪਦ ਅਰਥ :*** ਡਾਕਨਿ—ਡਾਕਣੀ, ਚੁੜੇਲ, ਪਿਸ਼ਾਚੀ, ਡਾਇਣ। ਹਰੈ ਕਰੇਜੌ—ਕਲੇਜਾ ਚੁਰਾ ਲੈਂਦੀ ਹੈ। ਤਾਹੀ ਲੌ—ਇਸੇ ਕਰਕੇ। ਧਾਵੈ—ਦੌੜ ਜਾਂਦਾ ਹੈ। ਸੁਤਹਿ—ਪੁੱਤਰ ਨੂੰ। ਅਉਖਧਿ—ਅਉਖਧੀ, ਦਵਾਈ। ਮੋਹਿ—ਮੈਨੂੰ। ਕਾਲਕੂਟਿ—ਭਿਆਨਕ ਜ਼ਹਿਰ। ਹਰਨ—ਨਾਸ ਕਰਨਾ। ਭਰਨ—ਭਰਪੂਰ ਕਰਨਾ। ਬਾਲਕ ਜੁਗਤਿ—ਬਾਲਕ ਵਾਂਗ। ਅਚੇਤ—ਅੰਞਾਣ। ਅਕਲ—ਅਖੰਡ, ਸੰਪੂਰਨ। ਕਲਾ—ਟੋਟਾ, ਹਿੱਸਾ। ਅਕਲ ਕਲਾ—ਜਿਸ ਦੇ ਟੋਟੇ ਨਾ ਹੋ ਸਕਣ, ਇਕ-ਰਸ ਸੰਪੂਰਨ। ਅਲਖ—ਸਮਝ ਤੋਂ ਪਰੇ। ਅਗਾਧ ਬੋਧ—ਜਿਸ ਦੇ ਗਿਆਨ ਦੀ ਥਾਹ ਨਹੀਂ। ਨੇਤਿ—ਨ ਇਤੀ, ਨਹੀਂ ਹੈ ਅਜਿਹਾ ਕੋਈ, ਭਾਵ, ਬੇਅੰਤ।

***ਅਰਥ :*** ਜਿਵੇਂ ਚੁੜੇਲ ਹੱਸ-ਬੋਲਦੀ ਹੋਈ, ਬਾਲਕ ਦਾ ਕਲੇਜਾ ਚੁਰਾ ਲੈਂਦੀ ਹੈ। ਬਾਲਕ ਇਸੇ ਕਰਕੇ (ਹੱਸਦੇ ਬੋਲਾਂ ਕਾਰਨ) ਉਸ ਵਲ ਦੌੜ ਜਾਂਦਾ ਹੈ ਕਿ ਉਹ ਗੋਦੀ ਵਿਚ ਲੈਣਾ ਚਾਹੁੰਦੀ ਹੈ।

ਜਿਵੇਂ (ਕਿਸੇ ਰੋਗ ਜਾਂ ਦੁਖ ਕਾਰਨ) ਰੋਂਦੇ ਪੁੱਤਰ ਨੂੰ ਮਾਤਾ ਦੁਆਈ ਪਿਆਲਦੀ ਹੈ, ਪਰ ਬਾਲਕ ਸਮਝਦਾ ਹੈ ਜਿਵੇਂ ਮੈਨੂੰ ਭਿਆਨਕ ਜ਼ਹਿਰ ਦੇ ਰਹੀ ਹੈ।

ਜਗਤ (ਭਾਵ, ਸੰਸਾਰ ਦੇ ਜੀਵ) ਦੀ ਮਤਿ ਵੀ ਅੰਞਾਣ ਬਾਲਕ ਵਾਂਗ ਹੈ ਅਤੇ ਉਹ ਪਾਰਬ੍ਰਹਮ-ਸਤਿਗੁਰੂ ਦੀ, ਔਗੁਣਾਂ ਨੂੰ ਨਾਸ਼ ਕਰਨ ਵਾਲੀ ਅਤੇ ਗੁਣਾਂ ਨੂੰ ਭਰਪੂਰ ਕਰਨ ਵਾਲੀ ਗਤੀ ਨੂੰ ਨਹੀਂ ਜਾਣਦਾ। ਸਤਿਗੁਰੂ ਪ੍ਰਥਾਇ ਭਾਈ ਗੁਰਦਾਸ ਜੀ ਦਾ ਕਥਨ ਹੈ—"ਅਉਗੁਣ ਲੈ ਗੁਣ ਵਿਕਣੈ ਵਚਨੈ ਦਾ ਸੂਰਾ।"—ਵਾਰ ੧੩, ਪਉੜੀ ੨੧)।

(ਪਾਰਬ੍ਰਹਮ ਸਰੂਪ) ਸਤਿਗੁਰੂ ਇਕ-ਰਸ ਸੰਪੂਰਨ ਹੈ, ਸਾਡੀ ਸਮਝ ਤੋਂ ਪਰੇ ਹੈ ਅਤੇ ਉਸ ਦੇ ਅਤੀ ਗੰਭੀਰ ਗਿਆਨ ਦੀ ਥਾਹ ਨਹੀਂ ਪਾਈ ਜਾ ਸਕਦੀ; ਉਹ ਆਪਣੀ ਗਤਿ ਆਪ ਹੀ ਜਾਣਦਾ ਹੈ। ਬਸ, ਇਹੋ ਕਹਿਣਾ ਬਣਦਾ ਹੈ, ਉਹ ਬੇਅੰਤ ਬੇਅੰਤ, ਬੇਅੰਤ ਹੈ।੪੦੬।

**ਦੈਤ ਸੁਤ ਭਗਤ ਪ੍ਰਗਟਿ ਪ੍ਰਹਿਲਾਦ ਭਏ, ਦੇਵ ਸੁਤ ਜਗ ਮੈ ਸਨੀਚਰ ਬਖਾਨੀਐ ॥**
**ਮਧੁ ਪੁਰ ਬਾਸੀ ਕੰਸ ਅਧਮ ਅਸੁਰ ਭਏ, ਲੰਕਾ ਬਾਸੀ ਸੇਵਕ ਭਭੀਖਨ ਪਛਾਨੀਐ ॥**
**ਸਾਗਰ ਗੰਭੀਰ ਬਿਖੈ ਬਿਖਿਆ ਪ੍ਰਗਾਸ ਭਈ, ਅਹਿ ਮਸਤਕਿ ਮਨਿ ਉਦੈ ਉਨਮਾਨੀਐ ॥**
**ਬਰਨ ਸਥਾਨ ਲਘੁ ਦੀਰਘ ਜਤਨ ਕਰੈ, ਅਕਥ ਕਥਾ ਬਿਨੋਦ ਬਿਸਮ ਨ ਜਾਨੀਐ ॥੪੦੭॥**

***ਪਦ ਅਰਥ :*** ਦੈਤ ਸੁਤ—(ਹਰਣਾਖਸ਼) ਦੈਂਤ ਦਾ ਪੁੱਤਰ। ਦੇਵ ਸੁਤ—(ਸੂਰਜ) ਦੇਵਤਾ ਦਾ ਪੁੱਤਰ। ਸਨੀਚਰ—ਹਿੰਦੂ ਮਤ ਅਨੁਸਾਰ ਬਹੁਤ ਦੁਖਦਾਈ ਤੇ ਭਾਰੂ ਮੰਨਿਆ ਜਾਂਦਾ ਗ੍ਰਹਿ। ਬਖਾਨੀਐ—ਕਿਹਾ ਜਾਂਦਾ ਹੈ। ਮਧੁ ਪੁਰ—ਮਥਰਾ ਨਗਰੀ। ਬਾਸੀ—ਵਸਨੀਕ। ਅਧਮ—ਨੀਚ। ਅਸੁਰ—ਰਾਖਸ਼। ਸਾਗਰ—ਸਮੁੰਦਰ। ਗੰਭੀਰ—ਡੂੰਘਾ ਤੇ ਵਿਸ਼ਾਲ। ਬਿਖੈ—ਵਿਚ। ਬਿਖਿਆ—ਜ਼ਹਿਰ। ਪ੍ਰਗਾਸ ਭਈ—ਪ੍ਰਗਟ ਹੋਈ। ਅਹਿ—ਸੱਪ। ਮਸਤਕਿ—ਮੱਥੇ ਉਤੇ। ਮਨਿ—ਮਣੀ। ਉਦੈ—ਉਤਪੰਨ ਹੋਣਾ, ਪ੍ਰਗਟ ਹੋਣਾ। ਉਨਮਾਨੀਐ—ਵਿਚਾਰੀਦਾ ਹੈ। ਬਰਨ—ਵਰਨ, ਜਾਤੀ ਭੇਦ। ਲਘੁ—ਛੋਟਾ, ਨੀਵਾਂ। ਦੀਰਘ—ਵੱਡਾ, ਉੱਚਾ। ਬਿਨੋਦ—ਕੌਤਕ। ਬਿਸਮ—ਅਸਚਰਜ।

***ਅਰਥ :*** (ਦੁਸ਼ਟ ਹਰਣਾਖਸ਼) ਦੈਂਤ ਦਾ ਪੁੱਤਰ ਭਗਤ ਪ੍ਰਹਿਲਾਦ ਪ੍ਰਗਟ ਹੋਇਆ (ਜਿਸ ਨੇ ਸਾਰੀ ਨਗਰੀ ਨੂੰ ਰਾਮ ਨਾਮ ਵਲ ਲਾ ਦਿੱਤਾ), ਪਰ (ਸੂਰਜ) ਦੇਵਤੇ ਦਾ ਪੁੱਤਰ ਸਨੀਚਰ (ਭਾਰੂ ਗ੍ਰਹਿ) ਪ੍ਰਗਟ ਹੋਇਆ ਜਗਤ ਵਿਚ ਦਸਿਆ ਜਾਂਦਾ ਹੈ (ਜੋ ਬਹੁਤ ਦੁਖਦਾਈ ਤੇ ਮਾੜਾ ਨਛਤ੍ਰ ਮੰਨਿਆ ਜਾਂਦਾ ਹੈ)।

(ਮੰਨੀਆਂ ਜਾਂਦੀਆਂ ਛੇ ਪਵਿਤਰ ਨਗਰੀਆਂ ਵਿਚੋਂ ਇਕ ਨਗਰੀ) ਮਥਰਾ ਦਾ ਨਿਵਾਸੀ ਕੰਸ ਨੀਚ ਅਤੇ ਰਾਖਸ਼ ਬ੍ਰਿਤੀ ਵਾਲਾ ਹੋਇਆ ਹੈ, ਪਰ (ਰਾਵਣ ਦੀ ਕਲੰਕਤ ਨਗਰੀ) ਲੰਕਾ ਦਾ ਵਸਨੀਕ ਭਭੀਖਣ ਪ੍ਰਭੂ ਦਾ ਭਗਤ ਜਾਣਿਆ ਜਾਂਦਾ ਹੈ।

ਮਹਾਨ ਡੂੰਘੇ ਤੇ ਵਿਸ਼ਾਲ ਸਮੁੰਦਰ ਵਿਚੋਂ (ਮੌਤ ਲਿਆਉਣ ਵਾਲੀ) ਜ਼ਹਿਰ ਵੀ ਪ੍ਰਗਟ ਹੋਈ, ਪਰ ਜ਼ਹਿਰੀਲੇ ਸੱਪ ਦੇ ਮੱਥੇ 'ਤੇ ਅਤਿ ਵੱਡਮੁੱਲੀ ਮਣੀ ਦਾ ਪ੍ਰਗਟ ਹੋਣਾ ਵਿਚਾਰਿਆ ਜਾਂਦਾ ਹੈ।

ਸੋ, ਉੱਚੀ ਨੀਵੀਂ ਜਾਤ ਅਤੇ ਸਥਾਨ (ਦੀ ਮਹੱਤਤਾ) ਕਰਕੇ (ਕਿਸੇ ਨੂੰ) ਉੱਚਾ ਨੀਵਾਂ ਜਾਂ ਚੰਗਾ ਮੰਦਾ ਜਾਣਨ ਦਾ ਜਤਨ (ਨਿਰਾ ਭੁਲੇਖਾ) ਹੈ। ਇਹ ਤਾਂ ਵਾਹਿਗੁਰੂ ਦੀ ਅਸਚਰਜ ਕੌਤਕਾਂ ਵਾਲੀ, ਕਥਨ ਕਹਿਣ ਤੋਂ ਬਾਹਰੀ ਕਥਾ (ਲੀਲ੍ਹਾ) ਹੈ, ਜੋ ਕੋਈ ਨਹੀਂ ਜਾਣ ਸਕਦਾ।੪੦੭।

**ਚਿੰਤਾਮਨਿ ਚਿਤਵਤ ਚਿੰਤਾ ਚਿਤ ਤੇ ਚੁਰਾਈ, ਅਜੋਨੀ ਅਰਾਧੇ ਜੋਨਿ ਸੰਕਟ ਕਟਾਏ ਹੈ॥**
**ਜਪਤ ਅਕਾਲ ਕਾਲ ਕੰਟਕ ਕਲੇਸ ਨਾਸੇ, ਨਿਰਭੈ ਭਜਨ ਭ੍ਰਮ ਭੈ ਦਲ ਭਜਾਏ ਹੈ॥**
**ਸਿਮਰਤ ਨਾਥ ਨਿਰਵੈਰ ਬੈਰ ਭਾਉ ਤਿਆਗਿਓ, ਭਾਗਿਓ ਭੇਦੁ ਖੇਦੁ ਨਿਰਭੇਦ ਗੁਣ ਗਾਏ ਹੈ॥**
**ਅਕੁਲ ਅੰਚਲ ਗਹੇ ਕੁਲ ਨ ਬਿਚਾਰੈ ਕੋਊ, ਅਟਲ ਸਰਨਿ ਆਵਾ ਗਵਨ ਮਿਟਾਏ ਹੈ॥੪੦੮॥**

***ਪਦ ਅਰਥ :*** ਚਿੰਤਾਮਨਿ—ਸਭ ਕਾਮਨਾਂ ਪੂਰੀ ਕਰਨ ਵਾਲੀ ਮਣੀ, ਵਾਹਿਗੁਰੂ। ਚਿਤਵਤ—ਚੇਤੇ ਕਰਦਿਆਂ। ਚੁਰਾਈ—ਮਿਟ ਜਾਂਦੀ। ਅਜੋਨੀ—ਜੂਨਾਂ ਤੋਂ ਰਹਿਤ ਵਾਹਿਗੁਰੂ। ਸੰਕਟ—ਦੁਖ। ਅਕਾਲ—ਕਾਲ-ਰਹਿਤ ਵਾਹਿਗੁਰੂ। ਕੰਟਕ—ਕੰਡੇ ਵਾਂਗ ਚੁਭਣ ਵਾਲਾ ਦੁਖਦਾਈ। ਕਲੇਸ—ਦੁਖ। ਨਿਰਭੈ—ਭੈ-ਰਹਿਤ ਵਾਹਿਗੁਰੂ। ਭ੍ਰਮ ਭੈ—ਭਰਮ ਤੇ ਡਰ। ਦਲ—ਸਮੂਹ। ਨਾਥ—ਸਭਨਾਂ ਦਾ ਮਾਲਕ ਵਾਹਿਗੁਰੂ। ਨਿਰਵੈਰ—ਵੈਰ-ਰਹਿਤ। ਬੈਰ ਭਾਉ—ਵੈਰ-ਭਾਵਨਾ। ਭੇਦੁ—ਭਿੰਨਤਾ, ਦਵੈਤਾ। ਖੇਦੁ—ਦੁਖ, ਕਸ਼ਟ। ਨਿਰਭੇਦ—ਅਖੰਡ, ਇਕ-ਰਸ ਵਿਆਪਕ। ਅਕੁਲ—ਕੁਲ-ਰਹਿਤ ਵਾਹਿਗੁਰੂ। ਅੰਚਲ—ਲੜ, ਪੱਲਾ। ਗਹੇ—ਫੜਨਾ। ਅਟਲ—ਅਬਿਨਾਸ਼ੀ। ਗਵਨ—ਜਨਮ ਮਰਨ ਦੇ ਗੇੜ।

***ਅਰਥ :*** ਸਭ ਕਾਮਨਾਂ ਪੂਰੀਆਂ ਕਰਨ ਵਾਲੇ ਪ੍ਰਭੂ ਦਾ ਚਿਤਵਨ ਕਰਨ ਨਾਲ, ਚਿਤ ਦੀ ਹਰ ਪ੍ਰਕਾਰ ਦੀ ਚਿੰਤਾ ਮਿਟ ਜਾਂਦੀ ਹੈ ਅਤੇ ਜਨਮ-ਮਰਨ-ਰਹਿਤ ਵਾਹਿਗੁਰੂ ਨੂੰ ਅਰਾਧ ਕੇ ਜੂਨਾਂ ਵਿਚ ਪੈਣ ਦੇ ਸੰਕਟ ਕਟੇ ਜਾਂਦੇ ਹਨ।

ਕਾਲ-ਰਹਿਤ ਅਬਿਨਾਸ਼ੀ ਵਾਹਿਗੁਰੂ ਨੂੰ ਜਪਣ ਨਾਲ ਦੁਖਦਾਈ ਕਾਲ ਦੇ ਦੁਖ-ਕਲੇਸ਼ ਨਸ ਜਾਂਦੇ ਹਨ ਅਤੇ ਭੈ-ਰਹਿਤ ਵਾਹਿਗੁਰੂ ਦੇ ਭਜਨ ਨਾਲ ਭੈ-ਭਰਮਾਂ ਦੇ ਸਮੂਹ ਭਜ ਜਾਂਦੇ ਹਨ।

ਵੈਰ-ਰਹਿਤ ਸਭ ਦੇ ਸੁਆਮੀ ਵਾਹਿਗੁਰੂ ਨੂੰ ਸਿਮਰਨ ਨਾਲ ਵੈਰ-ਭਾਵਨਾ ਮਿਟ ਜਾਂਦੀ ਹੈ ਅਤੇ ਜੋ ਪ੍ਰਾਣੀ ਇਕ-ਰਸ ਵਿਆਪਕ ਵਾਹਿਗੁਰੂ ਦੇ ਗੁਣ ਗਾਂਦੇ ਹਨ ਉਨ੍ਹਾਂ ਅੰਦਰੋਂ ਦਵੈਤਾ ਅਤੇ (ਹਰ ਤਰ੍ਹਾਂ ਦਾ) ਦੁਖ ਭਜ ਜਾਂਦਾ ਹੈ।

ਜਾਤਿ-ਬਰਨ ਰਹਿਤ ਵਾਹਿਗੁਰੂ ਦਾ ਜੋ ਪੱਲਾ ਫੜਦਾ ਹੈ ਉਸ ਦੀ ਕੁਲ-ਜਾਤੀ ਕੋਈ ਨਹੀਂ ਵਿਚਾਰਦਾ। (ਜਿਵੇਂ ਗੁਰ-ਫ਼ੁਰਮਾਨ ਹੈ : "ਬਰਨੁ ਜਾਤਿ ਕੋਊ ਪੂਛੈ ਨਾਹੀ ਬਾਛਹਿ ਚਰਨ ਰਵਾਰੋ॥"—ਪੰਨਾ ੪੯੮)। ਅਟੱਲ ਵਾਹਿਗੁਰੂ ਦੀ ਸ਼ਰਨ ਆਉਣ ਨਾਲ ਆਵਾ-ਗਉਣ ਦੇ ਚੱਕਰ ਮਿਟ ਜਾਂਦੇ ਹਨ।੪੦੮।

**ਬਾਛੈ ਨ ਸੁਰਗ ਬਾਸ ਮਾਨੈ ਨ ਨਰਕ ਤ੍ਰਾਸ, ਆਸਾ ਨ ਕਰਤ ਚਿਤ ਹੋਨਹਾਰ ਹੁਇ ਹੈ॥**
**ਸੰਪਤਿ ਨ ਹਰਖ ਬਿਪਤ ਮੈ ਨ ਸੋਗ ਤਾਹਿ, ਸੁਖ ਦੁਖ ਸਮਸਰਿ ਬਿਹਸ ਨ ਰੋਇ ਹੈ॥**
**ਜਨਮ ਜੀਵਨ ਮ੍ਰਿਤ ਮੁਕਤਿ ਨ ਭੇਦ ਖੇਦ, ਗੰਮਿਤਾ ਤ੍ਰਿਕਾਲ ਬਾਲ ਬੁਧਿ ਅਵਿਲੋਇ ਹੈ॥**
**ਗਿਆਨ ਗੁਰ ਅੰਜਨ ਕੈ ਚੀਨਤ ਨਿਰੰਜਨਹਿ, ਬਿਰਲੋ ਸੰਸਾਰ ਪ੍ਰੇਮ ਭਗਤਿ ਮੈ ਕੋਇ ਹੈ॥੪੦੯॥**

***ਪਦ ਅਰਥ :*** ਬਾਛੈ—ਮੰਗਦਾ ਹੈ। ਬਾਸ—ਵਾਸਾ। ਤ੍ਰਾਸ—ਡਰ। ਸੰਪਤਿ—ਸੰਪਤੀ, ਧਨ ਪਦਾਰਥ। ਹਰਖ—ਖ਼ੁਸ਼ੀ, ਪ੍ਰਸੰਨਤਾ। ਸੋਗ—ਰੰਜ, ਗ਼ਮ, ਦੁਖ। ਤਾਹਿ—ਤਿਸ ਨੂੰ। ਸਮਸਰਿ—ਇਕੋ ਜਿਹੇ। ਬਿਹਸ—ਬਿਹਸਣਾ, ਮੁਸਕ੍ਰਾਉਣਾ, ਮੰਦ ਮੰਦ ਹੱਸਣਾ। ਮ੍ਰਿਤ—ਮੌਤ। ਭੇਦ—ਦਵੈਤਾ, ਭੇਦ-ਭਾਵ। ਖੇਦ—ਘਬਰਾਹਟ, ਚਿੰਤਾ, ਦੁਖ। ਗੰਮਿਤਾ—ਪਹੁੰਚ, ਰਿਸਾਈ। ਤ੍ਰਿਕਾਲ—ਤਿੰਨ ਕਾਲ : ਭੂਤ ਵਰਤਮਾਨ ਭਵਿਖਤ। ਅਵਿਲੋਇ ਹੈ—ਦਿਸਦਾ ਹੈ। ਗਿਆਨ ਗੁਰ—ਗੁਰ ਉਪਦੇਸ਼। ਅੰਜਨ—ਸੁਰਮਾ। ਚੀਨਤ—ਪਛਾਣਦਾ ਹੈ। ਨਿਰੰਜਨਹਿ—ਮਾਇਆ ਤੋਂ ਅਲੇਪ ਵਾਹਿਗੁਰੂ ਨੂੰ। ਬਿਰਲੋ ਕੋਇ—ਕੋਈ ਵਿਰਲਾ।

***ਅਰਥ :*** (ਸਤਿਗੁਰੂ ਦਾ ਆਗਿਆਕਾਰੀ ਸਿਖ) ਸਵਰਗ ਦਾ ਵਾਸਾ ਨਹੀਂ ਮੰਗਦਾ ਅਤੇ ਨਰਕਾਂ ਦੇ ਡਰ ਨੂੰ ਨਹੀਂ ਮੰਨਦਾ। ਨਾ ਹੀ ਉਹ ਚਿਤ ਵਿਚ ਕੋਈ (ਦੁਨੀਆਵੀ) ਆਸਾ ਤ੍ਰਿਸ਼ਨਾ ਕਰਦਾ ਹੈ, (ਸਗੋਂ ਇਹੋ ਮੰਨਦਾ ਹੈ ਕਿ ਕਰਤਾਰ ਵਲੋਂ) ਜੋ ਹੋਣਾ ਹੈ, ਸੋਈ ਠੀਕ ਹੈ।

ਉਹ ਸੰਪਤੀ ਪ੍ਰਾਪਤ ਕਰ ਕੇ ਖ਼ੁਸ਼ੀ ਨਹੀਂ ਮਨਾਂਦਾ ਅਤੇ ਬਿਪਤਾ ਸਮੇਂ ਤਿਸ ਨੂੰ ਸੋਗ ਨਹੀਂ ਸਤਾਉਂਦਾ, ਸਗੋਂ ਸੁਖਾਂ ਦੁਖਾਂ ਨੂੰ ਇਕ-ਸਮਾਨ ਜਾਣਦਾ ਹੋਇਆ (ਇਨ੍ਹਾਂ ਕਰਕੇ) ਹੱਸਦਾ ਜਾਂ ਰੋਂਦਾ ਨਹੀਂ।

ਉਸ ਨੂੰ ਜੰਮਣ ਮਰਨ, ਜੀਵਨ ਜਾਂ ਮੌਤ (ਦਾ ਭੈ) ਨਹੀਂ ਅਤੇ ਮੁਕਤੀ (ਦੀ ਲਾਲਸਾ) ਨਹੀਂ ਅਤੇ ਨਾ ਹੀ ਸੰਸਾਰਕ ਦਵੈਤਾ ਜਾਂ ਵਿਤਕਰਿਆਂ ਦਾ ਕੋਈ ਦੁਖ ਪੋਂਹਦਾ ਹੈ, (ਭਾਵ, ਉਹ ਇਨ੍ਹਾਂ ਦੇ ਪ੍ਰਭਾਵ ਤੋਂ ਅਟੰਕ ਸਹਜ ਵਿਚ ਵਿਚਰਦਾ ਹੈ)। ਉਸ ਦੀ ਪਹੁੰਚ ਤਿੰਨਾਂ ਕਾਲਾਂ ਤਕ ਹੁੰਦੀ ਹੈ (ਭਾਵ, ਉਹ ਤਿੰਨਾਂ ਕਾਲਾਂ ਵਿਚ ਵਰਤ ਰਹੇ ਵਰਤਾਰੇ ਦੀ ਸੋਝੀ ਰਖਦਾ ਹੈ), ਪਰ ਵੇਖਣ ਨੂੰ ਉਹ ਬਾਲ-ਬੁਧ-ਅੰਞਾਣਾ ਦਿਸਦਾ ਹੈ।

ਸਤਿਗੁਰੂ ਦੇ ਗਿਆਨ ਰੂਪ ਸੁਰਮਾ ਜਿਸ ਦੀ ਨੇਤਰੀਂ ਪੈ ਗਿਆ (ਭਾਵ, ਜਿਸ ਨੂੰ ਗੁਰ-ਦੀਖਿਆ—ਨਾਮ-ਸਿਮਰਨ ਦੀ ਦਾਤਿ ਪ੍ਰਾਪਤ ਹੋ ਗਈ) ਉਹ ਮਾਇਆ ਤੋਂ ਅਲੇਪ ਨਿਰੰਜਨ ਵਾਹਿਗੁਰੂ ਨੂੰ ਪਛਾਣ ਲੈਂਦਾ ਹੈ। ਪਰ ਸੰਸਾਰ ਵਿਚ ਪ੍ਰੇਮਾ ਭਗਤੀ ਕਰਕੇ (ਇਸ ਪਦ ਨੂੰ ਪ੍ਰਾਪਤ ਹੋਣ ਵਾਲਾ) ਕੋਈ ਵਿਰਲਾ ਹੈ।੪੦੯।

**ਜੈਸੇ ਤਉ ਮਿਠਾਈ ਰਾਖੀਐ ਛਪਾਇ ਜਤਨ ਕੈ, ਚੀਟੀ ਚਲਿ ਜਾਇ ਚੀਨਿ ਤਾਹਿ ਲਪਟਾਤ ਹੈ॥**
**ਦੀਪਕ ਜਗਾਇ ਜੈਸੇ ਰਾਖੀਐ ਦੁਰਾਇ ਗ੍ਰਿਹਿ, ਪ੍ਰਗਟਿ ਪਤੰਗ ਤਾ ਮੈ ਸਹਜਿ ਸਮਾਤ ਹੈ॥**
**ਜੈਸੇ ਤਉ ਬਿਮਲ ਜਲ ਕਮਲ ਇਕਾਂਤ ਬਸੈ, ਮਧੁਕਰ ਮਧੁ ਅਚਵਨ ਤਹ ਜਾਤ ਹੈ॥**
**ਤੈਸੇ ਗੁਰਮੁਖਿ ਜਿਹ ਘਟਿ ਪ੍ਰਗਟਤ ਪ੍ਰੇਮ, ਸਕਲ ਸੰਸਾਰ ਤਿਹਿ ਦੁਆਰ ਬਿਲਲਾਤ ਹੈ॥੪੧੦॥**

***ਪਦ ਅਰਥ :*** ਚੀਟੀ—ਕੀੜੀ। ਚੀਨਿ—ਖੋਜ ਕੇ, ਲਭ ਕੇ। ਤਾਹਿ—ਤਿਸ ਨੂੰ। ਦੀਪਕ—ਦੀਵਾ। ਦੁਰਾਇ—ਲੁਕਾ ਕੇ। ਗ੍ਰਿਹਿ—ਘਰ ਵਿਚ। ਪ੍ਰਗਟਿ—ਪ੍ਰਗਟ ਕਰ ਕੇ, ਲਭ ਕੇ। ਪਤੰਗ—ਭੰਬਟ। ਸਹਜਿ ਸਮਾਤ ਹੈ—ਸਹਜੇ ਹੀ ਸਮਾਅ ਜਾਂਦਾ (ਸੜ ਮਰਦਾ) ਹੈ। ਬਿਮਲ—ਨਿਰਮਲ। ਇਕਾਂਤ—ਇਕਲਵੰਜੇ। ਮਧੁਕਰ—ਭੌਰਾ। ਮਧੁ—ਅੰਮ੍ਰਿਤ, ਫੁਲ ਦਾ ਰਸ। ਅਚਵਨ—ਪੀਣ ਲਈ। ਤਹ—ਉਸ ਥਾਂ। ਤਿਹਿ—ਉਸ ਦੇ। ਜਿਹ ਘਟਿ—ਜਿਸ (ਗੁਰਮੁਖਿ) ਦੇ ਹਿਰਦੇ ਵਿਚ। ਪ੍ਰਗਟਤ ਪ੍ਰੇਮ—ਪ੍ਰਭੂ ਦੀ ਜੋਤੀ ਪ੍ਰਜਵਲਿਤ ਹੁੰਦੀ ਹੈ। ਬਿਲਲਾਤ—ਵਿਆਕੁਲ, ਰੋਂਦਾ-ਕੁਰਲਾਂਦਾ, ਤਰਲੇ ਲੈਂਦਾ।

***ਅਰਥ :*** ਜਿਸ ਤਰ੍ਹਾਂ ਕਿ ਮਿਠਿਆਈ, ਜੇ ਜਤਨ ਨਾਲ ਛੁਪਾ ਕੇ ਵੀ ਰਖੀ ਜਾਏ ਤਾਂ ਕੀੜੀ ਉਸ ਨੂੰ ਭਾਲ ਕੇ ਉਥੇ ਪਹੁੰਚ ਜਾਂਦੀ ਹੈ ਤੇ ਉਸ ਨੂੰ ਚੰਬੜ ਜਾਂਦੀ ਹੈ।

ਜਿਵੇਂ ਘਰ ਵਿਚ ਦੀਵਾ ਜਗਾ ਕੇ ਭਾਵੇਂ ਕਿਤਨਾ ਲੁਕਾ ਕੇ ਰਖਿਆ ਜਾਏ ਤਾਂ ਵੀ ਭੰਬਟ ਉਸ ਨੂੰ ਲਭ ਕੇ, ਉਸ ਵਿਚ ਸਹਜੇ ਹੀ ਸਮਾਅ ਜਾਂਦਾ ਹੈ (ਭਾਵ, ਉਸ 'ਤੇ ਸੜ ਮਰਦਾ ਹੈ)।

ਜਿਵੇਂ ਕਿ ਨਿਰਮਲ ਜਲ ਦਾ ਕਮਲ ਇਕਲਵੰਜੇ ਜਿਹੇ ਵਸਦਾ ਹੈ, ਪਰ ਭੌਰਾ ਉਸ ਦਾ ਅੰਮ੍ਰਿਤ-ਰਸ ਪੀਣ ਲਈ ਉਥੇ ਪੁਜ ਜਾਇਆ ਕਰਦਾ ਹੈ।

ਤਿਵੇਂ (ਜਿਸ ਗੁਰੂ ਦੇ ਅਨਿੰਨ ਸੇਵਕ) ਗੁਰਸਿਖ ਦੇ ਹਿਰਦੇ ਵਿਚ ਪ੍ਰਭੂ-ਪ੍ਰੀਤ (ਦੀ ਜੋਤੀ) ਪ੍ਰਜਵਲਿਤ ਹੋ ਜਾਂਦੀ ਹੈ, ਉਸ ਦੇ ਦੁਆਰ 'ਤੇ ਸਾਰਾ ਸੰਸਾਰ ਵਿਆਕੁਲ ਹੋਇਆ ਤਰਲੇ ਲੈਂਦਾ ਫਿਰਦਾ ਹੈ।੪੧੦।

**ਬਾਜਤ ਨੀਸਾਨ ਸੁਨੀਅਤ ਚਹੂੰ ਓਰ ਜੈਸੇ, ਉਦਤ ਪ੍ਰਧਾਨ ਭਾਨ ਦੁਰੈ ਨ ਦੁਰਾਏ ਸੈ॥**
**ਦੀਪਕ ਸੈ ਦਾਵਾ ਭਏ ਸਕਲ ਸੰਸਾਰ ਜਾਨੈ, ਘਟਿਕਾ ਮੈ ਸਿੰਧ ਜੈਸੇ ਛਿਪੈ ਨ ਛਪਾਏ ਸੈ॥**
**ਜੈਸੇ ਚਕ੍ਰਵੈ ਨ ਛਾਨੋ ਰਹਿਤ ਸਿੰਘਾਸਨ ਪੈ, ਦੇਸ ਮੈ ਦੁਹਾਈ ਫੇਰੇ ਮਿਟੇ ਨ ਮਿਟਾਏ ਸੈ॥**
**ਤੈਸੇ ਗੁਰਮੁਖਿ ਪ੍ਰਿਅ ਪ੍ਰੇਮ ਕੋ ਪ੍ਰਗਾਸੁ ਜਾਸੁ, ਗੁਪਤ ਨ ਰਹੈ ਮੋਨਿ ਬ੍ਰਿਤ ਉਪਜਾਏ ਸੈ॥੪੧੧॥**

***ਪਦ ਅਰਥ :*** ਨੀਸਾਨ—ਨਗਾਰਾ, ਧੌਂਸਾ। ਚਹੂੰ ਓਰ—ਚਵੀਂ ਪਾਸੀਂ। ਉਦਤ—ਪ੍ਰਗਟਣਾ। ਪ੍ਰਧਾਨ—ਜੋਤਸ਼ੀਆਂ ਅਨੁਸਾਰ ਸਭ ਤੋਂ ਮਹਾਨ ਗ੍ਰਹ। ਭਾਨ—ਸੂਰਜ। ਦੁਰੈ—ਲੁਕਾਇਆ ਜਾ ਸਕਦਾ। ਦੁਰਾਏ ਸੈ—ਲੁਕਾਉਣ ਨਾਲ। ਦੀਪਕ—ਦੀਵਾ। ਦਾਵ੍ਹਾ—ਅਗਨੀ, ਚਾਨਣਾ। ਘਟਿਕਾ—ਮਿੱਟੀ ਦੀ ਘੜੀ। ਸਿੰਧ—ਸਮੁੰਦਰ। ਚਕ੍ਰਵੈ—ਚਕ੍ਰਵਰਤੀ ਰਾਜਾ, ਜਿਸ ਦਾ ਰਾਜ ਚਹੁੰ ਕੂੰਟਾਂ ਵਿਚ ਹੋਵੇ। ਛਾਨੋ ਰਹਿਤ—ਲੁਕਾਇਆ ਰਹਿੰਦਾ। ਦੁਹਾਈ—ਧੁੰਮ। ਪ੍ਰਿਅ ਪ੍ਰੇਮ—ਪ੍ਰੀਤਮ ਗੁਰ-ਪਰਮੇਸਰ ਦਾ ਪ੍ਰੇਮ। ਪ੍ਰਗਾਸੁ—ਚਾਨਣ। ਜਾਸੁ—ਜਿਸ। ਮੋਨਿ ਬ੍ਰਿਤ—ਮੋਨ ਬ੍ਰਿਤੀ, ਚੁਪ ਰਹਿਣਾ। ਉਪਜਾਇ ਕੈ—ਪ੍ਰਗਟ ਕੀਤਿਆਂ, ਧਾਰਨ ਕੀਤਿਆਂ।

***ਅਰਥ :*** ਜਿਵੇਂ ਨਗਾਰਾ ਵਜਦਾ ਚਹੁੰ ਪਾਸਿਆਂ ਵਿਚ ਸੁਣਿਆ ਜਾਂਦਾ ਹੈ (ਉਸ ਦੀ ਆਵਾਜ਼ ਲੁਕਾਈ ਨਹੀਂ ਜਾ ਸਕਦੀ), ਅਤੇ (ਸਭ ਤੋਂ) ਪ੍ਰਧਾਨ ਗ੍ਰਹ, ਸੂਰਜ ਦੇ ਪ੍ਰਕਾਸ਼ ਹੋਣ ਨਾਲ (ਉਸ ਦਾ ਚਾਨਣ) ਲੁਕਾਇਆਂ ਲੁਕ ਨਹੀਂ ਸਕਦਾ।

ਜਿਵੇਂ ਸਾਰਾ ਸੰਸਾਰ ਜਾਣਦਾ ਹੈ ਕਿ ਦੀਵੇ ਤੋਂ ਅਗਨੀ (ਰੌਸ਼ਨੀ) ਪ੍ਰਗਟ ਹੁੰਦੀ ਹੈ ਅਤੇ ਮਿੱਟੀ ਦੀ ਘੜੀ ਵਿਚ ਸਮੁੰਦਰ ਜੇ ਕੋਈ ਛਿਪਾਉਣਾ ਚਾਹੇ ਤਾਂ ਛਿਪ ਨਹੀਂ ਸਕਦਾ।

ਜਿਵੇਂ ਰਾਜ-ਸਿੰਘਾਸਨ 'ਤੇ ਬਿਰਾਜਮਾਨ ਚਕ੍ਰਵਰਤੀ ਰਾਜਾ ਲੁਕਿਆ ਨਹੀਂ ਰਹਿ ਸਕਦਾ, ਦੇਸ (ਭਰ ਦੀ ਪਰਜਾ) ਵਿਚ ਉਸ ਦੀ ਧੁੰਮ ਮਚ ਜਾਂਦੀ ਹੈ, ਜੋ ਮਿਟਾਇਆਂ ਮਿਟ ਨਹੀਂ ਸਕਦੀ।

ਤਿਵੇਂ ਜਿਸ ਗੁਰੂ ਦੇ ਸਨਮੁਖ ਸਿਖ ਦੇ ਹਿਰਦੇ ਵਿਚ, ਪ੍ਰੀਤਮ ਗੁਰ-ਪਰਮੇਸਰ ਪ੍ਰੇਮ (ਭਾਵ, ਨਾਮ-ਸਿਮਰਨ) ਦਾ ਚਾਨਣ

ਹੋ ਜਾਂਦਾ ਹੈ, ਉਹ ਮੋਨ-ਬ੍ਰਿਤੀ ਧਾਰਨ ਕੀਤਿਆਂ ਗੁਪਤ ਨਹੀਂ ਰਹਿ ਸਕਦਾ।੪੧੧।

**ਜਉ ਪੈ ਦੇਖਿ ਦੀਪਕ ਪਤੰਗ ਪਛਮ ਨੋ ਤਾਕੈ, ਜੀਵਨ ਜਨਮੁ ਕੁਲ ਲਾਛਨ ਲਗਾਵਈ॥**
**ਜਉ ਪੈ ਨਾਦ ਬਾਦ ਸੁਨਿ ਮ੍ਰਿਗ ਆਨ ਗਿਆਨ ਰਾਚੈ, ਪ੍ਰਾਨ ਸੁਖ ਹੁਇ ਸਬਦ ਬੇਧੀ ਨ ਕਹਾਵਈ॥**
**ਜਉ ਪੈ ਜਲ ਸੈ ਨਿਕਸ ਮੀਨ ਸਰਜੀਵ ਰਹੈ, ਸਹੈ ਦੁਖ ਦੂਖਿਨ ਬਿਰਹੁ ਬਿਲਖਾਵਈ॥**
**ਸੇਵਾ ਗੁਰ ਗਿਆਨ ਧਿਆਨ ਤਜੈ, ਭਜੈ ਦੁਬਿਧਾ ਕਉ, ਸੰਗਤਿ ਮੈ ਗੁਰਮੁਖਿ ਪਦਵੀ ਨ ਪਾਵਈ॥੪੧੨॥**

***ਪਦ ਅਰਥ :*** ਜਉ ਪੈ—ਜੇਕਰ। ਦੀਪਕ—ਦੀਵਾ। ਪਤੰਗ—ਪਤੰਗਾ, ਭੰਬਟ। ਪਛਮ—ਲਹਿੰਦਾ ਪਾਸਾ, ਹੋਰ ਪਾਸਾ। ਤਾਕੈ—ਤਕਦਾ ਹੈ। ਲਾਛਨ ਲਗਾਵਈ—ਲਛਣ ਲਾਉਂਦਾ ਹੈ, ਕਲੰਕਤ ਕਰਦਾ ਹੈ। ਨਾਦ-ਬਾਦ—ਘੰਡੇ ਹੇੜੇ ਦੀ ਅਵਾਜ਼, ਹਿਰਨ ਫੜਨ ਲਈ ਸ਼ਿਕਾਰੀ ਵਲੋਂ ਕਿਸੇ ਸਾਜ਼ 'ਚੋਂ ਪੈਦਾ ਕੀਤੀ ਧੁਨੀ। ਮ੍ਰਿਗ—ਹਿਰਨ। ਆਨ ਗਿਆਨ—ਹੋਰ ਵਿਚਾਰ। ਰਾਚੈ—ਰੁਝ ਜਾਵੇ। ਸਬਦ ਬੇਧੀ—ਸ਼ਬਦ-ਧੁਨੀ ਨਾਲ ਵਿੰਨ੍ਹੇ ਜਾਣ ਵਾਲੀ (ਕੁਲ)। ਮੀਨ—ਮੱਛੀ। ਸਰਜੀਵ—ਜੀਵਤ, ਜੀਊਂਦੀ। ਦੁਖ ਦੂਖਿਨ—ਦੂਸ਼ਣ ਲਗਣ ਦਾ ਦੁਖ। ਬਿਰਹੁ—ਵਿਛੋੜਾ। ਬਿਲਖਾਵਈ—ਹੈਰਾਨ, ਪ੍ਰੇਸ਼ਾਨ, ਕੀਰਨੇ ਪਾਉਂਦੀ ਰਹੇਗੀ। ਗੁਰ ਗਿਆਨ—ਗੁਰ-ਉਪਦੇਸ਼, ਗੁਰ-ਦੀਖਿਆ। ਭਜੈ ਦੁਬਿਧਾ ਕਉ—ਦੁਬਿਧਾ ਵਲ ਚਲਾ ਜਾਵੇ, ਦੁਬਿਧਾ ਵਿਚ ਪੈ ਜਾਵੇ।

***ਅਰਥ :*** ਜੇਕਰ ਕੋਈ ਪਤੰਗਾ ਦੀਵੇ ਨੂੰ ਵੇਖ ਕੇ (ਉਸ ਤੋਂ ਮੂੰਹ ਮੋੜ) ਦੂਜੇ ਪਾਸੇ ਵੇਖੇ ਤਾਂ ਉਹ ਆਪਣੇ ਜੀਵਨ, ਜਨਮ ਅਤੇ ਕੁਲ ਨੂੰ ਕਲੰਕਤ ਕਰਦਾ ਹੈ।

ਜੇਕਰ ਘੰਡੇ ਹੇੜੇ ਦੀ ਅਵਾਜ਼ ਸੁਣ ਕੇ (ਉਸ ਵਲ ਖਿਚੇ ਜਾਣ ਦੀ ਥਾਂ) ਕੋਈ ਹਿਰਨ, ਕਿਸੇ ਹੋਰ ਵਿਚਾਰ ਵਿਚ ਰੁਝ ਜਾਵੇ ਤਾਂ ਉਸ ਦੇ ਪ੍ਰਾਣ ਤਾਂ ਬਚ ਜਾਣਗੇ, ਪਰ (ਇਉਂ ਘੰਡੇ ਹੇੜੇ ਦੀ ਸ੍ਰੋਤ ਤੋਂ ਬੇਮੁਖ ਹੋ ਕੇ) ਉਹ ਸ਼ਬਦ-ਧੁਨੀ ਨਾਲ ਵਿੰਨ੍ਹੇ ਜਾਣ ਵਾਲੀ ਕੁਲ ਦਾ ਨਹੀਂ ਅਖਵਾ ਸਕੇਗਾ।

ਜੇਕਰ ਪਾਣੀ ਵਿਚੋਂ ਨਿਕਲ ਕੇ ਕੋਈ ਮੱਛੀ ਜੀਊਂਦੀ ਰਹਿ ਜਾਏ ਤਾਂ (ਕੁਲ ਨੂੰ ਕਲੰਕਤ ਕਰਨ ਦੇ) ਦੂਸ਼ਣ ਦਾ ਦੁਖ ਸਹੇਗੀ ਅਤੇ (ਪਿਆਰੇ ਜਲ ਤੋਂ ਵਿਛੜ ਕੇ) ਵਿਛੋੜੇ ਵਿਚ ਕੀਰਨੇ ਪਾਵੇਗੀ।

(ਇਉਂ ਹੀ ਜੇਕਰ) ਕੋਈ ਸਿਖ ਸਤਿਗੁਰ ਦੀ ਸੇਵਾ, ਸਤਿਗੁਰੂ ਦੇ ਗਿਆਨ (ਗੁਰ-ਉਪਦੇਸ਼) ਅਤੇ (ਸਤਿਗੁਰੂ ਵਲ ਸੁਰਤਿ ਜੋੜਨ ਦੇ) ਧਿਆਨ ਨੂੰ ਤਿਆਗ ਦੇਂਦਾ ਹੈ ਅਤੇ ਮਾਇਆਵੀ ਦੁਬਿਧਾ ਵਿਚ ਫਸ ਜਾਂਦਾ ਹੈ ਤਾਂ ਉਹ ਗੁਰ-ਸੰਗਤਿ ਵਿਚ ਗੁਰਮੁਖਿ (ਸਤਿਗੁਰੂ ਦੇ ਆਗਿਆਕਾਰੀ ਗੁਰਸਿਖ) ਦੀ ਪਦਵੀ ਨਹੀਂ ਪਾ ਸਕਦਾ।੪੧੨।

**ਜੈਸੇ ਏਕ ਚੀਟੀ ਪਾਛੈ ਕੋਟਿ ਚੀਟੀ ਚਲੀ ਜਾਤਿ, ਇਕ ਟਕ ਪਗ ਡਗਮਗਿ ਸਾਵਧਾਨ ਹੈ॥**
**ਜੈਸੇ ਕੂੰਜ ਪਾਂਤਿ ਭਲੀ ਭਾਂਤਿ ਸਾਂਤਿ ਸਹਜ ਮੈ, ਉਡਤ ਅਕਾਸ-ਚਾਰੀ ਆਗੈ ਅਗਵਾਨ ਹੈ॥**
**ਜੈਸੇ ਮ੍ਰਿਗ-ਮਾਲ ਚਾਲ ਚਲਤ ਟਲਤ ਨਾਹਿ, ਜਤ੍ਰ ਤਤ੍ਰ ਅਗ੍ਰਭਾਗੀ ਰਮਤ ਤਤ ਧਿਆਨ ਹੈ॥**
**ਚੀਟੀ ਖਗ ਮ੍ਰਿਗ ਸਨਮੁਖ ਪਾਛੇ ਲਾਗੇ ਜਾਹਿ, ਪ੍ਰਾਨੀ ਗੁਰ ਪੰਥ ਛਾਡਿ ਚਲਿਤ ਅਗਿਆਨ ਹੈ॥੪੧੩॥**

***ਪਦ ਅਰਥ :*** ਚੀਟੀ—ਕੀੜੀ। ਕੋਟਿ ਚੀਟੀ—ਕਰੋੜਾਂ ਕੀੜੀਆਂ। ਇਕ ਟਕ—ਟਿਕਟਿਕੀ ਲਾ ਕੇ ਵੇਖਣਾ। ਪਗ—ਪੈਰ। ਡਗਮਗਿ—ਡਾਵਾਂ-ਡੋਲ ਹੋਣ ਤੋਂ। ਕੂੰਜ ਪਾਂਤਿ—ਕੂੰਜਾਂ ਦੀ ਕਤਾਰ। ਭਲੀ ਭਾਂਤਿ—ਪੂਰੀ ਸਾਵਧਾਨਤਾ ਨਾਲ। ਅਕਾਸ-ਚਾਰੀ—ਅਕਾਸ਼ ਵਿਚ ਉਡਣ ਵਾਲਾ ਪੰਛੀ, ਕੂੰਜ। ਅਗਵਾਨ—ਆਗੂ। ਮ੍ਰਿਗ ਮਾਲ—ਹਿਰਨਾਂ ਦੀ ਡਾਰ। ਟਲਤ ਨਾਹਿ—ਥਿੜਕਦੀ ਨਹੀਂ। ਜਤ੍ਰ ਤਤ੍ਰ—ਜਿਥੇ ਤਿਥੇ। ਅਗ੍ਰਭਾਗੀ—ਮੋਹਰੀ। ਰਮਤ—ਜਾਣਾ। ਤਤ—ਤਿਸ ਵਲ, ਉਸੇ ਪਾਸੇ। ਖਗ—ਪੰਛੀ, ਕੂੰਜ। ਸਨਮੁਖ—ਅਗੇ ਸਾਹਮਣੇ ਜਾਣ ਵਾਲਾ। ਜਾਹਿ—ਜਾਂਦੇ ਹਨ। ਗੁਰ ਪੰਥ—ਸਤਿਗੁਰੂ ਦਾ ਸੱਚ-ਮਾਰਗ।

***ਅਰਥ :*** ਜਿਵੇਂ ਇਕ ਕੀੜੀ ਦੇ ਪਿਛੇ ਕਰੋੜਾਂ ਕੀੜੀਆਂ ਤੁਰੀਆਂ ਜਾਂਦੀਆਂ ਹਨ ਅਤੇ ਇਕ-ਟਕ ਸਿੱਧਾ ਵੇਖਦੀਆਂ, ਪੈਰਾਂ ਨੂੰ ਡਾਵਾਂ-ਡੋਲ ਹੋਣ ਵਲੋਂ ਸਾਵਧਾਨ ਹੁੰਦੀਆਂ ਹਨ। (ਭਾਵ, ਉਹ ਅਗੇ ਜਾਂਦੀ ਕੀੜੀ ਦੇ ਪਿਛੇ ਪੂਰੀ ਸਾਵਧਾਨਤਾ ਨਾਲ ਤੁਰਦੀਆਂ ਹਨ)।

ਜਿਸ ਤਰ੍ਹਾਂ ਕੂੰਜਾਂ ਦੀ ਕਤਾਰ ਪੂਰੀ ਸਾਵਧਾਨਤਾ ਨਾਲ (ਕਤਾਰ-ਬੰਦੀ ਵਿਚ ਰਹਿ ਕੇ) ਬੜੀ ਸ਼ਾਂਤੀ ਤੇ ਧੀਰਜ ਨਾਲ ਉਡਦੀ ਹੈ ਅਤੇ ਉਨ੍ਹਾਂ ਦੇ ਅਗੇ ਅਗਵਾਈ ਕਰਨ ਵਾਲੀ (ਅਕਾਸ਼ ਵਿਚ ਉਡਣ ਵਾਲੀ) ਇਕ ਕੂੰਜ ਹੁੰਦੀ ਹੈ।

ਜਿਵੇਂ ਹਿਰਨਾਂ ਦੀ ਡਾਰ ਆਪਣੀ (ਤਿਖੀ) ਚਾਲੇ ਤੁਰਦਿਆਂ ਥਿੜਕਦੀ ਨਹੀਂ ਅਤੇ ਜਿਥੇ ਕਿਥੇ ਉਨ੍ਹਾਂ ਦਾ ਮੋਹਰੀ ਹਿਰਨ

ਜਾਂਦਾ ਹੈ, (ਸਾਰੀ ਡਾਰ ਦਾ) ਉਸੇ ਪਾਸੇ ਧਿਆਨ ਹੁੰਦਾ ਹੈ।

ਕੀੜੀ, ਕੂੰਜ-ਪੰਛੀ ਅਤੇ ਹਿਰਨ (ਆਦਿ ਪਸ਼ੂ ਤਾਂ ਆਪਣੇ) ਆਗੂ ਦੇ ਪਿਛੇ ਤੁਰੇ ਜਾਂਦੇ ਹਨ, ਪਰ (ਸਭ ਜੂਨਾਂ ਦਾ ਸਰਦਾਰ ਜਿਹੜਾ) ਪ੍ਰਾਣੀ ਸਤਿਗੁਰੂ ਦੇ ਦਰਸਾਏ ਸੱਚ-ਮਾਰਗ ਨੂੰ ਛਡ ਤੁਰਦਾ ਹੈ, ਉਹ ਮਹਾਂ ਮੂਰਖ ਅਗਿਆਨੀ ਹੈ।੪੧੩।

**ਜੈਸੇ ਪ੍ਰਿਅ ਸੰਗਮ ਸੁਜਸੁ ਨਾਇਕਾ ਬਖਾਨੈ, ਸੁਨਿ ਸੁਨਿ ਸਜਨੀ ਸਗਲ ਬਿਗਸਾਤ ਹੈ॥**
**ਸਿਮਰਿ ਸਿਮਰਿ ਪ੍ਰਿਅ ਪ੍ਰੇਮ ਰਸ ਬਿਸਮ ਹੁਇ, ਸੋਭਾ ਦੇਤ ਮੋਨਿ ਗਹੇ ਮਨਿ ਮੁਸਕਾਤ ਹੈ॥**
**ਪੂਰਨ ਅਧਾਨ ਪ੍ਰਸੂਤ ਸਮੈ ਰੁਦਨ ਸੈ, ਗੁਰ ਜਨ ਮੁਦਿਤ ਹੁਇ ਤਾਹੀ ਲਪਟਾਤ ਹੈ॥**
**ਤੈਸੇ ਗੁਰਮੁਖਿ ਪ੍ਰੇਮ ਭਗਤਿ ਪ੍ਰਗਾਸੁ ਜਾਸੁ, ਬੋਲਤ ਬੈਰਾਗ ਮੋਨਿ ਸਬਹੁ ਸੁਹਾਤ ਹੈ॥੪੧੪॥**

***ਪਦ ਅਰਥ :*** ਪ੍ਰਿਅ ਸੰਗਮ—ਪਤੀ-ਮਿਲਾਪ। ਸੁਜਸੁ—ਮੰਗਲ-ਮਈ ਜਸ। ਨਾਇਕਾ—ਪਤਨੀ। ਬਖਾਨੈ—ਕਹਿੰਦੀ ਹੈ। ਸਜਨੀ—ਸਖੀਆਂ। ਬਿਗਸਾਤ ਹੈ—ਪ੍ਰਸੰਨ ਹੁੰਦੀਆਂ ਹਨ। ਸਿਮਰਿ ਸਿਮਰਿ—ਚੇਤੇ ਕਰ ਕਰ ਕੇ। ਬਿਸਮ—ਅਸਚਰਜ, ਹੈਰਾਨ, ਅਚੰਭਾ। ਸੋਭਾ—ਚਮਕ, ਪ੍ਰਕਾਸ਼, ਸੁੰਦਰਤਾ। ਮੋਨਿ ਗਹੇ—ਚੁਪ ਧਾਰਦੀ। ਮਨਿ—ਮਨ ਵਿਚ। ਮੁਸਕਾਤ—ਮੁਸਕਰਾਉਂਦੀ ਹੈ, ਗੁਟਕਦੀ ਹੈ। ਅਧਾਨ—ਗਰਭ। ਪ੍ਰਸੂਤ ਸਮੈ—ਬਾਲ ਜੰਮਣ ਸਮੇਂ। ਰੁਦਨ ਸੈ—ਰੋਣ ਨਾਲ। ਗੁਰ ਜਨ—ਘਰ ਦੇ ਵਡੇ ਵਡੇਰੇ : ਸੱਸ, ਨਿਨਾਣਾਂ ਆਦਿ। ਮੁਦਿਤ—ਮੁਦਿਤਾ, ਪ੍ਰਸੰਨਤਾ, ਖ਼ੁਸ਼ੀ। ਤਾਹੀ—ਉਸੇ ਨੂੰ। ਲਪਟਾਤ ਹੈ—ਲਪਟਦੀਆਂ ਹਨ, ਪਿਆਰ ਕਰਦੀਆਂ ਹਨ। ਪ੍ਰਗਾਸੁ—ਪ੍ਰਕਾਸ਼, ਉਜਾਲਾ, ਚਾਨਣਾ। ਜਾਸੁ—ਜਿਸ ਨੂੰ। ਸਬਹੁ—ਸਭਨਾਂ ਨੂੰ। ਸੁਹਾਤ ਹੈ—ਸੁਹਣਾ (ਪਿਆਰਾ) ਲਗਦਾ ਹੈ।

***ਅਰਥ :*** ਜਿਵੇਂ ਪਤੀ-ਮਿਲਾਪ ਦਾ ਮੰਗਲ-ਮਈ ਜਸ ਪਤਨੀ (ਨਾਲ ਦੀਆਂ ਸਖੀਆਂ ਨੂੰ) ਦੱਸਦੀ ਹੈ ਤਾਂ ਉਸ ਦੀਆਂ ਸਾਰੀਆਂ ਸਖੀਆਂ ਸੁਣ ਸੁਣ ਕੇ ਪ੍ਰਸੰਨ ਹੁੰਦੀਆਂ ਹਨ।

(ਪਤਨੀ) ਪਤੀ-ਮਿਲਾਪ ਦੇ ਪ੍ਰੇਮ-ਰਸ ਨੂੰ ਚਿਤਾਰ ਚਿਤਾਰ ਕੇ ਅਸਚਰਜਤਾ ਵਿਚ ਅਚੰਭਾ ਹੁੰਦੀ ਹੋਈ ਚੁਪ ਧਾਰ ਲੈਂਦੀ ਹੈ ਅਤੇ ਮਨ ਵਿਚ ਗੁਟਕਦੀ ਸੁੰਦਰਤਾ ਪ੍ਰਗਟਾਉਂਦੀ ਹੈ।

ਗਰਭ ਦੇ ਪੂਰਾ ਹੋਣ 'ਤੇ ਬਾਲਕ ਨੂੰ ਜਨਮ ਦੇਣ ਸਮੇਂ (ਪੀੜਾ ਕਾਰਨ ਉਸ ਦੇ) ਰੋਣ ਨਾਲ ਘਰ ਦੀਆਂ ਵੱਡੀਆਂ ਵਡੇਰੀਆਂ ਨੂੰ ਪ੍ਰਸੰਨਤਾ ਹੁੰਦੀ ਹੈ ਅਤੇ ਉਹ ਉਸ ਨੂੰ ਪਿਆਰ ਕਰਦੀਆਂ ਹਨ।

ਇਉਂ ਹੀ ਸਤਿਗੁਰੂ ਦੇ ਜਿਸ ਅਨਿੰਨ ਗੁਰਮੁਖਿ ਸੇਵਕ ਦੇ (ਅੰਤਰ ਆਤਮੇ ਗੁਰ-ਮੰਤਰ—ਨਾਮ-ਸਿਮਰਨ ਦੀ ਪ੍ਰਾਪਤੀ ਹੋਣ 'ਤੇ) ਪ੍ਰੇਮਾ ਭਗਤੀ ਦੁਆਰਾ ਜੋਤਿ ਦਾ ਪ੍ਰਕਾਸ਼ ਹੋ ਜਾਂਦਾ ਹੈ, ਉਹ ਭਾਵੇਂ ਬੈਰਾਗ ਬਿਵਸਥਾ ਵਿਚ ਬੋਲਦਾ ਹੈ, ਭਾਵੇਂ ਮੋਨ ਧਾਰੀ ਰਖਦਾ ਹੈ, ਉਹ ਹਰ ਤਰ੍ਹਾਂ ਸਾਰਿਆਂ ਨੂੰ ਪਿਆਰਾ ਲਗਦਾ ਹੈ।੪੧੪।

**ਜੈਸੇ ਕਾਛੀ ਫਲ ਹੇਤ ਬਿਬਿਧਿ ਬਿਰਖ ਰੋਪੈ, ਨਿਹਫਲ ਰਹੈ ਬਿਰਖੈ ਨ ਕਾਹੂ ਕਾਜ ਹੈ॥**
**ਸੰਤਤਿ ਨਿਮਿਤ ਨ੍ਰਿਪ ਅਨਿਕ ਬਿਵਾਹ ਕਰੈ, ਸੰਤਤਿ ਬਿਹੂਨ ਬਨਿਤਾ ਨ ਗ੍ਰਿਹਿ ਛਾਜ ਹੈ॥**
**ਬਿਦਿਆ ਦਾਨ ਜਾਨ ਜੈਸੇ ਪਾਂਧਾ ਚਟਸਾਰ ਜੋਰੈ, ਬਿਦਿਆ ਹੀਨ ਦੀਨ ਖਲ ਨਾਮ ਉਪਰਾਜ ਹੈ॥**
**ਸਤਿਗੁਰ ਸਿਖ ਸਾਖਾ ਸੰਗ੍ਰਹੈ ਸੁਗਿਆਨ ਨਿਮਿਤ, ਬਿਨੁ ਗੁਰ ਗਿਆਨ ਧ੍ਰਿਗ ਜਨਮ ਕਉ ਲਾਜ ਹੈ॥੪੧੫॥**

***ਪਦ ਅਰਥ :*** ਕਾਛੀ—ਅਰਾਈਂ, ਮਾਲੀ। ਹੇਤ—ਵਾਸਤੇ। ਬਿਬਿਧਿ ਬਿਰਖ—ਕਈ ਤਰ੍ਹਾਂ ਦੇ ਬ੍ਰਿਛ। ਰੋਪੈ—ਬੀਜਦਾ ਹੈ। ਨਿਹਫਲ—ਫਲ ਤੋਂ ਬਿਨਾਂ। ਸੰਤਤਿ—ਸੰਤਾਨ। ਨ੍ਰਿਪ—ਰਾਜਾ। ਬਨਿਤਾ—ਇਸਤ੍ਰੀ, ਵਹੁਟੀ। ਗ੍ਰਿਹਿ—ਘਰ ਵਿਚ। ਛਾਜ ਹੈ—ਸੋਭਦੀ ਹੈ। ਚਟਸਾਰ—ਪਾਠਸ਼ਾਲਾ। ਜੋਰੈ—ਬਣਾਉਂਦਾ ਹੈ। ਦੀਨ—ਦਲਿਦਰੀ। ਖਲ—ਮੂਰਖ। ਉਪਰਾਜ—ਉਪਜਾਉਣਾ, ਜਣਾਉਣਾ। ਸਾਖਾ—ਸੰਪ੍ਰਦਾਇ। ਸੰਗ੍ਰਹੈ—ਇਕੱਠਾ ਕਰਦਾ ਹੈ। ਸੁਗਿਆਨ ਨਿਮਿਤ—ਸ੍ਰੇਸ਼ਟ ਗਿਆਨ ਬਖ਼ਸ਼ਸ਼ ਕਰਨ ਲਈ।

***ਅਰਥ :*** ਜਿਵੇਂ ਮਾਲੀ ਫਲਾਂ (ਦੀ ਪ੍ਰਾਪਤੀ) ਵਾਸਤੇ ਕਈ ਤਰ੍ਹਾਂ ਦੇ ਬ੍ਰਿਛ ਬੀਜਦਾ-ਪਾਲਦਾ ਹੈ, ਪਰ ਜਿਹੜਾ ਬ੍ਰਿਛ ਫਲ ਤੋਂ ਖ਼ਾਲੀ ਰਹਿੰਦਾ ਹੈ, ਉਹ ਕਿਸੇ ਕੰਮ ਨਹੀਂ ਹੁੰਦਾ।

(ਜਿਵੇਂ) ਸੰਤਾਨ-ਉਤਪਤੀ ਲਈ ਰਾਜਾ ਕਈ ਵਿਆਹ ਕਰਦਾ ਹੈ, ਪਰ ਜੋ ਵਹੁਟੀ ਸੰਤਾਨ ਤੋਂ ਖ਼ਾਲੀ ਰਹਿ ਜਾਂਦੀ ਹੈ ਉਹ ਘਰ ਵਿਚ ਸੋਭਦੀ ਨਹੀਂ (ਭਾਵ, ਕਿਸੇ ਨੂੰ ਚੰਗੀ ਨਹੀਂ ਲਗਦੀ)।

ਜਿਵੇਂ ਪਾਂਧਾ ਵਿਦਿਆ ਦਾ ਦਾਨ (ਉਤਮ) ਜਾਣ ਕੇ ਪਾਠਸ਼ਾਲਾ ਬਣਾਉਂਦਾ ਹੈ, ਪਰ ਜੋ ਵਿਦਿਆ ਤੋਂ ਕੋਰਾ ਰਹਿ ਜਾਂਦਾ

ਹੈ ਉਸ ਦਾ ਨਾਂ ਦਲਿਦਰੀ ਤੇ ਮੂਰਖ ਕਰਕੇ ਜਾਣਿਆ ਜਾਂਦਾ ਹੈ।

(ਇਸੇ ਤਰ੍ਹਾਂ) ਸਤਿਗੁਰੂ, ਸ੍ਰੇਸ਼ਟ ਗਿਆਨ (ਨਾਮ-ਦਾਨ ਦੀ ਦਾਤਿ) ਬਖ਼ਸ਼ਣ ਲਈ ਸਿਖ ਸੰਪ੍ਰਦਾ ਦਾ ਜੋੜ-ਮੇਲ ਕਰਦਾ ਹੈ, ਪਰ (ਜੋ ਪ੍ਰਾਣੀ) ਗੁਰ-ਗਿਆਨ ਤੋਂ ਵਿਰਵਾ ਰਹਿ ਜਾਂਦਾ ਹੈ, ਉਹ ਧ੍ਰਿਕਾਰ ਜੋਗ ਹੈ ਅਤੇ ਮਨੁੱਖਾ ਜਨਮ ਨੂੰ ਲਾਜ ਲਾਉਂਦਾ ਹੈ।੪੧੫।

**ਸੁਰਸਰੀ ਸੁਰਸਤੀ ਜਮੁਨਾ ਗੋਦਾਵਰੀ, ਗਇਆ ਪ੍ਰਾਗ ਸੇਤੁ ਕੁਰਖੇਤ ਮਾਨਸਰ ਹੈ ॥**
**ਕਾਂਸੀ ਕਾਂਤੀ ਦੁਆਰਾਵਤੀ, ਮਾਇਆ ਮਥੁਰਾ ਅਜੁਧਿਆ, ਗੋਮਤੀ ਆਵੰਤਕਾ ਕੇਦਾਰ ਹਿਮਧਰ ਹੈ ॥**
**ਨਰਬਦਾ ਬਿਬਿਧਿ ਬਨ ਦੇਵ-ਸਥਲ ਕਵਲਾਸ, ਨੀਲ ਮੰਦਰਾਚਲ ਸੁਮੇਰ ਗਿਰਵਰ ਹੈ ॥**
**ਤੀਰਥ ਅਰਥ ਸਤ ਧਰਮ ਦਇਆ ਸੰਤੋਖ, ਸ੍ਰੀ ਗੁਰ ਚਰਨ ਰਜ ਤੁਲ ਨ ਸਗਰ ਹੈ ॥੪੧੬॥**

***ਪਦ ਅਰਥ :*** ਪ੍ਰਾਗ—ਪ੍ਰਾਗਰਾਜ। ਸੇਤੁ—ਪੁਲ ਬਧਾ ਰਾਮੇਸ਼ਵਰ। ਮਾਇਆ—ਮਾਇਆਪੁਰੀ। ਕੇਦਾਰ ਹਿਮਧਰ—ਬਰਫ਼ਾਨੀ ਪਹਾੜਾਂ ਵਿਚ ਕੇਦਾਰ ਨਾਥ ਤੀਰਥ। ਬਿਬਿਧਿ ਬਨ—ਕਈ ਤਰ੍ਹਾਂ ਦੇ ਤਪੋ-ਬਨ। ਦੇਵ-ਸਥਲ—ਦੇਵਤਿਆਂ ਦੇ ਸਥਾਨ, ਮੰਦਰ। ਕਵਲਾਸ—ਸ਼ਿਵਜੀ ਦਾ ਅਸਥਾਨ ਕੈਲਾਸ਼ ਪਰਬਤ। ਨੀਲ ਮੰਦਰਾਚਲ ਸੁਮੇਰ ਗਿਰਵਰ—ਨੀਲ, ਮੰਦਰਾਚਲ ਅਤੇ ਸੁਮੇਰ ਪਰਬਤ। ਅਰਥ—ਨਿਮਿਤ। ਰਜ—ਧੂੜੀ। ਤੁਲ—ਬਰਾਬਰ। ਸਗਰ—ਸਾਰੇ।

***ਅਰਥ :*** (ਭਾਰਤ ਵਿਚ) ਗੰਗਾ, ਸੁਰਸਵਤੀ, ਜਮਨਾ, ਗੋਦਾਵਰੀ ਨਦੀਆਂ ਅਤੇ ਗਇਆ, ਪ੍ਰਾਗਰਾਜ, ਰਾਮੇਸ਼ਵਰ ਪਵਿਤਰ ਸਥਾਨ ਅਤੇ ਕੁਰਖੇਤਰ ਤੇ ਮਾਨ ਸਰੋਵਰ ਤੀਰਥ ਹਨ।

ਇਸੇ ਤਰ੍ਹਾਂ ਕਾਂਸ਼ੀ, ਕਾਂਤੀ, ਦੁਆਰਕਾ, ਮਾਇਆਪੁਰੀ, ਮਥੁਰਾ, ਆਯੁਧਿਆ, ਆਵੰਤਕਾ ਪਵਿਤਰ ਨਗਰੀਆਂ, ਗੋਮਤੀ ਨਦੀ ਤੇ ਬਰਫ਼ਾਨੀ ਪਹਾੜਾਂ ਵਿਚ ਕੇਦਾਰਨਾਥ ਮੰਦਰ (ਪਵਿਤਰ ਅਸਥਾਨ) ਹਨ।

ਫਿਰ, ਨਰਬਦਾ ਨਦੀ, ਕਈ ਤਰ੍ਹਾਂ ਦੇ ਤਪੋਬਨ ਤੇ ਦੇਵਤਿਆਂ ਦੇ ਮੰਦਰ ਅਤੇ ਸ਼ਿਵਜੀ ਦਾ ਸਥਾਨ ਕੈਲਾਸ਼ ਪਰਬਤ, ਨੀਲ ਪਰਬਤ, ਮੰਦਰਾਚਲ ਤੇ ਸੁਮੇਰ ਪਰਬਤ (ਯਾਤਰਾ ਕਰਨ ਜੋਗ ਮੰਨੇ ਜਾਂਦੇ) ਹਨ।

ਸਤ, ਸੰਤੋਖ, ਦਇਆ, ਧਰਮ ਆਦਿ ਗੁਣਾਂ ਦੀ ਪ੍ਰਾਪਤੀ ਨਿਮਿਤ ਤੀਰਥ (ਪੂਜੇ ਜਾਂਦੇ) ਹਨ, ਪਰ ਇਹ ਸਾਰੇ ਸਤਿਗੁਰੂ ਦੇ ਚਰਨਾਂ ਦੀ ਧੂੜੀ ਦੇ ਵੀ ਬਰਾਬਰ ਨਹੀਂ ਹਨ। (ਭਾਵ, ਸਭ ਤੀਰਥਾਂ ਤੋਂ ਉੱਤਮ ਸਤਿਗੁਰੂ ਦੀ ਚਰਨ ਸ਼ਰਨ ਲੈਣੀ ਹੈ)।੪੧੬।

**ਜੈਸੇ ਕੁਆਰ ਕੰਨਿਆ ਮਿਲਿ ਖੇਲਤ ਅਨੇਕ ਸਖੀ, ਸਗਲ ਕੌ ਏਕੈ ਦਿਨ ਹੋਤ ਨ ਬਿਵਾਹ ਜੀ ॥**
**ਜੈਸੇ ਬੀਰ ਖੇਤ ਬਿਖੈ ਜਾਤ ਹੈ ਸੁਭਟ ਜੇਤੇ, ਸਬੈ ਨ ਮਰਤ ਤੇਤੇ ਸਸਤ੍ਰਨ ਸਨਾਹ ਜੀ ॥**
**ਬਾਵਨ ਸਮੀਪ ਜੈਸੇ ਬਿਬਿਧਿ ਬਨਾਸਪਤੀ, ਏਕੈ ਬੇਰ ਚੰਦਨ ਕਰਤ ਹੈ ਨ ਤਾਹਿ ਜੀ ॥**
**ਤੈਸੇ ਗੁਰ ਚਰਨ ਸਰਨਿ ਜਾਤੁ ਹੈ ਜਗਤੁ, ਜੀਵਨ ਮੁਕਤਿ ਪਦ ਚਾਹਤ ਹੈ ਜਾਹਿ ਜੀ ॥੪੧੭॥**

***ਪਦ ਅਰਥ :*** ਅਨੇਕ ਸਖੀ—ਅਨੇਕਾਂ ਸਖੀ-ਸਹੇਲੀਆਂ। ਸਗਲ ਕੌ—ਸਾਰੀਆਂ ਦਾ। ਬਿਵਾਹ—ਵਿਆਹ। ਬੀਰ—ਬਹਾਦਰ। ਖੇਤ—ਰਣ-ਭੂਮੀ। ਬਿਖੈ—ਵਿਚ। ਸੁਭਟ—ਜੋਧੇ, ਸੂਰਬੀਰ। ਤੇਤੇ—ਉਤਨੇ, ਸਾਰੇ। ਸਨਾਹ—ਸੰਜੋਅ, ਲੋਹੇ ਦੀ ਬਰਦੀ। ਬਾਵਨ—ਅਤਿ ਸੁਗੰਧਤ ਚਿੱਟੇ ਚੰਦਨ ਦਾ ਬੂਟਾ। ਸਮੀਪ—ਨੇੜੇ। ਬਿਬਿਧਿ—ਕਈ ਤਰ੍ਹਾਂ ਦੀ। ਬਨਾਸਪਤੀ—ਬ੍ਰਿਛ ਬੂਟੇ ਵੇਲਾਂ ਆਦਿ। ਬੇਰ—ਵਾਰ। ਤਾਹਿ—ਤਿਸ ਨੂੰ, ਉਸ ਨੂੰ। ਜਾਤੁ—ਜਾਂਦਾ। ਜੀਵਨ ਮੁਕਤਿ ਪਦ—ਸਰਬੋਤਮ ਉਤਮ ਪਦਵੀ। ਚਾਹਤ—(ਸਤਿਗੁਰੂ) ਚਾਹੁੰਦਾ ਹੈ, ਮਨ ਨੂੰ ਚੰਗਾ ਲਗਦਾ ਹੈ। ਜਾਹਿ—ਜਿਸ ਨੂੰ।

***ਅਰਥ :*** ਜਿਵੇਂ ਅਨੇਕਾਂ ਅਣਵਿਆਹੀਆਂ ਕੁੜੀਆਂ ਸਖੀ-ਸਹੇਲੀਆਂ (ਆਪੋ ਵਿਚ) ਮਿਲ ਕੇ ਖੇਡਾਂ ਖੇਡਦੀਆਂ ਹਨ, ਪਰ ਸਾਰੀਆਂ ਦਾ (ਇਕੱਠਿਆਂ ਹੀ) ਇਕੋ ਦਿਨ ਵਿਆਹ ਨਹੀਂ ਹੋ ਜਾਇਆ ਕਰਦਾ।

ਜਿਵੇਂ ਰਣ-ਭੂਮੀ ਵਿਚ ਜਿਤਨੇ ਬੀਰ-ਬਹਾਦਰ ਜੋਧੇ ਸ਼ਸਤਰਾਂ ਤੇ ਲੋਹੇ ਦੀਆਂ ਬਰਦੀਆਂ (ਸੰਜੋਆਂ) ਨਾਲ ਸਨੱਧ-ਬੱਧ ਹੋ ਕੇ ਜਾਂਦੇ ਹਨ, ਉਹ ਸਾਰੇ ਦੇ ਸਾਰੇ ਰਣ-ਭੂਮੀ ਵਿਚ ਲੜ ਕੇ ਮਰ ਨਹੀਂ ਜਾਇਆ ਕਰਦੇ।

ਜਿਵੇਂ ਬਾਵਨ ਚੰਦਨ ਬੂਟੇ ਦੇ ਨੇੜੇ ਕਈ ਤਰ੍ਹਾਂ ਦੀ ਬਨਾਸਪਤੀ (ਬ੍ਰਿਛ ਬੂਟੇ) ਹੁੰਦੇ ਹਨ, ਪਰ ਉਸ ਸਾਰੀ ਹਰਿਆਵਲ (ਬਨਾਸਪਤੀ) ਨੂੰ ਬਾਵਨ ਚੰਦਨ ਇਕੋ ਵਾਰ ਹੀ ਚੰਦਨ ਨਹੀਂ ਕਰ ਦਿਆ ਕਰਦਾ।

ਤਿਵੇਂ ਸਤਿਗੁਰੂ ਦੀ ਚਰਨ-ਸ਼ਰਨ ਵਿਚ ਭਾਵੇਂ ਸਾਰਾ ਸੰਸਾਰ ਜਾਂਦਾ ਹੈ, ਪਰ ਜੀਵਨ-ਮੁਕਤ ਪਦਵੀ ਓਹੀ ਪ੍ਰਾਪਤ ਕਰਦਾ ਹੈ ਜਿਸ ਨੂੰ (ਸਤਿਗੁਰੂ) ਚਾਹੁੰਦਾ ਹੈ (ਭਾਵ, ਜੋ ਅਨਿੰਨ ਸੇਵਕ ਸਤਿਗੁਰੂ ਦੀ ਸੇਵਾ ਕਮਾ ਕੇ ਪਰਵਾਨ ਪੈ ਜਾਂਦਾ ਹੈ)।੪੧੭।

**ਜੈਸੇ ਗੁਆਰ ਗਾਇਨ ਚਰਾਵਤ ਜਤਨ ਬਨ, ਖੇਤ ਨ ਪਰਤ ਸਬੈ ਚਰਤ ਅਘਾਇ ਕੈ ॥**
**ਜੈਸੇ ਰਾਜਾ ਧਰਮ ਸਰੂਪ ਰਾਜਨੀਤਿ ਬਿਖੈ, ਤਾ ਕੇ ਦੇਸ ਪਰਜਾ ਬਸਤ ਸੁਖ ਪਾਇ ਕੈ ॥**
**ਜੈਸੇ ਹੋਤ ਖੇਵਟ ਚੇਤੰਨਿ ਸਾਵਧਾਨ ਜਾ ਮੈ, ਲਾਗੈ ਨਿਰਬਿਘਨ ਬੋਹਿਥ ਪਾਰਿ ਜਾਇ ਕੈ ॥**
**ਤੈਸੇ ਗੁਰ ਉਨਮਨ ਮਗਨ ਬ੍ਰਹਮ ਜੋਤਿ, ਜੀਵਨ ਮੁਕਤਿ ਕਰੈ ਸਿਖ ਸਮਝਾਇ ਕੈ ॥੪੧੮॥**

***ਪਦ ਅਰਥ :*** ਗੁਆਰ—ਗੁਆਲਾ, ਗਊਆਂ ਚਰਾਉਣ ਵਾਲਾ। ਗਾਇਨ—ਗਊਆਂ ਨੂੰ। ਜਤਨ—ਜਤਨ ਨਾਲ, ਸਾਵਧਾਨ ਹੋ। ਅਘਾਇ ਕੈ—ਰਜ ਕੇ। ਰਾਜਨੀਤਿ ਬਿਖੈ—ਰਾਜ-ਪ੍ਰਬੰਧ ਦੀ ਨੀਤੀ ਵਿਚ। ਖੇਵਟ—ਮਲਾਹ। ਜਾ ਮੈ—ਜਿਸ (ਜਹਾਜ਼) ਵਿਚ। ਨਿਰਬਿਘਨ—ਵਿਘਨ ਰਹਿਤ, ਕਿਸੇ ਕਲੇਸ਼ ਤੋਂ ਬਿਨਾਂ। ਬੋਹਿਥ—ਜਹਾਜ਼। ਉਨਮਨ ਮਗਨ—ਤੁਰੀਆ (ਉੱਚੀ ਆਤਮ) ਅਵਸਥਾ ਵਿਚ ਲਿਵਲੀਨ। ਬ੍ਰਹਮ ਜੋਤਿ—ਵਾਹਿਗੁਰੂ ਦੀ ਜੋਤੀ। ਸਮਝਾਇ ਕੈ—ਗੁਰ-ਦੀਖਿਆ ਦੇ ਕੇ, ਗੁਰ-ਉਪਦੇਸ਼ ਨਾਮ-ਮੰਤਰ ਦੇ ਕੇ।

***ਅਰਥ :*** ਜਿਵੇਂ ਗੁਆਲਾ ਸਾਵਧਾਨ ਰਹਿ ਕੇ ਬਨ ਵਿਚ ਗਊਆਂ ਚਰਾਂਦਾ ਹੋਇਆ ਕਿਸੇ ਖੇਤੀ ਵਿਚ ਨਹੀਂ ਪੈਣ ਦਿੰਦਾ ਅਤੇ ਉਹ ਸਾਰੀਆਂ ਰਜ ਕੇ ਚਰ ਲੈਂਦੀਆਂ ਹਨ।

ਜਿਵੇਂ ਜਿਹੜਾ ਰਾਜਾ ਰਾਜ-ਪ੍ਰਬੰਧ ਦੀ ਨੀਤੀ ਵਿਚ ਧਰਮ-ਸਰੂਪ ਹੁੰਦਾ ਹੈ (ਭਾਵ, ਨਿਆਂਕਾਰੀ ਹੁੰਦਾ ਹੈ), ਉਸ ਦੇ ਦੇਸ ਦੀ ਪਰਜਾ ਸੁਖ-ਸ਼ਾਂਤੀ ਨਾਲ ਸੁਖੀ ਵਸਦੀ ਹੈ।

ਜਿਵੇਂ ਜਿਸ ਜਹਾਜ਼ ਵਿਚਲਾ ਮਲਾਹ ਚੇਤੰਨ ਤੇ ਸਾਵਧਾਨ ਹੁੰਦਾ ਹੈ ਤਾਂ ਉਹ ਜਹਾਜ਼ ਬਿਨਾਂ ਕਿਸੇ ਮੁਸੀਬਤ ਦੇ ਪਾਰਲੇ ਕੰਢੇ ਜਾ ਲਗਦਾ ਹੈ।

ਤਿਵੇਂ ਹੀ ਜਿਹੜਾ ਸਤਿਗੁਰੂ ਵਾਹਿਗੁਰੂ ਦੀ ਜੋਤੀ ਨਾਲ ਓਤਿ ਪੋਤਿ ਮਿਲਿਆ ਹੋਇਆ ਹੈ, ਓਹੋ ਹੀ ਸਿਖਿਆ ਦੇ ਕੇ (ਗੁਰ-ਉਪਦੇਸ਼ ਨਾਮ-ਮੰਤਰ ਦੇ ਕੇ) ਸਿਖ ਨੂੰ ਜੀਵਨ-ਮੁਕਤ ਕਰਦਾ ਹੈ।੪੧੮।

**ਜੈਸੇ ਘਾਉ ਘਾਇਲ ਕੋ ਜਤਨ ਕੈ ਨੀਕੋ ਹੋਤ, ਪੀਰ ਮਿਟਿ ਜਾਇ ਲੀਕ ਮਿਟਤ ਨ ਪੇਖੀਐ ॥**
**ਜੈਸੇ ਫਾਟੋ ਅੰਬਰੋ ਸੀਆਇ ਪੁਨਿ ਓਢੀਅਤ, ਨਾਗੋ ਤਉ ਨ ਹੋਇ ਤਊ ਥੇਗਰੀ ਪਰੇਖੀਐ ॥**
**ਜੈਸੇ ਟੂਟੋ ਬਾਸਨੁ ਸਵਾਰ ਦੇਤ ਹੈ ਠਠੇਰੋ, ਗਿਰਤ ਨ ਪਾਨੀ ਪੈ ਗਠੀਲੋ ਭੇਖ ਭੇਖੀਐ ॥**
**ਤੈਸੇ ਗੁਰ ਚਰਨਿ ਬਿਮੁਖ ਦੁਖ ਦੇਖਿ ਪੁਨਿ, ਸਰਨ ਗਹੈ ਪੁਨੀਤ ਪੈ ਕਲੰਕ ਲੇਖ ਲੇਖੀਐ ॥੪੧੯॥**

***ਪਦ ਅਰਥ :*** ਘਾਉ—ਜ਼ਖ਼ਮ। ਘਾਇਲ—ਫਟੜ, ਜ਼ਖ਼ਮੀ। ਨੀਕੋ ਹੋਤ—ਠੀਕ ਹੋ ਜਾਂਦਾ ਹੈ। ਪੀਰ—ਪੀੜਾ। ਲੀਕ—ਨਿਸ਼ਾਨ। ਪੇਖੀਐ—ਵੇਖੀਦਾ। ਅੰਬਰੋ—ਕਪੜਾ। ਸੀਆਇ—ਸਿਲਾਈ ਕਰ ਕੇ। ਪੁਨਿ—ਫਿਰ। ਓਢੀਅਤ—ਪਹਿਨਣ ਨਾਲ। ਥੇਗਰੀ—ਥਿਗੜੀ। ਪਰੇਖੀਐ—ਵੇਖੀ-ਪਰਖੀ ਜਾਂਦੀ ਹੈ। ਬਾਸਨੁ—ਭਾਂਡਾ। ਸਵਾਰ ਦੇਤ—ਠੀਕ ਕਰ ਦੇਂਦਾ ਹੈ। ਠਠੇਰੋ—ਠਠਿਆਰ। ਗਠੀਲੋ ਭੇਖ—ਗੰਢਿਆ ਹੋਇਆ ਰੂਪ। ਭੇਖੀਐ—ਬਣਿਆ ਰਹਿੰਦਾ ਹੈ। ਚਰਨਿ—ਚਰਨੀ, ਚਰਨਾਂ ਤੋਂ। ਸਰਨ ਗਹੈ—ਸ਼ਰਨ ਲੈਂਦਾ ਹੈ। ਪੁਨੀਤ—ਪਵਿਤਰ। ਕਲੰਕ—ਧੱਬਾ, ਦਾਗ। ਲੇਖੀਐ—ਲਿਖਿਆ ਰਹਿੰਦਾ ਹੈ, ਕਾਇਮ ਰਹਿੰਦਾ ਹੈ।

***ਅਰਥ :*** ਜਿਵੇਂ ਫਟੜ ਦਾ ਜ਼ਖ਼ਮ ਤਾਂ ਜਤਨ ਕਰਨ ਨਾਲ ਠੀਕ ਹੋ ਜਾਂਦਾ ਹੈ ਅਤੇ ਪੀੜਾ ਵੀ ਮਿਟ ਜਾਂਦੀ ਹੈ, ਪਰ ਉਸ ਦਾ ਨਿਸ਼ਾਨ ਨਹੀਂ ਮਿਟਦਾ ਵੇਖੀਦਾ।

ਜਿਵੇਂ ਫਟਿਆ ਕਪੜਾ ਸਿਵਾਇ ਕੇ ਫਿਰ ਪਹਿਨਣ ਨਾਲ ਨੰਗੇ ਤਾਂ ਨਹੀਂ ਹੋਈਦਾ, ਪਰ ਥਿਗੜੀ ਤਾਂ ਵੇਖੀ-ਪਰਖੀ ਜਾਂਦੀ ਹੈ।

ਜਿਵੇਂ ਟੁਟਿਆ ਭਾਂਡਾ ਠਠਿਆਰ ਠੀਕ ਤਾਂ ਕਰ ਦਿੰਦਾ ਹੈ ਅਤੇ ਉਸ ਵਿਚੋਂ ਪਾਣੀ ਵੀ ਨਹੀਂ ਚੋਂਦਾ, ਪਰ ਉਸ ਦਾ ਗੰਢਿਆ ਹੋਇਆ ਰੂਪ ਕਾਇਮ ਰਹਿੰਦਾ ਹੈ।

ਤਿਵੇਂ ਸਤਿਗੁਰੂ ਦੇ ਚਰਨਾਂ ਤੋਂ ਬੇਮੁਖ ਹੋਇਆ ਸਿਖ, (ਬੇਮੁਖਤਾ ਦੇ) ਦੁਖ ਕਰਕੇ, ਫਿਰ ਸਤਿਗੁਰੂ ਦੀ ਸ਼ਰਨ ਆਉਂਦਾ ਹੈ ਤਾਂ ਉਹ (ਪਤਿਤਪੁਣੇ ਤੋਂ) ਪਵਿਤਰ ਤਾਂ ਹੋ ਜਾਂਦਾ ਹੈ, ਪਰ (ਬੇਮੁਖਤਾ ਦਾ) ਧੱਬਾ ਕਾਇਮ ਰਹਿੰਦਾ ਹੈ।੪੧੯।

**ਦੇਖਿ ਦੇਖਿ ਦ੍ਰਿਗਨ ਦਰਸ ਮਹਿਮਾ ਨ ਜਾਨੀ, ਸੁਨਿ ਸੁਨਿ ਸਬਦੁ ਮਹਾਤਮ ਨ ਜਾਨਿਓ ਹੈ ॥**
**ਗਾਇ ਗਾਇ ਗੰਮਿਤਾ ਗੁਨ ਗਨ ਗੁਨਿ-ਨਿਧਾਨ, ਹਸਿ ਹਸਿ ਪ੍ਰੇਮ ਕੌ ਪ੍ਰਤਾਪੁ ਨ ਪਛਾਨਿਓ ਹੈ ॥**
**ਰੋਇ ਰੋਇ ਬਿਰਹ ਬਿਓਗ ਕੋ ਨ ਸੋਗੁ ਜਾਨਿਓ, ਮਨ ਗਹਿ ਗਹਿ ਮਨ ਮੁਘਦੁ ਨਾ ਮਾਨਿਓ ਹੈ ॥**
**ਲੋਗ ਬੇਦ ਗਿਆਨ ਉਨਮਾਨ ਕੈ ਨ ਜਾਨਿ ਸਕਿਓ, ਜਨਮ ਜੀਵਨ ਧ੍ਰਿਗੁ ਬਿਮੁਖ ਬਿਹਾਨਿਓ ਹੈ ॥੪੨੦॥**

***ਪਦ ਅਰਥ :*** ਦ੍ਰਿਗਨ—ਅੱਖਾਂ ਨਾਲ। ਸਬਦੁ—ਨਾਦ। ਮਹਾਤਮ—ਵਡਿਆਈ। ਗੰਮਿਤਾ—ਪਹੁੰਚ, ਰਸਾਈ। ਗੁਨ ਗਨ—ਗੁਣਾਂ ਦੇ ਸਮੂਹ। ਗੁਨਿ ਨਿਧਾਨ—ਗੁਣੀ ਨਿਧਾਨ, ਗੁਣਾਂ ਦਾ ਭੰਡਾਰ। ਪ੍ਰਤਾਪੁ—ਵਡਿਆਈ। ਬਿਰਹ—ਵਿਛੋੜਾ। ਬਿਓਗ—ਵਿਛੋੜੇ ਦੀ ਪੀੜਾ। ਸੋਗੁ—ਦੁਖ। ਗਹਿ ਗਹਿ—ਪਕੜ ਪਕੜ ਕੇ, ਲੈ ਲੈ ਕੇ, ਜਫੇ ਮਾਰ ਮਾਰ ਕੇ। ਮਨ ਮੁਘਦੁ—ਮੂਰਖ ਮਨ। ਉਨਮਾਨ—ਵਿਚਾਰ, ਧਿਆਨ। ਧ੍ਰਿਗੁ—ਫਿਟਕਾਰ ਜੋਗ। ਬਿਹਾਨਿਓ ਹੈ—ਬਿਤਾਇਆ ਹੈ।

***ਅਰਥ :*** ਅੱਖਾਂ ਨਾਲ ਬਹੁ-ਰੰਗ ਤਮਾਸ਼ੇ ਵੇਖ ਵੇਖ ਕੇ (ਅਗਿਆਨੀ ਮਨੁੱਖ ਨੇ ਸਾਖਸ਼ਾਤ ਵਾਹਿਗੁਰੂ ਸਰੂਪ ਸਤਿਗੁਰੂ ਦੇ) ਦਰਸ਼ਨਾਂ ਦੀ ਮਹਿਮਾ ਨਾ ਜਾਣੀ ਅਤੇ (ਕੰਨਾਂ ਨਾਲ) ਰਾਗ-ਨਾਦ ਤੇ ਉਸਤਤਿ ਨਿੰਦਾ ਸੁਣ ਸੁਣ ਕੇ ਗੁਰ-ਸ਼ਬਦ (ਨਾਮ-ਸਿਮਰਨ) ਦੀ ਮਹਾਨਤਾ ਨੂੰ ਨਾ ਜਾਣਿਆ।

(ਦਿਨ ਰਾਤ ਦੁਨੀਆਵੀ ਮਨੁੱਖਾਂ ਦੇ) ਸੋਹਿਲੇ ਗਾ ਗਾ ਕੇ, ਗੁਣਾਂ ਦੇ ਭੰਡਾਰ ਸਤਿਗੁਰੂ ਦੇ ਸਮੂਹ ਗੁਣਾਂ ਤਕ ਰਸਾਈ ਨਾ ਕੀਤੀ, (ਭਾਵ, ਗੁਰੂ-ਵਾਹਿਗੁਰੂ ਦੇ ਗੁਣ ਗਾਇਨ ਨਾ ਕੀਤੇ)। (ਰੰਗ-ਰਲੀਆਂ ਮਾਣਦਿਆਂ) ਹੱਸ ਹੱਸ ਕੇ (ਸਮਾਂ ਗੁਆ ਲਿਆ, ਪਰ ਸਤਿਗੁਰੂ ਦੇ ਅਲੌਕਿਕ) ਪ੍ਰੇਮ ਦੀ ਵਡਿਆਈ ਨੂੰ ਨਾ ਪਛਾਣਿਆ।

(ਮਾਇਆ ਕਾਰਨ ਹਰ ਵੇਲੇ) ਰੋ ਰੋ ਕੇ (ਵਕਤ ਬਿਤਾ ਲਿਆ, ਪਰ ਸਤਿਗੁਰੂ ਦੇ) ਵਿਛੋੜੇ ਅਤੇ ਉਸ ਦੀ ਪੀੜਾ ਦੇ ਦੁਖ ਨੂੰ ਨਾ ਜਾਣਿਆ। ਮਨ ਦੁਨੀਆਵੀ ਧੰਧਿਆਂ ਨੂੰ ਹੀ ਜਫੇ ਮਾਰ ਮਾਰ ਕੇ (ਉਨ੍ਹਾਂ ਵਿਚ ਰੁਝਾ ਰਿਹਾ, ਪਰ) ਮੂਰਖ ਮਨ (ਸਤਿਗੁਰੂ ਦੇ ਚਰਨਾਂ ਦੀ ਸ਼ਰਨ) ਲੈਣ ਲਈ ਤਤਪਰ ਨਾ ਹੋਇਆ।

ਲੋਕਾਂ ਦੀ ਗਿਆਨ-ਚਰਚਾ ਅਤੇ ਵੇਦਾਂ ਸ਼ਾਸਤ੍ਰਾਂ ਆਦਿ ਦੇ ਕਰਮਾਂ-ਧਰਮਾਂ ਵਿਚ ਉਲਝਾਣ ਵਾਲੇ ਗਿਆਨ ਦੀ ਵਿਚਾਰ ਵਿਚ ਫਸ ਕੇ (ਮੂਰਖ ਪ੍ਰਾਣੀ ਸਤਿਗੁਰੂ ਦੇ) ਸਰਬੋਤਮ ਗਿਆਨ (ਨਾਮ-ਸਿਮਰਨ ਦੇ ਪ੍ਰਤਾਪ) ਨੂੰ ਨਾ ਜਾਣ ਸਕਿਆ। ਅਜਿਹੇ ਮਨੁੱਖ ਦਾ ਜੰਮਣਾ ਅਤੇ ਮਨੁੱਖਾ ਜਨਮ (ਦਾ ਸਮਾਂ) ਫਿਟਕਾਰ ਜੋਗ ਹੈ, ਜੋ ਸਤਿਗੁਰੂ ਤੋਂ ਬੇਮੁਖ ਹੋ ਕੇ ਬਿਤਾਇਆ ਹੈ।੪੨੦।

**ਕੋਟਿਨ ਕੋਟਾਨਿ ਮਨਿ ਕੋ ਚਮਤਕਾਰ ਵਾਰਉ, ਸਸੀਅਰ ਸੂਰ ਕੋਟਿ ਕੋਟਿਨ ਪ੍ਰਗਾਸ ਜੀ॥**
**ਕੋਟਿਨ ਕੋਟਾਨਿ ਭਾਗਿ ਪੂਰਨ ਪ੍ਰਤਾਪ ਛਬਿ, ਜਗਮਗ ਜੋਤਿ ਹੈ ਸੁਜਸ ਨਿਵਾਸ ਜੀ॥**
**ਸਿਵ ਸਨਕਾਦਿ ਬ੍ਰਹਮਾਦਿਕ ਮਨੋਰਥ ਕੈ, ਤੀਰਥ ਕੋਟਾਨਿ ਕੋਟਿ ਬਾਂਛਤ ਹੈ ਤਾਸ ਜੀ॥**
**ਮਸਤਕਿ ਦਰਸਨ ਸੋਭਾ ਕੋ ਮਹਾਤਮ ਅਗਾਧਿ ਬੋਧਿ, ਸ੍ਰੀ ਗੁਰੂ ਚਰਨ ਰਜ ਮਾਤ੍ਰ ਲਾਗੈ ਜਾਸ ਜੀ॥੪੨੧॥**

***ਪਦ ਅਰਥ :*** ਕੋਟਿਨ ਕੋਟਾਨਿ—ਕਰੋੜਾਨ ਕਰੋੜ। ਮਨਿ—ਮਣੀ, ਹੀਰਾ, ਪੰਨਾ, ਮੋਤੀ ਆਦਿ ਰਤਨ। ਚਮਤਕਾਰ—ਪ੍ਰਕਾਸ਼। ਵਾਰਉ—ਵਾਰਨੇ ਹੁੰਦੇ ਹਨ। ਸਸੀਆਰ—ਚੰਦਰਮਾ। ਸੂਰ—ਸੂਰਜ। ਪ੍ਰਗਾਸ—ਚਾਨਣਾ। ਭਾਗਿ—ਭਾਗਜ, ਭਾਗ ਵਾਲੇ। ਪ੍ਰਤਾਪ—ਵਡਿਆਈ, ਸ਼ੋਭਾ। ਛਬਿ—ਛਬੀ, ਸੁੰਦਰਤਾ, ਸ਼ੋਭਾ। ਨਿਵਾਸ—ਵਾਸਾ, ਪ੍ਰਾਪਤੀ। ਸਿਵ—ਸ਼ਿਵ ਜੀ। ਸਨਕਾਦਿ—ਸਨਕ ਆਦਿ ਬ੍ਰਹਮ ਦੇ ਚਾਰ ਪੁੱਤਰ : ਸਨਕ, ਸਨੰਦਨ, ਸਨਾਤਨ, ਸੰਤਕੁਮਾਰ। ਬ੍ਰਹਮਾਦਿਕ—ਬ੍ਰਹਮਾ ਆਦਿ, ਤਿੰਨ ਦੇਵਤੇ : ਬ੍ਰਹਮਾ, ਵਿਸ਼ਨ, ਮਹੇਸ਼। ਮਨੋਰਥ—ਲੋਚਾ। ਬਾਂਛਤ ਹੈ—ਮੰਗਦੇ ਹਨ। ਤਾਸ—ਤਿਸ (ਧੂੜੀ) ਨੂੰ। ਮਸਤਕਿ—ਮੱਥੇ ਉਤੇ, ਮੱਥੇ ਵਿਚ। ਮਹਾਤਮ—ਪਰਤਾਪ, ਵਡਿਆਈ। ਅਗਾਧਿ ਬੋਧਿ—ਜਿਸ ਦੇ ਗਿਆਨ ਦੀ ਥਾਹ ਨਹੀਂ। ਚਰਨ ਰਜ—ਚਰਨਾਂ ਦੀ ਧੂੜੀ। ਜਾਸ—ਜਿਸ ਨੂੰ।

[*ਨੋਟ :* ਜਿਸ ਆਗਿਆਕਾਰੀ ਗੁਰਸਿਖ ਦੇ ਮੱਥੇ 'ਤੇ ਸਤਿਗੁਰੂ ਦੇ ਚਰਨਾਂ ਦੀ ਧੂੜੀ ਮਾਤ੍ਰ ਲਗ ਜਾਵੇ ਉਸ ਮੱਥੇ ਦੀ ਸ਼ੋਭਾ ਦੇ ਤੇਜ-ਪਰਤਾਪ ਦੇ ਸਾਹਮਣੇ ਮਾਤ ਹਨ :]

***ਅਰਥ :*** ਕਰੋੜਾਨ ਕਰੋੜ ਮਣੀਆਂ ਰਤਨਾਂ ਦੇ ਪ੍ਰਕਾਸ਼ ਵਾਰਨੇ ਬਲਿਹਾਰਨੇ ਹਨ ਅਤੇ ਕਰੋੜਾਨ ਕਰੋੜ ਚੰਦਰਮਿਆਂ ਤੇ ਸੂਰਜਾਂ ਦੇ ਬੇਹਦ ਚਾਨਣੇ ਵੀ ਕੁਰਬਾਨ ਹੁੰਦੇ ਹਨ (ਭਾਵ, ਫਿਕੇ ਹਨ)।

ਕਰੋੜਾਨ ਕਰੋੜ ਪੂਰਨ ਭਾਗਾਂ ਵਾਲੇ ਪ੍ਰਾਣੀਆਂ ਦੇ ਪਰਤਾਪ ਦੀ ਸੋਭਾ ਅਤੇ ਮਹਾਨ ਉੱਤਮ ਜਸ ਦੀ ਜਗਮਗਾਂਦੀ ਜੋਤੀ ਵੀ (ਗੁਰ-ਚਰਨਾਂ ਦੀ) ਧੂੜੀ-ਪ੍ਰਾਪਤ-ਮਸਤਕ ਦੀ ਸੁੰਦਰ ਆਭਾ (ਦੇ ਸਾਹਮਣੇ ਮਾਤ ਹੈ)।

ਸ਼ਿਵ ਜੀ, ਸਨਕ ਆਦਿ ਬ੍ਰਹਮਾ ਦੇ ਚਾਰੇ ਪੁੱਤਰ, ਬ੍ਰਹਮਾ ਆਦਿਕ ਤਿੰਨੇ ਦੇਵਤੇ ਵੀ ਮਹਾਨ ਪਰਤਾਪ ਵਾਲੀ ਐਸੀ ਧੂੜੀ ਨੂੰ ਤਰਸਦੇ ਹਨ ਅਤੇ ਕਰੋੜਾਨ ਕਰੋੜ ਤੀਰਥ ਵੀ ਤਿਸ ਧੂੜੀ ਨੂੰ ਲੋਚਦੇ ਹਨ।

ਸਤਿਗੁਰੂ ਦੇ ਚਰਨਾਂ ਦੀ ਧੂੜੀ ਮਾਤ੍ਰ ਜਿਸ ਮੱਥੇ 'ਤੇ ਲਗਦੀ ਹੈ ਉਸ ਦੇ ਦਰਸ਼ਨ ਦੀ ਸ਼ੋਭਾ ਦਾ ਪਰਤਾਪ ਕਹਿਣ ਕਥਨ ਤੋਂ ਬਾਹਰਾ ਹੈ (ਭਾਵ, ਬਿਆਨ ਨਹੀਂ ਹੋ ਸਕਦਾ)।੪੨੧।

## ਸਵੈਯਾ

**ਖਗ ਮ੍ਰਿਗ ਮੀਨ ਪਤੰਗ ਚਰਾਚਰ, ਜੋਨਿ ਅਨੇਕ ਬਿਖੈ ਭ੍ਰਮਿ ਆਇਓ ॥**
**ਸੁਨਿ ਸੁਨਿ ਪਾਇ ਰਸਾਤਲ ਭੂ-ਤਲ, ਦੇਵਪੁਰੀ ਪ੍ਰਤਿ ਲਉ ਬਹੁ ਧਾਇਓ ॥**
**ਜੋਗ ਹੂ ਭੋਗ ਦੁਖਾਦਿ ਸੁਖਾਦਿਕ, ਧਰਮ ਅਧਰਮ ਸੁਕਰਮ ਕਮਾਇਓ ॥**
**ਹਾਰਿ ਪਰਿਓ ਸਰਨਾਗਤਿ ਆਇ, ਗੁਰੂ ਮੁਖ ਦੇਖਿ ਗਰੂ ਸੁਖ ਪਾਇਓ ॥੪੨੨॥**

***ਪਦ ਅਰਥ :*** ਖਗ—ਪੰਛੀ। ਮ੍ਰਿਗ—ਹਿਰਨ, ਚੌਪਾਏ, ਪਸ਼ੂ। ਮੀਨ—ਮੱਛੀ। ਚਰਾਚਰ—ਚਰ ਅਚਰ, ਜੜ੍ਹ ਅਤੇ ਚੇਤੰਨ। ਬਿਖੈ—ਵਿਚ। ਭ੍ਰਮਿ ਆਇਓ—ਭਟਕਦਾ ਆਇਆ ਹੈ। ਸੁਨਿ ਸੁਨਿ ਪਾਇ—ਉਪਾਅ ਸੁਣ ਸੁਣ ਕੇ। ਰਸਾਤਲ—ਪਤਾਲ ਪੁਰੀ। ਭੂ-ਤਲ—ਧਰਤੀ ਦੀ ਸਤਹ, ਧਰਤੀ-ਮੰਡਲ। ਦੇਵਪੁਰੀ—ਸਵਰਗ ਲੋਕ। ਪ੍ਰਤਿ ਲਉ—ਤਕ। ਧਾਇਓ—ਦੌੜਿਆ। ਜੋਗ ਹੂ—ਜੋਗ ਰਾਹੀਂ। ਦੁਖਾਦਿ—ਦੁਖ ਆਦਿ। ਸੁਖਾਦਿਕ—ਸੁਖ ਆਦਿਕ। ਸੁਕਰਮ ਕਮਾਇਓ—ਚੰਗੇ (ਮਾੜੇ) ਕਰਮ ਕੀਤੇ। ਹਾਰਿ ਪਰਿਓ—(ਕਰਮਾਂ ਨੂੰ ਕਮਾਂਦਾ ਅਤੇ ਜੂਨੀਆਂ ਵਿਚ ਭਟਕਦਾ) ਥੱਕ ਗਿਆ। ਸਰਨਾਗਤਿ—ਸ਼ਰਣ ਆਇਆ ਹੋਇਆ, ਸ਼ਰਨ ਵਿਚ। ਗਰੂ—ਵੱਡਾ, ਮਹਾਨ।

***ਅਰਥ :*** (ਜੀਵ) ਪੰਛੀ, ਪਸ਼ੂ, ਮੱਛੀ, ਪਤੰਗੇ, ਜੜ੍ਹ ਅਤੇ ਚੇਤੰਨ ਆਦਿ ਅਨੇਕ ਜੂਨਾਂ ਵਿਚ ਭਟਕਦਾ ਆਇਆ।

(ਕਈ ਤਰ੍ਹਾਂ ਦੇ) ਉਪਾਅ ਸੁਣ ਸੁਣ ਕੇ (ਅਤੇ ਉਨ੍ਹਾਂ ਨੂੰ ਕਮਾਉਣ ਕਰ ਕੇ) ਪਤਾਲਪੁਰੀ, ਧਰਤੀ-ਮੰਡਲ ਅਤੇ ਸਵਰਗ-ਲੋਕ ਤਕ ਬਹੁਤ ਤਰ੍ਹਾਂ (ਜਨਮ ਧਾਰ ਧਾਰ ਕੇ) ਭਟਕਦਾ ਫਿਰਿਆ।

ਜੋਗ-ਸਾਧਨਾਂ ਰਾਹੀਂ ਦੁਖਾਂ ਸੁਖਾਂ ਆਦਿ ਦੇ ਭੋਗ ਭੋਗਦਾ ਅਤੇ ਧਰਮ ਅਧਰਮ ਦੇ ਅਧੀਨ ਚੰਗੇ ਮੰਦੇ ਕਰਮ ਕਮਾਂਦਾ ਰਿਹਾ।

(ਇਨ੍ਹਾਂ ਕਰਮਾਂ ਨੂੰ ਕਮਾ ਕਮਾ ਕੇ ਅਤੇ ਅਨੇਕ ਜੂਨਾਂ ਵਿਚ ਭਟਕ ਭਟਕ ਕੇ ਪ੍ਰਾਣੀ) ਥੱਕ ਗਿਆ ਤਾਂ ਸਤਿਗੁਰੂ ਦੀ ਸ਼ਰਨੀ ਆਉਂਦਾ ਹੈ। ਸਤਿਗੁਰੂ ਦਾ ਦਰਸ਼ਨ ਕਰ ਕੇ (ਗੁਰ-ਉਪਦੇਸ਼ ਗ੍ਰਹਿਣ ਕਰ ਕੇ) ਮਹਾਨ ਆਤਮਕ ਸੁਖ ਨੂੰ ਪ੍ਰਾਪਤ ਕਰ ਲੈਂਦਾ ਹੈ।੪੨੨।

## ਕਬਿਤ

**ਚਾਹਿ ਚਾਹਿ ਚੰਦ੍ਰ ਮੁਖ ਚਾਇ ਕੈ ਚਕੋਰ ਚਖਿ, ਅੰਮ੍ਰਿਤ ਕਿਰਨ-ਅਚਵਤ ਨ ਅਘਾਨੇ ਹੈ ॥**
**ਸੁਨਿ ਸੁਨਿ ਅਨਹਦ ਸਬਦ ਸ੍ਰਵਨ ਮ੍ਰਿਗ, ਆਨੰਦ੍ਰ ਉਦੋਤ ਕਰਿ ਸਾਂਤਿ ਨ ਸਮਾਨੇ ਹੈ ॥**
**ਰਸਿਕ ਰਸਾਲ ਜਸੁ ਜੰਪਤ ਬਾਸੁਰ ਨਿਸ, ਚਾਤ੍ਰਿਕ ਜੁਗਤਿ ਜਿਹਬਾ ਨ ਤ੍ਰਿਪਤਾਨੇ ਹੈ ॥**
**ਦੇਖਤ ਸੁਨਤ ਅਰੁ ਗਾਵਤ ਪਾਵਤ ਸੁਖ, ਪ੍ਰੇਮ ਰਸ ਬਸ ਮਨ ਮਗਨ ਹਿਰਾਨੇ ਹੈ ॥੪੨੩॥**

***ਪਦ ਅਰਥ :*** ਚਾਹਿ ਚਾਹਿ—ਚਾਹ ਚਾਹ ਕੇ, ਮੁੜ ਮੁੜ ਚਾਹ ਕੇ। ਚੰਦ੍ਰ—ਚੰਦਰਮਾ। ਚਾਇ ਕੈ—ਚਾਅ-ਉਮੰਗ ਨਾਲ। ਚਖਿ—ਚਖਸੂ, ਅੱਖਾਂ। ਅਚਵਤ—ਪੀਂਦਿਆਂ। ਨ ਅਘਾਨੇ ਹੈ—ਰਜਦਾ ਨਹੀਂ। ਅਨਹਦ ਸਬਦ—ਇਕ-ਰਸ ਧੁਨੀ ਵਾਲਾ ਨਾਦ, ਸ਼ਬਦ। ਸ੍ਰਵਨ—ਕੰਨ, ਸ੍ਰੋਤ। ਮ੍ਰਿਗ—ਹਿਰਨ। ਉਦੋਤ ਕਰਿ—ਪ੍ਰਗਟ ਕਰਨਾ। ਸਾਂਤਿ ਨ ਸਮਾਨੇ ਹੈ—ਸ਼ਾਂਤੀ ਨਹੀਂ ਸਮਾਂਦੀ, ਭਾਵ ਤ੍ਰਿਪਤੀ ਨਹੀਂ ਹੁੰਦੀ। ਰਸਿਕ—ਰਸੀਆ, ਰਸ ਪ੍ਰਾਇਣ ਹੋਣ ਵਾਲਾ। ਰਸਾਲ—ਰਸ ਦਾ ਘਰ, ਅੰਮ੍ਰਿਤ। ਜੰਪਤ—ਜਪਦਿਆਂ, ਟੇਰ-ਪੁਕਾਰ ਕਰਦਿਆਂ। ਬਾਸੁਰ—ਦਿਨ। ਨਿਸ—ਰਾਤ। ਚਾਤ੍ਰਿਕ—ਪਪੀਹਾ। ਜੁਗਤਿ—ਵਾਂਗ। ਨ ਤ੍ਰਿਪਤਾਨੇ ਹੈ—ਨਹੀਂ ਰਜਦਾ। ਮਗਨ—ਲੀਨ, ਮਸਤ। ਹਿਰਾਨੇ—ਹੈਰਾਨ, ਅਸਚਰਜ।

***ਅਰਥ :*** (ਜਿਵੇਂ) ਚਕੋਰ ਅੱਖਾਂ ਕਰਕੇ ਚੰਦਰਮਾ ਦੇ ਮੁਖ ਨੂੰ ਚਾਅ-ਉਮੰਗ ਨਾਲ ਮੁੜ ਮੁੜ ਚਾਹੁੰਦਾ ਹੈ, ਅਤੇ ਅੰਮ੍ਰਿਤ-ਕਿਰਨਾਂ ਨੂੰ ਪੀਂਦਾ ਰਜਦਾ ਨਹੀਂ (ਤਿਵੇਂ ਗੁਰੂ ਦਾ ਅਨਿੰਨ ਸੇਵਕ, ਸਤਿਗੁਰੂ ਦੇ ਦਰਸ਼ਨਾਂ ਦਾ ਅੰਮ੍ਰਿਤ-ਰਸ ਪੀਂਦਿਆਂ ਤ੍ਰਿਪਤ ਨਹੀਂ ਹੁੰਦਾ)।

(ਜਿਵੇਂ) ਹਿਰਨ ਕੰਨਾਂ ਕਰਕੇ ਘੰਡੇ ਹੇੜੇ ਦੇ ਨਾਦ ਦੀ ਇਕ-ਰਸ ਧੁਨੀ ਸੁਣ ਸੁਣ ਕੇ ਅਨੰਦ ਪ੍ਰਗਟਾਉਂਦਾ ਅਤੇ (ਸੁਣਨ ਤੋਂ) ਸ਼ਾਂਤ ਨਹੀਂ ਹੁੰਦਾ (ਭਾਵ, ਸੁਣਨ ਦੀ ਚਾਹਨਾ ਘਟਦੀ ਨਹੀਂ), (ਤਿਵੇਂ ਗੁਰੂ ਕਾ ਸੇਵਕ ਸਿਖ ਨਾਮ-ਅੰਮ੍ਰਿਤ ਦੇ ਅਨਹਦ ਸ਼ਬਦ ਦੀ ਸ੍ਰੋਤ ਸੁਣਦਾ ਪ੍ਰਸੰਨ ਹੋਇਆ ਸ੍ਰੋਤ ਸੁਣਨ ਤੋਂ ਰਜਦਾ ਨਹੀਂ)।

(ਜਿਵੇਂ) ਸਵਾਂਤੀ ਬੂੰਦ ਦੇ ਰਸੀਏ ਪਪੀਹੇ ਦੀ ਦਿਨ ਰਾਤ (ਸਵਾਂਤੀ ਬੂੰਦ ਦੇ) ਅੰਮ੍ਰਿਤ-ਰਸ ਲਈ ਟੇਰ-ਪੁਕਾਰ ਕਰਦਿਆਂ

ਜੀਭ ਰਜਦੀ ਨਹੀਂ, ਉਸੇ ਜੁਗਤਿ (ਵਾਂਗ) ਗੁਰੂ ਦੇ ਅਗਿਆਕਾਰੀ ਸਿਖ ਦੀ ਜੀਭ ਨਾਮ-ਅੰਮ੍ਰਿਤ-ਰਸ ਲਈ ਜਾਪ ਜਪਦਿਆਂ ਰਜਦੀ ਨਹੀਂ (ਭਾਵ, ਲਗਾਂਤਾਰ ਜਪੀ ਹੀ ਜਾਂਦੀ ਹੈ)।

(ਚਕੋਰ, ਹਿਰਨ ਤੇ ਪਪੀਹੇ ਵਾਂਗ ਅਨਿੰਨ ਸੇਵਕ ਸਿਖ) ਸਤਿਗੁਰੂ ਦਾ ਦਰਸ਼ਨ ਕਰ ਕੇ, ਨਾਮ-ਅੰਮ੍ਰਿਤ ਦੇ ਜਾਪ ਸਦਕਾ ਹੋ ਰਹੀ ਅਨਹਦ ਧੁਨੀ ਦੀ ਸ੍ਰੋਤ ਸੁਣ ਕੇ ਅਤੇ ਗੁਰੂ-ਵਾਹਿਗੁਰੂ ਦੇ ਗੁਣਾਨਵਾਦ ਗਾਂਦਿਆਂ (ਹਰਿ-ਕੀਰਤਨ ਅਲਾਪਦਿਆਂ) ਜੋ ਅਗੰਮੀ ਸੁਖ ਪਾਂਦਾ ਹੈ, ਉਸ ਅਲੌਕਿਕ ਪ੍ਰੇਮ ਦੇ ਰਸ-ਅਧੀਨ ਹੋ, ਉਸ ਦਾ ਮਨ ਅਸਚਰਜ ਅਵਸਥਾ ਵਿਚ ਮਸਤੁਲ-ਮਸਤ ਰਹਿੰਦਾ ਹੈ।੪੨੩।

**ਸਲਿਲ ਨਿਵਾਸ ਜੈਸੇ ਮੀਨ ਕੀ ਨ ਘਟੈ ਰੁਚਿ, ਦੀਪਕ ਪ੍ਰਗਾਸ ਘਟੈ ਪ੍ਰੀਤਿ ਨ ਪਤੰਗ ਕੀ॥**
**ਕੁਸਮ ਸੁਬਾਸ ਜੈਸੇ ਤ੍ਰਿਪਤਿ ਨ ਮਧੁਪ ਕਉ, ਉਡਤ ਅਕਾਸ ਆਸ ਘਟੈ ਨ ਬਿਹੰਗ ਕੀ॥**
**ਘਟਾ ਘਨਘੋਰ ਮੋਰ ਚਾਤ੍ਰਿਕ ਰਿਦੈ ਉਲਾਸ, ਨਾਦ ਬਾਦ ਸੁਨਿ ਰਤਿ ਘਟੈ ਨ ਕੁਰੰਗ ਕੀ॥**
**ਤੈਸੇ ਪ੍ਰਿਅ ਪ੍ਰੇਮ ਰਸ ਰਸਿਕ ਰਸਾਲ ਸੰਤ, ਘਟਤ ਨ ਤ੍ਰਿਸਨਾ ਪ੍ਰਬਲ ਅੰਗ ਅੰਗ ਕੀ॥੪੨੪॥**

***ਪਦ ਅਰਥ :*** ਸਲਿਲ—ਪਾਣੀ। ਮੀਨ—ਮੱਛੀ। ਰੁਚਿ—ਰੁਚੀ, ਲਾਲਸਾ। ਦੀਪਕ ਪ੍ਰਗਾਸ—ਦੀਵੇ ਦਾ ਚਾਨਣ, ਬਲਦੀ ਲਾਟ। ਕੁਸਮ—ਫੁਲ। ਸੁਬਾਸ—ਸੁਗੰਧੀ। ਤ੍ਰਿਪਤਿ—ਤ੍ਰਿਪਤੀ, ਰਜੇਵਾਂ। ਮਧੁਪ—ਭੌਰਾ। ਆਸ—ਆਸਾ ਤ੍ਰਿਸ਼ਨਾ। ਬਿਹੰਗ—ਪੰਛੀ। ਘਟਾ—ਬੱਦਲਾਂ ਦਾ ਇਕੱਠ। ਘਨਘੋਰ—ਬੱਦਲਾਂ ਦੀ ਗਰਜ। ਚਾਤ੍ਰਿਕ—ਪਪੀਹਾ। ਰਿਦੈ ਉਲਾਸ—ਹਿਰਦੇ ਵਿਚ ਖੇੜਾ। ਨਾਦ—ਸ਼ਬਦ। ਬਾਦ—ਵਾਜਾ, ਘੰਡਾ ਹੇੜਾ (ਸ਼ਿਕਾਰੀ ਦੀ ਘੰਟੀ)। ਰਤਿ—ਪ੍ਰੀਤੀ। ਕੁਰੰਗ—ਹਿਰਨ। ਪ੍ਰਿਅ—ਪਿਆਰਾ ਪ੍ਰੀਤਮ ਸਤਿਗੁਰੂ। ਰਸਿਕ—ਰਸੀਆ। ਰਸਾਲ—ਰਸ ਦਾ ਘਰ, ਅੰਮ੍ਰਿਤ। ਸੰਤ—ਸਤਿ ਪੁਰਖ, ਗੁਰਮੁਖਿ ਜਨ। ਤ੍ਰਿਸਨਾ—ਲਾਲਸਾ। ਪ੍ਰਬਲ—ਅਤਿ ਤੀਖਣ, ਜ਼ੋਰਦਾਰ।

***ਅਰਥ :*** ਜਿਵੇਂ ਜਲ ਵਿਚ ਵਸਦੀ ਮੱਛੀ ਦੀ ਰੁਚੀ, ਪਾਣੀ ਤੋਂ ਘਟਦੀ ਨਹੀਂ ਅਤੇ ਪਤੰਗੇ ਦੀ ਪ੍ਰੀਤੀ ਦੀਵੇ ਦੀ ਲਾਟ ਤੋਂ ਨਹੀਂ ਘਟਦੀ।

ਜਿਵੇਂ ਭੌਰੇ ਨੂੰ ਫੁੱਲਾਂ ਦੀ ਸੁਗੰਧੀ ਲੈਂਦਿਆਂ ਤ੍ਰਿਪਤੀ ਨਹੀਂ ਹੁੰਦੀ ਅਤੇ ਪੰਛੀ ਦੀ ਅਕਾਸ਼ ਵਿਚ ਉਡਣ ਦੀ ਆਸਾ-ਤ੍ਰਿਸ਼ਨਾ ਘਟਦੀ ਨਹੀਂ।

(ਜਿਵੇਂ) ਇਕੱਠੇ ਹੋਏ ਬੱਦਲਾਂ ਦੀ ਗਰਜ ਸੁਣ ਕੇ ਮੋਰ ਤੇ ਪਪੀਹੇ ਦੇ ਹਿਰਦੇ ਵਿਚ ਖੇੜਾ ਆ ਜਾਂਦਾ ਹੈ ਅਤੇ ਹਿਰਨ ਦੀ ਘੰਡੇ ਹੇੜੇ ਦੇ ਨਾਦ ਦੀ ਸ੍ਰੋਤ ਤੋਂ ਪ੍ਰੀਤੀ ਨਹੀਂ ਘਟਦੀ।

ਤਿਵੇਂ ਅੰਮ੍ਰਿਤ ਰਸ ਦੇ ਰਸੀਏ ਗੁਰਮੁਖਿ ਸੰਤ ਦੀ ਪ੍ਰਿਅ-ਪ੍ਰੀਤਮ ਸਤਿਗੁਰੂ ਦੇ ਪ੍ਰੇਮ-ਰਸ ਦੀ ਪ੍ਰੀਤੀ ਹੈ, (ਅਤੇ ਉਸ ਦੇ) ਅੰਗ ਅੰਗ ਵਿਚ ਅਤਿ ਤੀਖਣ ਵੇਗ ਵਿਚ ਸਮਾਈ ਹੋਈ ਉਸ ਪ੍ਰੀਤੀ ਦੀ ਲਾਲਸਾ (ਉਸ ਦੇ ਅੰਦਰੋਂ) ਘਟਦੀ ਨਹੀਂ।੪੨੪।

**ਸਲਿਲ ਸੁਭਾਵ ਦੇਖੋ ਬੋਰਤ ਨ ਕਾਸਟਹਿ, ਲਾਜ ਗਹੈ ਕਹੈ ਅਪਨੋ ਹੀ ਪ੍ਰਤਿਪਾਰਿਓ ਹੈ॥**
**ਜੁਗਵਤ ਕਾਸਟ ਰਿਦੰਤਰਿ ਬੈਸੰਤਰਹਿ, ਬੈਸੰਤਰ ਅੰਤਰਿ ਲੈ ਕਾਸਟਿ ਪ੍ਰਜਾਰਿਓ ਹੈ॥**
**ਅਗਰਹਿ ਜਲ ਬੋਰਿ ਕਾਢੈ ਬਾਢੈ ਮੋਲ ਤਾ ਕੋ, ਪਾਵਕ ਪ੍ਰਦਗਧ ਕੈ ਅਧਿਕ ਅਉਟਾਰਿਓ ਹੈ॥**
**ਤਊ ਤਾ ਕੋ ਰੁਧਿਰ ਚੁਇ ਚੋਆ ਹੋਇ ਸਲਿਲ ਮਿਲ, ਅਉਗਨਹਿ ਗੁਨ ਮਾਨੈ ਬਿਰਦੁ ਬੀਚਾਰਿਓ ਹੈ॥੪੨੫॥**

***ਪਦ ਅਰਥ :*** ਸਲਿਲ—ਪਾਣੀ। ਬੋਰਤ—ਡੋਬਦਾ। ਕਾਸਟਹਿ—ਲਕੜ ਨੂੰ। ਲਾਜ ਗਹੈ—ਲਾਜ ਪਾਲਦਾ ਹੈ। ਪ੍ਰਤਿਪਾਰਿਓ ਹੈ—ਪਾਲਿਆ ਹੋਇਆ ਹੈ। ਜੁਗਵਤ—ਯੋਗਤਾ ਨਾਲ। ਰਿਦੰਤਰਿ—ਆਪਣੇ ਅੰਦਰ। ਬੈਸੰਤਰਹਿ—ਅਗਨੀ ਨੂੰ। ਕਾਸਟਿ—ਕਾਸਟਹਿ, ਲਕੜ ਨੂੰ। ਪ੍ਰਜਾਰਿਓ ਹੈ—ਸਾੜ ਦੇਂਦਾ ਹੈ, ਭਸਮ ਕਰ ਦਿੰਦਾ ਹੈ। ਅਗਰਹਿ—ਅਗਰ ਦੀ ਲਕੜੀ ਨੂੰ। ਅਗਰ—ਇਕ ਸੁਗੰਧਤ ਬ੍ਰਿਛ, ਜਿਸ ਦੀ ਲਕੜੀ ਦੀਆਂ ਗੱਠਾਂ ਵਿਚ ਰਸ ਹੁੰਦਾ ਹੈ। ਬਾਢੈ—ਵਧ ਜਾਂਦਾ ਹੈ। ਤਾ ਕੋ—ਉਸ ਦਾ। ਪਾਵਕ—ਅਗਨੀ। ਪ੍ਰਦਗਧ—ਚੰਗੀ ਤਰ੍ਹਾਂ ਜਲਿਆ ਹੋਇਆ। ਅਧਿਕ ਅਉਟਾਰਿਓ ਹੈ—ਖ਼ੂਬ ਉਬਾਲਿਆ ਜਾਂਦਾ ਹੈ। ਰੁਧਿਰ—ਲਹੂ, ਰਸ। ਚੋਇ—ਚੋਇਆ ਜਾਂਦਾ ਹੈ। ਚੋਆ—ਅਗਰ ਲਕੜੀ 'ਚੋਂ ਨਿਕਲਿਆ ਸੁਗੰਧਤ ਤੇਲ।

***ਅਰਥ :*** ਪਾਣੀ ਦਾ ਸੁਭਾਵ ਵੇਖੋ ਕਿ ਉਹ ਲਕੜ ਨੂੰ ਆਪਣੇ ਵਿਚ ਡੋਬਦਾ ਨਹੀਂ ਅਤੇ (ਪਾਣੀ ਸਿੰਜ ਸਿੰਜ ਕੇ) ਆਪਣਾ ਹੀ ਪਾਲਿਆ ਹੋਇਆ ਸਮਝ ਕੇ, ਆਪਣੇ ਹੋਣ ਦੀ ਲਾਜ ਰਖਦਾ ਹੈ।

ਲਕੜੀ ਅਗਨੀ ਨੂੰ ਬੜੀ ਯੋਗਤਾ ਨਾਲ ਆਪਣੇ ਅੰਦਰ ਸਮੋਈ ਰਖਦੀ ਹੈ, ਪਰ ਅੱਗ ਲਕੜੀ ਨੂੰ ਆਪਣੇ ਵਿਚ ਲੈ ਕੇ, ਸਾੜ ਕੇ ਸੁਆਹ ਕਰ ਦਿੰਦੀ ਹੈ।

ਅਗਰ ਦੀ ਲਕੜੀ ਨੂੰ ਪਾਨੀ ਆਪਣੇ ਵਿਚ ਡੋਬ ਕੇ ਕਢ ਲੈਂਦਾ ਹੈ, (ਪਰ ਇਸ ਡਬੋਣ ਨਾਲ) ਉਸ ਲਕੜ ਦਾ ਮੁੱਲ ਵਧ ਜਾਂਦਾ ਹੈ। ਅਗਨੀ ਨਾਲ ਚੰਗੀ ਤਰ੍ਹਾਂ ਜਾਲਣ ਲਈ (ਪਾਣੀ ਵਿਚ ਪਾ ਕੇ) ਉਸ ਨੂੰ ਖ਼ੂਬ ਉਬਾਲਿਆ ਜਾਂਦਾ ਹੈ।

ਤਦੋਂ ਉਸ ਦਾ ਲਹੂ (ਰਸ) ਪਾਨੀ ਨਾਲ ਮਿਲਿਆਂ ਚੋਆ (ਅਤਰ ਵਾਂਗ) ਸੁਗੰਧੀ ਵਾਲਾ ਹੋ ਜਾਂਦਾ ਹੈ। (ਪਾਣੀ ਨੂੰ ਅਗਰ ਦੀ ਲਕੜੀ ਖ਼ਾਤਰ ਉਬਾਲੇ ਜਾਣ ਕਰਕੇ ਅਗਨੀ ਦਾ ਸੇਕ ਸਹਿਣਾ ਪੈਂਦਾ ਹੈ, ਪਰ ਪਾਣੀ ਅਤੇ ਸੀਤਲ ਤੇ ਪਰਉਪਕਾਰੀ ਸੁਭਾਅ ਦੇ ਕਾਰਨ) ਔਗੁਣਾਂ ਨੂੰ ਵੀ ਗੁਣ ਵਿਚ ਪਲਟ ਕੇ (ਆਪਣੇ ਪਾਲੇ ਹੋਏ ਦਾ) ਬਿਰਦ ਪਾਲਦਾ ਹੈ। (ਇਸੇ ਤਰ੍ਹਾਂ ਪਰਉਪਕਾਰੀ ਤੇ ਸੀਤਲ-ਸੁਭਾ ਸਤਿਗੁਰੂ ਜੀ ਆਪਣੇ ਸੇਵਕਾਂ ਦੇ ਔਗੁਣਾਂ ਨੂੰ ਨਾ ਚਿਤਾਰਦੇ ਹੋਏ, ਉਨ੍ਹਾਂ ਨੂੰ ਸਿਖ-ਮਤਿ ਦੁਆਰਾ ਗੁਣਵਾਨ ਕਰ ਕੇ ਆਪਣਾ ਬਿਰਦ ਪਾਲਦੇ ਹਨ।)।੪੨੫।

**ਸਲਿਲ ਸੁਭਾਵ ਜੈਸੇ ਨਿਵਨ ਗਵਨ ਗੁਨ, ਸੀਚੀਅਤ ਉਪਬਨ ਬਿਰਵਾ ਲਗਾਇ ਕੈ॥**
**ਜਲਿ ਮਿਲਿ ਬਿਰਖਹਿ ਕਰਤ ਉਰਧ ਤਪ, ਸਾਖਾ ਨਏ ਸਫਲ ਹੁਇ ਝੁਕ ਰਹੈ ਆਇ ਕੈ॥**
**ਪਾਹਨ ਹਨਤ ਫਲਦਾਈ, ਕਾਟੇ ਹੋਇ ਨਉਕਾ, ਲੋਸਟ ਕੈ ਛੇਦੈ ਭੇਦੇ ਬੰਧਨ ਬੰਧਾਇ ਕੈ॥**
**ਪ੍ਰਬਲ ਪ੍ਰਵਾਹ ਸੁਤ ਸਤ੍ਰੂ ਗਹਿ ਪਾਰਿ ਪਰੈ, ਸਤਿਗੁਰ ਸਿਖ ਦੋਖੀ ਤਾਰੈ ਸਮਝਾਇ ਕੈ॥੪੨੬॥**

***ਪਦ ਅਰਥ :*** ਸਲਿਲ—ਪਾਣੀ। ਨਿਵਨ—ਨਿਵਾਣ। ਗਵਨ—ਚਲਣਾ। ਸੀਚੀਅਤ—ਸਿੰਜਦਾ ਹੈ। ਉਪਬਨ—ਬਾਗ। ਬਿਰਵਾ—ਬ੍ਰਿਛ। ਜਲਿ ਮਿਲਿ—ਪਾਣੀ ਨਾਲ ਮਿਲਣ ਕਰਕੇ। ਬਿਖਹਿ—ਬ੍ਰਿਛ ਨੂੰ ਵੀ। ਉਰਧ ਤਪ—ਭਾਰੀ ਤਪੱਸਿਆ, ਖੜਾ ਹੋ ਕੇ ਕੀਤਾ ਤਪ। ਸਾਖਾ—ਟਾਹਣੀਆਂ। ਸਫਲ—ਫਲਾਂ ਸਮੇਤ। ਪਾਹਨ—ਪੱਥਰ। ਹਨਤ—ਮਾਰਨ ਨਾਲ। ਨਉਕਾ—ਬੇੜੀ। ਲੋਸਟ—ਲੋਹਾ। ਛੇਦੈ—ਕਟਿਆਂ, ਵਢਿਆਂ (ਛੇਦਨ—ਕਟਣ ਦੀ ਕਿਰਿਆ)। ਭੇਦੇ—ਵਿੰਨ੍ਹਿਆਂ। ਬੰਧਨ—ਬੰਧਨਾਂ ਵਿਚ। ਪ੍ਰਬਲ ਪ੍ਰਵਾਹ—ਪਾਣੀ ਦਾ ਅਤਿ ਤਿਖਾ ਵਹਾਉ। ਸੁਤ—ਪੁਤਰ, ਪਾਣੀ ਸਿੰਜ ਕੇ ਪਾਲਿਆ ਹੋਇਆ ਬ੍ਰਿਛ, ਕਾਠ, ਲਕੜ। ਸਤ੍ਰੂ—ਵੈਰੀ, (ਲੋਹਾ, ਲਕੜ ਨੂੰ ਕਟਣ ਵਢਣ ਵਾਲਾ)। ਗਹਿ—ਪਕੜ ਕੇ, ਨਾਲ ਰਖ ਕੇ। ਦੋਖੀ—ਨਿੰਦਕ।

***ਅਰਥ :*** ਜਿਵੇਂ ਪਾਣੀ ਦਾ ਸੁਭਾਅ ਨਿਵਾਣ ਵਲ ਚਲਣ ਦਾ ਹੈ, ਅਤੇ ਇਸੇ ਗੁਣ ਕਰਕੇ ਉਹ ਬਾਗ ਵਿਚ ਲਾਏ ਹੋਏ ਬ੍ਰਿਛ-ਬੂਟਿਆਂ ਨੂੰ ਸਿੰਜਦਾ ਹੈ।

ਪਾਣੀ ਨਾਲ ਮਿਲਣ ਕਰਕੇ ਬ੍ਰਿਛ ਵੀ ਖਲੋ ਕੇ ਭਾਰੀ ਤਪੱਸਿਆ ਕਰਦਾ ਹੈ, ਨਵੀਆਂ ਟਾਹਣੀਆਂ ਤੇ ਫਲਾਂ ਸਮੇਤ ਨੀਵਾਂ ਹੋ ਕੇ ਰਹਿੰਦਾ ਹੈ। (ਭਾਵ, ਪਾਣੀ ਦੇ ਮੇਲ ਨਾਲ ਬ੍ਰਿਛ ਵਿਚ ਵੀ ਨਿਮਰਤਾ ਆ ਜਾਂਦੀ ਹੈ)।

(ਪਾਣੀ ਦੇ ਸੰਗ-ਸਾਥ ਨਿਮਰਤਾ ਧਾਰਨ ਕਰਕੇ) ਬ੍ਰਿਛ ਵੱਟਾ ਮਾਰਿਆਂ ਵੀ ਫਲ ਦੇਣ ਵਾਲਾ ਹੁੰਦਾ ਹੈ ਅਤੇ ਕਟੇ ਜਾਣ ਨਾਲ (ਉਸ ਦੀ ਲਕੜ ਦੀ) ਬੇੜੀ ਬਣਦੀ ਹੈ (ਜੋ ਨਦੀ ਤੋਂ ਪਾਰ ਕਰਨ ਦਾ ਉਪਕਾਰ ਕਰਦੀ ਹੈ)। (ਪਹਿਲਾਂ ਉਹ) ਲੋਹੇ ਨਾਲ ਕਟੀ ਵਢੀ ਜਾਂਦੀ ਅਤੇ (ਫਿਰ ਲੋਹੇ ਦੀਆਂ ਪਤਰੀਆਂ ਤੇ ਕਿੱਲਾਂ ਨਾਲ) ਵਿੰਨ੍ਹੀ ਜਾ ਕੇ ਬੰਧਨਾਂ ਵਿਚ ਬਝ ਕੇ (ਪਾਣੀ ਵਿਚ) ਰਹਿੰਦੀ ਹੈ।

ਪਾਣੀ ਦਾ ਅਤਿ ਤਿਖਾ ਵੇਗ (ਆਪਣੇ ਪਾਲੇ ਹੋਏ ਬ੍ਰਿਛ ਦੇ ਕਾਠ) ਪੁੱਤਰ ਦੇ ਵੈਰੀ ਲੋਹੇ ਨੂੰ ਵੀ ਨਾਲ ਲੈ ਕੇ, (ਲਕੜ ਦੀ ਬੇੜੀ ਦੁਆਰਾ) ਪਾਰ ਕਰ ਦਿੰਦਾ ਹੈ। (ਪਾਣੀ ਦੇ ਨਿਮਰ ਤੇ ਪਰਉਪਕਾਰੀ ਸੁਭਾਅ ਵਾਂਗ) ਸੱਚਾ ਸਤਿਗੁਰੂ ਵੀ ਗੁਰਸਿੱਖਾਂ ਦੇ ਨਿੰਦਕ-ਦੋਖੀ (ਦੇ ਔਗੁਣ ਨਾ ਚਿਤਾਰਦਾ ਹੋਇਆ ਉਸ) ਨੂੰ ਸਮਝਾ ਬੁਝਾ ਕੇ (ਗੁਰ-ਉਪਦੇਸ਼ ਨਾਮ-ਮੰਤ੍ਰ ਦੇ ਕੇ) (ਸੰਸਾਰ-ਸਮੁੰਦਰ ਤੋਂ) ਪਾਰ ਕਰ ਦਿੰਦਾ ਹੈ।੪੨੬।

**ਗੁਰ ਉਪਦੇਸ ਪਰਵੇਸ ਕਰਿ, ਭੈ ਭਵਨ, ਭਾਵਨੀ ਭਗਤਿ ਭਾਇ ਚਾਇ ਕੈ ਚਈਲੇ ਹੈ॥**
**ਸੰਗਮ ਸੰਜੋਗ ਭੋਗ, ਸਹਜ ਸਮਾਧਿ ਸਾਧਿ, ਪ੍ਰੇਮ ਰਸ ਅੰਮ੍ਰਿਤ ਕੈ ਰਸਿਕ ਰਸੀਲੇ ਹੈ॥**
**ਬ੍ਰਹਮ ਬਿਬੇਕ ਟੇਕ ਏਕ ਅਉ ਅਨੇਕ ਲਿਵ, ਬਿਮਲ ਬੈਰਾਗ ਫਬਿ ਛਬਿ ਕੈ ਛਬੀਲੇ ਹੈ॥**
**ਪਰਮਦਭੁਤ ਗਤਿ ਅਤਿ ਅਸਚਰਜ-ਮੈ, ਬਿਸਮ ਬਿਦੇਹ ਉਨਮਨ ਉਨਮੀਲੇ ਹੈ॥੪੨੭॥**

***ਪਦ ਅਰਥ :*** ਪਰਵੇਸ—ਅੰਦਰ ਵਸਣਾ। ਭੈ ਭਵਨ—ਡਰਾਉਣਾ ਘਰ, ਸੰਸਾਰ। ਭਾਵਨੀ—ਸ਼ਰਧਾ। ਭਗਤਿ ਭਾਇ—ਪ੍ਰੇਮਾ

ਭਗਤੀ। ਚਾਇ—ਉਤਸ਼ਾਹ ਵਿਚ। ਚਈਲੇ ਹੈ—ਉਤਸ਼ਾਹ ਭਰਪੂਰ ਹਨ। ਸੰਗਮ—ਮਿਲਾਪ। ਸੰਜੋਗ—ਸੰਬੰਧ। ਭੋਗ—ਮਾਣਨਾ, ਭੁੰਚਣਾ। ਸਹਜ ਸਮਾਧਿ—ਗਿਆਨ ਅਵਸਥਾ ਵਾਲੀ ਸਮਾਧੀ, ਅਫੁਰ ਆਤਮਕ ਅਵਸਥਾ। ਸਾਧਿ—ਲੀਨ ਹੋ ਕੇ। ਰਸਿਕ ਰਸੀਲੇ—ਰਸ ਮਾਣਨ ਵਾਲੇ ਰਸੀਏ। ਬ੍ਰਹਮ ਬਿਬੇਕ—ਬ੍ਰਹਮ ਸਰੂਪ ਸਤਿਗੁਰੂ ਦੇ ਗਿਆਨ ਦੀ। ਬਿਮਲ—ਨਿਰਮਲ। ਛਬਿ ਛਬਿ—ਫਬਨ ਤੇ ਸੋਭਾ। ਛਬੀਲੇ ਹੈ—ਸੋਭਾ ਪਾ ਰਹੇ ਹਨ। ਪਰਮਦਭੁਤ—ਪਰਮ ਅਦਭੁਤ, ਬਹੁਤ ਹੀ ਹੈਰਾਨੀ ਵਾਲੀ। ਗਤਿ—ਦਸ਼ਾ। ਅਤਿ ਅਸਚਰਜ-ਮੈ—ਬਹੁਤ ਹੀ ਅਚੰਭਾ ਕਰਨ ਵਾਲਾ। ਬਿਸਮ—ਅਸਚਰਜ। ਬਿਦੇਹ—ਸਰੀਰਕ ਵਾਸ਼ਨਾਵਾਂ ਤੋਂ ਮੁਕਤ। ਉਨਮਨ—ਉੱਚੀ ਆਤਮਕ ਅਵਸਥਾ। ਉਨਮੀਲੇ—ਖਿੜੇ ਹੋਏ, ਲਿਵਲੀਨ ਹੋਏ।

[*ਨੋਟ:* ਸਤਿਗੁਰੂ ਤੋਂ ਗੁਰ-ਦੀਖਿਆ ਨਾਮ-ਮੰਤਰ ਪ੍ਰਾਪਤ, ਪ੍ਰੇਮ-ਰਸ ਮਾਣਨ ਵਾਲੇ ਪੁਗੇ ਹੋਏ ਗੁਰਸਿੱਖਾਂ ਦੀ ਅਵਸਥਾ ਦਾ ਬਿਆਨ ਹੈ।]

***ਅਰਥ :*** (ਗੁਰਮੁਖਿ ਜਨ) ਗੁਰ-ਉਪਦੇਸ਼ ਨੂੰ ਹਿਰਦੇ ਅੰਦਰ ਧਾਰਦੇ ਹੋਏ (ਭਾਵ, ਨਾਮ-ਮੰਤਰ ਦੀਆਂ ਅਤੁੱਟ ਕਮਾਈਆਂ ਕਰ ਕੇ) ਡਰਾਉਣੇ ਸੰਸਾਰ ਵਿਚ ਰਹਿ ਕੇ ਵੀ ਪ੍ਰੇਮਾ ਭਗਤੀ ਵਿਚ ਸ਼ਰਧਾ ਧਾਰ ਕੇ ਅਨੰਦ ਮਾਣਦਿਆਂ ਅਗੰਮੀ ਚਾਅ ਕਰਕੇ ਉਤਸ਼ਾਹ ਭਰਪੂਰ ਰਹਿੰਦੇ ਹਨ।

(ਐਸੇ ਗੁਰਮੁਖਿ ਜਨ) ਗੁਰੂ-ਵਾਹਿਗੁਰੂ-ਮਿਲਾਪ ਦੇ ਸੰਜੋਗ ਦਾ ਅਨੰਦ ਭੁੰਚਦਿਆਂ, ਅਫੁਰ ਆਤਮਕ ਅਵਸਥਾ ਵਿਚ ਲੀਨ ਹੋਏ, ਸਤਿਗੁਰੂ ਦੇ ਪ੍ਰੇਮ-ਰਸ-ਅੰਮ੍ਰਿਤ ਨੂੰ ਪ੍ਰਾਪਤ ਕਰ ਕੇ, ਰਸ ਮਾਣਨ ਵਾਲੇ ਰਸੀਏ ਹੋਏ ਰਹਿੰਦੇ ਹਨ।

ਬ੍ਰਹਮ ਸਰੂਪ ਸਤਿਗੁਰੂ ਦੇ ਗਿਆਨ ਦੀ ਟੇਕ ਕਰਕੇ, ਉਨ੍ਹਾਂ ਦੀ ਲਿਵ ਅਨੇਕਾਂ ਵਿਚ ਰਮੇ ਹੋਏ ਇਕ ਵਾਹਿਗੁਰੂ ਵਿਚ ਜੁੜੀ ਰਹਿੰਦੀ ਹੈ, ਇਸੇ ਕਰਕੇ ਉਹ ਨਿਰਮਲ ਬੈਰਾਗ ਦੀ ਉਤਮ ਫਬਣ ਤੇ ਸੋਭਾ ਕਾਰਨ ਅਤਿ ਸੋਭ ਰਹੇ ਹੁੰਦੇ ਹਨ।

(ਉਨ੍ਹਾਂ ਦੀ) ਅਵਸਥਾ ਬਹੁਤ ਹੈਰਾਨੀ-ਜਨਕ ਤੇ ਅਲੌਕਿਕ ਹੁੰਦੀ ਹੈ। ਉਹ ਅਸਚਰਜਤਾ ਵਿਚ, ਸਰੀਰਕ ਰਸਾਂ ਕਸਾਂ ਤੋਂ ਨਿਰਲੇਪ ਅਤੇ ਉੱਚੀ ਅਵਸਥਾ ਵਿਚ ਖਿੜੇ ਤੇ ਲਿਵਲੀਨ ਰਹਿੰਦੇ ਹਨ।੪੨੭।

**ਜਉ ਲਉ ਕਰਿ ਕਾਮਨਾ ਕਾਮਾਰਥੀ ਕਰਮ ਕੀਨੇ, ਪੂਰਨ ਮਨੋਰਥ ਭਇਓ ਨ ਕਾਹੂ ਕਾਮ ਕੋ॥**
**ਜਉ ਲਉ ਕਰਿ ਆਸਾ ਆਸਵੰਤ ਹੁਇ ਆਸਰੋ ਗਹਿਓ, ਬਹਿਓ ਫਿਰਿਓ ਠੌਰ ਠੌਰ ਪਾਇਓ ਨ ਬਿਸ੍ਰਾਮ ਕੋ॥**
**ਜਉ ਲਉ ਕਰਿ ਮਮਤਾ ਮਮਤ ਮੂੰਡ ਬੋਝ ਲੀਨੋ, ਦੀਨੋ ਡੰਡ ਖੰਡ ਖੰਡ ਖੇਦ ਠਾਮ ਠਾਮ ਕੋ॥**
**ਗੁਰ ਉਪਦੇਸ ਨਿਹਕਾਮ ਅਉ ਨਿਰਾਸ ਭਏ, ਨਿਮ੍ਰਤਾ ਸਹਜ ਸੁਖ ਨਿਜ ਪਦ ਨਾਮ ਕੋ॥੪੨੮॥**

***ਪਦ ਅਰਥ :*** ਜਉ ਲਉ—ਜਦੋਂ ਤਕ। ਕਰਿ ਕਾਮਨਾ—ਇੱਛਾ, ਵਾਸ਼ਨਾ, ਮਨੋਰਥ ਦੇ ਅਧੀਨ। ਕਾਮਾਰਥੀ—ਗਰਜ਼ ਪੂਰੀ ਕਰਨ ਵਾਲਾ। ਕਰਮ—ਕਰਮ ਕਾਂਡ। ਮਨੋਰਥ—ਵਾਸ਼ਨਾ, ਸੰਕਲਪ। ਕਾਮ—ਕਰਮ-ਧਰਮ। ਨ ਕਾਹੂ ਕਾਮ ਕੋ—ਨਾ ਕਿਸੇ ਕੰਮ ਆਇਆ। ਕਰਿ ਆਸਾ—ਆਸਾ ਦੇ ਅਧੀਨ। ਆਸਰੋ ਗਹਿਓ—ਆਸਰਾ ਲਿਆ। ਬਹਿਓ ਫਿਰਿਓ—ਵਹਿੰਦਾ ਫਿਰਿਆ, ਭਟਕਦਾ ਫਿਰਿਆ। ਠੌਰ ਠੌਰ—ਥਾਂ ਥਾਂ। ਬਿਸ੍ਰਾਮ—ਥਾਂ, ਟਿਕਾਣਾ। ਮਮਤਾ—ਸਨਬੰਧੀਆਂ ਤੇ ਮਾਇਕ ਪਦਾਰਥਾਂ ਦਾ ਮੋਹ। ਮਮਤ—ਮਮਤਵ, ਮੈਂ-ਪੁਣਾ, ਅਪਣੱਤ। ਮੂੰਡ—ਸਿਰ ਤੇ। ਡੰਡ—ਦੰਡ, ਜੁਰਮਾਨਾ। ਖੰਡ ਖੰਡ—ਟੋਟੇ ਟੋਟੇ, ਚੂਰ ਚੂਰ। ਖੇਦ—(ਖਜਲ ਖੁਆਰ ਹੋਣ ਦਾ) ਦੁਖ। ਠਾਮ ਠਾਮ—ਥਾਂ ਥਾਂ। ਗੁਰ ਉਪਦੇਸ—ਗੁਰ-ਦੀਖਿਆ, ਗੁਰ-ਮੰਤਰ। ਨਿਹਕਾਮ—ਦੁਨੀਆਵੀ ਵਾਸ਼ਨਾਵਾਂ ਤੋਂ ਨਿਰਲੇਪ। ਨਿਰਾਸ—ਉਪਰਾਮ। ਸਹਜ ਸੁਖ—ਸਹਜ ਅਨੰਦ, ਗਿਆਨ ਪ੍ਰਾਪਤੀ ਦਾ ਅਨੰਦ। ਨਿਜ ਪਦ—ਆਤਮ ਪਦ।

***ਅਰਥ :*** (ਪ੍ਰਾਣੀ ਨੇ) ਜਦੋਂ ਤਕ ਕਿਸੇ ਮਨੋਰਥ ਦੇ ਅਧੀਨ, ਗਰਜ਼ ਪੂਰੀ ਕਰਨ ਵਾਲੇ ਕਰਮ-ਕਾਂਡ ਕੀਤੇ (ਉਤਨਾ ਚਿਰ) ਨਾ ਕੋਈ ਸੰਕਲਪ ਪੂਰਾ ਹੋਇਆ ਅਤੇ ਨਾ ਹੀ ਕੋਈ ਕਰਮ-ਧਰਮ ਲੇਖੇ ਲਗਾ।

(ਮਨੁੱਖ) ਜਦੋਂ ਤੀਕ ਕਿਸੇ ਆਸਾ ਅਧੀਨ ਆਸਵੰਤ ਹੋ ਕੇ, ਹੋਰਨਾਂ ਦੇ ਆਸਰੇ ਲੈਂਦਾ ਫਿਰਿਆ, (ਉਨਾ ਚਿਰ) ਥਾਂ ਥਾਂ 'ਤੇ ਭਟਕਦਾ ਫਿਰਿਆ ਅਤੇ ਕਿਤੇ ਥਾਂ-ਟਿਕਾਣਾ ਨਾ ਮਿਲ ਸਕਿਆ।

(ਜੀਵ) ਜਿਤਨਾ ਚਿਰ ਸੰਸਾਰੀ ਸਨਬੰਧੀਆਂ ਅਤੇ ਮਾਇਕ ਪਦਾਰਥਾਂ ਦੇ ਮੋਹ ਅਧੀਨ, ਸਿਰ 'ਤੇ ਮੈਂ-ਮੇਰੀ ਤੇ ਅਪਣੱਤ ਦਾ ਭਾਰ ਚੁਕੀ ਫਿਰਿਆ (ਉਤਨਾ ਚਿਰ) ਚੂਰ ਚੂਰ ਹੋ ਕੇ ਥਾਂ ਥਾਂ 'ਤੇ (ਖਜਲ ਖੁਆਰ ਹੋਣ ਦੇ) ਦੁਖ ਦਾ ਦੰਡ ਭਰਦਾ ਰਿਹਾ।

(ਪ੍ਰਾਣੀ) ਕੇਵਲ ਸਤਿਗੁਰੂ ਦੇ ਉਪਦੇਸ਼ (ਨਾਮ-ਗੁਰ ਮੰਤਰ) ਦੀ ਪ੍ਰਾਪਤੀ ਸਦਕਾ ਦੁਨੀਆਵੀ ਵਾਸ਼ਨਾਂ ਤੋਂ ਨਿਰਲੇਪ ਤੇ ਉਪਰਾਮ ਹੋ ਸਕਦਾ ਹੈ, ਜਿਸ ਨਾਮ-ਪ੍ਰਾਪਤੀ (ਉਪਦੇਸ਼) ਸਦਕਾ ਆਤਮ ਪਦ, ਸਹਜ-ਸੁਖ ਅਤੇ ਨਿਮਰਤਾ ਨੂੰ ਪਾਈਦਾ ਹੈ।੪੨੮।

**ਸਤਿਗੁਰ ਚਰਨ ਕਮਲ ਮਕਰੰਦ ਰਜ, ਲੁਭਿਤ ਹੁਇ ਮਨ ਮਧੁਕਰ ਲਪਟਾਨੇ ਹੈ॥**
**ਅੰਮ੍ਰਿਤ ਨਿਧਾਨ ਪਾਨ ਅਹਿਨਿਸਿ ਰਸਿਕ ਹੁਇ, ਅਤਿ ਉਨਮਤਿ ਆਨ ਗਿਆਨ ਬਿਸਰਾਨੇ ਹੈ॥**

**ਸਹਜ ਸਨੇਹ ਗੇਹ ਬਿਸਮ ਬਿਦੇਹ ਰੂਪ, ਸ੍ਵਾਂਤ ਬੂੰਦ ਗਤਿ ਸੀਪ ਸੰਪਟ ਸਮਾਨੇ ਹੈ॥**
**ਚਰਨ ਸਰਨ ਸੁਖ ਸਾਗਰ ਕਟਾਛ ਕਰਿ, ਮੁਕਤਾ ਮਹਾਂਤ ਹੁਇ ਅਨੂਪ ਰੂਪ ਠਾਨੇ ਹੈ॥੪੨੯॥**

***ਪਦ ਅਰਥ :*** ਮਕਰੰਦ—ਫੁਲ ਦਾ ਰਸ, ਸੁਗੰਧੀ। ਰਸ—ਧੂੜੀ। ਲੁਭਿਤ ਹੁਇ—ਲੁਭਾਇਮਾਨ ਹੋ ਕੇ। ਮਧੁਕਰ-ਭੌਰਾ। ਅੰਮ੍ਰਿਤ ਨਿਧਾਨ—ਨਾਮ-ਅੰਮ੍ਰਿਤ ਦਾ ਖ਼ਜ਼ਾਨਾ। ਪਾਨ—ਪੀਣਾ, ਭੁੰਚਣਾ। ਅਹਿ—ਦਿਨ। ਨਿਸਿ—ਰਾਤ। ਰਸਿਕ—ਰਸੀਆ। ਅਤਿ—ਅਤੀ, ਬਹੁਤ। ਉਨਮਤਿ—ਮਤਵਾਲਾ, ਮਖ਼ਮੂਰ। ਆਨ—ਹੋਰ। ਸਨੇਹ—ਪ੍ਰੇਮ-ਪਿਆਰ। ਗੇਹ—ਗ੍ਰਿਹ, ਘਰ, ਸਥਾਨ। ਬਿਸਮ—ਅਸਚਰਜ। ਬਿਦੇਹ—ਸਰੀਰਕ ਵਾਸ਼ਨਾਂ ਤੋਂ ਮੁਕਤ। ਸ੍ਵਾਂਤ ਬੂੰਦ—ਸਵਾਂਤੀ ਨਛੱਤ੍ਰ ਵਿਚ ਵਰਸਣ ਵਾਲੀ ਵਰਖਾ ਦੀ ਬੂੰਦ। ਗਤਿ—ਵਾਂਗ। ਸੰਪਟ—ਡੱਬਾ। ਸੁਖ ਸਾਗਰ—ਸੁਖਾਂ ਦਾ ਸਮੁੰਦਰ, ਸਤਿਗੁਰੂ। ਕਟਾਛ—ਕਿਰਪਾ ਦ੍ਰਿਸ਼ਟੀ, ਮਿਹਰ ਦੀ ਤਕਣੀ। ਮੁਕਤਾ—ਮੋਤੀ। ਮਹਾਂਤ—ਵਡਾ, ਅਮੋਲਕ। ਅਨੂਪ ਰੂਪ—ਅਤੀ ਸੁੰਦਰ ਰੂਪ। ਠਾਨੇ ਹੈ—ਬਣਦਾ ਹੈ।

***ਅਰਥ :*** (ਅਨਿੰਨ ਸੇਵਕ ਸਿਖ ਦਾ) ਮਨ ਸਤਿਗੁਰੂ ਦੇ ਚਰਨ ਕਮਲਾਂ ਦੀ ਸੁਗੰਧਤ ਧੂੜੀ ਵਿਚ ਲੁਭਾਇਮਾਨ ਹੋਇਆ ਭੌਰੇ ਵਾਂਗ ਉਨ੍ਹਾਂ ਨੂੰ ਲਿਪਟਿਆ ਰਹਿੰਦਾ ਹੈ। (ਭਾਵ, ਸਤਿਗੁਰੂ ਦੇ ਬਖ਼ਸ਼ੇ ਨਾਮ-ਸਿਮਰਨ ਦੀ ਕਮਾਈ ਕਰਨ ਵਿਚ ਖੀਵਾ ਹੋਇਆ ਰਹਿੰਦਾ ਹੈ)।

(ਉਸ ਦਾ ਮਨ) ਦਿਨ ਰਾਤ (ਹਰ ਵੇਲੇ) ਨਾਮ-ਅੰਮ੍ਰਿਤ ਨੂੰ ਭੁੰਚਣ ਦਾ ਰਸੀਆ ਹੋਇਆ ਰਹਿੰਦਾ ਹੈ ਅਤੇ ਮਸਤੁਲ-ਮਸਤ ਹੋਇਆ ਹੋਰ ਦੁਨੀਆਵੀ ਗਿਆਨਾਂ (ਸਿਆਣਪਾਂ) ਨੂੰ ਵਿਸਾਰ ਦੇਂਦਾ ਹੈ।

(ਸੇਵਕ-ਸਿਖ ਦਾ ਮਨ) ਸਹਜੇ ਹੀ (ਪ੍ਰਭੂ-ਚਰਨਾਂ ਦੇ) ਪ੍ਰੇਮ ਦਾ ਨਿਵਾਸੀ ਬਣ ਜਾਂਦਾ ਹੈ, ਉਹ ਸਰੀਰਕ ਵਾਸ਼ਨਾਂ ਤੋਂ ਨਿਰਲੇਪ ਅਵਸਥਾ ਵਿਚ ਵਿਚਰਦਾ ਹੈ ਅਤੇ (ਪ੍ਰਭੂ-ਚਰਨਾਂ ਦੇ) ਡੱਬੇ ਵਿਚ, ਸਵਾਂਤੀ ਬੂੰਦ ਦੇ ਸਿਪ ਵਿਚ ਬੰਦ ਹੋ ਜਾਣ ਵਾਂਗ, ਲੀਨ ਹੋਇਆ ਰਹਿੰਦਾ ਹੈ।

ਸੁਖ ਸਾਗਰ ਸਤਿਗੁਰੂ ਦੀ ਚਰਨ-ਸ਼ਰਨ ਵਿਚ, ਉਨ੍ਹਾਂ ਦੀ ਕਿਰਪਾ ਦ੍ਰਿਸ਼ਟੀ ਪ੍ਰਾਪਤ ਕਰ ਕੇ, ਉਹ (ਸਿੱਪ ਵਿਚ ਬੰਦ ਹੋਏ ਮਹਾਨ ਕੀਮਤੀ ਮੋਤੀ ਵਾਂਗ) ਅਤੀ ਸੁੰਦਰ ਰੂਪ ਵਾਲਾ ਅਲੌਕਿਕ ਮੋਤੀ ਬਣ ਜਾਂਦਾ ਹੈ।੪੨੯।

**ਰੋਮ ਰੋਮ ਕੋਟਿ ਮੁਖ ਮੁਖ ਰਸਨਾ ਅਨੰਤ, ਅਨਿਕ ਮਨੰਤਰ ਲਉ ਕਹਤ ਨ ਆਵਈ॥**
**ਕੋਟਿ ਬ੍ਰਹਮੰਡ ਭਾਰ ਡਾਰ ਤੁਲਾਧਾਰ ਬਿਖੈ, ਤੋਲੀਐ ਜਉ ਬਾਰਿ ਬਾਰਿ ਤੋਲ ਨ ਸਮਾਵਈ॥**
**ਚਤੁਰ ਪਦਾਰਥ ਅਉ ਸਾਗਰ ਸਮੂਹ ਸੁਖ, ਬਿਬਿਧਿ ਬੈਕੁੰਠ ਮੋਲ ਮਹਿਮਾ ਨ ਪਾਵਈ॥**
**ਸਮਝ ਨ ਪਰੈ ਕਰੈ ਕਉਨ ਗਉਨ ਭਉਨ ਮਨ, ਪੂਰਨ ਬ੍ਰਹਮ ਗੁਰ ਸਬਦ ਸੁਨਾਵਈ॥੪੩੦॥**

***ਪਦ ਅਰਥ :*** ਕੋਟਿ—ਕਰੋੜ। ਅਨੰਤ—ਬੇਅੰਤ, ਅਨਗਿਣਤ। ਮਨੰਤਰ—ਮਨ੍ਵੰਤਰ, ਮਨੂੰ ਦੇ ਰਾਜ ਕਰਨ ਦਾ ਸਮਾਂ, ਪੁਰਾਣਾਂ ਅਨੁਸਾਰ ਜੁਗਾਂ ਦੀਆਂ ੭੧ ਚੌਕੜੀਆਂ ਦੇ ਬਰਾਬਰ ਦਾ ਸਮਾਂ। ਅਨਿਕ ਮਨੰਤਰ ਲਉ—ਅਨੇਕਾਂ ਜੁਗਾਂ ਦੇ ਸਮੇਂ ਤਕ। ਬ੍ਰਹਮੰਡ—ਗੋਲਾਕਾਰ ਜਗਤ। ਡਾਰ—ਡਾਲ ਕੇ, ਪਾ ਕੇ। ਤੁਲਾਧਾਰ ਬਿਖੈ—ਤਕੜੀ ਵਿਚ। ਚਤੁਰ ਪਦਾਰਥ—ਚਾਰ ਪਦਾਰਥ : ਧਰਮ-ਅਰਥ-ਕਾਮ-ਮੋਖ। ਸਾਗਰ—(ਰਤਨਾਂ ਦਾ ਭੰਡਾਰ) ਸਮੁੰਦਰ। ਬਿਬਿਧਿ ਸੁਖ—ਕਈ ਪ੍ਰਕਾਰ ਦੇ ਸੁਖ। ਕਉਨ ਭਉਨ ਗਉਨ ਕਰੈ—ਕਿਹੜੇ ਭਵਨ (ਅਵਸਥਾ) ਵਿਚ ਜਾਂਦਾ ਹੈ।

[*ਨੋਟ :* ਜਿਸ ਅਨਿੰਨ ਸੇਵਕ ਨੂੰ ਪੂਰਨ ਸਤਿਗੁਰੂ ਤੋਂ ਨਾਮ-ਗੁਰ-ਮੰਤਰ ਦੀ ਬਖ਼ਸ਼ਸ਼ ਹੁੰਦੀ ਹੈ ਉਸ ਦੇ ਮਨ 'ਤੇ ਚੜ੍ਹੇ ਅਲੌਕਿਕ ਨਾਮ-ਰੰਗ ਦੀ ਮਹਿਮਾ ਦਰਸਾਈ ਗਈ ਹੈ।]

***ਅਰਥ :*** ਜੇ ਸਰੀਰ ਦੇ ਇਕ ਇਕ ਰੋਮ ਦੇ ਕਰੋੜਾਂ ਮੂੰਹ ਹੋ ਜਾਣ ਅਤੇ ਹਰੇਕ ਮੂੰਹ ਦੀਆਂ ਬੇਅੰਤ ਜੀਭਾਂ ਹੋ ਜਾਣ ਤਾਂ ਵੀ ਉਨ੍ਹਾਂ ਦੁਆਰਾ (ਨਾਮ-ਪ੍ਰਾਪਤੀ ਦਾ ਅਨੰਦ ਭੁੰਚਣ ਵਾਲੇ ਮਨ ਦੀ ਦਸ਼ਾ) ਅਨੇਕਾਂ ਜੁਗਾਂ ਤਕ ਵੀ ਬਿਆਨ ਨਹੀਂ ਕੀਤੀ ਜਾ ਸਕਦੀ।

ਜੇ ਕਰੋੜਾਂ ਬ੍ਰਹਮੰਡਾਂ ਦਾ ਭਾਰ ਵੀ ਤਕੜੀ (ਦੇ ਦੂਜੇ ਛਾਬੇ) ਵਿਚ ਰਖ ਕੇ (ਉਸ ਆਤਮਕ ਅਨੰਦ ਨੂੰ) ਘੜੀ-ਮੁੜੀ ਤੋਲਿਆ ਜਾਏ ਤਾਂ ਵੀ ਉਹ ਮਹਾਨ ਸੁਖ ਤੋਲਣ ਵਿਚ ਨਹੀਂ ਆ ਸਕਦਾ।

ਚਾਰੇ ਪਦਾਰਥਾਂ ਦਾ, (ਰਤਨਾਂ ਭਰਪੂਰ) ਸਮੁੰਦਰ ਦਾ, ਅਤੇ ਸਵਰਗ ਦੇ ਅਨੇਕ ਪ੍ਰਕਾਰੀ ਸੁਖਾਂ ਦਾ ਮੁੱਲ ਵੀ (ਨਾਮ-ਰੰਗ-ਰਾਤੇ-ਮਨ ਦੇ) ਪਰਤਾਪ ਨੂੰ ਨਹੀਂ ਪੁਜ ਸਕਦਾ।

(ਜਿਸ ਵਡਭਾਗੀ ਸਿਖ ਨੂੰ) ਪੂਰਨ ਬ੍ਰਹਮ ਸਰੂਪ ਸਤਿਗੁਰੂ ਨਾਮ-ਗੁਰ-ਦੀਖਿਆ ਦੀ ਬਖ਼ਸ਼ਸ਼ ਕਰ ਦਿੰਦੇ ਹਨ, (ਨਾਮ-ਸਿਮਰਨ

ਦੀ ਕਮਾਈ ਸਦਕਾ) ਉਸ ਦਾ ਮਨ ਕਿਤਨੀ ਉੱਚੀ ਆਤਮ-ਅਵਸਥਾ ਵਿਚ ਲੀਨ ਹੋ ਜਾਂਦਾ ਹੈ? ਇਹ ਗੱਲ ਦੱਸਣ ਦੀ ਸੋਝੀ ਹੀ ਨਹੀਂ ਹੋ ਸਕਦੀ। (ਭਾਵ, ਉਸ ਦੀ ਆਤਮਕ ਅਵਸਥਾ ਦੱਸੀ ਨਹੀਂ ਜਾ ਸਕਦੀ)।੪੩੦।

**ਲੋਚਨ ਪਤੰਗ ਦੀਪ ਦਰਸ ਦੇਖਨ ਗਏ, ਜੋਤੀ ਜੋਤਿ ਮਿਲਿ ਪੁਨਿ ਉਤਰ ਨ ਆਨੇ ਹੈ॥**
**ਨਾਦ ਬਾਦ ਸੁਨਬੇ ਕਉ ਸ੍ਰਵਨ ਹਰਨ ਗਏ, ਸੁਨਿ ਧੁਨਿ ਥਕਤ ਭਏ ਨ ਬਹੁਰਾਨੇ ਹੈ॥**
**ਚਰਨ ਕਮਲ ਮਕਰੰਦ ਰਸਿ ਰਸਿਕ ਹੁਇ, ਮਨ-ਮਧੁਕਰ ਸੁਖ ਸੰਪਟ ਸਮਾਨੇ ਹੈ॥**
**ਰੂਪ ਗੁਨ ਪ੍ਰੇਮ ਰਸ ਪੂਰਨ ਪਰਮ ਪਦ, ਆਨ ਗਿਆਨ ਧਿਆਨ ਰਸ ਭਰਮਿ ਭੁਲਾਨੇ ਹੈ॥੪੩੧॥**

***ਪਦ ਅਰਥ :*** ਲੋਚਨ—ਨੇਤਰ, ਅੱਖਾਂ। ਦੀਪ—ਦੀਵਾ। ਪੁਨਿ—ਫਿਰ। ਉਤਰ ਨ ਆਨੇ ਹੈ—ਉਤਰ ਨਹੀਂ ਦੇ ਸਕਦੇ, ਮੁੜ ਕੇ ਨਹੀਂ ਆਉਂਦੇ। ਨਾਦ—ਧੁਨੀ। ਬਾਦ—ਵਾਜਾ, ਘੰਡਾ ਹੇੜਾ। ਸ੍ਰਵਨ—ਕੰਨ। ਥਕਤ—ਮੋਹਿਤ, ਮਸਤ। ਬਹੁਰਾਨੇ—ਵਾਪਸ ਮੁੜਦੇ। ਮਕਰੰਦ—ਸੁਗੰਧਤ ਧੂੜੀ। ਰਸਿ ਰਸਿਕ ਹੁਇ—ਰਸ ਵਿਚ ਰਸੀਆ ਹੋ ਕੇ। ਮਧੁਕਰ—ਭੌਰਾ। ਸੰਪਟ—ਡੱਬਾ। ਰੂਪ—ਜੋਤੀ ਸਰੂਪ (ਸਤਿਗੁਰੂ)। ਪ੍ਰੇਮ ਰਸ—(ਨਾਮ-ਗੁਰ-ਮੰਤਰ ਦਾ) ਪ੍ਰੇਮ ਰਸ। ਪੂਰਨ ਪਰਮ ਪਦ—ਮਹਾਨ ਉੱਚੀ ਆਤਮ ਅਵਸਥਾ। ਆਨ—ਹੋਰ। ਭਰਮਿ—ਭਰਮ ਵਿਚ ਪਾਉਣ ਵਾਲੇ।

***ਅਰਥ :*** ਪਤੰਗੇ ਦੇ ਨੇਤਰ ਦੀਵੇ (ਦੀ ਜੋਤੀ) ਦੇ ਦਰਸ਼ਨ ਵੇਖਣ ਗਏ, ਉਸ ਦੀ ਜੋਤੀ ਵਿਚ ਲੀਨ ਹੋਇ ਹੋਇ ਫਿਰ ਵਾਪਸ ਮੁੜਨ ਜੋਗੇ ਨਹੀਂ ਰਹਿੰਦੇ। (ਤਿਵੇਂ ਅਨਿੰਨ ਸੇਵਕ ਸਿਖ ਦੇ ਨੇਤਰ ਸਤਿਗੁਰੂ ਦੇ ਦਰਸ਼ਨ ਦੇਖ ਕੇ ਪਰਤਣ ਜੋਗੇ ਨਹੀਂ ਰਹਿੰਦੇ)।

ਹਿਰਨ ਦੇ ਕੰਨ ਘੰਡੇ-ਹੇੜੇ ਦੀ ਧੁਨੀ ਸੁਣਨ ਗਏ, ਧੁਨੀ ਸੁਣ ਕੇ ਮਸਤ ਹੋਇ ਹੋਇ, ਉਥੋਂ ਮੁੜਨ ਜੋਗੇ ਨਹੀਂ ਰਹਿੰਦੇ। (ਤਿਵੇਂ ਗੁਰਸਿਖ ਦੇ ਕੰਨ ਸਤਿਗੁਰੂ ਦੀ ਅੰਮ੍ਰਿਤ-ਬਾਣੀ ਦੀ ਧੁਨੀ ਸੁਣਨ ਗਏ ਪਰਤਣ ਜੋਗੇ ਨਹੀਂ ਰਹਿੰਦੇ)।

ਸਤਿਗੁਰੂ ਦੇ ਚਰਨ ਕਮਲਾਂ ਦੀ ਸੁਗੰਧਤ ਧੂੜੀ ਦੇ ਰਸ ਵਿਚ ਰਸੀਏ ਹੋਏ ਗੁਰੂ ਕੇ ਆਗਿਆਕਾਰੀ ਸਿਖ ਦਾ ਮਨ-ਭੌਰਾ (ਫੁੱਲ ਦੀ ਸੁਗੰਧੀ ਵਿਚ ਲੀਨ ਹੋਏ ਭੌਰੇ ਵਾਂਗ) ਆਤਮ-ਰਸ ਦੇ ਸੁਖ ਰੂਪੀ ਡੱਬੇ ਵਿਚ ਸਮਾਅ ਜਾਂਦਾ ਹੈ।

ਜੋਤੀ ਸਰੂਪ ਸਤਿਗੁਰੂ (ਦੇ ਬਖ਼ਸ਼ੇ ਨਾਮ-ਗੁਰ-ਮੰਤਰ) ਦੇ ਪ੍ਰੇਮ-ਰਸ ਦੇ ਗੁਣ ਸਦਕਾ, ਗੁਰਸਿਖ ਪੂਰਨ ਪਰਮ ਪਦ ਨੂੰ ਪ੍ਰਾਪਤ ਹੋ ਕੇ, ਭਰਮ-ਭ੍ਰਾਂਤਰੀ ਵਿਚ ਪਾਉਣ ਵਾਲੇ ਹੋਰ ਦੁਨੀਆਵੀ ਗਿਆਨਾਂ ਧਿਆਨਾਂ ਨੂੰ ਵਿਸਾਰ ਦੇਂਦਾ ਹੈ।੪੩੧।

**ਪ੍ਰਥਮ ਹੀ ਆਨ ਧਿਆਨ ਹਾਨਿ ਕੈ ਪਤੰਗ ਬਿਧਿ, ਪਾਛੈ ਕੈ ਅਨੂਪ ਰੂਪ ਦੀਪਕ ਦਿਖਾਏ ਹੈ॥**
**ਪ੍ਰਥਮ ਹੀ ਆਨ ਗਿਆਨ ਸੁਰਤਿ ਬਿਸਰਜਿ ਕੈ, ਅਨਹਦ ਨਾਦ ਮ੍ਰਿਗ ਜੁਗਤਿ ਸੁਨਾਏ ਹੈ॥**
**ਪ੍ਰਥਮ ਹੀ ਬਚਨ ਰਚਨ ਹਰਿ ਗੁੰਗ ਸਾਜਿ, ਪਾਛੈ ਕੈ ਅੰਮ੍ਰਿਤ ਰਸ ਅਪਿਓ ਪੀਆਏ ਹੈ॥**
**ਪੇਖ ਸੁਨ ਅਚਵਤ ਹੀ ਭਏ ਬਿਸਮ ਅਤਿ, ਪਰਮਦਭੁਤ ਅਸਚਰਜ ਸਮਾਏ ਹੈ॥੪੩੨॥**

***ਪਦ ਅਰਥ :*** ਪ੍ਰਥਮ ਹੀ—ਪਹਿਲੋਂ ਹੀ। ਆਨ—ਹੋਰ। ਹਾਨਿ—ਹਾਨੀ, ਘਾਟੇਵੰਦਾ। ਪਤੰਗ ਬਿਧਿ—ਪਤੰਗੇ ਵਾਂਗ। ਅਨੂਪ—ਅਤੀ ਸੁੰਦਰ। ਬਿਸਰਜਿ ਕੈ—ਰੋਕ ਕੇ। ਅਨਹਦ ਨਾਦ—ਇਕ-ਰਸ ਗੂੰਜ ਰਿਹਾ ਅਲੌਕਿਕ ਸ਼ਬਦ। ਮ੍ਰਿਗ ਜੁਗਤਿ—ਹਿਰਨ ਦੀ ਜੁਗਤੀ ਵਾਂਗ। ਰਚਨ—ਬਣਾਉਣ ਦੀ ਕਿਰਿਆ। ਹਰਿ—ਹਰ ਕੇ, ਤਿਆਗ ਕੇ। ਗੁੰਗ ਸਾਜਿ—ਮੋਨ ਧਾਰ ਕੇ। ਅਪਿਓ—ਜਿਸ ਨੂੰ ਸਾਧਾਰਨ ਲੋਕੀ ਨਾ ਪੀ ਸਕਣ, ਅਲੌਕਿਕ ਰਸ। ਪੇਖ—ਵੇਖਦਾ। ਸੁਨ—ਸੁਣਦਾ। ਅਚਵਤ—ਪੀਂਦਾ, ਭੁੰਚਦਾ। ਬਿਸਮ ਅਤਿ—ਬਹੁਤ ਹੀ ਬਿਸਮਾਦ। ਪਰਮਦਭੁਤ ਅਸਚਰਜ—ਪਰਮ ਅਦਭੁਤ ਤੇ ਅਸਚਰਜ ਰੂਪ (ਗੁਰੂ-ਵਾਹਿਗੁਰੂ)। ਸਮਾਏ—ਲੀਨਤਾ।

***ਅਰਥ :*** ਪਹਿਲੋਂ ਹੀ (ਗੁਰੂ ਦਾ ਹੁਕਮੀ ਬੰਦਾ) ਪਤੰਗੇ ਵਾਂਗ ਹੋਰ ਸਭ ਪਾਸਿਆਂ ਦੇ ਧਿਆਨਾਂ ਨੂੰ ਘਾਟੇਵੰਦਾ ਸੌਦਾ ਜਾਣ ਕੇ, ਫਿਰ ਦੀਵੇ ਦੀ ਪ੍ਰਕਾਸ਼-ਮਈ ਲਾਟ ਵਾਂਗ (ਸਤਿਗੁਰੂ ਦੇ) ਅਤੀ ਸੁੰਦਰ ਦਰਸ਼ਨ ਦੀ ਜੋਤੀ ਨੂੰ ਦੇਖਦਾ ਹੈ।

ਪਹਿਲੋਂ ਹੀ (ਹਿਰਨ ਵਾਂਗ ਹੋਰ ਸ਼ਬਦਾਂ ਦੇ ਗਿਆਨ ਵਲੋਂ ਸੁਰਤੀ ਰੋਕ ਕੇ ਫਿਰ ਹਿਰਨ ਨੂੰ ਪ੍ਰਾਪਤ ਹੋ ਰਹੀ ਘੰਡੇ ਹੇੜੇ ਦੀ ਇਕ-ਰਸ ਧੁਨੀ ਵਾਂਗ, (ਗੁਰੂ ਦਾ ਸਿਖ ਗੁਰੂ-ਗਿਆਨ—ਗੁਰ-ਸ਼ਬਦ ਪ੍ਰਾਪਤ ਕਰ ਕੇ) ਇਕ-ਰਸ ਅਨਹਦ ਧੁਨੀ ਨੂੰ ਸੁਣਦਾ ਹੈ।

ਪਹਿਲੋਂ ਹੀ (ਭੌਰੇ ਵਾਂਗ) ਬਚਨ ਕਰਨੇ ਛਡ ਕੇ (ਭਾਵ, ਭੌਰੇ ਵਾਂਗ ਗੂੰਜ ਪਾਉਣੀ ਛਡ ਕੇ, ਗੁਰੂ ਦੇ ਚਰਨਾਂ ਰੂਪੀ ਫੁੱਲ ਦੀ ਸੁਗੰਧੀ ਵਿਚ ਲਿਪਟ ਕੇ) ਮੋਨ ਧਾਰ ਕੇ ਫਿਰ ਉਹ ਨਾਮ-ਅੰਮ੍ਰਿਤ ਦੇ ਅਲੌਕਿਕ ਰਸ ਨੂੰ ਪੀਂਦਾ ਹੈ।

(ਇਉਂ ਗੁਰੂ ਦਾ ਅਨਿੰਨ ਸੇਵਕ) ਗੁਰੂ ਦਾ ਦਰਸ਼ਨ ਵੇਖਦਾ, ਗੁਰ-ਸ਼ਬਦ ਦੀ ਸ੍ਰੋਤ ਸੁਣਦਾ ਅਤੇ ਨਾਮ-ਅੰਮ੍ਰਿਤ ਨੂੰ ਭੁੰਚਦਾ

ਹੋਇਆ, ਬਹੁਤ ਹੀ ਬਿਸਮਾਦ ਦਸ਼ਾ ਵਿਚ ਹੋ ਜਾਂਦਾ ਹੈ ਅਤੇ ਪਰਮ ਅਦਭੁਤ ਤੇ ਅਸਚਰਜ ਰੂਪ (ਗੁਰੂ-ਵਾਹਿਗੁਰੂ) ਵਿਚ ਲੀਨ ਹੋ ਜਾਂਦਾ ਹੈ।੪੩੨।

**ਜਾਤਿ ਸਿਹਿਜਾਸਨ ਜਉ ਕਾਮਨੀ ਜਾਮਨੀ ਸਮੈ, ਗੁਰ ਜਨ ਸੁਜਨ ਕੀ ਬਾਤ ਨ ਸੁਹਾਤ ਹੈ॥**
**ਹਿਮਕਰ ਉਦਿਤ ਮੁਦਿਤ ਹੈ ਚਕੋਰ ਚਿਤਿ, ਇਕ ਟਕ ਧਿਆਨ ਕੈ ਸਮਾਰਤ ਨ ਗਾਤ ਹੈ॥**
**ਜੈਸੇ ਮਧੁਕਰ ਮਕਰੰਦ ਰਸ ਲੁਭਿਤ ਹੈ, ਬਿਸਮ ਕਮਲ ਦਲ ਸੰਪਟ ਸਮਾਤ ਹੈ॥**
**ਤੈਸੇ ਗੁਰ ਚਰਨ ਸਰਨਿ ਚਲਿ ਜਾਤਿ ਸਿਖ, ਦਰਸ ਪਰਸ ਪ੍ਰੇਮ ਰਸ ਮੁਸਕਾਤਿ ਹੈ॥੪੩੩॥**

***ਪਦ ਅਰਥ :*** ਸਿਹਿਜਾਸਨ—ਸਿਹਜਾ ਦਾ ਆਸਣ। ਜਉ—ਜਦੋਂ। ਕਾਮਨੀ—ਸੁੰਦਰ ਇਸਤ੍ਰੀ। ਜਾਮਨੀ—ਰਾਤ। ਗੁਰ ਜਨ—ਵਡੇ ਵਡੇਰੇ। ਸੁਜਨ—ਭਲੇ ਪੁਰਖ। ਸੁਹਾਤ—ਸੁਹਾਉਂਦੀ, ਭਾਉਂਦੀ। ਹਿਮਕਰ—ਸੀਤਲ ਕਿਰਨਾਂ ਵਾਲਾ, ਚੰਦਰਮਾ। ਉਦਿਤ—ਪ੍ਰਗਟ ਹੋਣਾ। ਮੁਦਿਤ—ਪ੍ਰਸੰਨਤਾ। ਚਿਤਿ—ਚਿਤ ਵਿਚ। ਸਮਾਰਤ ਨ—ਸੰਭਾਲਦਾ ਨਹੀਂ, ਹੋਸ਼ ਨਹੀਂ ਕਰਦਾ। ਗਾਤ—ਸਰੀਰ। ਮਧੁਕਰ—ਭੌਰਾ। ਮਕਰੰਦ—ਫੁੱਲਾਂ ਅੰਦਰ ਸਮਾਈ ਸੁਗੰਧੀ ਦਾ ਰਸ, ਧੂੜੀ। ਲੁਭਿਤ—ਮਸਤ। ਬਿਸਮ—ਬਿਸਮਾਦ। ਕਮਲ ਦਲ—ਕਮਲ ਦੇ ਪੱਤੇ। ਸੰਪਟ—ਡੱਬੀ। ਮੁਸਕਾਤਿ ਹੈ—ਮੰਦ ਮੰਦ ਮੁਸਕਾਂਦਾ ਹੈ।

***ਅਰਥ :*** ਜਦੋਂ ਇਸਤ੍ਰੀ ਰਾਤ ਸਮੇਂ (ਪਤੀ ਦੀ) ਸੇਜਾ ਦੇ ਸਿੰਘਾਸਣ 'ਤੇ ਜਾਂਦੀ ਹੈ ਤਾਂ (ਉਸ ਪਤੀ-ਮਿਲਾਪ ਦੇ ਸੁਖ ਮਾਣਨ ਸਮੇਂ) ਕਿਸੇ ਵਡੇ ਵਡੇਰੇ ਜਾਂ ਭਲੇ ਪੁਰਖ ਦੀ ਹੋਰ ਕੋਈ ਗੱਲ ਉਸ ਨੂੰ ਸੁਖਾਂਦੀ ਨਹੀਂ।

(ਜਿਵੇਂ) ਚੰਦਰਮਾ ਚੜ੍ਹਨ 'ਤੇ ਚਕੋਰ ਦੇ ਚਿਤ ਵਿਚ ਅਤੀ ਪ੍ਰਸੰਨਤਾ ਹੁੰਦੀ ਹੈ ਅਤੇ ਇਕ-ਟਕ ਧਿਆਨ ਵਿਚ ਉਸ ਨੂੰ ਆਪਣਾ ਸਰੀਰ ਸੰਭਾਲਣ ਦੀ ਹੋਸ਼ ਵੀ ਨਹੀਂ ਰਹਿੰਦੀ।

ਜਿਵੇਂ ਭੌਰਾ ਫੁੱਲ ਦੀ ਸੁਗੰਧੀ ਦੇ ਰਸ ਵਿਚ ਇਤਨਾ ਮਸਤ ਤੇ ਵਿਸਮਾਦ ਹੁੰਦਾ ਹੈ ਕਿ (ਸੂਰਜ ਡੁਬਣ 'ਤੇ) ਕਮਲ ਫੁੱਲ ਦੇ ਪੱਤਿਆਂ ਦੀ ਡੱਬੀ ਵਿਚ ਹੀ ਸਮਾਅ ਜਾਂਦਾ ਹੈ।

ਤਿਵੇਂ ਅਨਿੰਨ ਸੇਵਕ ਸਿਖ, ਸਤਿਗੁਰੂ ਦੇ ਚਰਨਾਂ ਦੀ ਸ਼ਰਨ ਵਿਚ ਚਲ ਕੇ ਜਾਂਦਾ ਹੈ ਤਾਂ ਉਹ ਸਤਿਗੁਰੂ ਦੇ ਦਰਸ਼ਨ ਪਰਸ ਕੇ, ਪ੍ਰੇਮ ਰਸ ਵਿਚ ਮਗਨ, (ਅੰਦਰੇ ਅੰਦਰ ਉਸ ਅਨੰਦ ਨੂੰ ਭੁੰਚਦਾ ਹੋਇਆ) ਮੰਦ ਮੰਦ ਮੁਸਕਾਂਦਾ ਖਿੜਿਆ ਰਹਿੰਦਾ ਹੈ।੪੩੩।

**ਆਵਤ ਹੈ ਜਾ ਕੈ ਭੀਖ ਮਾਗਨਿ ਭਿਖਾਰੀ ਦੀਨ, ਦੇਖਤ ਅਧੀਨਹਿ ਨਿਰਾਸੋ ਨ ਬਿਡਾਰਿ ਹੈ॥**
**ਬੈਠਤ ਹੈ ਜਾ ਕੈ ਦੁਆਰ ਆਸਾ ਕੈ ਬਿਡਾਰ ਸ੍ਵਾਨ, ਅੰਤ ਕਰੁਨਾ ਕੈ ਤੋਰਿ ਟੂਕਿ ਤਾਹਿ ਡਾਰਿ ਹੈ॥**
**ਪਾਇਨ ਕੀ ਪਨਹੀ ਰਹਤ ਪਰਹਰੀ ਪਰੀ, ਤਾਹੂ ਕਾਹੂ ਕਾਜਿ ਉਠਿ ਚਲਤ ਸਮਾਰਿ ਹੈ॥**
**ਛਾਡਿ ਅਹੰਕਾਰ ਛਾਰ ਹੋਇ ਗੁਰ ਮਾਰਗ ਮੈ, ਕਬਹੂ ਕੈ ਦਇਆ ਕੈ ਦਇਆਲ ਪਗਿ ਧਾਰਿ ਹੈ॥੪੩੪॥**

***ਪਦ ਅਰਥ :*** ਭੀਖ—ਭਿਖਿਆ, ਦਾਨ। ਦੀਨ—ਗਰੀਬ। ਮਾਗਨਿ—ਮੰਗਣ ਲਈ। ਅਧੀਨਹਿ—ਅਧੀਨਗੀ ਨੂੰ। ਬਿਡਾਰਿ—ਦੂਰ ਕਰਨਾ, ਤਿਆਗਣਾ, ਛਡਣਾ। ਦੁਆਰ—ਦਰ 'ਤੇ। ਸ੍ਵਾਨ—ਕੁੱਤਾ। ਕਰੁਨਾ—ਕਿਰਪਾ, ਤ੍ਰਸ। ਤੋਰਿ—ਤੋੜ ਕੇ। ਟੂਕਿ—ਟੁਕੜੀ, ਬੁਰਕੀ। ਡਾਰਿ ਹੈ—ਡਾਲਦਾ ਹੈ, ਪਾਉਂਦਾ ਹੈ। ਪਾਇਨ ਕੀ—ਪੈਰਾਂ ਦੀ। ਪਨਹੀ—ਜੁੱਤੀ। ਪਰਹਰੀ ਪਰੀ—ਪਰੇ ਤਿਆਗੀ ਹੋਈ। ਤਾਹੂ—ਤਿਸ (ਜੁੱਤੀ) ਨੂੰ। ਕਾਹੂ ਕਾਜਿ—ਕਿਸੇ ਕੰਮ ਲਈ। ਸਮਾਰਿ ਹੈ—ਸੰਭਾਲਦਾ ਹੈ। ਛਾਰ—ਧੂੜੀ, ਖ਼ਾਕ, ਮਿੱਟੀ। ਗੁਰ ਮਾਰਗ—ਗੁਰੂ ਦੇ ਦਰ ਦਾ ਰਸਤਾ। ਕਬਹੂ ਕੈ—ਕਦੇ ਨਾ ਕਦੇ। ਪਗਿ—ਪਗੀਂ, ਪੈਰੀਂ, ਚਰਨੀਂ।

***ਅਰਥ :*** ਜਿਸ ਕਿਸੇ ਦੇ ਦਰ 'ਤੇ ਕੋਈ ਗ਼ਰੀਬ ਮੰਗਤਾ ਭਿਖਿਆ ਮੰਗਣ ਲਈ ਆਉਂਦਾ ਹੈ, ਤਾਂ ਉਸ ਦੀ ਅਧੀਨਗੀ ਨਿਮਰਤਾ ਵੇਖ ਕੇ, ਉਹ ਉਸ ਨੂੰ ਨਿਰਾਸਾ ਨਹੀਂ ਮੋੜਦਾ।

ਜਿਸ ਕਿਸੇ ਦੇ ਦਰ 'ਤੇ ਕੋਈ ਕੁੱਤਾ, ਹੋਰ ਆਸਾ ਤਿਆਗ ਕੇ ਆ ਬਹਿੰਦਾ ਹੈ ਤਾਂ ਅੰਤ ਨੂੰ (ਉਸ ਨੂੰ ਘਰ ਦਾ ਮਾਲਕ) ਤਰਸ ਖਾ ਕੇ ਰੋਟੀ ਦੀ ਬੁਰਕੀ ਤੋੜ ਕੇ ਪਾ ਦਿੰਦਾ ਹੈ।

ਪੈਰਾਂ ਦੀ ਜੁੱਤੀ ਪਰੇ ਤਿਆਗੀ ਪਈ ਰਹਿੰਦੀ ਹੈ, ਪਰ (ਜੁੱਤੀ ਦਾ ਮਾਲਕ) ਕਿਸੇ ਕੰਮ ਲਈ ਉਠ ਕੇ ਚਲਣ ਸਮੇਂ, ਉਸ ਜੁੱਤੀ ਨੂੰ ਵੀ (ਲੋੜ ਪੈਣ 'ਤੇ) ਸੰਭਾਲਦਾ ਹੈ (ਭਾਵ, ਪੈਰੀਂ ਪਾ ਲੈਂਦਾ ਹੈ)।

(ਇਸੇ ਤਰ੍ਹਾਂ ਜਿਹੜਾ ਪ੍ਰਾਣੀ) ਹਉਮੈ-ਹੰਕਾਰ ਛਡ ਕੇ ਸਤਿਗੁਰੂ ਦੇ ਦਰ 'ਤੇ ਨਿਮਰਤਾ ਗਰੀਬੀ ਵਿਚ ਪੈਰਾਂ ਦੀ ਖ਼ਾਕ

ਹੋ ਰਹਿੰਦਾ ਹੈ, ਮਿਹਰਵਾਨ ਸਤਿਗੁਰੂ ਕਦੇ ਨਾ ਕਦੇ ਮਿਹਰ ਦੇ ਘਰ ਆ ਕੇ ਉਸ ਨੂੰ ਵੀ ਚਰਨੀਂ ਲਾ ਲੈਂਦੇ ਹਨ। (ਭਾਵ, ਉਸ ਨੂੰ ਗੁਰ-ਉਪਦੇਸ਼ ਬਖ਼ਸ਼ ਦੇਂਦੇ ਹਨ)।੪੩੪।

**ਦ੍ਰੋਪਤੀ ਕੁਪੀਨ ਮਾਤ੍ਰ ਦਈ ਜਉ ਮੁਨੀਸਰਹਿ, ਤਾਂ ਤੇ ਸਭਾ ਮਧਿ ਬਹਿਓ ਬਸਨ ਪ੍ਰਵਾਹ ਜੀ॥**
**ਤਨਕ ਤੰਦੁਲ ਜਗਦੀਸਹਿ ਦਏ ਸੁਦਾਮਾ, ਤਾਂ ਤੇ ਪਾਏ ਚਤੁਰ ਪਦਾਰਥ ਅਥਾਹ ਜੀ॥**
**ਦੁਖਿਤ ਗਜਿੰਦ ਅਰਬਿੰਦ ਗਹਿ ਭੇਟ ਰਾਖੇ, ਤਾਂ ਕੈ ਕਾਜੈ ਚਕ੍ਰਪਾਨਿ ਆਨਿ ਗ੍ਰਸੇ ਗ੍ਰਾਹ ਜੀ॥**
**ਕਹਾਂ ਕੋਊ ਕਰੈ ਕਛੁ ਹੋਤ ਨ ਕਾਹੂ ਕੇ ਕੀਏ, ਜਾ ਕੀ ਪ੍ਰਭ ਮਾਨਿ ਲੇਹਿ ਸਭੈ ਸੁਖ ਤਾਹਿ ਜੀ॥੪੩੫॥**

***ਪਦ ਅਰਥ :*** ਦ੍ਰੋਪਤੀ—ਦ੍ਰੁਪਦ ਰਾਜਾ ਦੀ ਪੁਤਰੀ, ਪੰਜਾਂ ਪਾਂਡਵਾਂ ਦੀ ਪਤਨੀ। ਕੁਪੀਨ—ਲੰਗੋਟੀ। ਮੁਨੀਸਰਹਿ—ਮੁਨੀ ਰਾਜ ਨੂੰ। ਮਧਿ—ਵਿਚ। ਬਹਿਓ ਪ੍ਰਵਾਹ—ਪ੍ਰਵਾਹ ਵਗ ਪਿਆ। ਤਨਕ—ਨਾਂ-ਮਾਤਰ, ਮੁੱਠੀ ਭਰ। ਤੰਦੁਲ—ਚੌਲ। ਜਗਦੀਸਹਿ—ਭਗਵਾਨ (ਕ੍ਰਿਸ਼ਨ ਜੀ) ਨੂੰ। ਚਤੁਰ—ਚਾਰ ਪਦਾਰਥ : ਧਰਮ-ਅਰਥ-ਕਾਮ-ਮੋਖ। ਅਥਾਹ—ਬੇਅੰਤ। ਗਜਿੰਦ—ਹਾਥੀਆਂ ਦਾ ਸਰਦਾਰ, ਐਰਾਵਤ ਹਾਥੀ। ਅਰਬਿੰਦ—ਕੌਲ ਫੁੱਲ। ਗਹਿ—ਫੜ ਕੇ। ਕਾਜੈ—ਕਾਰਜ ਲਈ, ਫਲ ਸਰੂਪ। ਚਕ੍ਰਪਾਨਿ—ਚਕਰ ਜਿਸ ਦੇ ਹੱਥ ਵਿਚ ਹੈ, ਵਿਸ਼ਨੂੰ, ਭਗਵਾਨ ਪ੍ਰਭੂ। ਗ੍ਰਸੇ—ਨਿਗਲਣਾ, ਘੇਰਨਾ। ਗ੍ਰਾਹ—ਤੰਦੂਆ। ਤਾਹਿ—ਤਿਸ ਨੂੰ।

***ਅਰਥ :*** ਦ੍ਰੋਪਤੀ ਨੇ(ਚੁੰਨੀ ਪਾੜ ਕੇ)ਲੰਗੋਟੀ ਜਿੰਨੀ ਲੀਰ (ਰਿਸ਼ੀ ਦੀ ਲੰਗੋਟੀ ਨਦੀ ਵਿਚ ਰੁੜ੍ਹ ਜਾਣ ਕਰਕੇ) ਦੁਰਬਾਸ਼ਾ ਮੁਨੀ-ਰਾਜ ਨੂੰ ਦਿਤੀ ਤਾਂ ਉਸ ਦੇ ਫਲ-ਸਰੂਪ (ਦੁਰਜੋਧਨ ਦੀ) ਸਭਾ ਵਿਚ (ਦ੍ਰੋਪਤੀ ਨੂੰ ਨਗਨ ਕਰਨ ਦੇ ਜਤਨ ਸਮੇਂ) ਕਪੜਿਆਂ ਦਾ ਹੜ੍ਹ ਆ ਗਿਆ (ਦੂਤ ਕਪੜੇ ਲਾਹ ਲਾਹ ਕੇ ਥੱਕ ਗਏ, ਪਰ ਉਹ ਮੁਕਣ ਵਿਚ ਨਾ ਆਏ)।

ਭਗਤ ਸੁਦਾਮਾ ਨੇ ਨਾਂ-ਮਾਤਰ (ਮੁੱਠੀ ਭਰ) ਚੌਲ ਕ੍ਰਿਸ਼ਨ ਜੀ ਨੂੰ (ਸ਼ਰਧਾ-ਭਾਵਨੀ ਸਹਿਤ) ਅਰਪਣ ਕੀਤੇ ਤਾਂ ਫਲ-ਸਰੂਪ ਉਸ ਨੇ ਚਾਰੇ ਪਦਾਰਥ ਤੇ ਬੇਅੰਤ ਬਖ਼ਸ਼ਸ਼ਾਂ ਦੇ ਭੰਡਾਰ ਪ੍ਰਾਪਤ ਕਰ ਲਏ।

(ਤੰਦੂਏ ਦੇ ਜਾਲ ਵਿਚ ਫਸੇ) ਦੁਖੀ ਹੋਏ ਐਰਾਵਤ ਹਾਥੀ ਨੇ ਕੌਲ ਫੁੱਲ ਤੋੜ ਕੇ (ਆਜਜ਼ੀ ਵਿਚ ਜੋਦੜੀ ਕਰਦਿਆਂ) ਭਗਵਾਨ ਦੀ ਭੇਟ ਕੀਤਾ, ਉਸ ਦੇ ਫਲ-ਸਰੂਪ ਤੰਦੂਏ ਦੇ ਗ੍ਰਸੇ ਹੋਏ ਹਾਥੀ ਨੂੰ (ਜਾਲ ਤੋਂ ਛੁਟਕਾਰਾ ਦਿਵਾਣ ਲਈ) ਵਿਸ਼ਨੂੰ ਭਗਵਾਨ ਆ ਬਹੁੜੇ।

(ਆਪਣੇ ਜਤਨ ਨਾਲ) ਕੋਈ ਕੀ ਕਰ ਸਕਦਾ ਹੈ ? ਕਿਸੇ ਦੇ ਜਤਨ ਕੀਤਿਆਂ ਕੁਝ ਨਹੀਂ ਹੋ ਸਕਦਾ। (ਇਹ ਤਾਂ ਪ੍ਰਭੂ ਦੀ ਬਖ਼ਸ਼ਿਸ਼ ਹੈ) ਜਿਸ ਦੀ ਪ੍ਰਭੂ ਮੰਨ ਲੈਂਦਾ ਹੈ (ਭਾਵ, ਜਿਸ ਦੀ ਘਾਲ ਪ੍ਰਭੂ-ਦਰ 'ਤੇ ਪਰਵਾਨ ਪੈ ਜਾਂਦੀ ਹੈ) ਉਸ ਨੂੰ ਪ੍ਰਭੂ ਤੋਂ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ।੪੩੫।

**ਸਰਵਨ ਸੇਵਾ ਕੀਨੀ ਮਾਤ ਪਿਤਾ ਕੀ ਬਿਸੇਖ, ਤਾਂ ਤੇ ਗਾਈਅਤ ਜਸੁ ਜਗਤ ਮੈ ਤਾਹੂ ਕੋ॥**
**ਜਨ ਪ੍ਰਹਿਲਾਦਿ ਆਦਿ ਅੰਤ ਲਉ ਅਵਗਿਆ ਕੀਨੀ, ਤਾਤ ਘਾਤ ਕਰਿ ਪ੍ਰਭ ਰਾਖਿਓ ਪ੍ਰਨੁ ਵਾਹੂ ਕੋ॥**
**ਦੁਆਦਸ ਬਰਖ ਸੁਕ ਜਨਨੀ ਦੁਖਿਤ ਕਰੀ, ਸਿਧ ਭਏ ਤਤਖਿਨ ਜਨਮੁ ਹੈ ਜਾਹੂ ਕੋ॥**
**ਅਕਥ ਕਥਾ ਬਿਸਮ ਜਾਨੀਐ ਨ ਜਾਇ ਕਛੁ, ਪਹੁਚੈ ਨ ਗਿਆਨ ਉਨਮਾਨੁ ਆਨ ਕਾਹੂ ਕੋ॥੪੩੬॥**

***ਪਦ ਅਰਥ :*** ਸਰਵਨ—ਇਸ ਨੇ ਨੇਤਰਹੀਣ ਮਾਤਾ ਪਿਤਾ ਦੀ ਅਦੁੱਤੀ ਸੇਵਾ ਕੀਤੀ। ਬਿਸੇਖ—ਵਿਸ਼ੇਸ਼, ਬਹੁਤ ਅਦੁੱਤੀ। ਤਾਹੂ ਕੋ—ਉਸ ਦਾ। ਜਨ ਪ੍ਰਹਿਲਾਦਿ—ਪ੍ਰਹਿਲਾਦ ਭਗਤ ਨੇ। ਅਵਗਿਆ—ਨਿਰਾਦਰ, ਆਗਿਆ ਦਾ ਉਲੰਘਣ, ਹੁਕਮ-ਅਦੂਲੀ। ਤਾਤ—ਪਿਤਾ। ਘਾਤ ਕਰਿ—ਮਾਰ ਕੇ। ਰਾਖਿਓ ਪ੍ਰਨੁ—ਪ੍ਰਣ ਪਾਲਿਆ, ਰੱਖਿਆ ਕੀਤੀ। ਵਾਹੂ ਕੋ—ਉਸ (ਭਗਤ ਪ੍ਰਹਿਲਾਦ) ਦਾ। ਦੁਆਦਸ ਬਰਖ—ਬਾਰ੍ਹਾਂ ਵਰ੍ਹੇ। ਸੁਕ—ਸੁਕਦੇਵ ਰਿਸ਼ੀ। ਜਨਨੀ—ਜਣਨ ਵਾਲੀ। ਦੁਖਿਤ ਕਰੀ—ਦੁਖੀ ਕੀਤੀ ਰਖਿਆ। ਸਿਧ—ਪੁਗਿਆ ਹੋਇਆ ਜੋਗੀ। ਤਤਖਿਨ—ਉਸੇ ਵੇਲੇ। ਜਾਹੂ ਕੋ—ਜਿਸ (ਸੁਕਦੇਵ ਰਿਸ਼ੀ) ਦਾ। ਅਕਥ—ਨਾ ਬਿਆਨ ਕੀਤੀ ਜਾ ਸਕਣ ਵਾਲੀ। ਕਥਾ—ਲੀਲ੍ਹਾ। ਬਿਸਮ—ਹੈਰਾਨ ਕਰਨ ਵਾਲੀ। ਗਿਆਨ—ਬੋਧ, ਸਮਝ, ਇਲਮ। ਉਨਮਾਨੁ—ਅਨੁਮਾਨ, ਅੰਦਾਜ਼ਾ। ਆਨ ਕਾਹੂ ਕੋ—ਹੋਰ ਕਿਸੇ ਦਾ।

***ਅਰਥ :*** ਸਰਵਨ ਪੁੱਤਰ ਨੇ ਤਾਂ ਅੰਨ੍ਹੇ ਮਾਤਾ ਪਿਤਾ ਦੀ ਹਿਤੋਂ ਚਿਤੋਂ ਅਦੁੱਤੀ ਸੇਵਾ ਕੀਤੀ, ਜਿਸ ਕਰਕੇ ਸੰਸਾਰ ਭਰ ਵਿਚ ਹੀ ਉਸ ਦਾ ਜਸ ਗਾਇਆ ਜਾਂਦਾ ਹੈ।

(ਵਾਹਿਗੁਰੂ ਦੀ ਕੈਸੀ ਅਸਚਰਜ ਲੀਲ੍ਹਾ ਹੈ ਕਿ ਪਿਤਾ ਦੀ ਸੇਵਾ ਕਰਨ ਦੇ ਉਲਟ) ਭਗਤ ਪ੍ਰਹਿਲਾਦ ਨੇ ਅਰੰਭ ਤੋਂ

ਅੰਤ ਤਕ (ਆਪਣੇ ਪਿਤਾ ਹਰਣਾਖਸ ਦੇ ਰਾਮ ਨਾਮ ਸਿਮਰਨ ਤੋਂ ਰੋਕਣ ਵਾਲੇ ਹੁਕਮ ਦੀ) ਹੁਕਮ-ਅਦੂਲੀ ਕੀਤੀ, ਪਰ ਵਾਹਿਗੁਰੂ ਜੀ ਨੇ ਭਗਤ ਦੇ ਪਿਤਾ ਦਾ ਘਾਤ ਕਰ ਕੇ ਭਗਤ ਦਾ ਪ੍ਰਣ ਪਾਲਿਆ, ਉਸ ਦੀ ਰੱਖਿਆ ਕੀਤੀ।

(ਅਮਰ ਕਥਾ ਅਨੁਸਾਰ) ਸੁਕਦੇਵ ਰਿਸ਼ੀ ਨੇ ੧੨ ਵਰ੍ਹੇ ਜਣਨ ਵਾਲੀ ਮਾਂ ਦੇ ਗਰਭ ਵਿਚ ਰਹਿ ਕੇ ਉਸ ਨੂੰ ਦੁਖੀ ਕਰੀ ਰਖਿਆ, ਪਰ (ਵਾਹਿਗੁਰੂ ਦੀ ਕੈਸੀ ਅਸਚਰਜ ਲੀਲ੍ਹਾ ਹੈ ਕਿ ਬਾਰ੍ਹਾਂ ਵਰ੍ਹੇ ਮਾਂ ਨੂੰ ਦੁਖ ਦੇਣ ਵਾਲੇ ਸੁਖਦੇਵ ਦੇ) ਜਨਮਣ 'ਤੇ ਉਹ ਆਪ ਵੀ ਪੂਰਾ ਹੋਇਆ ਸਿੱਧ-ਜੋਗੀ ਹੋਇਆ ਅਤੇ ਉਸ ਸਮੇਂ ਹੋਰ ਵੀ ਸਭ ਜਨਮਣ ਵਾਲੇ ਸਿਧ-ਜੋਗੀ ਹੋਏ।

ਵਾਹਿਗੁਰੂ ਜੀ ਦੀ ਲੀਲ੍ਹਾ ਕਹਿਣ ਕਥਨ ਤੋਂ ਪਰੇ ਅਤੇ ਹੈਰਾਨ ਕਰ ਦੇਣ ਵਾਲੀ ਹੈ। ਉਸ ਦੀ ਗਤੀ ਕੁਝ ਵੀ ਨਹੀਂ ਜਾਣੀ ਜਾ ਸਕਦੀ ਅਤੇ ਹੋਰ ਕਿਸੇ ਦਾ ਕੋਈ ਗਿਆਨ, ਸਮਝ ਸੋਚ ਜਾਂ ਅਨੁਮਾਨ ਵੀ ਉਥੋਂ ਤਕ ਨਹੀਂ ਪਹੁੰਚ ਸਕਦਾ (ਭਾਵ, ਨਹੀਂ ਜਾਣ ਸਕਦਾ ਕਿ ਉਹ ਪ੍ਰਭੂ ਕਿਸ 'ਤੇ ਮਿਹਰਵਾਨ ਹੁੰਦਾ ਹੈ)।੪੩੬।

**ਖਾਂਡ ਖਾਂਡ ਕਹੈ ਜਿਹਬਾ ਨ ਸ੍ਵਾਦ ਮੀਠੋ ਆਵੈ, ਅਗਨਿ ਅਗਨਿ ਕਹੈ ਸੀਤ ਨ ਬਿਨਾਸ ਹੈ॥**
**ਬੈਦ ਬੈਦ ਕਹੈ ਰੋਗ ਮਿਟਤ ਨ ਕਾਹੂ ਕੋ, ਦਰਬ ਦਰਬ ਕਹੈ ਕੋਊ ਦਰਬਹਿ ਨ ਬਿਲਾਸ ਹੈ॥**
**ਚੰਦਨ ਚੰਦਨ ਕਹਤ ਪ੍ਰਗਟੈ ਨ ਸੁਬਾਸ ਬਾਸੁ, ਚੰਦ੍ਰ ਚੰਦ੍ਰ ਕਹੈ ਉਜਿਆਰੋ ਨ ਪ੍ਰਗਾਸ ਹੈ॥**
**ਤੈਸੇ ਗਿਆਨ ਗੋਸਟਿ ਕਹਤ ਨ ਰਹਤ ਪਾਵੈ, ਕਰਨੀ ਪ੍ਰਧਾਨ ਭਾਨ ਉਦਤਿ ਅਕਾਸ ਹੈ॥੪੩੭॥**

***ਪਦ ਅਰਥ :*** ਮੀਠੋ—ਮਿਠਾਸ। ਸੀਤ—ਪਾਲਾ, ਠੰਢ। ਨ ਬਿਨਾਸ ਹੈ—ਨਾਸ ਨਹੀਂ ਹੁੰਦਾ, ਦੂਰ ਨਹੀਂ ਹੁੰਦਾ। ਕਾਹੂ ਕੋ—ਕਿਸੇ (ਮਨੁੱਖ) ਦਾ। ਦਰਬ—ਧਨ ਦੌਲਤ। ਦਰਬਹਿ—ਧਨ ਦੌਲਤ ਦਾ। ਬਿਲਾਸ—ਅਨੰਦ ਭੋਗ। ਸੁਬਾਸ ਬਾਸੁ—ਸੁਗੰਧਤ ਵਾਸ਼ਨਾ। ਉਜਿਆਰੋ—ਚਾਨਣ। ਗਿਆਨ ਗੋਸਟਿ—ਗਿਆਨ ਚਰਚਾ, ਗਿਆਨ ਦੀ ਕਥਾ ਵਾਰਤਾ। ਰਹਤ—ਰਹਿਤ ਰਹਿਣੀ। ਕਰਨੀ—ਕਰਣੀ, ਘਾਲ ਕਮਾਈ, ਅਮਲੀ ਜੀਵਨ। ਪ੍ਰਧਾਨ—ਮੁਖ, ਖ਼ਾਸ, ਸ੍ਰੇਸ਼ਟ। ਭਾਨ—ਸੂਰਜ, ਜੋਤੀ ਸਰੂਪ ਵਾਹਿਗੁਰੂ। ਉਦਤਿ ਹੈ—ਪ੍ਰਕਾਸ਼ਦਾ ਹੈ। ਅਕਾਸ—ਗਗਨ, ਅਕਾਸ਼, ਪਾਰਬ੍ਰਹਮ ਦਾ ਨਿਵਾਸ-ਅਸਥਾਨ, ਦਸਮ-ਦੁਆਰ।

***ਅਰਥ :*** (ਅਮਲ ਕੀਤੇ ਬਿਨਾਂ ਨਿਰਾ ਕਹਿਣ ਮਾਤਰ ਨਾਲ ਕੁਝ ਨਹੀਂ ਬਣਦਾ ਜਿਵੇਂ ਕਿ) ਨਿਰਾ 'ਖੰਡ ਖੰਡ' ਆਖੀ ਜਾਣ ਨਾਲ ਜੀਭ ਨੂੰ ਮਿਠਾਸ ਦਾ ਸੁਆਦ ਨਹੀਂ ਆ ਸਕਦਾ ਅਤੇ 'ਅੱਗ ਅੱਗ' ਕਹੇ ਜਾਣ ਨਾਲ ਪਾਲਾ ਦੂਰ ਨਹੀਂ ਹੋਇਆ ਕਰਦਾ।

(ਜਿਵੇਂ ਕਿ) ਨਿਰਾ ਵੈਦ ਵੈਦ ਰਟੀ ਜਾਣ ਨਾਲ ਕਿਸੇ ਰੋਗੀ ਦਾ ਰੋਗ ਨਹੀਂ ਮਿਟ ਸਕਦਾ ਅਤੇ 'ਧਨ ਧਨ' ਆਖੀ ਜਾਣ ਨਾਲ ਕੋਈ ਮਨੁੱਖ ਧਨ ਦੌਲਤ ਦੇ ਭੋਗ ਬਿਲਾਸ ਨਹੀਂ ਭੋਗ ਸਕਦਾ।

(ਜਿਵੇਂ ਕਿ) ਨਿਰਾ 'ਚੰਦਨ ਚੰਦਨ' ਕਹਿਣ ਨਾਲ (ਚੰਦਨ ਦੀ) ਸੁਗੰਧਤ ਵਾਸ਼ਨਾ ਨਹੀਂ ਪਸਰ ਸਕਦੀ ਅਤੇ (ਚੰਦਰਮਾ ਚੜ੍ਹੇ ਤੋਂ ਬਿਨਾਂ) ਨਿਰਾ 'ਚੰਨ ਚੰਨ' ਪੁਕਾਰੀ ਜਾਣ ਨਾਲ (ਚੰਦਰਮਾ ਦੀ ਚਾਨਣੀ ਦਾ) ਚਾਨਣ ਨਹੀਂ ਪ੍ਰਕਾਸ਼ ਸਕਦਾ।

ਇਸੇ ਤਰ੍ਹਾਂ ਨਿਰੀ ਗਿਆਨ-ਚਰਚਾ ਕਰੀ ਜਾਣ ਨਾਲ (ਕਥਾ ਵਾਰਤਾ ਕਹਿਣ ਸੁਣਨ ਨਾਲ) ਕੋਈ ਪ੍ਰਾਣੀ ਰਹਿਤ-ਰਹਿਣੀ ਨਹੀਂ ਪ੍ਰਾਪਤ ਕਰ ਸਕਦਾ, ਕਿਉਂਕਿ ਮੁਖ ਚੀਜ਼ ਘਾਲ-ਕਮਾਈ ਹੈ। (ਸੋ ਸਤਿਗੁਰੂ ਦੇ ਬਖ਼ਸ਼ੇ ਗੁਰ-ਮੰਤਰ-ਨਾਮ-ਸਿਮਰਨ ਦੀ ਘਾਲ ਕਮਾਈ ਕੀਤਿਆਂ ਹੀ) ਦਸਮ ਦੁਆਰ ਵਿਚ ਗੁਰ-ਗਿਆਨ ਦਾ ਸੂਰਜ ਉਦੈ ਹੁੰਦਾ ਹੈ (ਜੋਤੀ ਸਰੂਪ ਵਾਹਿਗੁਰੂ ਦੀ ਜੋਤਿ ਦਾ ਪ੍ਰਕਾਸ਼ ਹੁੰਦਾ ਹੈ)।੪੩੭।

**ਹਸਤ ਹਸਤ ਪੂਛੈ ਹਸਿ ਹਸਿ ਕੈ ਹਸਾਇ, ਰੋਵਤ ਰੋਵਤ ਪੂਛੈ ਰੋਇ ਅਉ ਰੁਵਾਇ ਕੈ॥**
**ਬੈਠੇ ਬੈਠੇ ਪੂਛੈ ਬੈਠਿ ਬੈਠਿ ਕੈ ਨਿਕਟ ਜਾਇ, ਚਾਲਤ ਚਲਤ ਪੂਛੈ ਦਹਦਿਸਿ ਧਾਇ ਕੈ॥**
**ਲੋਗ ਪੂਛੈ ਲੋਗਾਚਾਰ ਬੇਦ ਪੂਛੈ ਬੇਦ ਬਿਧਿ, ਜੋਗੀ ਭੋਗੀ ਜੋਗ ਭੋਗ ਜੁਗਤਿ ਜੁਗਾਇ ਕੈ॥**
**ਜਨਮ ਮਰਨ ਭ੍ਰਮ ਕਾਹੂ ਨ ਮਿਟਾਇ ਸਾਕਿਓ, ਨਿਹਚਲ ਭਏ ਗੁਰ ਚਰਨ ਸਮਾਇ ਕੈ॥੪੩੮॥**

***ਪਦ ਅਰਥ :*** ਹਸਤ—ਹੱਸਦਾ ਮਨੁੱਖ। ਰੋਵਤ—ਰੋਂਦਾ ਮਨੁੱਖ। ਬੈਠਿ—ਬੈਠੇ ਹੋਏ ਨੂੰ, ਕਿਸੇ ਟਿਕਾਣੇ ਟਿਕੇ ਹੋਏ ਨੂੰ। ਨਿਕਟ—ਨੇੜੇ। ਚਾਲਤ—ਚਲਦਾ, ਰਾਹੇ ਪਿਆ ਮਨੁੱਖ। ਦਹਦਿਸਿ—ਦਸੀਂ ਦਿਸੀਂ। ਧਾ ਕੇ—ਦੌੜ ਕੇ, ਜਾ ਕੇ। ਲੋਗ—ਲੋਕਾਚਾਰੀ ਮਨੁੱਖ। ਬੇਦ—ਬੇਦਾਚਾਰੀ ਮਨੁੱਖ। ਬੇਦ ਬਿਧਿ—ਵੇਦਾਂ ਦੀ ਵਿਧੀ। ਜੁਗਤਿ ਜੁਗਾਇ ਕੈ—ਜੁਗਤੀ ਦੇ ਭੇਦ ਬਾਰੇ। ਭ੍ਰਮ—ਭ੍ਰਮਣ, ਚੱਕਰ। ਨਿਹਚਲ—ਅਸਥਿਰ। ਗੁਰ ਚਰਨ ਸਮਾਇ ਕੈ—ਗੁਰੂ ਚਰਨਾਂ ਵਿਚ ਲੀਨ ਹੋ ਕੇ, ਨਾਮ-ਗੁਰ-ਮੰਤਰ ਵਿਚ ਲਿਵ ਲਾ ਕੇ।

***ਅਰਥ :*** ਹੱਸਦਾ ਮਨੁੱਖ, ਹੱਸਦੇ ਮਨੁੱਖ ਨੂੰ ਹੱਸ ਹੱਸ ਕੇ ਹੱਸਣ ਦੀਆਂ ਗੱਲਾਂ ਪੁੱਛਦਾ ਹੈ ਅਤੇ ਰੋਂਦਾ ਮਨੁੱਖ ਰੋਂਦੇ ਨੂੰ ਰੋ ਰੋ ਕੇ ਰੋਣ ਦੀਆਂ ਬਾਤਾਂ ਪੁਛਦਾ ਹੈ।

ਕਿਸੇ ਥਾਂ ਟਿਕਿਆ ਮਨੁੱਖ, ਕਿਸੇ ਟਿਕਾਣੇ ਟਿਕੇ ਹੋਏ ਮਨੁੱਖ ਦੇ ਨੇੜੇ ਬਹਿ ਕੇ ਟਿਕਾਣੇ ਲਗਣ ਦੀਆਂ ਗੱਲਾਂ ਪੁਛਦਾ ਹੈ ਅਤੇ ਕਿਸੇ ਰਾਹੇ ਪਿਆ ਮਨੁੱਖ, ਕਿਸੇ ਰਾਹੇ ਪਏ ਮਨੁੱਖ ਨੂੰ ਦਸੀਂ ਦਿਸੀਂ ਜਾ ਕੇ ਵੀ ਰਾਹੇ ਪੈਣ ਦੀਆਂ ਗੱਲਾਂ ਹੀ ਪੁਛਦਾ ਹੈ।

ਲੋਕਚਾਰੀ ਮਨੁੱਖ, ਲੋਕਾਚਾਰੀ ਮਨੁੱਖ ਪਾਸੋਂ ਲੋਕਾਚਾਰ ਦੀਆਂ ਗੱਲਾਂ ਪੁਛਦਾ ਹੈ ਅਤੇ ਬੇਦਾਚਾਰੀ ਮਨੁੱਖ ਬੇਦਾਚਾਰੀ ਮਨੁੱਖ ਪਾਸੋਂ ਵੇਦਾਂ ਦੀ ਵਿਧੀ ਬਾਰੇ ਜਾਣ-ਪਛਾਣ ਕਰਦਾ ਹੈ। ਜੋਗੀ ਜੋਗ ਦੀ ਜੁਗਤੀ ਦੇ ਭੇਦ ਬਾਰੇ ਅਤੇ ਭੋਗਾਂ ਦਾ ਅਨੰਦ ਲੈਣ ਵਾਲਾ ਪਦਾਰਥਾਂ ਦੇ ਅਨੰਦ ਮਾਣਨ ਬਾਰੇ ਹੀ ਜਾਣਨਾ ਚਾਹੁੰਦਾ ਹੈ।

(ਉਪ੍ਰੋਕਤ ਕਰਮਾਂ ਦੁਆਰਾ ਮਨੁੱਖ ਦੀ ਝਸ-ਪੂਰਤੀ ਤਾਂ ਹੁੰਦੀ ਹੈ, ਪਰ ਇਨ੍ਹਾਂ ਗੱਲਾਂ ਦੁਆਰਾ) ਕੋਈ ਪ੍ਰਾਣੀ ਵੀ ਕਿਸੇ ਦਾ ਜਨਮ ਮਰਨ ਦਾ ਗੇੜ ਨਹੀਂ ਮਿਟਾਅ ਸਕਿਆ। ਜਿਹੜੇ ਗੁਰੂ ਚਰਨਾਂ ਵਿਚ ਸੁਰਤਿ ਜੋੜਦੇ ਹਨ (ਨਾਮ-ਗੁਰ-ਮੰਤਰ ਵਿਚ ਲਿਵ ਲਾਈ ਰਖਦੇ ਹਨ, ਕੇਵਲ ਓਹੀ ਗੁਰੂ ਕੇ ਆਗਿਆਕਾਰੀ ਸਿਖ ਜਨਮ ਮਰਨ ਦੇ ਗੇੜ ਮਿਟਾਅ ਕੇ ਹਰਿ ਦਰ ਵਿਖੇ) ਨਿਹਚਲ ਟਿਕਾਣੇ ਨੂੰ ਪ੍ਰਾਪਤ ਹੁੰਦੇ ਹਨ।੪੩੮।

**ਪੂਛਤ ਪਥਿਕ ਤਿਹ ਮਾਰਗਿ ਨ ਧਾਰੈ ਪਗੁ, ਪ੍ਰੀਤਮ ਕੇ ਦੇਸ ਕੈਸੇ ਬਾਤਨ ਕੈ ਜਾਈਐ ॥**
**ਪੂਛਤ ਹੈ ਬੈਦ ਖਾਤ ਅਉਖਧਿ ਨ ਸੰਜਮ ਸੈ, ਕੈਸੇ ਮਿਟੈ ਰੋਗ ਸੁਖ ਸਹਜਿ ਸਮਾਈਐ ॥**
**ਪੂਛਤ ਸੁਹਾਗਨਿ ਕਰਮ ਹੈ ਦੁਹਾਗਨਿ ਕੈ, ਰਿਦੈ ਬਿਭਚਾਰ ਕਤ ਸਿਹਜਾ ਬੁਲਾਈਐ ॥**
**ਗਾਏ ਸੁਨੈ ਆਂਖੇ ਮੀਚੇ ਪਾਈਐ ਨ ਪਰਮ ਪਦੁ, ਗੁਰ ਉਪਦੇਸੁ ਗਹਿ ਜਉ ਲਉ ਨ ਕਮਾਈਐ ॥੪੩੯॥**

***ਪਦ ਅਰਥ :*** ਪਥਿਕ—ਰਾਹ 'ਤੇ ਜਾਣ ਵਾਲੇ ਪਾਂਧੀ, ਮੁਸਾਫ਼ਰ। ਮਾਰਗਿ—ਰਾਹ ਉਤੇ। ਪਗੁ—ਪੈਰ। ਅਉਖਧਿ—ਦਵਾਈ। ਸੰਜਮ ਸੈ—ਪਥ-ਪਰਹੇਜ਼ ਨਾਲ। ਸੁਖ ਸਹਜਿ—ਸਹਜ ਅਵਸਥਾ ਵਿਚ ਪ੍ਰਾਪਤ ਹੋਣ ਵਾਲਾ ਸੁਖ। ਬਿਭਚਾਰ—ਦੁਰਾਚਾਰ, ਪਰ-ਪੁਰਖ ਗਮਨ। ਗਹਿ—ਪਕੜਨਾ, ਦ੍ਰਿੜ੍ਹ ਕਰਨਾ। ਜਉ ਲਉ—ਜਦੋਂ ਤਕ।

***ਅਰਥ :*** (ਪ੍ਰੀਤਮ-ਦਰ ਦੇ) ਪਾਂਧੀਆਂ ਨੂੰ (ਪ੍ਰੀਤਮ ਦੇ ਦਰ ਦਾ) ਰਾਹ ਤਾਂ ਪੁਛਦਾ ਹੈ, ਪਰ ਉਸ ਰਾਹ 'ਤੇ ਪੈਰ ਨਹੀਂ ਧਰਦਾ। (ਉਸੇ ਰਾਹੇ ਤੁਰੇ ਬਿਨਾਂ) ਪ੍ਰੀਤਮ-ਪਿਆਰੇ ਦੇ ਦੇਸ ਨਿਰੀਆਂ ਗੱਲਾਂ ਬਾਤਾਂ ਕਹਿਣ ਸੁਣਨ ਨਾਲ ਕਿਵੇਂ ਅਪੜ ਸਕੀਦਾ ਹੈ।

ਵੈਦ-ਸਤਿਗੁਰੂ ਨੂੰ (ਹਉਮੈ ਰੋਗ ਨੂੰ ਮਿਟਾਣ ਦਾ ਦਾਰੂ) ਤਾਂ ਪੁਛਦਾ ਹੈ, ਪਰ ਵੈਦ-ਸਤਿਗੁਰੂ ਦੀ ਦੱਸੀ ਦਵਾਈ ਨੂੰ ਪੂਰੇ ਪਥ-ਪਰਹੇਜ਼ ਨਾਲ ਖਾਂਦਾ ਨਹੀਂ, ਤਾਂ ਫਿਰ (ਹਉਮੈ ਦਾ) ਰੋਗ ਕਿਵੇਂ ਦੂਰ ਹੋ ਸਕਦਾ ਹੈ ਅਤੇ ਆਤਮ-ਸੁਖ ਵਿਚ ਸਮਾਈ ਹੋ ਸਕਦੀ ਹੈ।

ਵਾਹਿਗੁਰੂ ਨੂੰ ਪਿਆਰੀਆਂ ਗੁਰਮੁਖੀ ਸੁਹਾਗਣਾਂ ਨੂੰ (ਪ੍ਰਭੂ-ਮਿਲਾਪ ਦੀ ਜੁਗਤੀ ਤਾਂ) ਪੁਛਦਾ ਹੈ, ਪਰ ਕਰਮ-ਕਰਤੂਤ ਵਾਹਿਗੁਰੂ ਤੋਂ ਦੁਰਕਾਰੀਆਂ ਦੁਹਾਗਣਾਂ ਵਾਲੇ ਹਨ ਅਤੇ ਹਿਰਦੇ ਵਿਚ ਦੁਰਾਚਾਰ (ਖੋਟ) ਹੈ, ਤਾਂ ਫਿਰ (ਪ੍ਰਭੂ-ਮਿਲਾਪ ਲਈ ਪਿਆਰੇ ਪ੍ਰੀਤਮ ਦੀ) ਸੇਜਾ 'ਤੇ ਕਿਵੇਂ ਬੁਲਾਇਆ ਜਾ ਸਕਦਾ ਹੈ।

(ਇਸੇ ਤਰ੍ਹਾਂ ਹਿਰਦੇ ਵਿਚ ਵਸਾਏ ਬਿਨਾਂ ਦਿਖਾਵੇ ਮਾਤਰ) ਪ੍ਰੀਤਮ ਦੇ ਗੀਤ ਗਾਉਣ, ਕਥਾ ਵਾਰਤਾ ਸੁਣਨ ਅਤੇ ਅੱਖਾਂ ਮੀਟ ਕੇ ਧਿਆਨ ਲਾਉਣ ਨਾਲ ਉੱਚੇ ਆਤਮ-ਪਦ ਨੂੰ ਨਹੀਂ ਪਾਇਆ ਜਾ ਸਕਦਾ, ਜਦ ਤਕ ਕਿ ਗੁਰ-ਉਪਦੇਸ਼-ਨਾਮ-ਸਿਮਰਨ ਨੂੰ ਦ੍ਰਿੜ੍ਹ ਕਰ ਕੇ, ਉਸ ਦੀ ਕਮਾਈ ਨਹੀਂ ਕੀਤੀ ਜਾਂਦੀ।੪੩੯।

**ਖੋਜੀ ਖੋਜਿ ਦੇਖਿ ਚਲਿਓ ਜਾਇ ਪਹੁਚੇ ਠਿਕਾਨੇ, ਆਲਸ ਬਿਲੰਬ ਕੀਏ ਖੋਜ ਮਿਟ ਜਾਤ ਹੈ।**
**ਸਿਹਜਾ ਸਮੈ ਰਮੈ ਭਰਤਾਰ ਬਰ ਨਾਰਿ ਸੋਈ, ਕਰੈ ਜਉ ਅਗਿਆਨ ਮਾਨੁ ਪ੍ਰਗਟਤ ਪ੍ਰਾਤ ਹੈ ॥**
**ਬਰਖਤ ਮੇਘ ਜਲ ਚਾਤ੍ਰਿਕ ਤ੍ਰਿਪਤਿ ਪੀਏ, ਮੋਨ ਗਹੇ ਬਰਖਾ ਬਤੀਤੇ ਬਿਲਲਾਤ ਹੈ ॥**
**ਸਿਖ ਸੋਈ ਸੁਨਿ ਗੁਰ ਸਬਦ ਰਹਤ ਰਹੈ, ਕਪਟ ਸਨੇਹ ਕੀਏ ਪਾਛੇ ਪਛੁਤਾਤ ਹੈ ॥੪੪੦॥**

***ਪਦ ਅਰਥ :*** ਖੋਜੀ—ਖੋਜ ਕਰਨ ਵਾਲਾ। ਖੋਜਿ—ਖੋਜ ਵਿਚ। ਬਿਲੰਬ—ਦੇਰੀ, ਢਿਲ-ਮਠ। ਰਮੈ—ਮਿਲਾਪ ਪ੍ਰਾਪਤ ਕਰੇ। ਭਰਤਾਰ—ਪਤੀ। ਬਰ—ਉੱਤਮ, ਸ੍ਰੇਸ਼ਟ। ਨਾਰਿ—ਨਾਰੀ, ਪਤਨੀ। ਜਉ ਅਗਿਆਨ—ਜੇ ਅਗਿਆਨਤਾ ਅਧੀਨ। ਪ੍ਰਾਤ—ਪ੍ਰਭਾਤ, ਸਵੇਰ ਵੇਲਾ। ਮੇਘ—ਬੱਦਲ, ਮੀਂਹ। ਚਾਤ੍ਰਿਕ—ਪਪੀਹਾ। ਤ੍ਰਿਪਤਿ—ਤ੍ਰਿਪਤੀ, ਰਜ। ਮੋਨ ਗਹੇ—ਚੁਪ ਕੀਤਿਆਂ।

ਬਿਲਲਾਤ ਹੈ—ਰੋਂਦਾ ਕੁਰਲਾਂਦਾ ਹੈ। ਸੁਨਿ ਗੁਰ ਸਬਦ—ਗੁਰੂ ਦਾ ਉਪਦੇਸ਼ ਸੁਣ ਕੇ, ਨਾਮ-ਗੁਰ-ਮੰਤਰ ਪ੍ਰਾਪਤ ਕਰ ਕੇ। ਰਹਤ ਰਹੈ—ਰਹਿਤ ਰਹਿਣੀ ਕਮਾਂਦਾ ਹੈ। ਕਪਟ ਸਨੇਹ—ਦਿਖਾਵੇ ਦਾ ਪਿਆਰ।

***ਅਰਥ :*** (ਜਿਵੇਂ) ਕੋਈ ਖੋਜ ਕਰਨ ਵਾਲਾ ਕਿਸੇ ਖੋਜ ਵਿਚ (ਪੈਰ-ਚਿੰਨ੍ਹ) ਦੇਖ ਕੇ ਤੁਰਿਆ ਜਾਏ ਤਾਂ ਟਿਕਾਣੇ ਜਾ ਪੁਜਦਾ ਹੈ; ਪਰ ਆਲਸ ਤੇ ਢਿਲ-ਮੱਠ ਕੀਤਿਆਂ ਖੁਰਾ-ਖੋਜ ਮਿਟ ਜਾਂਦਾ ਹੈ।

(ਜਿਵੇਂ ਰਾਤ ਨੂੰ) ਸੇਜਾ ਉਤੇ ਜਾਣ ਸਮੇਂ ਜਿਹੜੀ ਇਸਤ੍ਰੀ ਪਤੀ-ਮਿਲਾਪ ਦਾ ਸੁਭਾਗ ਪ੍ਰਾਪਤ ਕਰਦੀ ਹੈ, ਓਹੀ ਸ੍ਰੇਸ਼ਟ ਨਾਰੀ ਹੁੰਦੀ ਹੈ; ਪਰ ਜਿਹੜੀ ਇਸਤ੍ਰੀ ਅਗਿਆਨਤਾ ਅਧੀਨ ਮਾਣ ਕਰਦੀ ਹੈ (ਉਸ ਦੀ ਢਿਲ-ਮੱਠ ਦੇ ਕਾਰਨ ਮਿਲਾਪ ਦਾ ਸਮਾਂ ਖੁੰਝ ਜਾਂਦਾ ਹੈ ਅਤੇ) ਪ੍ਰਭਾਤ ਦੀ ਲੋਅ ਫੁਟ ਪੈਂਦੀ ਹੈ।

(ਜਿਵੇਂ) ਵਰਸਦੇ ਬੱਦਲ 'ਚੋਂ ਪਪੀਹਾ ਜਲ ਦੀ ਬੂੰਦ ਪੀ ਲਵੇ ਤਾਂ ਉਸ ਦੀ ਤ੍ਰਿਪਤੀ ਹੋ ਜਾਂਦੀ ਹੈ; ਪਰ ਬਰਖਾ ਸਮੇਂ ਜੇ ਉਹ ਮੋਨ ਧਾਰ ਲਵੇ ਤਾਂ ਬਰਖਾ ਹਟ ਜਾਣ 'ਤੇ ਰੋਂਦਾ ਕੁਰਲਾਂਦਾ ਹੈ।

(ਇਸੇ ਤਰ੍ਹਾਂ) ਉਹੀ ਆਗਿਆਕਾਰੀ ਸਿਖ ਹੈ ਜੋ ਸਤਿਗੁਰੂ ਤੋਂ ਸ਼ਬਦ (ਨਾਮ-ਗੁਰ-ਮੰਤਰ) ਦਾ ਉਪਦੇਸ਼ ਸੁਣ ਕੇ, ਉਸ ਦੀ ਰਹਿਤ-ਰਹਿਣੀ ਤਤ-ਛਿਨ ਧਾਰਨ ਕਰਦਾ ਹੈ, (ਭਾਵ, ਨਾਮ-ਸਿਮਰਨ ਦੀ ਕਮਾਈ ਉਸੇ ਸਮੇਂ ਤੋਂ ਅਰੰਭ ਦੇਂਦਾ ਹੈ); ਨਹੀਂ ਤਾਂ (ਪੂਰਨ ਪ੍ਰੇਮ ਧਾਰਨ ਕਰਨ ਦੀ ਥਾਂ) ਦਿਖਾਵੇ ਦਾ ਪ੍ਰੇਮ ਕੀਤਿਆਂ, (ਨਾਮ-ਸਿਮਰਨ ਦੀ ਘਾਲ-ਕਮਾਈ ਦਾ ਸਮਾਂ ਖੁੰਝਾ ਕੇ ਆਲਸ ਕੀਤਿਆਂ) ਪਿਛੋਂ ਪਛਤਾਈਦਾ ਹੈ।੪੪੦।

**ਜੈਸੇ ਬਛੁਰਾ ਬਿਛੁਰ ਪਰੈ ਆਨ ਗਾਇ ਥਨ, ਦੁਗਧ ਨ ਪਾਨ ਕਰੈ ਮਾਰਤ ਹੈ ਲਾਤ ਕੀ॥**
**ਜੈਸੇ ਮਾਨਸਰ ਤਿਆਗਿ ਹੰਸ ਆਨ ਸਰ ਜਾਤ, ਖਾਤ ਨ ਮੁਕਤਾ ਫਲ ਭੁਗਤ ਜੁ ਗਾਤ ਕੀ॥**
**ਜੈਸੇ ਰਾਜ ਦੁਆਰ ਤਜਿ ਆਨ ਦੁਆਰ ਜਾਤ ਜਨ, ਹੋਤ ਮਾਨੁ ਭੰਗੁ ਮਹਿਮਾ ਨ ਕਾਹੂ ਬਾਤ ਕੀ॥**
**ਤੈਸੇ ਗੁਰਸਿਖ ਆਨ ਦੇਵ ਕੀ ਸਰਨਿ ਜਾਹਿ, ਰਹਿਓ ਨ ਪਰਤ ਰਾਖਿ ਸਕਤ ਨ ਪਾਤਕੀ॥੪੪੧॥**

***ਪਦ ਅਰਥ :*** ਬਛੁਰਾ—ਗਊ ਦਾ ਵੱਛਾ। ਆਨ—ਹੋਰ। ਦੁਗਧ—ਦੁੱਧ। ਪਾਨ—ਪੀਣਾ। ਮੁਕਤਾ ਫਲ—ਮੋਤੀ ਫਲ। ਭੁਗਤ—ਖੁਰਾਕ। ਗਾਤ—ਸਰੀਰ। ਜਨ—ਸੇਵਕ। ਭੰਗੁ—ਨਾਸ, ਨਸ਼ਟ। ਰਹਿਓ ਨ ਪਰਤ—ਰਹਿਣਾ ਨਹੀਂ ਪੈਂਦਾ। ਪਾਤਕੀ—ਪਾਪ ਕਰਨ ਵਾਲਾ, ਪਾਪੀ, ਕਲੰਕੀ।

***ਅਰਥ :*** ਜਿਵੇਂ ਵੱਛਾ ਮਾਂ ਤੋਂ ਵਿਛੜਿਆ ਹੋਇਆ ਕਿਸੇ ਹੋਰ ਗਊ ਦੇ ਥਣਾਂ ਨੂੰ ਜਾ ਪਵੇ ਤਾਂ ਉਹ ਉਥੋਂ ਦੁੱਧ ਨਹੀਂ ਪੀ ਸਕਦਾ, ਕਿਉਂਕਿ ਉਹ ਗਊ ਵੱਛੇ ਨੂੰ ਲੱਤ ਦੀ ਛੜ ਮਾਰਦੀ ਹੈ।

ਜਿਵੇਂ ਹੰਸ ਮਾਨ ਸਰੋਵਰ ਛਡ ਕੇ ਕਿਸੇ ਹੋਰ ਸਰੋਵਰ 'ਤੇ ਚਲਾ ਜਾਵੇ ਤਾਂ ਉਹ ਉਥੋਂ ਮੋਤੀ-ਫਲ ਨਹੀਂ ਖਾ ਸਕਦਾ, ਜੋ ਕਿ ਉਸ ਦੇ ਸਰੀਰ ਦੀ ਖ਼ੁਰਾਕ ਹੈ।

ਜਿਵੇਂ ਰਾਜ-ਦੁਆਰ ਦਾ ਸੇਵਕ, ਰਾਜ ਦੁਆਰ ਛਡ ਕੇ, ਕਿਸੇ ਹੋਰ ਦਰ 'ਤੇ ਜਾ ਡਿਗੇ ਤਾਂ ਉਥੇ ਉਸ ਦਾ ਮਾਣ ਭੰਗ ਹੁੰਦਾ ਹੈ ਅਤੇ ਕਿਸੇ ਗੱਲੋਂ ਵੀ ਉਸ ਦੀ ਸੋਭਾ ਨਹੀਂ ਹੁੰਦੀ (ਭਾਵ, ਉਥੇ ਕੋਈ ਉਸ ਦੀ ਵਾਤ ਨਹੀਂ ਪੁਛਦਾ)।

ਇਸੇ ਤਰ੍ਹਾਂ ਜੇ ਕੋਈ ਗੁਰੂ ਕਾ ਸਿਖ, (ਗੁਰੂ ਤੋਂ ਬੇਮੁਖ ਹੋ ਕੇ) ਕਿਸੇ ਹੋਰ ਦੇਵੀ-ਦੇਵਤੇ ਦੀ ਸ਼ਰਨ ਜਾਂਦਾ ਹੈ ਤਾਂ ਉਸ ਦਾ ਉਥੇ ਰਹਿਣਾ ਨਹੀਂ ਹੋ ਸਕਦਾ ਅਤੇ ਨਾ ਹੀ ਉਸ (ਗੁਰੂ ਤੋਂ ਬੇਮੁਖ) ਕਲੰਕੀ ਪਾਪੀ ਨੂੰ ਕੋਈ ਰਖ ਸਕਦਾ ਹੈ।੪੪੧।

**ਜੈਸੇ ਘਨਘੋਰ ਮੋਰ ਚਾਤ੍ਰਿਕ ਸਨੇਹ ਗਤਿ, ਬਰਖਤ ਮੇਂਹ ਅਸਨੇਹ ਕੈ ਦਿਖਾਵਈ॥**
**ਜੈਸੇ ਤਉ ਕਮਲ ਜਲ ਅੰਤਰਿ, ਦਿਸੰਤਰਿ ਹੁਇ, ਮਧੁਕਰ ਦਿਨਕਰ ਹੇਤ ਉਪਜਾਵਈ॥**
**ਦਾਦਰ ਨਿਰਾਦਰ ਹੁਇ ਜੀਅਤ ਪਵਨ ਭਖਿ, ਜਲ ਤਜਿ ਮਰਤ ਨ, ਪ੍ਰੇਮਹਿ ਲਜਾਵਈ॥**
**ਕਪਟ ਸਨੇਹੀ ਤੈਸੇ ਆਨ ਦੇਵ ਸੇਵਕੁ ਹੈ, ਗੁਰਸਿਖ ਮੀਨ ਜਲ ਹੇਤ ਠਹਰਾਵਈ॥੪੪੨॥**

***ਪਦ ਅਰਥ :*** ਘਨਘੋਰ—ਬੱਦਲ ਦੀ ਗਰਜ। ਚਾਤ੍ਰਿਕ—ਪਪੀਹਾ। ਸਨੇਹ—ਪ੍ਰੀਤੀ, ਪ੍ਰੇਮ। ਗਤਿ—ਦਸ਼ਾ, ਅਵਸਥਾ। ਅਸਨੇਹ—ਪ੍ਰੇਮ। ਅੰਤਰਿ—ਵਿਚ। ਦਿਸੰਤਰਿ—ਹੋਰਨਾਂ ਦਿਸ਼ਾਂ ਵਿਚ, ਹੋਰ ਹੋਰ ਪਾਸੇ। ਮਧੁਕਰ—ਭੌਰਾ। ਦਿਨਕਰ—ਸੂਰਜ। ਹੇਤ—ਪ੍ਰੀਤ, ਪ੍ਰੇਮ। ਉਪਜਾਵਈ—ਪੈਦਾ ਕਰਦਾ ਹੈ, ਪ੍ਰਗਟਾਉਂਦਾ ਹੈ। ਦਾਦਰ—ਡੱਡੂ। ਜੀਅਤ—ਜੀਂਦਾ ਹੈ। ਭਖਿ—ਭਖ ਕੇ, ਖਾ ਕੇ। ਤਜਿ—ਤਿਆਗ ਕੇ। ਪ੍ਰੇਮਹਿ—ਪ੍ਰੇਮ ਨੂੰ। ਲਜਾਵਈ—ਲਾਜ ਲਾਂਦਾ ਹੈ। ਕਪਟ ਸਨੇਹੀ—ਦਿਖਾਵੇ ਦਾ ਪਿਆਰ ਕਰਨ ਵਾਲਾ,

ਕਪਟੀ ਮਨੁੱਖ। ਆਨ—ਹੋਰ। ਮੀਨ—ਮੱਛੀ। ਠਹਰਾਵਈ—ਟਿਕਾਂਦਾ ਹੈ, ਦ੍ਰਿੜ੍ਹ ਕਰਦਾ ਹੈ।

***ਅਰਥ :*** ਜਿਵੇਂ ਮੋਰ ਤੇ ਪਪੀਹੇ ਦੀ ਪ੍ਰੀਤ ਦੀ ਅਵਸਥਾ ਬੱਦਲਾਂ ਦੀ ਗਰਜ ਤਕ ਸੀਮਤ ਹੁੰਦੀ ਹੈ, ਪਰ ਇਹ ਪ੍ਰੇਮ ਵਰ੍ਹਦੇ ਮੀਂਹ ਤਕ ਹੀ ਦਿਸਦੀ ਹੈ (ਪਿਛੋਂ ਉਨ੍ਹਾਂ ਦਾ ਕੋਈ ਪ੍ਰੇਮ ਨਹੀਂ ਹੁੰਦਾ, ਉਨ੍ਹਾਂ ਦਾ ਪ੍ਰੇਮ ਸਦੀਵੀ ਨਹੀਂ ਹੁੰਦਾ)।

ਜਿਵੇਂ ਕਿ ਕੰਵਲ ਫੁਲ (ਸੂਰਜ ਡੁਬਣ 'ਤੇ ਮੀਟਿਆ ਜਾ ਕੇ) ਪਾਣੀ ਵਿਚ ਹੀ ਹੁੰਦਾ ਹੈ, ਪਰ ਭੌਰਾ ਬਾਹਰ ਹੋਰ ਹੋਰ ਪਾਸਿਆਂ ਵਲ ਭੌਂਦਾ ਫਿਰਦਾ ਹੈ, ਸੂਰਜ ਚੜ੍ਹੇ 'ਤੇ (ਕੰਵਲ ਖਿੜਦਾ ਹੈ ਤਾਂ) ਉਸ ਦਾ ਪ੍ਰੇਮ ਆ ਜਾਗਦਾ ਹੈ (ਉਸ ਦਾ ਪਿਆਰ ਸਦਾ ਲਈ ਨਹੀਂ)।

(ਜਿਵੇਂ) ਡੱਡੂ ਦਾ ਪਾਣੀ ਨਾਲ ਪਿਆਰ ਨਿਰਾਦਰ ਵਾਲਾ ਹੁੰਦਾ ਹੈ, ਕਿਉਂਕਿ ਉਹ ਪਾਣੀ ਤੋਂ ਬਾਹਰ ਹੋ ਹਵਾ ਭਖ ਕੇ ਜੀਂਦਾ ਹੈ, ਪਾਣੀ ਤਿਆਗ ਕੇ ਮਰਦਾ ਨਹੀਂ। ਇਉਂ ਉਹ ਪਾਣੀ ਪ੍ਰਤੀ ਆਪਣੇ ਪ੍ਰੇਮ ਨੂੰ ਲਜਾਵਾਨ ਕਰਦਾ ਹੈ।

ਇਸੇ ਤਰ੍ਹਾਂ ਹੀ ਦਿਖਾਵੇ ਦਾ ਪਿਆਰ ਕਰਨ ਵਾਲਾ ਕਪਟੀ ਸਿਖ ਹੋਰ ਦੇਵੀ-ਦੇਵਤਿਆਂ ਦਾ ਸੇਵਕ ਹੁੰਦਾ ਹੈ, ਜਦ ਕਿ ਸਤਿਗੁਰੂ ਦੇ ਆਗਿਆਕਾਰੀ ਗੁਰਸਿਖ ਦਾ ਸਤਿਗੁਰੂ ਲਈ ਸਦੀਵੀ ਪ੍ਰੇਮ ਪਾਣੀ ਦੀ ਮੱਛੀ ਵਾਂਗ ਹੁੰਦਾ ਹੈ। (ਉਸ ਦੀ ਸਤਿਗੁਰੂ ਤੋਂ ਬਿਨਾਂ ਹੋਰ ਕਿਸੇ ਨਾਲ ਪ੍ਰੀਤੀ ਨਹੀਂ ਹੁੰਦੀ)।੪੪੨।

**ਪੁਰਖ ਨਿਪੁੰਸਕ ਨ ਜਾਨੈ ਬਨਿਤਾ ਬਿਲਾਸ, ਬਾਂਝ ਕਹਾਂ ਜਾਨੈ ਸੁਖ ਸੰਤਤਿ ਸਨੇਹ ਕਉ ॥**
**ਗਨਿਕਾ ਸੰਤਾਨ ਕੋ ਬਖਾਨ ਕਹਾ ਗੋਤਚਾਰ, ਨਾਹਿ ਉਪਚਾਰ ਕਛੁ ਕੁਸਟੀ ਕੀ ਦੇਹ ਕਉ ॥**
**ਆਂਧਰੋ ਨ ਜਾਨੈ ਰੂਪ ਰੰਗ ਨ ਦਸਨ ਛਬਿ, ਜਾਨਤ ਨ ਬਹਰੋ ਪ੍ਰਸੰਨ ਅਸਪ੍ਰੇਹ ਕਉ ॥**
**ਆਨ ਦੇਵ ਸੇਵਕ ਨ ਜਾਨੈ ਗੁਰਦੇਵ ਸੇਵ, ਜੈਸੇ ਤਉ ਜਵਾਸੋ ਨਹੀ ਚਾਹਤ ਹੈ ਮੇਹ ਕਉ ॥੪੪੩॥**

***ਪਦ ਅਰਥ :*** ਨਿਪੁੰਸਕ—ਹੀਜੜਾ, ਖੁਸਰਾ। ਬਨਿਤਾ—ਇਸਤ੍ਰੀ। ਬਿਲਾਸ—ਆਨੰਦ, ਖ਼ੁਸ਼ੀ। ਬਾਂਝ—ਸੰਤਾਨ ਜਣਨ ਤੋਂ ਅਸਮਰੱਥ ਇਸਤ੍ਰੀ, ਸੰਢ। ਸੰਤਤਿ—ਸੰਤਾਨ, ਔਲਾਦ। ਸਨੇਹ—ਪਿਆਰ, ਪ੍ਰੀਤੀ। ਗਨਿਕਾ—ਵੇਸਵਾ। ਬਖਾਨ—ਵਖਾਨਣਾ, ਦਸਣਾ। ਗੋਤਚਾਰ—ਗੋਤ੍ਰਾਚਾਰ, ਕੁਲ ਰੀਤੀ, ਗੋਤ ਦਾ ਨਾਮ, ਬੰਸ ਪ੍ਰਣਾਲੀ। ਉਪਚਾਰ—ਇਲਾਜ। ਕੁਸਟੀ—ਕੋਹੜੀ। ਆਂਧਰੋ—ਨੇਤਰ-ਹੀਣ। ਦਸਨ—ਦੰਦ। ਛਬਿ—ਸੁੰਦਰਤਾ। ਬਹਰੋ—ਡੋਰਾ। ਪ੍ਰਸੰਨ—ਪ੍ਰਸੰਨਤਾ। ਅਸਪ੍ਰੇਹ—ਅਪ੍ਰਸੰਨਤਾ (ਨਰਾਜ਼ਗੀ)। ਆਨ—ਹੋਰ। ਜਵਾਸੋ—ਗਰਮੀ ਦੀ ਰੁਤ ਵਿਚ ਹੋਣ ਵਾਲਾ ਇਕ ਘਾਹ, ਜੋ ਵਰਖਾ ਪੈਣ 'ਤੇ ਸੜ ਜਾਂਦਾ ਹੈ। ਮੇਹ—ਮੀਂਹ, ਵਰਖਾ।

***ਅਰਥ :*** (ਜਿਵੇਂ) ਹੀਜੜਾ ਵਿਅਕਤੀ ਇਸਤ੍ਰੀ ਨਾਲ ਅਨੰਦ ਮਾਣਨਾ ਨਹੀਂ ਜਾਣਦਾ ਅਤੇ ਸੰਤਾਨ-ਹੀਨ ਸੰਢ ਇਸਤ੍ਰੀ ਸੰਤਾਨ ਦੇ ਮੋਹ-ਪਿਆਰ ਨੂੰ ਕੀ ਜਾਣਦੀ ਹੈ (ਭਾਵ, ਨਹੀਂ ਜਾਣ ਸਕਦੀ)।

(ਜਿਵੇਂ) ਵੇਸਵਾ ਦੀ ਔਲਾਦ ਦੀ ਬੰਸ-ਪ੍ਰਣਾਲੀ ਕੀ ਦੱਸੀ ਜਾ ਸਕਦੀ ਹੈ ? (ਭਾਵ, ਨਹੀਂ ਦੱਸੀ ਜਾ ਸਕਦੀ)। ਅਤੇ ਕੋਹੜੀ ਮਨੁੱਖ ਦੀ ਦੇਹੀ ਦਾ ਕੋਈ ਵੀ ਇਲਾਜ ਨਹੀਂ ਬਣ ਆਉਂਦਾ।

(ਜਿਵੇਂ) ਨੇਤਰ-ਹੀਣ ਮਨੁਖ ਕਿਸੇ ਦੇ ਰੂਪ ਰੰਗ ਅਤੇ ਦੰਦਾਂ ਦੀ ਸੁੰਦਰਤਾ ਨਹੀਂ ਜਾਣ ਸਕਦਾ ਅਤੇ ਡੋਰਾ ਮਨੁੱਖ (ਨਾ ਸੁਣ ਸਕਣ ਕਰਕੇ) ਕਿਸੇ ਦੀ ਪ੍ਰਸੰਨਤਾ ਜਾਂ ਅਪ੍ਰਸੰਨਤਾ (ਨਰਾਜ਼ਗੀ) ਨਹੀਂ ਮਹਿਸੂਸ ਕਰ ਸਕਦਾ।

(ਇਸੇ ਤਰ੍ਹਾਂ) ਹੋਰ ਦੇਵਤਿਆਂ ਦਾ ਸੇਵਕ ਸਤ ਸਰੂਪ ਗੁਰਦੇਵ ਦੀ ਸੇਵਾ (ਦੇ ਅਗੰਮੀ ਅਨੰਦ) ਨੂੰ ਜਾਣ ਨਹੀਂ ਸਕਦਾ, ਜਿਵੇਂ ਕਿ ਜਵਾਹਾਂ ਦਾ ਘਾਹ ਵਰਖਾ ਨੂੰ ਨਹੀਂ ਚਾਹੁੰਦਾ।੪੪੩।

**ਜੈਸੇ ਭੂਲਿ ਬਛੁਰਾ ਪਰਤ ਆਨ ਗਾਇ ਥਨ, ਬਹੁਰਿਓ ਮਿਲਤ ਮਾਤ ਬਾਤ ਨ ਸਮਾਰ ਹੈ ॥**
**ਜੈਸੇ ਆਨ ਸਰ ਭ੍ਰਮਿ ਆਵੈ ਮਾਨਸਰ ਹੰਸ, ਦੇਤ ਮੁਕਤਾ ਅਮੋਲ ਦੋਖ ਨ ਬੀਚਾਰ ਹੈ ॥**
**ਜੈਸੇ ਨ੍ਰਿਪ ਸੇਵਕ ਜਉ ਆਨ ਦੁਆਰ ਹਾਰਿ ਆਵੈ, ਚਉਗਨੋ ਬਢਾਵੈ ਨ ਅਵਗਿਆ ਉਰਿਧਾਰ ਹੈ ॥**
**ਸਤਿਗੁਰ ਅਸਰਨਿ ਸਰਨਿ ਦਇਆਲ ਦੇਵ, ਸਿਖਨ ਕੋ ਭੂਲਿਬੋ ਨ ਰਿਦ ਮੈ ਨਿਹਾਰ ਹੈ ॥੪੪੪॥**

***ਪਦ ਅਰਥ :*** ਭੂਲਿ—ਭੁਲ ਕੇ। ਬਛੁਰਾ—ਵੱਛਾ। ਆਨ ਗਾਇ—ਹੋਰ ਗਊ ਦੇ। ਬਹੁਰਿਓ—ਫਿਰ, ਮੁੜਨ 'ਤੇ। ਬਾਤ ਨ ਸਮਾਰ ਹੈ—ਗੱਲ (ਭੁਲ) ਨਹੀਂ ਚਿਤਾਰਦੀ। ਸਰ—ਸਰੋਵਰ, ਤਲਾਬ। ਮੁਕਤਾ—ਮੋਤੀ। ਦੋਖ—ਔਗੁਣ, ਭੁਲ। ਨ੍ਰਿਪ—ਰਾਜਾ। ਚਉਗਨੋ ਬਢਾਵੈ—ਚੌਗੁਣਾ ਮਾਣ ਸਤਿਕਾਰ ਵਧਾ ਦਿੰਦਾ ਹੈ। ਅਵਗਿਆ—ਭੁਲ। ਉਰਿਧਾਰ—ਹਿਰਦੇ ਵਿਚ ਲਿਆਂਦਾ। ਅਸਰਨਿ

ਸਰਨਿ—ਨਿਆਸਰਿਆਂ ਦਾ ਆਸਰਾ। ਦੇਵ—ਪ੍ਰਕਾਸ਼ ਰੂਪ। ਭੂਲਿਬੋ—ਭੁਲ-ਗਲਤੀ। ਨਿਹਾਰ—ਵੇਖਣਾ।

***ਅਰਥ :*** ਜਿਵੇਂ ਵੱਛਾ ਭੁਲ ਕੇ ਹੋਰ ਗਊ ਦੇ ਥਣਾਂ ਨੂੰ ਜਾ ਮੂੰਹ ਮਾਰਦਾ ਹੈ ਤਾਂ (ਸਮਝ ਆਉਣ 'ਤੇ) ਫਿਰ ਜਦ ਆਪਣੀ ਮਾਂ ਨੂੰ ਆ ਮਿਲਦਾ ਹੈ, ਤਾਂ ਮਾਂ ਉਸ ਦੀ ਭੁਲ ਨਹੀਂ ਚਿਤਾਰਦੀ (ਅਤੇ ਦੁੱਧ ਪਿਆਲਦੀ ਹੈ)।

ਜਿਵੇਂ ਹੰਸ ਕਿਸੇ ਹੋਰ ਸਰੋਵਰ ਤੋਂ ਭਟਕ ਕੇ ਮਾਨ ਸਰੋਵਰ 'ਤੇ ਆ ਜਾਂਦਾ ਹੈ ਤਾਂ ਮਾਨ ਸਰੋਵਰ ਉਸ ਦੀ ਭੁਲ ਨੂੰ ਨਹੀਂ ਵਿਚਾਰਦਾ ਅਤੇ (ਉਸ ਨੂੰ ਪਾਨ ਕਰਨ ਲਈ) ਅਮੋਲਕ ਮੋਤੀ ਦੇਂਦਾ ਹੈ।

ਜਿਵੇਂ ਰਾਜੇ ਦਾ ਸੇਵਕ ਜਦੋਂ ਕਿਸੇ ਹੋਰ ਦੁਆਰ ਤੋਂ ਭਟਕ ਕੇ ਮੁੜ ਰਾਜ-ਦੁਆਰ 'ਤੇ ਆ ਜਾਂਦਾ ਹੈ ਤਾਂ ਰਾਜਾ ਉਸ ਦੀ ਭੁਲ ਨੂੰ ਹਿਰਦੇ ਵਿਚ ਨਹੀਂ ਰਖਦਾ, ਸਗੋਂ ਉਸ ਦਾ ਮਾਣ ਮਰਤਬਾ ਚੌਗੁਣਾ ਵਧਾ ਦੇਂਦਾ ਹੈ।

ਇਸੇ ਤਰ੍ਹਾਂ ਪ੍ਰਕਾਸ਼ ਸਰੂਪ ਦਇਆਲੂ ਸਤਿਗੁਰੂ ਜੀ ਨਿਆਸਰਿਆਂ ਨੂੰ ਆਸਰਾ ਦੇਣ ਵਾਲੇ ਹਨ, ਉਹ (ਗੁਰੂ-ਦਰ ਤੋਂ ਵਿਛੜ ਕੇ ਹੋਰ ਦੇਵੀ-ਦੇਵਤਿਆਂ ਦੇ ਦਰ 'ਤੇ) ਭਟਕੇ ਹੋਏ ਸਿੱਖਾਂ ਦੀਆਂ ਭੁਲਾਂ-ਗਲਤੀਆਂ ਨੂੰ ਹਿਰਦੇ ਵਿਚ ਨਹੀਂ ਵਸਾਂਦੇ।੪੪੪।

**ਬਾਂਝ ਬਧੂ ਪੁਰਖੁ ਨਿਪੁੰਸਕ ਨ ਸੰਤਤਿ ਹੋਇ, ਸਲਿਲ ਬਿਲੋਏ ਕਤ ਮਾਖਨ ਪ੍ਰਗਾਸ ਹੈ ॥**
**ਫਨ ਗਹਿ ਦੁਗਧ ਪੀਆਏ ਨ ਮਿਟਤ ਬਿਖੁ, ਮੂਰੀ ਖਾਏ ਮੁਖ ਸੈ ਨ ਪ੍ਰਗਟੇ ਸੁਬਾਸ ਹੈ ॥**
**ਮਾਨਸਰ ਪਰ ਬੈਠੇ ਬਾਇਸੁ ਉਦਾਸ ਬਾਸ, ਅਰਗਜਾ ਲੇਪੁ ਖਰ ਭਸਮ ਨਿਵਾਸ ਹੈ ॥**
**ਆਨ ਦੇਵ ਸੇਵਕ ਨ ਜਾਨੇ ਗੁਰਦੇਵ ਸੇਵ, ਕਠਨ ਕੁਟੇਵ ਨ ਮਿਟਤ ਦੇਵ ਦਾਸ ਹੈ ॥੪੪੫॥**

***ਪਦ ਅਰਥ :*** ਬਾਂਝ ਬਧੂ—ਸੰਢ ਇਸਤ੍ਰੀ। ਨਿਪੁੰਸਕ—ਖੁਸਰਾ, ਹੀਜੜਾ। ਸੰਤਤਿ—ਸੰਤਾਨ, ਔਲਾਦ। ਸਲਿਲ—ਪਾਣੀ। ਬਿਲੋਏ—ਰਿੜਕਿਆਂ। ਕਤ—ਕਿਵੇਂ ? ਪ੍ਰਗਾਸ—ਪ੍ਰਗਟਣਾ, ਨਿਕਲਣਾ। ਫਨ—ਫਨੀਅਰ ਸੱਪ। ਗਹਿ—ਪਕੜ ਕੇ। ਦੁਗਧ—ਦੁੱਧ। ਬਿਖੁ—ਜ਼ਹਿਰ। ਮੂਰੀ—ਮੂਲੀ। ਸੁਬਾਸ—ਚੰਗੀ ਵਾਸ਼ਨਾ। ਮਾਨਸਰ—ਮਾਨ ਸਰੋਵਰ। ਬਾਇਸੁ—ਕਾਂ। ਅਰਗਜਾ—ਕੇਸਰ ਕਸਤੂਰੀ ਆਦਿ ਕਈ ਸੁਗੰਧੀਆਂ ਦਾ ਮਿਲਾਨ। ਲੇਪੁ—ਲੇਪਣ। ਖਰ—ਖੋਤਾ। ਆਨ—ਹੋਰ। ਕਠਨ—ਕਰੜਾ। ਕੁਟੇਵ—ਬੁਰੀ ਆਦਤ, ਭੈੜੀ ਵਾਦੀ। ਦੇਵ ਦਾਸ—ਦੇਵਤਿਆਂ ਦਾ ਸੇਵਕ।

***ਅਰਥ :*** (ਜਿਵੇਂ) ਸੰਢ ਔਰਤ ਅਤੇ ਹੀਜੜੇ ਮਨੁੱਖ ਤੋਂ ਸੰਤਾਨ ਨਹੀਂ ਹੁੰਦੀ, ਅਤੇ ਪਾਣੀ ਰਿੜਕਿਆਂ ਮੱਖਣ ਕਿਵੇਂ ਨਿਕਲ ਸਕਦਾ ਹੈ ? (ਨਹੀਂ ਨਿਕਲ ਸਕਦਾ)।

(ਜਿਵੇਂ) ਫਨੀਅਰ ਸੱਪ ਨੂੰ ਫੜ ਕੇ ਦੁੱਧ ਪਿਆਈਏ ਤਾਂ ਉਸ ਦੀ ਜ਼ਹਿਰ ਨਹੀਂ ਮਿਟ ਸਕਦੀ, ਅਤੇ ਮੂਲੀ ਖਾਧਿਆਂ ਮੂੰਹ 'ਚੋਂ ਚੰਗੀ ਵਾਸ਼ਨਾ ਨਹੀਂ ਆ ਸਕਦੀ।

(ਜਿਵੇਂ) ਮਾਨ ਸਰਵੋਰ 'ਤੇ (ਗੰਦਗੀ ਖਾਣ ਵਾਲਾ) ਕਾਂ ਜੇ ਜਾ ਬੈਠੇ ਤਾਂ ਉਥੋਂ ਦਾ ਵਾਸਾ ਉਸ ਲਈ ਉਦਾਸੀ ਵਾਲਾ ਹੁੰਦਾ ਹੈ, ਅਤੇ ਖੋਤੇ ਨੂੰ ਜੇ ਸੁਗੰਧਤ ਪਦਾਰਥਾਂ ਦੇ ਅਰਗਜੇ ਦਾ ਲੇਪ ਕਰ ਦੇਈਏ ਤਾਂ ਉਸ ਨੇ ਸੁਆਹ-ਮਿੱਟੀ ਵਿਚ ਹੀ ਲੇਟਣਾ ਹੈ।

(ਇਸੇ ਤਰ੍ਹਾਂ) ਹੋਰ ਦੇਵਤਿਆਂ ਦਾ ਸੇਵਕ ਸੱਚੇ ਗੁਰਦੇਵ ਦੀ ਅਨੰਦਤ ਸੇਵਾ ਦੀ ਸਾਰ ਨਹੀਂ ਜਾਣ ਸਕਦਾ, ਕਿਉਂਕਿ ਦੇਵਤਿਆਂ ਦੇ ਸੇਵਕ ਦੀ (ਕਈ ਪਖੰਡਾਂ-ਦਿਖਾਵਿਆਂ ਵਾਲੀ) ਕਰੜੀ ਤੇ ਭੈੜੀ ਵਾਦੀ ਮਿਟ ਨਹੀਂ ਸਕਦੀ।੪੪੫।

**ਜੈਸੇ ਤਉ ਗਗਨ ਘਟਾ ਘਮੰਡ ਬਿਲੋਕੀਅਤਿ, ਗਰਜਿ ਗਰਜਿ ਬਿਨੁ ਬਰਖਾ ਬਿਲਾਤ ਹੈ ॥**
**ਜੈਸੇ ਤਉ ਹਿਮਾਚਲਿ ਕਠੋਰ ਅਉ ਸੀਤਲ ਅਤਿ, ਸਕੀਐ ਨ ਖਾਇ ਖਾਏ ਤ੍ਰਿਖਾ ਨ ਮਿਟਾਤ ਹੈ ॥**
**ਜੈਸੇ ਓਸ ਪਰਤ ਕਰਤ ਹੈ ਸਜਲ ਦੇਹੀ, ਰਾਖੀਐ ਚਿਰੰਕਾਲ ਨ ਠਉਰ ਠਹਿਰਾਤ ਹੈ ॥**
**ਤੈਸੇ ਆਨ ਦੇਵ ਸੇਵ ਤ੍ਰਿਬਿਧੀ ਚਪਲ ਫਲ, ਸਤਿਗੁਰ ਅੰਮ੍ਰਿਤ ਪ੍ਰਵਾਹ ਨਿਸ ਪ੍ਰਾਤ ਹੈ ॥੪੪੬॥**

***ਪਦ ਅਰਥ :*** ਗਗਨ—ਅਕਾਸ਼। ਘਟਾ ਘਮੰਡ—ਬੱਦਲਾਂ ਦੀ ਘਨਘੋਰ ਘਟਾ। ਬਿਲੋਕੀਅਤਿ—ਵੇਖੀਦੀ ਹੈ। ਬਰਖਾ—ਵਰਖਾ, ਬਾਰਸ਼। ਬਿਲਾਤ ਹੈ—ਨਾਸ ਹੋ ਜਾਂਦੀ ਹੈ, ਉਡ ਪੁਡ ਜਾਂਦੀ ਹੈ। ਹਿਮਾਚਲਿ—ਹਿਮ-ਅਚਲ, ਬਰਫ਼ ਦਾ ਪਹਾੜ। ਕਠੋਰ—ਕਰੜਾ। ਸੀਤਲ—ਠੰਢਾ। ਤ੍ਰਿਖਾ—ਤ੍ਰੇਹ, ਪਿਆਸ। ਓਸ—ਤ੍ਰੇਲ, ਸ਼ਬਨਮ। ਚਿਰੰਕਾਲ—ਬਹੁਤ ਦੇਰ ਤਕ। ਠਉਰ—ਥਾਂ। ਆਨ ਦੇਵ—ਹੋਰ ਦੇਵਤੇ। ਤ੍ਰਿਬਿਧੀ—ਤ੍ਰਿਗੁਣੀ (ਤਿੰਨ ਗੁਣ : ਰਜੋ, ਤਮੋ, ਸਤੋ)। ਚਪਲ—ਚਲਾਇਮਾਨ, ਨਾਸਵੰਤ। ਨਿਸ ਪ੍ਰਾਤ—ਰਾਤ ਦਿਨ, ਸਦੀਵਕਾਲ।

***ਅਰਥ :*** ਜਿਵੇਂ ਕਿ (ਕਈ ਵਾਰ) ਅਕਾਸ਼ ਵਿਚ ਬੱਦਲਾਂ ਦੀ ਘਨਘੋਰ ਘਟਾ ਵੇਖੀਦੀ ਹੈ, ਪਰ ਉਹ ਗਰਜ ਗਰਜ ਕੇ,

ਵਰਖਾ ਕੀਤੇ ਬਿਨਾਂ ਹੀ ਉੱਡ-ਪੁੱਡ ਜਾਂਦੀ ਹੈ।

ਜਿਵੇਂ ਕਿ ਬਰਫ਼ਾਨੀ ਪਹਾੜ ਬਹੁਤ ਕਰੜਾ ਅਤੇ ਅਤੀ ਠੰਢਾ ਹੁੰਦਾ ਹੈ, ਉਸ ਤੋਂ ਕੁਝ ਖਾਧਾ ਨਹੀਂ ਜਾ ਸਕਦਾ ਅਤੇ ਨਾ ਹੀ (ਬਰਫ਼ ਨੂੰ) ਖਾ ਕੇ ਪਿਆਸ ਮਿਟਾਈ ਜਾ ਸਕਦੀ ਹੈ।

ਜਿਵੇਂ ਤ੍ਰੇਲ ਪਿਆਂ, ਉਹ ਸਰੀਰ ਨੂੰ ਗਿਲਾ ਕਰ ਦਿੰਦੀ ਹੈ, ਪਰ ਉਸ ਨੂੰ ਕਿਸੇ ਥਾਂ ਬਹੁਤਾ ਚਿਰ ਨਹੀਂ ਰਖਿਆ ਜਾ ਸਕਦਾ, ਕਿਉਂਕਿ ਉਹ ਬਹੁਤਾ ਸਮਾਂ ਸੰਭਾਲੀ ਨਹੀਂ ਰਹਿ ਸਕਦੀ।

ਤਿਵੇਂ ਹੀ ਤਿੰਨਾਂ ਗੁਣਾਂ ਵਿਚ ਵਿਚਰਨ ਵਾਲੇ ਦੇਵਤਿਆਂ ਦੀ ਸੇਵਾ ਦਾ ਫਲ ਤਿੰਨਾਂ ਗੁਣਾਂ ਵਿਚ ਪਰਵਿਰਤ ਕਰਨ ਵਾਲਾ ਅਤੇ ਚਲਾਇਮਾਨ ਹੈ। ਕੇਵਲ ਸੱਚੇ ਗੁਰਦੇਵ ਦੀ ਸਫਲ ਸੇਵਾ ਕਾਰਨ ਹੀ ਨਾਮ-ਬਾਣੀ ਦਾ ਅੰਮ੍ਰਿਤ ਪ੍ਰਵਾਹ ਦਿਨ ਰਾਤ (ਸਦੀਵਕਾਲ) ਜਾਰੀ ਰਹਿੰਦਾ ਹੈ।੪੪੬।

**ਬੈਸਨੋ ਅਨੰਨਿ ਬ੍ਰਹਮੰਨਿ ਸਾਲਗ੍ਰਾਮ ਸੇਵਾ, ਗੀਤਾ ਭਾਗਵਤ ਸ੍ਰੋਤਾ ਏਕਾਕੀ ਕਹਾਵਹੀ॥**
**ਤੀਰਥ ਧਰਮ ਦੇਵ ਜਾਤ੍ਰਾ ਕਉ ਪੰਡਿਤ ਪੂਛਿ, ਕਰਤ ਗਵਨ ਸੋ ਮਹੂਰਤ ਸੋਧਾਵਹੀ॥**
**ਬਾਹਰਿ ਨਿਕਸਿ ਗਰਧਬ ਸ੍ਵਾਨ ਸਗਨ ਕੈ, ਸੰਕਾ ਉਪਰਾਜਿ ਬਹੁਰਿ ਘਰਿ ਆਵਹੀ॥**
**ਪਤਿਬ੍ਰਤ ਗਹਿ ਰਹਿ ਸਕਤ ਨ ਏਕਾ ਟੇਕ, ਦੁਬਿਧਾ ਅਛਿਤ ਨ ਪਰੰਮ ਪਦੁ ਪਾਵਹੀ॥੪੪੭॥**

***ਪਦ ਅਰਥ :*** ਬੈਸਨੋ—ਵਿਸ਼ਨੂੰ-ਭਗਤ। ਅਨੰਨਿ—ਅਨਿੰਨ, ਇਕ ਦਾ ਸੇਵਕ, ਪੂਰਨ ਸ਼ਰਧਾਵਾਨ। ਬ੍ਰਹਮੰਨਿ—ਬ੍ਰਾਹਮਣ। ਸਾਲਗ੍ਰਾਮ—ਸ਼ਾਲਗ੍ਰਾਮ ਨਗਰ ਕੋਲੋਂ ਗੰਡਕੀ ਨਦੀ ਵਿਚੋਂ ਨਿਕਲਿਆ ਗੋਲ ਪੱਥਰ, ਜਿਸ ਉਤੇ ਚਕ੍ਰ ਦਾ ਚਿੰਨ੍ਹ ਹੁੰਦਾ ਹੈ, ਹਿੰਦੂ ਇਸਨੂੰ ਵਿਸ਼ਨੂੰ ਦੀ ਮੂਰਤੀ ਮੰਨਦੇ ਹਨ। ਸ੍ਰੋਤਾ—ਸੁਣਨ ਵਾਲਾ। ਏਕਾਕੀ—ਇਕਾਂਤ। ਧਰਮ—ਧਰਮ ਅਸਥਾਨ। ਦੇਵ—ਦੇਵ ਮੰਦਰ। ਜਾਤ੍ਰਾ—ਯਾਤਰਾ। ਪੰਡਿਤ—ਵਿਦਵਾਨ, ਗਿਆਨੀ। ਗਵਨ—ਤੁਰਨਾ। ਮਹੂਰਤ—ਜੋਤਸ਼ੀ ਤੋਂ ਪੁਛਿਆ ਸ਼ੁਭ ਸਮਾਂ। ਨਿਕਸਿ—ਨਿਕਲ ਕੇ। ਗਰਧਬ—ਖੋਤਾ। ਸ੍ਵਾਨ—ਕੁੱਤਾ। ਉਪਰਾਜਿ—ਉਪਜਣਾ। ਬਹੁਰਿ—ਮੁੜ ਕੇ। ਪਤਿਬ੍ਰਤ—ਪਤੀ ਵਿਚ ਪੂਰੀ ਸ਼ਰਧਾ ਰਖਣ ਵਾਲੀ ਇਸਤ੍ਰੀ। ਗਹਿ—ਦ੍ਰਿੜ੍ਹ ਕਰ ਕੇ। ਦੁਬਿਧਾ—ਦਵੈਤਾ, ਦੁਚਿਤਾ-ਪਣ। ਅਛਿਤ—ਹੋਣ ਕਰਕੇ।

***ਅਰਥ :*** ਜੇ ਕੋਈ ਵਿਸ਼ਨੂੰ ਦਾ ਅਨਿੰਨ ਉਪਾਸ਼ਕ ਹੈ, ਬ੍ਰਾਹਮਣ ਹੈ, ਸਾਲਗ੍ਰਾਮ ਦੀ ਪੂਜਾ ਕਰਦਾ ਹੈ ਅਤੇ ਇਕਾਂਤ ਵਿਚ ਗੀਤਾ ਤੇ ਭਾਗਵਤ ਦੇ ਪਾਠ ਸੁਣਨ ਦਾ ਸ੍ਰੋਤਾ ਕਹਾਉਂਦਾ ਹੈ;

ਤੀਰਥਾਂ ਦੇ ਕੰਢੇ, ਧਰਮ-ਸਥਾਨਾਂ ਅਤੇ ਦੇਵਤਿਆਂ ਦੇ ਮੰਦਰਾਂ ਦੀ ਯਾਤਰਾ 'ਤੇ ਜਾਣ ਸਮੇਂ ਕਿਸੇ ਵਿਦਵਾਨ ਪੰਡਤ ਪਾਸੋਂ ਸ਼ੁਭ ਮਹੂਰਤ ਸੁਧਾਉਂਦਾ ਹੈ;

ਪਰ (ਘਰੋਂ), ਬਾਹਰ ਨਿਕਲ ਕੇ ਕਿਸੇ ਖੋਤੇ ਜਾਂ ਕੁੱਤੇ ਦੇ ਅਪਸ਼ਗਣ ਕਰਕੇ ਸ਼ੰਕਾ ਉਤਪੰਨ ਹੋ ਆਉਂਦੀ ਹੈ ਤਾਂ ਮੁੜ ਕੇ ਘਰ ਵਿਚ ਵਾਪਸ ਆ ਜਾਂਦਾ ਹੈ।

ਜੋ ਪ੍ਰਾਣੀ ਪਤੀਬ੍ਰਤਾ ਇਸਤ੍ਰੀ ਵਾਂਗ ਇਕ ਗੁਰੂ-ਪਰਮੇਸ਼ਰ ਦਾ ਹੋ ਕੇ, ਉਸ ਦੀ ਟੇਕ ਆਸਰਾ ਦ੍ਰਿੜ੍ਹ ਕਰ ਕੇ ਨਹੀਂ ਲੈਂਦਾ (ਅਤੇ ਆਨ-ਦੇਵੀ ਦੇਵਤਿਆਂ ਦਾ ਸੇਵਕ ਹੋ ਕੇ ਭਟਕਦਾ ਫਿਰਦਾ ਹੈ) ਉਹ ਦਵੈਤਾ ਭਾਵ (ਦੁਚਿਤੀ) ਵਿਚ ਫਸਿਆ ਹੋਣ ਕਰਕੇ, (ਪ੍ਰਭੂ-ਪ੍ਰਾਪਤੀ ਦੇ) ਪਰਮ ਪਦ ਨੂੰ ਨਹੀਂ ਪ੍ਰਾਪਤ ਕਰ ਸਕਦਾ।੪੪੭।

**ਗੁਰ ਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ, ਪਤਿਬ੍ਰਤ ਏਕ ਟੇਕ ਦੁਬਿਧਾ ਨਿਵਾਰੀ ਹੈ॥**
**ਪੂਛਤ ਨ ਜੋਤਕ ਅਉ ਬੇਦ ਥਿਤਿ ਵਾਰ ਕਛੁ, ਗ੍ਰਿਹ ਅਉ ਨਖਤ੍ਰ ਕੀ ਨ ਸੰਕਾ ਉਰਧਾਰੀ ਹੈ॥**
**ਜਾਨਤ ਨ ਸਗਨ ਲਗਨ ਆਨ ਦੇਵ ਸੇਵ, ਸਬਦ ਸੁਰਤਿ ਲਿਵ ਨੇਹੁ ਨਿਰੰਕਾਰੀ ਹੈ॥**
**ਸਿਖ ਸੰਤ ਬਾਲਕ ਸ੍ਰੀ ਗੁਰ ਪ੍ਰਤਿਪਾਲਕ ਹੁਇ, ਜੀਵਨ ਮੁਕਤਿ ਗਤਿ ਬ੍ਰਹਮ ਬੀਚਾਰੀ ਹੈ॥੪੪੮॥**

***ਪਦ ਅਰਥ :*** ਮਿਲਾਪ—ਇਕ-ਮਿਕਤਾ। ਪ੍ਰਤਾਪ—ਵਡਿਆਈ, ਗੁਣ। ਪਤਿਬ੍ਰਤ—ਪਤੀ ਵਿਚ ਪੂਰੀ ਸ਼ਰਧਾ ਰਖਣ ਵਾਲੀ ਇਸਤ੍ਰੀ। ਦੁਬਿਧਾ—ਦਵੈਤਾ, ਦੁਜੈਗੀ। ਨਿਵਾਰੀ ਹੈ—ਦੂਰ ਕਰ ਦਿਤੀ ਹੈ। ਜੋਤਕ—ਜੋਤਸ਼। ਗ੍ਰਿਹ—੯ ਗ੍ਰਹ। ਨਖਤ੍ਰ—੨੭ ਨਛਤ੍ਰ। ਉਰਧਾਰੀ—ਹਿਰਦੇ ਵਿਚ ਧਾਰਨਾ। ਸਗਨ—ਚੰਗੇ ਮੰਦੇ ਫਲ ਦਸਣ ਵਾਲੇ ਚਿੰਨ੍ਹ। ਲਗਨ—ਰਾਸ਼ੀਆਂ ਦਾ ਉਦੈ। ਆਨ ਦੇਵ ਸੇਵ—ਹੋਰ ਦੇਵਤਿਆਂ ਦੀ ਸੇਵਾ। ਨੇਹੁ—ਪਿਆਰ। ਨਿਰੰਕਾਰੀ—ਨਿਰੰਕਾਰ ਵਾਲਾ, ਅਗੰਮੀ। ਸੰਤ—ਸਤਿ ਪੁਰਖ, ਸ੍ਰੇਸ਼ਟ ਗੁਣਾਂ ਵਾਲੇ ਪੁਰਖ। ਪ੍ਰਤਿਪਾਲਕ—ਪਾਲਣ ਪੋਸਣ ਕਰਨ ਵਾਲਾ, ਰਖਿਆ ਕਰਨ ਵਾਲਾ। ਮੁਕਤਿ ਗਤਿ—ਖਲਾਸੀ,

ਛੁਟਕਾਰਾ ਕਰਾਉਣਾ। ਬ੍ਰਹਮ ਬੀਚਾਰੀ—ਇਕ ਵਾਹਿਗੁਰੂ ਦੀ ਵੀਚਾਰ ਵਾਲਾ।

***ਅਰਥ :*** ਗੁਰੂ ਨਾਲ ਸਿਖ ਦੀ ਸੰਗਤਿ, ਇਕ-ਮਿਕਤਾ ਹੋਣ ਦਾ ਗੁਣ ਇਉਂ ਹੈ ਜਿਵੇਂ ਪਤੀਬ੍ਰਤਾ ਇਸਤ੍ਰੀ ਦੂਜਾ-ਪਣ ਦੂਰ ਕਰ ਦਿੰਦੀ ਹੈ ਅਤੇ ਕੇਵਲ ਇਕੋ ਪਤੀ ਦੀ ਟੇਕ ਰਖਦੀ ਹੈ।

(ਸਤਿਗੁਰੂ ਦੀ ਇਕੋ ਓਟ ਰਖਣ ਵਾਲਾ ਸਿਖ) ਨਾ ਜੋਤਸ਼ ਅਤੇ ਨਾ ਵੇਦ ਪੁਛਦਾ ਹੈ ਅਤੇ ਨਾ ਹੀ ਥਿਤ ਵਾਰ ਜਾਂ ਗ੍ਰਹਿਆਂ ਤੇ ਨਛਤ੍ਰਾਂ ਆਦਿ ਦੀ ਕੋਈ ਸ਼ੰਕਾ ਹਿਰਦੇ ਵਿਚ ਲਿਆਂਦਾ ਹੈ।

(ਗੁਰੂ ਚਰਨਾਂ ਵਿਚ ਜੁੜਿਆ ਗੁਰਸਿਖ) ਸ਼ਗਨ, ਲਗਨ ਅਤੇ ਹੋਰ ਦੇਵੀ-ਦੇਵਤਿਆਂ ਦੀ ਸੇਵਾ ਜਾਣਦਾ ਹੀ ਨਹੀਂ) ਉਸ ਦਾ ਨਿਰੰਕਾਰ ਸਰੂਪ ਸਤਿਗੁਰੂ ਨਾਲ ਅਜਿਹਾ ਅਗੰਮੀ ਪਿਆਰ ਹੁੰਦਾ ਹੈ ਕਿ ਸੁਰਤਿ ਵਿਚ ਸਤਿਗੁਰੂ ਦੇ ਦ੍ਰਿੜ੍ਹਾਏ ਸ਼ਬਦ ਨੂੰ ਟਿਕਾਅ ਕੇ, ਉਸ ਵਿਚ ਲਿਵ ਲਾਈ ਰਖਦਾ ਹੈ।

ਸ੍ਰੇਸ਼ਟ ਗੁਣਾਂ ਵਾਲੇ ਗੁਰਸਿਖ-ਬਾਲਕਾਂ ਦੇ, ਗੁਰਦੇਵ ਜੀ (ਪਿਤਾ ਵਾਂਗ) ਰਖਿਆ ਤੇ ਪਾਲਣ ਕਰਨ ਵਾਲੇ ਹਨ। (ਐਸੇ ਗੁਰਸਿੱਖਾਂ ਨੂੰ) ਸਤਿਗੁਰੂ ਜੀ (ਸਭ ਫੋਕਟ ਕਰਮਾਂ ਤੋਂ) ਜੀਂਦੇ-ਜੀ ਛੁਡਾ ਲੈਂਦੇ ਹਨ ਅਤੇ ਕੇਵਲ ਇਕ ਵਾਹਿਗੁਰੂ ਦੀ ਵੀਚਾਰ ਵਾਲੇ ਬਣਾ ਦੇਂਦੇ ਹਨ।੪੪੮।

**ਨਾਰਿ ਕੈ ਭਤਾਰ ਕੈ ਸਨੇਹ ਪਤਿਬ੍ਰਤਾ ਹੁਇ, ਗੁਰਸਿਖ ਏਕ ਟੇਕ ਪਤਿਬ੍ਰਤ ਲੀਨ ਹੈ॥**
**ਰਾਗ ਨਾਦ ਬਾਦ ਅਉ ਸੰਬਾਦ ਪਤਿਬ੍ਰਤਾ ਹੁਇ, ਬਿਨੁ ਗੁਰ ਸਬਦ ਨ ਕਾਨ ਸਿਖ ਦੀਨ ਹੈ॥**
**ਰੂਪ ਰੰਗ ਅੰਗ ਸਰਬੰਗ ਹੇਰੇ ਪਤਿਬ੍ਰਤਾ, ਆਨ ਦੇਵ ਸੇਵਕ ਨ ਦਰਸਨ ਕੀਨ ਹੈ॥**
**ਸੁਜਨ ਕੁਟੰਬ ਗ੍ਰਿਹਿ ਗਉਨ ਕਰੈ ਪਤਿਬ੍ਰਤਾ, ਆਨ ਦੇਵ ਸਥਾਨ ਜੈਸੇ ਜਲ ਬਿਨੁ ਮੀਨ ਹੈ॥੪੪੯॥**

***ਪਦ ਅਰਥ :*** ਨਾਰਿ—ਨਾਰੀ, ਇਸਤ੍ਰੀ। ਭਤਾਰ—ਪਤੀ। ਸਨੇਹ—ਪਿਆਰ, ਪ੍ਰੀਤ। ਪਤਿਬ੍ਰਤਾ—ਪਤੀ ਵਿਚ ਪੂਰੀ ਸ਼ਰਧਾ ਰਖਣ ਵਾਲੀ ਇਸਤ੍ਰੀ। ਲੀਨ—ਲੈਂਦਾ। ਨਾਦ ਬਾਦ—ਵਾਜਿਆਂ ਦੀਆਂ ਧੁਨਾਂ। ਅਉ—ਅਤੇ। ਸੰਬਾਦ—ਚਰਚਾ, ਗੱਲ ਬਾਤ। ਸਰਬੰਗ—ਸਾਰੇ ਅੰਗ। ਹੇਰੇ—ਵੇਖਦੀ ਹੈ। ਸੁਜਨ—ਸ੍ਵਜਨ, ਆਪਣੇ ਆਦਮੀ। ਸੁਜਨ ਕੁਟੰਬ ਗ੍ਰਿਹਿ—ਆਪਣੇ ਸੰਬੰਧੀਆਂ ਦੇ ਘਰ ਵਿਚ। ਗਉਨ ਕਰੈ—ਵਿਚਰਦੀ ਹੈ। ਆਨ ਦੇਵ ਸਥਾਨ—ਹੋਰ ਦੇਵਤਿਆਂ ਦੇ ਅਸਥਾਨ। ਮੀਨ—ਮੱਛੀ।

***ਅਰਥ :*** (ਜਿਵੇਂ) ਪਤਨੀ ਪਤੀ ਦੇ ਪ੍ਰੇਮ ਪ੍ਰਾਇਣ ਹੋ ਕੇ ਰਹਿਣ ਵਿਚ ਹੀ ਪਤੀਬ੍ਰਤਾ ਹੁੰਦੀ ਹੈ। (ਤਿਵੇਂ ਪਤੀਬ੍ਰਤਾ ਇਸਤ੍ਰੀ ਵਾਂਗ) ਗੁਰੂ ਕਾ ਆਗਿਆਕਾਰੀ ਸਿਖ ਇਕ ਗੁਰੂ-ਵਾਹਿਗੁਰੂ ਦੀ ਹੀ ਟੇਕ ਲੈਂਦਾ ਹੈ (ਭਾਵ, ਸੱਚੀ ਸਵਾਮੀ-ਭਗਤੀ ਨਿਭਾਂਦਾ ਹੈ)।

(ਜਿਵੇਂ) ਪਤੀਬ੍ਰਤਾ ਇਸਤ੍ਰੀ ਲਈ (ਪਤੀ ਹੀ ਸਭ ਕੁਝ) ਰਾਗ, ਵਾਜਿਆਂ ਦੀਆਂ ਧੁਨਾਂ ਅਤੇ ਹੋਰ ਹਰ ਤਰ੍ਹਾਂ ਦੀ ਚਰਚਾ ਦਾ ਵਿਸ਼ਾ ਹੁੰਦਾ ਹੈ (ਤਿਵੇਂ) ਗੁਰੂ ਕਾ ਸਨਮੁਖ ਸਿਖ ਗੁਰ-ਸ਼ਬਦ ਦੀ ਗੂੰਜ ਗੁੰਜਾਉਣ ਬਿਨਾਂ ਹੋਰ ਕਿਸੇ ਰਾਗ ਨਾਦ ਬਾਦ ਜਾਂ ਵਾਰਤਾ ਬ੍ਰਿਤਾਂਤ ਵਿਚ ਕੰਨ ਨਹੀਂ ਧਰਦਾ।

(ਜਿਵੇਂ) ਪਤੀਬ੍ਰਤਾ ਇਸਤ੍ਰੀ ਆਪਣੇ ਪਤੀ ਦੇ ਰੂਪ ਰੰਗ ਅਤੇ ਸਰੀਰ ਦੇ ਸਾਰੇ ਅੰਗਾਂ ਦੀ ਸੁੰਦਰਤਾ ਨੂੰ ਹੀ ਵੇਖਦੀ ਹੈ (ਤਿਵੇਂ) ਗੁਰੂ ਕਾ ਅਨਿੰਨ ਸੇਵਕ (ਸੱਚ ਸਰੂਪ ਸਤਿਗੁਰੂ ਦੇ ਦਰਸ਼ਨ ਬਿਨਾਂ) ਹੋਰ ਕਿਸੇ ਦੇਵਤੇ ਦਾ ਨਾ ਸੇਵਕ ਹੁੰਦਾ ਹੈ ਨਾ ਦਰਸ਼ਨ ਕਰਦਾ ਹੈ।

(ਜਿਵੇਂ) ਪਤੀਬ੍ਰਤਾ ਇਸਤ੍ਰੀ ਘਰ ਵਿਚ ਕੇਵਲ ਪਰਵਾਰ ਦੇ ਆਪਣੇ ਸੰਬੰਧੀਆਂ ਦੇ ਘਰ ਵਿਚ ਵਿਚਰਦੀ ਹੈ (ਅਤੇ ਹੋਰ ਕਿਤੇ ਨਹੀਂ ਜਾਂਦੀ) (ਤਿਵੇਂ ਗੁਰਸਿਖ ਵਾਸਤੇ ਸਤਿਗੁਰੂ ਅਤੇ ਸਤਿਗੁਰੂ ਦੀ ਸੰਗਤਿ ਤੋਂ ਬਿਨਾਂ) ਹੋਰ ਦੇਵਤਿਆਂ ਦੇ ਸਥਾਨ ਇਉਂ ਹਨ ਜਿਵੇਂ ਮੱਛੀ ਲਈ ਪਾਣੀ ਤੋਂ ਬਿਨਾਂ ਹੋਰ ਸਭ ਕੁਝ ਮੌਤ ਹੈ।੪੪੯।

**ਐਸੀ ਨਾਇਕਾ ਸੈ ਕੁਆਰ ਪਾਤ੍ਰ ਹੀ ਸੁਪਾਤ੍ਰ ਭਲੀ, ਆਸ ਪਿਆਸੀ ਮਾਤਾ ਪਿਤਾ ਏਕੈ ਕਾਹ ਦੇਤ ਹੈ॥**
**ਐਸੀ ਨਾਇਕਾ ਸੈ ਦੀਨਤਾ ਕੈ ਦੁਹਾਗਨਿ ਭਲੀ, ਪਤਿਤ ਪਾਵਨ ਪ੍ਰਿਅ ਪਾਇ ਲਾਇ ਲੇਤ ਹੈ॥**
**ਐਸੀ ਨਾਇਕਾ ਸੈ ਭਲੋ ਬਿਰਹਾ ਬਿਓਗ ਸੋਗ, ਲਗਨ ਸਗਨ ਸੋਧੇ ਸਰਧਾ ਸਹੇਤ ਹੈ॥**
**ਐਸੀ ਨਾਇਕਾ ਮਾਤ ਗਰਭ ਹੀ ਗਲੀ ਭਲੀ, ਕਪਟ ਸਨੇਹ ਦੁਬਿਧਾ ਜਿਉ ਰਾਹੁ ਕੇਤੁ ਹੈ॥੪੫੦॥**

***ਪਦ ਅਰਥ :*** ਨਾਇਕਾ—ਪਤਨੀ, ਇਸਤ੍ਰੀ। ਕੁਆਰ ਪਾਤ੍ਰ—ਕੁਆਰ ਦੇ ਅਧਿਕਾਰ ਵਾਲੀ, ਕੁਆਰੀ ਕੰਨਿਆ। ਸੁਪਾਤ੍ਰ—ਸ੍ਰੇਸ਼ਟ ਅਧਿਕਾਰਨ। ਏਕੈ ਕਾਹ—ਇਕ ਦੀ ਤਾਬੇਦਾਰੀ (ਸ਼ਰਨ) ਵਿਚ। ਦੀਨਤਾ ਕੈ—ਨਿਰਮਾਣਤਾ ਕਾਰਨ। ਦੁਹਾਗਨਿ—ਛੁਟੜ

ਇਸਤ੍ਰੀ, ਪਤੀ ਦੀ ਤਿਆਗੀ ਹੋਈ ਪਤਨੀ। ਪਤਿਤ ਪਾਵਨ—ਪਾਪੀਆਂ ਨੂੰ ਪਵਿਤਰ ਕਰਨ ਵਾਲਾ, ਪਾਪ ਬਖ਼ਸ਼ਣ ਵਾਲਾ। ਪਾਇ—ਪੈਰੀਂ। ਬਿਰਹਾ ਬਿਓਗ ਸੋਗ—ਵਿਛੋੜਾ ਤੇ ਵਿਛੋੜੇ ਦੀ ਪੀੜਾ ਦਾ ਦੁਖ। ਸਹੇਤ—ਸਮੇਤ। ਹੀ ਗਲੀ—ਸੜੀ ਗਲੀ ਹੀ। ਕਪਟ ਸਨੇਹ—ਪਖੰਡ ਭਰਪੂਰ ਪਿਆਰ। ਦੁਬਿਧਾ—ਦਵੈਤਾ। ਰਾਹੁ ਕੇਤੁ—ਦੋ ਦੁਖਦਾਈ ਗ੍ਰਹ।

***ਅਰਥ :*** ਅਜਿਹੀ (ਕਪਟ-ਸਨੇਹੀ) ਇਸਤ੍ਰੀ ਨਾਲੋਂ ਉਹ ਕੁਆਰੀ ਕੰਨਿਆ ਚੰਗੀ ਹੈ ਜਿਹੜੀ ਉਤਮ ਅਧਿਕਾਰਨ ਬਣਨ ਲਈ ਇਸ ਆਸ ਦੀ ਪਿਆਸੀ ਹੈ ਕਿ ਉਸ ਦੇ ਮਾਪੇ ਕਿਸੇ ਇਕ (ਯੋਗ ਵਰ ਦੀ) ਤਾਬੇਦਾਰੀ ਲੈ ਦੇਣਗੇ।

ਅਜਿਹੀ ਇਸਤ੍ਰੀ ਨਾਲੋਂ ਪਤੀ ਦੀ ਤਿਆਗੀ ਹੋਈ ਉਹ ਇਸਤ੍ਰੀ ਚੰਗੀ ਹੈ, ਜਿਸ ਨੂੰ ਨਿਰਮਾਣਤਾ ਕਾਰਨ ਪਸਚਾਤਾਪ ਕਰਨ ਕਰਕੇ, ਪਾਪ ਬਖ਼ਸ਼ ਦੇਣ ਵਾਲਾ ਪਤੀ ਆਪਣੇ ਚਰਨਾਂ 'ਤੇ ਪਾ ਲੈਂਦਾ ਹੈ।

ਅਜਿਹੀ (ਪਖੰਡੀ) ਔਰਤ ਨਾਲੋਂ (ਪਤੀ ਨਾਲੋਂ ਵਿਛੜੀ ਹੋਈ) ਉਹ ਇਸਤ੍ਰੀ ਵੀ ਚੰਗੀ ਹੈ ਜਿਹੜੀ ਵਿਛੋੜੇ ਤੇ ਉਸ ਦੀ ਪੀੜਾ ਦੇ ਦੁਖ ਕਾਰਨ, ਸ਼ਰਧਾ ਭਾਵਨੀ ਨਾਲ ਪਤੀ-ਮਿਲਾਪ ਲਈ ਲਗਨ ਸ਼ਗਨ ਸੁਧਾਉਂਦੀ ਹੈ।

ਅਜਿਹੀ (ਕਪਟ ਪਿਆਰ ਵਾਲੀ) ਇਸਤ੍ਰੀ ਮਾਤਾ ਦੇ ਗਰਭ ਵਿਚ ਹੀ ਸੜ-ਗਲ ਜਾਂਦੀ ਤਾਂ ਚੰਗੀ ਸੀ। ਕਪਟ-ਪਖੰਡ ਭਰਪੂਰ ਪਿਆਰ ਇਉਂ ਦਵੈਤਾ ਵਾਲਾ ਹੈ ਜਿਵੇਂ (ਸੂਰਜ ਤੇ ਚੰਦ੍ਰਮਾ ਨੂੰ ਗ੍ਰਸ ਲੈਣ ਵਾਲੇ) ਦੁਖਦਾਈ ਗ੍ਰਹ ਰਾਹੂ ਤੇ ਕੇਤੂ ਹਨ।੪੫੦।

(ਸਾਰ ਸਿੱਟਾ ਇਹ ਕਿ ਜਿਹੜਾ ਕਪਟੀ ਪੁਰਖ ਸਤਿਗੁਰੂ ਪ੍ਰਤੀ ਕਪਟ ਪਖੰਡ ਭਰਿਆ ਪਿਆਰ ਜਣਾਉਂਦਾ ਹੈ ਉਸ ਨਾਲੋਂ ਤਾਂ ਸਤਿਗੁਰੂ-ਮਿਲਾਪ ਦੀ ਜਗਿਆਸਾ ਵਾਲਾ; ਸਤਿਗੁਰੂ ਤੋਂ ਤ੍ਰਿਸਕਾਰਿਆ ਪਰ ਪਸਚਾਤਾਪ ਕਰ ਕੇ ਭੁਲ ਬਖ਼ਸ਼ਾਣ ਵਾਲਾ ਅਤੇ ਸਤਿਗੁਰੂ ਤੋਂ ਵਿਛੜ ਗਏ ਪਰ ਵਿਛੋੜੇ ਦੀ ਪੀੜ ਵਿਚ ਪਿਆਰੇ ਪ੍ਰੀਤਮ ਲਈ ਤਰਲੇ ਲੈਣ ਵਾਲਾ ਸਿਖ ਚੰਗਾ ਹੈ, ਜੋ ਕਦੇ ਨ ਕਦੇ ਸਤਿਗੁਰੂ ਨੂੰ ਮਿਲ ਸਕਦਾ ਹੈ। ਪਰ ਕਪਟੀ ਤੇ ਪਖੰਡੀ ਲਈ ਕੋਈ ਥਾਂ ਟਿਕਾਣਾ ਨਹੀਂ।)

**ਜੈਸੇ ਜਲ ਕੂਪ ਨਿਕਸਤ ਜਤਨ ਕੀਏ, ਸੀਚੀਅਤ ਖੇਤ ਏਕੈ ਪਹੁਚਤ ਨ ਆਨ ਕਉ ॥**
**ਪਥਿਕ ਪਪੀਹਾ ਪਿਆਸੇ ਆਸ ਲਗਿ ਢਿਗ ਬੈਠਿ, ਬਿਨੁ ਗੁਨ ਭਾਂਜਨ ਤ੍ਰਿਪਤਿ ਕਤ ਪ੍ਰਾਨ ਕਉ ॥**
**ਤੈਸੇ ਹੀ ਸਕਲ ਦੇਵ ਟੇਵ ਸੈ ਟਰਤ ਨਾਹਿ, ਸੇਵਾ ਕੀਏ ਦੇਤ ਫਲ ਕਾਮਨਾ ਸਮਾਨ ਕਉ ॥**
**ਪੂਰਣ ਬ੍ਰਹਮ ਗੁਰ ਬਰਖਾ ਅੰਮ੍ਰਿਤ ਹਿਤਿ, ਬਰਖ ਹਰਖ ਦੇਤ ਸਰਬ ਨਿਧਾਨ ਕਉ ॥੪੫੧॥**

***ਪਦ ਅਰਥ :*** ਕੂਪ—ਖੂਹ। ਸੀਚੀਅਤ—ਸਿੰਜਦਾ ਹੈ। ਆਨ—ਹੋਰ, ਦੂਜਾ। ਪਥਿਕ—ਰਾਹੀ, ਮੁਸਾਫ਼ਰ। ਢਿਗ ਬੈਠਿ—ਲਾਗੇ ਬੈਠ ਕੇ। ਗੁਨ—ਰਸੀ। ਭਾਂਜਨ—ਭਾਂਡਾ, ਡੋਲ। ਕਤ—ਕਿਵੇਂ, ਕਿਸੇ ਤਰ੍ਹਾਂ। ਟੇਵ—ਵਾਦੀ, ਸੁਭਾਅ, ਖੋ। ਟਰਤ ਨਾਹਿ—ਟਲਦੇ ਨਹੀਂ। ਕਾਮਨਾ—ਮਨ ਦੀ ਇਛਾ। ਸਮਾਨ—ਤੁਲ, ਬਰਾਬਰ, ਵਰਗਾ। ਹਿਤਿ—ਪ੍ਰੇਮ ਵਿਚ, ਪ੍ਰੇਮ ਪ੍ਰਾਇਣ। ਬਰਖ—ਬਰਖਾ। ਹਰਖ—ਖ਼ੁਸ਼ੀ। ਨਿਧਾਨ—ਖ਼ਜ਼ਾਨੇ।

***ਅਰਥ :*** ਜਿਵੇਂ ਖੂਹ ਦਾ ਜਲ, ਕਈ ਉਪਰਾਲੇ (ਹਰਟ, ਢੀਂਗਲੀ ਜਾਂ ਡੋਲ-ਰਸੀ ਆਦਿ ਦੇ) ਕਰਨ ਨਾਲ ਖੂਹ ਵਿਚੋਂ ਨਿਕਲਦਾ ਹੈ, ਫਿਰ ਉਹ (ਇਕ ਸਮੇਂ) ਇਕੋ ਇਕੋ ਖੇਤ ਨੂੰ ਹੀ ਸਿੰਜਦਾ ਹੈ, ਦੂਜੇ ਖੇਤ ਤਕ ਨਹੀਂ ਪਹੁੰਚ ਸਕਦਾ।

ਰਾਹੀ ਅਤੇ ਪਪੀਹਾ ਪਿਆਸ ਮਾਰੇ, ਪਾਣੀ ਦੀ ਆਸ ਵਿਚ (ਖੂਹ ਦੇ) ਲਾਗੇ ਬਹਿ ਕੇ ਵੀ, ਰਸੀ ਤੇ ਡੋਲ ਆਦਿ ਕਿਸੇ ਬਰਤਨ ਤੋਂ ਬਿਨਾਂ ਕਿਸੇ ਤਰ੍ਹਾਂ ਵੀ (ਪਾਣੀ ਪ੍ਰਾਪਤ ਕਰ ਕੇ) ਆਪਣੇ ਪ੍ਰਾਣਾਂ ਦੀ ਤ੍ਰਿਪਤੀ ਨਹੀਂ ਕਰ ਸਕਦੇ (ਭਾਵ, ਪਿਆਸ ਨਹੀਂ ਬੁਝਾ ਸਕਦੇ)।

ਇਸੇ ਤਰ੍ਹਾਂ ਹੀ ਸਾਰੇ ਦੇਵੀ-ਦੇਵਤੇ (ਖੂਹ ਦੇ ਪਾਣੀ ਵਾਂਗ) ਆਪੋ ਆਪਣੀ ਵਾਦੀ ਅਥਵਾ ਸਮਰੱਥਾ ਤੋਂ ਟਲਦੇ ਨਹੀਂ। (ਭਾਵ, ਉਹ ਆਪਣੀ ਸਮਰੱਥਾ ਅਨੁਸਾਰ ਹੀ ਕੁਝ ਕਰ ਸਕਦੇ ਹਨ)। ਉਨ੍ਹਾਂ ਦੀ ਸੇਵਾ ਕੀਤਿਆਂ (ਉਹ ਸੇਵਕ ਦੀ) ਕੀਤੀ ਸੰਸਾਰਕ ਕਾਮਨਾ ਅਨੁਸਾਰ ਉਸ ਜਿੰਨਾ ਹੀ ਫਲ ਦੇ ਸਕਦੇ ਹਨ।

ਪਰ, ਪੂਰਨ ਬ੍ਰਹਮ ਸਰੂਪ ਸਤਿਗੁਰੂ ਪ੍ਰੇਮ-ਪ੍ਰਾਇਣ ਹੋ ਕੇ ਸਮੂਹ ਖ਼ਜ਼ਾਨਿਆਂ ਦੇ ਦਾਤੇ ਨਾਮ-ਜਲ ਦੀ ਅੰਮ੍ਰਿਤ-ਬਰਖਾ ਕਰ ਕੇ ਸਮੂਹ ਪ੍ਰਾਣੀਆਂ ਨੂੰ ਆਤਮ-ਅਨੰਦ ਦੀਆਂ ਖ਼ੁਸ਼ੀਆਂ ਬਖ਼ਸ਼ਦੇ ਹਨ। (ਭਾਵ, ਦੇਵੀ ਦੇਵਤਿਆਂ ਦੀ ਸੇਵਾ ਬੜੀ ਬਿਖੜੀ) ਤੇ ਡਰਾਉਣੀ ਹੈ ਅਤੇ ਸੀਮਤ ਫਲ ਦੇਣ ਵਾਲੀ ਹੈ, ਪਰ ਸਤਿਗੁਰੂ ਦੀ ਸੇਵਾ ਕੀਤਿਆਂ ਸਰਬ ਗੁਣਾਂ ਦੇ ਖ਼ਜ਼ਾਨੇ ਨਾਮ-ਅੰਮ੍ਰਿਤ ਦੀ ਪ੍ਰਾਪਤੀ ਹੋ ਕੇ ਆਤਮ-ਸੁਖ ਦੀ ਪ੍ਰਾਪਤੀ ਹੁੰਦੀ ਹੈ।੪੫੧।

**ਜੈਸੇ ਉਲੂ ਦਿਨ ਸਮੈ ਕਾਹੂਐ ਨ ਦੇਖਿਓ ਭਾਵੈ, ਤੈਸੇ ਸਾਧ ਸੰਗਤਿ ਮੈ ਆਨ ਦੇਵ ਸੇਵਕੈ ॥**
**ਜੈਸੇ ਕਊਆ ਬਿਦਿਆਮਾਨ ਬੋਲਤ ਨ ਕਾਹੂ ਭਾਵੈ, ਆਨ ਦੇਵ ਸੇਵਕ ਜਉ ਬੋਲੈ ਅਹੰਮੇਵ ਕੈ ॥**

**ਕਟਤ ਚਟਤ ਸ੍ਵਾਨ ਪ੍ਰੀਤਿ ਬਿਪ੍ਰੀਤਿ ਜੈਸੇ, ਆਨ ਦੇਵ ਸੇਵਕ ਸੁਹਾਇ ਨ ਕੁਟੇਵ ਕੈ ॥**
**ਜੈਸੇ ਮਰਾਲ ਮਾਲ ਸੋਭਤ ਨ ਬਗੁ ਠਗੁ, ਕਾਢੀਐ ਪਕਰਿ ਕਰਿ ਆਨ ਦੇਵ ਸੇਵਕੈ ॥੪੫੨॥**

***ਪਦ ਅਰਥ :*** ਕਾਹੂਐ—ਕਿਸੇ ਨੂੰ ਭੀ। ਆਨ ਦੇਵ ਸੇਵਕੈ—ਹੋਰ ਦੇਵਤਿਆਂ ਦਾ ਉਪਾਸ਼ਕ। ਬਿਦਿਆਮਾਨ—ਸਾਹਮਣੇ, ਮੌਜੂਦਗੀ ਵਿਚ। ਅਹੰਮੇਵ—ਹੰਕਾਰ। ਕਟਤ—ਕਟਦਾ ਹੈ, ਵਢਦਾ ਹੈ। ਚਟਤ—ਚਟਦਾ ਹੈ। ਸ੍ਵਾਨ—ਕੁੱਤਾ। ਪ੍ਰੀਤਿ—ਪਿਆਰ। ਬਿਪ੍ਰੀਤਿ—ਪ੍ਰੀਤ ਤੋਂ ਉਲਟ, ਵੈਰ। ਸੁਹਾਇ—ਸੋਭਦਾ। ਕੁਟੇਵ—ਭੈੜੀ ਵਾਦੀ। ਮਰਾਲ ਮਾਲ—ਹੰਸਾਂ ਦੀ ਡਾਰ। ਬਗੁ—ਬਗਲਾ। ਠਗੁ—ਫ਼ਰੇਬ ਕਰਨ ਵਾਲਾ, ਧੋਖਾ ਦੇਣ ਵਾਲਾ।

***ਅਰਥ :*** ਜਿਵੇਂ ਉੱਲੂ ਦਿਨ ਵੇਲੇ ਕਿਸੇ ਨੂੰ ਵੀ ਨਹੀਂ ਵੇਖਿਆ ਸੁਖਾਂਦਾ, ਤਿਵੇਂ ਸਤਿ ਪੁਰਸ਼ਾਂ ਦੀ ਸੰਗਤਿ ਵਿਚ ਕਿਸੇ ਹੋਰ ਦੇਵਤੇ ਦੇ ਉਪਾਸ਼ਕ ਦਾ ਹੋਣਾ (ਕਿਸੇ ਸਤਸੰਗੀ ਨੂੰ) ਨਹੀਂ ਭਾਉਂਦਾ।

ਜਿਵੇਂ ਸਾਹਮਣੇ ਬੈਠਾ ਕਾਂ ਬੋਲਦਾ ਕਿਸੇ ਨੂੰ ਚੰਗਾ ਨਹੀਂ ਲਗਦਾ, ਤਿਵੇਂ ਸਾਧੂ-ਸਤਿਗੁਰੂ ਦੀ ਸੰਗਤਿ ਵਿਚ ਕਿਸੇ ਹੋਰ ਦੇਵਤੇ ਦਾ ਉਪਾਸ਼ਕ ਕਿਸੇ ਨੂੰ ਨਹੀਂ ਭਾਉਂਦਾ, ਜੋ (ਆਪਣੇ ਪੂਜਯ ਦੇਵਤੇ ਦੇ ਮਦ ਵਿਚ) ਹੰਕਾਰ ਭਰੇ ਬਚਨ ਬੋਲਦਾ ਹੈ।

ਜਿਵੇਂ ਕੁੱਤੇ ਨੂੰ ਪਿਆਰ ਕਰੋ ਤਾਂ ਉਹ ਚਟਦਾ ਹੈ, ਜੇ ਪਿਆਰ ਦੇ ਉਲਟ ਝਿੜਕੋ ਤਾਂ ਵਢਦਾ ਹੈ; (ਉਸ ਨੂੰ ਪਿਆਰਨਾ ਜਾਂ ਝਿੜਕਣਾ ਦੋਵੇਂ ਹੀ ਮਾੜੇ ਹਨ), ਤਿਵੇਂ ਹੋਰ ਦੇਵਤੇ ਦੇ ਉਪਾਸ਼ਕ ਦੀ ਭੈੜੀ ਹੰਕਾਰੀ ਵਾਦੀ ਹੈ, ਉਸ ਨਾਲ ਪਿਆਰ ਜਾਂ ਵੈਰ ਪਾਉਣਾ ਦੋਵੇਂ ਹੀ ਬੁਰੇ ਹਨ।

ਜਿਵੇਂ ਹੰਸਾਂ ਦੀ ਡਾਰ ਵਿਚ ਫ਼ਰੇਬੀ ਬਗਲਾ ਸੋਭਦਾ ਨਹੀਂ, ਉਸ ਨੂੰ ਉਥੋਂ ਫੜ ਕੇ ਬਾਹਰ ਕਢ ਦਿਤਾ ਜਾਂਦਾ ਹੈ, (ਤਿਵੇਂ ਸਾਧੂ ਪੁਰਸ਼ਾਂ ਦੀ ਸੰਗਤਿ ਵਿਚ ਕਿਸੇ ਹੋਰ ਦੇਵਤੇ ਦਾ ਉਪਾਸ਼ਕ ਸ਼ੋਭਾ ਨਹੀਂ ਪਾਉਂਦਾ, ਉਸਨੂੰ ਫੜ ਕੇ ਉਸ ਸੋਭਾ ਵਿਚੋਂ ਕਢ ਦੇਣਾ ਚਾਹੀਏ।੪੫੨।

**ਜੈਸੇ ਉਲੂ ਆਦਿਤ ਉਦੋਤਿ ਜੋਤਿ ਕਉ ਨ ਜਾਨੈ, ਆਨ ਦੇਵ ਸੇਵਕੈ ਨ ਸੁਝੈ ਸਾਧ ਸੰਗ ਮੈ ॥**
**ਮਰਕਟ ਮਨਿ ਮਾਨਿਕ ਮਹਿਮਾ ਨ ਜਾਨੈ, ਆਨ ਦੇਵ ਸੇਵਕ ਨ ਸਬਦ ਪ੍ਰਸੰਗ ਮੈ ॥**
**ਜੈਸੇ ਤਉ ਫਨਿੰਦ੍ਰ ਪੈ ਪਾਨ ਮਹਾਤਮੈ ਨ ਜਾਨੈ, ਆਨ ਦੇਵ ਸੇਵਕ ਮਹਾ ਪ੍ਰਸਾਦਿ ਅੰਗ ਮੈ ॥**
**ਬਿਨੁ ਹੰਸ ਬੰਸ ਬਗ ਠਗ ਨ ਸਕਤ ਟਿਕ, ਅਗਮ ਅਗਾਧ ਸੁਖ ਸਾਗਰ ਤਰੰਗ ਮੈ ॥੪੫੩॥**

***ਪਦ ਅਰਥ :*** ਆਦਿਤ—ਸੂਰਜ। ਉਦੋਤਿ—ਉਦਯੋਤ, ਪ੍ਰਕਾਸ਼, ਚਮਤਕਾਰ। ਆਨ ਦੇਵ ਸੇਵਕੈ—ਹੋਰ ਦੇਵਤੇ ਦਾ ਉਪਾਸ਼ਕ। ਮਰਕਟ—ਬਾਂਦਰ। ਮਨਿ—ਮਣੀ, ਹੀਰਾ ਪੰਨਾ ਮੋਤੀ ਆਦਿ ਰਤਨ। ਮਾਨਿਕ—ਲਾਲ ਰੰਗ ਦਾ ਰਤਨ। ਪ੍ਰਸੰਗ—ਕਥਾ, ਸੰਬੰਧ। ਫਨਿੰਦ੍ਰ—ਫਨੀਅਰ ਸੱਪ, ਵੱਡਾ ਸੱਪ। ਪੈ—ਦੁੱਧ। ਪਾਨ—ਪੀਣਾ। ਮਹਾਤਮੈ—ਵਡਿਆਈ ਨੂੰ। ਮਹਾ ਪ੍ਰਸਾਦਿ—ਕੜਾਹ ਪ੍ਰਸ਼ਾਦ। ਅੰਗ ਮੈ—ਸਰੀਰ ਵਿਚ, ਮਨ ਵਿਚ। ਹੰਸ ਬੰਸ—ਹੰਸਾਂ ਦੀ ਕੁਲ। ਬਗ ਠਗ—ਪਖੰਡੀ ਬਗਲਾ। ਅਗਮ—ਅਪਹੁੰਚ। ਅਗਾਧ—ਜਿਸ ਦਾ ਥਲ ਨਾ ਪਤਾ ਲਗ ਸਕੇ, ਗਹਿਰ ਗੰਭੀਰ, ਅਥਾਹ। ਸੁਖ ਸਾਗਰ—ਸੁਖਾਂ ਦਾ ਸਮੁੰਦਰ, ਭੰਡਾਰ। ਤਰੰਗ—ਲਹਿਰਾਂ।

***ਅਰਥ :*** ਜਿਵੇਂ ਉੱਲੂ ਸੂਰਜ ਦੀ ਜੋਤੀ ਦੇ ਪ੍ਰਕਾਸ਼ ਦੀ ਮਹਿਮਾ ਨਹੀਂ ਜਾਣ ਸਕਦਾ, ਤਿਵੇਂ ਹੀ ਹੋਰ ਦੇਵਤੇ ਦੇ ਉਪਾਸ਼ਕ ਨੂੰ ਸਾਧ ਸੰਗਤਿ ਵਿਚ (ਸਤਿਗੁਰੂ ਦੇ ਸ਼ਬਦ-ਉਪਦੇਸ਼ ਦੇ) ਚਾਨਣ ਦੀ ਸੋਝੀ ਨਹੀਂ ਹੋ ਸਕਦੀ।

ਜਿਵੇਂ ਬਾਂਦਰ ਅਮੋਲਕ ਹੀਰੇ, ਮੋਤੀ, ਰਤਨਾਂ ਦੀ ਕਦਰ ਨਹੀਂ ਜਾਣਦਾ, ਤਿਵੇਂ ਹੋਰ ਦੇਵਤੇ ਦਾ ਸੇਵਕ ਗੁਰ-ਸ਼ਬਦ ਦੇ ਸੰਬੰਧ ਵਿਚ, ਉਸ ਦੀ ਮਹਾਨਤਾ ਨਹੀਂ ਸਮਝ ਸਕਦਾ।

ਜਿਵੇਂ ਕਿ ਜ਼ਹਿਰੀਲਾ ਫਨੀਅਰ ਸੱਪ ਅੰਮ੍ਰਿਤ ਸਮਾਨ ਦੁੱਧ ਪਾਨ ਕਰਨ ਦੀ ਵਡਿਆਈ ਨੂੰ ਨਹੀਂ ਜਾਣਦਾ, ਇਉਂ ਹੀ ਕਿਸੇ ਦੂਜੇ ਦੇਵਤੇ ਦੇ ਉਪਾਸ਼ਕ ਦੇ ਮਨ ਵਿਚ ਸਤਿਗੁਰੂ ਦੇ ਪ੍ਰਸਾਦਿ (ਬਖ਼ਸ਼ਸ਼) ਪੰਚਾਮ੍ਰਿਤ—ਕੜਾਹ ਪ੍ਰਸ਼ਾਦ ਦੀ ਮਹਾਨਤਾ ਦੀ ਸੋਝੀ ਨਹੀਂ ਹੋ ਸਕਦੀ।

(ਜਿਵੇਂ) ਹੰਸਾਂ ਦੀ ਕੁਲ ਤੋਂ ਬਿਨਾਂ (ਉਨ੍ਹਾਂ ਦੀ ਸੰਗਤਿ ਵਿਚ) ਪਖੰਡੀ ਬਗਲਾ ਨਹੀਂ ਟਿਕ ਸਕਦਾ ਅਤੇ ਉਹ ਗਹਿਰ ਗੰਭੀਰ ਤੇ ਅਥਾਹ ਸੁਖਾਂ ਦੇ ਸਮੁੰਦਰ (ਮਾਨ ਸਰੋਵਰ) ਵਿਚਲੀਆਂ ਲਹਿਰਾਂ ਦੀ ਸੋਝੀ ਨਹੀਂ ਰਖਦਾ। (ਇਸੇ ਤਰ੍ਹਾਂ ਸਤਿਗੁਰੂ ਦੇ ਵਰੋਸਾਏ ਗੁਰਸਿਖ ਹੰਸਲਿਆਂ ਦੀ ਸੰਗਤਿ ਵਿਚ ਹੋਰ ਦੇਵਤਿਆਂ ਦਾ ਉਪਾਸ਼ਕ ਟਿਕ ਨਹੀਂ ਸਕਦਾ ਅਤੇ ਉਹ ਸੁਖਾਂ ਦੇ ਸਾਗਰ ਅਗਾਧ ਬੋਧ ਸਤਿਗੁਰੂ ਜੀ ਦੇ ਗਿਆਨ-ਉਪਦੇਸ਼ ਦੀਆਂ ਤਰੰਗਾਂ ਦੀ ਸਾਰ ਨਹੀਂ ਜਾਣ ਸਕਦਾ)।੪੫੩।

**ਜੈਸੇ ਤਉ ਨਗਰ ਏਕ ਹੋਤ ਹੈ ਅਨੇਕ ਹਾਟੈ, ਗਾਹਕ ਅਸੰਖ ਆਵੈ ਬੇਚਨ ਅਰੁ ਲੈਨ ਕਉ॥**
**ਜਾ ਪੈ ਕਛੁ ਬੇਚੈ ਅਰੁ ਬਨਜੁ ਨ ਮਾਂਗੈ ਪਾਵੈ, ਆਨ ਪੈ ਬਿਸਾਹੈ ਜਾਇ ਦੇਖੈ ਸੁਖ ਨੈਨ ਕਉ॥**
**ਜਾ ਕੀ ਹਾਟ ਸਕਲ ਸਮਗ੍ਰੀ ਪਾਵੈ ਅਉ ਬਿਕਾਵੈ, ਬੇਚਤ ਬਿਸਾਹਤ ਚਾਹਤ ਚਿਤ ਚੈਨ ਕਉ॥**
**ਆਨ ਦੇਵ ਸੇਵ ਜਾਇ ਸਤਿਗੁਰ ਪੂਰੇ ਸਾਹਿ, ਸਰਬ ਨਿਧਾਨ ਜਾ ਕੈ ਲੈਨ ਅਰੁ ਦੈਨ ਕਉ॥੪੫੪॥**

***ਪਦ ਅਰਥ :*** ਹਾਟੈ—ਹੱਟੀਆਂ, ਦੁਕਾਨਾਂ। ਜਾ ਪੈ—ਜਿਸ ਪਾਸ। ਬਨਜੁ—ਵਪਾਰ, ਸੌਦਾ। ਆਨ—ਹੋਰ। ਬਿਸਾਹੈ—ਖ਼੍ਰੀਦ ਕਰਦਾ ਹੈ। ਨੈਨ ਕਉ—ਅੱਖਾਂ ਨੂੰ। ਸਕਲ ਸਮਗ੍ਰੀ—ਹਰ ਤਰ੍ਹਾਂ ਦੀ ਵਸਤੂ। ਪਾਵੈ ਅਉ ਬਿਕਾਵੈ—ਪਾਈ ਜਾਂਦੀ ਅਤੇ ਵੇਚੀ ਜਾਂਦੀ ਹੋਵੇ, ਮਿਲਦੀ ਹੋਵੇ ਅਤੇ ਵੇਚੀ ਜਾ ਸਕਦੀ ਹੋਵੇ। ਬਿਸਾਹਤ—ਖ਼੍ਰੀਦਣਾ। ਚੈਨ—ਸੁਖ। ਸਾਹਿ—ਸ਼ਾਹ ਪਾਸ। ਸਰਬ ਨਿਧਾਨ—ਸਾਰੇ ਖ਼ਜ਼ਾਨੇ।

***ਅਰਥ :*** ਜਿਵੇਂ ਕਿ ਇਕ ਨਗਰੀ ਵਿਚ (ਸੌਦਾ ਲੈਣ ਦੇਣ ਦੀਆਂ) ਕਈ ਹੱਟੀਆਂ ਹੁੰਦੀਆਂ ਹਨ ਅਤੇ ਅਗਿਣਤ ਹੀ ਗਾਹਕ (ਉਨ੍ਹਾਂ ਹੱਟਾਂ 'ਤੇ ਸੌਦਾ) ਵੇਚਣ ਤੇ ਲੈਣ ਆਉਂਦੇ ਹਨ।

(ਗਾਹਕ) ਜਿਸ ਹੱਟ 'ਤੇ ਜਾ ਕੇ ਕੁਝ ਵੇਚਦਾ ਹੈ, ਜੇ ਉਥੋਂ ਮੰਗਣ 'ਤੇ ਲੁੜੀਂਦਾ ਸੌਦਾ ਨਾ ਮਿਲੇ ਤਾਂ ਉਹ ਹੋਰ ਹੱਟੀ 'ਤੇ ਜਾ ਕੇ ਖ਼੍ਰੀਦ (ਵਣਜ ਵਪਾਰ) ਕਰਦਾ ਹੈ ਅਤੇ (ਉਥੇ ਲੁੜੀਂਦੀ ਵਸਤੂ) ਵੇਖ ਕੇ ਉਸ ਦੀਆਂ ਅੱਖਾਂ ਨੂੰ ਸੁਖ ਮਿਲਦਾ ਹੈ। (ਭਾਵ, ਉਸ ਨੂੰ ਖ਼ੁਸ਼ੀ ਹੁੰਦੀ ਹੈ)।

ਜਿਸ ਦੁਕਾਨਦਾਰ ਦੀ ਹੱਟੀ 'ਤੇ ਹਰ ਤਰ੍ਹਾਂ ਦੀ ਲੁੜੀਂਦੀ ਵਸਤੂ ਮਿਲਦੀ ਹੋਵੇ ਅਤੇ ਵੇਚੀ ਜਾ ਸਕਦੀ ਹੋਵੇ, (ਉਸ ਦੁਕਾਨ 'ਤੇ ਹੀ ਗਾਹਕ ਸੌਦਾ) ਵੇਚਣਾ ਤੇ ਖ਼੍ਰੀਦਣਾ ਚਾਹੁੰਦਾ ਹੈ, ਇਉਂ ਉਸ ਦੇ ਮਨ ਨੂੰ ਖ਼ੁਸ਼ੀ ਮਿਲਦੀ ਹੈ।

(ਇਸੇ ਤਰ੍ਹਾਂ) ਹੋਰ ਦੇਵਤਿਆਂ ਦਾ ਪੁਜਾਰੀ ਜੇ ਪੂਰੇ ਸਤਿਗੁਰੂ ਸ਼ਾਹ ਦੀ ਸ਼ਰਨੀ ਜਾਵੇ ਤਾਂ ਉਸ ਸ਼ਾਹ ਦੇ (ਭਗਤੀ-ਭੰਡਾਰੇ ਵਿਚ) ਲੈਣ ਦੇਣ ਦੇ ਸਭ ਤਰ੍ਹਾਂ ਦੇ ਖ਼ਜ਼ਾਨੇ ਭਰਪੂਰ ਹਨ।੪੫੪।

ਭਾਈ ਗੁਰਦਾਸ ਜੀ ਇਸ ਦੀ ਵਿਆਖਿਆ ੨੯ਵੀਂ ਵਾਰ ਦੀ ੨੨ਵੀਂ ਪਉੜੀ ਵਿਚ ਕਰਦੇ ਹਨ:

**ਸਤਿਗੁਰ ਪੂਰਾ ਸ਼ਾਹੁ ਹੈ, ਤ੍ਰਿਭਵਣ ਜਗੁ ਜਿਸ ਦਾ ਵਣਜਾਰਾ॥**
**ਰਤਨ ਪਦਾਰਥ ਬੇਸੁਮਾਰ, ਭਾਉ ਭਗਤਿ ਲਖ ਭਰੇ ਭੰਡਾਰਾ॥**

**ਬਨਜ ਬਿਓਹਾਰ ਬਿਖੈ ਰਤਨ ਪਾਰਖ ਹੋਇ, ਰਤਨ ਜਨਮ ਕੀ ਪਰੀਖਿਆ ਨਹੀ ਪਾਈ ਹੈ॥**
**ਲੇਖੈ ਚਿਤ੍ਰ ਗੁਪਤ ਸੇ ਲੇਖਕ ਲਿਖਾਰੀ ਭਏ, ਜਨਮ ਮਰਨ ਕੀ ਅਸੰਕਾ ਨ ਮਿਟਾਈ ਹੈ॥**
**ਬੀਰ ਬਿਦਿਆ ਮਹਾ ਬਲੀ ਭਏ ਹੈ ਧਨੁਖ-ਧਾਰੀ, ਹਉਮੈ ਮਾਰਿ ਨ ਸਹਜਿ ਲਿਵ ਲਾਈ ਹੈ॥**
**ਪੂਰਨ ਬ੍ਰਹਮ ਗੁਰਦੇਵ ਸੇਵ ਕਲੀਕਾਲ, ਮਾਇਆ ਮੈ ਉਦਾਸੀ ਗੁਰਸਿਖਨ ਜਤਾਈ ਹੈ॥੪੫੫॥**

***ਪਦ ਅਰਥ :*** ਬਿਖੈ—ਵਿਚ। ਪਰੀਖਿਆ—ਪਰਖ, ਪਰਖ ਕਰਨ ਵਾਲਾ। ਲੇਖੈ—ਲੇਖੇ ਵਿਚ, ਹਿਸਾਬ ਕਿਤਾਬ ਕਰਨ ਵਿਚ। ਸੇ—ਵਾਂਗ, ਸਮਾਨ। ਲਿਖਾਰੀ—ਲੇਖਾਕਾਰ। ਅਸੰਕਾ—ਡਰ, ਸਹਮ, ਚਿੰਤਾ। ਬੀਰ ਬਿਦਿਆ—ਸੂਰਮਗਤੀ ਵਾਲੀ ਵਿਦਿਆ। ਧਨੁਖ ਧਾਰੀ—ਤੀਰ-ਕਮਾਨ ਦੇ ਧਾਰਨ ਵਾਲਾ। ਸਹਜਿ—ਆਤਮ-ਅਡੋਲ ਅਵਸਥਾ। ਸੇਵ—ਸੇਵਾ, ਸਿਮਰਨ।

***ਅਰਥ :*** ਮਨੁੱਖ ਵਣਜ ਵਿਹਾਰ ਵਿਚ ਰਤਨਾਂ ਤਕ ਦਾ ਪਾਰਖੂ ਹੋ ਜਾਂਦਾ ਹੈ, ਪਰ ਰਤਨ ਸਮਾਨ ਅਮੋਲਕ ਮਨੁੱਖਾ ਜਨਮ ਦੀ (ਇਸ ਜਗ ਵਿਚ ਆਉਣ ਦੇ ਮਨੋਰਥ ਦੀ) ਪਰਖ ਨਹੀਂ ਕਰ ਸਕਿਆ।

ਮਨੁੱਖ ਪੂਰਾ ਪੂਰਾ ਲੇਖਾ ਕਰਨ ਵਿਚ ਚਿਤਰ ਗੁਪਤ ਸਮਾਨ ਲਿਖਣ ਵਾਲਾ ਲੇਖੇਕਾਰ ਹੋ ਸਕਦਾ ਹੈ, ਪਰ ਜਨਮ ਮਰਨ (ਦੇ ਲੇਖੇ) ਦੀ ਚਿੰਤਾ ਨਹੀਂ ਮਿਟਾਅ ਸਕਿਆ।

ਮਨੁੱਖ ਸੂਰਮਗਤੀ ਦੀ ਵਿਦਿਆ ਵਿਚ ਅਤੀ ਬਲਵਾਨ ਹੋ ਕੇ ਨਿਪੁੰਨ ਧਨੁਖਧਾਰੀ ਹੋ ਜਾਂਦਾ ਹੈ, ਪਰ ਇਸ ਪਾਸੋਂ (ਆਪਣੇ ਅੰਦਰਲੇ ਦੁਸ਼ਮਣ) ਹਉਮੈ-ਹੰਕਾਰ ਨੂੰ (ਗੁਰ-ਸ਼ਬਦ ਦੁਆਰਾ) ਮਾਰ ਕੇ ਆਤਮ-ਅਡੋਲ-ਅਵਸਥਾ ਵਿਚ ਸੁਰਤਿ ਨਹੀਂ ਲਾਈ ਜਾ ਸਕੀ ਹੈ।

ਮਾਇਆ ਵਿਚ ਵਰਤਦਿਆਂ, ਉਸ ਤੋਂ ਨਿਰਲੇਪ ਰਹਿਣ ਵਾਲੇ (ਨਾਮ-ਰਸੀਏ) ਗੁਰਸਿੱਖਾਂ ਨੂੰ ਇਹ ਸੋਝੀ ਹੋ ਆਈ ਹੈ ਕਿ ਕਲਜੁਗ ਦੇ ਭਿਆਨਕ ਸਮੇਂ ਵਿਚ ਪਾਰਬ੍ਰਹਮ ਰੂਪ ਸਤਿਗੁਰੂ ਦਾ ਸੇਵਨ (ਹੀ ਸਰਬ ਸ੍ਰੇਸ਼ਟ) ਹੈ।੪੫੫।

**ਜੈਸੇ ਆਨ ਬਿਰਖ ਸਫਲ ਹੋਤ ਸਮੈ ਪਾਇ, ਸਰਬਦਾ ਫਲੰਤੇ ਸਦਾ ਫਲ ਸੁ ਸ੍ਵਾਦਿ ਹੈ ॥**
**ਜੈਸੇ ਕੂਪ ਜਲ ਨਿਕਸਤ ਹੈ ਜਤਨ ਕੀਏ, ਗੰਗਾ ਜਲ ਮੁਕਤਿ ਪ੍ਰਵਾਹ ਪ੍ਰਸਾਦਿ ਹੈ ॥**
**ਮ੍ਰਿਤਕਾ ਅਗਨਿ ਤੂਲ ਤੇਲ ਮਿਲਿ ਦੀਪ ਦਿਪੈ, ਜਗਮਗ ਜੋਤਿ ਸਸੀਅਰ ਬਿਸਮਾਦ ਹੈ ॥**
**ਤੈਸੇ ਆਨ ਦੇਵ ਸੇਵ ਕੀਏ ਫਲੁ ਦੇਤ ਜੇਤ, ਸਤਿਗੁਰ ਦਰਸ ਨ ਸਾਸਨ ਜਮਾਦਿ ਹੈ ॥੪੫੬॥**

***ਪਦ ਅਰਥ :*** ਆਨ ਬਿਰਖ—ਹੋਰ ਬ੍ਰਿਛ। ਸਫਲ—ਫਲ ਵਾਲੇ। ਸਮੈ ਪਾਇ—ਸਮਾਂ ਪਾ ਕੇ, ਰੁੱਤ ਆਉਣ 'ਤੇ। ਸਰਬਦਾ—ਹਰ ਸਮੇਂ। ਸ੍ਵਾਦਿ—ਸਵਾਦਿਸ਼ਟ, ਅਤੀ ਸੁਆਦਲਾ। ਕੂਪ—ਖੂਹ। ਮੁਕਤਿ—ਅਰੁਕ, ਖੁਲ੍ਹਾ ਡੁਲ੍ਹਾ। ਪ੍ਰਵਾਹ—ਜਲ ਦਾ ਵਹਿਣ। ਪ੍ਰਸਾਦਿ—ਬਖ਼ਸ਼ਸ਼, ਪ੍ਰਾਪਤ ਹੋਣਾ। ਮ੍ਰਿਤਕਾ—ਮਿੱਟੀ (ਦੀ ਦੀਵੜੀ)। ਤੂਲ—ਰੂੰ। ਦੀਪ ਦਿਪੈ—ਦੀਵਾ ਜਗਦਾ ਹੈ। ਸਸੀਅਰ—ਚੰਦਰਮਾ। ਬਿਸਮਾਦ—ਅਸਚਰਜ, ਹੈਰਾਨੀ-ਜਨਕ। ਆਨ ਦੇਵ ਸੇਵ—ਹੋਰ ਦੇਵਤੇ ਦੀ ਸੇਵਾ। ਜੇਤ—ਜਿਤਨੀ। ਫਲੁ—(ਇਕ-ਵਚਨ) ਫਲ। ਸਤਿਗੁਰ—ਸੱਚ ਦਾ ਉਪਦੇਸ਼ ਦੇਣ ਵਾਲਾ ਗੁਰੂ। ਸਾਸਨ—ਦੰਡ, ਸਜ਼ਾ, ਤਾੜਨਾ। ਜਮਾਦਿ—ਜਮ ਆਦਿਕ।

***ਅਰਥ :*** ਜਿਸ ਤਰ੍ਹਾਂ ਹੋਰ ਬ੍ਰਿਛ ਤਾਂ ਸਮੇਂ ਅਨੁਸਾਰ ਰੁੱਤ ਆਉਣ 'ਤੇ ਫਲ ਵਾਲੇ ਹੁੰਦੇ ਹਨ, ਪਰ (ਕਲਪ ਬ੍ਰਿਛ ਸਮਾਨ) ਇਕ ਅਜਿਹੇ ਰੁਖ ਹੁੰਦੇ ਹਨ, ਜੋ ਸਦਾ ਹੀ ਹਰ ਰੁੱਤੇ ਫਲ ਦੇਂਦੇ ਹਨ ਅਤੇ ਫਲ ਵੀ ਅਤੀ ਸਵਾਦਲਾ ਹੁੰਦਾ ਹੈ।

ਜਿਵੇਂ ਖੂਹ ਦਾ ਜਲ ਕਾਫ਼ੀ ਜਤਨ ਕੀਤਿਆਂ ਹੀ ਨਿਕਲਦਾ ਹੈ, ਪਰ ਗੰਗਾ-ਜਲ ਦਾ ਵਹਿਣ ਖੁਲ੍ਹਾ ਡੁਲ੍ਹਾ ਅਰੁਕ ਚਲਦਾ ਤੇ ਪ੍ਰਾਪਤ ਹੁੰਦਾ ਹੈ।

(ਜਿਸ ਤਰ੍ਹਾਂ) ਮਿੱਟੀ (ਦੀ ਦੀਵੜੀ) ਅਗਨੀ, ਰੂੰ ਅਤੇ ਤੇਲ ਮਿਲਣ ਨਾਲ ਦੀਵਾ ਜਗਦਾ (ਸੀਮਤ ਥਾਂ 'ਤੇ ਚਾਨਣ ਕਰਦਾ) ਹੈ, ਪਰ ਚੰਦਰਮਾ ਦੀ ਚਾਨਣੀ (ਸਾਰੇ ਸੰਸਾਰ ਵਿਚ) ਜਗਮਗਾਂਦੀ ਅਸਚਰਜ ਅਨੰਦ ਦੇਂਦੀ ਹੈ।

ਇਸੇ ਤਰ੍ਹਾਂ ਹੋਰ ਦੇਵਤੇ ਦੀ ਜਿੰਨੀ ਕੁ ਸੇਵਾ ਕੀਤੀ ਜਾਂਦੀ ਹੈ ਉਤਨਾ ਕੁ ਫਲ ਉਹ ਦੇਂਦਾ ਹੈ, ਪਰ ਸੱਚ ਸਰੂਪ ਗੁਰਦੇਵ ਦੇ ਦਰਸ਼ਨ ਮਾਤਰ ਨਾਲ (ਹੋਰ ਸਭ ਫਲਾਂ ਤੋਂ ਇਲਾਵਾ) ਜਮ ਆਦਿਕ ਦੀ ਤਾੜਨਾ ਦਾ ਡਰ ਵੀ ਚੁਕ ਜਾਂਦਾ ਹੈ। (ਭਾਵ, ਹੋਰ ਦੇਵੀ-ਦੇਵਤੇ ਤਾਂ ਮੌਸਮੀ ਬ੍ਰਿਛਾਂ, ਖੂਹ ਦੇ ਪਾਣੀ ਅਤੇ ਮਿੱਟੀ ਦੇ ਦੀਵੇ ਵਾਂਗ ਚਾਨਣ ਦੇਣ ਵਾਲੇ ਹਨ, ਪਰ ਸਤਿ ਸਰੂਪ ਗੁਰੂ ਕਲਪ ਬ੍ਰਿਛ ਵਾਂਗ ਹਰ ਸਮੇਂ ਮਨ-ਇਛਤ ਫਲ ਦੇਂਦਾ ਹੈ, ਗੰਗਾ-ਜਲ ਸਮਾਨ ਇਕ-ਰਸ ਅੰਮ੍ਰਿਤ-ਨਾਮ-ਜਲ ਬਖ਼ਸ਼ਦਾ ਹੈ, ਅਤੇ ਚੰਦਰਮਾ ਵਾਂਗ ਠੰਢਾ ਮਿੱਠਾ ਚਾਨਣਾ ਦੇ ਕੇ ਪ੍ਰਾਣੀ ਮਾਤਰ ਦੇ ਮੌਤ ਦੇ ਡਰ ਚੁਕਾ ਦੇਂਦਾ ਹੈ)।੪੫੬।

**ਪੰਚ ਪਰਪੰਚ ਕੈ ਭਏ ਹੈ ਮਹਾ ਭਾਰਥ ਸੇ, ਪੰਚ ਮਾਰਿ ਕਾਹੂਐ ਨ ਦੁਬਿਧਾ ਨਿਵਾਰੀ ਹੈ ॥**
**ਗ੍ਰਿਹ ਤਜਿ ਨਵਿ ਨਾਥ ਸਿਧਿ ਜੋਗੀਸੁਰ ਹੁਇ ਨ, ਤ੍ਰਿਗੁਨ ਅਤੀਤ ਨਿਜ ਆਸਨ ਮੈ ਤਾਰੀ ਹੈ ॥**
**ਬੇਦ ਪਾਠ ਪੜਿ ਪੜਿ ਪੰਡਿਤ ਪ੍ਰਬੋਧੈ ਜਗੁ, ਸਕੈ ਨ ਸਮੋਧ ਮਨ ਤ੍ਰਿਸਨਾ ਨ ਹਾਰੀ ਹੈ ॥**
**ਪੂਰਨ ਬ੍ਰਹਮ ਗੁਰਦੇਵ ਸੇਵ ਸਾਧ ਸੰਗ, ਸਬਦ ਸੁਰਤਿ ਲਿਵ ਬ੍ਰਹਮ ਬੀਚਾਰੀ ਹੈ ॥੪੫੭॥**

***ਪਦ ਅਰਥ :*** ਪੰਚ—ਪੰਜ ਪਾਂਡਵ। ਪਰਪੰਚ—ਅਡੰਬਰ, ਵਲ ਛਲ। ਮਹਾ ਭਾਰਥ—ਮਹਾਂ ਭਾਰਤ ਗ੍ਰੰਥ। ਸੇ—ਵਰਗੇ, ਸਮਾਨ। ਪੰਚ—ਕਾਮ-ਕ੍ਰੋਧ-ਲੋਭ-ਮੋਹ-ਹੰਕਾਰ। ਕਾਹੂਐ—ਕਿਸੇ ਨੇ। ਦੁਬਿਧਾ—ਦਵੈਤ, ਦੁਜੈਗੀ। ਨਿਵਾਰੀ—ਦੂਰ ਕੀਤੀ। ਗ੍ਰਿਹ—ਘਰ, ਗ੍ਰਿਹਸਤ। ਨਵਿ ਨਾਥ—ਨੌਂ ਨਾਥ : ਆਦਿ ਨਾਥ, ਮਛੰਦ੍ਰ ਨਾਥ, ਉਦਯ ਨਾਥ, ਸੰਤੋਖ ਨਾਥ, ਕੰਥੜ ਨਾਥ, ਸਤਯ ਨਾਥ, ਅਚੰਭ ਨਾਥ, ਚੌਰੰਗੀ ਨਾਥ, ਗੋਰਖ ਨਾਥ। ਸਿਧਿ—ਸਿਧੀਆਂ ਸਾਧਣ ਵਾਲੇ ਸਿਧ। ਜੋਗੀਸੁਰ—ਜੋਗੀਰਾਜ। ਤ੍ਰਿਗੁਣ—ਰਜੋ ਤਮੋ ਸਤੋ ਤਿੰਨਾਂ ਗੁਣਾਂ ਵਾਲੀ ਮਾਇਆ। ਅਤੀਤ—ਵੈਰਾਗੀ, ਤਿਆਗੀ, ਨਿਰਲੇਪ। ਨਿਜ ਆਸਨ—ਆਤਮ ਅਵਸਥਾ। ਤਾਰੀ—ਤਾੜੀ। ਪੰਡਿਤ—ਵਿਦਵਾਨ। ਪ੍ਰਬੋਧੈ—ਗਿਆਨ ਦੇਂਦਾ ਹੈ। ਸਮੋਧ—ਸੰਬੋਧਨ ਕਰਨਾ, ਸਮਝਾਣਾ। ਬ੍ਰਹਮ ਬੀਚਾਰੀ—ਬ੍ਰਹਮ ਦਾ ਵਿਚਾਰਵਾਨ।

***ਅਰਥ :*** ਮਹਾਂ ਭਾਰਤ ਗ੍ਰੰਥ ਅਨੁਸਾਰ ਪੰਜਾਂ ਪਾਂਡਵਾਂ ਵਰਗੇ ਵਲ ਛਲ ਕਰਨ ਵਾਲੇ (ਅਨੇਕਾਂ ਜੋਧੇ) ਹੋਏ ਹਨ, ਪਰ ਪੰਜਾਂ ਕਾਮ ਕ੍ਰੋਧ ਆਦਿਕ ਨੂੰ ਮਾਰ ਕੇ ਕਿਸੇ ਨੇ ਵੀ ਆਪਣੇ ਅੰਦਰੋਂ ਦਵੈਤਾ ਨਹੀਂ ਦੂਰ ਕੀਤੀ।

ਘਰ ਤੇ ਗ੍ਰਿਹਸਤ ਤਿਆਗ ਕੇ ਨੌਂ ਨਾਥ, ਸਿਧ ਤੇ ਜੋਗੀਰਾਜ ਤਾਂ ਬਥੇਰੇ ਬਣ ਗਏ, ਪਰ ਤ੍ਰਿਗੁਣੀ ਮਾਇਆ ਤੋਂ ਨਿਰਲੇਪ ਰਹਿ ਕੇ ਕਿਸੇ ਨੇ ਵੀ ਆਤਮ-ਅਵਸਥਾ ਵਿਚ ਤਾੜੀ ਨਹੀਂ ਲਾਈ, (ਸੁਰਤਿ ਨਹੀਂ ਜੋੜੀ)।

ਵਿਦਵਾਨ ਪੰਡਿਤ ਵੇਦਾਂ ਦੇ ਪਾਠ ਪੜ੍ਹ ਪੜ੍ਹ ਕੇ ਸੰਸਾਰ ਨੂੰ ਗਿਆਨ ਦੇਂਦਾ ਹੈ, ਪਰ ਉਹ ਆਪਣੇ ਮਨ ਨੂੰ ਨਾ ਸਮਝਾ ਸਕਿਆ ਅਤੇ ਨਾ ਹੀ ਉਸ ਦੇ ਮਨ ਦੀ ਤ੍ਰਿਸ਼ਨਾ ਮੁਕੀ ਹੈ।

ਜਿਸ ਗੁਰੂ ਕੇ ਅਨਿੰਨ ਸੇਵਕ ਨੇ ਸਾਧ ਸੰਗਤਿ ਨਾਲ ਮਿਲ ਕੇ ਪੂਰਨ ਬ੍ਰਹਮ ਸਰੂਪ ਗੁਰਦੇਵ ਦੀ ਸੇਵਾ ਕਰ ਕੇ, ਸ਼ਬਦ-ਸੁਰਤਿ ਵਿਚ ਲਿਵ ਲਾਈ ਹੈ, (ਸਹੀ ਅਰਥਾਂ ਵਿਚ) ਉਹੀ ਪੂਰਨ ਤੌਰ 'ਤੇ ਬ੍ਰਹਮ ਦਾ ਵੀਚਾਰਵਾਨ ਹੈ।੪੫੭।

**ਪੂਰਨ ਬ੍ਰਹਮ ਸਮ ਦੇਖਿ ਸਮਦਰਸੀ ਹੁਇ, ਅਕਥ ਕਥਾ ਬੀਚਾਰ ਹਾਰਿ ਮੋਨਿ ਧਾਰੀ ਹੈ॥**
**ਹੋਨਹਾਰ ਹੋਇ ਤਾਂ ਤੇ ਆਸਾ ਤੇ ਨਿਰਾਸ ਭਏ, ਕਾਰਨ ਕਰਨ ਪ੍ਰਭੁ ਜਾਨਿ ਹਉਮੈ ਮਾਰੀ ਹੈ॥**
**ਸੂਖਮ ਸਥੂਲ ਓਅੰਕਾਰ ਕੈ ਅਕਾਰ ਹੁਇ, ਬ੍ਰਹਮ ਬਿਬੇਕ ਬੁਧਿ ਭਏ ਬ੍ਰਹਮਚਾਰੀ ਹੈ॥**
**ਬਟ ਬੀਜ ਕੋ ਬਿਥਾਰ ਬ੍ਰਹਮ ਕੈ ਮਾਇਆ ਛਾਇਆ, ਗੁਰਮੁਖਿ ਏਕ ਟੇਕ ਦੁਬਿਧਾ ਨਿਵਾਰੀ ਹੈ॥੪੫੮॥**

***ਪਦ ਅਰਥ :*** ਸਮ—ਇਕ-ਸਮਾਨ ਵਿਆਪਕ। ਸਮਦਰਸੀ—ਸਭ ਨੂੰ ਇਕ-ਸਾਰ ਵੇਖਣ ਵਾਲਾ। ਅਕਥ—ਕਹਿਣ ਕਥਨ ਤੋਂ ਬਾਹਰੀ। ਕਥਾ—ਲੀਲ੍ਹਾ। ਬੀਚਾਰ ਹਾਰਿ—ਵੀਚਾਰ ਵਲੋਂ ਹਾਰ ਕੇ, ਵੀਚਾਰ ਵਲੋਂ ਹਟ ਕੇ। ਮੋਨਿ ਧਾਰੀ—ਚੁਪ ਧਾਰਨ ਕਰਨ ਵਾਲਾ, ਮਸਤੂਲ ਮਸਤ। ਆਸਾ—ਪ੍ਰਾਪਤੀ ਦੀ ਇਛਾ। ਨਿਰਾਸ—ਨਿਰਲੇਪ। ਸੂਖਮ—ਬਰੀਕ, ਛੋਟਾ। ਸਥੂਲ—ਵਿਸ਼ਾਲ, ਵਡੇ ਅਕਾਰ ਵਾਲਾ। ਓਅੰਕਾਰ—ਓਅੰ ਦੀ ਧੁਨੀ, ਕਰਤਾਰ। ਅਕਾਰ—ਮੂਰਤ, ਸ਼ਕਲ, ਸਰੀਰ। ਬਿਬੇਕ—ਗਿਆਨ। ਬ੍ਰਹਮਚਾਰੀ—ਬ੍ਰਹਮ-ਆਚਾਰੀ, ਬ੍ਰਹਮ ਦੇ ਅਚਾਰ ਵਾਲਾ। ਬਟ—ਬੋਹੜ ਦਾ ਬ੍ਰਿਛ। ਬੀਜ—ਬੀਂ, ਮੂਲ। ਬਿਥਾਰ—ਵਿਸਥਾਰ। ਛਾਇਆ—ਛਾਂ, ਪਰਛਾਵਾਂ। ਗੁਰਮੁਖਿ—ਗੁਰੂ ਦਾ ਅਨੁਸਾਰੀ ਸਿਖ। ਏਕ ਟੇਕ—ਇਕ ਆਸਰਾ। ਦੁਬਿਧਾ—ਦਵੈਤ, ਦੁਚਿੱਤੀ। ਨਿਵਾਰੀ—ਦੂਰ ਕੀਤੀ।

***ਅਰਥ :*** (ਸਤਿਗੁਰੂ ਦਾ ਅਨੁਸਾਰੀ ਗੁਰਸਿਖ) ਪਰੀਪੂਰਨ ਬ੍ਰਹਮ ਨੂੰ (ਸਭ ਥਾਈਂ ਤੇ ਸਭ ਜੀਵਾਂ ਵਿਚ) ਵਿਆਪਕ ਵੇਖ ਕੇ ਸਮਦ੍ਰਿਸ਼ਟੀ ਵਾਲਾ ਹੋ ਜਾਂਦਾ ਹੈ ਅਤੇ ਅਕਥ ਵਾਹਿਗੁਰੂ ਦੀ ਕਹਿਣ ਕਥਨ ਤੋਂ ਬਾਹਰੀ ਲੀਲ੍ਹਾ ਦੀ ਵੀਚਾਰ ਵਿਚ ਪੈਣ ਦੀ ਥਾਂ (ਨਿਜ ਸਰੂਪ ਵਿਚ ਤਾੜੀ ਲਾ ਕੇ) ਮਸਤੂਲ ਮਸਤ ਰਹਿੰਦਾ ਹੈ।

ਜੋ ਕੁਝ ਵਰਤ ਰਿਹਾ ਹੈ, ਉਹ ਸਭ ਕੁਝ (ਪ੍ਰਭੂ ਦੀ ਰਜ਼ਾ ਵਿਚ) ਹੋ ਰਿਹਾ ਹੈ, ਇਸ ਕਰਕੇ (ਇਹ ਜਾਣ ਕੇ ਉਹ ਆਗਿਆਕਾਰੀ ਗੁਰਸਿਖ) ਹਰ ਤਰ੍ਹਾਂ ਦੀ ਪ੍ਰਾਪਤੀ ਦੀ ਇਛਾ ਤੋਂ ਨਿਰਲੇਪ ਰਹਿੰਦਾ ਹੈ ਅਤੇ ਸਭ ਕੁਝ ਕਰਨ ਕਰਾਉਣ ਵਾਲੇ ਪ੍ਰਭੂ ਨੂੰ ਜਾਣ ਕੇ, ਉਹ ਆਪਣੀ ਹਉਮੈ-ਹੰਗਤਾ ਨੂੰ (ਇਸ ਗੁਰ-ਫ਼ੁਰਮਾਨ ਅਨੁਸਾਰ) ਗੁਆ ਲੈਂਦਾ ਹੈ [ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥—ਪੰਨਾ ੮੨੭]।

(ਦਸਮ ਪਾਤਸ਼ਾਹ ਦੇ ਕਥਨ 'ਓਅੰਕਾਰ ਤੇ ਸ੍ਰਿਸਟ ਉਪਾਰਾ' ਦੀ ਰਮਜ਼ ਅਨੁਸਾਰ) ਉਹ ਓਅੰਕਾਰ ਤੋਂ ਹੀ ਸਾਰੇ ਛੋਟੇ ਵੱਡੇ ਅਕਾਰ ਹੋਇ ਜਾਣਦਾ ਹੋਇਆ, ਬ੍ਰਹਮ-ਗਿਆਨ ਵਾਲੀ ਮਤਿ ਦਾ ਧਾਰਨੀ ਹੋ ਕੇ, ਬ੍ਰਹਮ ਦੇ ਆਚਾਰ ਵਾਲਾ ਹੋ ਜਾਂਦਾ ਹੈ (ਭਾਵ, ਉਹ ਹਰ ਸਮੇਂ ਬ੍ਰਹਮ ਪ੍ਰਾਇਣ ਹੋ ਕੇ ਵਿਚਰਦਾ ਹੈ)।

ਜਿਵੇਂ ਮੂਲ-ਬੀਜ ਤੋਂ ਹੀ ਬੋਹੜ ਬ੍ਰਿਛ ਦਾ ਖਿਲਾਰਾ ਹੁੰਦਾ ਹੈ ਤਿਵੇਂ ਮੂਲ ਪਾਰਬ੍ਰਹਮ ਦਾ ਪਰਛਾਵਾਂ ਹੀ ਮਾਇਆ ਰੂਪ ਹੋ ਕੇ ਸਾਰੇ ਪਸਰ ਰਿਹਾ ਹੈ, ਗੁਰੂ ਕਾ ਆਗਿਆਕਾਰੀ ਗੁਰਮੁਖਿ ਜਨ ਇਸੇ ਇਕ ਆਸਰੇ ਅਧੀਨ ਆਪਣੇ ਅੰਦਰੋਂ ਦੁਚਿੱਤੀ ਦੂਰ ਕਰ ਲੈਂਦਾ ਹੈ। (ਭਾਵ, ਉਹ ਸਭ ਕੁਝ ਪਾਰਬ੍ਰਹਮ ਦਾ ਪਸਾਰਾ ਸਮਝਦਾ ਹੈ ਅਤੇ ਉਸ ਦੇ ਅੰਦਰ ਕਿਸੇ ਦੇਵੀ-ਦੇਵਤੇ ਲਈ ਭਟਕਣਾ ਉਪਜਦੀ ਹੀ ਨਹੀਂ)।੪੫੮।

**ਜੈਸੇ ਤਉ ਸਕਲ ਦ੍ਰੁਮ ਆਪਨੀ ਆਪਨੀ ਭਾਂਤਿ, ਚੰਦਨੁ ਚੰਦਨ ਕਰੈ ਸਰਬ ਤਮਾਲ ਕਉ॥**
**ਤਾਂਬਾ ਹੀ ਸੈ ਹੋਤ ਜੈਸੇ ਕੰਚਨ ਕਲੰਕੁ ਡਾਰੈ, ਪਾਰਸ ਪਰਸਿ ਧਾਤੁ ਸਕਲ ਉਜਾਲ ਕਉ॥**
**ਸਰਿਤਾ ਅਨੇਕ ਜੈਸੇ ਬਿਬਿਧਿ ਪ੍ਰਵਾਹ ਗਤਿ, ਸੁਰਸਰੀ ਸੰਗਮ ਸਮ ਜਲ ਸੁਢਾਲ ਕਉ॥**
**ਤੈਸੇ ਹੀ ਸਕਲ ਦੇਵ ਟੇਵ ਸੈ ਟਰਤ ਨਾਹਿ, ਸਤਿਗੁਰ ਅਸਰਨਿ ਸਰਨਿ ਅਕਾਲ ਕਉ॥੪੫੯॥**

***ਪਦ ਅਰਥ :*** ਸਕਲ ਦ੍ਰੁਮ—ਸਾਰੇ ਬ੍ਰਿਛ। ਭਾਂਤਿ—ਪ੍ਰਕਾਰ, ਰੀਤੀ, ਢੰਗ। ਤਮਾਲ—ਇਕ ਬ੍ਰਿਛ। ਕੰਚਨ—ਸੋਨਾ। ਕਲੰਕੁ—ਰਸਾਇਣ ਬਣਾਉਣ ਵਾਲਾ ਪਦਾਰਥ, ਮਾਰੀ ਹੋਈ ਕਲੀ ਆਦਿ ਰਸ। ਡਾਰੈ—ਪਾਉਣ ਨਾਲ। ਪਰਸਿ—ਛੁਹ ਕੇ। ਉਜਾਲ—ਪ੍ਰਕਾਸ਼, ਚਮਤਕਾਰ, ਚਾਨਣ। ਸਰਿਤਾ—ਨਦੀ। ਬਿਬਿਧਿ—ਕਈ ਤਰ੍ਹਾਂ। ਪ੍ਰਵਾਹ—ਵਹਿਣ। ਗਤਿ—ਚਾਲ।

ਸੁਰਸਰੀ—ਗੰਗਾ ਨਦੀ। ਸੰਗਮ—ਮੇਲ। ਸਮ—ਸਮਾਨ, ਵਾਂਗ। ਸੁਢਾਲ—ਸੁਡੌਲ। ਟੇਵ—ਵਾਦੀ, ਸੁਭਾਅ, ਬ੍ਰਿਤੀ। ਅਸਰਨਿ—ਨਿਆਸਰੇ।

***ਅਰਥ :*** ਜਿਵੇਂ ਕਿ ਸਾਰੇ ਬ੍ਰਿਛ ਆਪੋ ਆਪਣੀ ਰੀਤੀ ਅਨੁਸਾਰ (ਵਧਦੇ ਫੁਲਦੇ ਹਨ), (ਉਹ ਕਿਸੇ ਦੂਜੇ ਬ੍ਰਿਛ 'ਤੇ ਆਪਣਾ ਪ੍ਰਭਾਵ ਨਹੀਂ ਪਾ ਸਕਦੇ), ਪਰ ਚੰਦਨ ਦਾ ਰੁਖ ਤਮਾਲ ਆਦਿਕ ਸਭ ਬ੍ਰਿਛਾਂ ਨੂੰ ਆਪਣੀ ਜਿਹੀ ਸੁਗੰਧੀ ਵਾਲਾ ਕਰ ਦਿੰਦਾ ਹੈ।

ਜਿਵੇਂ ਇਕ ਖ਼ਾਸ ਰਸਾਇਣ ਪਾਉਣ ਨਾਲ ਕੇਵਲ ਤਾਂਬੇ ਤੋਂ ਹੀ ਸੋਨਾ ਰੂਪ ਹੋ ਸਕਦਾ ਹੈ, ਪਰ ਪਾਰਸ ਨੂੰ ਛੂਹਣ ਨਾਲ ਸਾਰੀਆਂ ਧਾਤਾਂ ਹੀ ਸੋਨਾ ਰੂਪ ਹੋ ਪ੍ਰਕਾਸ਼ ਕਰਦੀਆਂ ਹਨ।

ਜਿਵੇਂ ਅਨੇਕਾਂ ਨਦੀਆਂ ਦੇ ਵਹਿਣ ਦੀ ਚਾਲ ਕਈ ਤਰ੍ਹਾਂ ਨਾਲ ਵਖ ਵਖ ਹੁੰਦੀ ਹੈ, ਪਰ ਉਨ੍ਹਾਂ ਦਾ ਜਲ ਗੰਗਾ ਦੇ ਜਲ ਨਾਲ ਮਿਲ ਕੇ, ਗੰਗਾ-ਜਲ ਵਾਂਗ ਇਕ-ਸਮਾਨ ਸੁਡੌਲ ਸੁੰਦਰ (ਚਾਲ ਵਾਲਾ) ਹੋ ਜਾਂਦਾ ਹੈ।

ਇਸੇ ਤਰ੍ਹਾਂ ਹੀ ਸਾਰੇ ਦੇਵੀ-ਦੇਵਤੇ ਆਪੋ ਆਪਣੇ ਸੁਭਾਅ ਤੋਂ ਅਗੇ ਪਿਛੇ ਨਹੀਂ ਹੁੰਦੇ (ਉਸ ਬ੍ਰਿਤੀ ਅਨੁਸਾਰ ਹੀ ਉਹ ਕਿਸੇ ਨੂੰ ਕੁਝ ਦੇ ਸਕਦੇ ਹਨ), (ਪਰ ਚੰਦਨ, ਪਾਰਸ ਅਤੇ ਗੰਗਾ ਵਾਂਗ) ਸਤਿਗੁਰੂ ਸਭ ਨਿਆਸਰਿਆਂ ਨੂੰ ਆਪਣੀ ਸ਼ਰਨ ਵਿਚ ਲੈ ਕੇ (ਨਾਮ-ਗੁਰ-ਮੰਤਰ ਨਾਲ ਦੀਖਿਅਤ ਕਰ ਕੇ) ਉਨ੍ਹਾਂ ਨੂੰ ਅਕਾਲ ਪੁਰਖ ਨਾਲ ਮੇਲ ਦੇਂਦਾ ਹੈ।੪੫੯।

**ਗਿਰਗਟ ਕੈ ਰੰਗ ਕਮਲ ਸਮੇਹ ਬਹੁ, ਬਨੁ ਬਨੁ ਡੋਲੈ ਕਊਆ ਕਹਾਂ ਧਉ ਸਵਾਨ ਹੈ॥**
**ਘਰ ਘਰ ਫਿਰਤ ਮੰਜਾਰ ਅਹਾਰ ਪਾਵੈ, ਬੇਸ੍ਵਾ ਬਿਸਨੀ ਅਨੇਕ ਸਤੀ ਨ ਸਮਾਨ ਹੈ॥**
**ਸਰ ਸਰ ਭ੍ਰਮਤ ਨ ਮਿਲਤ ਮਰਾਲ ਮਾਲ, ਜੀਵ ਘਾਤ ਕਰਤ ਨ ਮੋਨੀ ਬਗੁ ਧਿਆਨ ਹੈ॥**
**ਬਿਨੁ ਗੁਰਦੇਵ ਸੇਵ ਆਨ ਦੇਵ ਸੇਵਕ ਹੁਇ, ਮਾਖੀ ਤਿਆਗਿ ਚੰਦਨ ਦੁਰਗੰਧਿ ਅਸਥਾਨ ਹੈ॥੪੬੦॥**

***ਪਦ ਅਰਥ :*** ਗਿਰਗਟ—ਕੋੜ੍ਹ ਕਿਰਲਾ। ਸਮੇਹ—ਸਮਾਨ-ਮੁਖ, ਨੁਹਾਰ, ਸ਼ਕਲ। ਕਹਾਂ ਧਉ—ਕਿਥੋਂ ? ਸਵਾਨ—ਸੁੰਦਰ ਚਾਲ ਵਾਲਾ ਹੰਸ, ਰਾਜ ਹੰਸ। ਮੰਜਾਰ—ਬਿੱਲਾ। ਅਹਾਰ—ਖ਼ੁਰਾਕ, ਭੋਜਨ। ਬੇਸ੍ਵਾ—ਵੇਸਵਾ, ਕੰਚਨੀ। ਬਿਸਨੀ—ਵਿਕਾਰੀ। ਸਤੀ—ਸੱਤ ਧਾਰਨ ਵਾਲੀ ਇਸਤ੍ਰੀ। ਸਮਾਨ—ਬਰਾਬਰ, ਤੁਲ। ਸਰ—ਤਲਾਬ, ਛਪੜ। ਭ੍ਰਮਤ—ਭਟਕਦਾ। ਮਰਾਲ ਮਾਲ—ਹੰਸਾਂ ਦੀ ਡਾਰ। ਜੀਵ ਘਾਤ—ਜੀਵਾਂ ਨੂੰ ਮਾਰਨਾ। ਮੋਨੀ ਬਗੁ—ਚੁੱਪ ਸਾਧਣ ਵਾਲਾ ਬਗਲਾ। ਦੁਰਗੰਧਿ—ਦੁਰਗੰਧੀ, ਬਦਬੋ।

***ਅਰਥ :*** ਕਈ ਰੰਗ ਵਟਾਣ ਵਾਲਾ ਗਿਰਗਟ (ਕਿਰਲਾ) ਕਮਲ ਫੁਲ ਦੀ ਨੁਹਾਰ ਵਾਂਗ, ਬਹੁਤ ਮਿਲਦਾ ਜੁਲਦਾ ਹੁੰਦਾ ਹੈ (ਤਾਂ ਉਹ ਕੀੜੇ ਮਕੌੜੇ ਖਾਣ ਵਾਲਾ ਗਿਰਗਟ, ਕਮਲ ਦੇ ਉੱਤਮ ਗੁਣਾਂ ਵਾਲਾ ਨਹੀਂ ਹੋ ਸਕਦਾ) ਅਤੇ ਜੰਗਲ ਜੰਗਲ ਉਡਦਾ ਫਿਰਦਾ (ਮੁਰਦਾਰ ਖਾਣ ਵਾਲਾ) ਕਾਂ ਕਿਥੋਂ (ਹੀਰੇ ਮੋਤੀ ਚੁਗਣ ਅਤੇ ਸੁੰਦਰ ਚਾਲ ਵਾਲੇ) ਹੰਸ ਦੀ ਚਾਲ ਨੂੰ ਪੁਜ ਸਕਦਾ ਹੈ ? (ਭਾਵ, ਉਹ ਹੰਸ ਦੀ ਬਰਾਬਰੀ ਨਹੀਂ ਕਰ ਸਕਦਾ)।

(ਜਿਵੇਂ) ਘਰ ਘਰ (ਖੁਡ ਖੁਡ) ਫਿਰ ਕੇ ਬਿੱਲਾ ਆਪਣਾ ਅਹਾਰ ਪਾਉਂਦਾ ਹੈ। (ਬਿੱਲੇ ਵਾਂਗ) ਅਨੇਕਾਂ ਵਿਕਾਰਾਂ ਵਿਚ ਲੰਪਟ ਵੇਸਵਾ, ਸੱਤ ਧਾਰਨ ਕਰਨ ਵਾਲੀ ਸਤੀ ਇਸਤ੍ਰੀ ਸਮਾਨ ਨਹੀਂ ਹੋ ਸਕਦੀ।

(ਜਿਵੇਂ) ਛਪੜਾਂ ਛਪੜਾਂ 'ਤੇ ਭਟਕਣ ਨਾਲ (ਮਾਨ-ਸਰੋਵਰ 'ਤੇ ਰਹਿਣ ਵਾਲੇ) ਹੰਸਾਂ ਦੀ ਡਾਰ ਨਹੀਂ ਮਿਲ ਸਕਦੀ (ਭਾਵ, ਛਪੜਾਂ 'ਤੇ ਹੰਸ ਨਹੀਂ ਹੋ ਸਕਦੇ) ਅਤੇ ਜੀਵ-ਘਾਤ ਕਰਨ ਵਾਲਾ ਮੋਨਧਾਰੀ ਬਗਲਾ ਧਿਆਨੀ ਨਹੀਂ ਹੋ ਸਕਦਾ।

(ਇਸੇ ਤਰ੍ਹਾਂ) ਪੂਰੇ ਗੁਰਦੇਵ ਦੀ ਸੇਵਾ ਬਿਨਾ ਜੇ ਕੋਈ ਹੋਰ ਦੇਵੀ-ਦੇਵਤੇ ਦਾ ਸੇਵਕ ਹੋ ਜਾਏ ਤਾਂ ਉਹ ਇਉਂ ਹੈ ਜਿਵੇਂ ਮੱਖੀ ਚੰਦਨ ਦੀ ਸੁਗੰਧੀ ਤਿਆਗ ਕੇ ਬਦਬੋ ਵਾਲੇ ਥਾਂ 'ਤੇ ਜਾ ਬੈਠਦੀ ਹੈ।੪੬੦।

**ਆਨ ਹਾਟ ਕੇ ਹਟੂਆ ਲੇਤ ਹੈ ਘਟਾਇ ਮੋਲ, ਦੇਤ ਹੈ ਚੜ੍ਹਾਇ ਡਹਕਤ ਜੋਈ ਆਵੈ ਜੀ॥**
**ਤਿਨ ਸੈ ਬਨਜ ਕੀਏ ਬ੍ਰਿੜਤਾ ਨ ਪਾਵੈ ਕੋਊ, ਟੋਟਾ ਕੋ ਬਨਜ ਪੇਖਿ ਪੇਖਿ ਪਛੁਤਾਵੈ ਜੀ॥**
**ਕਾਠ ਕੀ ਹਾਂਡੀ ਜੈਸੇ ਚਢੈ ਏਕੈ ਬਾਰਿ ਕੋਊ, ਕਪਟ ਬਿਉਹਾਰ ਕੀਏ ਆਪਹਿ ਲਖਾਵੈ ਜੀ॥**
**ਸਤਿਗੁਰ ਸਾਹ ਗੁਨ ਬੇਚ ਅਵਗੁਨ ਲੇਤ, ਸੁਨਿ ਸੁਨਿ ਸੁਜਸ ਜਗਤ ਉਠਿ ਧਾਵੈ ਜੀ॥੪੬੧॥**

***ਪਦ ਅਰਥ :*** ਆਨ ਹਾਟ ਕੇ—ਕਿਸੇ ਹੋਰ ਹੱਟੀ ਦੇ (ਵਪਾਰੀ)। ਹਟੂਆ—ਛਲੀਆ ਦੁਕਾਨਦਾਰ। ਡਹਕਤ—ਛਲ-ਫ਼ਰੇਬ ਕਰ ਕੇ। ਤਿਨ ਸੈ—ਉਨ੍ਹਾਂ (ਠੱਗ ਦੁਕਾਨਦਾਰਾਂ) ਨਾਲ। ਬਨਜ—ਵਪਾਰ। ਬ੍ਰਿੜਤਾ—ਵਟਾਂਦਰਾ, ਲਾਭ, ਨਫ਼ਾ। ਟੋਟਾ—ਘਾਟਾ। ਪੇਖਿ—ਵੇਖ ਕੇ। ਕਪਟ ਬਿਉਹਾਰ—ਠਗੀ ਵਾਲਾ ਵਪਾਰ। ਲਖਾਵੈ—ਜਣਾਉਂਦਾ ਹੈ। ਸੁਜਸ—ਕੀਰਤੀ, ਸ਼ੋਭਾ। ਧਾਵੈ—ਦੌੜਦਾ ਹੈ।

***ਅਰਥ :*** ਛਲੀਏ ਦੁਕਾਨਦਾਰ ਪਾਸ ਕਿਸੇ ਹੋਰ ਦੁਕਾਨ ਦਾ ਕੋਈ ਵਪਾਰੀ ਆਉਂਦਾ ਹੈ, ਤਾਂ ਉਹ ਛਲ-ਫ਼ਰੇਬ ਕਰ ਕੇ (ਉਸ ਦੀ ਵਸਤੂ ਤਾਂ) ਮੁੱਲ ਘਟਾ ਕੇ ਲੈਂਦਾ ਹੈ ਅਤੇ ਆਪਣੀ ਵਸਤੂ ਮੁੱਲ ਵਧਾ ਕੇ ਦੇਂਦਾ ਹੈ।

ਅਜਿਹੇ ਕਪਟੀ ਦੁਕਾਨਦਾਰਾਂ ਨਾਲ ਵਟਾਂਦਰਾ ਕਰ ਕੇ ਕੋਈ ਲਾਭ ਨਹੀਂ ਪ੍ਰਾਪਤ ਕਰ ਸਕਦਾ, (ਹਰੇਕ ਵਪਾਰੀ) ਘਾਟੇ ਵਾਲਾ ਸੌਦਾ ਵੇਖ ਵੇਖ ਕੇ ਪਛਤਾਂਦਾ ਹੈ।

(ਜਿਵੇਂ ਲਕੜ ਦੀ ਤੌੜੀ ਚੁਲ੍ਹੇ 'ਤੇ ਇਕੋ ਵਾਰੀ ਚੜ੍ਹ ਸਕਦੀ ਹੈ, ਇਸੇ ਤਰ੍ਹਾਂ ਜਿਹੜਾ ਕੋਈ ਧੋਖੇ ਦਾ ਵਪਾਰ ਕਰਦਾ ਹੈ, ਉਹ (ਛਲ-ਫ਼ਰੇਬ ਵਾਲਾ ਵਪਾਰ) ਆਪ ਹੀ ਆਪਣਾ ਆਪ ਜਣਾ ਦਿੰਦਾ ਹੈ।

(ਠਗ-ਵਪਾਰੀਆਂ ਦੇ ਠਗੀ ਵਾਲੇ ਵਪਾਰ ਤੋਂ ਉਲਟ) ਪੂਰਾ ਸਤਿਗੁਰੂ (ਸੱਚ-ਵਖਰ ਦਾ) ਸੱਚਾ ਸ਼ਾਹ ਹੈ, ਉਹ (ਵਣਜ ਕਰਨ ਆਏ ਸਿੱਖਾਂ ਪਾਸ ਨਾਮ ਰੂਪ ਉਤਮ) ਗੁਣ ਵੇਚਦਾ ਹੈ ਅਤੇ (ਉਸ ਦੇ ਬਦਲੇ) ਉਨ੍ਹਾਂ ਦੇ (ਜਨਮਾਂ ਜਨਮਾਂ ਦੇ ਕੀਤੇ) ਅਉਗੁਣ ਲੈ ਲੈਂਦਾ ਹੈ। (ਭਾਵ, ਸਤਿਗੁਰੂ ਸਿੱਖਾਂ ਦੇ ਪਾਪ ਮੇਟ ਕੇ ਉਨ੍ਹਾਂ ਨੂੰ ਅਮੋਲਕ ਨਾਮ-ਪਦਾਰਥ ਦੇਂਦਾ ਹੈ)। (ਭਾਈ ਗੁਰਦਾਸ ਜੀ ਨੇ ਵਾਰਾਂ ਵਿਚ ਇਸੇ ਸਿਧਾਂਤ ਨੂੰ ਇਉਂ ਦਰਸਾਇਆ ਹੈ "ਸਉਦਾ ਇਕਤੁ ਹਟਿ ਹੈ ਸ਼ਾਹ ਸਤਿਗੁਰੂ ਪੂਰਾ। ਅਉਗੁਣ ਲੈ ਗੁਣ ਵਿਕਣੈ ਵਚਨੈ ਦਾ ਸੂਰਾ।"—ਵਾਰ ੧੩/੨੧)। ਸਤਿਗੁਰੂ ਜੀ ਦੀ ਅਜਿਹੀ ਸ਼ੋਭਾ ਸੁਣ ਸੁਣ ਕੇ ਸੰਸਾਰ ਭਰ ਦੀ ਲੁਕਾਈ (ਇਹ ਪਦਾਰਥ ਪ੍ਰਾਪਤ ਕਰਨ ਲਈ) ਉਨ੍ਹਾਂ ਪਾਸ ਦੌੜੀ ਜਾਂਦੀ ਹੈ।੪੬੧।

**ਪੂਰਨ ਬ੍ਰਹਮ ਸਮਸਰਿ ਦੁਤੀਆ ਨਾਸਤਿ, ਪ੍ਰਤਿਮਾ ਅਨੇਕ ਹੋਇ ਕੈਸੇ ਬਨਿ ਆਵਈ॥**
**ਘਟਿ ਘਟਿ ਪੂਰਨ ਬ੍ਰਹਮੁ ਦੇਖੈ ਸੁਨੈ ਬੋਲੈ, ਪ੍ਰਤਿਮਾ ਮੈ ਕਾਹੇ ਨ ਪ੍ਰਗਟੁ ਹੁਇ ਦਿਖਾਵਈ॥**
**ਘਰ ਘਾਰ ਘਰਨਿ ਅਨੇਕ ਏਕ ਰੂਪ ਹੁਤੇ, ਪ੍ਰਤਿਮਾ ਸਕਲ ਦੇਵ-ਸਥਲ ਹੁਇ ਨ ਸੁਹਾਵਈ॥**
**ਸਤਿਗੁਰ ਪੂਰਨ ਬ੍ਰਹਮ ਸਾਵਧਾਨ ਸੋਈ, ਏਕ ਜੋਤਿ ਮੂਰਤਿ ਜੁਗਲ ਹੁਇ ਪੁਜਾਵਈ॥੪੬੨॥**

***ਪਦ ਅਰਥ :*** ਸਮਸਰਿ—ਇਕ-ਸਮਾਨ, ਸਦ੍ਰਿਸ਼, ਤੁਲ। ਦੁਤੀਆ—ਦੂਜਾ। ਨਾਸਤਿ—ਨਹੀਂ ਹੈ। ਪ੍ਰਤਿਮਾ—ਕਿਸੇ ਵਸਤੂ ਦੇ ਸਮਾਨ ਬਣਾਈ ਸ਼ਕਲ, ਮੂਰਤੀ। ਘਟਿ ਘਟਿ—ਹਰੇਕ ਸਰੀਰ ਵਿਚ। ਘਰਨਿ—ਘੜੇ ਹੋਏ ਭਾਂਡੇ। ਹੁਤੇ—ਹੁੰਦੇ ਹਨ। ਦੇਵ-ਸਥਲ—ਦੇਵਤਿਆਂ ਦੇ ਅਸਥਾਨ। ਸੁਹਾਵਈ—ਸ਼ੋਭਾ ਪਾਉਂਦੇ। ਸਾਵਧਾਨ—ਚੇਤਨਾ ਸਹਿਤ, ਪ੍ਰਗਟ, ਸਾਖਿਆਤ। ਮੂਰਤਿ ਜੁਗਲ—ਦੋ ਮੂਰਤੀਆਂ।

***ਅਰਥ :*** ਜਦ ਪੂਰਨ ਪਾਰਬ੍ਰਹਮ (ਸਭਨਾਂ ਵਿਚ) ਇਕ-ਸਮਾਨ ਪਰਿਪੂਰਨ ਹੈ ਅਤੇ ਹੋਰ ਕੋਈ ਉਸ ਵਰਗਾ ਨਹੀਂ ਹੈ ਤਾਂ ਫਿਰ (ਦੇਵਤਿਆਂ ਦੇ ਮੰਦਰਾਂ ਵਿਚ ਉਸ ਦੀਆਂ ਵਖ ਵਖ ਰੂਪਾਂ ਵਿਚ) ਅਨੇਕਾਂ ਮੂਰਤੀਆਂ ਕਿਵੇਂ ਹੋ ਸਕਦੀਆਂ ਹਨ?

ਜਦੋਂ ਹਰੇਕ ਸਰੀਰ ਵਿਚ ਪਰਿਪੂਰਨ ਬ੍ਰਹਮ ਵਿਆਪਕ ਹੋ ਕੇ ਆਪ ਹੀ ਵੇਖਦਾ, ਸੁਣਦਾ ਤੇ ਬੋਲਦਾ ਹੈ ਤਾਂ ਫਿਰ ਉਹ (ਦੇਵ-ਮੰਦਰਾਂ ਦੀਆਂ) ਮੂਰਤੀਆਂ ਵਿਚ ਪ੍ਰਗਟ ਹੋ ਕੇ ਵੇਖਦਾ, ਸੁਣਦਾ ਤੇ ਬੋਲਦਾ ਕਿਉਂ ਨਹੀਂ ਦਿਖਾਈ ਦੇਂਦਾ?

ਘਰ ਘਰ ਵਿਚ ਇਕੋ ਰੂਪ ਦੇ ਅਨੇਕਾਂ ਘੜੇ ਹੋਏ ਭਾਂਡੇ (ਇਕੋ ਮਿੱਟੀ ਤੋਂ) ਹੁੰਦੇ ਹਨ। (ਸਭ ਭਾਂਡਿਆਂ ਵਿਚ ਸਮਾਈ ਇਕੋ ਮਿੱਟੀ ਵਾਂਗ ਪਾਰਬ੍ਰਹਮ ਦੀ ਜੋਤੀ ਸਭ ਸਰੀਰਾਂ ਵਿਚ ਸਮਾਈ ਹੋਈ ਹੈ) ਪਰ ਉਹ ਜੋਤੀ ਦੇਵ-ਸਥਾਨਾਂ ਵਿਚ ਸਥਾਪਤ ਕੀਤੀਆਂ ਦੇਵਤਿਆਂ ਦੀਆਂ ਉਨ੍ਹਾਂ ਸਾਰੀਆਂ ਵਖ ਵਖ ਮੂਰਤੀਆਂ ਵਿਚ ਕਿਉਂ ਨਹੀਂ ਸੋਭਾ ਪਾਉਂਦੀ?

ਪੂਰਨ ਪਾਰਬ੍ਰਹਮ ਪ੍ਰਗਟ ਤੌਰ 'ਤੇ ਸਤਿਗੁਰੂ ਦਾ ਸਰੂਪ ਹੈ। ਜੋਤੀ ਇਕੋ ਹੈ, (ਨਿਰਗੁਣ ਤੇ ਸਰਗੁਣ) ਦੋ ਸਰੂਪ ਹਨ ਅਤੇ ਓਹੋ ਜੋਤੀ ਸਰੂਪ ਸਤਿਗੁਰੂ ਹੋ ਕੇ ਆਪਣੇ ਆਪ ਨੂੰ ਪੂਜਾਅ ਰਿਹਾ ਹੈ।੪੬੨।

**ਮਾਨਸਰ ਤਿਆਗਿ ਆਨ ਸਰ ਜਾਇ ਬੈਠੇ ਹੰਸੁ, ਖਾਇ ਜਲ-ਜੰਤ ਹੰਸ ਬੰਸਹਿ ਲਜਾਵਈ॥**
**ਸਲਿਲ ਬਿਛੋਹ ਭਏ ਜੀਅਤ ਜਉ ਰਹੈ ਮੀਨ, ਕਪਟ ਸਨੇਹ ਕੈ ਸਨੇਹੀ ਨ ਕਹਾਵਈ॥**
**ਬਿਨੁ ਘਨ ਬੂੰਦ ਜਉ ਅਨਤ ਜਲ ਪਾਨ ਕਰੈ, ਚਾਤ੍ਰਿਕ ਸੰਤਾਨ ਬਿਖੈ ਲਾਛਨ ਲਗਾਵਈ॥**
**ਚਰਨ ਕਮਲ ਅਲਿ ਗੁਰਸਿਖ ਮੋਖ ਹੁਇ, ਆਨ ਦੇਵ ਸੇਵਕ ਹੁਇ ਮੁਕਤਿ ਨ ਪਾਵਈ॥੪੬੩॥**

***ਪਦ ਅਰਥ :*** ਮਾਨਸਰ—ਮਾਨ ਸਰੋਵਰ। ਆਨ ਸਰ—ਹੋਰ ਸਰੋਵਰ, ਤਲਾਬ। ਜਲ ਜੰਤ—ਪਾਣੀ ਦੇ ਜੀਵ। ਬੰਸਹਿ—ਬੰਸ ਨੂੰ, ਕੁਲ ਨੂੰ। ਲਜਾਵਈ—ਸ਼ਰਮਿੰਦਾ ਕਰੇਗਾ। ਸਲਿਲ—ਪਾਣੀ। ਬਿਛੋਹ—ਵਿਛੋੜਾ। ਮੀਨ—ਮੱਛੀ। ਕਪਟ ਸਨੇਹ—ਪਖੰਡ ਵਾਲਾ ਪਿਆਰ। ਸਨੇਹੀ—ਪ੍ਰੀਤਵਾਨ। ਘਨੁ—ਬੱਦਲ, ਵਰਖਾ। ਅਨਤ—ਹੋਰ। ਪਾਨ ਕਰੈ—ਪੀਣਾ ਕਰੇ। ਚਾਤ੍ਰਿਕ—ਪਪੀਹਾ।

ਬਿਖੈ—ਵਿਚ। ਲਾਛਨ—ਦਾਗ, ਦੋਸ਼। ਅਲਿ—ਭੌਰਾ। ਮੋਖ—ਮੁਕਤ।

***ਅਰਥ :*** ਜੇਕਰ ਹੰਸ ਮਾਨ ਸਰੋਵਰ ਛਡ ਕੇ ਕਿਸੇ ਹੋਰ ਤਲਾਬ 'ਤੇ ਜਾ ਬੈਠੇ ਅਤੇ (ਬਗਲੇ ਵਾਂਗ) ਉਥੋਂ ਜਲ ਦੇ ਜੰਤੂਆਂ ਨੂੰ ਖਾਣ ਲਗ ਪਵੇ ਤਾਂ ਉਹ ਹੰਸਾਂ ਦੀ ਕੁਲ ਨੂੰ ਲਜਾਵਾਨ ਕਰੇਗਾ।

ਜੇਕਰ ਮੱਛੀ ਪਾਣੀ ਤੋਂ ਵਿਛੜ ਕੇ ਵੀ ਜੀਂਦੀ ਰਹਿ ਜਾਏ ਤਾਂ ਉਸ ਦੇ ਪ੍ਰੇਮ ਨੂੰ ਪਖੰਡ ਜਾਣ ਕੇ ਉਸ ਨੂੰ (ਪਾਣੀ ਦੀ) ਪ੍ਰੇਮਣ ਨਹੀਂ ਕਿਹਾ ਜਾ ਸਕਦਾ।

ਜੇਕਰ ਪਪੀਹਾ ਵਰਖਾ ਦੀ (ਸਵਾਂਤੀ) ਬੂੰਦ ਤੋਂ ਬਿਨਾਂ ਕੋਈ ਹੋਰ ਜਲ ਪਾਨ ਕਰਨ ਲਗ ਪਵੇ ਤਾਂ ਉਹ ਆਪਣੇ ਟੱਬਰ ਨੂੰ ਕਲੰਕਤ ਕਰੇਗਾ।

ਸਤਿਗੁਰੂ ਦਾ ਅਨਿੰਨ ਸੇਵਕ ਸਿਖ ਸਤਿਗੁਰੂ ਦੇ ਚਰਨ ਕਮਲਾਂ ਦਾ ਭੌਰਾ ਹੋ ਕੇ (ਸਤਿਗੁਰੂ ਦੇ ਉਪਦੇਸ਼ ਨੂੰ ਕਮਾ ਕੇ) ਮੋਖ ਪਦ ਪਾਉਂਦਾ ਹੈ, (ਪਰ ਜਿਹੜਾ ਸਿਖ ਸਤਿ-ਸਰੂਪ ਸਤਿਗੁਰੂ ਨੂੰ ਤਿਆਗ ਕੇ) ਹੋਰ ਦੇਵੀ-ਦੇਵਤੇ ਦਾ ਪੁਜਾਰੀ ਹੁੰਦਾ ਹੈ (ਭਾਵ, ਗੁਰੂ ਦਾ ਸਿਖ ਹੋ ਕੇ ਹੋਰਨਾਂ ਦੇਵੀ-ਦੇਵਤਿਆਂ ਅਤੇ ਆਪੇ ਬਣੇ ਸੰਤਾਂ-ਮਹੰਤਾਂ ਨੂੰ ਮੱਥੇ ਰਗੜਦਾ ਅਤੇ ਪੂਜਦਾ ਹੈ, ਉਸ ਦਾ ਗੁਰੂ ਨਾਲ ਸਨੇਹ ਪਖੰਡ ਵਾਲਾ ਹੈ) (ਐਸਾ ਕਲੰਕੀ ਮਨੁੱਖ) ਕਦੇ ਮੁਕਤੀ ਨਹੀਂ ਪਾ ਸਕਦਾ।੪੬੩।

**ਜਉ ਕੋਊ ਮਵਾਸ ਸਾਧਿ ਭੂਮੀਆ ਮਿਲਾਵੈ ਆਨਿ, ਤਾ ਪਰਿ ਪ੍ਰਸੰਨ ਹੋਤ ਨਿਰਖ ਨਰਿੰਦ ਜੀ॥**
**ਜਉ ਕੋਊ ਨ੍ਰਿਪਤਿ ਭ੍ਰਿਤਿ ਭਾਗਿ ਭੂਮੀਆ ਪੈ ਜਾਇ, ਧਾਇ ਮਾਰੇ ਭੂਮੀਆ ਸਹਿਤ ਹੀ ਰਜਿੰਦ ਜੀ॥**
**ਆਨ ਕੋ ਸੇਵਕ ਰਾਜ ਦੁਆਰ ਜਾਇ ਸੋਭਾ ਪਾਵੈ, ਸੇਵਕ ਨਰੇਸ਼ ਆਨ ਦੁਆਰ ਜਾਤ ਨਿੰਦ ਜੀ॥**
**ਤੈਸੇ ਗੁਰਸਿਖ ਆਨ ਅਨਤ ਸਰਨਿ ਗੁਰ, ਆਨ ਨ ਸਮਰਥ ਗੁਰਸਿਖ ਪ੍ਰਤਿ ਬਿੰਦ ਜੀ॥੪੬੪॥**

***ਪਦ ਅਰਥ :*** ਮਵਾਸ—ਆਕੀ, ਬਾਗ਼ੀ। ਸਾਧਿ—ਸਾਧ ਕੇ, ਜਿਤ ਕੇ। ਭੂਮੀਆ—ਭੂਮੀ ਦਾ ਮਾਲਕ, ਜ਼ਿਮੀਦਾਰ, ਜਗੀਰਦਾਰ। ਤਾ ਪਰਿ—ਉਸ ਉਤੇ, ਇਸ ਕਰਕੇ, ਤਦੋਂ। ਨਿਰਖ—ਵੇਖਣਾ। ਨਰਿੰਦ—ਨਰਾਂ ਦਾ ਰਾਜਾ। ਨ੍ਰਿਪਤਿ—ਰਾਜਾ। ਭ੍ਰਿਤਿ—ਦਾਸ, ਸੇਵਕ। ਧਾਇ—ਧਾਵਾ ਕਰ ਕੇ, ਚੜ੍ਹਾਈ ਕਰ ਕੇ। ਰਜਿੰਦ—ਰਾਜ ਇੰਦਰ, ਰਾਜਿਆਂ ਦਾ ਰਾਜਾ। ਆਨ—ਹੋਰ। ਨਰੇਸ਼—ਨਰ-ਈਸ਼, ਨਰਾਂ ਦਾ ਰਾਜਾ। ਆਨ—ਹੋਰ, ਦੂਸਰਾ। ਅਨਤ—ਕਿਸੇ ਹੋਰ ਥਾਂ, ਹੋਰ ਕਿਤੇ। ਸਮਰਥ—ਸਰਬ ਕਲਾ ਸ਼ਕਤੀਵਾਨ, ਸਭ ਕਾਸੇ ਜੋਗ। ਪ੍ਰਤਿ—ਤਾਈਂ, ਨੂੰ। ਬਿੰਦ—ਤਨਿਕ, ਥੋੜ੍ਹਾ, ਰਤਾ ਜਿੰਨਾ।

***ਅਰਥ :*** ਜੇ ਕੋਈ (ਸੂਰਬੀਰ) ਕਿਸੇ ਆਕੀ ਜਗੀਰਦਾਰ ਨੂੰ ਜਿਤ ਕੇ ਰਾਜੇ ਨਾਲ ਆਣ ਮਿਲਾਂਦਾ ਹੈ ਤਾਂ ਰਾਜਾ ਇਹ ਵੇਖ ਕੇ ਉਸ 'ਤੇ ਪ੍ਰਸੰਨ ਹੋ ਜਾਂਦਾ ਹੈ (ਤੇ ਖ਼ੁਸ਼ੀਆਂ ਬਖ਼ਸ਼ਦਾ ਹੈ)।

ਪਰ, ਜੇ ਕੋਈ ਰਾਜੇ ਦਾ ਸੇਵਕ (ਰਾਜੇ ਪਾਸੋਂ) ਨਸ ਕੇ ਕਿਸੇ (ਆਕੀ) ਜਗੀਰਦਾਰ ਪਾਸ ਜਾ ਓਟ ਲਵੇ ਤਾਂ ਮਹਾਰਾਜਾ ਚੜ੍ਹਾਈ ਕਰ ਕੇ, ਉਸ ਨੂੰ ਬਾਗ਼ੀ ਜਗੀਰਦਾਰ ਸਮੇਤ ਮਾਰ ਮੁਕਾਂਦਾ ਹੈ।

ਕਿਸੇ ਹੋਰ ਦਾ ਸੇਵਕ ਜੇ ਰਾਜੇ ਦੇ ਦਰ ਦੀ ਜਾ ਸ਼ਰਨ ਲਵੇ ਤਾਂ ਉਹ ਉਥੇ ਸ਼ੋਭਾ ਪਾਉਂਦਾ ਹੈ, ਪਰ ਜੇ ਰਾਜੇ ਦਾ ਸੇਵਕ ਕਿਸੇ ਹੋਰ ਦੁਆਰੇ ਚਲਾ ਜਾਏ ਤਾਂ ਉਸ ਨੂੰ ਨਿੰਦਿਆ ਹੀ ਜਾਂਦਾ ਹੈ।

ਇਸੇ ਤਰ੍ਹਾਂ ਕਿਸੇ ਹੋਰ ਥਾਂ ਦਾ (ਕਿਸੇ ਦੇਵੀ ਦੇਵਤੇ ਦਾ) ਕੋਈ ਸੇਵਕ (ਸਤਿਗੁਰੂ ਦਾ) ਗੁਰਸਿਖ ਹੋ ਕੇ ਆਉਂਦਾ ਹੈ ਤਾਂ ਸਤਿਗੁਰੂ ਉਸ ਨੂੰ ਸ਼ਰਨ ਦੇਂਦੇ ਹਨ (ਨਾਮ-ਗੁਰ-ਮੰਤਰ ਦੇ ਕੇ ਦੀਖਿਅਤ ਕਰਦੇ ਹਨ), ਪਰ ਸਤਿਗੁਰੂ ਦੇ (ਵਰੋਸਾਏ ਹੋਏ) ਗੁਰਸਿਖ ਨੂੰ ਹੋਰ ਕੋਈ (ਦੇਵੀ ਦੇਵਤਾ) ਸ਼ਰਨ ਦੇਣ ਨੂੰ ਰਤਾ ਜਿੰਨਾ ਵੀ ਸਮਰੱਥ ਨਹੀਂ।੪੬੪।

**ਜੈਸੇ ਉਪਬਨ ਆਂਬ ਸੇਂਬਲ ਹੈ ਊਚ ਨੀਚ, ਨਿਹਫਲ ਸਫਲ ਪ੍ਰਗਟ ਪਹਿਚਾਨੀਐ॥**
**ਚੰਦਨ ਸਮੀਪ ਜੈਸੇ ਬਾਂਸ ਅਉ ਬਨਾਸਪਤੀ, ਗੰਧ ਨਿਰਗੰਧ ਸਿਵ ਸਕਤਿ ਕੈ ਜਾਨੀਐ॥**
**ਸੀਪ ਸੰਖ ਦੋਊ ਜੈਸੇ ਰਹਿਤ ਸਮੁੰਦ੍ਰ ਬਿਖੈ, ਸ੍ਵਾਂਤਿ ਬੂੰਦ ਸੰਤਤਿ ਨ ਸਮਤ ਬਿਧਾਨੀਐ॥**
**ਤੈਸੇ ਗੁਰਦੇਵ ਆਨ ਦੇਵ ਸੇਵਕਨ ਭੇਦ, ਅਹੰ ਬੁਧਿ ਨਿਮ੍ਰਤਾ ਅਮਾਨ ਜਗ ਮਾਨੀਐ॥੪੬੫॥**

***ਪਦ ਅਰਥ :*** ਉਪਬਨ—ਬਾਗ। ਆਂਬ ਸੇਂਬਲ—ਅੰਬ ਤੇ ਸਿੰਬਲ ਦੇ ਰੁਖ। ਨਿਹਫਲ—ਫਲ ਰਹਿਤ। ਸਫਲ—ਫਲਾਂ ਵਾਲਾ। ਸਮੀਪ—ਨੇੜੇ। ਬਨਾਸਪਤੀ—ਬ੍ਰਿਛ ਬੂਟੇ। ਗੰਧ—ਸੁਗੰਧੀ। ਨਿਰਗੰਧ—ਸੁਗੰਧੀ ਤੋਂ ਬਿਨਾਂ। ਸਿਵ—ਸ਼ਾਂਤ ਸੁਭਾਅ। ਸਕਤਿ—ਮਾਇਕੀ ਪ੍ਰਭਾਵ, ਤਾਮਸੀ ਹੰਕਾਰ ਵਾਲਾ ਸੁਭਾਅ। ਬਿਖੈ—ਵਿਚ। ਸੰਤਤਿ—ਔਲਾਦ। ਸਮਤ—ਸਮਾਨ, ਬਰਾਬਰ।

ਬਿਧਾਨੀਐ—ਬਿਧੀ, ਰੀਤੀ ਅਨੁਸਾਰ। ਆਨ ਦੇਵ—ਹੋਰ ਦੇਵਤੇ। ਸੇਵਕਨ—ਸੇਵਕ (ਬਹੁ ਵਚਨ)। ਭੇਦ—ਫ਼ਰਕ। ਅਹੰ ਬੁਧਿ—ਅਹੰਕਾਰ ਵਾਲੀ ਬੁਧੀ। ਅਮਾਨ—ਨਿਰ-ਅਭਿਮਾਨ।

[*ਨੋਟ:* ਸਤਿਗੁਰੂ ਅਤੇ ਦੇਵੀ-ਦੇਵਤਿਆਂ ਦੇ ਸੇਵਕਾਂ ਦਾ ਫ਼ਰਕ ਦਸਿਆ ਹੈ।]

***ਅਰਥ :*** ਜਿਵੇਂ ਬਾਗ ਵਿਚ ਅੰਬ ਤੇ ਸਿੰਬਲ ਦੇ ਬ੍ਰਿਛ ਹੁੰਦੇ ਹਨ, ਪਰ ਅੰਬ ਦਾ ਰੁਖ ਫਲ ਸਹਿਤ ਹੋਣ ਕਰਕੇ ਉੱਚੇ ਗੁਣ ਵਾਲਾ ਅਤੇ ਸਿੰਬਲ ਦਾ ਰੁਖ ਫਲ-ਹੀਣ ਹੋਣ ਕਰਕੇ ਨੀਵੇਂ ਗੁਣ ਵਾਲਾ ਪ੍ਰਗਟ ਤੌਰ 'ਤੇ ਮੰਨਿਆ ਜਾਂਦਾ ਹੈ।

ਜਿਵੇਂ ਚੰਦਨ ਦੇ ਨੇੜੇ ਬਾਂਸ ਅਤੇ ਹੋਰ ਬਨਾਸਪਤੀ (ਬ੍ਰਿਛ ਬੂਟੇ) ਹੁੰਦੇ ਹਨ, ਪਰ ਬਾਂਸ ਸੁਗੰਧੀ-ਹੀਣ ਰਹਿਣ ਕਰਕੇ ਤਾਮਸੀ-ਹੰਕਾਰੀ ਪ੍ਰਭਾਵ ਵਾਲਾ ਅਤੇ ਹੋਰ ਬ੍ਰਿਛ ਬੂਟੇ (ਚੰਦਨ ਦੀ ਸੁਗੰਧੀ ਗ੍ਰਹਿਣ ਕਰਨ ਕਰਕੇ) ਸ਼ਾਂਤ ਪ੍ਰਭਾਵ ਵਾਲੇ ਜਾਣੇ ਜਾਂਦੇ ਹਨ।

ਜਿਵੇਂ ਸਿੱਪੀ ਤੇ ਸੰਖ ਦੋਵੇਂ ਸਮੁੰਦਰ ਵਿਚ ਹੁੰਦੇ ਹਨ, ਪਰ ਸਵਾਂਤੀ ਬੂੰਦ ਨੂੰ ਗ੍ਰਹਿਣ ਕਰਨ ਵਾਲੀ ਸਿੱਪੀ ਅਮੋਲਕ ਮੋਤੀ ਦੀ ਸੰਤਾਨ ਵਾਲੀ ਅਤੇ ਸੰਖ ਥੋਥਾ ਰਹਿ ਜਾਣ ਦੀ ਰੀਤੀ ਅਨੁਸਾਰ ਇਕੋ ਜਿਹੇ ਨਹੀਂ ਹੋ ਸਕਦੇ।

ਤਿਵੇਂ (ਸੱਚ ਪਦਾਰਥ ਦੇ ਦਾਤੇ) ਗੁਰਦੇਵ ਅਤੇ ਦੇਵੀ-ਦੇਵਤਿਆਂ ਦੇ ਸੇਵਕਾਂ ਦਾ ਫ਼ਰਕ ਹੈ, ਦੇਵਤਿਆਂ ਦੇ ਸੇਵਕ ਹੰਕਾਰੀ ਬੁਧੀ ਵਾਲੇ ਅਤੇ ਸਤਿ ਸਰੂਪ ਗੁਰਦੇਵ ਜੀ ਦੇ ਸਿਖ ਨਿਰ-ਅਭਿਮਾਨ ਅਤੇ ਨਿਮਰਤਾ ਵਾਲੇ ਜਗਤ ਮੰਨਦਾ ਹੈ।੪੬੫।

**ਜੈਸੇ ਪਤਿਬ੍ਰਤਾ ਪਰ ਪੁਰਖੈ ਨ ਦੇਖਿਓ ਚਾਹੈ, ਪੂਰਨ ਪਤਿਬ੍ਰਤਾ ਕੈ ਪਤਿ ਹੀ ਕੈ ਧਿਆਨ ਹੈ ॥**
**ਸਰ ਸਰਿਤਾ ਸਮੁੰਦ੍ਰ ਚਾਤ੍ਰਿਕ ਨ ਚਾਹੈ ਕਾਹੂ, ਆਸ ਘਨ-ਬੂੰਦ ਪ੍ਰਿਅ ਪ੍ਰਿਅ ਗੁਨ ਗਿਆਨ ਹੈ ॥**
**ਦਿਨਕਰ ਓਰ ਭੋਰ ਚਾਹਤ ਨਹੀ ਚਕੋਰ, ਮਨ ਬਚ ਕ੍ਰਮ ਹਿਮਕਰ ਪ੍ਰਿਅ ਪ੍ਰਾਨ ਹੈ ॥**
**ਤੈਸੇ ਗੁਰਸਿਖ ਆਨ ਦੇਵ ਸੇਵ ਰਹਿਤ ਪੈ, ਸਹਜ ਸੁਭਾਵ ਨ ਅਵਗਿਆ ਅਭਿਮਾਨ ਹੈ ॥੪੬੬॥**

***ਪਦ ਅਰਥ :*** ਪਰ ਪੁਰਖੈ—ਪਰਾਏ ਪੁਰਖ ਨੂੰ। ਪਤਿ—ਪਤੀ। ਸਰ—ਸਰੋਵਰ। ਸਰਿਤਾ—ਨਦੀ, ਦਰਿਆ। ਚਾਤ੍ਰਿਕ—ਪਪੀਹਾ। ਕਾਹੂ—ਕਿਸੇ ਨੂੰ। ਘਨ ਬੂੰਦ—ਬੱਦਲ ਦੀ (ਸਵਾਂਤੀ) ਬੂੰਦ। ਗਿਆਨ—ਜਾਣਨਾ, ਬੋਧ, ਸਮਝ, ਸੋਝੀ। ਦਿਨਕਰ—ਸੂਰਜ। ਓਰ—ਦਿਸ਼ਾ, ਤਰਫ਼। ਭੋਰ—ਸੂਰਜ ਉਦੇ ਹੋਣ ਦਾ ਵੇਲਾ। ਹਿਮਕਰ—ਸੀਤਲ ਕਿਰਨਾਂ ਵਾਲਾ, ਚੰਦਰਮਾ। ਪ੍ਰਿਅ ਪ੍ਰਾਨ—ਪ੍ਰਾਣ ਪਿਆਰਾ। ਪੈ—ਪ੍ਰੰਤੂ। ਸੇਵ—ਸੇਵਾ, ਅਰਾਧਨਾ। ਸਹਜ—ਸ਼ਾਂਤ। ਅਵਗਿਆ—ਨਿਰਾਦਰ। ਅਭਿਮਾਨ—ਅਹੰਕਾਰ।

***ਅਰਥ :*** ਜਿਵੇਂ ਪਤੀਬ੍ਰਤਾ ਇਸਤ੍ਰੀ ਪਰਾਏ ਪੁਰਖ ਨੂੰ ਵੇਖਣਾ ਨਹੀਂ ਚਾਹੁੰਦੀ ਅਤੇ ਪੂਰਨ ਪਤੀਬ੍ਰਤਾ (ਧਰਮ ਦੀ ਧਾਰਨੀ) ਹੋਣ ਕਰਕੇ ਉਸ ਦਾ ਧਿਆਨ ਕੇਵਲ ਆਪਣੇ ਪਤੀ ਵਿਚ ਹੀ ਹੁੰਦਾ ਹੈ।

(ਜਿਵੇਂ) ਪਪੀਹਾ ਕਿਸੇ ਸਰੋਵਰ, ਨਦੀ ਜਾਂ ਸਮੁੰਦਰ (ਦਾ ਜਲ) ਨਹੀਂ ਚਾਹੁੰਦਾ, ਬੱਦਲ ਦੀ ਸਵਾਂਤੀ ਬੂੰਦ ਦੀ ਇਕੋ ਆਸ ਵਿਚ 'ਪ੍ਰਿਉ ਪ੍ਰਿਉ' ਗੁਣ ਗਾਉਣੇ ਹੀ ਉਹ ਜਾਣਦਾ ਹੈ (ਭਾਵ, 'ਪ੍ਰਿਉ ਪ੍ਰਿਉ' ਹੀ ਕੂਕੀ ਜਾਂਦਾ ਹੈ)।

(ਜਿਵੇਂ) ਚਕੋਰ ਲੋਅ ਫੁਟਣ 'ਤੇ ਵੀ ਸੂਰਜ ਵਾਲੇ ਪਾਸੇ ਵੇਖਣਾ ਨਹੀਂ ਚਾਹੁੰਦਾ, ਕਿਉਂਕਿ ਮਨ ਬਾਣੀ ਅਤੇ ਕਰਮ ਕਰਕੇ (ਭਾਵ, ਹਿਤੋਂ ਚਿਤੋਂ) ਚੰਦਰਮਾ ਹੀ ਉਸ ਦਾ ਪ੍ਰਾਣ-ਪਿਆਰਾ ਹੈ।

ਤਿਵੇਂ ਸਤਿਗੁਰੂ ਦਾ ਅਨਿੰਨ ਸੇਵਕ ਸਿਖ (ਆਪਣੇ ਪ੍ਰਾਣ ਪਿਆਰੇ ਸਤਿਗੁਰੂ ਤੋਂ ਬਿਨਾਂ) ਹੋਰ ਕਿਸੇ ਦੇਵੀ-ਦੇਵਤੇ ਦੀ ਅਰਾਧਨਾ ਤੋਂ ਰਹਿਤ ਹੁੰਦਾ ਹੈ, ਪਰੰਤੂ ਸ਼ਾਂਤ ਸੁਭਾਵ ਵਿਚ ਰਹਿ ਕੇ ਨਾ ਕਿਸੇ ਦਾ ਨਿਰਾਦਰ ਕਰਦਾ ਹੈ ਅਤੇ ਨਾ ਹੀ (ਆਪਣੀ ਉੱਤਮਤਾ ਦਾ) ਹੰਕਾਰ ਕਰਦਾ ਹੈ।੪੬੬।

**ਦੋਇ ਦਰਪਨ ਦੇਖੈ ਏਕ ਸੈ ਅਨੇਕ ਰੂਪ, ਦੋਇ ਨਾਵ ਪਾਵ ਧਰੈ ਪਹੁਚੈ ਨ ਪਾਰਿ ਹੈ ॥**
**ਦੋਇ ਦਿਸਾ ਗਹੇ ਗਹਾਏ ਸੈ ਹਾਥ ਪਾਉ ਟੂਟੈ, ਦੁਰਾਹੇ ਦੁਚਿਤ ਹੋਇ ਭੂਲਿ ਪਗੁ ਧਾਰਿ ਹੈ ॥**
**ਦੋਇ ਭੂਪ ਤਾ ਕੋ ਗਾਉ ਪਰਜਾ ਨ ਸੁਖੀ ਹੋਤ, ਦੋਇ ਪੁਰਖਨ ਕੀ ਨ ਕੁਲਾ ਬਧੂ ਨਾਰਿ ਹੈ ॥**
**ਗੁਰਸਿਖ ਹੋਇ ਆਨ ਦੇਵ ਸੇਵ ਟੇਵ ਗਹੈ, ਸਹੈ ਜਮ ਡੰਡੁ ਧ੍ਰਿਗ ਜੀਵਨੁ ਸੰਸਾਰ ਹੈ ॥੪੬੭॥**

***ਪਦ ਅਰਥ :*** ਦਰਪਨ—ਸ਼ੀਸ਼ਾ। ਏਕ ਸੈ—ਇਕ ਤੋਂ। ਨਾਵ—ਨਾਉ, ਬੇੜੀ। ਗਹੇ ਗਹਾਏ—ਫੜਿਆਂ ਫੜਾਇਆਂ। ਦੁਰਾਹੇ—ਜਿਥੋਂ ਦੋ ਰਸਤੇ ਮੁੜਦੇ ਹੋਣ। ਪਗੁ—ਪੈਰ। ਭੂਪ—ਰਾਜਾ। ਗਾਉ—ਨਗਰੀ। ਕੁਲਾ ਬਧੂ—ਕੁਲ ਵਾਲੀ ਇਸਤ੍ਰੀ, ਕੁਲਵੰਤੀ, ਪਤੀਬ੍ਰਤਾ। ਆਨ ਦੇਵ—ਹੋਰ ਦੇਵਤਾ। ਸੇਵ—ਸੇਵਾ, ਉਪਾਸ਼ਨਾ। ਟੇਵ—ਬਾਣ, ਚਸਕਾ, ਝੱਸ। ਗਹੈ—ਫੜਦਾ ਹੈ, ਲੈਂਦਾ ਹੈ।

**ਅਰਥ :** (ਜਿਵੇਂ ਇਕੋ ਸਮੇਂ) ਦੋ ਲਾਗੋ ਲਾਗਲੇ ਸ਼ੀਸ਼ਿਆਂ ਵਿਚ ਵੇਖਿਆਂ ਇਕ ਤੋਂ ਵਧ ਕਈ ਰੂਪ ਦਿਸਦੇ ਹਨ ਅਤੇ ਦੋ ਬੇੜੀਆਂ ਵਿਚ ਪੈਰ ਰਖੀਏ ਤਾਂ (ਨਦੀ ਤੋਂ) ਪਾਰ ਨਹੀਂ ਪਹੁੰਚ ਸਕੀਦਾ।

(ਜਿਵੇਂ) ਦੋ ਪਾਸਿਆਂ ਤੋਂ ਫੜਨ ਫੜਾਉਣ ਨਾਲ (ਦੁਪਾਸੜ ਖਿਚੇ ਜਾਇਆਂ) ਹੱਥ ਪੈਰ ਤੁੜਾਉਣਾ ਹੈ ਅਤੇ ਦੋ ਰਾਹਾਂ ਦੇ ਮੋੜ ਉਤੇ ਦੁਚਿਤਾ ਹੋਣ ਨਾਲ ਭੁਲ ਕੇ ਪੈਰ ਰਖੀਦਾ ਹੈ।

(ਜਿਵੇਂ ਜਿਸ ਨਗਰੀ ਦੇ) ਦੋ ਰਾਜੇ ਹੋਣ, ਉਸ ਨਗਰੀ ਦੀ ਪਰਜਾ ਸੁਖੀ ਨਹੀਂ ਵਸ ਸਕਦੀ ਅਤੇ ਦੋ ਮਨੁੱਖਾਂ ਦੀ ਇਸਤ੍ਰੀ ਕੁਲਵੰਤੀ-ਪਤੀਬ੍ਰਤਾ ਨਹੀਂ ਹੋ ਸਕਦੀ।

(ਇਉਂ ਹੀ) ਜੇ ਕੋਈ ਗੁਰੂ ਕਾ ਸਿਖ (ਸਤਿਗੁਰੂ ਤੋਂ ਬਿਨਾਂ) ਕਿਸੇ ਹੋਰ ਦੇਵੀ-ਦੇਵਤੇ ਦੀ ਉਪਾਸ਼ਨਾ ਦਾ ਝੱਸ ਵੀ ਪੂਰਾ ਕਰਦਾ ਹੈ ਤਾਂ (ਉਸ ਦਾ ਪਾਰ-ਉਤਾਰਾ ਤਾਂ ਕੀ ਹੋਣਾ ਹੈ, ਸਗੋਂ) ਉਹ ਜਮ ਦਾ ਦੰਡ ਸਹਿੰਦਾ ਹੈ ਅਤੇ ਸੰਸਾਰ ਉਸ ਦੇ ਜੀਵਨ ਨੂੰ ਧ੍ਰਿਕਾਰ ਯੋਗ ਕਹਿੰਦਾ ਹੈ।੪੬੭।

**ਜੈਸੇ ਤਉ ਬਿਰਖ ਮੂਲ ਸੀਚੀਐ ਸਲਿਲ ਤਾ ਤੇ, ਸਾਖਾ ਸਾਖਾ ਪਤ੍ਰ ਪਤ੍ਰ ਕਰਿ ਹਰਿਓ ਹੋਇ ਹੈ॥**
**ਜੈਸੇ ਪਤਿਬ੍ਰਤਾ ਪਤਿਬ੍ਰਤ ਸਤਿ ਸਾਵਧਾਨ, ਸਕਲ ਕੁਟੰਬ ਸੁਪ੍ਰਸੰਨਿ ਧੰਨਿ ਸੋਇ ਹੈ॥**
**ਜੈਸੇ ਮੁਖ ਦੁਆਰ ਮਿਸਟਾਨ ਪਾਨ ਭੋਜਨ ਕੈ, ਅੰਗ ਅੰਗ ਤੁਸਟਿ ਪੁਸਟਿ ਅਵਿਲੋਇ ਹੈ॥**
**ਤੈਸੇ ਗੁਰਦੇਵ ਸੇਵ ਏਕ ਟੇਕ ਜਾਂਹਿ ਤਾਂਹਿ, ਸੁਰ ਨਰ ਬਰੰ ਬ੍ਰੂਹ ਕੋਟਿ ਮਧੇ ਕੋਇ ਹੈ॥੪੬੮॥**

**ਪਦ ਅਰਥ :** ਬਿਰਖ—ਬ੍ਰਿਛ, ਰੁਖ। ਮੂਲ—ਮੁਢ। ਸਲਿਲ—ਪਾਣੀ। ਤਾ ਤੇ—ਉਸ ਤੋਂ। ਪਤਿਬ੍ਰਤ ਸਤਿ—ਸਤਿ ਸਰੂਪ ਪਤੀਬ੍ਰਤ ਧਰਮ। ਸਾਵਧਾਨ—ਹੁਸ਼ਿਆਰ, ਸੁਚੇਤ। ਸਕਲ ਕੁਟੰਬ—ਸਾਰਾ ਪਰਵਾਰ। ਸੁਪ੍ਰਸੰਨਿ—ਅਤੀ ਪ੍ਰਸੰਨਤਾ ਵਿਚ। ਧੰਨਿ—ਧੰਨਜ, ਸ਼ਾਬਾਸ਼। ਸੋਇ—ਉਸ ਨੂੰ। ਮੁਖ ਦੁਆਰ—ਮੂੰਹ ਦੁਆਰਾ। ਮਿਸਟਾਨ—ਮਿੱਠਾ ਭੋਜਨ। ਭੋਜਨ ਪਾਨ ਕੈ—ਭੋਜਨ ਖਾਣ ਨਾਲ। ਤੁਸਟਿ—ਪ੍ਰਸੰਨਤਾ, ਤ੍ਰਿਪਤੀ। ਪੁਸਟਿ—ਮਜ਼ਬੂਤੀ, ਤਕੜਾਈ। ਅਵਿਲੋਇ—ਦਿਸਣਾ। ਜਾਂਹਿ—ਜਿਸ (ਗੁਰਸਿਖ) ਨੂੰ। ਤਾਂਹਿ—ਤਿਸ ਨੂੰ। ਸੁਰ ਨਰ—ਦੇਵਤੇ ਤੇ ਮਨੁੱਖ। ਬਰੰ ਬ੍ਰੂਹ—ਵਰ ਮੰਗੋ, ਭਲਾ ਭਲਾ ਕਹਿਣਾ। ਕੋਟਿ ਮਧੇ—ਕਰੋੜਾਂ ਵਿਚੋਂ।

**ਅਰਥ :** ਜਿਵੇਂ ਕਿ ਬ੍ਰਿਛ ਦੇ ਮੁਢ ਨੂੰ ਪਾਣੀ ਸਿੰਜੀਏ ਤਾਂ ਡਾਲੀ ਡਾਲੀ ਪੱਤਾ ਪੱਤਾ ਹਰਾ-ਭਰਾ ਹੋ ਜਾਂਦਾ ਹੈ।

ਜਿਵੇਂ ਪਤੀਬ੍ਰਤਾ ਇਸਤ੍ਰੀ, ਸਤਿ ਸਰੂਪ ਪਤੀਬ੍ਰਤ ਧਰਮ ਨੂੰ ਪਾਲਦੀ ਹੋਈ, (ਪਤੀ ਦੀ ਸੇਵਾ ਵਿਚ) ਸਾਵਧਾਨ ਰਹਿੰਦੀ ਹੈ, ਤਾਂ ਸਾਰਾ ਪਰਵਾਰ ਬੜੀ ਪ੍ਰਸੰਨਤਾ ਵਿਚ ਉਸ ਨੂੰ ਧੰਨ ਧੰਨ ਕਹਿੰਦਾ ਹੈ।

ਜਿਵੇਂ ਮੂੰਹ ਦੁਆਰਾ ਮਿੱਠਾ ਭੋਜਨ ਖਾਣ ਨਾਲ (ਸਰੀਰ ਦਾ) ਅੰਗ ਅੰਗ ਰਜਿਆ ਪੁਜਿਆ ਤੇ ਤਕੜਾ ਹੋਇਆ ਵੇਖੀਦਾ ਹੈ।

ਇਸੇ ਤਰ੍ਹਾਂ ਜਿਸ (ਆਗਿਆਕਾਰੀ ਗੁਰਸਿਖ ਨੂੰ ਹੋਰ ਦੇਵੀ ਦੇਵਤਿਆਂ ਦੀ ਥਾਂ) ਕੇਵਲ ਇਕ ਆਪਣੇ ਗੁਰਦੇਵ ਦੀ ਸੇਵਾ ਕਮਾਉਣ (ਹੁਕਮ ਮੰਨਣ) ਦੀ ਹੀ ਓਟ ਹੁੰਦੀ ਹੈ, ਉਸ ਨੂੰ ਸਾਰੇ ਮਨੁੱਖ ਤੇ ਦੇਵਤੇ 'ਵਰ ਮੰਗ ਜਾਂ ਭਲਾ ਭਲਾ' ਆਖਦੇ ਹਨ, ਪਰ ਸਤਿਗੁਰੂ ਦਾ ਅਜਿਹਾ ਹੁਕਮੀ ਬੰਦਾ ਕਰੋੜਾਂ ਵਿਚੋਂ ਕੋਈ ਵਿਰਲਾ ਹੁੰਦਾ ਹੈ।੪੬੮।

**ਸੋਈ ਪਾਰੋ ਖਾਤ ਗਾਤਿ ਬਿਬਿਧਿ ਬਿਕਾਰ ਹੋਤ, ਸੋਈ ਪਾਰੋ ਖਾਤ ਗਾਤ ਹੋਤ ਉਪਚਾਰ ਹੈ॥**
**ਸੋਈ ਪਾਰੋ ਪਰਸਤ ਕੰਚਨਹਿ ਸੋਖ ਲੇਤ, ਸੋਈ ਪਾਰੋ ਪਰਸ ਤਾਂਬੋ ਕਨਿਕ ਧਾਰਿ ਹੈ॥**
**ਸੋਈ ਪਾਰੋ ਅਗਹੁ ਨ ਹਾਥਨ ਕੈ ਗਹਿਓ ਜਾਇ, ਸੋਈ ਪਾਰੋ ਗੁਟਕਾ ਹੁਇ ਸਿਧ ਨਮਸਕਾਰ ਹੈ॥**
**ਮਾਨਸ ਜਨਮ ਪਾਇ ਜੈਸੀਐ ਸੰਗਤਿ ਮਿਲੈ, ਤੈਸੀ ਪਾਵੈ ਪਦਵੀ ਪ੍ਰਾਪਤ ਅਧਿਕਾਰ ਹੈ॥੪੬੯॥**

**ਪਦ ਅਰਥ :** ਗਾਤਿ—ਸਰੀਰ ਵਿਚ। ਬਿਬਿਧਿ ਬਿਕਾਰ—ਕਈ ਤਰ੍ਹਾਂ ਦੇ ਰੋਗ। ਗਾਤ—ਸਰੀਰ। ਉਪਚਾਰ—ਇਲਾਜ। ਪਰਸ—ਮਿਲਿਆਂ। ਕੰਚਨਹਿ—ਸੋਨੇ ਨੂੰ। ਸੋਖ—ਸੁਕਾਣਾ। ਅਗਹੁ—ਨਾ ਫੜਿਆ ਜਾਣ ਵਾਲਾ, ਚਲਾਇਮਾਨ, ਅ-ਸਥਿਰ। ਹਾਥਨ ਕੈ—ਹੱਥਾਂ ਨਾਲ। ਨ ਗਹਿਓ ਜਾਇ—ਫੜਿਆ ਨਹੀਂ ਜਾਂਦਾ। ਗੁਟਕਾ—ਗੋਲੀ, ਤੰਤ੍ਰ ਸ਼ਾਸਤ੍ਰ ਅਨੁਸਾਰ ਸਿੱਧਾਂ ਦੀ ਇਕ ਪ੍ਰਕਾਰ ਦੀ ਪਾਰੇ ਤੋਂ ਬਣਾਈ ਹੋਈ ਗੋਲੀ, ਜਿਸ ਨੂੰ ਮੂੰਹ ਵਿਚ ਰਖ ਕੇ ਹਰ ਥਾਂ ਜਾਣ ਦੀ ਸ਼ਕਤੀ ਹੋ ਜਾਂਦੀ ਹੈ। ਸਿਧ—ਪੁਗੇ ਹੋਏ ਜੋਗੀ। ਮਾਨਸ ਜਨਮ—ਮਨੁੱਖਾ ਜਨਮ। ਅਧਿਕਾਰ—ਯੋਗਤਾ।

**ਅਰਥ :** (ਜਿਵੇਂ) ਓਹੋ (ਕੱਚਾ) ਪਾਰਾ ਖਾਣ ਨਾਲ ਸਰੀਰ ਵਿਚ ਕਈ ਤਰ੍ਹਾਂ ਦੇ ਰੋਗ ਉਤਪੰਨ ਹੋ ਜਾਂਦੇ ਹਨ ਅਤੇ ਓਹੋ ਹੀ (ਸ਼ੁੱਧ ਕੀਤਾ) ਪਾਰਾ ਖਾਧਿਆਂ ਸਰੀਰਕ ਰੋਗਾਂ ਦਾ ਇਲਾਜ ਹੁੰਦਾ ਹੈ।

(ਜਿਵੇਂ) ਉਸੇ ਕੱਚੇ ਪਾਰੇ (ਦੇ ਘੋਲ) ਵਿਚ ਸੋਨਾ ਪਿਆਂ ਉਡ ਜਾਂਦਾ ਹੈ ਤੇ ਉਸੇ (ਰਸਾਇਣ ਰੂਪ) ਪਾਰੇ ਨਾਲ ਮਿਲ ਕੇ ਤਾਂਬਾ ਸੋਨੇ ਦਾ ਰੂਪ ਧਾਰ ਲੈਂਦਾ ਹੈ।

(ਜਿਵੇਂ) ਓਹੋ ਪਾਰਾ ਇਤਨਾ ਚਲਾਇਮਾਨ ਹੈ ਕਿ ਹੱਥਾਂ ਨਾਲ ਫੜਿਆ ਨਹੀਂ ਜਾ ਸਕਦਾ, ਪਰ ਓਹੋ ਪਾਰਾ ਜੋਗੀਆਂ ਦਾ ਗੁਟਕਾ (ਗੋਲੀ) ਬਣ ਕੇ ਸਿੱਧਾਂ ਲਈ ਵੀ ਸਤਿਕਾਰ ਜੋਗ ਬਣ ਜਾਂਦਾ ਹੈ।

(ਇਸੇ ਤਰ੍ਹਾਂ) ਪ੍ਰਾਣੀ ਮਨੁੱਖਾ ਜਨਮ ਪਾ ਕੇ ਜਿਹੋ ਜਿਹੀ ਸੰਗਤਿ ਵਿਚ ਮਿਲਦਾ ਹੈ, (ਸੰਗਤਿ ਦੇ ਪ੍ਰਭਾਵ ਅਨੁਸਾਰ) ਓਹੋ ਜਿਹੀ ਯੋਗਤਾ ਤੇ ਪਦਵੀ ਪਾ ਲੈਂਦਾ ਹੈ। (ਜੇ ਸਤਿ ਸਰੂਪ ਸਤਿਗੁਰੂ ਦੀ ਸੰਗਤਿ ਨਾਲ ਮਿਲਦਾ ਹੈ ਤਾਂ ਉਹ ਗੁਰ-ਉਪਦੇਸ਼ ਦੀ ਕਮਾਈ ਸਦਕਾ ਮੋਖ ਪਦਵੀ ਪਾਂਦਾ ਹੈ, ਪਰ ਜੇ ਸਤਿਗੁਰੂ ਦਾ ਸਿਖ ਹੋ ਕੇ ਹੋਰ ਦੇਵੀ-ਦੇਵਤਿਆਂ ਦੀ ਪੂਜਾ ਕਰਦਾ ਝਖਾਂ ਮਾਰਦਾ ਫਿਰਦਾ ਹੈ ਤਾਂ ਸਤਿਗੁਰੂ ਤੋਂ ਧੱਕੇ ਜਾਣ ਕਰਕੇ ਜਮ-ਦੰਡ ਸਹਿੰਦਾ ਹੈ)।੪੬੯।

**ਕੂਆ ਕੋ ਮੇਡਕ ਨਿਧਿ ਜਾਨੈ ਕਹਾ ਸਾਗਰ ਕੀ, ਸ੍ਵਾਂਤਿ ਬੂੰਦ ਮਹਿਮਾ ਨ ਸੰਖ ਜੀਅ ਜਾਨਈ॥**
**ਦਿਨਕਰਿ ਜੋਤਿ ਕੋ ਉਦੋਤ ਕਹਾ ਜਾਨੈ ਉਲੂ, ਸੇਂਬਲ ਸੈ ਕਹਾ ਖਾਇ ਸੂਆ ਹਿਤ ਠਾਨਈ॥**
**ਬਾਇਸ ਨ ਜਾਨਤ ਮਰਾਲ ਮਾਲ ਸੰਗਤਿ ਕੌ, ਮਰਕਟ ਮਾਨਕ ਹੀਰਾ ਨ ਪਹਿਚਾਨਈ॥**
**ਆਨ ਦੇਵ ਸੇਵਕ ਨ ਜਾਨੈ ਗੁਰਦੇਵ ਸੇਵ, ਗੂੰਗੇ ਬਹਰੇ ਨ ਕਹਿ ਸੁਨ ਮਨ ਮਾਨਈ॥੪੭੦॥**

***ਪਦ ਅਰਥ :*** ਕੂਆ—ਖੂਹ। ਮੇਡਕ—ਡੱਡੂ। ਨਿਧਿ—ਨਿਧੀ, ਸੰਪਤੀ, ਬਿਭੂਤੀ, ਖ਼ਜ਼ਾਨਾ। ਕਹਾ—ਕਿਵੇਂ, ਕਿਥੇ? ਸਾਗਰ—ਸਮੁੰਦਰ। ਸ੍ਵਾਂਤਿ ਬੂੰਦ—ਸਵਾਂਤੀ ਨਛੱਤ੍ਰ ਵਿਚ ਹੋਣ ਵਾਲੀ ਬਰਖਾ ਦੀ ਬੂੰਦ। ਜੀਅ—ਅੰਦਰਲਾ। ਦਿਨਕਰਿ—ਸੂਰਜ। ਉਦੋਤ—ਪ੍ਰਕਾਸ਼। ਸੇਂਬਲ—ਸਿੰਬਲ ਬ੍ਰਿਛ। ਸੂਆ—ਤੋਤਾ। ਹਿਤ ਠਾਨਈ—ਪਿਆਰ ਕਰ ਸਕਦਾ ਹੈ। ਬਾਇਸ—ਕਾਂ। ਮਰਾਲ ਮਾਲ—ਹੰਸਾਂ ਦੀ ਸਭਾ। ਮਰਕਟ—ਬਾਂਦਰ। ਮਾਨਕ ਹੀਰਾ—ਕੀਮਤੀ ਹੀਰੇ ਤੇ ਲਾਲ ਰਤਨ। ਬਹਰੇ—ਬੋਲੇ।

***ਅਰਥ :*** (ਜਿਵੇਂ) ਖੂਹ ਦਾ ਡੱਡੂ ਸਮੁੰਦਰ ਵਿਚਲੀ ਬਿਭੂਤੀ (ਦੀ ਸਾਰ) ਕਿਵੇਂ ਜਾਣ ਸਕਦਾ ਹੈ ਅਤੇ ਸੰਖ ਦਾ ਥੋਥਾ ਅੰਦਰਲਾ ਸਵਾਂਤੀ ਨਛੱਤ੍ਰ ਵਿਚ ਹੋਣ ਵਾਲੀ ਬਰਖਾ ਦੀ ਬੂੰਦ ਦੀ ਮਹਾਨਤਾ ਨਹੀਂ ਜਾਣ ਸਕਦਾ (ਜਿਹੜੀ ਬੂੰਦ ਸਿੱਪ ਵਿਚ ਪੈ ਕੇ ਅਮੋਲਕ ਮੋਤੀ ਬਣ ਜਾਂਦੀ ਹੈ)।

(ਜਿਵੇਂ) ਉੱਲੂ ਸੂਰਜ ਦੇ ਪ੍ਰਕਾਸ਼ ਦੀ ਜੋਤੀ ਨੂੰ ਕਿਵੇਂ ਜਾਣ ਸਕਦਾ ਹੈ ਅਤੇ ਤੋਤਾ ਫਿਕੇ ਫਲਾਂ ਵਾਲੇ ਸਿੰਬਲ ਰੁਖ ਦੇ ਫਲਾਂ ਨੂੰ ਕਿਵੇਂ ਖਾ ਸਕਦਾ ਹੈ ਤੇ ਪਿਆਰ ਕਰ ਸਕਦਾ ਹੈ?

(ਜਿਵੇਂ) ਕਾਂ ਹੰਸ-ਸਭਾ ਦੀ ਸੰਗਤਿ ਦੀ ਮਹਾਨਤਾ ਨੂੰ ਨਹੀਂ ਜਾਣ ਸ਼ਕਦਾ ਅਤੇ ਬਾਂਦਰ ਮਾਣਕਾਂ ਹੀਰਿਆਂ (ਦੀ ਕੀਮਤ) ਨਹੀਂ ਪਛਾਣ ਸਕਦਾ।

(ਇਸੇ ਤਰ੍ਹਾਂ) ਹੋਰ ਦੇਵਤੇ ਦਾ ਪੁਜਾਰੀ, ਸਤਿ ਸਰੂਪ ਸਤਿਗੁਰੂ ਦੀ ਸਫਲ-ਸੇਵਾ ਦੀ ਮਹਾਨਤਾ ਨੂੰ ਨਹੀਂ ਜਾਣ ਸਕਦਾ। ਉਹ ਗੂੰਗੇ ਤੇ ਬੋਲ਼ੇ ਮਨੁੱਖ ਵਾਂਗ ਹੈ ਜਿਸ ਦਾ ਮਨ (ਸਤਿਗੁਰੂ ਦੇ ਉਪਦੇਸ਼) ਕਥਨ ਅਤੇ ਸੁਣਨ ਨੂੰ ਮੰਨ ਨਹੀਂ ਸਕਦਾ।੪੭੦।

**ਜੈਸੇ ਘਾਮ ਤੀਖਨ ਤਪਤਿ ਅਤਿ ਬਿਖਮ, ਬੈਸੰਤਰਿ ਬਿਹੂਨ ਸਿਧ ਕਰਤਿ ਨ ਗ੍ਰਾਸ ਕਉ॥**
**ਜੈਸੇ ਨਿਸ ਓਸ ਕੈ ਸਜਲ ਹੋਤ ਮੇਰ ਤਿਨ, ਬਿਨੁ ਜਲ ਪਾਨ ਨ ਨਿਵਾਰਤ ਪਿਆਸ ਕਉ॥**
**ਜੈਸੇ ਹੀ ਗ੍ਰੀਖਮ ਰੁਤਿ ਪ੍ਰਗਟੈ ਪ੍ਰਸੇਦ ਅੰਗ, ਮਿਟਤ ਨ ਫੂਕੇ, ਬਿਨੁ ਪਵਨ ਪ੍ਰਗਾਸ ਕਉ॥**
**ਤੈਸੇ ਆਵਾ ਗੌਨ ਨ ਮਿਟਤ ਆਨ ਦੇਵ ਸੇਵ, ਗੁਰਮੁਖਿ ਪਾਵੈ ਨਿਜ ਪਦ ਕੇ ਨਿਵਾਸ ਕਉ॥੪੭੧॥**

***ਪਦ ਅਰਥ :*** ਘਾਮ—ਧੁੱਪ। ਤੀਖਨ—ਤਿਖੀ, ਤੇਜ਼। ਅਤਿ—ਬਹੁਤ ਜ਼ਿਆਦਾ। ਬਿਖਮ—ਡਰਾਉਣੀ, ਦੁਖਦਾਈ। ਬੈਸੰਤਰਿ—ਅਗਨੀ। ਬਿਹੂਨ—ਬਿਨਾਂ, ਬਗੈਰ। ਸਿਧ ਕਰਤਿ ਨ—ਸਿਧ ਨਹੀਂ ਕਰ ਸਕਦੀ, ਪਕਾਅ ਨਹੀਂ ਸਕਦੀ। ਗ੍ਰਾਸ—ਭੋਜਨ। ਨਿਸ—ਰਾਤ। ਓਸ—ਤ੍ਰੇਲ। ਮੇਰ—ਪਹਾੜ। ਤਿਨ—ਤ੍ਰਿਣ, ਤੀਲਾ। ਪਾਨ—ਪੀਤਿਆਂ। ਨਿਵਾਰਤ—ਦੂਰ ਕਰਨਾ। ਗ੍ਰੀਖਮ—ਗਰਮੀ ਦੀ ਰੁੱਤ। ਪ੍ਰਗਟੈ—ਉਪਜਦਾ ਹੈ। ਪ੍ਰਸੇਦ—ਪਸੀਨਾ। ਪਵਨ ਪ੍ਰਗਾਸ—ਹਵਾ ਪ੍ਰਗਟਾਉਣਾ, ਹਵਾ ਕਰਨਾ। ਆਵਾ ਗੌਨ—ਜਨਮ ਮਰਨ ਦਾ ਗੇੜ। ਗੁਰਮੁਖਿ—ਸਤਿਗੁਰੂ ਦਾ ਅਨੁਸਾਰੀ ਸਿਖ। ਨਿਜ ਪਦ—ਆਤਮ ਪਦ। ਨਿਵਾਸ—ਸਥਾਨ।

***ਅਰਥ :*** ਜਿਵੇਂ ਧੁੱਪ ਬਹੁਤ ਤੇਜ਼ ਤੇ ਦੁਖਦਾਈ ਤਪਦੀ ਹੋਵੇ, ਪਰ ਅੱਗ ਤੋਂ ਬਿਨਾਂ ਉਹ ਧੁੱਪ ਭੋਜਨ ਨੂੰ ਸਿਧ ਨਹੀਂ ਕਰ ਸਕਦੀ (ਭਾਵ, ਭੋਜਨ ਪਕਾਅ ਨਹੀਂ ਸਕਦੀ)।

ਜਿਵੇਂ ਰਾਤ ਸਮੇਂ ਤ੍ਰੇਲ ਨਾਲ ਪਹਾੜਾਂ ਤੋਂ ਲੈ ਕੇ ਤੀਲਿਆਂ ਤਕ ਸਭ ਗਿੱਲੇ ਹੋ ਜਾਂਦੇ ਹਨ, ਪਰ ਪਾਣੀ ਪੀਤੇ ਬਿਨਾਂ ਉਹ ਤ੍ਰੇਲ (ਕਿਸੇ ਦੀ) ਪਿਆਸ ਨਹੀਂ ਦੂਰ ਕਰ ਸਕਦੀ।

ਜਿਵੇਂ ਕਿ ਗਰਮੀ ਰੁੱਤੇ ਸਰੀਰ ਦੇ ਅੰਗਾਂ ਤੇ ਪਸੀਨਾ ਆਉਂਦਾ ਹੈ, ਪਰ (ਪੱਖੇ ਆਦਿ ਨਾਲ) ਹਵਾ ਕੀਤੇ ਬਿਨਾਂ, ਫੂਕਾਂ ਮਾਰਨ ਨਾਲ ਉਹ (ਪਸੀਨਾ) ਮਿਟ ਨਹੀਂ ਸਕਦਾ।

ਇਸੇ ਤਰ੍ਹਾਂ ਹੋਰ ਦੇਵਤਿਆਂ ਦੀ ਸੇਵਾ ਕਰਨ ਨਾਲ ਜਨਮ ਮਰਨ ਦਾ ਚੱਕਰ ਨਹੀਂ ਮਿਟ ਸਕਦਾ (ਭਾਵ, ਮੁਕਤ ਨਹੀਂ ਹੋ ਸਕੀਦਾ)। ਕੇਵਲ ਸਤਿਗੁਰੂ ਦੇ ਆਗਿਆਕਾਰੀ ਸਿਖ ਹੋ ਕੇ (ਸੇਵ ਕਮਾਉਣ ਨਾਲ) ਆਤਮ ਪਦ ਦੇ ਸਥਾਨ ਨੂੰ ਪਾ ਸਕੀਦਾ ਹੈ (ਭਾਵ, ਮੁਕਤ ਹੋਈਦਾ ਹੈ)।੪੭੧।

**ਆਂਬ ਕੀ ਸਧਰ ਕਤ ਮਿਟਤ ਆਂਬਲੀ ਖਾਏ, ਪਿਤਾ ਕੋ ਪਿਆਰੁ ਨ ਪਰੋਸੀ ਪਹਿ ਪਾਈਐ॥**
**ਸਾਗਰ ਕੀ ਨਿਧਿ ਕਤ ਪਾਈਅਤ ਪੋਖਰ ਸੈ, ਦਿਨਕਰਿ ਸਰਿ ਦੀਪ ਜੋਤਿ ਨ ਪੁਜਾਈਐ॥**
**ਇੰਦ੍ਰ ਬਰਖਾ ਸਮਾਨ ਪੁਜਸਿ ਨ ਕੂਪ ਜਲ, ਚੰਦਨ ਸੁਬਾਸ ਨ ਪਲਾਸ ਮਹਿਕਾਈਐ॥**
**ਸ੍ਰੀ ਗੁਰ ਦਇਆਲ ਕੀ ਦਇਆ ਨ ਆਨ ਦੇਵ ਮੈ, ਜਉ ਖੰਡ ਬ੍ਰਹਮੰਡ ਉਦੈ ਅਸਤ ਲਉ ਧਾਈਐ॥੪੭੨॥**

***ਪਦ ਅਰਥ :*** ਸਧਰ—ਉਮੰਗ, ਇੱਛਾ, ਚਾਹਨਾ। ਕਤ—ਕਿਵੇਂ? ਆਂਬਲੀ—ਕੱਚੀ ਅੰਬੀ। ਪਰੋਸੀ—ਗੁਆਂਢੀ। ਪਹਿ—ਪਾਸੋਂ। ਸਾਗਰ—ਸਮੁੰਦਰ। ਨਿਧਿ—ਸੰਪਤੀ, ਬਿਭੂਤੀ, ਖ਼ਜ਼ਾਨਾ। ਪੋਖਰ—ਛੱਪੜ। ਸੈ—ਤੋਂ। ਦਿਨਕਰਿ—ਸੂਰਜ। ਸਰਿ—ਬਰਾਬਰ, ਤੁਲ। ਦੀਪ—ਦੀਵਾ। ਜੋਤਿ—ਜੋਤੀ, ਲੋਅ। ਇੰਦ੍ਰ—ਬਰਖਾ ਦਾ ਦੇਵਤਾ। ਕੂਪ—ਖੂਹ। ਸੁਬਾਸ—ਸੁਗੰਧੀ। ਪਲਾਸ—ਢੱਕ-ਪਲਾਹ ਦਾ ਬੂਟਾ। ਮਹਿਕਾਈਐ—ਮਹਿਕ ਸਕਦਾ, ਸੁਗੰਧੀ ਖਿਲਾਰ ਸਕਦਾ। ਜਉ—ਜੇ। ਉਦੈ—ਸੂਰਜ ਦਾ ਚੜ੍ਹਨਾ। ਅਸਤ—ਸੂਰਜ ਦਾ ਡੁਬਣਾ। ਲਉ—ਤੁਕ। ਧਾਈਐ—ਭਟਕ ਆਈਏ।

***ਅਰਥ :*** ਜਿਵੇਂ ਅੰਬ ਖਾਣ ਦੀ ਚਾਹਨਾ ਕੱਚੀ ਅੰਬੀ ਖਾਣ ਨਾਲ ਕਿਵੇਂ ਮਿਟ ਸਕਦੀ ਹੈ? ਅਤੇ ਪਿਤਾ ਜਿਹਾ ਪਿਆਰ ਗੁਆਂਢੀ ਤੋਂ ਨਹੀਂ ਮਿਲ ਸਕਦਾ।

(ਜਿਵੇਂ) ਸੁਮੰਦਰ ਦੀ (ਹੀਰਿਆਂ ਰਤਨਾਂ ਰੂਪੀ) ਸੰਪਤੀ ਛਪੜਾਂ ਤੋਂ ਕਿਵੇਂ ਲਭ ਸਕਦੀ ਹੈ? ਅਤੇ ਸੂਰਜ (ਦੇ ਪ੍ਰਕਾਸ਼) ਦੀ ਸਮਾਨਤਾ ਨੂੰ ਦੀਵੇ ਦੀ ਤੁੱਛ ਲੋਅ ਨਹੀਂ ਪੁਜ ਸਕਦੀ।

(ਜਿਵੇਂ) ਬੱਦਲ ਦੀ ਬਰਖਾ ਹੋਣ ਦੀ ਸਮਾਨਤਾ ਨੂੰ ਖੂਹ ਦਾ ਪਾਣੀ ਨਹੀਂ ਪੁਜ ਸਕਦਾ ਅਤੇ ਚੰਦਨ ਬ੍ਰਿਛ ਦੀ ਸੁਗੰਧੀ ਵਾਂਗ ਢੱਕ-ਪਲਾਹ ਦਾ ਬੂਟਾ ਸੁਗੰਧੀ ਨਹੀਂ ਖਿਲਾਰ ਸਕਦਾ।

(ਇਸੇ ਤਰ੍ਹਾਂ) ਦਇਆਲੂ ਸਤਿਗੁਰੂ ਦੀ ਦਇਆਲਤਾ ਸਮਾਨ ਹੋਰ ਕਿਸੇ ਦੇਵੀ-ਦੇਵਤੇ ਵਿਚ ਉਹ ਦਇਆ ਨਹੀਂ ਹੋ ਸਕਦੀ, ਭਾਵੇਂ ਖੰਡਾਂ ਬ੍ਰਹਮੰਡਾਂ ਅਤੇ ਸੂਰਜ ਚੜ੍ਹਨ ਤੋਂ ਡੁਬਣ ਵਾਲੇ ਪਾਸੇ ਤਕ ਭਟਕਦੇ ਫਿਰੀਏ।੪੭੨।

**ਗਿਰਤ ਅਕਾਸ ਤੇ ਪਰਤ ਪ੍ਰਿਥੀ ਪਰ ਜਉ, ਗਹੈ ਆਸਰੋ ਪਵਨ ਕਵਨਹਿ ਕਾਜ ਹੈ॥**
**ਜਰਤ ਬੈਸੰਤਰ ਜਉ ਧਾਇ ਧਾਇ ਧੂਮ ਗਹੈ, ਨਿਕਸਿਓ ਨ ਜਾਇ ਖਲ ਬੁਧਿ ਉਪਰਾਜ ਹੈ॥**
**ਸਾਗਰ ਅਪਾਰ ਧਾਰ ਬੂਡਤ ਜਉ ਫੇਨ ਗਹੈ, ਅਨਿਥਾ ਬੀਚਾਰ ਪਾਰ ਜੈਬੇ ਕਉ ਨ ਸਾਜ ਹੈ॥**
**ਤੈਸੇ ਆਵਾ ਗਵਨ ਦੁਖਤ ਆਨ ਦੇਵ ਸੇਵ, ਬਿਨੁ ਗੁਰ ਸਰਨਿ ਨ ਮੋਖ ਪਦੁ ਰਾਜ ਹੈ॥੪੭੩॥**

***ਪਦ ਅਰਥ :*** ਪ੍ਰਿਥੀ—ਧਰਤੀ। ਜਉ—ਜੇ। ਗਹੈ—ਫੜਦਾ ਹੈ, ਲੈਂਦਾ ਹੈ। ਪਵਨ—ਹਵਾ, ਵਾਯੂ। ਕਵਨਹਿ—ਕਿਹੜੇ? ਜਰਤ—ਸੜਦਾ। ਬੈਸੰਤਰ—ਅੱਗ। ਧਾਇ ਧਾਇ—ਦੌੜ ਦੌੜ ਕੇ। ਧੂਮ—ਧੂੰਆ। ਖਲ—ਮੂਰਖ। ਉਪਰਾਜ—ਉਤਪੰਨ ਕਰਨਾ, ਪ੍ਰਗਟਾਉਣਾ। ਸਾਗਰ—ਸਮੁੰਦਰ। ਅਪਾਰ—ਵਿਸ਼ਾਲ। ਬੂਡਤ—ਡੁਬਦਾ। ਫੇਨ—ਝੱਗ। ਅਨਿਥਾ—ਅਨਜਥਾ, ਉਲਟਾ, ਵਿਰੁਧ। ਬੀਚਾਰ—ਸੋਚ ਵਿਚਾਰ। ਜੈਬੇ ਕਉ—ਜਾਣ ਲਈ। ਸਾਜ—ਸਮਾਨ, ਸਾਧਨ। ਆਵਾ ਗਵਨ—ਜਨਮ ਮਰਨ ਦਾ ਗੇੜ। ਦੁਖਤ—ਦੁਖਦਾਈ। ਆਨ—ਹੋਰ। ਰਾਜ—ਚਮਕਣਾ, ਸ਼ੋਭਾ ਦੇਣਾ, ਜਿਤਣਾ।

***ਅਰਥ :*** (ਜਿਵੇਂ ਕੋਈ ਮਨੁੱਖ) ਅਕਾਸ਼ ਤੋਂ ਡਿਗਦਾ ਧਰਤੀ 'ਤੇ ਪੈਣ ਲਗਿਆਂ ਹਵਾ ਦਾ ਆਸਰਾ ਲੈਣਾ ਚਾਹੇ ਤਾਂ ਉਹ ਆਸਰਾ ਕਿਸ ਕੰਮ?

(ਜਿਵੇਂ ਕੋਈ ਮਨੁੱਖ) ਅੱਗ ਵਿਚ ਸੜਦਾ ਹੋਇਆ, (ਅੱਗ ਤੋਂ ਬਚਣ ਲਈ) ਜੇ ਨਸ-ਭਜ ਕੇ ਧੂੰਏ ਨੂੰ ਫੜਨਾ ਚਾਹੇ

ਤਾਂ ਅੱਗ ਵਿਚੋਂ ਨਿਕਲਿਆ ਨਹੀਂ ਜਾ ਸਕਦਾ, ਸਗੋਂ ਇਹ ਮੂਰਖ ਮਤਿ ਦਾ ਪ੍ਰਗਟਾਉਣਾ ਹੀ ਹੈ।

(ਜਿਵੇਂ ਕੋਈ ਮਨੁੱਖ) ਵਿਸ਼ਾਲ ਸਮੁੰਦਰ ਦੀ ਧਾਰਾ ਵਿਚ ਡੁਬਦਾ ਹੋਇਆ (ਡੁਬਣ ਤੋਂ ਬਚਣ ਲਈ) ਜੇ ਪਾਣੀ ਦੀ ਝੱਗ ਨੂੰ ਫੜਨਾ ਚਾਹੇ ਤਾਂ ਅਜਿਹਾ ਸੋਚਣਾ ਹੀ ਉਲਟੀ ਵੀਚਾਰ ਹੈ, ਕਿਉਂਕਿ ਸਮੁੰਦਰ ਤੋਂ ਪਾਰ ਹੋਣ ਲਈ, (ਪਾਣੀ ਦੀ) ਝੱਗ ਸਾਧਨ ਨਹੀਂ ਹੈ।

ਤਿਵੇਂ ਹੀ ਜੰਮਣ ਮਰਨ ਦਾ ਦੁਖਦਾਈ ਗੇੜ ਕਿਸੇ ਹੋਰ ਦੇਵੀ-ਦੇਵਤੇ ਦੀ ਪੂਜਾ-ਸੇਵਾ ਕੀਤਿਆਂ ਨਹੀਂ ਮੁਕ ਸਕਦਾ, ਕਿਉਂਕਿ ਪੂਰੇ ਸਤਿਗੁਰੂ ਦੀ ਸ਼ਰਨ (ਗੁਰ-ਦੀਖਿਆ) ਲਏ ਬਿਨਾਂ ਮੁਕਤ ਪਦ ਨੂੰ ਨਹੀਂ ਜਿਤਿਆ ਜਾ ਸਕਦਾ, (ਭਾਵ, ਨਹੀਂ ਪ੍ਰਾਪਤ ਕੀਤਾ ਜਾ ਸਕਦਾ)।੪੭੩।

**ਜੈਸੇ ਰੂਪ ਰੰਗ ਬਿਧਿ ਪੂਛੈ ਅੰਧੁ ਅੰਧ ਪ੍ਰਤਿ, ਆਪ ਹੀ ਨ ਦੇਖੈ ਤਾਹਿ ਕੈਸੇ ਕੈ ਦਿਖਾਵਈ॥**
**ਰਾਗ ਨਾਦ ਬਾਦ ਪੂਛੇ ਬਹਰੋ ਜਉ ਬਹਰਾ ਪੈ, ਸਮਝੈ ਨ ਆਪਿ ਤਾਹਿ ਕੈਸੇ ਸਮਝਾਵਈ॥**
**ਜੈਸੇ ਗੁੰਗ ਗੁੰਗ ਪਹਿ ਬਚਨ ਬਿਬੇਕ ਪੂਛੈ ਚਾਹੈ, ਬੋਲਿ ਨ ਸਕਤ ਕੈਸੇ ਸਬਦ ਸੁਨਾਵਈ॥**
**ਬਿਨੁ ਸਤਿਗੁਰ ਖੋਜੈ ਬ੍ਰਹਮ ਗਿਆਨ ਧਿਆਨ, ਅਨਿਥਾ ਅਗਿਆਨ ਮਤਿ ਆਨ ਪੈ ਨ ਪਾਵਈ॥੪੭੪॥**

***ਪਦ ਅਰਥ :*** ਬਿਧਿ—ਹਾਲਤ, ਦਸ਼ਾ, ਪ੍ਰਕਾਰ। ਅੰਧੁ—ਨੇਤਰ-ਹੀਣ। ਪ੍ਰਤਿ—ਪਾਸੋਂ। ਤਾਹਿ—ਉਸ ਨੂੰ। ਨਾਦ—ਸ਼ਬਦ, ਧੁਨੀ। ਬਾਦ—ਵਾਜਾ, ਸੰਗੀਤਕ ਸਾਜ। ਜਉ—ਜੇ। ਬਹਰੋ—ਕੰਨ ਤੋਂ ਬੋਲਾ। ਪੈ—ਪਾਸੋਂ। ਗੁੰਗ—ਗੂੰਗਾ, ਜੋ ਬੋਲ ਨ ਸਕੇ। ਬਿਬੇਕ—ਗਿਆਨ, ਸਬਦ-ਉਪਦੇਸ਼। ਖੋਜੈ—ਖੋਜ ਪੜਤਾਲ ਕੀਤਿਆਂ। ਅਨਿਥਾ—ਬਿਰਥਾ। ਅਗਿਆਨ ਮਤਿ—ਮੂਰਖਾਂ ਵਾਲੀ ਮਤਿ। ਆਨ—ਹੋਰ।

***ਅਰਥ :*** ਜਿਵੇਂ ਕੋਈ ਨੇਤਰ-ਹੀਣ ਅੰਨ੍ਹਾ ਮਨੁੱਖ ਕਿਸੇ ਅੰਨ੍ਹੇ ਪਾਸੋਂ, ਕਿਸੇ ਦੇ ਰੂਪ ਰੰਗ ਬਾਰੇ ਪੁਛੇ ਕਿ ਕਿਸ ਤਰ੍ਹਾਂ ਦਾ ਹੈ, ਤਾਂ ਜਿਹੜਾ ਆਪ ਵੇਖ ਨਹੀਂ ਸਕਦਾ, ਉਹ ਉਸ ਨੂੰ ਕਿਵੇਂ ਕੁਝ ਦੱਸ ਸਕਦਾ ਹੈ?

ਜੇ ਕੋਈ ਕੰਨਾਂ ਤੋਂ ਬੋਲਾ ਮਨੁੱਖ ਕਿਸੇ ਬੋਲੇ ਪਾਸੋਂ ਸੰਗੀਤ ਦੇ ਸਾਜਾਂ ਅਤੇ ਉਨ੍ਹਾਂ ਦੀ ਧੁਨੀ ਬਾਰੇ ਕੁਝ ਜਾਣਨਾ ਚਾਹੇ, ਤਾਂ ਜਿਹੜਾ ਆਪ (ਨ ਸੁਣ ਸਕਣ ਕਰਕੇ) ਕੁਝ ਨਹੀਂ ਸਮਝ ਸਕਦਾ, ਉਹ ਉਸ ਨੂੰ ਕਿਵੇਂ ਕੁਝ ਸਮਝਾ ਸਕਦਾ ਹੈ?

ਜਿਵੇਂ ਕੋਈ ਜੀਭ ਕਰਕੇ ਗੂੰਗਾ ਮਨੁੱਖ ਕਿਸੇ ਗੂੰਗੇ ਪਾਸੋਂ ਕੋਈ ਗਿਆਨ ਦੇ ਬਚਨ ਪੁਛਣਾ ਚਾਹੇ ਤਾਂ ਜਿਹੜਾ ਆਪ ਬੋਲ ਨਹੀਂ ਸਕਦਾ, ਉਹ (ਕਿਸੇ ਹੋਰ ਨੂੰ) ਕੀ ਗਿਆਨ-ਉਪਦੇਸ਼ ਸੁਣਾ ਸਕਦਾ ਹੈ?

ਇਸੇ ਤਰ੍ਹਾਂ ਸਤਿ ਸਰੂਪ ਸਤਿਗੁਰੂ ਤੋਂ ਬਿਨਾਂ ਕਿਸੇ ਹੋਰ ਦੇਵੀ ਦੇਵਤੇ ਪਾਸੋਂ ਪਾਰਬ੍ਰਹਮ ਦੇ ਗਿਆਨ ਧਿਆਨ ਨੂੰ ਖੋਜਿਆ ਜਾਏ ਤਾਂ ਇਹ ਬਿਰਥੀ ਮੂਰਖ ਮਤਿ ਹੈ, ਕਿਸੇ ਹੋਰਸ ਪਾਸੋਂ ਇਹ ਸੋਝੀ ਪੈ ਹੀ ਨਹੀਂ ਸਕਦੀ।੪੭੪।

**ਅੰਬਰ ਬੇਚਨ ਜਾਇ ਦੇਸ ਦਿਗੰਬਰਨ ਕੇ, ਪ੍ਰਾਪਤ ਨ ਹੋਇ ਲਾਭ ਸਹਸੋ ਹੈ ਮੂਲਿ ਕੋ॥**
**ਰਤਨ ਪਰੀਖਿਆ ਸੀਖਿਆ ਚਾਹੈ ਜਉ ਆਂਧਨ ਪੈ, ਰੰਕਨ ਪੈ ਰਾਜ ਮਾਂਗੈ ਮਿਥਿਆ ਭ੍ਰਮ ਭੂਲਿ ਕੋ॥**
**ਗੁੰਗਾ ਪੈ ਪੜ੍ਹਨ ਜਾਇ ਜੋਤਕ ਬੈਦਕ ਬਿਦਿਆ, ਬਹਿਰਾ ਪੈ ਰਾਗ ਨਾਦ ਅਨਿਥਾ ਅਭੂਲਿ ਕੋ॥**
**ਤੈਸੇ ਆਨ ਦੇਵ ਸੇਵ ਦੋਖ ਮੇਟਿ ਮੋਖ ਚਾਹੈ, ਬਿਨੁ ਸਤਿਗੁਰ ਦੁਖ ਸਹੈ ਜਮ ਸੂਲਿ ਕੋ॥੪੭੫॥**

***ਪਦ ਅਰਥ :*** ਅੰਬਰ—ਕਪੜਾ। ਦੇਸ ਦਿਗੰਬਰਨ ਕੇ—ਨਾਂਗਿਆ ਦੇ ਦੇਸ਼। ਸਹਸੋ—ਸੰਸਾ, ਸ਼ਕ, ਸੰਦੇਹ। ਮੂਲਿ—ਮੂੜੀ, ਪੂੰਜੀ। ਪਰੀਖਿਆ—ਪਰਖ। ਸੀਖਿਆ ਚਾਹੈ—ਸਿਖਣਾ ਚਾਹੇ। ਰੰਕਨ ਪੈ—ਕੰਗਾਲਾਂ ਪਾਸੋਂ। ਮਿਥਿਆ—ਬੇਅਰਥ, ਫ਼ਜ਼ੂਲ। ਭ੍ਰਮ—ਭ੍ਰਾਂਤੀ, ਭੁਲੇਖਾ। ਭੂਲਿ—ਗ਼ਲਤੀ, ਭੁਲ। ਜੋਤਕ—ਜੋਤਸ਼। ਬਹਿਰਾ—ਬੋਲਾ। ਨਾਦ—ਸੰਗੀਤ। ਅਨਿਥਾ—ਬਿਰਥਾ, ਫ਼ਜ਼ੂਲ। ਅਭੂਲਿ—ਨਾ ਭੁਲਣ ਵਾਲੀ ਭੁਲ (ਗ਼ਲਤੀ)। ਆਨ—ਹੋਰ। ਦੋਖ—ਪਾਪ। ਮੋਖ—ਮੁਕਤ ਪਦ।

***ਅਰਥ :*** (ਜਿਵੇਂ ਕੋਈ ਵਪਾਰੀ) ਕਪੜਾ ਵੇਚਣ ਲਈ ਨਾਂਗਿਆਂ ਦੇ ਦੇਸ ਵਿਚ ਚਲਾ ਜਾਵੇ ਤਾਂ ਕੋਈ ਲਾਭ ਨਹੀਂ ਹੋਣਾ, ਸਗੋਂ ਮੂਲ-ਮੂੜੀ ਵੀ ਗੁਆਚਣ ਦਾ ਡਰ ਹੈ।

(ਜਿਵੇਂ ਕੋਈ ਮਨੁੱਖ) ਰਤਨਾਂ ਦੀ ਪਰਖ ਕਰਨੀ ਨੇਤਰ-ਹੀਣ ਮਨੁੱਖਾਂ ਤੋਂ ਸਿਖਣੀ ਚਾਹੇ ਅਤੇ ਕੰਗਾਲਾਂ ਪਾਸੋਂ ਰਾਜ-ਭਾਗ ਮੰਗਣਾ ਚਾਹੇ ਤਾਂ ਇਹ ਉਸ ਦੀ ਫ਼ਜ਼ੂਲ ਭ੍ਰਾਂਤੀ ਅਤੇ ਗ਼ਲਤੀ ਹੈ।

(ਜਿਵੇਂ ਕੋਈ ਮਨੁੱਖ) ਕਿਸੇ ਗੂੰਗੇ ਮਨੁੱਖ ਪਾਸੋਂ ਜੋਤਸ਼ ਤੇ ਵੇਦਕ ਵਿਦਿਆ (ਭਾਵ, ਪੁਸਤਕ-ਗਿਆਨ) ਪੜ੍ਹਨ ਚਲਾ

ਜਾਵੇ ਅਤੇ ਕੰਨਾਂ ਤੋਂ ਬੋਲ਼ੇ ਮਨੁੱਖ ਪਾਸੋਂ ਰਾਗ ਤੇ ਸੰਗੀਤ ਬਾਰੇ ਕੁਝ ਜਾਨਣਾ ਚਾਹੇ ਤਾਂ ਇਹ ਨਾ ਭੁਲਣ ਵਾਲੀ ਫ਼ਜ਼ੂਲ ਗੱਲ਼ ਹੈ, (ਭਾਵ, ਨਿਰੀ ਮੂਰਖਤਾ ਹੈ)।

ਇਸੇ ਤਰ੍ਹਾਂ (ਜੇ ਕੋਈ ਮਨੁੱਖ ਕਿਸੇ) ਹੋਰ ਦੇਵੀ-ਦੇਵਤੇ ਪਾਸੋਂ ਪਾਪਾਂ ਤੋਂ ਛੁਟਕਾਰਾ ਪਾ ਕੇ ਮੁਕਤ ਪਦ ਨੂੰ ਪ੍ਰਾਪਤ ਕਰਨਾ ਚਾਹੇ (ਤਾਂ ਇਹ ਮੂਰਖਤਾ ਹੈ)। ਸੱਚੇ ਸਤਿਗੁਰੂ ਤੋਂ (ਨਾਮ-ਗੁਰ-ਦੀਖਿਆ ਲਏ) ਬਿਨਾਂ (ਜਨਮ-ਮਰਨ ਦੇ) ਦੁਖ ਤੇ ਜਮਾਂ ਦੀ ਸੂਲੀ ਹੀ ਸਹੇਗਾ।੪੭੫।

**ਬੀਜ ਬੋਇ ਕਾਲਰ ਮੈ ਨਿਪਜੈ ਨ ਧਾਨ ਪਾਨ, ਮੂਲ ਖੋਇ ਰੋਵੈ ਪੁਨਿ ਰਾਜ ਡੰਡੁ ਲਾਗਈ॥**
**ਸਲਿਲ ਬਿਲੋਇ ਜੈਸੇ ਨਿਕਸਤ ਨਾਹਿ ਘ੍ਰਿਤਿ, ਮਟੁਕੀ ਮਥਨੀਆ ਹੂ ਫੋਰਿ ਤੋਰਿ ਭਾਗਈ॥**
**ਭੂਤਨ ਪੈ ਪੂਤ ਮਾਂਗੈ ਹੋਤ ਨ ਸਪੂਤੀ ਕੋਊ, ਜੀਅ ਕੋ ਪਰਤ ਸੰਸੋ, ਤਿਆਗੈ ਹੂ, ਨ ਤਿਆਗਈ॥**
**ਬਿਨ ਗੁਰਦੇਵ ਸੇਵ ਆਨ ਸੇਵ ਦੁਖਦਾਇਕ ਹੈ, ਲੋਕ ਪਰਲੋਕ ਸੋਕਿ ਜਾਹਿ ਅਨੁਰਾਗਈ॥੪੭੬॥**

***ਪਦ ਅਰਥ :*** ਕਾਲਰ—ਕਲਰ ਵਾਲੀ ਧਰਤੀ। ਨਿਪਜੈ—ਉਪਜਦਾ ਹੈ। ਧਾਨ ਪਾਨ—ਅਨਾਜ ਦਾ ਪਤਾ। ਮੂਲ—ਮੂੜੀ। ਪੁਨਿ—ਫਿਰ। ਰਾਜ ਡੰਡੁ—ਰਾਜੇ ਦਾ ਡੰਨ, ਹਾਲਾ, ਮਾਮਲਾ। ਸਲਿਲ—ਪਾਣੀ। ਬਿਲੋਇ—ਰਿੜਕਿਆਂ। ਘ੍ਰਿਤਿ—ਮੱਖਣ। ਮਟੁਕੀ—ਚਾਟੀ। ਮਥਨੀਆ—ਮਧਾਣੀ। ਫੋਰਿ ਤੋਰਿ—ਤੋੜ ਫੋੜ ਕੇ। ਭੂਤਨ ਪੈ—ਭੂਤਾਂ ਪ੍ਰੇਤਾਂ ਪਾਸੋਂ। ਸਪੂਤੀ—ਪੁੱਤਰ ਵਾਲੀ। ਜੀਅ—ਜਿੰਦ। ਆਨ—ਹੋਰ। ਦੁਖਦਾਇਕ—ਦੁਖ ਦੇਣ ਵਾਲੀ। ਸੋਕਿ—ਸ਼ੋਕ (ਕਲੇਸ਼) ਵਿਚ। ਜਾਹਿ—ਜਿਸ ਨਾਲ। ਅਨੁਰਾਗਈ—ਪਿਆਰ ਕੀਤਿਆਂ।

***ਅਰਥ :*** (ਜਿਵੇਂ) ਕਲਰੀ ਧਰਤੀ ਵਿਚ ਬੀਜ ਬੀਜਿਆਂ, ਉਸ ਵਿਚ ਅਨਾਜ ਦੀ ਫ਼ਸਲ ਦਾ ਪੱਤਾ ਤਕ ਨਹੀਂ ਉਗਦਾ, ਸਗੋਂ ਮੂਲ-ਮੂੜੀ ਵੀ ਗੁਆ ਕੇ ਰੋਣਾ ਪੈਂਦਾ ਹੈ ਅਤੇ ਰਾਜ ਦਾ ਡੰਨ (ਜ਼ਮੀਨ ਦੇ ਮਾਮਲੇ ਵਜੋਂ) ਫਿਰ ਵੀ ਦੇਣਾ ਪੈਂਦਾ ਹੈ।

ਜਿਵੇਂ ਪਾਣੀ ਰਿੜਕਿਆਂ ਉਸ ਵਿਚੋਂ ਮੱਖਣ (ਘ੍ਰਿਤਿ) ਨਹੀਂ ਨਿਕਲਦਾ, ਸਗੋਂ ਚਾਟੀ ਤੇ ਮਧਾਣੀ ਨੂੰ ਤੋੜ ਭੰਨ ਕੇ ਹੀ ਭਜਣਾ ਪੈਂਦਾ ਹੈ।

(ਜਿਵੇਂ) ਕੋਈ (ਨਿਪੁੱਤੀ ਔਰਤ ਜਾਦੂ ਟੂਣਿਆਂ ਦੇ ਅਧੀਨ) ਭੂਤਾਂ ਪ੍ਰੇਤਾਂ ਤੋਂ ਪੁੱਤਰ ਮੰਗੇ ਤਾਂ ਪੁੱਤਰ ਵਾਲੀ ਤਾਂ ਨਹੀਂ ਹੁੰਦੀ, ਸਗੋਂ ਉਸ ਨੂੰ ਆਪਣੀ ਜਾਨ ਦਾ ਖੌ (ਸੰਸਾ) ਪੈ ਜਾਂਦਾ ਹੈ, ਕਿਉਂਜੁ ਉਹ ਭਾਵੇਂ ਭੂਤਾਂ ਪ੍ਰੇਤਾਂ ਤੋਂ ਜਾਨ ਛੁਡਾਣਾ ਚਾਹੁੰਦੀ ਹੈ, ਪਰ ਉਹ ਉਸ ਦਾ ਖਹਿੜਾ ਨਹੀਂ ਛਡਦੇ।

ਸੱਚੇ ਸਤਿਗੁਰੂ ਦੀ ਸੇਵਾ-ਘਾਲ (ਗੁਰ-ਉਪਦੇਸ਼ ਪ੍ਰਾਪਤ) ਕੀਤੇ ਬਿਨਾਂ ਹੋਰ ਦੇਵੀ-ਦੇਵਤੇ ਦੀ ਸੇਵਾ ਦੁਖ ਦੇਣ ਵਾਲੀ ਹੁੰਦੀ ਹੈ, ਜਿਸ ਨਾਲ ਪਿਆਰ ਕੀਤਿਆਂ ਲੋਕ ਪਰਲੋਕ ਵਿਚ ਕਲੇਸ਼ ਵਿਚ ਪਏ ਰਹੀਦਾ ਹੈ।੪੭੬।

**ਜੈਸੇ ਮ੍ਰਿਗਰਾਜ ਤਨੁ ਜੰਬੁਕ ਅਧੀਨ ਹੋਤ, ਖਗਪਤਿ ਸੁਤ ਜਾਇ ਜੁਹਾਰਤ ਕਾਗ ਹੈ॥**
**ਜੈਸੇ ਰਾਹ ਕੇਤ ਬਸ ਗ੍ਰਿਹਨ ਮੈ, ਸੁਰਤਰੁ ਸੋਭ ਨ ਅਰਕ ਬਨਿ, ਰਵਿ ਸਸਿ ਲਾਗਿ ਹੈ॥**
**ਜੈਸੇ ਕਾਮਧੇਨ ਸੁਤ ਸੂਕਰੀ ਸਥਨ ਪਾਨ, ਐਰਾਪਤਿ ਸੁਤ ਗਰਧਬ ਅਗ੍ਰਭਾਗਿ ਹੈ॥**
**ਤੈਸੇ ਗੁਰਸਿਖ ਸੁਤ ਆਨ ਦੇਵ ਸੇਵਕ ਹੁਇ, ਨਿਹਫਲ ਜਨਮੁ ਜਿਉ ਬੰਸ ਮੈ ਬਜਾਗਿ ਹੈ॥੪੭੭॥**

***ਪਦ ਅਰਥ :*** ਮ੍ਰਿਗਰਾਜ—ਮ੍ਰਿਗਾਂ (ਪਸ਼ੂਆਂ) ਦਾ ਰਾਜਾ, ਸ਼ੇਰ। ਤਨੁ—ਪੁੱਤਰ। ਜੰਬੁਕ—ਗਿੱਦੜ। ਖਗਪਤਿ—ਪੰਛੀਆਂ ਦਾ ਪਤੀ, ਗਰੁੜ। ਸੁਤ—ਪੁੱਤਰ। ਜੁਹਾਰਤ—ਨਮਸਕਾਰਾਂ ਕਰਨਾ। ਕਾਗ—ਕਾਂ। ਰਾਹ ਕੇਤ—ਪੁਰਾਣਾਂ ਅਨੁਸਾਰ ਰਾਹੂ ਕੇਤੂ ਦੋ ਗ੍ਰਹ, ਜੋ ਸੂਰਜ ਚੰਦਰਮਾ ਨੂੰ ਗ੍ਰਸਦੇ ਹਨ। ਬਸ—ਵਸਣਾ। ਗ੍ਰਿਹਨ ਮੈ—ਘਰਾਂ ਵਿਚ। ਸੁਰਤਰੁ—ਦੇਵਤਿਆਂ ਦਾ ਬ੍ਰਿਛ, ਮਨ-ਕਾਮਨਾਂ ਪੂਰੀਆਂ ਕਰਨ ਵਾਲਾ ਕਲਪ ਬ੍ਰਿਛ। ਅਰਕ ਬਨਿ—ਅੱਕ ਦੇ ਜੰਗਲ ਵਿਚ। ਰਵਿ—ਸੂਰਜ। ਸਸਿ—ਚੰਦਰਮਾ। ਕਾਮਧੇਨ—ਮਨ-ਇਛਤ ਫਲ ਦੇਣ ਵਾਲੀ ਸਵਰਗਾਂ ਦੀ ਗਊ। ਸੂਕਰੀ—ਸੂਰੀ, ਸੂਰਨੀ। ਸਥਨ—ਥਣ। ਪਾਨ—ਪੀਣਾ, ਚੁੰਘਣਾ। ਐਰਾਪਤਿ—ਇੰਦਰ ਰਾਜੇ ਦਾ ਮਹਾਨ ਹਾਥੀ। ਗਰਧਬ—ਖੋਤਾ। ਅਗ੍ਰਭਾਗਿ—ਅਗੇ, ਸਾਹਮਣੇ। ਆਨ—ਹੋਰ। ਨਿਹਫਲ—ਫ਼ਜ਼ੂਲ, ਬਿਰਥਾ। ਬੰਸ—ਕੁਲ। ਬਜਾਗਿ—ਦੋਗਲਾ, ਦੋ ਪਿਉਆਂ ਵਾਲਾ।

***ਅਰਥ :*** ਜਿਵੇਂ ਸ਼ੇਰ ਦਾ ਪੁੱਤਰ ਗਿੱਦੜ ਦੇ ਜਾ ਅਧੀਨ ਹੋਵੇ ਅਤੇ ਪੰਖੀਰਾਜ ਗਰੁੜ ਦਾ ਪੁੱਤਰ ਕਾਂ ਨੂੰ ਜਾ ਨਮਸਕਾਰਾਂ ਕਰੇ;

ਜਿਵੇਂ ਭਾਰੂ ਚੰਬੜਨ ਵਾਲੇ ਰਾਹੂ ਤੇ ਕੇਤੂ ਗ੍ਰਹਾਂ ਦੇ ਘਰਾਂ ਵਿਚ ਸੂਰਜ ਤੇ ਚੰਦਰਮਾ ਜਾ ਵਸਣ ਅਤੇ ਅੱਕ ਦੇ ਜੰਗਲ

ਵਿਚ ਕਲਪ ਬ੍ਰਿਛ ਸ਼ੋਭਾ ਨਹੀਂ ਪਾਉਂਦਾ;

ਜਿਵੇਂ ਕਾਮਧੇਨ-ਗਊ ਦਾ ਪੁੱਤਰ ਸੂਰਨੀ ਦੇ ਥਣਾਂ ਨੂੰ ਜਾ ਚੁੰਘੇ ਅਤੇ ਇੰਦਰ ਦੇਵਤੇ ਦੇ ਐਰਾਵਤ ਹਾਥੀ ਦਾ ਪੁੱਤਰ ਖੋਤੇ ਅਗੇ ਨਿੰਵਦਾ ਫਿਰੇ;

ਇਸੇ ਤਰ੍ਹਾਂ ਜੇ ਗੁਰਸਿਖ ਦਾ ਪੁੱਤਰ ਕਿਸੇ ਦੇਵੀ ਦੇਵਤੇ ਦਾ ਪੁਜਾਰੀ ਜਾ ਬਣੇ ਤਾਂ ਉਸ ਦਾ ਮਨੁੱਖਾ ਜਨਮ ਉਸੇ ਤਰ੍ਹਾਂ ਨਿਸਫਲ ਹੈ ਜਿਵੇਂ ਕਿਸੇ ਭਲੀ ਕੁਲ ਵਿਚ ਦੋਗਲਾ ਪੁੱਤਰ ਹੁੰਦਾ ਹੈ।੪੭੭।

**ਜਉ ਪੈ ਤੂੰਬਰੀ ਨਾ ਬੂਡੈ ਸਰਿਤਾ ਪਰਵਾਹ ਬਿਖੈ, ਬਿਖਮੈ ਤਊ ਨ ਤਜਤ ਹੈ ਮਨ ਤੇ ॥**
**ਜਉ ਪੈ ਲਪਟੈ ਪਾਖਾਨ ਪਾਵਕ ਨ ਜਰੈ ਸੂਤ੍ਰ, ਜਲ ਮੈ ਲੈ ਬੋਰਤਿ ਰਿਦੈ ਕਠੋਰਪਨ ਤੇ ॥**
**ਜਉ ਪੈ ਗੁਡੀ ਉਡੀ ਦੇਖੀਅਤ ਹੈ ਅਕਾਸਚਾਰੀ, ਬਰਖਤ ਮੇਂਹ ਬਾਚੀਐ ਨ ਬਾਲਕਨ ਤੇ ॥**
**ਤੈਸੇ ਰਿਧਿ ਸਿਧਿ ਭਾਉ ਦੁਤੀਆ ਤ੍ਰਿਗੁਨ ਖੇਲ, ਗੁਰਮੁਖਿ ਸੁਖ ਫਲ ਨਾਹਿ ਕ੍ਰਿਤਘਨ ਤੇ ॥੪੭੮॥**

***ਪਦ ਅਰਥ :*** ਜਉ ਪੈ—ਜੇਕਰ। ਤੂੰਬਰੀ—ਕੱਦੂ ਦੀ ਸ਼ਕਲ ਦਾ ਫਲ। ਸਰਿਤਾ—ਨਦੀ। ਪਰਵਾਹ—ਪਾਣੀ ਦਾ ਤਿੱਖਾ ਵਹਿਣ। ਬਿਖੈ—ਵਿਚ। ਬਿਖ-ਮੈ—ਜ਼ਹਿਰੀਲਾ-ਪਣ, ਕਉੜਾਪਣ, ਕੁੜੱਤਣ। ਮਨ ਤੇ—ਮਨ ਤੋਂ। ਲਪਟੈ—ਲਾਟਾਂ। ਪਾਖਾਨ—ਪੱਥਰ। ਪਾਵਕ—ਅਗਨੀ। ਜਰੈ—ਸੜਦਾ। ਸੂਤ੍ਰ—ਮਰਯਾਦਾ, ਸੁਭਾਵ। ਕਠੋਰਪਨ—ਕਰੜਾ-ਪਣ। ਅਕਾਸਚਾਰੀ—ਅਕਾਸ਼ ਵਿਚ ਉਡਣ ਵਾਲਾ ਪੰਛੀ। ਰਿਧਿ ਸਿਧਿ—ਰਿਧੀਆਂ ਸਿਧੀਆਂ। ਭਾਉ ਦੁਤੀਆ—ਦਵੈਤਾ ਭਾਵ, ਪ੍ਰਭੂ ਤੋਂ ਵਿਛੋੜਨ ਵਾਲਾ ਰਾਹ। ਤ੍ਰਿਗੁਨ ਖੇਲ—ਤ੍ਰੈਗੁਣੀ ਮਾਇਆ ਦਾ ਚਮਤਕਾਰ। ਗੁਰਮੁਖਿ—ਗੁਰੂ ਕਾ ਆਗਿਆਕਾਰੀ ਸਿਖ। ਸੁਖ ਫਲ—ਸਤਿਗੁਰੂ ਦਾ ਬਖ਼ਸ਼ਿਆ ਨਾਮ ਅੰਮ੍ਰਿਤ ਦਾ ਅਲੌਕਿਕ ਸੁਖ। ਕ੍ਰਿਤਘਨ—ਕੀਤਾ ਨਾ ਜਾਨਣ ਵਾਲਾ, ਕੀਤੇ ਹੋਏ ਨੂੰ ਨਾਸ਼ ਕਰਨ ਵਾਲਾ।

***ਅਰਥ :*** ਜੇ ਤੂੰਬੀ ਨਦੀ ਦੇ ਤਿਖੇ ਵਹਿਣ ਵਿਚ ਨਹੀਂ ਡੁਬਦੀ (ਤਾਂ ਕਿਸ ਲੇਖੇ ?) ਤਾਂ ਭੀ (ਤਰ ਕੇ ਭੀ) ਉਹ (ਠੰਢੇ ਮਿੱਠੇ ਪਾਣੀ ਵਿੱਚ ਰਹਿ ਕੇ) ਆਪਣੇ ਅੰਦਰੋਂ ਕਉੜਾਪਣ ਨਹੀਂ ਤਿਆਗਦੀ।

ਜੇ ਅੱਗ ਦੀਆਂ ਲਾਟਾਂ ਦੀ ਅਗਨੀ ਨਾਲ ਪੱਥਰ ਨਹੀਂ ਸੜਦਾ (ਤਾਂ ਕਿਸ ਲੇਖੇ ?) ਜੇਕਰ ਉਹ ਆਪਣੇ ਕਠੋਰਪੁਣੇ ਦੇ ਸੁਭਾਵ ਅਨੁਸਾਰ ਪਾਣੀ ਵਿਚ (ਹਰ ਕਿਸੇ ਨੂੰ) ਆਪਣੇ ਨਾਲ ਲੈ ਡੁਬਦਾ ਹੈ।

ਗੁੱਡੀ ਅਕਾਸ਼ ਵਿਚ ਪੰਛੀ ਵਾਂਗ ਉਡਦੀ ਵੇਖੀਦੀ ਹੈ, ਪਰ ਜੇ ਮੀਂਹ ਵਸਣ ਲਗੇ ਤਾਂ (ਭਿਜ ਕੇ ਬਰਬਾਦ ਹੋਣ ਤੋਂ) ਉਹ ਬਾਲਕਾਂ ਪਾਸੋ ਨਹੀਂ ਬਚਾਈ ਜਾ ਸਕਦੀ।

ਤਿਵੇਂ (ਦੇਵ-ਪੂਜਾ ਕਰਕੇ ਪ੍ਰਾਪਤ ਕੀਤੀਆਂ) ਰਿਧੀਆਂ ਸਿਧੀਆਂ (ਪਾਣੀ 'ਤੇ ਤਰਦੇ ਫਿਰਨਾ, ਅਗਨੀ ਵਿਚ ਨਾ ਸੜ ਸਕਣਾ, ਅਤੇ ਅਕਾਸ਼ ਵਿਚ ਤਾਰੀਆਂ ਲਾਉਂਦੇ ਫਿਰਨਾ, ਇਹ ਸਭ ਕੁਝ) ਦਵੈਤਾ ਭਾਵ ਵਿਚ ਪੈਣਾ ਅਤੇ ਤ੍ਰੈਗੁਣੀ ਮਾਇਆ ਦਾ ਹੀ ਚਮਤਕਾਰ ਹੈ। (ਇਨ੍ਹਾਂ ਦੀ ਪ੍ਰਾਪਤੀ ਨਾਲ ਅੰਦਰਲੀ ਕੁੜੱਤਣ ਦੂਰ ਨਹੀਂ ਕੀਤੀ ਜਾ ਸਕਦੀ, ਕਿਸੇ ਨੂੰ ਭਵ-ਸਾਗਰ ਵਿਚ ਡੁਬਣੋਂ ਬਚਾਇਆ ਨਹੀਂ ਜਾ ਸਕਦਾ ਅਤੇ ਮਾਇਆ-ਜਾਲ ਦੀ ਵਰਖਾ ਤੋਂ ਰਖਿਆ ਨਹੀਂ ਕੀਤੀ ਜਾ ਸਕਦੀ)। ਸਤਿਗੁਰੂ ਦੇ ਆਗਿਆਕਾਰੀ ਗੁਰਸਿਖ ਨੂੰ ਸਤਿਗੁਰੂ ਤੋਂ ਪ੍ਰਾਪਤ ਹੋਇਆ ਨਾਮ-ਅੰਮ੍ਰਿਤ ਸਰਬ-ਸੁਖਦਾਇਕ ਹੈ। (ਜਦ ਕਿ ਦੇਵ-ਉਪਾਸ਼ਨਾ ਗੁਰਮੁਖਾਂ ਦੇ) ਸੁਖ ਫਲ ਵਾਂਗ ਨਹੀਂ, ਸਗੋਂ ਉਹ ਕੀਤੇ ਗੁਣਾਂ ਨੂੰ ਨਸ਼ਟ ਕਰਨ ਵਾਲੀ ਹੈ।੪੭੮।

**ਕਉਡਾ ਪੈਸਾ ਰੁਪਈਆ ਸੁਨਈਆ ਕੋ ਬਨਜੁ ਕਰੈ, ਰਤਨ ਪਾਰਖੁ ਹੋਇ ਜਉਹਰੀ ਕਹਾਵਈ ॥**
**ਜਉਹਰੀ ਕਹਾਇ ਪੁਨਿ ਕਉਡਾ ਕੋ ਬਨਜੁ ਕਰੈ, ਪੰਚ ਪਰਵਾਨ ਮੈ ਪਤਿਸਟਾ ਘਟਾਵਈ ॥**
**ਆਨ ਦੇਵ ਸੇਵ ਗੁਰਦੇਵ ਕੋ ਸੇਵਕੁ ਹੁਇ, ਲੋਕ ਪਰਲੋਕ ਬਿਖੈ ਊਚ ਪਦੁ ਪਾਵਈ ॥**
**ਛਾਡਿ ਗੁਰਦੇਵ ਸੇਵ ਆਨ ਦੇਵ ਸੇਵਕੁ ਹੁਇ, ਨਿਹਫਲ ਜਨਮੁ ਕਪੂਤ ਹੁਇ ਹਸਾਵਈ ॥੪੭੯॥**

***ਪਦ ਅਰਥ :*** ਕਉਡਾ—ਕੌਡੀਆਂ। ਸੁਨਈਆ—ਸੋਨੇ ਦੀਆਂ ਮੋਹਰਾਂ। ਜਉਹਰੀ—ਜਵਾਹਰਾਤਾਂ ਲਾਲਾਂ ਦਾ ਪਾਰਖੂ। ਪੁਨਿ—ਫਿਰ। ਪੰਚ ਪਰਵਾਨ—ਮੁਖੀ ਮੰਨੇ ਜਾਂਦੇ ਮਨੁੱਖ। ਪਤਿਸਟਾ—ਮਾਣ, ਸਤਿਕਾਰ। ਆਨ ਦੇਵ—ਹੋਰ ਦੇਵਤਾ। ਬਿਖੈ—ਵਿਚ। ਪਦੁ—ਮਰਾਤਬਾ। ਨਿਹਫਲ—ਫ਼ਜ਼ੂਲ, ਬਿਰਥਾ। ਹਸਾਵਈ—ਮਖ਼ੌਲ ਉਡਾਉਂਦਾ ਹੈ।

***ਅਰਥ :*** (ਜਿਵੇਂ ਕੋਈ ਪਹਿਲੋਂ) ਕੌਡੀਆਂ ਦਾ, ਫਿਰ ਪੈਸਿਆਂ ਤੇ ਰੁਪਇਆਂ ਦਾ, ਫਿਰ ਸੋਨੇ ਦੀਆਂ ਮੋਹਰਾਂ ਦਾ ਵਣਜ ਕਰਦਾ ਹੈ ਅਤੇ ਫਿਰ ਹੀਰਿਆਂ ਜਵਾਹਰਾਤਾਂ ਦਾ ਪਾਰਖੂ ਹੋ ਕੇ ਜੌਹਰੀ ਸਦਵਾਂਦਾ ਹੈ।

ਪਰ ਜੌਹਰੀ ਅਖਵਾਉਣ ਪਿਛੋਂ ਫਿਰ ਜੇ ਕੋਈ ਕੌਡੀਆਂ ਦਾ ਵਪਾਰ ਕਰਨ ਲਗ ਪਵੇ ਤਾਂ ਉਹ ਮੁਖੀ ਸ੍ਰੇਸ਼ਟ ਪੁਰਸ਼ਾਂ ਵਿਚ ਆਪਣਾ ਮਾਣ-ਸਤਿਕਾਰ ਘਟਾਂਦਾ ਹੈ।

(ਇਸੇ ਤਰ੍ਹਾਂ ਜੇ ਕੋਈ) ਹੋਰ ਦੇਵਤੇ ਦੀ ਸੇਵਾ ਕਰਨ ਵਾਲਾ, ਸੱਚੇ ਗੁਰਦੇਵ ਦਾ ਸੇਵਕ ਹੋ ਜਾਵੇ ਤਾਂ ਉਹ ਲੋਕ ਪਰਲੋਕ ਵਿਚ ਉੱਚੇ ਮਰਾਤਬੇ ਨੂੰ ਪ੍ਰਾਪਤ ਕਰਦਾ ਹੈ।

(ਪਰ ਜੇ ਕੋਈ) ਸੱਚੇ ਗੁਰਦੇਵ ਦੀ ਸੇਵਾ ਛਡ ਕੇ ਕਿਸੇ ਹੋਰ ਦੇਵਤੇ ਦਾ ਸੇਵਕ ਹੋ ਜਾਏ ਤਾਂ ਉਸ ਦਾ ਇਹ ਮਨੁੱਖਾ ਜਨਮ ਕਿਸੇ ਲੇਖੇ ਨਹੀਂ ਅਤੇ ਉਹ ਕਪੁੱਤਰ ਹੋ ਕੇ ਆਪਣਾ ਮਖ਼ੌਲ ਉਡਾਉਂਦਾ ਹੈ।੪੭੯।

**ਮਨ ਬਚ ਕ੍ਰਮ ਕੈ ਪਤਿਬ੍ਰਤ ਕਰੈ ਜਉ ਨਾਰਿ, ਤਾਹਿ ਮਨ ਬਚ ਕ੍ਰਮ ਚਾਹਤ ਭਤਾਰ ਹੈ॥**
**ਅਭਰਨ ਸਿੰਗਾਰ ਚਾਰ ਸਿਹਜਾ ਸੰਜੋਗ ਭੋਗ, ਸਕਲ ਕੁਟੰਬ ਹੀ ਮੈ ਤਾ ਕੋ ਜੈ ਜੈਕਾਰ ਹੈ॥**
**ਸਹਜ ਅਨੰਦ ਸੁਖ ਮੰਗਲ ਸੁਹਾਗ ਭਾਗ, ਸੁੰਦਰ ਮੰਦਰ ਛਬਿ ਸੋਭਤ ਸੁਚਾਰ ਹੈ॥**
**ਸਤਿਗੁਰ ਸਿਖਨ ਕਉ ਰਾਖਤ ਗ੍ਰਿਸਤ ਮੈ ਸਾਵਧਾਨ, ਆਨ ਦੇਵ ਸੇਵ ਭਾਉ ਦੁਬਿਧਾ ਨਿਵਾਰ ਹੈ॥੪੮੦॥**

***ਪਦ ਅਰਥ :*** ਮਨ ਬਚ ਕ੍ਰਮ ਕੈ—ਮਨ, ਬਚਨਾਂ ਅਤੇ ਕਰਮਾਂ ਕਰਕੇ, ਭਾਵ, ਪੂਰਨ ਸਿਦਕ ਨਾਲ। ਪਤਿਬ੍ਰਤ—ਪਤੀਬ੍ਰਤਾ ਧਰਮ, ਪਤੀ ਵਿਚ ਪੂਰੀ ਸ਼ਰਧਾ ਰਖਣਾ। ਜਉ—ਜੇ। ਨਾਰਿ—ਨਾਰੀ, ਪਤਨੀ। ਚਾਹਤ—ਪ੍ਰੇਮ ਕਰਦਾ। ਭਤਾਰ—ਪਤੀ। ਅਭਰਨ—ਗਹਿਣੇ। ਚਾਰ—ਸੁੰਦਰ। ਸੰਜੋਗ ਭੋਗ—ਪਤੀ-ਮਿਲਾਪ ਦਾ ਸੰਜੋਗ। ਛਬਿ—ਛਬੀ, ਸੁੰਦਰਤਾ। ਸੁਚਾਰ—ਸ਼ੁਭ ਆਚਾਰ, ਭਲਾ ਵਿਹਾਰ। ਸਾਵਧਾਨ—ਸੁਚੇਤ। ਆਨ ਦੇਵ—ਹੋਰ ਦੇਵਤਾ। ਭਾਉ—ਪ੍ਰੇਮ, ਸ਼ਰਧਾ। ਦੁਬਿਧਾ—ਦੂਜਾਪਣ, ਦਵੈਤ ਭਾਵ। ਨਿਵਾਰ—ਦੂਰ ਕਰਨਾ।

***ਅਰਥ :*** ਜੇਕਰ ਪਤਨੀ ਮਨ, ਬਚਨਾਂ ਅਤੇ ਕਰਮਾਂ ਕਰਕੇ ਪਤੀਬ੍ਰਤ ਧਰਮ ਨਿਭਾਂਦੀ ਹੈ, ਭਾਵ, ਪੂਰਨ ਸਿਦਕ ਨਾਲ ਪਤੀ ਦੀ ਆਗਿਆ ਪਾਲਦੀ ਹੈ, (ਐਸੀ ਇਸਤ੍ਰੀ ਨੂੰ) ਪਤੀ ਵੀ ਮਨ ਬਾਣੀ ਤੇ ਕਰਮਾਂ ਕਰਕੇ (ਹਿਤੋਂ ਚਿਤੋਂ) ਪਿਆਰ ਕਰਦਾ ਹੈ।

(ਅਜਿਹੀ ਇਸਤ੍ਰੀ ਨੂੰ) ਸ਼ਿੰਗਾਰ ਲਈ ਸੁੰਦਰ ਗਹਿਣੇ ਅਤੇ ਪਤੀ-ਮਿਲਾਪ ਦਾ ਸੰਜੋਗ ਪ੍ਰਾਪਤ ਹੁੰਦਾ ਹੈ ਅਤੇ (ਉਤਮ ਗੁਣਾਂ ਕਰਕੇ) ਸਾਰੇ ਪਰਵਾਰ ਵਿਚ ਹੀ ਉਸ ਦੀ ਵਾਹ ਵਾਹ ਹੁੰਦੀ ਹੈ।

ਉਸ ਨੂੰ ਸੁਹਾਗ ਭਾਗ ਦੇ ਮੰਗਲ ਦਾ ਸੁਖ-ਅਨੰਦ ਸਹਿਜੇ ਹੀ ਪ੍ਰਾਪਤ ਹੋ ਜਾਂਦਾ ਹੈ ਅਤੇ ਉਹ ਸੁੰਦਰ ਮੰਦਰਾਂ ਵਿਚ ਚੰਗੇ ਆਚਾਰ ਦੀ ਸੁੰਦਰਤਾ ਕਰਕੇ ਸ਼ੋਭਾ ਪਾਉਂਦੀ ਹੈ।

(ਇਸੇ ਤਰ੍ਹਾਂ ਜਿਹੜੇ ਗੁਰਸਿਖ ਮਨ, ਬਾਣੀ ਤੇ ਕਰਮਾਂ ਕਰਕੇ, ਭਾਵ, ਹਿਤੋਂ ਚਿਤੋਂ ਸਤਿਗੁਰੂ ਨੂੰ ਪਿਆਰ ਕਰਦੇ ਹਨ) ਸਤਿਗੁਰੂ ਉਨ੍ਹਾਂ ਗੁਰਸਿਖਾਂ ਨੂੰ (ਨਾਮ-ਬਾਣੀ ਦੀ ਬਖ਼ਸ਼ਸ਼ ਕਰ ਕੇ) ਗ੍ਰਿਹਸਤ ਵਿਚ ਰਹਿੰਦਿਆਂ ਸਦਾ ਸੁਚੇਤ ਰਖਦਾ ਹੈ ਅਤੇ ਉਨ੍ਹਾਂ ਦੇ ਮਨਾਂ ਵਿਚੋਂ ਦੇਵੀ-ਦੇਵਤਿਆਂ ਦੀ ਉਪਾਸ਼ਨਾ ਤੇ ਸ਼ਰਧਾ ਦਾ ਦਵੈਤ-ਪੁਣਾ ਹੀ ਮਿਟਾਅ ਦਿੰਦਾ ਹੈ। (ਭਾਵ, ਉਹ ਗੁਰਸਿੱਖ-ਪਰਵਾਰ ਨਾਲ ਮਿਲ ਕੇ ਸਦਾ ਸਤਿਗੁਰੂ-ਮਿਲਾਪ ਦਾ ਅਨੰਦ ਭੁੰਚਦੇ ਹਨ ਅਤੇ ਹੋਰ ਕਿਸੇ ਦੇਵੀ-ਦੇਵਤੇ ਦੀ ਪੂਜਾ ਦਾ ਉਨ੍ਹਾਂ ਦੇ ਅੰਦਰ ਫੁਰਨਾ ਹੀ ਨਹੀਂ ਉਪਜਦਾ)।੪੮੦।

**ਜੈਸੇ ਤਉ ਪਤਿਬ੍ਰਤਾ ਪਤਿਬ੍ਰਤ ਮੈ ਸਾਵਧਾਨ, ਤਾਹੀ ਤੇ ਗ੍ਰਿਹੇਸੁਰ ਹੁਇ ਨਾਇਕਾ ਕਹਾਵਈ॥**
**ਅਸਨ ਬਸਨ ਧਨ ਧਾਮ ਕਾਮਨਾ ਪੁਜਾਵੈ, ਸੋਭਿਤ ਸਿੰਗਾਰ ਚਾਰ ਸਿਹਜਾ ਸਮਾਵਈ॥**
**ਸਤਿਗੁਰ ਸਿਖਨ ਕਉ ਰਾਖਤ ਗ੍ਰਿਹਸਤ ਮੈ, ਸੰਪਤਾ ਸਮੂਹ ਸੁਖ ਲੁਡੇ ਤੇ ਲਡਾਵਈ॥**
**ਅਸਨ ਬਸਨ ਧਨ ਧਾਮ ਕਾਮਨਾ ਪਵਿਤ੍ਰ, ਆਨ ਦੇਵ ਸੇਵ ਭਾਉ ਦੁਤੀਆ ਮਿਟਾਵਈ॥੪੮੧॥**

***ਪਦ ਅਰਥ :*** ਜੈਸੇ ਤਉ—ਜਿਵੇਂ ਕਿ। ਪਤਿਬ੍ਰਤਾ—ਪਤੀ ਵਿਚ ਪੂਰਨ ਸ਼ਰਧਾ ਰਖਣ ਵਾਲੀ। ਪਤਿਬ੍ਰਤ—ਪਤੀ ਦੀ ਆਗਿਆ ਪਾਲਣ ਵਾਲਾ ਧਰਮ। ਸਾਵਧਾਨ—ਸੁਚੇਤ। ਤਾਹੀ ਤੇ—ਇਸੇ ਕਰਕੇ। ਗ੍ਰਿਹੇਸੁਰ—ਘਰ ਵਿਚ ਮਹਾਨ, ਸ੍ਰੇਸ਼ਟ, ਉਤਮ। ਨਾਇਕਾ—ਪ੍ਰਧਾਨ। ਅਸਨ—ਭੋਜਨ। ਬਸਨ—ਬਸਤਰ। ਧਾਮ—ਘਰ, ਮੰਦਰ। ਕਾਮਨਾ—ਚਾਹਨਾ, ਵਾਸ਼ਨਾ। ਚਾਰ—ਸੁੰਦਰ। ਸਮਾਵਈ—ਇਕ-ਮਿਕ ਹੋਣਾ। ਸੰਪਤਾ—ਐਸ਼ਵਰਜ, ਪ੍ਰਭੁਤਾ, ਧਨ ਬਿਭੂਤੀ, ਸੰਪਦਾ। ਲੁਡੇ—ਲਾਡ-ਪਿਆਰ। ਭਾਉ—ਭਾਵਨੀ, ਪ੍ਰੇਮ। ਦੁਤੀਆ—ਦੁਚਿੱਤੀ, ਦਵੈਤਾ।

***ਅਰਥ :*** ਜਿਵੇਂ ਕਿ ਪਤੀ ਵਿਚ ਪੂਰੀ ਸ਼ਰਧਾ ਰਖਣ ਵਾਲੀ ਪਤੀਬ੍ਰਤਾ ਇਸਤ੍ਰੀ, ਪਤੀਬ੍ਰਤ ਧਰਮ ਨੂੰ ਪਾਲਣ ਵਿਚ ਸੁਚੇਤ

ਰਹਿੰਦੀ ਹੈ, ਇਸੇ ਕਰਕੇ ਉਹ ਘਰ ਵਿਚ ਸ੍ਰੇਸ਼ਟ ਜਾਣ ਕੇ ਪ੍ਰਧਾਨ ਮੰਨੀ ਜਾਂਦੀ ਹੈ।

(ਉਸ ਦਾ ਪਤੀ ਉਸ ਦੀਆਂ) ਭੋਜਨ, ਬਸਤਰ, ਧਨ ਪਦਾਰਥ, ਘਰ-ਮੰਦਰ ਆਦਿ ਸਭ ਚਾਹਨਾਂ ਪੂਰੀਆਂ ਕਰਦਾ ਹੈ ਅਤੇ ਉਹ ਸੁੰਦਰ ਸ਼ਿੰਗਾਰ ਨਾਲ ਸੁਭਾਇਮਾਨ ਹੋ ਕੇ ਸੇਜਾ 'ਤੇ ਪਤੀ ਦੇ ਅੰਕ ਵਿਚ ਇਕ-ਮਿਕ ਹੋ ਜਾਂਦੀ ਹੈ।

(ਇਸੇ ਤਰ੍ਹਾਂ) ਸਤਿਗੁਰੂ ਸ਼ਰਧਾਵਾਨ ਆਗਿਆਕਾਰੀ ਗੁਰਸਿੱਖਾਂ ਨੂੰ ਗ੍ਰਿਹਸਤ ਵਿਚ ਹੀ ਪ੍ਰੀਤ-ਪਿਆਰ ਨਾਲ ਰਖਦਾ ਹੈ ਅਤੇ ਸਮੂਹ ਸੰਪਤਾ ਦੇ ਖ਼ਜ਼ਾਨੇ ਨਾਮ-ਅੰਮ੍ਰਿਤ ਦੇ ਸੁਖ-ਅਨੰਦ ਵਿਚ ਲਾਡ-ਪਿਆਰ ਨਾਲ ਲਾਡ ਲਡਾਉਂਦਾ ਹੈ (ਭਾਵ, ਆਤਮ ਸੁਖ ਭੁੰਚਾਂਦਾ ਹੈ)।

(ਸਤਿਗੁਰੂ ਸਿੱਖਾਂ ਦੀ) ਪਵਿਤਰ-ਨਾਮ ਦੀ ਕਾਮਨਾ ਅਧੀਨ, ਉਨ੍ਹਾਂ ਨੂੰ ਭੋਜਨ, ਬਸਤਰ, ਧਨ ਪਦਾਰਥ ਅਤੇ ਘਰ-ਮੰਦਰ ਆਦਿ ਵੀ ਬਖ਼ਸ਼ਦਾ ਹੈ ਅਤੇ ਉਨ੍ਹਾਂ ਦੇ ਅੰਦਰ ਕਿਸੇ ਹੋਰ ਦੇਵੀ ਦੇਵਤੇ ਦੀ ਸੇਵਾ-ਭਾਵਨੀ ਦੀ ਦੁਚਿਤੀ ਰਹਿਣ ਹੀ ਨਹੀਂ ਦਿੰਦਾ।੪੮੧।

**ਲੋਗ ਬੇਦ ਗਿਆਨ ਉਪਦੇਸ ਹੈ ਪਤਿਬ੍ਰਤਾ ਕਉ, ਮਨ ਬਚ ਕ੍ਰਮ ਸ੍ਵਾਮੀ ਸੇਵਾ ਅਧਿਕਾਰ ਹੈ॥**
**ਨਾਮ ਇਸਨਾਨ ਦਾਨ ਸੰਜਮ ਨ ਜਾਪ ਤਾਪ, ਤੀਰਥ ਬਰਤ ਪੂਜਾ ਨੇਮ ਨਾ ਤਕਾਰ ਹੈ॥**
**ਹੋਮ ਜਗ ਭੋਗ ਨਈਬੇਦ ਨਹੀ ਦੇਵੀ ਦੇਵ ਸੇਵ, ਰਾਗ ਨਾਦ ਬਾਦ ਨ ਸੰਬਾਦ ਆਨ ਦੁਆਰ ਹੈ॥**
**ਤੈਸੇ ਗੁਰਸਿਖਨ ਮੈ ਏਕ ਟੇਕ ਹੀ ਪ੍ਰਧਾਨ, ਆਨ ਗਿਆਨ ਧਿਆਨ ਸਿਮਰਨ ਬਿਬਚਾਰ ਹੈ॥੪੮੨॥**

***ਪਦ ਅਰਥ :*** ਲੋਗ ਬੇਦ ਗਿਆਨ—ਲੋਕ-ਰੀਤੀ ਤੇ ਧਰਮ-ਪੁਸਤਕਾਂ ਦਾ ਗਿਆਨ। ਪਤਿਬ੍ਰਤਾ—ਪਤੀ ਵਿਚ ਪੂਰੀ ਸ਼ਰਧਾ ਰਖਣ ਵਾਲੀ। ਮਨ ਬਚ ਕ੍ਰਮ—ਮਨ ਬਾਣੀ ਤੇ ਕਰਮਾਂ ਕਰ ਕੇ। ਸ੍ਵਾਮੀ—ਮਾਲਕ, ਪਤੀ। ਅਧਿਕਾਰ—ਫ਼ਰਜ਼। ਸੰਜਮ—ਮਨ ਤੇ ਇੰਦਰਿਆਂ ਨੂੰ ਵਿਕਾਰਾਂ ਤੋਂ ਰੋਕਣਾ। ਨ ਤਕਾਰ—ਨਹੀਂ ਤਕਦੀ। ਹੋਮ—ਦੇਵਤਿਆਂ ਲਈ ਘਿਉ ਆਦਿ ਸਮਗ੍ਰੀ ਦਾ ਅਗਨੀ ਵਿਚ ਪਾਉਣਾ, ਹਵਨ। ਭੋਗ—ਮੂਰਤੀਆਂ ਨੂੰ ਭੋਗ ਲੁਆਣੇ। ਨਈਬੇਦ—ਦੇਵਤਿਆਂ ਨੂੰ ਅਰਪਣ ਕੀਤੇ ਜਾਣ ਵਾਲਾ ਭੋਜਨ। ਨਾਦ ਬਾਦ—ਵਾਜਿਆਂ ਦੇ ਸੰਗੀਤ, ਗਾਣੇ। ਸੰਬਾਦ—ਤਰਕ ਕੁਤਰਕ, ਚਰਚਾ। ਆਨ ਦੁਆਰ—ਹੋਰ ਦੁਆਰਾ। ਬਿਬਚਾਰ—ਬਿਭਚਾਰ, ਪਰ-ਪੁਰਖ ਦਾ ਸੰਗ।

***ਅਰਥ :*** ਲੋਕ-ਰੀਤੀ ਅਤੇ ਧਰਮ-ਪੁਸਤਕਾਂ ਦੇ ਗਿਆਨ ਦਾ ਇਹੋ ਉਪਦੇਸ਼ ਹੈ ਕਿ ਪਤੀਬ੍ਰਤਾ ਇਸਤ੍ਰੀ ਨੂੰ ਮਨ ਬਾਣੀ ਅਤੇ ਕਰਮਾਂ ਕਰਕੇ ਪਤੀ ਦੀ ਸੇਵਾ ਨਿਭਾਉਣ ਦਾ ਹੀ ਅਧਿਕਾਰ ਹੈ, ਭਾਵ, ਉਸ ਦਾ ਮੁਖ ਫ਼ਰਜ਼ ਪਤੀ ਦੀ ਸੇਵਾ ਹੈ।

ਕਈ ਤਰ੍ਹਾਂ ਦੇ ਨਾਵਾਂ ਦੇ ਜਾਪ, ਪੁਰਬੀ ਦੇ ਇਸ਼ਨਾਨ, ਕਈ ਤਰ੍ਹਾਂ ਦੇ ਦਾਨ, ਸੰਜਮ, ਜਾਪ, ਤਾਪ, ਤੀਰਥ ਯਾਤਰਾ, ਵਰਤ ਕਈ ਤਰ੍ਹਾਂ ਦੀ ਪੂਜਾ ਦੇ ਨੇਮ, ਆਦਿ ਸਮੂਹ ਫੋਕਟ ਕਰਮ-ਕਾਂਡਾਂ ਵਲ ਪਤੀਬ੍ਰਤਾ ਇਸਤ੍ਰੀ ਝਾਕਦੀ ਵੀ ਨਹੀਂ।

(ਉਸ ਵਾਸਤੇ) ਹਵਨ, ਜਗ, ਭੋਗ, ਨਈਵੇਦ ਆਦਿ ਕੁਝ ਵੀ ਨਹੀਂ ਅਤੇ ਦੇਵੀ ਦੇਵਤਿਆਂ ਦੀ ਉਪਾਸ਼ਨਾ ਆਦਿ ਵੀ ਕੁਝ ਨਹੀਂ। ਉਸ ਨੂੰ ਕਿਸੇ ਰਾਗ, ਵਾਜਿਆਂ ਦੇ ਗਾਣੇ ਜਾਂ ਤਰਕ ਕੁਤਰਕ ਆਦਿ ਦੀ ਜਾਂ ਕਿਸੇ ਹੋਰ ਦੁਆਰੇ ਦੀ ਝਾਕ ਨਹੀਂ।

ਇਸੇ ਤਰ੍ਹਾਂ (ਪਤੀਬ੍ਰਤਾ ਇਸਤ੍ਰੀ ਵਾਂਗ) ਗੁਰੂ ਕੇ ਅਨਿੰਨ ਸੇਵਾਦਾਰ ਸਿੱਖਾਂ ਲਈ ਇਕ ਸਤਿਗੁਰੂ ਦੇ ਚਰਨਾਂ ਦੀ ਓਟ ਲੈਣੀ ਹੀ ਮੁਖ ਸਾਧਨ ਹੈ। ਹੋਰ ਅਨਿਕ ਪ੍ਰਕਾਰੀ ਗਿਆਨ ਧਿਆਨ ਤੇ ਮੰਤਰਾਂ ਆਦਿ ਦਾ ਸਿਮਰਨ ਉਨ੍ਹਾਂ ਵਾਸਤੇ (ਇਉਂ ਹੈ ਜਿਵੇਂ ਪਤੀਬ੍ਰਤਾ ਇਸਤ੍ਰੀ ਲਈ) ਪਰ-ਪੁਰਖ ਦਾ ਸੰਗ ਕਰਨਾ (ਮਹਾਂ ਪਾਪ) ਹੈ।੪੮੨।

**ਜੈਸੇ ਪਤਿਬ੍ਰਤਾ ਕਉ ਪਵਿਤ੍ਰ ਘਰਿ ਵਾਸ ਨ੍ਹਾਤ, ਅਸਨ ਬਸਨ ਧਨ ਧਾਮ ਲੋਕਾਚਾਰ ਹੈ॥**
**ਤਾਤ ਮਾਤ ਭ੍ਰਾਤ ਸੁਤ ਸੁਜਨ ਕੁਟੰਬ ਸਖਾ, ਸੇਵਾ ਗੁਰ ਜਨ ਸੁਖ ਅਭਰਨ ਸ਼ਿੰਗਾਰ ਹੈ॥**
**ਕਿਰਤਿ ਬਿਰਤਿ ਪਰਸੂਤ ਮਲ ਮੂਤ੍ਰ-ਧਾਰੀ, ਸਕਲ ਪਵਿਤ੍ਰ ਜੋਈ ਬਿਬਿਧਿ ਅਚਾਰ ਹੈ॥**
**ਤੈਸੇ ਗੁਰਸਿਖਨ ਕਉ ਲੇਪੁ ਨ ਗ੍ਰਿਹਸਤ ਮੈ, ਆਨ ਦੇਵ ਸੇਵ ਧ੍ਰਿਗ ਜਨਮੁ ਸੰਸਾਰ ਹੈ॥੪੮੩॥**

***ਪਦ ਅਰਥ :*** ਕਉ—ਨੂੰ, ਲਈ। ਘਰਿ ਵਾਸ—ਘਰ ਵਿਚ ਵਸਣਾ। ਨ੍ਹਾਤ—ਨ੍ਹਾਣਾ ਧੋਣਾ। ਅਸਨ—ਭੋਜਨ। ਬਸਨ—ਬਸਤਰ। ਧਨ ਧਾਮ—ਦੌਲਤ ਤੇ ਖ਼ਾਨਦਾਨ। ਲੋਕਾਚਾਰ—ਲੋਕ-ਰੀਤੀ ਅਨੁਸਾਰ ਵਰਤੋਂ ਵਿਹਾਰ। ਤਾਤ—ਪਿਤਾ। ਸੁਤ—ਪੁਤਰ। ਸੁਜਨ ਕੁਟੰਬ—ਪਰਵਾਰ ਦੇ ਸਨਬੰਧੀ, ਸਾਕ ਸੈਨ। ਸਖਾ—ਸੱਜਣ ਮਿੱਤ੍ਰ। ਗੁਰ ਜਨ—ਵਡੇ ਵਡੇਰੇ।

ਅਭਰਨ—ਗਹਿਣੇ। ਪਰਸੂਤ—ਬਾਲ ਨੂੰ ਜਨਮ ਦੇਣਾ। ਜੋਈ—ਜੋ ਕੋਈ ਵੀ। ਬਿਬਿਧਿ—ਕਈ ਤਰ੍ਹਾਂ ਦੇ। ਲੇਪੁ—ਦਾਗ। ਆਨ—ਹੋਰ।

***ਅਰਥ :*** ਜਿਸ ਤਰ੍ਹਾਂ ਪਤੀਬ੍ਰਤਾ ਇਸਤ੍ਰੀ ਨੂੰ ਘਰ ਵਿਚ ਰਹਿਣਾ, ਨ੍ਹਾਣਾ ਧੋਣਾ, ਭੋਜਨ ਅਤੇ ਬਸਤਰ ਸਾਜਣੇ ਆਦਿ ਅਤੇ ਲੋਕ-ਰੀਤੀ ਅਨੁਸਾਰ ਧਨ ਪਦਾਰਥ ਤੇ ਖ਼ਾਨਦਾਨੀ ਵਰਤੋਂ-ਵਿਹਾਰ ਕਰਨਾ (ਸਭ ਕੁਝ) ਪਵਿਤਰ ਹੈ।

ਪਿਤਾ, ਮਾਤਾ, ਭਰਾਤਾ, ਪੁਤਰਾਂ, ਪਰਵਾਰ ਦੇ ਹੋਰ ਸਾਕਾਂ ਸੰਬੰਧੀਆਂ, ਸੱਜਣਾਂ ਮਿਤਰਾਂ ਅਤੇ ਵਡੇ-ਵਡੇਰਿਆਂ ਦੀ ਸੇਵਾ ਵਿਚ ਸੁਖ ਸਮਝਣਾ ਅਤੇ (ਪਤੀ ਦੀ ਪ੍ਰਸੰਨਤਾ ਲਈ) ਗਹਿਣਿਆਂ ਦਾ ਸ਼ਿੰਗਾਰ ਕਰਨਾ (ਉਸ ਦਾ ਸੁਭਾਵੀ ਕਰਮ ਹੁੰਦਾ) ਹੈ।

ਘਰ ਦੀ ਕਿਰਤ ਵਿਰਤ ਕਰਦਿਆਂ, ਬਾਲ ਨੂੰ ਜਨਮ ਦੇ ਕੇ ਉਸ ਦੇ ਮਲ-ਮੂਤਰ ਦਾ ਧਾਰਨੀ ਹੋਣਾ ਆਦਿ ਜੋ ਕੁਝ ਵੀ ਕਈ ਤਰ੍ਹਾਂ ਦਾ ਆਚਾਰ-ਵਿਹਾਰ ਹੈ, ਉਸ ਲਈ ਸਭ ਪਵਿਤਰ ਹੈ।

ਇਸੇ ਤਰ੍ਹਾਂ ਹੀ ਸਤਿਗੁਰੂ ਦੇ ਅਨੁਸਾਰੀ ਗੁਰਸਿਖਾਂ ਨੂੰ ਗ੍ਰਿਹਸਤ ਵਿਚ ਵਿਚਰਦਿਆਂ ਕੋਈ ਦਾਗ ਨਹੀਂ ਲਗਦਾ (ਭਾਵ, ਉਹ ਗ੍ਰਿਹਸਤੀ ਧੰਧਿਆਂ ਵਿਚ ਨਿਰਲੇਪ ਰਹਿੰਦੇ ਹਨ)। ਉਨ੍ਹਾਂ ਲਈ (ਪਤੀਬ੍ਰਤ ਇਸਤ੍ਰੀ ਵਾਂਗ ਆਪਣੇ ਸਤਿਗੁਰੂ-ਪ੍ਰੀਤਮ ਤੋਂ ਬਿਨਾਂ) ਕਿਸੇ ਹੋਰ ਦੇਵੀ ਦੇਵਤੇ ਦੀ ਪੂਜਾ, ਸੰਸਾਰ ਵਿਚ ਧ੍ਰਿਕਾਰ ਜੋਗ ਜੀਵਨ ਹੈ।੪੮੩।

**ਆਦਿਤ ਅਉ ਸੋਮ ਭੌਮ ਬੁਧ ਹੂੰ ਬ੍ਰਹਸਪਤਿ, ਸੁਕਰ ਸਨੀਚਰ ਸਾਤੋ ਬਾਰ ਬਾਂਟ ਲੀਨੇ ਹੈ ॥**
**ਥਿਤਿ ਪਛ ਮਾਸ ਰੁਤਿ ਲੋਗਨ ਮੈ ਲੋਗਾਚਾਰ, ਏਕ ਏਕੰਕਾਰ ਕੋ ਨ ਕੋਊ ਦਿਨ ਦੀਨੇ ਹੈ ॥**
**ਜਨਮ ਅਸਟਮੀ ਰਾਮ ਨਉਮੀ ਏਕਾਦਸੀ ਭਈ, ਦੁਆਦਸੀ ਚਤੁਰਦਸੀ ਜਨਮੁ ਏ ਕੀਨੇ ਹੈ ॥**
**ਪਰਜਾ ਉਪਾਰਜਨ ਕੋ ਨ ਕੋਊ ਪਾਵੈ ਦਿਨ, ਅਜੋਨੀ ਜਨਮ ਦਿਨੁ ਕਹੌ ਕੈਸੇ ਚੀਨੇ ਹੈ ॥੪੮੪॥**

***ਪਦ ਅਰਥ :*** ਆਦਿਤ—ਐਤਵਾਰ, ਸੂਰਜ ਦੇਵਤੇ ਦੀ ਥਿਤ। ਸੋਮ—ਚੰਦਰਮਾ ਦੇਵਤੇ ਦੀ ਥਿਤ। ਭੌਮ—ਮੰਗਲਵਾਰ, ਮੰਗਲ ਗ੍ਰਹ। ਬੁਧ—ਬੁਧ ਗ੍ਰਹ। ਬ੍ਰਹਸਪਤਿ—ਵੀਰਵਾਰ, ਦੇਵ-ਗੁਰੂ ਬ੍ਰਹਸਪਤਿ ਗ੍ਰਹ। ਸੁਕਰ—ਸ਼ੁਕਰ ਗ੍ਰਹਿ। ਸਨੀਚਰ—ਛਨਿਛਰ ਗ੍ਰਹ। ਪਛ—ਪੱਖ (ਹਨੇਰਾ ਤੇ ਚਾਨਣਾ, ਦੋ ਪੱਖ)। ਮਾਸ—ਮਹੀਨੇ। ਰੁਤਿ—ਰੁਤਾਂ। ਲੋਗਾਚਾਰ—ਲੋਕ-ਰੀਤੀ। ਏਕ ਏਕੰਕਾਰ—ਇਕ ਓਅੰਕਾਰ ਵਾਹਿਗੁਰੂ। ਚਤੁਰਦਸੀ—ਚੌਦਸੀ। ਪਰਜਾ—ਸ੍ਰਿਸ਼ਟੀ। ਉਪਾਰਜਨ—ਪੈਦਾ ਕੀਤੀ ਹੋਈ। ਅਜੋਨੀ—ਜਨਮ ਮਰਨ ਤੋਂ ਰਹਿਤ। ਚੀਨੇ ਹੈ—ਜਾਣ ਸਕਦਾ ਹੈ।

***ਅਰਥ :*** ਐਤਵਾਰ ਸੂਰਜ ਦੇਵਤੇ ਨੇ, ਸੋਮਵਾਰ ਚੰਦਰਮਾ ਨੇ, ਮੰਗਲਵਾਰ ਮੰਗਲ ਗ੍ਰਹ ਨੇ, ਬੁਧਵਾਰ ਬੁਧ ਗ੍ਰਹ ਨੇ, ਵੀਰਵਾਰ ਦੇਵ-ਗੁਰੂ ਬ੍ਰਹਸਪਤਿ ਨੇ, ਸ਼ੁਕਰਵਾਰ ਸ਼ੁਕਰ ਗ੍ਰਹ ਨੇ ਅਤੇ ਸ਼ਨੀਵਾਰ ਛਨਿਛਰ ਗ੍ਰਹ ਨੇ, ਇਸ ਤਰ੍ਹਾਂ ਸਤੇ ਦਿਨ (ਇਨ੍ਹਾਂ ਗ੍ਰਹ-ਦੇਵਤਿਆਂ ਨੇ) ਮਲੇ ਹੋਏ ਹਨ।

(ਦੇਵ ਲੋਕ ਸੰਬੰਧੀ ਕਾਰਜਾਂ ਦੀ ਪੂਰਤੀ ਲਈ) ਲੋਕਾਂ ਨੇ ਲੋਕ-ਰੀਤੀ ਅਨੁਸਰ ਪੰਦਰ੍ਹਾਂ ਥਿੱਤਾਂ, ਦੋਵੇਂ (ਚਾਨਣਾ ਤੇ ਹਨੇਰਾ) ਪੱਖ, ਬਾਰ੍ਹਾਂ ਮਹੀਨੇ ਅਤੇ ਛੇ ਰੁੱਤਾਂ ਦੀ ਵੰਡ ਕੀਤੀ ਹੋਈ ਹੈ, ਪਰ ਇਕ ਓਅੰਕਾਰ ਵਾਹਿਗੁਰੂ ਦੀ ਯਾਦ ਲਈ ਇਕ ਦਿਨ ਵੀ ਨਹੀਂ ਦਿਤਾ ਹੋਇਆ।

(ਵਾਹਿਗੁਰੂ ਤਾਂ ਅਜਨਮਾ ਹੈ, ਪਰ) ਜਨਮ-ਅਸ਼ਟਮੀ ਨੂੰ ਕ੍ਰਿਸ਼ਨ ਭਗਵਾਨ ਦਾ ਦਿਨ, ਰਾਮ ਨੌਮੀ ਨੂੰ ਰਾਮ ਅਵਤਾਰ ਦਾ ਦਿਨ, ਏਕਾਦਸ਼ੀ ਨੂੰ ਹਰੀਬਾਸਰ ਅਵਤਾਰ ਦਾ ਦਿਨ ਜਾਣਿਆ ਹੈ, ਦੁਆਦਸੀ ਬਾਮਨ ਅਵਤਾਰ ਦਾ ਦਿਨ ਅਤੇ ਚੌਦਸੀ ਨੂੰ ਨਰਸਿੰਘ ਅਵਤਾਰ ਦਾ ਦਿਨ, ਅਵਤਾਰਾਂ ਦੇ ਇਹ ਦਿਨ (ਪਰਮੇਸ਼ਰ ਦੇ ਜਨਮ-ਦਿਨ) ਥਾਪੇ ਹੋਏ ਹਨ।

ਜਨਮ ਮਰਨ ਤੋਂ ਰਹਿਤ ਵਾਹਿਗੁਰੂ ਦੀ ਰਚੀ ਸ੍ਰਿਸ਼ਟੀ ਦੇ ਉਤਪੰਨ ਹੋਣ ਦਾ ਦਿਨ ਤਾਂ ਕੋਈ ਦੱਸ ਨਹੀਂ ਸਕਦਾ, ਫਿਰ ਦੱਸੋ, ਐਸੇ ਅਜੋਨੀ ਪ੍ਰਭੂ ਦਾ ਜਨਮ-ਦਿਨ ਕਿਵੇਂ ਜਾਣਿਆ ਜਾ ਸਕਦਾ ਹੈ ? (ਭਾਵ, ਜਨਮ-ਮਰਨ ਵਿਚ ਆਉਣ ਵਾਲੇ ਦੇਵਤਿਆਂ ਦੀ ਪੂਜਾ ਕਿਸੇ ਲੇਖੇ ਨਹੀਂ, ਕੇਵਲ ਸਦਾ ਥਿਰ ਤੇ ਬੇਅੰਤ ਵਾਹਿਗੁਰੂ ਦੀ ਸੇਵਾ-ਪੂਜਾ ਕਰਨੀ ਹੀ ਸਫਲੀ ਹੈ)।੪੮੪।

**ਜਾ ਕੋ ਨਾਮੁ ਹੈ ਅਜੋਨੀ ਕੈਸੇ ਕੈ ਜਨਮੁ ਲੈ, ਕਹਾ ਜਾਨ ਬ੍ਰਤ ਜਨਮਾਸਟਮੀ ਕੋ ਕੀਨੋ ਹੈ ॥**
**ਜਾ ਕੋ ਜਗਜੀਵਨ ਅਕਾਲ ਅਬਿਨਾਸੀ ਨਾਮੁ, ਕੈਸੇ ਕੈ ਬਧਿਕ ਮਾਰਿਓ ਅਪਜਸੁ ਲੀਨੋ ਹੈ ॥**
**ਨਿਰਮਲ ਨਿਰਦੋਖ ਮੋਖ ਪਦੁ ਜਾ ਕੇ ਨਾਮਿ, ਗੋਪੀਨਾਥ ਕੈਸੇ ਹੁਇ ਬਿਰਹ ਦੁਖ ਦੀਨੋ ਹੈ ॥**
**ਪਾਹਨ ਕੀ ਪ੍ਰਤਿਮਾ ਕੇ ਅੰਧ ਕੰਧ ਹੈ ਪੂਜਾਰੀ, ਅੰਤਰਿ ਅਗਿਆਨ ਮਤਿ ਗਿਆਨ ਗੁਰ ਹੀਨੋ ਹੈ ॥੪੮੫॥**

**ਪਦ ਅਰਥ :** ਅਜੋਨੀ—ਜਨਮ ਮਰਨ ਤੋਂ ਰਹਿਤ। ਕਹਾ ਜਾਨ—ਕੀ ਜਾਣ ਕੇ ? ਜਨਮਾਸਟਮੀ—ਕ੍ਰਿਸ਼ਨ ਜੀ ਦੀ ਜਨਮ-ਅਸ਼ਟਮੀ। ਜਗਜੀਵਨ—ਜਗਤ ਨੂੰ ਜੀਵਾਲਣਹਾਰ। ਅਕਾਲ—ਮੌਤ ਰਹਿਤ। ਅਬਿਨਾਸੀ—ਸਦਾ ਥਿਰ। ਕੈਸੇ ਕੈ—ਕਿਸ ਤਰ੍ਹਾਂ ? ਬਧਿਕ ਮਾਰਿਓ—ਸ਼ਿਕਾਰੀ ਨੇ ਮਾਰਿਆ (ਸ਼ਿਕਾਰੀ ਨੇ ਕ੍ਰਿਸ਼ਨ ਜੀ ਦੇ ਪੈਰ ਵਿਚ ਚਮਕਦਾ ਪਦਮ ਹਿਰਨ ਦੀ ਅੱਖ ਸਮਝ ਕੇ, ਭੁਲੇਖੇ ਵਿਚ ਤੀਰ ਮਾਰਿਆ ਸੀ, ਜਿਸ ਨਾਲ ਉਨ੍ਹਾਂ ਦੀ ਮ੍ਰਿਤੂ ਹੋਈ ਸੀ)। ਅਪਜਸੁ—ਸੰ: ਅਪਯਸ਼, ਭਾਵ ਬਦਨਾਮੀ। ਨਿਰਦੋਖ—ਵਿਸ਼ੇ ਵਿਕਾਰਾਂ ਤੋਂ ਨਿਰਲੇਪ। ਮੋਖ ਪਦੁ—ਮੁਕਤੀ ਦਾ ਪਦ। ਨਾਮਿ—ਨਾਮ ਵਿਚ। ਗੋਪੀਨਾਥ—ਗੋਪੀਆਂ ਦਾ ਸੁਆਮੀ। ਬਿਰਹ—ਵਿਛੋੜਾ। ਪਾਹਨ ਪ੍ਰਤਿਮਾ—ਪੱਥਰ ਦੀ ਮੂਰਤੀ। ਅੰਧ—ਅੰਨ੍ਹੇ, ਅਗਿਆਨੀ। ਕੰਧ—ਸਰੀਰ। ਅੰਤਰਿ—ਅੰਦਰ। ਗਿਆਨ ਗੁਰ ਹੀਨੋ—ਸਤਿਗੁਰੂ ਦੇ ਗਿਆਨ (ਦੀਖਿਆ-ਸੀਖਿਆ) ਤੋਂ ਵਿਰਵੇ।

**ਅਰਥ :** ਜਿਸ ਵਾਹਿਗੁਰੂ ਦਾ ਨਾਮ ਅਜੋਨੀ (ਜਨਮ-ਮਰਨ ਰਹਿਤ) ਹੈ, ਉਸ ਨੇ ਕਿਵੇਂ ਜਨਮ ਲੈ ਲਿਆ ? ਅਤੇ (ਅਗਿਆਨੀ ਮਨੁੱਖਾਂ ਨੇ) ਕੀ ਜਾਣ ਕੇ ਕ੍ਰਿਸ਼ਨ ਦੀ ਜਨਮ-ਅਸ਼ਟਮੀ ਨੂੰ ਵਰਤ ਦਾ ਦਿਨ ਮੰਨ ਲਿਆ ਹੈ ?

ਜਿਸ ਵਾਹਿਗੁਰੂ ਦਾ ਨਾਮ ਅਕਾਲ (ਮੌਤ ਰਹਿਤ) ਹੈ, ਅਬਿਨਾਸ਼ੀ (ਸਦਾ ਥਿਰ) ਹੈ ਅਤੇ ਸਾਰੇ ਸੰਸਾਰ ਦਾ ਜੀਵਾਲਣਹਾਰਾ ਹੈ, ਉਸ ਨੂੰ ਕਿਵੇਂ (ਕ੍ਰਿਸ਼ਨ ਰੂਪ ਵਿਚ) ਸ਼ਿਕਾਰੀ ਨੇ ਮਾਰ ਕੇ ਅਪਜੱਸ ਖਟਿਆ ?

ਜਿਸ ਪ੍ਰਭੂ ਦੇ ਪਵਿਤਰ ਕਰਨਹਾਰੇ ਅਤੇ ਵਿਸ਼ੇ-ਵਿਕਾਰਾਂ ਤੋਂ ਮੁਕਤ ਕਰਨਹਾਰੇ ਨਾਮ ਵਿਚ ਮੋਖ-ਪਦ ਦੀ ਪ੍ਰਾਪਤੀ ਹੈ, ਉਹ ਪ੍ਰਭੂ ਕਿਵੇਂ ਗੋਪੀਆਂ ਦਾ ਸੁਆਮੀ (ਕੇਲਾਂ ਕਰਨਹਾਰਾ ਕ੍ਰਿਸ਼ਨ) ਹੋ ਸਕਦਾ ਹੈ ਅਤੇ ਉਨ੍ਹਾਂ ਨੂੰ ਵਿਛੋੜੇ ਦਾ ਦੁਖ ਦੇ ਸਕਦਾ ਹੈ ?

ਸਤਿਗੁਰੂ ਦੇ ਗਿਆਨ (ਗੁਰ-ਦੀਖਿਆ) ਤੋਂ ਜਿਹੜੇ ਹੀਣੇ ਹੁੰਦੇ ਹਨ, ਉਨ੍ਹਾਂ ਅੰਦਰ ਅਗਿਆਨਤਾ ਵਾਲੀ ਮਤਿ ਹੁੰਦੀ ਹੈ, ਜਿਸ ਕਰਕੇ ਉਹ ਅਗਿਆਨੀ ਅੰਨ੍ਹੇ, ਐਸੇ ਜਗਤ-ਜੀਵਨ, ਅਕਾਲ ਪੁਰਖ ਅਬਿਨਾਸ਼ੀ ਤੇ ਨਿਰਦੋਖ ਪ੍ਰਭੂ ਨੂੰ, ਪੱਥਰ ਦੀਆਂ ਮੂਰਤੀਆਂ ਵਿਚ ਦੇਵਤਿਆਂ ਦੇ ਸਰੀਰ ਰਚ ਕੇ, ਉਨ੍ਹਾਂ ਦੇ ਪੁਜਾਰੀ ਬਣਦੇ ਹਨ।੪੮੫।

**ਸੂਰਜ ਪ੍ਰਗਾਸ, ਨਾਸ ਉਡਗਨ ਅਗਨਿਤ ਜਿਉ, ਆਨ ਦੇਵ ਸੇਵ ਗੁਰਦੇਵ ਕੇ ਧਿਆਨ ਕੈ ॥**<br>**ਹਾਟ ਬਾਟ ਘਾਟ ਠਾਟੁ ਘਟੈ ਘਟੈ ਨਿਸ ਦਿਨੁ, ਤੈਸੇ ਲੋਗ ਬੇਦ ਭੇਦ ਸਤਿਗੁਰ ਗਿਆਨ ਕੈ ॥**<br>**ਚੋਰ ਜਾਰ ਅਉ ਜੂਆਰ ਮੋਹ ਦ੍ਰੋਹ ਅੰਧਕਾਰ, ਪ੍ਰਾਤ ਸਮੈ ਸੋਭਾ ਨਾਮ ਦਾਨ ਇਸਨਾਨ ਕੈ ॥**<br>**ਆਨ ਸਰ ਮੇਡਕੁ ਸਿਵਾਲ ਘੋਘਾ, ਮਾਨਸਰ ਪੂਰਨ ਬ੍ਰਹਮ ਗੁਰ ਸਰਬ ਨਿਧਾਨ ਕੈ ॥੪੮੬॥**

**ਪਦ ਅਰਥ :** ਪ੍ਰਗਾਸ—ਪ੍ਰਕਾਸ਼। ਉਡਗਨ—ਤਾਰੇ। ਹਾਟ—ਹੱਟੀਆਂ। ਬਾਟ—ਰਾਹ ਪੈਂਡੇ। ਘਾਟ—ਨਦੀਆਂ ਦੇ ਘਾਟ। ਠਾਟੁ—ਰੌਣਕ-ਮੇਲਾ। ਨਿਸ—ਰਾਤ। ਦਿਨੁ—ਦਿਨ ਸਮਾਨ ਸਤਿਗੁਰੂ ਦਾ ਗਿਆਨ। ਲੋਕ—ਸੰਸਾਰਕ। ਬੇਦ ਭੇਦ—ਵੇਦਾਂ ਆਦਿ ਦੇ ਤਰਕ ਵਿਤਰਕ। ਜਾਰ—ਯਾਰ, ਵਿਭਚਾਰੀ। ਮੋਹ—ਭਰਮ-ਭੁਲੇਖਾ। ਦ੍ਰੋਹ—ਬੁਰਾ ਚਿਤਵਣਾ, ਅੰਧਕਾਰ। ਪ੍ਰਾਤ—ਸਵੇਰ, ਅੰਮ੍ਰਿਤ ਵੇਲਾ। ਆਨ ਸਰ—ਹੋਰ ਸਰੋਵਰ, ਤਲਾਅ। ਮੇਡਕੁ—ਡੱਡੂ। ਸਿਵਾਲ—ਜਾਲਾ, ਕਾਈ, ਪਾਣੀ ਦੀ ਮੈਲ। ਘੋਘਾ—ਘੋਗਾ, ਜਲ-ਜੰਤੂ। ਮਾਨ ਸਰ—ਮਾਨ ਸਰੋਵਰ, ਸਤ ਸੰਗਤਿ, ਸਤ ਪੁਰਸ਼ਾਂ ਦੀ ਸੰਗਤਿ। ਨਿਧਾਨ—ਖ਼ਜ਼ਾਨੇ।

**ਅਰਥ :** ਜਿਵੇਂ ਸੂਰਜ ਦੇ ਪ੍ਰਕਾਸ਼ ਹੋਣ 'ਤੇ ਅਗਿਣਤ ਤਾਰੇ ਅਲੋਪ ਹੋ ਜਾਂਦੇ ਹਨ, ਇਸੇ ਤਰ੍ਹਾਂ (ਸਤਿਗੁਰੂ ਤੋਂ ਪ੍ਰਾਪਤ ਗਿਆਨ ਅਤੇ) ਸਤਿਗੁਰੂ ਦੇ ਦ੍ਰਿੜ੍ਹਾਏ ਧਿਆਨ ਸਦਕਾ ਹੋਰ ਦੇਵੀ-ਦੇਵਤਿਆਂ ਦੀ ਸੇਵਾ ਦਾ ਅਭਾਵ ਹੋ ਜਾਂਦਾ ਹੈ।

(ਜਿਵੇਂ ਸਮੇਂ ਦੇ ਨਾਲ ਨਾਲ) ਹਟੀਆਂ, ਰਾਹ ਪੈਂਡਿਆਂ ਅਤੇ ਘਾਟਾਂ ਪਤਣਾਂ ਦਾ (ਪਹਿਲੇ ਵਾਲਾ) ਰੌਣਕ-ਮੇਲਾ ਦਿਨੋ ਦਿਨ ਘਟਦਾ ਘਟਦਾ ਘਟ ਹੀ ਜਾਂਦਾ ਹੈ, ਤਿਵੇਂ ਸਤਿਗੁਰੂ ਦੇ ਗਿਆਨ-ਚਾਨਣੇ ਦੇ ਪ੍ਰਗਟ ਹੋਣ 'ਤੇ ਸੰਸਾਰਕ ਅਤੇ ਵੇਦਾਂ ਆਦਿ ਦੇ ਦੱਸੇ ਤਰਕ-ਵਿਤੱਰਕ ਦੇ ਭੇਦ-ਭਰਮ ਮਿਟ ਜਾਂਦੇ ਹਨ।

ਰਾਤ ਦੇ ਹਨੇਰੇ ਵਿਚ ਚੋਰਾਂ, ਵਿਭਚਾਰੀਆਂ ਅਤੇ ਜੁਆਰੀਆਂ ਦਾ ਭਰਮ-ਜਾਲ ਅਤੇ ਠਗੀ-ਠੋਰੀ ਚਲਦੀ ਹੈ, ਪਰ ਸਵੇਰਾ ਹੋਣ ਸਮੇਂ ਅੰਮ੍ਰਿਤ ਵੇਲੇ (ਸਤਿਗੁਰੂ ਦੇ ਦ੍ਰਿੜ੍ਹਾਏ) ਨਾਮ ਦਾਨ ਇਸ਼ਨਾਨ ਦੀ ਅਨੂਪਮ ਕਲਾ ਸੁਭਾਇਮਾਨ ਹੋ ਜਾਂਦੀ ਹੈ।

ਹੋਰ ਦੇਵੀ ਦੇਵਤਿਆਂ ਦੀ ਪੂਜਾ ਰੂਪ ਤਲਾਵਾਂ 'ਤੇ (ਰੌਲਾ-ਰਪਾ ਪਾਉਣ ਵਾਲੇ) ਡੱਡੂ, (ਤ੍ਰੈਗੁਣੀ ਪਦਾਰਥਾਂ ਦੀ) ਮੈਲ ਅਤੇ ਗੁਣਹੀਨ ਘੋਗੇ ਹੀ ਹੋ ਸਕਦੇ ਹਨ, ਪਰ ਮਾਨ ਸਰੋਵਰ ਰੂਪੀ ਸਤਸੰਗਤਿ ਵਿਚ, ਪੂਰਨ ਪਾਰਬ੍ਰਹਮ ਰੂਪ ਸਤਿਗੁਰੂ ਦੇ ਬਖ਼ਸ਼ੇ ਨਾਮ-ਪਦਾਰਥ ਦੇ ਸਾਰੇ ਖ਼ਜ਼ਾਨੇ ਭਰਪੂਰ ਹੁੰਦੇ ਹਨ।੪੮੬।

**ਨਿਸ ਦਿਨ ਅੰਤਰਿ ਜਿਉ ਅੰਤਰੁ ਬਖਾਨੀਅਤ, ਤੈਸੇ ਆਨ ਦੇਵ ਗੁਰਦੇਵ ਸੇਵ ਜਾਨੀਐ॥**
**ਨਿਸ ਅੰਧਕਾਰ ਬਹੁ ਤਾਰਿਕਾ ਚਮਤਕਾਰ, ਦਿਨ ਦਿਨਕਰ ਏਕੰਕਾਰ ਪਹਿਚਾਨੀਐ॥**
**ਨਿਸ ਅੰਧਿਆਰੀ ਮੈ ਬਿਕਾਰੀ ਹੈ ਬਿਕਾਰ ਹੇਤੁ, ਪ੍ਰਾਤ ਸਮੈ ਨੇਹੁ ਨਿਰੰਕਾਰੀ ਉਨਮਾਨੀਐ॥**
**ਰੈਨ ਸੈਨ ਸਮੈ ਠਗ ਚੋਰ ਜਾਰ ਹੋਇ ਅਨੀਤ, ਰਾਜਨੀਤਿ ਰੀਤਿ ਪ੍ਰੀਤਿ ਬਾਸੁਰ ਬਖਾਨੀਐ॥੪੮੭॥**

***ਪਦ ਅਰਥ :*** ਨਿਸ—ਰਾਤ। ਅੰਤਰਿ—ਵਿਚ। ਅੰਤਰੁ—ਫ਼ਰਕ। ਬਖਾਨੀਅਤ—ਕਿਹਾ ਜਾਂਦਾ ਹੈ। ਆਨ—ਹੋਰ। ਗੁਰਦੇਵ—ਪ੍ਰਕਾਸ਼ ਸਰੂਪ ਸਤਿਗੁਰੂ। ਅੰਧਕਾਰ—ਅੰਨ੍ਹੇਰਾ। ਤਾਰਿਕਾ—ਤਾਰੇ। ਦਿਨਕਰ—ਸੂਰਜ। ਏਕੰਕਾਰ—ਇਕ ਓਅੰਕਾਰ ਵਾਹਿਗੁਰੂ। ਬਿਕਾਰੀ—ਪਾਪ ਕਰਮ ਕਮਾਉਣ ਵਾਲੇ। ਬਿਕਾਰ ਹੇਤੁ—ਵਿਕਾਰਾਂ ਨਾਲ ਮੋਹ। ਪ੍ਰਾਤ—ਸਵੇਰਾ, ਅੰਮ੍ਰਿਤ ਵੇਲਾ। ਉਨਮਾਨੀਐ—ਵੀਚਾਰੀਦਾ ਹੈ। ਰੈਨ ਸੈਨ ਸਮੈ—ਰਾਤ ਸੌਣ ਸਮੇਂ। ਜਾਰ—ਯਾਰ, ਵਿਭਚਾਰੀ। ਅਨੀਤ—ਬੇਇਨਸਾਫ਼ੀ, ਬਦ-ਨੀਤੀ। ਰਾਜਨੀਤਿ—ਰਾਜ ਦਾ ਧਰਮ-ਨਿਆਂ। ਬਾਸੁਰ—ਦਿਨ।

***ਅਰਥ :*** ਜਿਵੇਂ ਰਾਤ ਤੇ ਦਿਨ ਵਿਚ ਫ਼ਰਕ ਦਸਿਆ ਜਾਂਦਾ ਹੈ, ਤਿਵੇਂ ਹੋਰ ਦੇਵਤਿਆਂ ਅਤੇ ਪ੍ਰਕਾਸ਼ ਸਰੂਪ ਸਤਿਗੁਰੂ ਦੀ ਸੇਵਾ ਕਰਨੀ ਸਮਝ ਲਵੋ।

(ਅਗਿਆਨਤਾ ਰੂਪ) ਰਾਤ ਦੇ ਅੰਨ੍ਹੇਰੇ ਵਿਚ (ਦੇਵੀ-ਦੇਵਤਿਆਂ ਰੂਪ) ਬਹੁਤ ਤਾਰਿਆਂ ਦੀ ਚਮਕ ਦਮਕ ਹੁੰਦੀ ਹੈ, ਪਰ ਦਿਨ (ਸਮਾਨ ਪ੍ਰਕਾਸ਼ ਰੂਪ ਸਤਿਗੁਰੂ ਦੇ ਗਿਆਨ) ਸੂਰਜ ਦੇ ਉਦੈ ਹੋਣ ਨਾਲ ਇਕ-ਓਅੰਕਾਰ ਵਾਹਿਗੁਰੂ ਪ੍ਰਗਟ ਪਹਾਰੇ ਹੋ ਜਾਂਦਾ ਹੈ।

ਅੰਨ੍ਹੇਰੀ ਰਾਤ ਵਿਚ ਵਿਸ਼ਈ ਤੇ ਪਾਪ-ਕਰਮੀ ਲੋਕ ਵਿਸ਼ੇ-ਵਿਕਾਰਾਂ ਨਾਲ ਝੂਠਾ ਮੋਹ ਰਚਾਂਦੇ ਹਨ (ਭਾਵ, ਦੇਵੀ-ਦੇਵਤਿਆਂ ਦੇ ਪੁਜਾਰੀ ਝੂਠਾ ਪਖੰਡ-ਜਾਲ ਤਣਦੇ ਹਨ) ਪਰ ਸਵੇਰੇ ਅੰਮ੍ਰਿਤ ਵੇਲੇ (ਸਤਿਗੁਰੂ-ਗਿਆਨ ਸਦਕਾ) ਨਿਰੰਕਾਰ ਨਾਲ ਜੁੜ ਰਹੇ ਗੁਰਸਿਖ, ਨਿਰ-ਅਕਾਰ ਵਾਹਿਗੁਰੂ ਦੀ ਵੀਚਾਰ ਕਰਦੇ ਹਨ (ਭਾਵ, ਨਾਮ-ਸਿਮਰਨ ਵਿਚ ਜੁਟਦੇ ਹਨ)।

ਰਾਤ ਸੌਣ ਸਮੇਂ ਠੱਗਾਂ, ਚੋਰਾਂ, ਵਿਭਚਾਰੀਆਂ ਦੀ ਬਦ-ਨੀਤੀ ਚਲਦੀ ਹੈ (ਭਾਵ, ਅਗਿਆਨਤਾ ਦੇ ਅੰਨ੍ਹੇਰੇ ਵਿਚ ਦੇਵਤਿਆਂ ਦੇ ਸੇਵਕਾਂ ਦੀਆਂ ਮੰਦੀਆਂ ਕਰਤੂਤਾਂ ਹੁੰਦੀਆਂ ਹਨ), ਪਰ (ਸਤਿਗੁਰੂ ਦੇ ਗਿਆਨ ਸਮਾਨ) ਦਿਨ ਦੇ ਪ੍ਰਕਾਸ਼ਮਾਨ ਹੋਣ ਨਾਲ ਉਸ ਸਮੇਂ ਦੇ ਰਾਜ ਦੇ ਧਰਮ-ਨਿਆਂ ਦੀ ਪ੍ਰੀਤ-ਰੀਤ ਹੀ ਚਲਦੀ ਹੈ, (ਭਾਵ, ਕਲਜੁਗ ਦੇ ਸਮੇਂ ਵਿਚ ਸਤਿਗੁਰੂ ਦਾ ਨਾਮ-ਧਰਮ ਹੀ ਪ੍ਰਕਾਸ਼ਦਾ ਹੈ)।੪੮੭।

**ਨਿਸ ਦੁਰਮਤਿ ਹੁਇ ਅਧਰਮ ਕਰਮ ਹੇਤੁ, ਗੁਰਮਤਿ ਬਾਸੁਰ ਸੁ ਧਰਮ ਕਰਮ ਹੈ॥**
**ਦਿਨਕਰਿ ਜੋਤਿ ਕੋ ਉਦੋਤ ਸਭ ਕਿਛੁ ਸੂਝੈ, ਨਿਸ ਅੰਧਿਆਰੀ ਭੂਲੇ ਭ੍ਰਮਤ ਭਰਮ ਹੈ॥**
**ਗੁਰਮੁਖਿ ਸੁਖ ਫਲ ਦਿਬਿ ਦੇਹ ਦ੍ਰਿਸਟਿ ਹੁਇ, ਆਨ ਦੇਵ ਸੇਵਕ ਹੁਇ ਦ੍ਰਿਸਟਿ ਚਰਮ ਹੈ॥**
**ਸੰਸਾਰੀ ਸੰਸਾਰੀ ਸੰਗਿ ਅੰਧ ਅੰਧ ਕੰਧ ਲਾਗੈ, ਗੁਰਮੁਖਿ ਸੰਧ ਪਰਮਾਰਥ ਮਰਮੁ ਹੈ॥੪੮੮॥**

***ਪਦ ਅਰਥ :*** ਨਿਸ—ਰਾਤ। ਦੁਰਮਤਿ—ਖੋਟੀ ਮਤਿ। ਅਧਰਮ ਕਰਮ ਹੇਤੁ—ਪਾਪ ਕਰਮਾਂ ਨਾਲ ਪਿਆਰ। ਗੁਰਮਤਿ—ਗੁਰੂ ਦੀ ਮਤਿ, ਸਤਿਗੁਰੂ ਦੀ ਪ੍ਰਾਪਤ ਦੀਖਿਆ ਗੁਰਮੰਤਰ। ਬਾਸੁਰ—ਦਿਨ। ਸੁ ਧਰਮ ਕਰਮ—ਧਰਮ ਦੇ ਸ਼ੁਭ ਕਰਮ। ਦਿਨਕਰਿ—ਸੂਰਜ। ਉਦੋਤ—ਪ੍ਰਕਾਸ਼। ਭ੍ਰਮਤ ਭਰਮ—ਭਰਮਾਂ ਵਿਚ ਭਟਕਦੇ ਹਨ। ਸੁਖ ਫਲ—ਨਾਮ-ਸਿਮਰਨ ਦੀ ਅੰਮ੍ਰਿਤ-ਮਈ ਕਲਾ। ਦਿਬਿ ਦੇਹ—ਦੇਵਤਿਆਂ ਵਾਂਗ ਅਲੌਕਿਕ ਹਲਕੀ ਫੁਲਕੀ ਦੇਹੀ। ਦਿਬਿ ਦ੍ਰਿਸਟਿ—ਗੁਪਤ ਪ੍ਰਗਟ ਸਭ ਕੁਛ ਦੇਖ ਸਕਣ ਵਾਲੀ ਅਲੌਕਿਕ ਦ੍ਰਿਸ਼ਟੀ। ਆਨ—ਹੋਰ। ਦ੍ਰਿਸਟਿ ਚਰਮ—ਚੰਮ-ਦ੍ਰਿਸ਼ਟੀ, ਵਿਕਾਰੀ ਤਕਣੀ। ਅੰਧ—ਅੰਨ੍ਹਾ ਮਨੁੱਖ। ਅੰਧ ਕੰਧ ਲਾਗੈ—ਜੇ ਕੋਈ ਅੰਨ੍ਹੇ ਮਨੁੱਖ ਦੇ ਮੋਢੇ ਲਗਦਾ ਹੈ, ਭਾਵ, ਅੰਨ੍ਹੇ ਵਿਅਕਤੀ ਦਾ ਆਸਰਾ ਲੈਂਦਾ ਹੈ। ਸੰਧ—ਮੇਲ। ਪਰਮਾਰਥ—ਆਤਮ-ਵਿਦਿਆ। ਮਰਮੁ—ਭੇਦ, ਸੋਝੀ।

***ਅਰਥ :*** ਖੋਟੀ ਮਤਿ ਰਾਤ ਦੇ ਅੰਨ੍ਹੇਰੇ ਵਾਂਗ (ਭਾਵ, ਅਗਿਆਨਤਾ ਭਰੀ) ਹੈ, ਖੋਟੀ ਮਤਿ ਹੋਣ ਨਾਲ ਖੋਟੇ ਤੇ ਪਾਪ ਕਰਮਾਂ ਨਾਲ ਪਿਆਰ ਪੈਂਦਾ ਹੈ। ਸਤਿਗੁਰੂ ਦੀ ਮਤਿ (ਗੁਰ-ਦੀਖਿਆ) ਦਿਨ ਦੇ ਚਾਨਣ ਵਾਂਗ ਹੈ, ਜਿਸ ਕਰਕੇ ਧਰਮ ਦੇ ਸ਼ੁਭ ਕਰਮ ਹੀ ਪ੍ਰਕਾਸ਼ਮਾਨ ਹੁੰਦੇ ਹਨ।

ਸੂਰਜ ਦੀ ਜੋਤੀ (ਸਮਾਨ ਗੁਰੂ-ਗਿਆਨ) ਦੇ ਪ੍ਰਕਾਸ਼ਮਾਨ ਹੋਣ ਨਾਲ (ਲੋਕ ਪਰਲੋਕ ਵਿਚ ਸਹਾਈ ਹੋਣ ਵਾਲਾ) ਸਭ ਕੁਝ ਪ੍ਰਗਟ ਪਹਾਰੇ ਦਿਸ ਆਉਂਦਾ ਹੈ। ਪਰ (ਦੇਵੀ ਦੇਵਤਿਆਂ ਦੀ ਪੂਜਾ) ਅੰਨ੍ਹੇਰੀ ਰਾਤ ਸਮਝੋ, ਜਿਸ ਵਿਚ (ਪ੍ਰਭੂ-ਮਾਰਗ

ਤੋਂ) ਖੁੰਝ ਕੇ ਭਰਮਾਂ ਵਿਚ ਭਟਕਦੇ ਰਹੀਦਾ ਹੈ।

(ਸਤਿਗੁਰੂ ਤੋਂ ਪ੍ਰਾਪਤ) ਨਾਮ-ਸਿਮਰਨ ਦੀ ਅੰਮ੍ਰਿਤ-ਮਈ ਕਲਾ ਦੇ ਕਾਰਨ, ਸਤਿਗੁਰੂ ਦੇ ਆਗਿਆਕਾਰੀ ਗੁਰਸਿਖ ਦੀ ਦਿਬ ਦੇਹੀ ਤੇ ਦਿਬ ਦ੍ਰਿਸ਼ਟੀ (ਗੁਪਤ ਪ੍ਰਗਟ ਸਭ ਕੁਝ ਵੇਖ ਸਕਣ ਵਾਲੀ ਦ੍ਰਿਸ਼ਟੀ) ਹੋ ਜਾਂਦੀ ਹੈ, ਪਰ ਹੋਰ ਦੇਵੀ ਦੇਵਤਿਆਂ ਦੇ ਸੇਵਕ ਹੋਇਆਂ ਮੰਦੀ ਤਕਣੀ (ਚੰਮ-ਦ੍ਰਿਸ਼ਟੀ) ਹੀ ਬਣੀ ਰਹਿੰਦੀ ਹੈ।

ਸੰਸਾਰੀ ਲੋਕ ਸੰਸਾਰੀ ਕਾਮਨਾਂ ਖ਼ਾਤਰ (ਦੇਵੀ ਦੇਵਤਿਆਂ ਦੇ) ਸੰਗ ਲਗਦੇ ਹਨ, (ਇਹ ਇਉਂ ਜਾਣੋ ਜਿਵੇਂ ਕੋਈ ਸਹੀ ਰਾਹ ਲਭਣ ਲਈ) ਕੋਈ ਅੰਨ੍ਹਾ ਮਨੁੱਖ ਕਿਸੇ ਅੰਨ੍ਹੇ ਮਨੁੱਖ ਦਾ ਮੋਢਾ ਫੜ ਤੁਰੇ। ਪਰ ਸਤਿਗੁਰੂ ਦੇ ਨਾਲ ਮਿਲੇ ਗੁਰਸਿੱਖਾਂ ਨੂੰ ਆਤਮ-ਪਰਮਾਤਮ ਗਿਆਨ ਦੀ ਸੋਝੀ ਹੋ ਆਉਂਦੀ ਹੈ।੪੮੮।

**ਜੈਸੇ ਜਲ ਮਿਲਿ ਬਹੁ ਬਰਨ ਬਨਾਸਪਤੀ, ਚੰਦਨ ਸੁਗੰਧ ਬਨ ਚੰਦਨ ਕਰਤ ਹੈ॥**
**ਜੈਸੇ ਅਗਨਿ ਅਗਨਿ ਧਾਤੁ ਜੋਈ ਸੋਈ ਦੇਖੀਅਤਿ, ਪਾਰਸ ਪਰਸਿ ਜੋਤਿ ਕੰਚਨ ਧਰਤ ਹੈ॥**
**ਤੈਸੇ ਆਨ ਦੇਵ ਸੇਵ ਮਿਟਤ ਨਹੀ ਕੁਟੇਵ, ਸਤਿਗੁਰ ਦੇਵ ਸੇਵ ਭੈਜਲ ਤਰਤ ਹੈ॥**
**ਗੁਰਮੁਖਿ ਸੁਖ ਫਲ ਮਹਾਤਮ ਅਗਾਧ ਬੋਧ, ਨੇਤਿ ਨੇਤਿ ਨੇਤਿ ਨਮੋ ਨਮੋ ਉਚਰਤ ਹੈ॥੪੮੯॥**

***ਪਦ ਅਰਥ :*** ਬਹੁ ਬਰਨ—ਕਈ ਰੰਗਾਂ ਦੀ, ਕਈ ਤਰ੍ਹਾਂ ਦੀ। ਬਨਾਸਪਤੀ—ਬ੍ਰਿਛ ਬੂਟੇ ਆਦਿ। ਬਨ—ਜੰਗਲ, ਬ੍ਰਿਛ ਬੂਟੇ। ਜੋਤਿ—ਜੋਤੀ, ਚਮਕ-ਦਮਕ। ਕੰਚਨ—ਸੋਨਾ। ਆਨ ਦੇਵ ਸੇਵ—ਹੋਰ ਦੇਵਤਿਆਂ ਦੀ ਸੇਵਾ। ਕੁਟੇਵ—ਖੋਟੀ ਵਾਦੀ, ਭੈੜਾ ਸੁਭਾਵ। ਸਤਿਗੁਰ ਦੇਵ—ਪ੍ਰਕਾਸ਼ ਸਰੂਪ ਸਤਿਗੁਰੂ। ਭੈਜਲ—ਭਉਜਲ, ਸੰਸਾਰ ਸਮੁੰਦਰ। ਗੁਰਮੁਖਿ ਸੁਖ ਫਲ—ਸਤਿਗੁਰੂ ਤੋਂ ਪ੍ਰਾਪਤ ਹੋਏ ਨਾਮ-ਸਿਮਰਨ ਦੇ ਸੁਖ ਅਨੰਦ ਦੀ ਅਵਸਥਾ। ਮਹਾਤਮ—ਵਡਿਆਈ, ਮਹੱਤਵ। ਅਗਾਧ ਬੋਧ—ਜਿਸ ਦੇ ਗਿਆਨ ਦਾ ਥਾਹ ਨਹੀਂ। ਨੇਤਿ—ਨ ਇਤੀ, ਨਹੀਂ ਹੈ ਇਸ ਜਿਹਾ ਕੋਈ ਹੋਰ। ਨਮੋ—ਨਮਸਕਾਰ। ਉਚਰਤ ਹੈ—ਕਹਿੰਦੇ ਹਨ।

***ਅਰਥ :*** ਜਿਸ ਤਰ੍ਹਾਂ ਪਾਣੀ ਦੇ ਮਿਲਣ ਨਾਲ ਕਈ ਕਿਸਮਾਂ ਤੇ ਕਈ ਰੰਗਾਂ ਦੀ (ਫਲਾਂ ਬੂਟਿਆਂ ਵਾਲੀ) ਬਨਾਸਪਤੀ ਹੁੰਦੀ ਹੈ, ਪਰ ਚੰਦਨ ਦੀ ਸੁਗੰਧੀ (ਆਲੇ ਦੁਆਲੇ ਦੇ ਬ੍ਰਿਛਾਂ ਬੂਟਿਆਂ) ਬਨ ਨੂੰ ਚੰਦਨ ਕਰ ਦਿੰਦੀ ਹੈ। (ਭਾਵ, ਪਾਣੀ ਦੇ ਬਨਾਸਪਤੀ ਵਿਚ ਅਨੇਕਤਾ ਲਿਆਉਣ ਵਾਂਗ ਹੋਰ ਦੇਵਤਿਆਂ ਦੀ ਪੂਜਾ ਅਨੇਕ ਜਨਮਾਂ ਵਿਚ ਭਰਮਾਉਣ ਦਾ ਕਾਰਨ ਹੈ, ਜਦ ਕਿ ਚੰਦਨ ਦੇ ਸੰਗ-ਸਾਥ ਵਸਦੇ ਅਨੇਕ ਪ੍ਰਕਾਰ ਦੇ ਬ੍ਰਿਛ ਬੂਟਿਆਂ ਨੂੰ ਇਕ-ਸਮਾਨ ਸੁਗੰਧਤ ਕਰਨ ਵਾਂਗ, ਸੱਚੇ ਗੁਰਦੇਵ ਦੀ ਸੇਵਾ ਇਕ ਪ੍ਰਭੂ ਨਾਲ ਮਿਲਾਉਣ ਵਾਲੀ ਹੈ)।

ਜਿਸ ਤਰ੍ਹਾਂ ਅਗਨੀ ਨਾਲ ਮਿਲਿਆਂ ਕੋਈ ਧਾਤ ਅਗਨੀ ਵਾਂਗ ਲਿਸ਼ਕਦੀ ਭਾਸਦੀ ਹੈ, ਪਰ ਅਸਲ ਵਿਚ ਜੋ ਕੁਝ ਉਹ ਹੁੰਦੀ ਹੈ, ਓਹੋ ਕੁਝ ਹੀ ਵੇਖੀਦੀ ਹੈ। ਪਰੰਤੂ ਪਾਰਸ ਨੂੰ ਪਰਸ ਕੇ ਓਹੋ ਧਾਤ ਸੋਨੇ ਦੀ ਚਮਕ-ਦਮਕ ਵਾਲੀ ਹੋ ਜਾਂਦੀ ਹੈ।

ਤਿਵੇਂ ਹੀ ਹੋਰ ਦੇਵਤਿਆਂ ਦੀ ਸੇਵਾ ਕੀਤਿਆਂ (ਜਨਮ-ਜਨਮਾਂਤਰਾਂ ਦੀ ਮਨ ਅੰਦਰਲੀ ਹਉਮੈ ਦੀ) ਖੋਟੀ ਵਾਦੀ ਮਿਟ ਨਹੀਂ ਸਕਦੀ, ਪਰ ਪ੍ਰਕਾਸ਼ ਸਰੂਪ ਸਤਿਗੁਰੂ ਦੀ ਸਫਲ ਸੇਵਾ (ਨਾਮ-ਸਿਮਰਨ-ਅਭਿਆਸ) ਕੀਤਿਆਂ ਸੰਸਾਰ-ਸਮੁੰਦਰ ਨੂੰ ਤਰ ਜਾਈਦਾ ਹੈ।

ਸਤਿਗੁਰੂ ਤੋਂ ਪ੍ਰਾਪਤ ਹੋਏ ਨਾਮ-ਸਿਮਰਨ ਦੇ ਸੁਖ-ਅਨੰਦ ਦੀ ਅਵਸਥਾ ਦਾ ਮਹੱਤਵ ਕਹਿਣ ਕਥਨ ਤੋਂ ਪਰੇ ਹੈ, ਇਸੇ ਲਈ ਸਾਰੇ ਉਸ ਨੂੰ ਨੇਤਿ ਨੇਤਿ ਆਖ ਕੇ ਬਾਰੰ ਬਾਰ ਨਮਸਕਾਰ ਕਰਦੇ ਹਨ।੪੮੯।

**ਪ੍ਰਗਟਿ ਸੰਸਾਰ ਬਿਬਿਚਾਰ ਕਰੈ ਗਨਿਕਾ ਪੈ, ਤਾਹਿ ਲੋਗ ਬੇਦ ਅਰੁ ਗਿਆਨ ਕੀ ਨ ਕਾਨਿ ਹੈ॥**
**ਕੁਲਾ ਬਧੂ ਛਾਡਿ ਭਰਤਾਰ ਆਨ ਦੁਆਰ ਜਾਇ, ਲਾਛਨੁ ਲਗਾਵੈ ਕੁਲ ਅੰਕੁਸ ਨ ਮਾਨਿ ਹੈ॥**
**ਕਪਟ ਸਨੇਹੀ ਬਗ ਧਿਆਨ ਆਨ ਸਰ ਫਿਰੈ, ਮਾਨਸਰ ਛਾਡੈ ਹੰਸ ਬੰਸ ਮੈ ਅਗਿਆਨਿ ਹੈ॥**
**ਗੁਰਮੁਖਿ ਮਨਮੁਖਿ ਦੁਰਮਤਿ ਗੁਰਮਤਿ, ਪਰ ਤਨ ਧਨ ਲੇਪ ਨਿਰਲੇਪ ਧਿਆਨ ਹੈ॥੪੯੦॥**

***ਪਦ ਅਰਥ :*** ਪ੍ਰਗਟਿ—ਪਰਤੱਖ ਤੌਰ 'ਤੇ। ਬਿਬਿਚਾਰ—ਬਿਬ-ਅਚਾਰ, ਮੰਦ-ਕਰਮ, ਵਿਭਚਾਰ। ਗਨਿਕਾ—ਵੇਸਵਾ। ਪੈ—ਪਰ, ਅਤੇ। ਲੋਗ ਅਰ ਬੇਦ ਗਿਆਨ—ਲੋਕਾਚਾਰ ਅਤੇ ਧਰਮ-ਪੁਸਤਕਾਂ ਦਾ ਗਿਆਨ। ਕਾਨਿ—ਕਾਣ ਕਣੌਡ, ਸ਼ਰਮ ਹਯਾ। ਕੁਲਾ ਬਧੂ—ਉੱਤਮ ਘਰਾਣੇ ਦੀ ਇਸਤ੍ਰੀ। ਭਰਤਾਰ—ਪਤੀ। ਆਨ ਦੁਆਰ—ਪਰ-ਪੁਰਖ ਪਾਸ। ਲਾਛਨੁ—ਲਛਣ, ਦਾਗ। ਕੁਲ ਅੰਕੁਸ—ਕੁਲ ਦਾ ਕੁੰਡਾ, ਕੁਲ-ਰੀਤੀ। ਨ ਮਾਨਿ—ਨਾ ਮੰਨ ਕੇ। ਕਪਟ ਸਨੇਹੀ—ਦਿਖਾਵੇ ਦੇ ਪਿਆਰ ਵਾਲਾ।

ਬਗ—ਬਗਲਾ। ਆਨ ਸਰ—ਹੋਰ ਸਰੋਵਰਾਂ ਛਪੜਾਂ। ਮਾਨਸਰ—ਮਾਨ ਸਰੋਵਰ। ਹੰਸ ਬੰਸ ਮੈ—ਹੰਸਾਂ ਦੀ ਕੁਲ ਵਿਚੋਂ। ਅਗਿਆਨਿ—ਅਗਿਆਨੀ, ਮੂਰਖ। ਲੇਪ ਹੈ—ਰਚਦਾ ਹੈ। ਧਿਆਨ—ਸੁਰਤਿ ਜੋੜਨਾ।

***ਅਰਥ :*** ਵੇਸਵਾ ਜਗਤ ਵਿਚ ਪ੍ਰਗਟ ਤੌਰ 'ਤੇ ਪਰ-ਪੁਰਸ਼ਾਂ ਨਾਲ ਮੰਦ-ਕਰਮ ਕਰਦੀ ਹੈ, ਅਤੇ ਉਸ ਨੂੰ ਲੋਕਾਚਾਰ ਤੇ ਧਰਮ-ਪੁਸਤਕਾਂ ਦੇ ਦੱਸੇ ਹੋਏ ਗਿਆਨ ਦੀ ਕੋਈ ਸ਼ਰਮ-ਹਯਾ ਨਹੀਂ ਹੁੰਦੀ।

ਪਰ ਉੱਤਮ ਘਰਾਣੇ ਦੀ ਇਸਤ੍ਰੀ ਆਪਣੇ ਪਤੀ ਨੂੰ ਛਡ ਕੇ ਪਰ-ਪੁਰਖ ਪਾਸ ਜਾਵੇ ਤਾਂ ਉਹ ਕੁਲ-ਰੀਤੀ ਨੂੰ ਨਾ ਮੰਨ ਕੇ, ਕੁਲ ਨੂੰ ਕਲੰਕ ਲਾਉਂਦੀ ਹੈ।

ਕਪਟ-ਸਨੇਹੀ ਧਿਆਨ ਵਾਲਾ ਬਗਲਾ ਹੋਰ ਹੋਰ ਤਲਾਵਾਂ 'ਤੇ (ਭਾਵ, ਅਗਿਆਨੀ ਮਨੁੱਖ ਹੋਰ ਦੇਵਤਿਆਂ ਦੀ ਸੇਵਾ ਵਿਚ) ਭਟਕਦਾ ਫਿਰਦਾ ਹੈ, ਪਰ ਜੇ ਕੋਈ ਹੰਸਾਂ (ਗੁਰਸਿੱਖਾਂ) ਦੀ ਕੁਲ ਵਿਚੋਂ ਹੁੰਦਾ ਹੋਇਆ ਮਾਨ-ਸਰੋਵਰ (ਸਤਿਗੁਰੂ ਦੀ ਸੰਗਤਿ) ਛਡ ਦੇਵੇ ਤਾਂ ਉਹ ਅਗਿਆਨੀ ਮਹਾਂ ਮੂਰਖ ਹੈ।

ਸਤਿਗੁਰੂ ਦਾ ਆਗਿਆਕਾਰੀ ਗੁਰਸਿਖ ਗੁਰਮਤਿ (ਗੁਰ-ਦੀਖਿਆ) ਵਿਚ ਸੁਰਤਿ ਜੋੜ ਕੇ, ਪਰ-ਤਨ ਤੇ ਪਰ-ਧਨ ਆਦਿ ਵਿਕਾਰਾਂ ਤੋਂ ਨਿਰਲੇਪ ਰਹਿੰਦਾ ਹੈ, ਪਰ (ਸਤਿਗੁਰੂ ਤੋਂ ਵਿਛੜਿਆ ਹੋਰ ਦੇਵਤਿਆਂ ਦਾ ਸੇਵਕ) ਖੋਟੀ ਮਤਿ ਕਾਰਨ ਪਰ-ਤਨ ਪਰ-ਧਨ ਵਿਚ ਰਚਿਆ ਰਹਿੰਦਾ ਹੈ।੪੯੦।

**ਪਾਨ ਕਪੂਰ ਲਉਂਗ ਚਰ ਕਾਗੈ ਆਗੈ ਰਾਖੈ, ਬਿਸਟਾ ਬਿਗੰਧ ਖਾਤ ਅਧਿਕ ਸਿਯਾਨ ਕੈ॥**
**ਬਾਰ ਬਾਰ ਸ੍ਵਾਨ ਜਉ ਪੈ ਗੰਗਾ ਇਸਨਾਨੁ ਕਰੈ, ਟਰੈ ਨ ਕੁਟੇਵ, ਦੇਵ ਹੋਤ ਨ ਅਗਿਆਨ ਕੈ॥**
**ਸਾਪਹਿ ਪੈ ਪਾਨ ਮਿਸਟਾਨ ਮਹਾਂ ਅੰਮ੍ਰਿਤ ਕੈ, ਉਗਲਤ ਕਾਲਕੂਟ ਹਉਮੈ ਅਭਿਮਾਨ ਕੈ॥**
**ਤੈਸੇ ਮਾਨਸਰ ਸਾਧ ਸੰਗਤਿ ਮਰਾਲ ਸਭਾ, ਆਨ ਦੇਵ ਸੇਵਕ ਤਕਤ ਬਗ ਧਿਆਨ ਕੈ॥੪੯੧॥**

***ਪਦ ਅਰਥ :*** ਚਰ—ਚਾਰਾ, ਖ਼ੁਰਾਕ। ਬਿਸਟਾ—ਵਿਸ਼ਟਾ, ਗੰਦਗੀ। ਬਿਗੰਧ—ਦੁਰਗੰਧੀ। ਅਧਿਕ ਸਿਯਾਨ ਕੈ—ਬਹੁਤੀ ਸਿਆਣਪ ਕਾਰਨ। ਸ੍ਵਾਨ—ਕੁੱਤਾ। ਜਉ ਪੈ—ਜੇਕਰ। ਟਰੈ ਨ—ਹਟਦੀ ਨਹੀਂ। ਕੁਟੇਵ—ਖੋਟੀ ਵਾਦੀ। ਅਗਿਆਨ—ਮੂਰਖਤਾ। ਸਾਪਹਿ—ਸੱਪ ਨੂੰ। ਪੈ—ਦੁੱਧ। ਪਾਨ—ਪਾਨ ਕਰਾਉਣਾ, ਪਿਲਾਉਣਾ। ਮਿਸਟਾਨ ਮਹਾਂ—ਬਹੁਤ ਮਿੱਠਾ। ਕਾਲਕੂਟ—ਭਿਆਨਕ ਜ਼ਹਿਰ। ਹਉਮੈ—ਅਹੰਕਾਰ, ਘੁਮੰਡ। ਅਭਿਮਾਨ—ਘੁਮੰਡ, ਮੱਤਾ ਹੋਇਆ। ਮਾਨਸਰ—ਮਾਨ ਸਰੋਵਰ। ਮਰਾਲ—ਹੰਸ (ਗੁਰਸਿਖ)। ਆਨ ਦੇਵ ਸੇਵਕ—ਹੋਰ ਦੇਵਤਿਆਂ ਦਾ ਸੇਵਕ। ਤਕਤ—ਵੇਖਦਾ ਹੈ। ਬਗ ਧਿਆਨ ਕੈ—ਬਗਲੇ ਦੇ ਧਿਆਨ ਵਾਂਗ।

***ਅਰਥ :*** ਪਾਨ ਕਪੂਰ ਲੌਂਗ ਆਦਿ ਉਤਮ ਸੁਗੰਧਤ ਪਦਾਰਥ ਭਾਵੇਂ ਕਾਂ ਦੇ ਅਗੇ ਖਾਣ ਲਈ ਰਖੇ ਜਾਣ ਤਾਂ ਵੀ ਬਹੁਤੀ ਸਿਆਣਪ ਕਰਕੇ ਉਹ ਬਦਬੂ ਵਾਲਾ ਵਿਸ਼ਟਾ ਆਦਿ ਗੰਦ ਹੀ ਖਾਂਦਾ ਹੈ।

ਜੇਕਰ ਕੁੱਤਾ ਕਈ ਵਾਰ ਗੰਗਾ ਦਾ ਇਸ਼ਨਾਨ ਕਰ ਆਵੇ ਤਾਂ ਵੀ (ਜੂਠ ਖਾਣ ਦੀ) ਭੈੜੀ ਵਾਦੀ ਉਸ ਤੋਂ ਨਹੀਂ ਛੁਟਦੀ ਅਤੇ ਮੂਰਖਤਾ ਕਾਰਨ ਉਹ ਦੇਵ-ਬਿਰਤੀ (ਪਵਿਤਰ ਕਰਣੀ) ਵਾਲਾ ਨਹੀਂ ਹੋ ਸਕਦਾ।

ਜੇਕਰ ਸੱਪ ਨੂੰ ਬਹੁਤੇ ਮਿੱਠੇ ਸਮੇਤ ਅੰਮ੍ਰਿਤ ਸਮਾਨ ਦੁੱਧ ਪਿਲਾਇਆ ਜਾਏ ਤਾਂ ਵੀ ਉਹ ਘੁਮੰਡ ਦਾ ਮੱਤਾ ਹੋਇਆ ਭਿਆਨਕ ਜ਼ਹਿਰ ਹੀ ਉਗਲਦਾ ਹੈ।

ਇਸੇ ਤਰ੍ਹਾਂ ਮਾਨ ਸਰੋਵਰ ਸਮਾਨ ਸਾਧ-ਸੰਗਤਿ (ਨਾਮ-ਰੂਪੀ ਮੋਤੀ ਚੁਗਣ ਵਾਲੀ) ਗੁਰਸਿਖ-ਹੰਸਾਂ ਦੀ ਸਭਾ ਹੈ, (ਪਰ ਜੇ ਉਸ ਸਭਾ ਵਿਚ) ਕਿਸੇ ਹੋਰ ਦੇਵੀ-ਦੇਵਤੇ ਦਾ ਸੇਵਕ ਆ ਜਾਏ ਤਾਂ ਉਹ ਬਗਲੇ ਦੇ ਧਿਆਨ ਵਾਂਗ (ਪਰ-ਤਨ, ਪਰ-ਧਨ ਆਦਿ ਵਿਕਾਰ-ਦ੍ਰਿਸ਼ਟੀ ਨਾਲ ਹੀ ਇਧਰ ਉਧਰ) ਝਾਕਦਾ ਹੈ।੪੯੧।

**ਚਕਈ ਚਕੋਰ ਅਹਿ ਨਿਸਿ ਸਸਿ ਭਾਨ ਧਿਆਨ, ਜਾਹੀ ਜਾਹੀ ਰੰਗ ਰਚਿਓ ਤਾਹੀ ਤਾਹੀ ਚਾਹੈ ਜੀ॥**
**ਮੀਨ ਅਉ ਪਤੰਗ ਜਲ ਪਾਵਕ ਪ੍ਰਸੰਗਿ ਹੇਤ, ਟਾਰੀ ਨ ਟਰਤ ਟੇਵ ਓਰ ਨਿਰਬਾਹੇ ਜੀ॥**
**ਮਾਨਸਰ ਆਨ ਸਰ ਹੰਸ ਬਗ ਪ੍ਰੀਤਿ ਰੀਤਿ, ਉਤਮ ਅਉ ਨੀਚ ਨ ਸਮਾਨ ਸਮਤਾ ਹੈ ਜੀ॥**
**ਤੈਸੇ ਗੁਰਦੇਵ ਆਨ ਦੇਵ ਸੇਵਕਨ ਭੇਦ, ਸਮਸਰ ਨ ਹੋਤ ਸਮੁੰਦ੍ਰ ਸਰਿਤਾ ਹੈ ਜੀ॥੪੯੨॥**

***ਪਦ ਅਰਥ :*** ਚਕਈ—ਚਕਵੀ। ਚਕੋਰ—ਤਿੱਤਰ। ਅਹਿ—ਦਿਨ। ਨਿਸਿ—ਰਾਤ। ਸਸਿ—ਚੰਦਰਮਾ। ਭਾਨ—ਸੂਰਜ। ਧਿਆਨ—ਧਿਆਨ ਧਰਨ ਦੀ ਕਿਰਿਆ। ਰੰਗ—ਪ੍ਰੇਮ। ਮੀਨ—ਮੱਛੀ। ਪਾਵਕ—ਅਗਨੀ (ਦੀ ਲਾਟ)। ਪ੍ਰਸੰਗਿ ਹੇਤ—ਪ੍ਰੇਮ ਦੇ ਪ੍ਰਸੰਗ

ਵਿਚ। ਟੇਵ—ਵਾਦੀ, ਆਦਤ। ਓਰ ਨਿਰਬਾਹੈ ਜੀ—ਅੰਤਲੇ ਸਵਾਸਾਂ ਤਕ ਤੋੜ ਨਿਭਾਂਦਾ ਹੈ ਜੀ। ਓਰ—ਓੜ, ਅਖ਼ੀਰ। ਮਾਨਸਰ—ਮਾਨਸਰੋਵਰ। ਆਨ ਸਰ—ਹੋਰ ਛਪੜ ਤਲਾਅ। ਬਗ—ਬਗਲਾ। ਨ ਸਮਾਨ ਸਮਤਾ ਹੈ ਜੀ—ਇਕੋ ਜਿਹੀ ਸਮਾਨਤਾ ਨਹੀਂ ਹੈ ਜੀ। ਆਨ ਦੇਵ—ਹੋਰ ਦੇਵਤਿਆਂ ਦੇ। ਸੇਵਕਨ—ਸੇਵਕਾਂ ਦਾ। ਭੇਦ—ਫ਼ਰਕ, ਅੰਤਰ। ਸਮਸਰ—ਬਰਾਬਰ, ਇਕੋ ਜਿਹੇ। ਸਰਿਤਾ—ਨਦੀ।

***ਅਰਥ :*** ਚਕਵੀ ਦਾ ਧਿਆਨ (ਦਿਨੇ ਉਦੇ ਹੋਣ ਵਾਲੇ) ਸੂਰਜ ਵਲ ਅਤੇ ਚਕੋਰ ਦਾ ਧਿਆਨ (ਰਾਤ ਨੂੰ ਉਦੇ ਹੋਣ ਵਾਲੇ) ਚੰਦਰਮਾ ਵਲ ਹੁੰਦਾ ਹੈ। ਜਿਸ ਜਿਸ ਦੇ ਧਿਆਨ ਵਿਚ ਕੋਈ ਰਚ ਗਿਆ ਹੈ ਉਸੇ ਉਸੇ ਨੂੰ ਉਹ ਚਾਹੁੰਦਾ ਹੈ।

ਪ੍ਰੇਮ ਦੇ ਪ੍ਰਸੰਗ ਵਿਚ ਮੱਛੀ ਦਾ ਜਲ ਨਾਲ ਅਤੇ ਪਤੰਗੇ ਦਾ ਅੱਗ ਦੀ ਲਾਟ ਨਾਲ ਪ੍ਰੇਮ ਹੁੰਦਾ ਹੈ। ਇਨ੍ਹਾਂ ਦੀ ਪ੍ਰੀਤ ਦੀ ਇਹ ਵਾਦੀ ਟਾਲਿਆਂ ਟਲ ਨਹੀਂ ਸਕਦੀ ਅਤੇ ਉਹ ਅੰਤਲੇ ਸਵਾਸਾਂ ਤਕ (ਆਪੋ ਆਪਣੇ ਪ੍ਰੇਮ ਨੂੰ) ਨਿਭਾਂਦੇ ਹਨ।

ਪ੍ਰੀਤ ਦੀ ਰੀਤ ਵਿਚ ਮਾਨਸਰੋਵਰ ਨਾਲ ਹੰਸ ਦੀ ਅਤੇ ਛਪੜਾਂ ਤਲਾਵਾਂ ਨਾਲ ਬਗਲੇ ਦੀ ਪ੍ਰੀਤ ਹੁੰਦੀ ਹੈ। ਉੱਤਮ ਅਤੇ ਨੀਚ ਦੀ ਪ੍ਰੀਤੀ ਵਿਚ ਇਕੋ ਜਿਹੀ ਸਮਾਨਤਾ ਹੋ ਹੀ ਨਹੀਂ ਸਕਦੀ।

ਇਸੇ ਤਰ੍ਹਾਂ ਪ੍ਰਕਾਸ਼ ਸਰੂਪ ਸਤਿਗੁਰੂ ਦੇ ਅਨਿੰਨ ਸੇਵਕਾਂ ਦੀ ਅਤੇ ਹੋਰ ਦੇਵੀ-ਦੇਵਤਿਆਂ ਦੇ ਸੇਵਕਾਂ ਦੀ ਪ੍ਰੀਤ ਵਿਚ (ਬੇਅੰਤ) ਫ਼ਰਕ ਹੈ। ਸਤਿਗੁਰੂ ਸਮੁੰਦਰ ਸਮਾਨ (ਅਥਾਹ, ਵਿਸ਼ਾਲ ਤੇ ਗੰਭੀਰ ਅਤੇ ਦੈਵੀ ਗੁਣਾਂ ਦੇ ਰਤਨਾਂ ਨਾਲ ਭਰਪੂਰ ਹੁੰਦਾ) ਹੈ, ਜਦ ਕਿ ਦੇਵੀ-ਦੇਵਤੇ ਨਦੀ ਸਮਾਨ (ਠੇਡੇ ਖਾਂਦੇ, ਕਿਤੇ ਥ੍ਰੇਤੇ ਦੇ ਜਲ ਵਾਂਲ ਅਤੇ ਕਿਤੇ ਹੜ੍ਹ ਦੇ ਜਲ ਵਾਂਗ ਬੇਥਵ੍ਹੇ ਹੁੰਦੇ) ਹਨ। ਸਮੁੰਦਰ ਤੇ ਨਦੀ ਇਕ-ਸਮਾਨ ਹੋ ਹੀ ਨਹੀਂ ਸਕਦੇ।੪੯੨।

**ਪ੍ਰੀਤਿ ਭਾਇ ਪੇਖੈ ਪ੍ਰਤਿਬਿੰਬੁ ਚਕਈ ਜਿਉ ਨਿਸਿ, ਗੁਰਮਤਿ ਆਪਾ ਆਪ ਚੀਨਿ ਪਹਿਚਾਨੀਐ॥**
**ਬੈਰ ਭਾਇ ਪੇਖਿ ਪਰਛਾਹੀ ਕੂਪੰਤਰਿ ਪਰੈ, ਸਿੰਘੁ ਦੁਰਮਤਿ ਲਾਗਿ ਦੁਬਿਧਾ ਕੈ ਜਾਨੀਐ॥**
**ਗਊ ਸੁਤ ਅਨੇਕ ਏਕ ਸੰਗ ਹਿਲਿ ਮਿਲਿ ਰਹੈ, ਸ੍ਵਾਨ ਆਨ ਦੇਖਤ ਬਿਰੁਧ ਜੁਧ ਠਾਨੀਐ॥**
**ਗੁਰਮੁਖਿ ਮਨਮੁਖਿ ਚੰਦਨ ਅਉ ਬਾਂਸ ਬਿਧਿ, ਬਰਨ ਕੇ ਦੋਖੀ ਬਿਕਾਰੀ ਉਪਕਾਰੀ ਉਨਮਾਨੀਐ॥੪੯੩॥**

***ਪਦ ਅਰਥ :*** ਪ੍ਰੀਤਿ ਭਾਇ—ਪ੍ਰੇਮ ਭਾਵਨਾ। ਪੇਖੈ—ਵੇਖਦੀ ਹੈ। ਪ੍ਰਤਿਬਿੰਬੁ—ਪਰਛਾਵਾਂ। ਚਕਈ—ਚਕਵੀ। ਨਿਸਿ—ਰਾਤ। ਗੁਰਮਤਿ—ਗੁਰੂ ਦੀ ਮਤਿ, ਗੁਰ-ਦੀਖਿਆ। ਆਪਾ ਆਪ ਚੀਨਿ—ਆਪਣਾ ਨਿਜ ਸਰੂਪ ਪਛਾਣ ਕੇ। ਪੇਖਿ—ਵੇਖ ਕੇ। ਪਰਛਾਹੀ—ਪਰਛਾਵਾਂ। ਕੂਪੰਤਰਿ—ਕੂਪ-ਅੰਤਰ, ਖੂਹ ਵਿਚ। ਪਰੈ—ਪੈਂਦਾ ਹੈ, ਡਿਗਦਾ ਹੈ। ਸਿੰਘੁ—ਸ਼ੇਰ। ਦੁਰਮਤਿ—ਖੋਟੀ ਮਤਿ। ਦੁਬਿਧਾ—ਦਵੈਤ, ਭਰਮ ਭੁਲੇਖੇ। ਗਊ ਸੁਤ—ਗਊ ਦੇ ਪੁੱਤਰ, ਵੱਛੇ। ਸੰਗ—ਨਾਲ। ਸ੍ਵਾਨ—ਕੁੱਤਾ। ਬਿਰੁਧ—ਵਿਰੋਧ। ਜੁਧ ਠਾਨੀਐ—ਲੜਨ ਪੈਂਦਾ ਹੈ। ਬਰਨ ਕੇ—ਆਪਣੀ ਜਾਤੀ ਦੇ। ਦੋਖੀ—ਦੋਸ਼ੀ, ਬੁਰਾ ਕਰਨ ਵਾਲੇ। ਬਿਕਾਰੀ—ਵਿਕਾਰੀ, ਬੁਰੇ ਮਨੁੱਖ। ਉਨਮਾਨੀਐ—ਵੀਚਾਰੀਦੇ, ਵੇਖੀਦੇ ਹਨ।

***ਅਰਥ :*** ਜਿਵੇਂ ਚਕਵੀ ਰਾਤ ਨੂੰ ਪ੍ਰੇਮ-ਭਾਵਨਾ ਕਰਕੇ (ਚੰਨ-ਚਾਨਣੀ ਵਿਚ) ਆਪਣੇ ਪਰਛਾਵੇਂ ਨੂੰ (ਆਪਣਾ ਪ੍ਰੀਤਮ-ਪਤੀ ਸਮਝ ਕੇ) ਵੇਖਦੀ ਹੈ, ਤਿਵੇਂ (ਗੁਰਸਿਖ) ਗੁਰ-ਦੀਖਿਆ ਪ੍ਰਾਪਤ ਕਰ ਕੇ, ਆਪਣੇ ਅੰਦਰ ਹੀ ਪ੍ਰਭੂ-ਪ੍ਰੀਤਮ ਨੂੰ ਪਛਾਣ ਕੇ (ਨਿਜ ਸਰੂਪ ਦੀ ਸੋਝੀ ਪਾ ਕੇ) ਪ੍ਰਭੂ-ਪ੍ਰੀਤਮ ਨੂੰ ਪਛਾਣਦੇ ਹਨ।

ਜਿਵੇਂ ਸ਼ੇਰ ਈਰਖਾਲੂ ਭਾਵਨਾ ਅਧੀਨ ਖੂਹ ਵਿਚ ਆਪਣਾ ਪਰਛਾਵਾਂ ਕਿਸੇ ਦੂਜੇ ਸ਼ੇਰ ਦਾ ਸਮਝ ਕੇ, (ਉਸ ਤੇ ਝਪਟਦਾ) ਖੂਹ ਵਿਚ ਜਾ ਪੈਂਦਾ ਹੈ, ਇਸੇ ਤਰ੍ਹਾਂ (ਗੁਰੂ ਤੋਂ ਵਿਛੜਿਆ ਮਨਮੁਖ) ਖੋਟੀ ਮਤਿ ਵਿਚ ਫਸ ਕੇ ਭਰਮਾਂ ਭੁਲੇਖਿਆਂ ਵਿਚ ਪਿਆ ਵੇਖੀਦਾ ਹੈ।

ਜਿਵੇਂ ਗਊ ਦੇ ਅਨੇਕਾਂ ਪੁੱਤਰ (ਵੱਛੇ) ਇਕ ਦੂਜੇ ਨਾਲ ਹਿਲੇ ਮਿਲੇ ਰਹਿੰਦੇ ਹਨ (ਤਿਵੇਂ ਗੁਰੂ ਦੇ ਆਗਿਆਕਾਰੀ ਗੁਰਸਿਖ-ਪੁੱਤਰ ਇਕ ਦੂਜੇ ਨਾਲ ਪ੍ਰੇਮ-ਪਿਆਰ ਨਾਲ ਮਿਲ ਕੇ ਰਹਿੰਦੇ ਹਨ)। ਪਰ ਕੁੱਤਾ ਕਿਸੇ ਕੁੱਤੇ ਨੂੰ ਵੇਖਦਿਆਂ ਹੀ ਵਿਰੋਧ ਵਿਚ ਲੜਨ ਨੂੰ ਪੈਂਦਾ ਹੈ (ਇਉਂ ਹੀ ਮਨਮੁਖ ਖੋਟੀ ਮਤਿ ਵਾਲੇ ਇਕ ਦੂਜੇ ਨਾਲ ਲੜਨ ਨੂੰ ਪੈਂਦੇ ਹਨ)।

ਗੁਰਮੁਖਾਂ ਅਤੇ ਮਨਮੁਖਾਂ ਦਾ ਵਤੀਰਾ ਚੰਦਨ ਤੇ ਬਾਂਸ ਵਾਂਗ ਹੈ। ਵਿਕਾਰੀ ਮਨਮੁਖ ਤਾਂ ਬਾਂਸ ਵਾਂਗ ਆਪਣੀ ਜਾਤ (ਦੇ ਹੋਰ ਬਾਂਸਾਂ ਨਾਲ ਖਹਿ ਕੇ ਸੜ ਮਰਨ ਦੇ) ਦੋਸ਼ੀ ਹੁੰਦੇ ਹਨ, ਪਰਉਪਕਾਰੀ ਗੁਰਮੁਖਿ ਆਪਣੇ ਸਾਥੀਆਂ ਨੂੰ (ਆਪਣੇ ਜਿਹਾ ਸੁਗੰਧਤ ਕਰ ਦੇਣ ਦਾ) ਉਪਕਾਰ ਕਰਦੇ ਦੇਖੀਦੇ ਹਨ।੪੯੩।

**ਜਉ ਕੋਊ ਬੁਲਾਵੈ ਕਹਿ ਸ੍ਵਾਨ ਮ੍ਰਿਗ ਸਰਪ ਕੈ, ਸੁਨਤ ਰਿਸਾਇ ਧਾਇ ਗਾਰਿ ਮਾਰਿ ਦੀਜੀਐ॥**
**ਸ੍ਵਾਨ ਸ੍ਵਾਮਿ ਕਾਮ ਲਾਗਿ ਜਾਮਨੀ ਜਾਗਤ ਰਹੈ, ਨਾਦਹਿ ਸੁਨਾਇ ਮ੍ਰਿਗ ਪ੍ਰਾਨ ਹਾਨਿ ਕੀਜੀਐ॥**

**ਧੁਨ ਮੰਤ੍ਰ ਪੜੈ ਸਰਪ ਅਰਪ ਦੇਤ ਤਨ ਮਨ, ਦੰਤ ਹੰਤ ਹੋਤ ਗੋਤ ਲਾਜ ਗਹਿ ਲੀਜੀਐ ॥**
**ਮੋਹ ਨ ਭਗਤਿ ਭਾਵ ਸਬਦ ਸੁਰਤਿ ਹੀਨਿ, ਗੁਰ ਉਪਦੇਸ ਬਿਨੁ ਧ੍ਰਿਗੁ ਜਗਿ ਜੀਜੀਐ ॥੪੯੪॥**

***ਪਦ ਅਰਥ :*** ਸ੍ਵਾਨ—ਕੁੱਤਾ। ਮ੍ਰਿਗ—ਹਿਰਨ। ਸਰਪ—ਸੱਪ। ਰਿਸਾਇ—ਗੁੱਸੇ ਵਿਚ। ਧਾਇ—ਦੌੜ ਕੇ, ਲਪਟ ਕੇ। ਗਾਰਿ—ਗਾਲ੍ਹੀ। ਸ੍ਵਾਮਿ ਕਾਮ—ਸਵਾਮੀ ਦਾ ਕੰਮ, ਮਾਲਕ ਦੀ ਚਾਕਰੀ। ਜਾਮਨੀ—ਰਾਤ। ਨਾਦਹਿ ਸੁਨਾਇ—ਘੰਡੇ ਹੇੜੇ ਦੀ ਧੁਨੀ ਸੁਣਾ ਕੇ। ਹਾਨਿ ਕੀਜੀਐ—ਨਾਸ ਕਰ ਲੈਂਦਾ ਹੈ। ਧੁਨ—ਬੀਨ ਦੀ ਧੁਨੀ। ਮੰਤ੍ਰ ਪੜੈ—ਗਾਰੁੜੀ ਮੰਤਰ ਪੜ੍ਹ ਕੇ। ਅਰਪ ਦੇਤ—ਹਵਾਲੇ ਕਰ ਦਿੰਦਾ ਹੈ। ਦੰਤ ਹੰਤ ਹੋਤ—ਦੰਦ ਤੋੜੇ ਜਾਂਦੇ ਹਨ। ਗੋਤ ਲਾਜ—ਕੁਲ ਦੀ ਲਾਜ। ਗਹਿ—ਪਕੜਨਾ। ਗੁਰ ਉਪਦੇਸ—ਗੁਰ-ਮੰਤਰ। ਜੀਜੀਐ—ਜੀਊਣਾ ਹੈ।

***ਅਰਥ :*** (ਜੇ ਕੋਈ ਕਿਸੇ ਭੁਲੜ ਮਨੁੱਖ ਨੂੰ) ਕੁੱਤਾ, ਹਿਰਨ (ਪਸ਼ੂ) ਜਾਂ ਸੱਪ ਕਹਿ ਕੇ ਬੁਲਾਂਦਾ ਹੈ ਤਾਂ ਉਹ ਸੁਣ ਕੇ ਗੁੱਸੇ ਵਿਚ ਗਾਲ੍ਹਾਂ ਕਢਦਾ ਇਉਂ ਦੌੜ ਕੇ ਝਪਟਦਾ ਹੈ ਜਿਵੇਂ ਮਾਰ ਹੀ ਦੇਣਾ ਹੁੰਦਾ ਹੈ। (ਪਰ ਇਹ ਪ੍ਰਾਣੀ ਇਨ੍ਹਾਂ ਤਿੰਨਾਂ ਜੀਵਾਂ ਤੋਂ ਵੀ ਨਖਿਧ ਹੈ; ਕਿਉਂਕਿ—

ਕੁੱਤਾ ਆਪਣੇ ਮਾਲਕ ਦੀ ਚਾਕਰੀ ਵਿਚ ਲਗ ਕੇ ਰਾਤ ਭਰ ਜਾਗ ਕੇ ਪਹਿਰਾ ਦੇਂਦਾ ਹੈ ਅਤੇ ਹਿਰਨ ਨੂੰ ਘੰਡੇ ਹੇੜੇ ਦੀ ਧੁਨੀ ਸੁਣਾਈ ਜਾਏ ਤਾਂ (ਉਸ ਸ਼ਬਦ ਵਿਚ ਮੁਗਧ ਹੋ ਕੇ) ਆਪਣੇ ਪ੍ਰਾਣ ਤਕ ਗਵਾ ਲੈਂਦਾ ਹੈ।

(ਸਪੇਰੇ ਵਲੋਂ) ਗਾਰੁੜੀ ਮੰਤਰ ਪੜ੍ਹਨ ਅਤੇ ਬੀਨ ਦੀ ਧੁਨੀ ਹੋਣ 'ਤੇ (ਮਸਤ ਹੋਇਆ) ਸੱਪ ਆਪਣਾ ਤਨ ਮਨ (ਸਭ ਕੁਝ) ਮਾਂਦਰੀ ਦੇ ਹਵਾਲੇ ਕਰ ਦਿੰਦਾ ਹੈ। (ਮਾਂਦਰੀ ਵਲੋਂ) ਦੰਦ ਤੋੜੇ ਜਾਂਦੇ ਹਨ ਅਤੇ ਸਪੇਰਾ ਉਸ ਦੀ ਕੁਲ ਦਾ ਵਾਸਤਾ ਪਾ ਕੇ ਉਸ ਨੂੰ ਫੜ ਲੈਂਦਾ ਹੈ।

(ਸਤਿਗੁਰੂ ਤੋਂ ਬੇਮੁਖ ਮਨੁੱਖ ਦੇ ਹਿਰਦੇ ਵਿਚ) (ਕੁੱਤੇ ਵਾਂਗ) ਮਾਲਕ-ਪ੍ਰਭੂ ਲਈ ਪ੍ਰੇਮ-ਭਾਵਨਾ ਵਾਲਾ ਮੋਹ-ਪਿਆਰ ਨਹੀਂ ਹੁੰਦਾ, ਉਹ (ਹਿਰਨ ਵਾਂਗ) ਸ਼ਬਦ-ਸੁਰਤਿ ਦੀ ਸੋ੍ਤ ਤੋਂ ਵੀ ਹੀਣੇ ਹੁੰਦੇ ਹਨ ਅਤੇ (ਸਰਪ ਦੇ ਮਾਂਦਰੀ ਤੋਂ ਮਿਲੇ ਮੰਤਰ ਨੂੰ ਗ੍ਰਹਿਣ ਕਰਨ ਵਾਂਗ) ਸਤਿਗੁਰੂ ਦੇ ਉਪਦੇਸ਼ (ਗੁਰ-ਮੰਤਰ) ਨੂੰ ਧਾਰਨ ਕੀਤੇ ਬਿਨਾਂ ਉਨ੍ਹਾਂ ਦਾ ਜਗਤ ਵਿਚ ਜੀਊਣਾ ਫਿਟਕਾਰ ਜੋਗ ਹੈ।੪੯੪।

**ਜੈਸੇ ਘਰਿ ਲਾਗੈ ਆਗਿ ਜਾਗਿ ਕੂਆ ਖੋਦਿਓ ਚਾਹੈ, ਕਾਰਜੁ ਨ ਸਿਧਿ ਹੋਇ ਰੋਇ ਪਛੁਤਾਈਐ ॥**
**ਜੈਸੇ ਤਉ ਸੰਗ੍ਰਾਮ ਸਮੈ ਸੀਖਿਓ ਚਾਹੈ ਬੀਰ ਬਿਦਿਆ, ਅਨਿਥਾ ਉਦਮ ਜੈਤ ਪਦਵੀ ਨ ਪਾਈਐ ॥**
**ਜੈਸੇ ਨਿਸਿ ਸੋਵਤ ਸੰਘਾਤੀ ਚਲਿ ਜਾਤਿ, ਪਾਛੇ ਭੋਰ ਭਏ ਭਾਰ ਬਾਂਧ ਚਲੇ ਕਤ ਜਾਈਐ ॥**
**ਤੈਸੇ ਮਾਇਆ ਧੰਧ ਅੰਧ ਅਵਧਿ ਬਿਹਾਇ ਜਾਇ, ਅੰਤ ਕਾਲ ਕੈਸੇ ਹਰਿ ਨਾਮ ਲਿਵ ਲਾਈਐ ॥੪੯੫॥**

***ਪਦ ਅਰਥ :*** ਆਗਿ—ਅਗਨੀ, ਅੱਗ। ਕੂਆ—ਖੂਹ। ਸੰਗ੍ਰਾਮ—ਜੁਧ। ਬੀਰ ਬਿਦਿਆ—ਜੁਧ ਵਿਦਿਆ, ਸ਼ਸਤ੍ਰ ਵਿਦਿਆ। ਅਨਿਥਾ—ਬਿਰਥਾ, ਫ਼ਜ਼ੂਲ। ਜੈਤ ਪਦਵੀ—ਜਿਤਣ ਵਾਲੀ ਪਦਵੀ। ਨਿਸਿ—ਰਾਤ। ਸੰਘਾਤੀ—ਨਾਲ ਦੇ ਸਾਥੀ। ਭੋਰ—ਪ੍ਰਭਾਤ, ਲੋਅ ਫੁਟਣ ਦਾ ਸਮਾਂ। ਅੰਧ—ਅੰਨ੍ਹਾ, ਅਗਿਆਨੀ। ਅਵਧਿ—ਉਮਰਾ, ਅਉਧੀ। ਬਿਹਾਇ ਜਾਇ—ਬੀਤ ਜਾਂਦੀ ਹੈ।

***ਅਰਥ :*** ਜਿਵੇਂ (ਸੁੱਤੇ ਪਿਆਂ) ਘਰ ਵਿਚ ਅੱਗ ਲਗਣ 'ਤੇ, ਕੋਈ ਜਾਗ ਕੇ ਖੂਹ ਪੁਟਣਾ ਚਾਹੇ ਤਾਂ ਕਾਰਜ ਸਫਲ ਨਹੀਂ ਹੁੰਦਾ, ਸਗੋਂ ਰੋ ਕੇ ਪਛਤਾਣਾ ਪੈਂਦਾ ਹੈ।

ਜਿਵੇਂ ਕੋਈ ਜੁਧ ਸਮੇਂ ਜੁਧ-ਵਿਦਿਆ ਸਿਖਣੀ ਚਾਹੇ ਤਾਂ ਇਹ ਉਦਮ ਫ਼ਜ਼ੂਲ ਹੈ, ਇਉਂ ਜਿਤ ਦੀ ਪਦਵੀ ਨਹੀਂ ਪਾਈ ਜਾ ਸਕਦੀ।

ਜਿਵੇਂ (ਕਿਸੇ ਯਾਤ੍ਰਾ ਸਮੇਂ) ਰਾਤ ਨੂੰ ਸੌਂ ਜਾਣ ਕਰਕੇ, ਨਾਲ ਦੇ ਯਾਤਰੂ-ਸਾਥੀ ਤੁਰ ਜਾਣ ਤਾਂ ਪਿਛੋਂ ਪ੍ਰਭਾਤ ਹੋਣ 'ਤੇ ਭਾਰ ਬੰਨ੍ਹ ਕੇ ਉਹ (ਅਨਜਾਣ) ਕਿਥੇ ਚਲ ਕੇ ਜਾਵੇਗਾ ?

ਇਸੇ ਤਰ੍ਹਾਂ ਅਗਿਆਨੀ ਪ੍ਰਾਣੀ ਦੀ ਮਾਇਆ ਦੇ ਧੰਧਿਆਂ ਵਿਚ ਉਮਰਾ ਬੀਤ ਜਾਂਦੀ ਹੈ। (ਮਾਇਆ-ਗ੍ਰਸੀ ਸੁਰਤਿ ਵਾਲਾ ਪ੍ਰਾਣੀ) ਅੰਤ ਕਾਲ ਕਿਵੇਂ ਹਰਿ ਨਾਮ ਵਿਚ ਲਿਵ ਲਾ ਸਕਦਾ ਹੈ ? ।੪੯੫।

**ਜੈਸੇ ਤਉ ਚਪਲ ਜਲ ਅੰਤਰਿ ਨ ਦੇਖੀਅਤਿ, ਪੂਰਨ ਪ੍ਰਗਾਸ ਪ੍ਰਤਿਬਿੰਬ ਰਵਿ ਸਸਿ ਕੋ ॥**
**ਜੈਸੇ ਤਉ ਮਲੀਨ ਦਰਪਨ ਮੈ ਨ ਦੇਖੀਅਤਿ, ਨਿਰਮਲ ਬਦਨ ਸਰੂਪ ਉਰਬਸਿ ਕੋ ॥**

**ਜੈਸੇ ਬਿਨੁ ਦੀਪ ਨ ਸਮੀਪ ਕੋ ਬਿਲੋਕੀਅਤ, ਭਵਨ ਭਇਆਨ ਅੰਧਕਾਰ ਤ੍ਰਾਸ ਤਸ ਕੋ॥**
**ਤੈਸੇ ਮਾਇਆ ਭਰਮ ਅਧਮ ਅਛਾਦਿਓ ਮਨੁ, ਸਤਿਗੁਰ ਧਿਆਨ ਸੁਖ ਨਾਨ ਪ੍ਰੇਮ ਰਸ ਕੋ॥੪੯੬॥**

***ਪਦ ਅਰਥ :*** ਚਪਲ ਜਲ—ਚੰਚਲ ਪਾਣੀ, ਅਨ-ਸਥਿਰ ਛਲਾਂ ਮਾਰਦਾ ਪਾਣੀ। ਅੰਤਰਿ—ਵਿਚ। ਪ੍ਰਤਿਬਿੰਬ—ਪਰਛਾਵਾਂ। ਰਵਿ—ਸੂਰਜ। ਸਸਿ—ਚੰਦਰਮਾ। ਮਲੀਨ ਦਰਪਨ—ਮੈਲਾ ਸ਼ੀਸ਼ਾ। ਮੈ—ਵਿਚ। ਬਦਨ—ਸਰੀਰ, ਮੁਖੜਾ। ਉਰਬਸਿ—ਉਰਵਸ਼ੀ, ਇਕ ਸੁੰਦਰ ਅਪੱਛਰਾਂ। ਦੀਪ—ਦੀਵਾ। ਸਮੀਪ—ਨੇੜੇ। ਬਿਲੋਕੀਅਤ—ਵੇਖੀ ਜਾ ਸਕਦੀ। ਭਵਨ—ਘਰ। ਭਇਆਨ—ਡਰਾਉਣਾ। ਅੰਧਕਾਰ—ਘੋਰ ਅੰਨ੍ਹੇਰਾ। ਤ੍ਰਾਸ—ਡਰ। ਤਸ—ਤਸਕਰ, ਚੋਰ। ਅਧਮ—ਨੀਚ। ਅਛਾਦਿਓ—ਢਕਿਆ, ਲਪੇਟਿਆ। ਨਾਨ—ਨਾਹਿਨ, ਨਹੀਂ।

***ਅਰਥ :*** ਜਿਵੇਂ ਕਿ ਛਲਾਂ ਮਾਰਦੇ (ਅਨ-ਸਥਿਰ) ਪਾਣੀ ਵਿਚ ਸੂਰਜ ਤੇ ਚੰਦਰਮਾ ਦੇ ਪੂਰਨ ਪ੍ਰਕਾਸ਼ ਦਾ ਪਰਛਾਵਾਂ ਨਹੀਂ ਦਿਸ ਸਕਦਾ।

ਜਿਵੇਂ ਕਿ ਮੈਲੇ ਸ਼ੀਸ਼ੇ ਵਿਚ ਉਰਵਸ਼ੀ ਜਿਹੀ ਸੁੰਦਰੀ ਦੇ ਨਿਰਮਲ ਮੁਖੜੇ ਦਾ ਸੁੰਦਰ ਰੂਪ ਨਹੀਂ ਵੇਖਿਆ ਜਾ ਸਕਦਾ।

ਜਿਵੇਂ ਦੀਵੇ (ਦੀ ਲੋਅ) ਬਿਨਾਂ ਕੋਲ ਪਈ ਚੀਜ਼ ਵੀ ਨਹੀਂ ਵੇਖੀ ਜਾ ਸਕਦੀ ਅਤੇ ਘੁੱਪ ਅੰਨ੍ਹੇਰੇ ਕਰਕੇ ਘਰ ਡਰਾਉਣਾ ਲਗਦਾ ਤੇ ਚੋਰ-ਚਕਾਰ ਦਾ ਡਰ ਰਹਿੰਦਾ ਹੈ।

ਤਿਵੇਂ ਹੀ ਮਾਇਆ ਦੇ ਭਰਮ-ਅੰਨ੍ਹੇਰੇ ਵਿਚ ਫਸਿਆ ਅਗਿਆਨੀ ਨੀਚ ਮਨ ਹੈ। (ਅਗਿਆਨੀ ਮਨ) ਸਤਿਗੁਰੂ ਦੇ ਧਿਆਨ ਅਤੇ (ਨਾਮ-ਸਿਮਰਨ ਦੇ) ਪ੍ਰੇਮ-ਰਸ ਦਾ ਅਲੌਕਿਕ ਅਨੰਦ ਨਹੀਂ ਮਾਣ ਸਕਦਾ।੪੯੬।

**ਜੈਸੇ ਏਕ ਸਮੈ ਦ੍ਰੁਮ ਸਫਲ ਸਪਤ੍ਰ ਪੁਨਿ, ਏਕ ਸਮੈ ਫੂਲ ਫਲ ਪਤ੍ਰ ਗਿਰ ਜਾਤ ਹੈ॥**
**ਸਰਿਤਾ ਸਲਿਲ ਜੈਸੇ ਕਬਹੂੰ ਸਮਾਨ ਬਹੈ, ਕਬਹੂੰ ਅਥਾਹ ਅਤਿ ਪ੍ਰਬਲ ਦਿਖਾਤ ਹੈ॥**
**ਏਕ ਸਮੈ ਜੈਸੇ ਹੀਰਾ ਹੋਤ ਜੀਰਨਾਂਬਰ ਮੈ, ਏਕ ਸਮੈ ਕੰਚਨ ਜੜੇ ਜਗਮਗਾਤ ਹੈ॥**
**ਤੈਸੇ ਗੁਰਸਿਖ ਰਾਜ ਕੁਆਰ ਜੋਗੀਸੁਰ ਹੈ, ਮਾਇਆ-ਧਾਰੀ ਭਾਰੀ ਜੋਗ ਜੁਗਤਿ ਜੁਗਾਤ ਹੈ॥੪੯੭॥**

***ਪਦ ਅਰਥ :*** ਦ੍ਰੁਮ—ਬ੍ਰਿਛ। ਸਫਲ—ਫਲਾਂ ਸਮੇਤ। ਸਪਤ੍ਰ—ਪੱਤਰਾਂ ਸਮੇਤ। ਪੁਨਿ—ਫਿਰ। ਸਰਿਤਾ—ਨਦੀ। ਸਲਿਲ—ਜਲ। ਸਮਾਨ—ਟਿਕਿਆ ਹੋਇਆ। ਬਹੈ—ਵਗਦਾ ਹੈ। ਅਥਾਹ—ਜਿਸ ਦਾ ਥਾਹ ਨਾ ਪੈ ਸਕੇ, ਬੇ-ਓੜਕ। ਅਤਿ ਪ੍ਰਬਲ—ਬਹੁਤ ਜ਼ੋਰਦਾਰ ਵੇਗ ਵਾਲਾ। ਜੀਰਨਾਂਬਰ—ਜੀਰਨ-ਅੰਬਰ, ਫਟਿਆ ਪੁਰਾਣਾ ਕਪੜਾ। ਕੰਚਨ—ਸੋਨਾ। ਜੋਗੀਸੁਰ—ਜੋਗੀ-ਰਾਜ। ਜੋਗ—ਪ੍ਰਭੂ-ਮਿਲਾਪ। ਜੁਗਾਤਿ—ਜੁੜਿਆ ਹੋਇਆ।

***ਅਰਥ :*** ਜਿਵੇਂ ਇਕ ਸਮੇਂ ਬ੍ਰਿਛ ਫਲਾਂ ਤੇ ਪੱਤਰਾਂ ਨਾਲ ਭਰਪੂਰ ਹੁੰਦਾ ਹੈ, ਪਰ ਕਿਸੇ ਹੋਰ ਸਮੇਂ ਫਲ, ਫੁਲ, ਪੱਤਰ ਸਭ ਝੜ ਜਾਂਦੇ ਹਨ।

ਜਿਵੇਂ ਨਦੀ ਦਾ ਪਾਣੀ ਕਦੇ ਤਾਂ (ਕਿਸੇ ਥਾਂ) ਇਕ-ਸਮਾਨ ਟਿਕਿਆ ਧੀਮੇ ਧੀਮੇ ਵਗ ਰਿਹਾ ਹੁੰਦਾ ਹੈ, ਪਰ ਕਦੇ (ਕਿਸੇ ਹੋਰ ਥਾਂ) ਬੇਓੜਕ ਅਤੇ ਬਹੁਤ ਹੀ ਜ਼ੋਰਦਾਰ ਵੇਗ ਵਿਚ ਵਗਦਾ ਦਿਸਦਾ ਹੈ।

ਜਿਵੇਂ ਇਕ ਵੇਲੇ ਹੀਰਾ ਪਾਟੀ ਪੁਰਾਣੀ ਟਾਕੀ ਵਿਚ ਲਪੇਟਿਆ ਹੁੰਦਾ ਹੈ ਤੇ ਕਿਸੇ ਹੋਰ ਵੇਲੇ ਉਹੀ ਹੀਰਾ ਸੋਨੇ ਵਿਚ ਜੜਿਆ ਜਗਮਗ ਜਗਮਗ ਲਿਸ਼ਕ ਰਿਹਾ ਹੁੰਦਾ ਹੈ।

ਤਿਵੇਂ ਹੀ (ਸਤਿਗੁਰੂ ਦਾ ਆਗਿਆਕਾਰੀ) ਗੁਰਸਿਖ ਇਕ ਪਾਸੇ ਰਾਜ-ਕੁਮਾਰ ਹੁੰਦਾ ਹੈ ਤੇ ਦੂਜੇ ਪਾਸੇ ਉਹ ਜੋਗੀਰਾਜ ਹੁੰਦਾ ਹੈ। ਉਹ ਭਾਰੀ ਮਾਇਆਧਾਰੀ ਹੁੰਦਾ ਵੀ (ਸਤਿਗੁਰੂ ਦੀ ਦ੍ਰਿੜ੍ਹਾਈ) ਪ੍ਰਭੂ-ਮਿਲਾਪ ਦੀ ਜੁਗਤੀ ਵਿਚ ਜੁੜਿਆ ਰਹਿੰਦਾ ਹੈ।੪੯੭।

**ਅਸਨ ਬਸਨ ਸੰਗ ਲੀਨੇ ਅਉ ਬਚਨ ਕੀਨੇ, ਜਨਮ ਲੈ ਸਾਧ ਸੰਗਿ ਸ੍ਰੀ ਗੁਰ ਅਰਾਧਿ ਹੈ॥**
**ਈਹਾਂ ਆਏ ਦਾਤਾ ਬਿਸਰਾਏ ਦਾਸੀ ਲਪਟਾਏ, ਪੰਚ ਦੂਤ ਭੂਤ ਭ੍ਰਮ ਭ੍ਰਮਤ ਅਸਾਧਿ ਹੈ॥**
**ਸਾਚੁ ਮਰਨੋ ਬਿਸਾਰ, ਜੀਵਨ ਮਿਥਿਆ ਸੰਸਾਰ, ਸਮਝੈ ਨ ਜੀਤ ਹਾਰ ਸੁਪਨ ਸਮਾਧਿ ਹੈ॥**
**ਅਉਸਰ ਹੁਇ ਹੈ ਬਿਤੀਤ, ਲੀਜੀਏ ਜਨੰਮ ਜੀਤ, ਕੀਜੀਐ ਸਾਧ ਸੰਗਿ ਪ੍ਰੀਤਿ ਅਗਮ ਅਗਾਧਿ ਹੈ॥੪੯੮॥**

***ਪਦ ਅਰਥ :*** ਅਸਨ—ਅੰਨ। ਬਸਨ—ਬਸਤਰ। ਅਉ—ਅਤੇ। ਈਹਾਂ—ਇਸ ਲੋਕ ਵਿਚ। ਦਾਤਾ—ਦਾਤਾਰ ਪ੍ਰਭੂ। ਦਾਸੀ—ਪ੍ਰਭੂ ਦੀ ਦਾਸੀ, ਮਾਇਆ। ਪੰਚ ਦੂਤ—ਪੰਜ ਵੈਰੀ (ਕਾਮ-ਕ੍ਰੋਧ-ਲੋਭ-ਮੋਹ-ਹੰਕਾਰ)। ਭੂਤ—ਭੂਤਾਂ ਵਾਂਗ ਡਰਾਉਣੇ। ਭ੍ਰਮ ਭ੍ਰਮਤ—ਭਰਮ-ਜਾਲ ਵਿਚ ਭਟਕਦਾ। ਅਸਾਧਿ—ਜਿਸ ਰੋਗ ਦਾ ਕੋਈ ਇਲਾਜ ਨਾ ਹੋਵੇ। ਸਾਚੁ—ਅਟਲ। ਮਿਥਿਆ—ਝੂਠ, ਨਾਸ ਹੋਣ ਵਾਲਾ। ਸੁਪਨ—ਸੁਪਨੇ ਵਾਂਗ ਜਿਨ੍ਹਾਂ ਦੀ ਕੋਈ ਹੋਂਦ ਨਹੀਂ। ਸਮਾਧਿ—ਸੁਰਤਿ ਜੋੜਨੀ। ਅਉਸਰ—(ਮਨੁੱਖਾ ਜਨਮ ਦਾ) ਸਮਾਂ, ਵੇਲਾ, ਮੌਕਾ। ਬਿਤੀਤ—ਬੀਤਣਾ, ਗੁਜ਼ਰਨਾ। ਅਗਮ—ਪਹੁੰਚ ਤੋਂ ਪਰੇ। ਅਗਾਧਿ—ਅਤਯੰਤ ਗੰਭੀਰ, ਜਿਸ ਦਾ ਥਲ ਨਾ ਲਭ ਸਕੇ।

***ਅਰਥ :*** (ਇਹ ਜੀਵ ਪ੍ਰਤਿਪਾਲਕ ਪ੍ਰਭੂ ਵਲੋਂ) ਅੰਨ ਬਸਤਰ ਨਾਲ ਲੈ ਕੇ ਅਤੇ ਇਹ ਬਚਨ ਦੇ ਕੇ ਜਨਮ ਲੈਂਦਾ ਹੈ ਕਿ (ਸੰਸਾਰ ਵਿਚ ਜਾ ਕੇ) ਸਤਿ ਪੁਰਸ਼ਾਂ ਦੀ ਸੰਗਤਿ ਕਰਾਂਗਾ ਅਤੇ ਸਾਧ ਸੰਗਤਿ ਨਾਲ ਮਿਲ ਕੇ ਸਤਿਗੁਰੂ ਨੂੰ ਅਰਾਧਾਂਗਾ।

ਪਰ, ਜੀਵ ਇਸ ਲੋਕ ਵਿਚ ਆ ਕੇ (ਸਭ ਕੁਝ ਦੇਣ ਵਾਲੇ) ਦਾਤਾਰ-ਪ੍ਰਭੂ ਨੂੰ ਵਿਸਾਰ ਕੇ, ਉਸ ਦੀ ਦਾਸੀ ਮਾਇਆ ਨਾਲ ਲਪਟ ਜਾਂਦਾ ਹੈ ਅਤੇ ਡਰਾਉਣੇ ਭੂਤਾਂ ਵਰਗੇ ਪੰਜਾਂ ਕਾਮ ਕ੍ਰੋਧ ਆਦਿਕ ਵੈਰੀਆਂ ਦੇ ਭਰਮ-ਜਾਲ ਵਿਚ ਭਟਕਦਾ ਹੈ, ਜਿਸ ਦਾ ਕੋਈ ਇਲਾਜ ਨਹੀਂ।

(ਇਸ ਸਚਿਆਈ ਨੂੰ ਪ੍ਰਾਣੀ ਵਿਸਾਰ ਦੇਂਦਾ ਹੈ ਕਿ) ਮਰਨਾ ਅਟੱਲ ਹੈ ਅਤੇ ਸੰਸਾਰ ਦਾ ਜੀਵਨ ਮਿਥਿਆ ਹੈ, ਤੇ ਜਿਤ ਹਾਰ ਦੀ ਅਸਲੀਅਤ ਨੂੰ ਨਹੀਂ ਸਮਝਦਾ (ਕਿ ਮਾਇਕ ਧੰਧਿਆਂ ਵਿਚ ਉਲਝ ਕੇ ਜੀਵਨ-ਬਾਜ਼ੀ ਹਰਦੀ ਹੈ, ਜਦ ਕਿ ਗੁਰ-ਦੀਖਿਆ ਦੁਆਰਾ ਪ੍ਰਭੂ-ਸਿਮਰਨ ਕਰ ਕੇ ਜੀਵਨ-ਬਾਜ਼ੀ ਜਿਤੀ ਜਾਂਦੀ ਹੈ)। (ਪ੍ਰਾਣੀ ਇਸ ਸੰਸਾਰ ਵਿਚ) ਸੁਪਨ-ਪਦਾਰਥਾਂ ਵਿਚ ਹੀ ਸੁਰਤੀ ਜੋੜੀ ਰਖਦਾ ਹੈ।

(ਤਾਂ ਤੇ ਹੇ ਪ੍ਰਾਣੀ !) (ਮਨੁੱਖਾ ਜਨਮ ਦਾ) ਅਵਸਰ ਬੀਤਦਾ ਜਾ ਰਿਹਾ ਹੈ, ਇਸ ਜਨਮ ਦੀ ਬਾਜ਼ੀ ਜਿਤਣੀ ਚਾਹੀਦੀ ਹੈ ਅਤੇ ਸਾਧ ਸੰਗਤਿ ਨਾਲ ਮਿਲ ਕੇ ਅਪਹੁੰਚ ਤੇ ਬੇਅੰਤ ਪ੍ਰਭੂ ਨਾਲ ਪ੍ਰੀਤੀ ਕਰਨੀ ਚਾਹੀਦੀ ਹੈ। (ਭਾਵ, ਵਾਹਿਗੁਰੂ ਦਾ ਸਿਮਰਨ ਕਰਨਾ ਲੋੜੀਏ)।੪੯੮।

**ਸਫਲ ਜਨੰਮੁ ਗੁਰ ਚਰਨ ਸਰਨਿ ਲਿਵ, ਸਫਲ ਦ੍ਰਿਸਟਿ ਗੁਰ ਦਰਸੁ ਅਲੋਈਐ ॥**
**ਸਫਲ ਸੁਰਤਿ ਗੁਰ ਸਬਦ ਸੁਨਤ ਨਿਤ, ਜਿਹਬਾ ਸਫਲ ਗੁਨਨਿਧਿ ਗੁਨ ਗੋਈਐ ॥**
**ਸਫਲ ਹਸਤ ਗੁਰ ਚਰਨ ਪੂਜਾ ਪ੍ਰਨਾਮ, ਸਫਲ ਚਰਨ ਪਰਦਛਨਾ ਕੈ ਪੋਈਐ ॥**
**ਸੰਗਮ ਸਫਲ ਸਾਧ ਸੰਗਤਿ ਸਹਜ ਘਰਿ, ਹਿਰਦਾ ਸਫਲ ਗੁਰਮਤਿ ਕੈ ਸਮੋਈਐ ॥੪੯੯॥**

***ਪਦ ਅਰਥ :*** ਲਿਵ—ਬ੍ਰਿਤੀ ਦੀ ਇਕਾਗਰਤਾ। ਦ੍ਰਿਸਟਿ—ਨੇਤਰਾਂ ਦੀ ਦ੍ਰਿਸ਼ਟੀ, ਤਕਣੀ। ਅਲੋਈਐ—ਅਵਲੋਕਨ ਕਰੀਏ, ਵੇਖਣਾ ਕਰੀਏ। ਸੁਰਤਿ—ਕੰਨਾਂ ਦੀ ਸੁਣਨ-ਸ਼ਕਤੀ। ਨਿਤ—ਰੋਜ਼, ਹਰ ਵੇਲੇ। ਗੁਨਨਿਧਿ—ਗੁਣਾਂ ਦਾ ਖ਼ਜ਼ਾਨਾ, ਵਾਹਿਗੁਰੂ। ਗੋਈਐ—ਕਥਨ ਕਰੀਏ। ਹਸਤ—ਹੱਥ। ਪੂਜਾ—ਸੇਵਾ। ਪ੍ਰਨਾਮ—ਝੁਕ ਕੇ ਨਮਸਕਾਰ ਕਰਨੀ। ਚਰਨ—ਪੈਰ। ਪਰਦਛਨਾ—ਪਰਕਰਮਾ। ਪੋਈਐ—ਚਲੀਏ। ਸੰਗਮ—ਮਿਲਾਪ। ਸਹਜ ਘਰਿ—ਗਿਆਨ ਅਵਸਥਾ ਵਿਚ। ਗੁਰਮਤਿ—ਗੁਰੂ ਦੀ ਮਤਿ, ਗੁਰ-ਦੀਖਿਆ, ਗੁਰ-ਉਪਦੇਸ਼। ਸਮੋਈਐ—ਸਮਾਅ ਲਈਏ, ਵਸਾਅ ਲਈਏ।

***ਅਰਥ :*** ਮਨੁੱਖਾ ਜਨਮ ਸਫਲਾ ਹੈ ਜੇ ਸਤਿਗੁਰੂ ਦੇ ਚਰਨਾਂ ਦੀ ਸ਼ਰਨ (ਨਾਮ-ਸਿਮਰਨ) ਵਿਚ ਲਿਵ ਲਾਈਏ ਅਤੇ ਅੱਖਾਂ ਦੀ ਦ੍ਰਿਸ਼ਟੀ ਸਫਲੀ ਹੈ ਜੇ ਸਤਿਗੁਰੂ ਦਾ ਦਰਸ਼ਨ ਵੇਖਣਾ ਕਰੀਏ।

ਕੰਨਾਂ ਦੀ ਸ੍ਰੋਤ-ਸ਼ਕਤੀ ਸਫਲੀ ਹੈ ਜੇ ਹਰ ਵੇਲੇ (ਸਤਿਗੁਰੂ ਦੇ ਬਖ਼ਸ਼ੇ) ਗੁਰ-ਸ਼ਬਦ ਦੀ ਸ੍ਰੋਤ ਸੁਣਦੇ ਰਹੀਏ ਅਤੇ ਰਸਨਾ ਸਫਲੀ ਹੈ ਜੇ ਗੁਣਾਂ ਦੇ ਖ਼ਜ਼ਾਨੇ-ਪ੍ਰਭੂ ਦੇ ਗੁਣ ਕਥਨ ਕਰਦੇ ਰਹੀਏ।

ਹੱਥ ਸਫਲੇ ਹਨ ਜੇ ਸਤਿਗੁਰੂ ਦੇ ਚਰਨਾਂ ਦੀ ਸੇਵਾ ਵਿਚ ਲਗੇ ਰਹਿਣ ਅਤੇ (ਚਰਨ ਪਰਸ ਕੇ) ਆਦਰ ਸਹਿਤ ਚਰਨ-ਬੰਦਨਾ ਕਰਦੇ ਰਹਿਣ। ਪੈਰ ਸਫਲੇ ਹਨ ਜੇ ਸਤਿਗੁਰੂ ਦੀ ਪਰਕਰਮਾ ਕਰਦੇ ਚਲਦੇ ਰਹਿਣ।

ਸਾਧ ਸੰਗਤਿ ਦਾ ਮੇਲ-ਮਿਲਾਪ ਸਫਲਾ ਹੈ ਜੇ ਸੰਗਤਿ ਵਿਚ ਜੁੜ ਕੇ ਸਹਜ ਅਵਸਥਾ ਵਿਚ ਟਿਕ ਜਾਈਏ ਅਤੇ ਹਿਰਦਾ ਤਦੇ ਸਫਲਾ ਹੈ ਜੇ ਸਤਿਗੁਰੂ ਦੀ ਬਖ਼ਸ਼ੀ ਮਤਿ (ਗੁਰ-ਉਪਦੇਸ਼-ਨਾਮ-ਸਿਮਰਨ) ਨੂੰ ਹਿਰਦੇ ਵਿਚ ਵਸਾਅ ਲਈਏ।੪੯੯।

**ਕਤ ਪੁਨਿ ਮਾਨਸ ਜਨਮੁ ਕਤ ਸਾਧ ਸੰਗ, ਨਿਸਦਿਨ ਕੀਰਤਨ ਸਮੈ ਚਲਿ ਜਾਈਐ ॥**
**ਕਤ ਪੁਨਿ ਦ੍ਰਿਸਟਿ ਦਰਸ ਹੁਇ ਪਰਸਪਰ, ਭਾਵਨੀ ਭਗਤਿ ਭਾਇ ਸੇਵਾ ਲਿਵ ਲਾਈਐ ॥**

**ਕਤ ਪੁਨਿ ਰਾਗ ਨਾਦ ਬਾਦ ਸੰਗੀਤ ਗੀਤਿ, ਸ੍ਰੀ ਗੁਰ ਸਬਦ ਧੁਨਿ ਸੁਨਿ ਪੁਨਿ ਗਾਈਐ॥**
**ਕਤ ਪੁਨਿ ਕਰਿ ਕਿਰਤਾਸ ਲੇਖ ਮਸੁਵਾਨੀ, ਸ੍ਰੀ ਗੁਰ ਸਬਦ ਲਿਖਿ ਨਿਜ ਪਦੁ ਪਾਈਐ॥੫੦੦॥**

***ਪਦ ਅਰਥ :*** ਕਤ—ਕਦੋਂ ? ਪੁਨਿ—ਫਿਰ, ਦੁਬਾਰਾ। ਨਿਸਦਿਨ—ਰਾਤ ਦਿਨ। ਦ੍ਰਿਸਟਿ—ਕਿਰਪਾ ਦ੍ਰਿਸ਼ਟੀ, ਮਿਹਰ ਦੀ ਤਕਣੀ। ਪਰਸਪਰ—ਆਹਮੋ ਸਾਹਮਣੇ। ਭਾਵਨੀ—ਪੂਰਨ ਸ਼ਰਧਾ। ਭਗਤਿ ਭਾਇ—ਪ੍ਰੇਮਾ ਭਗਤੀ। ਲਿਵ—ਬ੍ਰਿਤੀ ਦੀ ਇਕਾਗਰਤਾ, ਸੁਰਤਿ ਦਾ ਜੁੜਨਾ। ਰਾਗ ਨਾਦ ਬਾਦ—ਸਾਜਾਂ ਨਾਲ ਰਾਗਾਂ ਦੇ ਨਾਦ (ਅਲਾਪ)। ਬਾਦ—ਵਾਜੇ, ਸਾਜ। ਸੰਗੀਤ ਗੀਤਿ—ਸੰਗੀਤ ਦੀਆਂ ਗੀਤਾਂ। ਕਰਿ—ਕਰ ਕੇ। ਕਿਰਤਾਸ—ਕਾਗਜ਼। ਮਸੁਵਾਨੀ—ਸਿਆਹੀ। ਨਿਜ ਪਦੁ—ਨਿਜ ਸਰੂਪ।

***ਅਰਥ :*** (ਚੌਰਾਸੀ ਲੱਖ ਜੂਨਾਂ ਵਿਚ ਭਟਕਣ ਪਿਛੋਂ ਇਹ ਮਨੁੱਖਾ ਜਨਮ ਮਿਲਿਆ, ਜੇ ਇਥੋਂ ਖੁੰਜ ਗਏ ਤਾਂ) ਕਦੋਂ ਫਿਰ ਇਹ ਮਨੁੱਖਾ ਜਨਮ ਮਿਲਣਾ ਹੈ ਅਤੇ ਕਦੋਂ ਇਹ ਸਾਧੂ (ਸਤਿ ਪੁਰਸ਼ਾਂ ਦਾ) ਸੰਗ ਪ੍ਰਾਪਤ ਹੋਣਾ ਹੈ ? ਤਾਂ ਤੇ ਰਾਤ ਦਿਨ ਕੀਰਤਨ ਸਮੇਂ (ਸਤਸੰਗ ਵਿਚ) ਚਲ ਕੇ ਜਾਣਾ ਚਾਹੀਦਾ ਹੈ।

ਕਦੋਂ ਫਿਰ (ਸਤਿਗੁਰੂ ਦੇ) ਆਹਮੋ ਸਾਹਮਣੇ ਦਰਸ਼ਨ ਮਿਲਣੇ ਹਨ ਅਤੇ ਸਤਿਗੁਰੂ ਦੀ ਮਿਹਰ ਦੀ ਦ੍ਰਿਸ਼ਟੀ ਪ੍ਰਾਪਤ ਹੋਣੀ ਹੈ ? ਇਸ ਲਈ ਪੂਰਨ ਸ਼ਰਧਾ ਸਹਿਤ ਪ੍ਰੇਮਾ ਭਗਤੀ ਸੰਜੁਗਤ (ਸਤਿਗੁਰੂ ਦੀ) ਸੇਵਾ ਵਿਚ ਸੁਰਤਿ ਜੋੜਨੀ ਚਾਹੀਦੀ ਹੈ।

ਕਦੋਂ ਫਿਰ (ਕੀਰਤਨ ਸਮੇਂ) ਸਾਜਾਂ ਨਾਲ ਰਾਗ ਦੇ ਨਾਦ ਅਤੇ ਸੰਗੀਤ ਦੀਆਂ ਗੀਤਾਂ ਦੇ ਅਉਸਰ ਲਭਣੇ ਹਨ ? ਤਾਂ ਤੇ ਫਿਰ ਸਤਿਗੁਰੂ ਦੇ (ਬਖ਼ਸ਼ੇ) ਸ਼ਬਦ ਕੀਰਤਨ ਦੀ ਧੁਨੀ ਸੁਣਨੀ ਅਤੇ ਗਾਉਣੀ ਲੋੜੀਦੀ ਹੈ।

ਕਦੋਂ ਫਿਰ ਹਿਰਦੇ ਰੂਪੀ ਕਾਗ਼ਜ਼ 'ਤੇ ਸੁਰਤੀ ਦੀ ਸਿਆਹੀ ਨਾਲ (ਨਾਮ-ਸਿਮਰਨ ਦਾ) ਲੇਖ ਲਿਖਣਾ ਮਿਲਣਾ ਹੈ ? ਤਾਂ ਤੇ ਸਤਿਗੁਰੂ ਜੀ ਦੇ ਬਖ਼ਸ਼ੇ ਗੁਰ-ਸ਼ਬਦ (ਨਾਮ-ਸਿਮਰਨ) ਨੂੰ (ਹਿਰਦੇ ਦੇ ਕਾਗ਼ਜ਼ 'ਤੇ) ਲਿਖ ਕੇ ਨਿਜ ਸਰੂਪ ਨੂੰ ਪ੍ਰਾਪਤ ਕਰਨਾ ਚਾਹੀਦਾ ਹੈ।੫੦੦।

**ਜੈਸੇ ਤਉ ਪਲਾਸ ਪਤ੍ਰ ਨਾਗਬੇਲ ਮੇਲ ਭਏ, ਪਹੁਚਤ ਕਰਿ ਨਰਪਤਿ ਜਗ ਜਾਨੀਐ॥**
**ਜੈਸੇ ਤਉ ਕੁਚੀਲ ਨੀਲ ਬਰਨੁ ਬਰਨ ਬਿਖੈ, ਹੀਰ ਚੀਰ ਸੰਗਿ ਨਿਰਦੋਖ ਉਨਮਾਨੀਐ॥**
**ਸਾਲਗ੍ਰਾਮ ਸੇਵਾ ਸਮੈ ਮਹਾ ਅਪਵਿਤ੍ਰ ਸੰਖ, ਪਰਮ ਪਵਿਤ੍ਰ ਜਗ ਭੋਗ ਬਿਖੈ ਆਨੀਐ॥**
**ਤੈਸੇ ਮਮ ਕਾਗ ਸਾਧ ਸੰਗਤਿ ਮਰਾਲ ਮਾਲ, ਮਾਰ ਨ ਉਠਾਵਤ ਗਾਵਤ ਗੁਰ-ਬਾਨੀਐ॥੫੦੧॥**

***ਪਦ ਅਰਥ :*** ਪਲਾਸ ਪਤ੍ਰ—ਢਕ ਪਲਾਹ (ਛਿਛਰੇ) ਦਾ ਪੱਤਾ। ਨਾਗਬੇਲ—ਪਾਨ ਦੇ ਪਤਿਆਂ ਦੀ ਵੇਲ। ਕਰਿ—ਹਥ ਵਿਚ। ਨਰਪਤਿ—ਨਰਾਂ ਦਾ ਪਤੀ, ਰਾਜਾ। ਕੁਚੀਲ—ਮੈਲਾ, ਗੰਦਾ। ਨੀਲ ਬਰਨੁ—ਨੀਲਾ ਰੰਗ। ਬਰਨ ਬਿਖੈ—ਰੰਗਾਂ ਵਿਚੋਂ। ਹੀਰ—ਹੀਰਾ। ਚੀਰ—ਕਪੜਾ। ਨਿਰਦੋਖ—ਬੇਐਬ, ਵਿਕਾਰ ਰਹਿਤ। ਉਨਮਾਨੀਐ—ਵਿਚਾਰਿਆ, ਜਾਣਿਆ ਜਾਂਦਾ ਹੈ। ਸਾਲਗ੍ਰਾਮ ਸੇਵਾ—ਠਾਕਰਾਂ ਦੀ ਪੂਜਾ। ਸੰਖ—ਸਮੁੰਦਰ ਵਿਚੋਂ ਨਿਕਲਿਆ ਇਕ ਕਿਸਮ ਦਾ ਘੋਘਾ, ਜੋ ਸਮੁੰਦਰ ਦੇ ਇਕ ਜੀਵ ਦਾ ਖੋਲ ਹੁੰਦਾ ਹੈ, ਜਿਸ ਨੂੰ ਮੰਦਰਾਂ ਵਿਚ ਵਜਾਇਆ ਜਾਂਦਾ ਹੈ। ਜਗ—ਯਗਯ। ਭੋਗ—ਦੇਵਤਿਆਂ ਨੂੰ ਅਰਪਨ ਕੀਤਾ ਜਾਂਦਾ ਪ੍ਰਸ਼ਾਦ। ਬਿਖੈ—ਵਿਚ। ਮਮ ਕਾਗ—ਮੈਂ ਕਾਂ ਬ੍ਰਿਤੀ ਵਾਲਾ। ਮਰਾਲ ਮਾਲ—ਹੰਸਾਂ ਦੀ ਸਭਾ।

***ਅਰਥ :*** ਜਿਸ ਤਰ੍ਹਾਂ ਕਿ ਛਿਛਰੇ ਦੇ (ਗੁਣਹੀਨ) ਪੱਤਰ ਦਾ ਪਾਨ ਦੇ ਪਤਿਆਂ ਨਾਲ ਮੇਲ ਹੋਣ 'ਤੇ ਉਹ ਰਾਜੇ ਦੇ ਹੱਥ ਵਿਚ ਪੁਜ ਜਾਂਦਾ ਹੈ, ਇਸ ਗੱਲ ਨੂੰ ਜਗਤ ਜਾਣਦਾ ਹੈ।

ਜਿਵੇਂ ਕਿ ਰੰਗਾਂ ਵਿਚੋਂ ਨੀਲਾ ਰੰਗ ਮੈਲਾ ਤੇ ਗੰਦਾ ਸਮਝਿਆ ਜਾਂਦਾ ਹੈ, ਪਰ ਓਸੇ ਰੰਗ ਦਾ ਬਸਤਰ ਹੀਰੇ ਦੇ ਨਾਲ ਮਿਲ ਕੇ ਨਿਰਦੋਸ਼ ਤੇ ਨਿਰ-ਵਿਕਾਰ ਮੰਨਿਆ ਜਾਂਦਾ ਹੈ।

(ਜਿਸ ਤਰ੍ਹਾਂ ਸਮੁੰਦਰ ਦੇ ਇਕ ਜੀਵ ਦਾ ਪਿੰਜਰ ਹੋਣ ਕਰਕੇ) ਸੰਖ ਮਹਾਂ ਅਪਵਿਤਰ ਹੈ, ਪਰ ਠਾਕਰਾਂ ਦੀ ਪੂਜਾ, ਯਗਯ ਕਰਨ ਅਤੇ ਦੇਵਤਿਆਂ ਨੂੰ ਪ੍ਰਸ਼ਾਦ ਅਰਪਨ ਕਰਨ ਸਮੇਂ (ਉਸ ਦਾ ਵਜਾਉਣਾ) ਮਹਾਨ ਉੱਤਮ ਅਤੇ ਪਵਿਤਰ ਜਾਣਿਆ ਜਾਂਦਾ ਹੈ।

ਇਸੇ ਤਰ੍ਹਾਂ ਸਾਧ ਸਤਿਗੁਰ ਦੀ ਹਜ਼ੂਰੀ ਵਿਚ ਜੁੜੀ ਸੰਗਤਿ ਹੰਸਾਂ ਦੀ ਸਭਾ ਹੈ, ਜਿਸ ਵਿਚ ਮੈਂ ਨੀਚ ਕਾਗ-ਬ੍ਰਿਤੀ ਵਾਲੇ ਨੂੰ ਗੁਰਬਾਣੀ ਗਾਂਦਿਆਂ, ਉਹ ਮਾਰ-ਉਠਾਂਦੇ ਨਹੀਂ।੫੦੧।

**ਜੈਸੇ ਜਲ ਮਧਿ ਮੀਨ ਮਹਿਮਾ ਨ ਜਾਨੈ ਪੁਨਿ, ਜਲ ਬਿਨੁ ਤਲਫ ਤਲਫ ਮਰਿ ਜਾਤ ਹੈ॥**
**ਜੈਸੇ ਬਨ ਬਸਤ ਮਹਾਤਮੈ ਨ ਜਾਨੈ ਪੁਨਿ, ਪਰ-ਬਸ ਭਏ ਖਗ ਮ੍ਰਿਗ ਅਕੁਲਾਤ ਹੈ॥**

**ਜੈਸੇ ਪ੍ਰਿਅ ਸੰਗਮ ਕੈ ਸੁਖਹਿ ਨ ਜਾਨੈ ਤ੍ਰਿਆ, ਬਿਛੁਰਤ ਬਿਰਹ ਬ੍ਰਿਥਾ ਕੈ ਬਿਲਲਾਤ ਹੈ॥**
**ਤੈਸੇ ਗੁਰ ਚਰਨ ਸਰਨਿ ਆਤਮਾ ਅਚੇਤ, ਅੰਤਰੁ ਪਰਤ ਸਿਮਰਤ ਪਛੁਤਾਤ ਹੈ॥੫੦੨॥**

***ਪਦ ਅਰਥ :*** ਜਲ ਮਧਿ—ਪਾਣੀ ਵਿਚ। ਪੁਨਿ—ਫਿਰ। ਬਨ—ਜੰਗਲ। ਮਹਾਤਮੈ—ਵਡਿਆਈ ਨੂੰ, ਮਹਿਮਾ ਨੂੰ। ਪਰ ਬਸ—ਪਰਾਏ (ਸ਼ਿਕਾਰੀ ਆਦਿ ਦੇ) ਵਸ। ਖਗ—ਪੰਛੀ। ਮ੍ਰਿਗ—ਹਿਰਨ, ਪਸ਼ੂ। ਅਕੁਲਾਤ ਹੈ—ਵਿਆਕਲ ਹੁੰਦਾ ਹੈ। ਪ੍ਰਿਅ ਸੰਗਮ—ਪਤੀ ਮਿਲਾਪ। ਸੁਖਹਿ—ਸੁਖ (ਦੀ ਮਹਿਮਾ) ਨੂੰ। ਤ੍ਰਿਆ—ਪਤਨੀ। ਬਿਰਹ ਬ੍ਰਿਥਾ—ਵਿਛੋੜੇ ਦੀ ਪੀੜਾ। ਬਿਲਲਾਤ ਹੈ—ਵਿਰਲਾਪ ਕਰਦੀ, ਰੋਂਦੀ ਕੀਰਨੇ ਪਾਂਦੀ। ਅਚੇਤ—ਚੇਤਨਾ ਰਹਿਤ, ਬੇ-ਸੁਰਤ। ਅੰਤਰ—ਵਖੇਵਾਂ, ਫ਼ਰਕ, ਵਿਥ। ਸਿਮਰਤ—ਯਾਦ ਕਰਨਾ, ਚਿੰਤਨ ਕਰਨਾ।

***ਅਰਥ :*** ਜਿਵੇਂ ਪਾਣੀ ਵਿਚ (ਤਾਰੀਆਂ ਲਾਂਦੀ) ਮੱਛੀ, ਪਾਣੀ ਦੇ ਮਹਾਤਮ ਨੂੰ ਨਹੀਂ ਜਾਣਦੀ, ਪਰ (ਓਦੋਂ ਪਤਾ ਲਗਦਾ ਹੈ ਜਦੋਂ) ਪਾਣੀ ਤੋਂ ਵਿਛੜੀ ਤੜਫ਼ ਤੜਫ਼ ਮਰ ਜਾਂਦੀ ਹੈ।

ਜਿਵੇਂ ਬਨ-ਜੰਗਲ ਵਿਚ ਵਸਦੇ ਪੰਛੀ ਤੇ ਹਿਰਨ ਨੂੰ ਜੰਗਲ ਦੀ ਵਡਿਆਈ ਦੀ ਸਾਰ ਨਹੀਂ ਹੁੰਦੀ, ਪਰ (ਸੋਝੀ ਓਦੋਂ ਆਉਂਦੀ ਹੈ ਜਦੋਂ) ਸ਼ਿਕਾਰੀ ਆਦਿ ਪਰਾਏ ਵਸ ਪੈ ਕੇ ਵਿਆਕਲ ਹੁੰਦਾ ਹੈ।

ਜਿਵੇਂ ਪਤੀ-ਮਿਲਾਪ ਦੇ ਸੁਖ ਦੀ ਮਹਿਮਾ ਨੂੰ ਪਤਨੀ ਨਹੀਂ ਜਾਣਿਆ ਕਰਦੀ, (ਪਰ ਹੋਸ਼ ਓਦੋਂ ਆਉਂਦੀ ਹੈ ਜਦੋਂ) ਪਤੀ ਦੇ ਵਿਛੜਨ 'ਤੇ ਵਿਜੋਗ ਦੀ ਪੀੜਾ ਨਾਲ ਰੋਂਦੀ ਕੀਰਨੇ ਪਾਂਦੀ ਹੈ।

ਇਸੇ ਤਰ੍ਹਾਂ ਸਤਿਗੁਰੂ ਦੀ ਚਰਨ ਸਰਨ (ਹਜ਼ੂਰੀ) ਵਿਚ ਵਸਦਿਆਂ ਜੀਵਾਤਮਾ ਬੇ-ਸੁਰਤ (ਉਨ੍ਹਾਂ ਦੀ ਮਹਾਨਤਾ ਤੋਂ ਅਨਜਾਣ) ਰਹਿੰਦਾ ਹੈ, ਪਰ ਜਦੋਂ ਵਖੇਵਾਂ (ਵਿਥ) ਪੈ ਜਾਵੇ ਤਾਂ ਯਾਦ ਕਰ ਕਰ ਪਛਤਾਂਦਾ ਹੈ।੫੦੨।

**ਭਗਤ ਵਛਲ ਸੁਨਿ ਹੋਤ ਨਿਰਾਸ ਰਿਦੈ, ਪਤਿਤ ਪਾਵਨ ਸੁਨਿ ਆਸਾ ਉਰਧਾਰਿ ਹੌਂ॥**
**ਅੰਤਰਜਾਮੀ ਸੁਨਿ ਕੰਪਤ ਹੌ ਅੰਤਰਗਤਿ, ਦੀਨ ਕੋ ਦਇਆਲ ਸੁਨਿ ਭੈ ਭ੍ਰਮ ਟਾਰਿ ਹੌਂ॥**
**ਜਲਧਰ ਸੰਗਮ ਕੈ ਅਫਲ ਸੇਂਬਲ ਦ੍ਰੁਮ, ਚੰਦਨ ਸੁਗੰਧ ਸਨਬੰਧ ਮਲਗਾਰ ਹੌਂ॥**
**ਅਪਨੀ ਕਰਨੀ ਕਰਿ ਨਰਕ ਹੂੰ ਨ ਪਾਵਉ ਠਉਰ, ਤੁਮਰੇ ਬਿਰਦ ਕਰਿ ਆਸਰੋ ਸਮ੍ਹਾਰ ਹੌਂ॥੫੦੩॥**

***ਪਦ ਅਰਥ :*** ਭਗਤ ਵਛਲ—ਭਗਤਾਂ ਦਾ ਪਿਆਰਾ। ਰਿਦੈ—ਹਿਰਦੇ ਵਿਚ। ਪਤਿਤ ਪਾਵਨ—ਪਾਪੀਆਂ ਨੂੰ ਪਵਿਤਰ ਕਰਨ ਵਾਲਾ। ਉਰ ਧਾਰਿ—ਹਿਰਦੇ ਵਿਚ ਵਸਾਉਣਾ, ਦ੍ਰਿੜ੍ਹ ਕਰਨਾ। ਅੰਤਰਜਾਮੀ—ਅੰਦਰ ਦੀਆਂ ਜਾਣਨ ਵਾਲਾ। ਅੰਤਰਗਤਿ—ਅੰਦਰੇ ਅੰਦਰ। ਭੈ ਭ੍ਰਮ—ਡਰ ਤੇ ਸ਼ੰਕੇ। ਟਾਰਿ ਹੌਂ—ਮੈਂ ਮਿਟਾਅ ਦੇਂਦਾ ਹਾਂ। ਜਲਧਰ—ਬੱਦਲ, ਬਾਰਸ਼। ਸੰਗਮ—ਮੇਲ, ਸੰਜੋਗ। ਅਫਲ—ਨਿਸਫਲ। ਸੇਂਬਲ ਦ੍ਰੁਮ—ਸਿੰਬਲ ਦਾ ਰੁਖ, ਜੋ ਸਿਧਾ ਲੰਮਾ ਤੇ ਮੋਟਾ ਹੁੰਦਾ ਹੈ। ਸਨਬੰਧ ਮਲਗਾਰ—ਮਲਯਾਗਰ ਚੰਦਨ ਦੇ ਮਿਲਾਪ ਨਾਲ। (ਮਲਯਾਗਰ—ਮਲਯ ਪਹਾੜ ਦਾ ਉੱਤਮ ਚੰਦਨ)। ਠਉਰ—ਥਾਂ, ਟਿਕਾਣਾ। ਬਿਰਦ—ਧਰਮ, ਮੁਢ-ਕਦੀਮਾਂ ਦਾ ਬਖ਼ਸ਼ਿੰਦ ਸੁਭਾਅ। ਸਮ੍ਹਾਰ ਹੌਂ—ਸੰਭਾਲਦਾ ਹਾਂ।

***ਅਰਥ :*** (ਹੇ ਪਾਰਬ੍ਰਹਮ ਰੂਪ ਸਤਿਗੁਰੂ!) ਜਦੋਂ ਆਪ ਨੂੰ ਭਗਤੀ ਕਰਨ ਵਾਲਿਆਂ ਦਾ ਪਿਆਰਾ ਸੁਣਦਾ ਹਾਂ ਤਾਂ (ਮੈਂ ਭਗਤੀ-ਹੀਣਾ) ਹਿਰਦੇ ਵਿਚ ਨਿਰਾਸ ਹੋ ਜਾਂਦਾ ਹਾਂ, ਪਰ ਪਤਿਤਾਂ-ਪਾਪੀਆਂ ਨੂੰ ਪਵਿਤਰ ਕਰਨ ਵਾਲਾ ਸੁਣ ਕੇ ਹਿਰਦੇ ਵਿਚ ਆਸ ਬੰਨ੍ਹ ਲੈਂਦਾ ਹਾਂ।

(ਮੈਂ ਪਤਿਤ-ਕਰਮੀ) ਜਦੋਂ ਆਪ ਨੂੰ ਦਿਲਾਂ ਅੰਦਰਲੀਆਂ ਜਾਣਨ ਵਾਲਾ ਸੁਣਦਾ ਹਾਂ ਤਾਂ ਅੰਦਰੇ ਅੰਦਰ ਕੰਬ ਉਠਦਾ ਹਾਂ, ਪਰ ਦੀਨਾਂ-ਦੁਖੀਆਂ 'ਤੇ ਵੀ ਦਇਆ ਕਰਨ ਵਾਲਾ ਸੁਣ ਕੇ ਡਰ-ਸੰਸੇ ਦੂਰ ਕਰ ਲੈਂਦਾ ਹਾਂ।

ਜਿਵੇਂ ਵਡੇ ਅਕਾਰ ਤੇ ਫੈਲਾਉ ਵਾਲਾ ਸਿੰਬਲ ਰੁਖ ਮੀਂਹ ਦੇ ਸੰਜੋਗ ਬਣਨ 'ਤੇ ਵੀ ਫਲ-ਰਹਿਤ (ਨਿਸਫਲ) ਰਹਿੰਦਾ ਹੈ, ਪਰ ਉਹ ਮਲਯਾਗਰ (ਉੱਤਮ) ਚੰਦਨ ਦੇ ਮੇਲ ਨਾਲ ਸੁਗੰਧੀ ਵਾਲਾ ਚੰਦਨ ਹੋ ਜਾਂਦਾ ਹੈ (ਇਉਂ ਹੀ ਮੈਂ ਹੰਕਾਰੀ ਤੇ ਮਾਇਆ-ਜਾਲ ਦਾ ਬਿਫਰਿਆ ਹੋਇਆ ਵੀ, ਮਹਾਨ ਉਤਮ ਚੰਦਨ ਸਮਾਨ ਸਤਿਗੁਰੂ ਦੇ ਮੇਲ ਨਾਲ ਸੁਗੰਧੀ ਵਾਲਾ ਹੋ ਸਕਦਾ ਹਾਂ)।

ਆਪਣੀ ਕਰਣੀ-ਕਰਤੂਤ ਕਰਕੇ ਤਾਂ ਮੈਂ ਨਰਕ ਵਿਚ ਵੀ ਥਾਂ ਨਹੀਂ ਲੈ ਸਕਦਾ, ਪਰ ਆਪ ਦੇ ਇਸ ਬਿਰਦ ਦਾ ਆਸਰਾ ਸੰਭਾਲ ਰਿਹਾ ਹਾਂ (ਕਿ ਆਪ ਪਤਿਤ ਪਾਵਨ ਹੋ, ਦੀਨ ਦਇਆਲ ਹੋ ਅਤੇ ਨਿਸਫਲਾਂ ਨੂੰ ਵੀ ਸੁਗੰਧਤ ਕਰਨ ਵਾਲੇ ਹੋ)।੫੦੩।

**ਜਉ ਹਮ ਅਧਮ ਕਰਮ ਕੈ ਪਤਿਤ ਭਏ, ਪਤਿਤ ਪਾਵਨ ਪ੍ਰਭ ਨਾਮ ਪ੍ਰਗਟਾਇਓ ਹੈ॥**
**ਜਉ ਭਏ ਦੁਖਿਤ ਅਰੁ ਦੀਨ ਪਰਚੀਨ ਲਗਿ, ਦੀਨ ਦੁਖ ਭੰਜਨ ਬਿਰਦੁ ਬਿਰਦਾਇਓ ਹੈ॥**
**ਜਉ ਗ੍ਰਸੇ ਅਰਕ-ਸੁਤ ਨਰਕ ਨਿਵਾਸੀ ਭਏ, ਨਰਕ ਨਿਵਾਰਨ ਜਗਤ ਜਸੁ ਗਾਇਓ ਹੈ॥**
**ਗੁਨ ਕੀਏ ਗੁਨ ਸਭ ਕੋਊ ਕਰੈ ਕ੍ਰਿਪਾ ਨਿਧਾਨ, ਅਵਗੁਨ ਕੀਏ ਗੁਨ ਤੋਹੀ ਬਨਿ ਆਇਓ ਹੈ॥੫੦੪॥**

***ਪਦ ਅਰਥ :*** ਅਧਮ—ਨੀਚ, ਬੁਰੇ। ਪਤਿਤ—ਧਰਮ ਕਰਮ ਤੋਂ ਡਿਗਿਆ ਹੋਇਆ, ਪਾਪੀ। ਪਤਿਤ ਪਾਵਨ—ਪਾਪੀਆਂ ਨੂੰ ਪਵਿਤਰ ਕਰਨ ਵਾਲਾ। ਦੁਖਿਤ—ਦੁਖੀ। ਦੀਨ—ਦਰਿਦਰੀ, ਗਰੀਬ, ਅਨਾਥ। ਪਰਚੀਨ ਲਗਿ—ਪੂਰਬਲੇ ਕਰਮਾਂ ਅਧੀਨ ਕਰਮ ਕਮਾਉਣ ਕਰਕੇ। ਦੀਨ ਦੁਖ ਭੰਜਨ—ਦੀਨਾਂ ਦੇ ਦੁਖ ਦੂਰ ਕਰਨ ਵਾਲਾ। ਬਿਰਦੁ—ਮੁਢ-ਕਦੀਮਾਂ ਦਾ ਬਖ਼ਸ਼ਿੰਦ ਸੁਭਾਅ। ਬਿਰਦਾਇਓ ਹੈ—ਉਜਾਗਰ ਕੀਤਾ ਹੈ। ਗ੍ਰਸੇ—ਘੇਰੇ ਹੋਏ, ਫੜੇ ਹੋਏ। ਅਰਕ-ਸੁਤ—ਸੂਰਜ ਦਾ ਪੁੱਤਰ, ਜਮ-ਰਾਜ। ਨਰਕ ਨਿਵਾਰਨ—ਨਰਕਾਂ ਤੋਂ ਛੁਟਕਾਰਾ ਦਿਵਾਉਣ ਵਾਲਾ। ਕ੍ਰਿਪਾ ਨਿਧਾਨ—ਕਿਰਪਾ ਦੇ ਭੰਡਾਰ।

***ਅਰਥ :*** ਜੇ ਅਸੀਂ ਨੀਚ ਤੇ ਬੁਰੇ ਕਰਮਾਂ ਕਰਕੇ ਧਰਮ ਕਰਮ ਤੋਂ ਡਿਗੇ ਹੋਏ ਪਾਪੀ ਹੋਏ ਹਾਂ ਤਾਂ ਹੇ ਪ੍ਰਭੂ! ਆਪ ਨੇ ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ਆਪਣਾ ਨਾਮ ਪ੍ਰਗਟਾਇਆ ਹੋਇਆ ਹੈ।

ਜੇ ਅਸੀਂ ਪੂਰਬਲੇ (ਕਰਮਾਂ ਅਧੀਨ ਨੀਚ) ਕਰਮ ਕਮਾਉਣ ਕਰਕੇ ਦੀਨ ਤੇ ਦੁਖੀ ਹੋਏ ਹਾਂ ਤਾਂ (ਹੇ ਪ੍ਰਭੂ!) ਆਪ ਨੇ ਦੀਨਾਂ ਦੇ ਦੁਖ ਦੂਰ ਕਰਨ ਦਾ ਆਪਣਾ ਬਿਰਦ ਉਜਾਗਰ ਕੀਤਾ ਹੋਇਆ ਹੈ।

ਜੇ ਅਸੀਂ (ਬੁਰੇ ਤੇ ਨੀਚ ਕਰਮਾਂ ਕਰਕੇ) ਜਮਰਾਜ ਗ੍ਰਸੇ ਹੋਏ ਨਰਕ-ਨਿਵਾਸੀ ਹੋ ਰਹੇ ਹਾਂ ਤਾਂ ਨਰਕਾਂ ਤੋਂ ਛੁਟਕਾਰਾ ਦਿਵਾਉਣ ਵਾਲਾ ਆਪ ਦਾ ਜਸ ਸਾਰਾ ਸੰਸਾਰ ਗਾ ਰਿਹਾ ਹੈ।

ਹੇ ਕਿਰਪਾ ਦੇ ਭੰਡਾਰ! (ਦੂਜਿਆਂ ਨਾਲ) ਸ਼ੁਭ ਗੁਣਾਂ ਦਾ ਵਰਤਾਰਾ ਕੀਤਿਆਂ ਤਾਂ ਹਰ ਕੋਈ ਸ਼ੁਭ ਗੁਣਾਂ ਦਾ ਵਰਤਾਉ ਕਰਦਾ ਹੈ, ਪਰ ਨੀਚ ਮੰਦੇ ਕਰਮ ਕੀਤਿਆਂ ਵੀ (ਅਸਾਂ ਮੰਦ-ਕਰਮੀਆਂ ਨਾਲ) ਸ਼ੁਭ ਗੁਣਾਂ ਦਾ ਵਰਤਾਉ ਕਰਨਾ (ਭਾਵ, ਕਿਰਪਾ ਦ੍ਰਿਸ਼ਟੀ ਦਾ ਵਰਤਾਵਾ ਕਰਨਾ) ਤੈਨੂੰ ਹੀ ਬਣ ਆਉਂਦਾ ਹੈ।੫੦੪।

**ਜੈਸੇ ਤਉ ਅਰੋਗ ਭੋਗ ਭੋਗਵੈ ਨਾਨਾ ਪ੍ਰਕਾਰ, ਬ੍ਰਿਥਾਵੰਤ ਖਾਨਿ ਪਾਨਿ ਰਿਦੈ ਨ ਹਿਤਾਵਈ॥**
**ਜੈਸੇ ਮਹਖੀ ਸਹਨ ਸੀਲ ਕੈ ਧੀਰਜ ਧੁਜਾ, ਅਜਿਆ ਮੈ ਤਨਕ ਕਲੇਜੋ ਨ ਸਮਾਵਈ॥**
**ਜੈਸੇ ਜਉਹਰੀ ਬਿਸਾਹੈ ਵੇਚੇ ਹੀਰਾ ਮਾਨਕਾਦਿ, ਰੰਕ ਪੈ ਨ ਰਾਖਿਓ ਪਰੈ ਜੋਗ ਨ ਜੁਗਾਵਈ॥**
**ਤੈਸੇ ਗੁਰ ਪਰਚੇ ਪਵਿਤ੍ਰ ਹੈ ਪੂਜਾ ਪ੍ਰਸਾਦਿ, ਅਪਚੁ ਅਪਰਚੇ ਦੁਸਹਿ ਦੁਖ ਪਾਵਈ॥੫੦੫॥**

***ਪਦ ਅਰਥ :*** ਅਰੋਗ—ਰੋਗ ਰਹਿਤ, ਨਵਾਂ ਨਰੋਆ। ਭੋਗ ਭੋਗਵੈ—ਪਦਾਰਥ ਖਾਂਦਾ ਹੈ। ਨਾਨਾ ਪ੍ਰਕਾਰ—ਕਈ ਤਰ੍ਹਾਂ ਦੇ। ਬ੍ਰਿਥਾਵੰਤ—ਰੋਗੀ ਮਨੁੱਖ। ਖਾਨਿ ਪਾਨਿ—ਖਾਣ ਪੀਣ ਲਈ। ਰਿਦੈ—ਹਿਰਦੇ ਵਿਚ। ਨ ਹਿਤਾਵਈ—ਹਿਤ (ਚਾਅ) ਨਹੀਂ ਹੁੰਦਾ। ਮਹਖੀ—ਮਹਿੰ। ਸਹਨ ਸੀਲ—ਸਹਿਣ ਕਰਨ ਵਾਲਾ ਸੁਭਾਅ। ਧੀਰਜ ਧੁਜਾ—ਵਡਾ ਧੀਰਜ। ਅਜਿਆ—ਬਕਰੀ। ਤਨਕ—ਰਤਾ ਜਿੰਨਾ। ਬਿਸਾਹੈ—ਖ਼ਰੀਦਦਾ ਹੈ। ਮਾਨਕਾਦਿ—ਮਾਣਕ ਆਦਿ ਕੀਮਤੀ ਰਤਨ। ਰੰਕ—ਗਰੀਬ, ਕੰਗਾਲ। ਜੋਗ ਨ ਜੁਗਾਵਈ—ਯੋਗਤਾ ਹੀ ਨਹੀਂ ਬਣ ਆਉਂਦੀ। ਗੁਰ ਪਰਚੇ—ਗੁਰੂ ਦੇ ਹੁਕਮ ਵਿਚ ਪਰਚਣ ਨਾਲ। ਅਪਚੁ—ਨਾ ਪਚਣ ਜੋਗ। ਅਪਰਚੇ—ਹੁਕਮ ਕਮਾਉਣ ਤੋਂ ਬੇਮੁਖ। ਦੁਸਹਿ—ਨਾ ਸਹਾਰਨ ਜੋਗ।

***ਅਰਥ :*** ਜਿਵੇਂ ਕਿ ਨਵਾਂ ਨਰੋਆ ਮਨੁੱਖ ਕਈ ਤਰ੍ਹਾਂ ਦੇ ਪਦਾਰਥ ਖਾਂਦਾ ਹੈ, ਪਰ ਰੋਗੀ ਮਨੁੱਖ ਦੇ ਮਨ ਵਿਚ ਖਾਣ ਪੀਣ ਲਈ ਕੋਈ ਚਾਅ ਨਹੀਂ ਹੁੰਦਾ (ਭਾਵ, ਉਸ ਨੂੰ ਕੁਝ ਚੰਗਾ ਨਹੀਂ ਲਗਦਾ)।

ਜਿਵੇਂ ਮਹਿੰ ਸਹਿਣ ਕਰਨ ਵਾਲੇ ਸੁਭਾਅ ਕਾਰਨ ਵੱਡੇ ਧੀਰਜ ਵਾਲੀ ਹੁੰਦੀ ਹੈ, ਪਰ ਉਸ ਜਿਹਾ ਧੀਰਜ ਰਤਾ ਜਿੰਨਾ ਵੀ ਬਕਰੀ ਦੇ ਹਿਰਦੇ ਵਿਚ ਨਹੀਂ ਸਮਾਇਆ ਹੁੰਦਾ।

ਜਿਵੇਂ ਜੌਹਰੀ ਹੀਰੇ ਮਾਣਕ ਆਦਿ ਕੀਮਤੀ ਰਤਨ ਪਦਾਰਥ ਖ਼ਰੀਦਦਾ ਵੇਚਦਾ ਹੈ, ਪਰ ਕਿਸੇ ਕੰਗਾਲ ਕੋਲ ਕੀਮਤੀ ਪਦਾਰਥ ਹੀਰਾ ਨਹੀਂ ਰਖਿਆ ਜਾ ਸਕਦਾ, ਉਸ ਕੋਲ ਅਜਿਹੇ ਪਦਾਰਥ ਨੂੰ ਰਖਣ ਦੀ ਯੋਗਤਾ ਹੀ ਨਹੀਂ ਹੁੰਦੀ।

ਇਸੇ ਤਰ੍ਹਾਂ ਜਿਹੜਾ ਗੁਰਸਿਖ ਗੁਰੂ ਦਾ ਹੁਕਮ (ਸੇਵਾ-ਸਿਮਰਨ) ਕਮਾਉਣ ਵਿਚ ਪਰਚਦਾ ਹੈ, ਉਸ ਲਈ ਪੂਜਾ ਦਾ ਪ੍ਰਸ਼ਾਦ ਛਕਣਾ ਪਵਿਤਰ ਹੈ, ਪਰ ਜਿਹੜਾ ਗੁਰੂ ਦੇ ਹੁਕਮ ਬਜਾਉਣ ਤੋਂ ਬੇਮੁਖ ਹੈ, ਉਹ ਪੂਜਾ ਦਾ ਪ੍ਰਸ਼ਾਦ ਨਹੀਂ ਪਚਾਅ ਸਕਦਾ। ਪੂਜਾ ਦਾ ਪ੍ਰਸ਼ਾਦ ਪਚਾਉਣਾ ਬਹੁਤ ਔਖਾ ਹੈ, ਜਿਸ ਕਰਕੇ ਖਾਣ ਵਾਲਾ ਦੁਖ ਪਾਉਂਦਾ ਹੈ।੫੦੫।

**ਜੈਸੇ ਬਿਖੁ ਤਨਕ ਹੀ ਖਾਤ ਮਰਿ ਜਾਤਿ ਤਾਤ, ਗਾਤਿ ਮੁਰਝਾਤ ਪ੍ਰਤਿਪਾਲੀ ਬਰਖਨ ਕੀ॥
ਮਹਿਖੀ ਦੁਹਾਇ ਦੂਧ ਰਾਖੀਐ ਭਾਂਜਨ ਭਰਿ, ਪਰਤਿ ਕਾਂਜੀ ਕੀ ਬੂੰਦ ਬਾਦਿ ਨ ਰਖਨ ਕੀ॥
ਜੈਸੇ ਕੋਟਿ ਭਾਰਿ ਤੂਲਿ ਰੰਚਕ ਚਿਨਗ ਪਰੇ, ਹੋਤ ਭਸਮਾਤ ਛਿਨ ਮੈ ਅਕਰਖਨ ਕੀ॥
ਤੈਸੇ ਪਰ-ਤਨ ਪਰ-ਧਨ ਦੂਖਨਾ ਬਿਕਾਰ ਕੀਏ, ਹਰੈ ਨਿਧਿ ਸੁਕ੍ਰਿਤ ਸਹਜ ਹਰਖਨ ਕੀ॥੫੦੬॥**

***ਪਦ ਅਰਥ :*** ਬਿਖੁ—ਜ਼ਹਿਰ। ਤਨਕ—ਰਤਾ ਜਿੰਨੀ। ਤਾਤ—ਤਤਕਾਲ, ਉਸੇ ਵਕਤ। ਗਾਤਿ—ਦੇਹੀ। ਪ੍ਰਤਿਪਾਲੀ ਬਰਖਨ ਕੀ—ਵਰ੍ਹਿਆਂ ਦੀ ਪਾਲੀ ਹੋਈ। ਮਹਿਖੀ—ਮਹਿੰ। ਦੁਹਾਇ—ਚੋ ਕੇ। ਭਾਂਜਨ—ਭਾਂਡਾ। ਬਾਦਿ—ਬਿਰਥਾ, ਫ਼ਜ਼ੂਲ, ਨਿਕੰਮੀ। ਕੋਟਿ—ਕਰੋੜਾਂ। ਭਾਰਿ—ਪੰਡਾਂ, ਭਰੀਆਂ। ਤੂਲਿ—ਰੂੰਈ। ਅਕਰਖਨ—ਖਿਚੀ (ਇਕੱਠੀ ਕੀਤੀ) ਹੋਈ। ਪਰ ਤਨ—ਪਰਾਈ ਇਸਤ੍ਰੀ ਜਾਂ ਪਰਾਏ ਮਰਦ ਦਾ ਸੰਗ। ਪਰ ਧਨ—ਪਰਾਇਆ ਧਨ ਚੁਰਾਣਾ। ਦੂਖਨਾ—ਦੂਸ਼ਨ, ਗੁਨਾਹ, ਪਾਪ। ਹਰੈ—ਨਸ ਜਾਂਦਾ ਹੈ। ਨਿਧਿ—ਖ਼ਜ਼ਾਨਾ, ਰਾਸ ਪੂੰਜੀ। ਸੁਕ੍ਰਿਤ—ਚੰਗੇ ਕੀਤੇ ਕੰਮ। ਸਹਜ—ਸ਼ਾਂਤੀ। ਹਰਖਨ—ਪ੍ਰਸੰਨਤਾ।

***ਅਰਥ :*** ਜਿਵੇਂ ਰਤਾ ਜਿੰਨੀ ਜ਼ਹਿਰ ਖਾਣ ਨਾਲ ਤਤ-ਛਿਨ ਮਰ ਜਾਈਦਾ ਹੈ ਅਤੇ ਵਰ੍ਹਿਆਂ ਦੀ ਪਾਲੀ ਹੋਈ ਦੇਹੀ ਕੁਮਲਾ ਜਾਂਦੀ ਹੈ।

(ਜਿਵੇਂ) ਮਹਿੰ ਚੋ ਕੇ ਦੁੱਧ ਦਾ ਭਾਂਡਾ ਭਰ ਕੇ ਰਖ ਦੇਈਏ ਤਾਂ ਉਸ ਵਿਚ ਕਾਂਜੀ ਦੀ ਇਕ ਬੂੰਦ ਪੈਣ ਨਾਲ ਉਹ ਬੇਅਰਥ ਹੋ ਜਾਂਦਾ ਹੈ ਅਤੇ ਰਖਣ ਜੋਗਾ ਨਹੀਂ ਰਹਿੰਦਾ।

ਜਿਵੇਂ ਕਰੋੜਾਂ ਪੰਡਾਂ ਇਕੱਠੀ ਕੀਤੀ ਹੋਈ ਰੂੰਈ ਵਿਚ ਰਤਾ ਜਿੰਨੀ ਅੱਗ ਦੀ ਚੰਗਿਆੜੀ ਪੈ ਜਾਏ ਤਾਂ ਉਹ ਥੋੜੇ ਸੰਮੇਂ ਵਿਚ ਸੜ ਕੇ ਸੁਆਹ ਹੋ ਜਾਂਦੀ ਹੈ।

ਤਿਵੇਂ ਪਰ-ਤਨ ਤੇ ਪਰ-ਧਨ ਨੂੰ ਗ੍ਰਹਿਣ ਕਰਨ ਦੇ ਵਿਕਾਰਾਂ ਤੇ ਪਾਪਾਂ ਨਾਲ, ਸ਼ੁਭ ਕਰਮਾਂ, ਸ਼ਾਂਤੀ ਅਤੇ ਪ੍ਰਸੰਨਤਾ ਦੀ ਰਾਸ-ਪੂੰਜੀ ਉਡ-ਪੁਡ ਜਾਂਦੀ ਹੈ।੫੦੬।

**ਚੰਦਨ ਸਮੀਪ ਬਸਿ ਬਾਂਸ ਮਹਿਮਾ ਨ ਜਾਨੀ, ਆਨ ਦ੍ਰੂਮ ਦੂਰਹੂ ਭਏ ਬਾਸਨ ਕੈ ਬੋਹੇ ਹੈ॥
ਦਾਦਰ ਸਰੋਵਰ ਮੈ ਜਾਨੀ ਨ ਕਮਲ ਗਤਿ, ਮਧੁਕਰ ਮਨ ਮਕਰੰਦ ਕੈ ਬਿਮੋਹੇ ਹੈ॥
ਤੀਰਥ ਬਸਤ ਬਗੁ ਮਰਮੁ ਨ ਜਾਨਿਓ ਕਛੁ, ਸਰਧਾ ਕੈ ਜਾਤ੍ਰਾ ਹੇਤ ਜਾਤ੍ਰੀ ਜਨ ਸੋਹੇ ਹੈ॥
ਨਿਕਟ ਬਸਤ ਮਮ ਗੁਰ ਉਪਦੇਸ ਹੀਨ, ਦੁਰੰਤਰਿ ਸਿਖਿ ਉਰ ਅੰਤਰਿ ਲੈ ਪੋਹੇ ਹੈ॥੫੦੭॥**

***ਅਰਥ :*** ਸਮੀਪ—ਨੇੜੇ। ਆਨ ਦ੍ਰੂਮ—ਹੋਰ ਬ੍ਰਿਛ। ਬਾਸਨ ਕੈ—ਸੁਗੰਧੀ ਨਾਲ। ਬੋਹੇ ਹੈ—ਸੁਗੰਧਤ ਹੁੰਦੇ ਹਨ। ਦਾਦਰ—ਡੱਡੂ। ਗਤਿ—ਸਾਰ, ਕਦਰ-ਕੀਮਤ। ਮਧੁਕਰ—ਭੌਰਾ। ਮਕਰੰਦ—ਪਰਾਜ, ਫੁੱਲ ਦੀ ਬਰੀਕ ਅੰਦਰਲੀ ਤਰੀਆਂ ਉਪਰ ਦੀ ਮਿੱਠੀ ਰਸ (ਧੂੜੀ)। ਬਿਮੋਹੇ—ਮੁਗਧ ਹੋਣਾ, ਮਸਤ ਹੋਣਾ। ਬਗੁ—ਬਗਲਾ। ਮਰਮੁ—ਭੇਤ। ਜਾਤ੍ਰਾ ਹੇਤ—ਯਾਤਰਾ ਵਾਸਤੇ। ਜਾਤ੍ਰੀ—ਯਾਤਰਾ ਕਰਨ ਵਾਲੇ। ਸੋਹੇ ਹੈ—ਸੋਭਾ ਪਾਉਂਦੇ ਹਨ। ਨਿਕਟ—ਨੇੜੇ। ਮਮ—ਮੈਂ। ਦੁਰੰਤਰਿ—ਦੂਰ ਦੁਰਾਡੇ। ਸਿਖਿ—ਸਿੱਖੀ, ਸਿਖ (ਬਹੁ-ਵਚਨ)। ਉਰ ਅੰਤਰਿ—ਹਿਰਦੇ ਵਿਚ। ਪੋਹੇ ਹੈ—ਪ੍ਰੋਂਦੇ ਹਨ।

***ਅਰਥ :*** ਚੰਦਨ ਦੇ ਨੇੜੇ ਵਸਦੇ, ਹੋਏ ਵੀ, ਬਾਂਸ ਨੇ (ਸੁਗੰਧੀ ਫੈਲਾਉਣ ਵਾਲੇ) ਚੰਦਨ ਦੀ ਵਡਿਆਈ ਨਾ ਜਾਣੀ, ਜਦ ਕਿ ਹੋਰ ਬ੍ਰਿਛ ਦੂਰ ਹੁੰਦੇ ਵੀ, ਉਸ ਦੀ ਸੁਗੰਧੀ ਨਾਲ ਸੁਗੰਧਤ ਹੋ ਜਾਂਦੇ ਹਨ।

ਸਰੋਵਰ ਵਿਚ ਰਹਿੰਦੇ ਹੋਇਆਂ ਵੀ, ਡੱਡੂ ਨੇ ਕਮਲ ਫੁੱਲ (ਦੇ ਗੁਣਾਂ) ਦੀ ਕਦਰ ਨਾ ਜਾਣੀ, ਜਦ ਕਿ (ਦੂਰ ਰਹਿੰਦੇ) ਭੌਰੇ ਦਾ ਮਨ ਕੌਲ ਫੁਲ ਦੀ ਮਿੱਠੀ ਸੁਗੰਧਤ ਧੂੜੀ ਉਤੇ ਮੋਹਿਆ ਰਹਿੰਦਾ ਹੈ।

ਤੀਰਥਾਂ ਉਤੇ ਵਸਦੇ ਬਗਲੇ ਨੇ, ਤੀਰਥਾਂ ਦੀ ਮਹਾਨਤਾ ਦਾ ਕੁਝ ਵੀ ਭੇਤ ਨਾ ਜਾਣਿਆ, ਜਦ ਕਿ ਸ਼ਰਧਾ-ਭਾਵਨਾ ਨਾਲ ਯਾਤਰਾ ਕਰਨ ਆਏ ਯਾਤਰੀ ਉਥੇ ਸੋਭਾ ਪਾਂਦੇ ਹਨ।

(ਇਸੇ ਤਰ੍ਹਾਂ ਬਾਂਸ, ਡੱਡੂ ਤੇ ਬਗਲੇ ਵਾਂਗ) ਮੈਂ ਨੇੜੇ ਵਸਦਿਆਂ ਵੀ ਗੁਰ-ਉਪਦੇਸ਼ ਕਮਾਉਣ ਤੋਂ ਹੀਣਾ ਹਾਂ, ਜਦ ਕਿ ਦੂਰ ਦੁਰਾਡੇ ਵਸਦੇ ਸਿਖ, ਗੁਰ-ਉਪਦੇਸ਼ ਲੈ ਕੇ ਹਿਰਦੇ ਵਿਚ ਪ੍ਰੋ ਲੈਂਦੇ ਹਨ।੫੦੭।

**ਜੈਸੇ ਪਰ ਦਾਰਾ ਕੋ ਦਰਸੁ ਦ੍ਰਿਗ ਦੇਖਿਓ ਚਾਹੈ, ਤੈਸੇ ਗੁਰ ਦਰਸਨ ਦੇਖਤ ਹੈ ਨ ਚਾਹ ਕੈ॥
ਜੈਸੇ ਪਰ ਨਿੰਦਾ ਸੁਨੈ ਸਾਵਧਾਨ ਸੁਰਤਿ ਕੈ, ਤੈਸੋ ਗੁਰ ਸਬਦ ਸੁਨੈ ਨ ਉਤਸਾਹ ਕੈ॥**

**ਜੈਸੇ ਪਰ ਦਰਬ ਹਰਨ ਕਉ ਚਰਨ ਧਾਵੈ, ਤੈਸੇ ਕੀਰਤਨ ਸਾਧ ਸੰਗਤਿ ਨ ਉਮਾਹ ਕੈ॥**
**ਉਲੂ ਕਾਗ ਨਾਗਿ ਧਿਆਨ ਖਾਨ ਪਾਨ ਕਉ ਨ ਜਾਨੈ, ਊਚ ਪਦੁ ਪਾਵੈ ਨਹੀ, ਨੀਚ ਪਦੁ ਗਾਹਕੈ॥੫੦੮॥**

***ਪਦ ਅਰਥ :*** ਪਰ ਦਾਰਾ—ਪਰਾਈ ਇਸਤ੍ਰੀ। ਦਰਸੁ—ਰੂਪ। ਦ੍ਰਿਗ—ਅੱਖਾਂ। ਸਾਵਧਾਨ—ਇਕਾਗਰ ਹੋ ਕੇ। ਸੁਰਤਿ—ਕੰਨਾਂ ਦੀ ਸ੍ਰੋਤ। ਪਰ ਦਰਬ—ਦੂਜੇ ਦਾ ਧਨ। ਹਰਨ—ਹਰਾਉਣਾ, ਠਗਣਾ। ਧਾਵੈ—ਜਾਂਦਾ ਹੈ। ਕਾਗ—ਕਾਂ। ਨਾਗਿ—ਨਾਗਿਨ, ਸਪਣੀ। ਗਾਹਕੈ—ਗਾਹਕ, ਖ਼ੀਦਣ ਵਾਲਾ, ਚਾਹੁਣ ਵਾਲਾ।

***ਅਰਥ :*** ਜਿਸ ਤਰ੍ਹਾਂ (ਭੁਲੜ ਜੀਵ) ਅਖਾਂ ਨਾਲ ਪਰ-ਇਸਤ੍ਰੀ ਦਾ ਰੂਪ ਚਾਹ ਨਾਲ ਵੇਖਣਾ ਚਾਹੁੰਦਾ ਹੈ, ਉਸ ਤਰ੍ਹਾਂ ਦੀ ਚਾਹਨਾ ਨਾਲ ਸਤਿਗੁਰੂ ਦਾ ਦਰਸ਼ਨ ਨਹੀਂ ਲੋਚਦਾ।

ਜਿਸ ਤਰ੍ਹਾਂ (ਸੰਸਾਰੀ ਮਨੁੱਖ) ਦੂਜੇ ਦੀ ਨਿੰਦਿਆ ਕੰਨਾਂ ਦੀ ਸ੍ਰੋਤ ਨਾਲ ਸਾਵਧਾਨ ਹੋ ਕੇ ਸੁਣਦਾ ਹੈ ਉਸ ਤਰ੍ਹਾਂ ਦੇ ਉਤਸ਼ਾਹ ਨਾਲ ਗੁਰ-ਸ਼ਬਦ ਨੂੰ ਨਹੀਂ ਸੁਣਦਾ।

ਜਿਵੇਂ (ਮਾਇਆ-ਗ੍ਰਸਿਆ ਪ੍ਰਾਣੀ) ਦੂਜੇ ਦਾ ਧਨ ਠਗਣ ਲਈ ਪੈਰਾਂ ਨਾਲ (ਚਲ ਕੇ) ਜਾਂਦਾ ਹੈ, ਉਸ ਤਰ੍ਹਾਂ ਦੇ ਉਮਾਹ ਨਾਲ ਸਾਧ ਸੰਗਤਿ ਵਿਚ ਕੀਰਤਨ ਸੁਣਨ ਲਈ (ਚਲ ਕੇ) ਨਹੀਂ ਜਾਂਦਾ।

(ਜਿਵੇਂ) ਹਨੇਰੇ ਦਾ ਵਾਸੀ ਉੱਲੂ ਸੂਰਜ ਦੀ ਮਹਾਨਤਾ ਨਹੀਂ ਜਾਣਦਾ, ਗੰਦਗੀ ਖਾਣ ਵਾਲਾ ਕਾਂ ਕਪੂਰ ਆਦਿ ਸੁਗੰਧਤ ਪਦਾਰਥਾਂ ਨੂੰ ਨਹੀਂ ਜਾਣਦਾ ਅਤੇ ਜ਼ਹਿਰ-ਭਰੀ ਸਪਣੀ ਅੰਮ੍ਰਿਤ ਸਮਾਨ ਦੁੱਧ ਦੇ ਪੀਣ ਖਾਣ ਨੂੰ ਨਹੀਂ ਜਾਣਦੀ, (ਤਿਵੇਂ ਮੈਂ ਨੀਚ ਉੱਲੂ ਵਾਂਗ ਸਤਿਗੁਰੂ-ਸੂਰਜ ਦੇ ਪ੍ਰਕਾਸ਼ ਦੀ ਕਦਰ-ਕੀਮਤ ਨਹੀਂ ਜਾਣਦਾ ਅਤੇ ਕਾਂ ਵਾਂਗ ਸਤਿਗੁਰੂ ਦੇ ਉੱਤਮ ਸੁਗੰਧਤ ਗੁਣਾਂ ਦੇ ਅਤੇ ਸਪਣੀ ਵਾਂਗ ਅੰਮ੍ਰਿਤ-ਨਾਮ ਦੇ ਭੋਗਣ-ਭੁੰਚਣ ਦੀ ਸੋਝੀ ਨਹੀਂ ਰਖਦਾ, ਜਿਸ ਕਰਕੇ) ਉੱਚ ਆਤਮ ਪਦ ਨੂੰ ਪ੍ਰਾਪਤ ਨਹੀਂ ਹੋ ਸਕਦਾ, ਕਿਉਂਕਿ (ਨੀਵੇਂ ਕਰਮਾਂ ਕਰਕੇ) ਮੈਂ ਨੀਚ ਪਦ ਨੂੰ ਵਿਹਾਝਣ ਵਾਲਾ ਹਾਂ।੫੦੮।

**ਜੈਸੇ ਰੈਨਿ ਸਮੈ ਸਬ ਲੋਗ ਮੈ ਸੰਜੋਗ ਭੋਗ, ਚਕਈ ਬਿਓਗ ਸੋਗ ਭਾਗ ਹੀਨ ਜਾਨੀਐ॥**
**ਜੈਸੇ ਦਿਨਕਰਿ ਕੈ ਉਦੋਤਿ ਜੋਤਿ ਜਗਮਗ, ਉਲੂ ਅੰਧ ਕੰਧ ਪਰਚੀਨ ਉਨਮਾਨੀਐ॥**
**ਸਰਵਰ ਸਰਿਤਾ ਸਮੁੰਦਰ ਜਲ ਪੂਰਨ ਹੈ, ਤ੍ਰਿਖਾਵੰਤ ਚਾਤ੍ਰਿਕ ਰਹਤ ਬਕਬਾਨੀਐ॥**
**ਤੈਸੇ ਮਿਲਿ ਸਾਧ ਸੰਗਿ ਸਕਲ ਸੰਸਾਰੁ ਤਰਿਓ, ਮੋਹਿ ਅਪਰਾਧੀ ਅਪਰਾਧਨ ਬਿਹਾਨੀਐ॥੫੦੯॥**

***ਪਦ ਅਰਥ :*** ਰੈਨਿ—ਰਾਤ। ਸੰਜੋਗ—ਮਿਲਾਪ। ਭੋਗ—ਅਨੰਦ ਲੈਣਾ, ਸੁਖ ਮਾਣਨਾ। ਚਕਈ—ਚਕਵੀ ਜੋ ਰਾਤ ਵੇਲੇ ਆਪਣੇ ਪਿਆਰੇ ਤੋਂ ਵਿਛੜ ਜਾਂਦੀ ਹੈ। ਬਿਓਗ—ਵਿਛੋੜਾ। ਸੋਗ—ਦੁਖ। ਦਿਨਕਰਿ—ਸੂਰਜ। ਉਦੋਤਿ—ਪ੍ਰਕਾਸ਼। ਜੋਤਿ—ਜੋਤੀ, ਚਾਨਣ। ਅੰਧ ਕੰਧ ਪਰਚੀਨ—ਪੁਰਾਣੀਆਂ ਕੰਧਾਂ ਦੀਆਂ ਹਨੇਰੀਆਂ ਥਾਵਾਂ। ਉਨਮਾਨੀਐ—ਵੀਚਾਰੀਦਾ ਹੈ, ਵੇਖੀਦਾ ਹੈ। ਸਰਵਰ—ਸਰੋਵਰ, ਤਲਾਬ। ਸਰਿਤਾ—ਨਦੀਆਂ। ਪੂਰਨ—ਭਰਪੂਰ। ਤ੍ਰਿਖਾਵੰਤ ਰਹਤ—ਪਿਆਸਾ ਰਹਿੰਦਾ ਹੈ। ਚਾਤ੍ਰਿਕ—ਪਪੀਹਾ। ਬਕਬਾਨੀਐ—ਪੁਕਾਰਦਾ, ਕੂਕਦਾ ਹੈ। ਅਪਰਾਧੀ—ਪਾਪੀ। ਅਪਰਾਧਨ—ਪਾਪਾਂ ਵਿਚ। ਬਿਹਾਨੀਐ—ਬੀਤ ਰਹੀ ਹੈ।

***ਅਰਥ :*** ਜਿਵੇਂ ਰਾਤ ਵੇਲੇ ਸਭ ਲੋਕ (ਆਪੋ ਆਪਣੇ ਪਿਆਰਿਆਂ ਨਾਲ) ਮਿਲ ਕੇ ਸੁਖ-ਅਨੰਦ ਮਾਣਦੇ ਹਨ, ਪਰ ਚਕਵੀ (ਰਾਤ ਸਮੇਂ) ਪਤੀ-ਵਿਛੋੜੇ ਦੇ ਦੁਖ ਵਿਚ ਭਾਗ-ਹੀਣ ਜਾਣੀ ਜਾਂਦੀ ਹੈ।

ਜਿਵੇਂ ਸੂਰਜ ਦੇ ਪ੍ਰਕਾਸ਼ ਹੋਣ 'ਤੇ ਚਾਨਣ ਜਗਮਗਾ ਉਠਦਾ ਹੈ, ਪਰ ਉੱਲੂ ਪੁਰਾਣੀਆਂ ਕੰਧਾਂ ਵਾਲੀਆਂ ਹਨੇਰੀਆਂ ਥਾਵਾਂ ਵਿਚ (ਲੁਕਿਆ) ਵੇਖੀਦਾ ਹੈ।

ਸਰੋਵਰ, ਨਦੀਆਂ ਅਤੇ ਸਮੁੰਦਰ ਪਾਣੀ ਨਾਲ ਭਰੇ ਹੁੰਦੇ ਹਨ, ਪਰ (ਮੀਂਹ ਨੂੰ ਤਰਸਦਾ ਪ੍ਰਿਉ ਪ੍ਰਿਉ) ਕੂਕਦਾ ਪਪੀਹਾ ਪਿਆਸਾ ਹੀ ਰਹਿੰਦਾ ਹੈ।

ਤਿਵੇਂ ਸਤਿਗੁਰੂ ਦੀ ਹਜ਼ੂਰੀ ਵਿਚ ਜੁੜੀ ਸੰਗਤਿ ਨਾਲ ਮਿਲ ਕੇ ਸਾਰਾ ਜਗਤ ਸੰਸਾਰ-ਸਾਗਰ ਤੋਂ ਤਰ ਰਿਹਾ ਹੈ, ਪਰ ਮੈਂ ਪਾਪੀ ਦੀ (ਉਮਰਾ) ਪਾਪ-ਕਰਮਾਂ ਵਿਚ ਹੀ ਬੀਤ ਰਹੀ ਹੈ।੫੦੯।

**ਜੈਸੇ ਫਲ ਫੂਲਹਿ ਲੈ ਜਾਇ ਬਨਰਾਇ ਪ੍ਰਤਿ, ਕਰੈ ਅਭਿਮਾਨੁ ਕਹੋ ਕੈਸੇ ਬਨਿ ਆਵੈ ਜੀ॥**
**ਜੈਸੇ ਮੁਕਤਾਹਲ ਸਮੁੰਦ੍ਰਹਿ ਦਿਖਾਵੈ ਜਾਇ, ਬਾਰ ਬਾਰ ਹੀ ਸਰਾਹੈ ਸੋਭਾ ਤਉ ਨ ਪਾਵੈ ਜੀ॥**

**ਜੈਸੇ ਕਨੀ ਕੰਚਨ ਸੁਮੇਰ ਸਨਮੁਖ ਰਾਖਿ, ਮਨ ਮੈ ਗਰਬੁ ਕਰੈ ਬਾਵਰੋ ਕਹਾਵੈ ਜੀ॥**
**ਤੈਸੇ ਗਿਆਨ ਧਿਆਨ ਠਾਨਿ ਪ੍ਰਾਨ ਦੈ ਰੀਝਾਇਓ ਚਾਹੈ, ਪ੍ਰਾਨਪਤਿ ਸਤਿਗੁਰ ਕੈਸੇ ਕੈ ਰੀਝਾਵੈ ਜੀ॥੫੧੦॥**

***ਪਦ ਅਰਥ :*** ਫਲ ਫੂਲਹਿ ਲੈ—ਫਲਾਂ ਫੁਲਾਂ ਨੂੰ ਲੈ ਕੇ। ਬਨਰਾਇ—ਜੰਗਲ ਦਾ ਰਾਜਾ। ਪ੍ਰਤਿ—ਨੂੰ, ਤਾਈਂ। ਅਭਿਮਾਨੁ—ਹੰਕਾਰ। ਮੁਕਤਾਹਲ—ਮੋਤੀ। ਸਰਾਹੈ—ਸ਼ਲਾਘਾ ਕਰਦਾ ਹੈ। ਕਨੀ ਕੰਚਨ—ਸੋਨੇ ਦੀ ਛੋਟੀ ਜਿਹੀ ਟੁਕੜੀ। ਸੁਮੇਰ—ਸੋਨੇ ਦਾ (ਕਿਹਾ ਜਾਂਦਾ) ਪਰਬਤ। ਸਨਮੁਖ—ਸਾਹਮਣੇ। ਗਰਬੁ—ਗੁਮਾਨ, ਹੰਕਾਰ। ਬਾਵਰੋ—ਪਾਗਲ, ਸ਼ੁਦਾਈ। ਠਾਨਿ—ਰਚਣਾ, ਦਿਖਾਵਾ ਕਰਨਾ। ਪ੍ਰਾਨਪਤਿ—ਪ੍ਰਾਣਾਂ ਦਾ ਪਤੀ, ਸੁਆਮੀ।

***ਅਰਥ :*** ਜਿਵੇਂ ਕੋਈ ਕੁਝ ਫਲ ਫੁਲ ਲੈ ਕੇ (ਫਲਾਂ ਫੁਲਾਂ ਨਾਲ ਭਰਪੂਰ) ਜੰਗਲ ਦੇ ਰਾਜੇ ਨੂੰ ਭੇਟ ਕਰਨ ਜਾਏ ਤੇ ਉਸ ਭੇਟਾ ਦਾ ਹੰਕਾਰ ਕਰੇ ਤਾਂ ਉਹ ਕਿਵੇਂ ਚੰਗਾ ਲਗ ਸਕਦਾ ਹੈ ?

ਜਿਵੇਂ ਕੋਈ ਕੁਝ ਮੋਤੀ ਲੈ ਕੇ (ਮੋਤੀਆਂ ਦੇ ਭੰਡਾਰ) ਸਮੁੰਦਰ ਨੂੰ ਜਾ ਵਿਖਾਵੇ ਅਤੇ (ਆਪਣੇ ਮੋਤੀਆਂ ਦੀ) ਬਾਰ ਬਾਰ ਸ਼ਲਾਘਾ ਕਰੇ ਤਾਂ ਉਹ ਸ਼ੋਭਾ ਨਹੀਂ ਪਾਉਂਦਾ।

ਜਿਵੇਂ ਕੋਈ ਸੋਨੇ ਦੀ ਨਿੱਕੀ ਜਿਹੀ ਟੁਕੜੀ (ਸੋਨ-ਪਰਬਤ) ਸੁਮੇਰ ਸਾਹਮਣੇ ਭੇਟ ਰਖ ਕੇ ਮਨ ਵਿਚ (ਉਸ ਭੇਟਾ ਦਾ) ਅਭਿਮਾਨ ਕਰੇ ਤਾਂ ਉਹ ਸ਼ੁਦਾਈ ਕਹਾਉਂਦਾ ਹੈ।

ਇਸੇ ਤਰ੍ਹਾਂ ਕੋਈ ਗਿਆਨ ਧਿਆਨ (ਦੀਆਂ ਗੱਲਾਂ) ਕਰ ਕੇ ਪ੍ਰਾਣ ਅਰਪਣ ਕਰ ਦੇਣ ਦੇ ਦਿਖਲਾਵੇ ਰਾਹੀਂ (ਪ੍ਰਾਣਪਤੀ ਸਤਿਗੁਰੂ ਨੂੰ) ਰੀਝਾਉਣਾ ਚਾਹੇਂ ਤਾਂ ਉਹ ਪ੍ਰਾਣਾਂ ਦੇ ਸੁਆਮੀ ਸਤਿਗੁਰੂ ਨੂੰ ਕਿਵੇਂ ਰਿਝਾ ਸਕਦਾ ਹੈ ? ।੫੧੦।

**ਜੈਸੇ ਚੋਆ ਚੰਦਨ ਅਉ ਧਾਨ ਪਾਨ ਬੇਚਨ ਕਉ, ਪੂਰਬ ਦਿਸਾ ਲੈ ਜਾਇ ਕੈਸੇ ਬਨਿ ਆਵੈ ਜੀ॥**
**ਪਛਮ ਦਿਸਾ ਦਾਖ ਦਾਰਮ ਲੈ ਜਾਇ ਜੈਸੇ, ਮ੍ਰਿਗ-ਮਦ ਕੇਸਰ ਲੈ ਉਤਰਹਿ ਧਾਵੈ ਜੀ॥**
**ਦਖਨ ਦਿਸਾ ਲੈ ਜਾਇ ਲਾਇਚੀ ਲਵੰਗ ਲਾਦਿ, ਬਾਦਿ ਆਸਾ ਉਦਮ ਹੈ ਬਿੜਤੋ ਨ ਪਾਵੈ ਜੀ॥**
**ਤੈਸੇ ਗੁਨ ਨਿਧਿ ਗੁਰ ਸਾਗਰ ਕੈ ਬਿਦਿਮਾਨ, ਗਿਆਨ ਗੁਨ ਪ੍ਰਗਟਿ ਕੈ ਬਾਵਰੋ ਕਹਾਵੈ ਜੀ॥੫੧੧॥**

***ਪਦ ਅਰਥ :*** ਚੋਆ—ਅਤਰ। ਧਾਨ—ਧਾਈਂ, ਚੌਲ। ਪਾਨ—ਪਾਨ ਦੇ ਪੱਤੇ। ਦਿਸਾ—ਪਾਸਾ, ਤਰਫ਼। ਦਾਖ—ਅੰਗੂਰ। ਦਾਰਮ—ਅਨਾਰ। ਮ੍ਰਿਗ-ਮਦ—ਹਿਰਨ ਦੀ ਧੁਨੀ 'ਚੋਂ ਉਪਜਣ ਵਾਲੀ ਕਸਤੂਰੀ। ਉਤਰਹਿ—ਉਤਰਾਖੰਡ ਵਲ। ਧਾਵੈ—ਜਾਂਦਾ ਹੈ। ਲਵੰਗ—ਲੌਂਗ। ਲਾਦਿ—ਲੱਦ ਕੇ। ਬਾਦਿ—ਬੇਅਰਥ, ਫ਼ਜ਼ੂਲ। ਬਿੜਤੋ—ਵਾਧਾ, ਲਾਭ, ਫ਼ਾਇਦਾ। ਗੁਨ ਨਿਧਿ—ਗੁਣਾਂ ਦਾ ਖ਼ਜ਼ਾਨਾ, ਭੰਡਾਰ। ਗੁਰ ਸਾਗਰ—ਸਮੁੰਦਰ ਵਾਂਗ ਅਤਿ ਗੰਭੀਰ ਤੇ ਅਥਾਹ ਸਤਿਗੁਰੂ। ਬਿਦਿਮਾਨ—ਵਿਦਯਮਾਨ, ਪ੍ਰਗਟ, ਮੌਜੂਦ, ਹਾਜ਼ਰ, ਸਨਮੁਖ। ਬਾਵਰੋ—ਪਾਗਲ, ਕਮਲਾ, ਸ਼ੁਦਾਈ।

***ਅਰਥ :*** ਜਿਵੇਂ ਕੋਈ (ਪੂਰਬ ਦਿਸ਼ਾ ਦੀਆਂ ਵਸਤੂਆਂ) ਅਤਰ, ਚੰਦਨ, ਧਾਈਂ (ਚੌਲ) ਅਤੇ ਪਾਨ ਵੇਚਣ ਲਈ ਪੂਰਬ ਪਾਸੇ ਵਲ ਲੈ ਜਾਵੇ ਤਾਂ ਕਿਵੇਂ (ਲਾਭ) ਹੋ ਸਕਦਾ ਹੈ ?

ਜਿਵੇਂ ਕੋਈ (ਪੱਛਮ ਦਿਸ਼ਾ ਦੀ ਉਪਜ) ਅੰਗੂਰ ਤੇ ਅਨਾਰ ਪੱਛਮ ਦੇਸ਼ਾਂ ਵਲ ਲੈ ਜਾਵੇ ਅਤੇ (ਉਤਰਾਖੰਡ ਹਿਮਾਲਾ ਪਰਬਤ ਵਾਲੇ ਪਾਸੇ ਦੀਆਂ ਵਸਤੂਆਂ) ਕਸਤੂਰੀ ਤੇ ਕੇਸਰ ਉੱਤਰ ਵਲ ਨੂੰ ਲੈ ਤੁਰੇ (ਤਾਂ ਕੀ ਲਾਭ) ?

(ਜਿਵੇਂ ਦਖਣੀ ਮੁਲਕਾਂ ਦੀਆਂ ਵਸਤੂਆਂ) ਲਾਚੀ ਤੇ ਲੌਂਗ ਲੱਦ ਕੇ ਕੋਈ ਦੱਖਣ ਪਾਸੇ ਲੈ ਜਾਏ ਤਾਂ ਉਸ ਦਾ ਉੱਦਮ ਤੇ (ਲਾਭ ਖਟਣ ਦੀ) ਆਸਾ ਬੇਅਰਥ ਹੈ, ਉਸ ਨੂੰ ਕੋਈ ਵਾਧਾ ਜਾਂ ਫ਼ਾਇਦਾ ਨਹੀਂ ਹੋ ਸਕਦਾ।

ਇਸੇ ਤਰ੍ਹਾਂ ਗੁਣਾਂ ਦੇ ਭੰਡਾਰ ਅਤੇ ਸਮੁੰਦਰ ਵਾਂਗ ਅਥਾਹ ਤੇ ਗੰਭੀਰ ਗਿਆਨ ਦੇ ਸਮੁੰਦਰ ਸਤਿਗੁਰੂ ਦੇ ਸਨਮੁਖ (ਅਗਿਆਨੀ ਮਨੁੱਖ) ਗਿਆਨ ਦੇ ਗੁਣਾਂ ਨੂੰ ਪ੍ਰਗਟਾਉਣ ਨਾਲ ਪਾਗਲ ਹੀ ਅਖਵਾਏਗਾ।੫੧੧।

**ਚਲਨੀ ਮੈ ਜੈਸੇ ਦੇਖੀਅਤ ਹੈ ਅਨੇਕ ਛਿਦ੍ਰ, ਕਰੈ ਕਰਵਾ ਕੀ ਨਿੰਦਾ ਕੈਸੇ ਬਨਿ ਆਵੈ ਜੀ॥**
**ਬਿਰਖ ਬਬੂਰ ਭਰਪੂਰ ਬਹੁ ਸੂਰਨ ਸੈ, ਕਮਲੈ ਕਟੀਲੋ ਕਹੈ ਕਾਹੂ ਨ ਸੁਖਾਵੈ ਜੀ॥**
**ਜੈਸੇ ਉਪਹਾਸੁ ਕਰੈ ਬਾਇਸੁ ਮਰਾਲ ਪ੍ਰਤਿ, ਛਾਡਿ ਮੁਕਤਾਹਲ ਦੁਰਗੰਧ ਲਿਵ ਲਾਵੈ ਜੀ॥**
**ਤੈਸੇ ਹਉ ਮਹਾ ਅਪ੍ਰਾਧੀ ਅਪਰਾਧ ਭਰਿਓ, ਸਕਲ ਸੰਸਾਰ ਕੋ ਬਿਕਾਰ ਮੋਹਿ ਭਾਵੈ ਜੀ॥੫੧੨॥**

***ਪਦ ਅਰਥ :*** ਚਲਨੀ—ਛਾਨਣੀ। ਛਿਦ੍ਰ—ਛੇਕ। ਕਰਵਾ—(ਟੂਟੀ ਵਾਲਾ) ਮਿੱਟੀ ਦਾ ਲੋਟਾ। ਬਿਰਖ ਬਬੂਰ—ਕਿੱਕਰ ਦਾ

ਬ੍ਰਿਛ। ਸੂਰਨ ਸੈ—ਕੰਡਿਆਂ ਨਾਲ। ਕਮਲੈ—ਕੌਲ ਫੁਲ ਨੂੰ। ਕਟੀਲੋ ਕਹੈ—ਕੰਡਿਆਂ ਵਾਲਾ ਆਖੇ (ਨੋਟ: ਕਮਲ ਦੀ ਨਾਲ 'ਤੇ ਸੂਖਮ ਜਿਹੇ ਕੰਡੇ ਹੁੰਦੇ ਹਨ)। ਉਪਹਾਸੁ—ਮਖ਼ੌਲ। ਬਾਇਸੁ—ਕਾਂ। ਮਰਾਲ ਪ੍ਰਤਿ—ਹੰਸ ਪ੍ਰਤੀ, ਹੰਸ ਨੂੰ। ਮੁਕਤਾਹਲ—ਮੋਤੀ। ਦੁਰਗੰਧ—ਗੰਦਗੀ। ਲਿਵ—ਧਿਆਨ, ਰੁਚੀ। ਬਿਕਾਰ—ਵਿਕਾਰ, ਐਬ, ਦੋਸ਼, ਪਾਪ ਕਰਮ। ਭਾਵੈ—ਭਾਉਂਦਾ ਹੈ, ਸੁਖਾਂਦਾ ਹੈ।

***ਅਰਥ :*** ਜਿਵੇਂ ਛਾਨਣੀ ਵਿਚ ਅਨੇਕਾਂ ਹੀ ਛੇਕ ਵੇਖੀਦੇ ਹਨ, ਪਰ ਜੇ (ਉਹ ਛਾਨਣੀ) ਮਿੱਟੀ ਦੇ ਲੋਟੇ ਦੀ ਨਿੰਦਿਆ ਕਰੇ ਤਾਂ ਉਹ ਕਿਵੇਂ ਸੋਭਾ ਪਾ ਸਕਦੀ ਹੈ?

(ਜਿਵੇਂ) ਬੇਅੰਤ ਕੰਡਿਆਂ ਨਾਲ ਭਰਪੂਰ ਕਿੱਕਰ ਦਾ ਰੁਖ ਕਮਲ ਫੁਲ ਨੂੰ ਕੰਡਿਆਂ ਵਾਲਾ ਆਖੇ ਤਾਂ (ਉਸ ਦਾ ਇਹ ਆਖਿਆ) ਕਿਸੇ ਨੂੰ ਚੰਗਾ ਨਹੀਂ ਲਗਦਾ।

ਜਿਵੇਂ ਮੋਤੀਆਂ ਨੂੰ ਛਡ ਕੇ ਗੰਦਗੀ ਵਲ ਰੁਚੀ ਰਖਣ ਵਾਲਾ ਕਾਂ (ਮਾਨ ਸਰਵੋਰ 'ਤੇ ਮੋਤੀ ਚੁਗਣ ਵਾਲੇ) ਹੰਸ ਨੂੰ ਮਖ਼ੌਲ ਕਰੇ (ਤਾਂ ਇਹ ਉਸ ਦਾ ਮੈਲਾਪਣ ਹੈ)।

ਇਸੇ ਤਰ੍ਹਾਂ ਪਾਪਾਂ ਨਾਲ ਭਰਿਆ ਹੋਇਆ ਮੈਂ ਮਹਾਨ ਪਾਪੀ ਹਾਂ, ਮੈਨੂੰ ਸਾਰੇ ਸੰਸਾਰ ਦੀ ਨਿੰਦਿਆ ਕਰਨ ਦਾ ਪਾਪ-ਕਰਮ ਹੀ ਸੁਖਾਂਦਾ ਹੈ।੫੧੨।

**ਆਪਦਾ ਅਧੀਨ ਜੈਸੇ ਦੁਖਿਤ ਦੁਹਾਗਨਿ ਕੋ, ਸਹਜਿ ਸੁਹਾਗ ਨ ਸੁਹਾਗਨਿ ਕੋ ਭਾਵਈ॥**
**ਬਿਰਹਨੀ ਬਿਰਹ ਬਿਓਗ ਮੈ ਸੰਜੋਗਨਿ ਕੋ, ਸੁੰਦਰ ਸਿੰਗਾਰ ਅਧਿਕਾਰੁ ਨ ਸੁਹਾਵਈ॥**
**ਜੈਸੇ ਤਨ ਮਾਂਝਿ ਬਾਂਝਿ ਰੋਗ ਸੋਗ ਸੰਸੋ ਸ੍ਰਮ, ਸਉਤ ਕੋ ਸੁਤਹਿ ਪੇਖਿ ਮਹਾਂ ਦੁਖ ਪਾਵਈ॥**
**ਤੈਸੇ ਪਰ-ਤਨ ਧਨ ਦੂਖਨ ਤ੍ਰਿਦੋਖ ਮਮ, ਸਾਧਨ ਕੋ ਸੁਕ੍ਰਿਤ ਨ ਹਿਰਦੈ ਹਿਤਾਵਈ॥੫੧੩॥**

***ਪਦ ਅਰਥ :*** ਆਪਦਾ—ਬਿਪਤਾ, ਮੁਸੀਬਤ। ਦੁਖਿਤ—ਦੁਖੀ। ਦੁਹਾਗਨਿ—ਪਤੀ ਦੀ ਤਿਆਗੀ ਇਸਤ੍ਰੀ। ਸਹਜਿ—ਸੁਭਾਵਕ, ਭਲਾ ਬਿਉਹਾਰ। ਸੁਹਾਗ—ਪਤੀ-ਮਿਲਾਪ ਦਾ ਸੁਖ। ਬਿਰਹਨੀ—ਪਤੀ ਤੋਂ ਵਿਛੜੀ ਹੋਈ। ਬਿਰਹ—ਵਿਛੋੜੇ ਦਾ ਦੁਖ। ਬਿਓਗ—ਵਿਛੋੜਾ। ਮੈ—ਵਿਚ, ਨਾਲ। ਸੰਜੋਗਨਿ—ਪਤੀ ਨੂੰ ਮਿਲੀ ਹੋਈ। ਅਧਿਕਾਰੁ—ਰੁਤਬਾ, ਪਦਵੀ, ਹੱਕ। ਸੁਹਾਵਈ—ਸੁਖਾਂਦਾ। ਤਨ ਮਾਂਝਿ—ਸਰੀਰ ਵਿਚ। ਬਾਂਝਿ—ਸੰਤਾਨ ਪੈਦਾ ਕਰਨ ਤੋਂ ਵਾਂਝੀ। ਸੋਗ—ਰੰਜ। ਸੰਸੋ—ਸੰਸਾ, ਫ਼ਿਕਰ। ਸ੍ਰਮ—ਥਕੇਵਾਂ। ਸਉਤ—ਸਉਂਕਣ। ਸੁਤਹਿ—ਪੁੱਤਰ ਨੂੰ। ਪੇਖਿ—ਵੇਖ ਕੇ। ਪਰ ਤਨ—ਪਰਾਈ ਇਸਤ੍ਰੀ। ਪਰ ਧਨ—ਪਰਾਇਆ ਧਨ। ਪਰ ਦੂਖਨ—ਪਰਾਈ ਨਿੰਦਾ। ਤ੍ਰਿਦੋਖ—ਤਿੰਨ ਦੋਖ, ਕਲੰਕ, ਤਪਦਿਕ ਰੋਗ। ਮਮ—ਮੇਰੇ ਵਿਚ। ਸਾਧਨ ਕੋ—ਗੁਰਸਿੱਖਾਂ ਸੰਤਾਂ ਦੀ। ਸੁਕ੍ਰਿਤ—ਸੁਕੀਰਤੀ, ਸ਼ੋਭਾ-ਵਡਿਆਈ। ਹਿਤਾਵਈ—ਪਿਆਰੀ ਲਗਦੀ।

***ਅਰਥ :*** ਜਿਵੇਂ ਮੁਸੀਬਤ-ਮਾਰੀ ਪਤੀ ਦੀ ਛਡੀ ਹੋਈ ਦੁਖੀ ਇਸਤ੍ਰੀ ਨੂੰ (ਪਤੀ ਨੂੰ ਪਿਆਰੀ) ਸੁਹਾਗਣ ਇਸਤ੍ਰੀ ਦੇ ਪਤੀ-ਮਿਲਾਪ ਦਾ ਸਹਜ-ਸੁਹਾਗ ਭਾਉਂਦਾ ਨਹੀਂ।

(ਜਿਵੇਂ) ਵਿਛੋੜੇ ਅਤੇ ਵਿਛੋੜੇ ਦੀ ਪੀੜਾ ਨਾਲ ਪਤੀ ਤੋਂ ਵਿਛੜੀ ਇਸਤ੍ਰੀ ਨੂੰ, ਪਤੀ ਨਾਲ ਮਿਲੀ ਹੋਈ ਇਸਤ੍ਰੀ ਦਾ ਸੁੰਦਰ ਸ਼ਿੰਗਾਰ ਅਤੇ ਪ੍ਰਾਪਤ ਹੱਕ ਸੁਖਾਂਦਾ ਨਹੀਂ।

ਜਿਵੇਂ ਸਰੀਰ ਵਿਚ ਬਾਂਝ ਰੋਗ ਹੋਣ ਕਾਰਨ, ਗ਼ਮ ਅਤੇ ਚਿੰਤਾ-ਫ਼ਿਕਰ ਕਰਕੇ ਅੱਕੀ ਥੱਕੀ ਇਸਤ੍ਰੀ ਆਪਣੀ ਸਉਂਕਣ ਦਾ ਪੁੱਤਰ ਵੇਖ ਕੇ ਬਹੁਤ ਦੁਖੀ ਹੁੰਦੀ ਹੈ।

ਇਸੇ ਤਰ੍ਹਾਂ ਹੀ ਮੇਰੇ ਵਿਚ ਪਰਾਈ ਇਸਤ੍ਰੀ ਤੇ ਪਰਾਏ ਧਨ ਦੀ ਤੱਕ ਅਤੇ ਪਰਾਈ ਨਿੰਦਾ—ਇਨ੍ਹਾਂ ਤਿੰਨਾਂ ਦੋਖਾਂ ਦਾ ਤਪਦਿਕ ਰੋਗ ਵਸ ਰਿਹਾ ਹੈ, ਜਿਸ ਕਰਕੇ (ਸਤਿਗੁਰੂ ਦੇ ਪਿਆਰੇ) ਗੁਰਸਿਖ-ਸੰਤਾਂ ਦੀ ਸੋਭਾ-ਵਡਿਆਈ ਮੇਰੇ ਹਿਰਦੇ ਵਿਚ ਚੰਗੀ ਨਹੀਂ ਲਗਦੀ।੫੧੩।

**ਜਲ ਸੈ ਨਿਕਾਸਿ ਮੀਨੁ ਰਾਖੀਐ ਪਟੰਬਰ ਮੈ, ਬਿਨੁ ਜਲ ਤਲਫ ਤਜਤ ਪ੍ਰਿਅ ਪ੍ਰਾਨ ਹੈ॥**
**ਬਨ ਸੈ ਪਕਰਿ ਪੰਛੀ ਪਿੰਜਰੀ ਮੈ ਰਾਖੀਐ ਤਉ, ਬਿਨੁ ਬਨ ਮਨ ਉਨਮਨੋ ਉਨਮਾਨ ਹੈ॥**
**ਭਾਮਨੀ ਭਤਾਰਿ ਬਿਛੁਰਤ ਅਤਿ ਛੀਨ ਦੀਨ, ਬਿਲਖ ਬਦਨ ਤਾਹਿ ਭਵਨ ਭਇਆਨ ਹੈ॥**
**ਤੈਸੇ ਗੁਰਸਿਖ ਬਿਛੁਰਤ ਸਾਧ ਸੰਗਤਿ ਸੈ, ਜੀਵਨ ਜਤਨ ਬਿਨੁ ਸੰਗਤਿ ਨ ਆਨ ਹੈ॥੫੧੪॥**

***ਪਦ ਅਰਥ :*** ਨਿਕਾਸਿ—ਨਿਕਾਲ ਕੇ, ਕਢ ਕੇ। ਮੀਨੁ—ਮੱਛੀ। ਪਟੰਬਰ—ਰੇਸ਼ਮੀ ਕਪੜਾ। ਬਿਨੁ ਜਲ ਪ੍ਰਿਅ—ਪਿਆਰੇ

ਪਾਣੀ ਤੋਂ ਬਿਨਾਂ। ਪਿੰਜਰੀ—ਸੋਹਣਾ ਜਿਹਾ ਪਿੰਜਰਾ। ਉਨਮਨੋ—ਉਦਾਸ, ਵਿਆਕੁਲ। ਉਨਮਾਨ ਹੈ—ਵਿਚਾਰੀਦਾ ਹੈ, ਵੇਖੀਦਾ ਹੈ। ਭਾਮਨੀ—ਸੁੰਦਰ ਇਸਤ੍ਰੀ। ਭਤਾਰਿ—ਪਤੀ ਤੋਂ। ਛੀਨ—ਕਮਜ਼ੋਰ। ਦੀਨ—ਆਤੁਰ। ਬਿਲਖ—ਹੈਰਾਨ ਪ੍ਰੇਸ਼ਾਨ। ਬਦਨ—ਚਿਹਰਾ, ਮੁਖੜਾ। ਭਵਨ—ਘਰ। ਭਇਆਨ—ਡਰਾਉਣਾ, ਭਿਆਨਕ। ਜੀਵਨ ਜਤਨ—ਜੀਣ ਦਾ ਮਨੋਰਥ। ਨ ਆਨ—ਨਹੀਂ ਹੋਰ।

***ਅਰਥ :*** (ਜਿਵੇਂ) ਮੱਛੀ ਪਾਣੀ ਵਿਚੋਂ ਕਢ ਕੇ ਭਾਵੇਂ ਰੇਸ਼ਮੀ ਕਪੜੇ ਵਿਚ ਰਖ ਦੇਈਏ, ਪਰ ਉਹ ਆਪਣੇ ਪਿਆਰੇ ਪਾਣੀ ਤੋਂ ਬਿਨਾਂ ਤੜਫ਼ ਤੜਫ਼ ਕੇ ਪ੍ਰਾਣ ਤਿਆਗ ਦਿੰਦੀ ਹੈ।

(ਜਿਵੇਂ) ਪੰਛੀ ਨੂੰ ਜੰਗਲ 'ਚੋਂ ਪਕੜ ਕੇ (ਸੋਹਣੇ ਭੋਜਨ ਰਖ ਕੇ) ਸੁੰਦਰ ਪਿੰਜਰੇ ਵਿਚ ਬੰਦ ਕਰ ਦੇਈਏ ਤਾਂ ਉਸ ਦਾ ਮਨ ਜੰਗਲ ਤੋਂ ਬਿਨਾਂ ਉਦਾਸ ਤੇ ਵਿਆਕੁਲ ਵੇਖੀਦਾ ਹੈ।

(ਜਿਵੇਂ) ਸੁੰਦਰ ਇਸਤ੍ਰੀ ਪਤੀ ਤੋਂ ਵਿਛੜ ਕੇ ਬਹੁਤ ਕਮਜ਼ੋਰ ਤੇ ਆਤੁਰ ਹੋ ਜਾਂਦੀ ਹੈ, ਚਿਹਰਾ ਹੈਰਾਨ-ਪ੍ਰੇਸ਼ਾਨ ਦਿਸਦਾ ਹੈ ਅਤੇ ਉਸ ਨੂੰ ਆਪਣਾ ਘਰ-ਬਾਰ ਡਰਾਉਣਾ ਲਗਦਾ ਹੈ।

ਇਸੇ ਤਰ੍ਹਾਂ ਸਾਧੂ-ਸਤਿਗੁਰੂ ਦੀ ਸੰਗਤਿ ਤੋਂ ਵਿਛੜ ਕੇ ਗੁਰੂ ਕਾ ਸਿਖ (ਤੜਫਦਾ, ਵਿਲਕਦਾ, ਬੇਹਾਲ ਤੇ ਪ੍ਰੇਸ਼ਾਨ ਰਹਿੰਦਾ) ਹੈ, ਸਾਧੂ-ਸਤਿਗੁਰੂ ਦੀ ਸੰਗਤਿ ਬਿਨਾਂ ਉਸ ਦੇ ਜੀਣ ਦਾ ਹੋਰ ਕੋਈ ਮਨੋਰਥ ਨਹੀਂ ਹੁੰਦਾ।੫੧੪।

**ਜੈਸੇ ਟੂਟੇ ਨਾਗ-ਬੇਲ ਸੈ ਬਿਦੇਸ ਜਾਤਿ, ਸਲਿਲ ਸੰਜੋਗ ਚਿਰੰਕਾਲ ਜੁਗਵਤ ਹੈ॥**
**ਜੈਸੇ ਕੂੰਜ ਬਚਰਾ ਤਿਆਗਿ ਦਿਸੰਤਰਿ ਜਾਤਿ, ਸਿਮਰਤ ਚਿਤਿ ਨਿਰਬਿਘਨ ਰਹਤ ਹੈ॥**
**ਗੰਗੋਦਿਕ ਜੈਸੇ ਭਰਿ ਭਾਂਜਨ ਲੈ ਜਾਤਿ ਜਾਤ੍ਰੀ, ਸੁਜਸੁ ਅਧਾਰ ਨਿਰਮਲ ਨਿਬਹਤ ਹੈ॥**
**ਤੈਸੇ ਗੁਰ ਚਰਨ ਸਰਨਿ ਅੰਤਰਿ ਸਿਖ, ਸਬਦੁ ਸੰਗਤਿ ਗੁਰ ਧਿਆਨ ਕੈ ਜੀਅਤ ਹੈ॥੫੧੫॥**

***ਪਦ ਅਰਥ :*** ਨਾਗ ਬੇਲ—ਪਾਨਾਂ ਦੀ ਵੇਲ। ਸੈ—ਤੋਂ। ਬਿਦੇਸ—ਪਰਦੇਸ। ਸਲਿਲ—ਪਾਣੀ। ਸੰਜੋਗ—ਮੇਲ, ਸੰਬੰਧ। ਚਿਰੰਕਾਲ—ਕਾਫ਼ੀ ਸਮੇਂ ਤਕ। ਜੁਗਵਤ—ਯੋਗਤਾਵੰਤ, ਵਰਤਣ ਲਾਇਕ। ਬਚਰਾ—ਬੱਚੇ। ਦਿਸੰਤਰਿ—ਪਰਦੇਸ ਵਿਚ। ਸਿਮਰਤ ਚਿਤਿ—ਚਿਤ ਵਿਚ ਚਿਤਵਨ ਕਰਦੀ ਹੈ। ਗੰਗੋਦਿਕ—ਗੰਗ-ਉਦਿਕ, ਗੰਗਾ ਦਾ ਜਲ। ਭਾਂਜਨ—ਭਾਂਡੇ। ਜਾਤ੍ਰੀ—ਯਾਤਰੂ। ਸੁਜਸੁ—ਉਤਮ ਜਸ, ਕੀਰਤੀ। ਨਿਬਹਤ ਹੈ—ਟਿਕਿਆ ਰਹਿੰਦਾ ਹੈ। ਅੰਤਰਿ—ਵਿਥ ਕਰ ਕੇ।

***ਅਰਥ :*** ਜਿਵੇਂ ਪਾਨ ਦੇ ਪੱਤੇ ਨਾਗ-ਬੇਲ ਨਾਲੋਂ ਟੁਟ ਕੇ ਪਰਦੇਸਾਂ ਨੂੰ ਜਾਂਦੇ ਹਨ, ਪਰ ਪਾਣੀ ਦੇ ਸੰਜੋਗ (ਗਿਲੇ ਕਪੜੇ ਵਿਚ ਰਖਣ) ਕਰਕੇ ਉਹ ਬਹੁਤ ਸਮੇਂ ਤਕ ਵਰਤਣ ਯੋਗ ਰਹਿੰਦੇ ਹਨ।

ਜਿਵੇਂ ਕੂੰਜ ਆਪਣੇ ਬੱਚਿਆਂ ਨੂੰ (ਕਿਸੇ ਟਿਕਾਣੇ 'ਤੇ) ਛਡ ਕੇ ਪਰਦੇਸ ਵਿਚ ਜਾਂਦੀ ਹੈ ਤਾਂ ਚਿਤ ਵਿਚ (ਬੱਚਿਆਂ ਵਲ ਧਿਆਨ ਜੋੜ ਕੇ) ਉਨ੍ਹਾਂ ਨੂੰ ਸਿਮਰਦੀ ਹੈ, ਜਿਸ ਦੇ ਤੁਫ਼ੈਲ ਉਹ ਨਿਰਘਿਵਨ ਪਲਦੇ ਹਨ (ਮਰਦੇ ਨਹੀਂ)।

ਜਿਵੇਂ ਯਾਤਰੀ ਲੋਕ ਗੰਗਾ ਨਦੀ ਦਾ ਜਲ ਭਾਂਡਿਆਂ ਵਿਚ ਭਰ ਕੇ ਲੈ ਜਾਂਦੇ ਹਨ, ਉੱਤਮ ਕੀਰਤੀ ਕਰਕੇ ਉਹ (ਕਿੰਨਾ ਚਿਰ) ਨਿਰਮਲ ਟਿਕਿਆ ਰਹਿੰਦਾ ਹੈ।

ਤਿਵੇਂ ਹੀ ਗੁਰਸਿਖ ਦੀ ਸਤਿਗੁਰੂ ਦੀ ਚਰਨ ਸ਼ਰਨ (ਹਜ਼ੂਰੀ ਤੋਂ) ਵਿਥ ਪੈ ਜਾਣ 'ਤੇ, ਉਹ ਸਤਸੰਗ, ਗੁਰ-ਸ਼ਬਦ (ਨਾਮ-ਸਿਮਰਨ) ਅਤੇ ਗੁਰੂ-ਚਰਨਾਂ ਵਿਚ ਸੁਰਤਿ ਜੋੜਨ ਦੇ ਆਸਰੇ ਸੁਰਜੀਤ ਰਹਿੰਦਾ ਹੈ।੫੧੫।

**ਜੈਸੇ ਬਿਨੁ ਪਵਨ ਕਵਨ ਗੁਨ ਚੰਦਨ ਸੈ, ਬਿਨੁ ਮਲਿਆਗਰ ਪਵਨ ਕਤ ਬਾਸਿ ਹੈ॥**
**ਜੈਸੇ ਬਿਨੁ ਬੈਦ ਅਵਖਦ ਗੁਨ ਗੋਪਿ ਹੋਤ, ਅਵਖਦ ਬਿਨੁ ਬੈਦ ਰੋਗਹਿ ਨ ਗ੍ਰਾਸ ਹੈ॥**
**ਜੈਸੇ ਬਿਨੁ ਬੋਹਿਥ ਨ ਪਾਰਿ ਪਰੈ ਖੇਵਟ ਸੈ, ਖੇਵਟ ਬਿਹੂੰਨ ਕਤ ਬੋਹਿਥ ਬਿਸ੍ਵਾਸੁ ਹੈ॥**
**ਤੈਸੋ ਗੁਰ ਨਾਮ ਬਿਨੁ ਗੰਮ ਨ ਪਰਮ ਪਦੁ, ਬਿਨੁ ਗੁਰ ਨਾਮ ਨਿਹਕਾਮ ਨ ਪ੍ਰਗਾਸ ਹੈ॥੫੧੬॥**

***ਪਦ ਅਰਥ :*** ਪਵਨ—ਹਵਾ। ਮਲਿਆਗਰ—ਦੱਖਣ ਦੇਸ ਵਿਚਲੇ ਮਲਯ ਪਹਾੜ ਤੇ ਉਪਜਿਆ ਉੱਤਮ ਚੰਦਨ, ਬਾਵਨ ਚੰਦਨ। ਬਾਸਿ—ਵਾਸ਼ਨਾ, ਸੁਗੰਧੀ। ਅਵਖਦ—ਦਵਾਈ। ਗੋਪਿ—ਲੁਕਣਾ। ਗ੍ਰਾਸ—ਦੂਰ ਕਰਨਾ। ਬੋਹਿਥ—ਜਹਾਜ਼। ਖੇਵਟ—ਮਲਾਹ। ਬਿਸ੍ਵਾਸੁ—ਭਰੋਸਾ। ਗੰਮ—ਪਹੁੰਚ। ਨਿਹਕਾਮ—ਸੰਸਾਰਕ ਕਾਮਨਾ ਤੋਂ ਮੁਕਤ ਕਰਨ ਵਾਲਾ। ਪ੍ਰਗਾਸ—ਪ੍ਰਕਾਸ਼।

**ਅਰਥ :** ਜਿਵੇਂ ਹਵਾ ਤੋਂ ਬਿਨਾਂ ਚੰਦਨ ਤੋਂ ਕੋਈ (ਸੁਗੰਧੀ ਦਾ) ਗੁਣ ਨਹੀਂ (ਲੈ ਸਕਦਾ) (ਭਾਵ, ਉਹ ਕਿਸੇ ਨੂੰ ਸੁਗੰਧੀ ਨਹੀਂ ਦੇ ਸਕਦਾ) ਅਤੇ ਬਿਨਾਂ ਬਾਵਨ-ਚੰਦਨ ਦੇ ਹਵਾ ਵਿਚ ਕਿਵੇਂ ਸੁਗੰਧੀ ਆ ਸਕਦੀ ਹੈ।

ਜਿਵੇਂ ਵੈਦ ਤੋਂ ਬਿਨਾਂ ਦਵਾਈ ਦਾ ਗੁਣ ਲੁਕਿਆ ਰਹਿੰਦਾ ਹੈ ਅਤੇ ਦਵਾਈ ਤੋਂ ਬਿਨਾਂ ਵੈਦ ਰੋਗ ਦੂਰ ਨਹੀਂ ਕਰ ਸਕਦਾ।

ਜਿਵੇਂ ਜਹਾਜ਼ ਤੋਂ ਬਿਨਾਂ ਮਲਾਹ ਪਾਸੋਂ (ਸਮੁੰਦਰ ਤੋਂ) ਕੋਈ ਪਾਰ ਨਹੀਂ ਹੋ ਸਕਦਾ ਅਤੇ ਮਲਾਹ ਤੋਂ ਬਿਨਾਂ ਜਹਾਜ਼ ਦਾ ਕਿਵੇਂ ਭਰੋਸਾ ਹੋ ਸਕਦਾ ਹੈ।

ਤਿਵੇਂ ਸਤਿਗੁਰੂ ਦੇ (ਬਖ਼ਸ਼ੇ) ਨਾਮ ਤੋਂ ਬਿਨਾਂ (ਪ੍ਰਭੂ-ਪ੍ਰਾਪਤੀ ਦਾ) ਮਹਾਨ ਪਦ ਪ੍ਰਾਪਤ ਨਹੀਂ ਹੋ ਸਕਦਾ ਅਤੇ ਸਤਿਗੁਰੂ ਦੇ ਬਖ਼ਸ਼ੇ, ਦੁਨੀਆਵੀ ਕਾਮਨਾਂ ਤੋਂ ਖ਼ਲਾਸੀ ਕਰਾਉਣ ਵਾਲੇ ਨਾਮ ਤੋਂ ਬਿਨਾਂ (ਅੰਤਰ-ਆਤਮੇ) ਗਿਆਨ-ਪ੍ਰਕਾਸ਼ ਨਹੀਂ ਹੋ ਸਕਦਾ।੫੧੬।

**ਜੈਸੇ ਕਾਚੋ ਪਾਰੋ ਖਾਤ ਉਪਜੈ ਬਿਕਾਰ ਗਾਤਿ, ਰੋਮ ਰੋਮ ਕੈ ਪਿਰਾਤਿ ਮਹਾ ਦੁਖ ਪਾਈਐ ॥**
**ਜੈਸੇ ਤਉ ਲਸਨ ਖਾਏ ਮੋਨਿ ਕੈ ਸਭਾ ਮੈ ਬੈਠੇ, ਪ੍ਰਗਟੈ ਦੁਰਗੰਧ ਨਾਹਿ ਦੁਰਤਿ ਦੁਰਾਈਐ ॥**
**ਜੈਸੇ ਮਿਸਟਾਨ ਪਾਨਿ ਸੰਗਮ ਕੈ ਮਾਖੀ ਲੀਲੇ, ਹੋਤ ਉਕਲੇਦ ਖੇਦੁ ਸੰਕਟ ਸਹਾਈਐ ॥**
**ਤੈਸੇ ਹੀ ਅਪਰਚੇ ਪਿੰਡ ਸਿਖਨ ਕੀ ਭਿਖਿਆ ਖਾਏ, ਅੰਤ ਕਾਲ ਭਾਰੀ ਹੋਇ ਜਮਲੋਕ ਜਾਈਐ ॥੫੧੭॥**

***ਪਦ ਅਰਥ :*** ਉਪਜੈ—ਪੈਦਾ ਹੁੰਦਾ ਹੈ। ਬਿਕਾਰ—ਰੋਗ। ਗਾਤਿ—ਸਰੀਰ ਵਿਚ। ਰੋਮ ਰੋਮ ਕੈ—ਅੰਗ ਅੰਗ ਵਿਚ। ਪਿਰਾਤਿ—ਪੀੜਾ ਹੋਣੀ। ਲਸਨ—ਥੂਮ। ਮੋਨਿ ਕੈ—ਚੁਪ ਧਾਰ ਕੇ। ਦੁਰਗੰਧ—ਬਦਬੋ, ਭੈੜੀ ਵਾਸ਼ਨਾ। ਦੁਰਤਿ—ਲੁਕਾਇਆਂ। ਦੁਰਾਈਐ—ਛੁਪਾ ਸਕੀਦਾ ਹੈ। ਮਿਸਟਾਨ—ਮਿੱਠਾ ਭੋਜਨ। ਪਾਨਿ ਸੰਗਮ—ਖਾਣ ਦੇ ਨਾਲ। ਲੀਲੇ—ਨਿਗਲਣਾ। ਉਕਲੇਦ—ਕੈ, ਉਲਟੀ, ਉਪਰਛਲ। ਖੇਦੁ—ਦੁਖ। ਸੰਕਟ—ਕਲੇਸ਼। ਅਪਰਚੇ—(ਗੁਰੂ ਦੀ) ਪਰਤੀਤੀ ਤੋਂ ਅੰਜਾਣ, ਅਗਿਆਨੀ। ਪਿੰਡ—ਸਰੀਰ, ਮਨੁੱਖ। ਭਿਖਿਆ—ਸਤਿਗੁਰੂ ਪ੍ਰਤੀ ਅਰਪਣ ਕੀਤੀ ਭੇਟ, ਕਾਰ ਭੇਟ। ਭਾਰੀ—ਭਾਰੀ (ਕਸ਼ਟ)। ਜਮਲੋਕ—ਜਮਪੁਰੀ।

***ਅਰਥ :*** ਜਿਵੇਂ ਕੱਚਾ ਪਾਰਾ ਖਾਧਿਆਂ ਸਰੀਰ ਵਿਚ ਅਜਿਹਾ ਰੋਗ ਪੈਦਾ ਹੋ ਜਾਂਦਾ ਹੈ ਜਿਸ ਕਰਕੇ ਅੰਗ ਅੰਗ ਵਿਚ ਪੀੜਾ ਹੋਣ ਨਾਲ ਦੁਖ ਪਾਈਦਾ ਹੈ।

ਜਿਵੇਂ ਕਿ ਥੂਮ ਖਾ ਕੇ ਸਭਾ ਵਿਚ ਭਾਵੇਂ ਕੋਈ ਚੁਪ ਧਾਰ ਕੇ ਜਾ ਬਹੇ ਤਾਂ ਵੀ ਉਸ ਖਾਧੇ ਦੀ ਮੰਦੀ ਵਾਸ਼ਨਾ ਲੁਕਾਇਆਂ ਲੁਕ ਨਹੀਂ ਸਕਦੀ।

ਜਿਵੇਂ ਮਿੱਠਾ ਪਦਾਰਥ ਖਾਣ ਦੇ ਨਾਲ (ਕੋਈ ਜੀਵ) ਮੱਖੀ ਨਿਗਲ ਲਵੇ ਤਾਂ ਉਪਰਛਲ ਹੋ ਜਾਂਦੀ ਹੈ (ਖ਼ਾਧਾ ਪੀਤਾ ਬਾਹਰ ਆ ਜਾਂਦਾ ਹੈ) ਅਤੇ ਉਹ ਬੜਾ ਦੁਖ ਤੇ ਕਲੇਸ਼ ਸਹਾਰਦਾ ਹੈ।

ਇਸੇ ਤਰ੍ਹਾਂ ਅਗਿਆਨੀ ਮਨੁੱਖ ਗੁਰਸਿੱਖਾਂ ਦੀ ਸਤਿਗੁਰੂ ਪ੍ਰਤੀ ਅਰਪਣ ਕੀਤੀ ਭੇਟਾ ਖਾਂਦਾ ਹੈ, ਉਸ ਨੂੰ ਅੰਤ ਸਮੇਂ ਭਾਰੀ ਕਸ਼ਟ ਹੁੰਦਾ ਹੈ ਅਤੇ ਜਮ-ਲੋਕ (ਭਾਵ, ਜਮਾਂ ਦੇ ਵਸ) ਵਿਚ ਜਾਣਾ ਪੈਂਦਾ ਹੈ।੫੧੭।

**ਜੈਸੇ ਮੇਘ ਬਰਖਤ ਹਰਖਤਿ ਹੈ ਕ੍ਰਿਸਾਨ, ਬਿਲਖ ਬਦਨ ਲੋਧਾ ਲੋਨ ਗਰਿ ਜਾਤਿ ਹੈ ॥**
**ਜੈਸੇ ਪਰਫੁਲਿਤ ਹੁਇ ਸਕਲ ਬਨਾਸਪਤੀ, ਸੁਕਤ ਜਵਾਸੋ ਆਕ-ਮੂਲ ਮੁਰਝਾਤ ਹੈ ॥**
**ਜੈਸੇ ਖੇਤ ਸਰਵਰ ਪੂਰਨ ਕਿਰਖ ਜਲ, ਊਚ ਥਲ ਕਾਲਰ ਨ ਜਲ ਠਹਿਰਾਤ ਹੈ ॥**
**ਗੁਰ ਉਪਦੇਸ ਪਰਵੇਸ ਗੁਰਸਿਖ ਰਿਦੈ, ਸਾਕਤ ਸਕਤਿ ਮਨਿ ਸੁਨਿ ਸਕੁਚਾਤ ਹੈ ॥੫੧੮॥**

***ਪਦ ਅਰਥ :*** ਮੇਘ—ਬੱਦਲ, ਵਰਖਾ। ਬਰਖਤ—ਵਸਣ ਨਾਲ। ਹਰਖਤਿ—ਪ੍ਰਸੰਨ, ਖ਼ੁਸ਼ ਹੁੰਦਾ ਹੈ। ਕ੍ਰਿਸਾਨ—ਵਾਹੀ ਕਰਨ ਵਾਲਾ। ਬਿਲਖ—ਪ੍ਰੇਸ਼ਾਨ, ਵਿਆਕਲ। ਬਦਨ—ਚਿਹਰਾ। ਲੋਧਾ—ਜੁਲਾਹਿਆ। ਲੋਨ—ਲੂਣ। ਗਰ ਜਾਤ ਹੈ—ਗਲ ਜਾਂਦਾ, ਖੁਰ ਜਾਂਦਾ ਹੈ। ਪਰਫੁਲਿਤ ਹੁਇ—ਹਰੀ ਭਰੀ ਹੁੰਦੀ ਹੈ। ਬਨਾਸਪਤੀ—ਬ੍ਰਿਛ ਬੂਟੇ ਆਦਿ। ਸੁਕਤ—ਸੁਕ ਜਾਂਦਾ ਹੈ। ਜਵਾਸੋ—ਜਵਾਹਾਂ ਦਾ ਬੂਟਾ, ਇਕ ਕਿਸਮ ਦਾ ਘਾਹ ਜੋ ਬਰਖਾ ਸਮੇਂ ਸੁਕ ਜਾਂਦਾ ਹੈ। ਆਕ-ਮੂਲ—ਅੱਕ ਮੁਢ ਸਮੇਤ। ਖੇਤ—ਉਹ ਧਰਤੀ ਜਿਥੇ ਫ਼ਸਲ ਬੀਜੀ ਜਾਂਦੀ ਹੈ। ਸਰਵਰ—ਸਰੋਵਰ, ਤਲਾਅ। ਕਿਰਖ—ਬੀਜੀ ਹੋਈ ਖੇਤੀ। ਊਚ ਥਲ—ਉੱਚੇ ਟਿੱਬੇ। ਕਾਲਰ—ਕਲਰੀ ਧਰਤੀ। ਪਰਵੇਸ—ਵਸਦਾ। ਰਿਦੈ—ਹਿਰਦੇ ਵਿਚ। ਸਾਕਤ—ਮਾਇਆ ਦਾ ਪੁਜਾਰੀ, ਪ੍ਰਭੂ ਤੋਂ ਭੁਲਾ ਹੋਇਆ ਮਨਮੁਖ।

ਸਕਤਿ—ਸ਼ਕਤੀ, ਮਾਇਆ। ਸਕੁਚਾਤ ਹੈ—ਸੰਕੋਚਦਾ, ਸੁਕੜਦਾ ਹੈ।

***ਅਰਥ :*** ਜਿਵੇਂ ਬੱਦਲ ਵਸਣ 'ਤੇ ਕਿਰਸਾਨ ਖ਼ੁਸ਼ ਹੁੰਦਾ ਹੈ, ਪਰ (ਬਰਖਾ ਹੋਣ 'ਤੇ) ਜੁਲਾਹੇ ਦਾ ਚਿਹਰਾ ਪ੍ਰੇਸ਼ਾਨ ਤੇ ਵਿਆਕਲ ਹੋਇਆ ਲੂਣ ਵਾਂਗ ਖੁਰ ਜਾਂਦਾ ਹੈ।

ਜਿਵੇਂ (ਬਰਖਾ ਨਾਲ) ਬ੍ਰਿਛਾਂ ਬੂਟਿਆਂ ਵਾਲੀ ਸਾਰੀ ਬਨਾਸਪਤੀ ਹਰੀ ਭਰੀ ਹੋ ਖਿੜ ਜਾਂਦੀ ਹੈ, ਪਰ ਜਵਾਹਾਂ ਦਾ ਬੂਟਾ ਸੁਕ ਜਾਂਦਾ ਹੈ ਅਤੇ ਅੱਕ ਮੁਢ ਸਮੇਤ ਮੁਰਝਾ ਜਾਂਦਾ ਹੈ।

ਜਿਵੇਂ (ਬਰਖਾ ਪੈਣ 'ਤੇ) ਖੇਤ, ਤਲਾਅ ਅਤੇ ਬੀਜੀਆਂ ਖੇਤੀਆਂ ਪਾਨੀ ਨਾਲ ਭਰ ਜਾਂਦੀਆਂ ਹਨ, ਪਰ ਉੱਚੇ ਟਿੱਬਿਆਂ ਅਤੇ ਕਲਰੀ ਧਰਤੀ 'ਤੇ ਪਾਨੀ ਨਹੀਂ ਠਹਿਰ ਸਕਦਾ।

(ਇਸੇ ਤਰ੍ਹਾਂ ਹੀ) ਸਤਿਗੁਰੂ ਦੇ ਆਗਿਆਕਾਰੀ ਗੁਰਸਿਖ ਦੇ ਹਿਰਦੇ ਵਿਚ, ਸਤਿਗੁਰੂ ਦਾ ਉਪਦੇਸ਼ (ਨਾਮ-ਗੁਰ-ਮੰਤਰ) ਪਰਵੇਸ਼ ਕਰ ਜਾਂਦਾ ਹੈ (ਜਿਸ ਨਾਲ ਉਹ ਹਰਾ ਭਰਾ ਹੋਇਆ ਖਿੜਿਆ ਰਹਿੰਦਾ ਹੈ), ਪਰ ਮਾਇਆ ਦੇ ਪੁਜਾਰੀ ਮਨਮੁਖ ਦੇ ਮਨ ਵਿਚ ਮਾਇਆ ਵਿਆਪੀ ਹੁੰਦੀ ਹੈ, ਜਿਸ ਕਰਕੇ ਉਹ ਗੁਰ-ਉਪਦੇਸ਼ ਸੁਣਨ ਤੋਂ ਸੁਕੜਿਆ ਰਹਿੰਦਾ ਹੈ।੫੧੮।

**ਜੈਸੇ ਰਾਜਾ ਰਵਤ ਅਨੇਕ ਰਵਨੀ ਸਹੇਤ, ਸਕਲ ਸਪੂਤੀ ਏਕ ਬਾਂਝ ਨ ਸੰਤਾਨ ਹੈ॥**
**ਸੀਚਤ ਸਲਿਲ ਜੈਸੇ ਸਫਲ ਸਕਲ ਦ੍ਰੁਮ, ਨਿਹਫਲ ਸੇਂਬਲ ਸਲਿਲ ਨਿਰਬਾਨ ਹੈ॥**
**ਦਾਦਰ ਕਮਲ ਜੈਸੇ ਏਕ ਸਰਵਰ ਬਿਖੈ, ਉਤਮ ਅਉ ਨੀਚ ਕੀਚ ਦਿਨਕਰਿ ਧਿਆਨ ਹੈ॥**
**ਤੈਸੇ ਗੁਰ ਚਰਨ ਸਰਨਿ ਹੈ ਸਕਲ ਜਗੁ, ਚੰਦਨ ਬਨਾਸਪਤੀ ਬਾਂਸ ਉਨਮਾਨ ਹੈ॥੫੧੯॥**

***ਪਦ ਅਰਥ :*** ਰਵਤ—ਰਵਦਾ (ਭੋਗਦਾ) ਹੈ। ਰਵਨੀ—ਰਮਣ ਜੋਗ ਸੁੰਦਰ ਇਸਤ੍ਰੀ, ਪਤਨੀ, ਰਾਣੀ। ਸਹੇਤ—ਪਿਆਰ ਨਾਲ। ਬਾਂਝ—ਔਲਾਦ ਨਾ ਪੈਦਾ ਕਰ ਸਕਣ ਵਾਲੀ। ਸੀਚਤ ਸਲਿਲ—ਪਾਣੀ ਸਿੰਜਣ ਨਾਲ। ਸਫਲ—ਫਲਾਂ ਵਾਲੇ। ਦ੍ਰੁਮ—ਬ੍ਰਿਛ, ਰੁਖ। ਨਿਹਫਲ—ਫਲ ਰਹਿਤ। ਨਿਰਬਾਨ—ਪ੍ਰਭਾਵਹੀਣ, ਨਾ ਕਬੂਲਣਾ। ਦਾਦਰ—ਡੱਡੂ। ਕੀਚ—ਚਿੱਕੜ। ਦਿਨਕਰਿ—ਸੂਰਜ। ਉਨਮਾਨ ਹੈ—ਵੀਚਾਰਦਾ, ਜਾਣੀਦਾ ਹੈ।

***ਅਰਥ :*** ਜਿਵੇਂ ਰਾਜਾ ਅਨੇਕਾਂ ਰਾਣੀਆਂ ਨੂੰ ਪਿਆਰ ਸਹਿਤ ਰਵਦਾ ਹੈ, ਸਾਰੀਆਂ ਪੁੱਤਰਾਂ ਵਾਲੀਆਂ ਹੋ ਜਾਂਦੀਆਂ ਹਨ, ਪਰ ਇਕ ਅਜਿਹੀ ਬਾਂਝ ਹੁੰਦੀ ਹੈ, ਜਿਸ ਨੂੰ ਸੰਤਾਨ ਨਹੀਂ ਹੁੰਦੀ।

ਜਿਵੇਂ ਪਾਣੀ ਸਿੰਜਣ ਨਾਲ ਸਾਰੇ ਬ੍ਰਿਛ ਫਲਾਂ ਵਾਲੇ ਹੋ ਜਾਂਦੇ ਹਨ, ਪਰ ਸਿੰਬਲ ਦਾ ਰੁਖ ਫਲ ਰਹਿਤ ਹੀ ਰਹਿੰਦਾ ਹੈ, ਉਹ ਪਾਣੀ ਦੇ ਪ੍ਰਭਾਵ ਨੂੰ ਨਹੀਂ ਕਬੂਲਦਾ।

ਜਿਵੇਂ ਡੱਡੂ ਤੇ ਕੰਵਲ-ਫੁੱਲ ਇਕੋ ਸਰੋਵਰ ਵਿਚ ਹੁੰਦੇ ਹਨ, ਪਰ ਕੰਵਲ ਸੂਰਜ ਵਲ ਧਿਆਨ ਕਰਨ ਕਰਕੇ ਉੱਤਮ ਹੈ ਅਤੇ ਡੱਡੂ ਚਿੱਕੜ ਵਿਚ ਸੁਰਤਿ ਰਖਣ ਕਰਕੇ ਨੀਚ ਹੈ।

ਇਸੇ ਤਰ੍ਹਾਂ ਸਤਿਗੁਰੂ ਦੀ ਚਰਨ ਸ਼ਰਨ ਵਿਚ ਸਾਰਾ ਸੰਸਾਰ ਆਉਂਦਾ ਹੈ। ਬਨਾਸਪਤੀ ਸਮਾਨ ਸਤਿਗੁਰੂ ਦੇ ਅਨਿੰਨ ਸੇਵਕ, ਚੰਦਨ ਸਮਾਨ ਸੁਗੰਧੀ ਬਖ਼ਸ਼ਣ ਵਾਲੇ ਸਤਿਗੁਰੂ ਪਾਸੋਂ ਨਾਮ-ਅੰਮ੍ਰਿਤ ਪ੍ਰਾਪਤ ਕਰ ਕੇ ਸੁਗੰਧਤ ਹੋ ਜਾਂਦੇ ਹਨ, ਪਰ ਬਾਂਸ ਵਾਂਗ ਹੰਕਾਰੀ ਤੇ ਸਹਸ-ਸਿਆਣਪੀ ਗੰਢਾਂ ਵਾਲਾ ਮਨੁੱਖ ਅਫਲ ਹੀ ਜਾਣਿਆ ਜਾਂਦਾ ਹੈ, (ਉਹ ਸਤਿਗੁਰੂ ਦੇ ਅੰਮ੍ਰਿਤ-ਸਮਾਨ ਸੁਗੰਧਤ ਪ੍ਰਭਾਵ ਨੂੰ ਨਹੀਂ ਕਬੂਲਦਾ)।੫੧੯।

**ਜੈਸੇ ਬਛੁਰਾ ਬਿਲਲਾਤ ਮਾਤ ਮਿਲਬੇ ਕਉ, ਬੰਧਨ ਕੈ ਬਸਿ ਕਛੁ ਬਸੁ ਨ ਬਸਾਤ ਹੈ॥**
**ਜੈਸੇ ਤਉ ਬਿਗਾਰੀ ਚਾਹੈ ਭਵਨ ਗਵਨ ਕੀਓ, ਪਰ-ਬਸਿ ਪਰੇ ਚਿਤਵਤ ਹੀ ਬਿਹਾਤ ਹੈ॥**
**ਜੈਸੇ ਬਿਰਹਨੀ ਪ੍ਰਿਅ ਸੰਗਮ ਸਨੇਹੁ ਚਾਹੈ, ਲਾਜ ਕੁਲ ਅੰਕੁਸ ਕੈ ਦੁਰਬਲ ਗਾਤ ਹੈ॥**
**ਤੈਸੇ ਗੁਰ ਚਰਨ ਸਰਨਿ ਸੁਖ ਚਾਹੈ ਸਿਖੁ, ਆਗਿਆ-ਬਧ ਰਹਿਤ ਬਿਦੇਸ ਅਕੁਲਾਤ ਹੈ॥੫੨੦॥**

***ਪਦ ਅਰਥ :*** ਬਛੁਰਾ—ਗਊ ਦਾ ਵੱਛਾ। ਬਿਲਲਾਤ—ਤੜਫਦਾ। ਬੰਧਨ—ਰੱਸੇ ਨਾਲ ਬੱਧਾ ਹੋਇਆ। ਕੈ ਬਸਿ—ਦੇ ਵਸ ਵਿਚ, ਦੇ ਕਾਰਨ। ਬਿਗਾਰੀ—ਵਿਗਾਰ ਵਿਚ ਪਕੜਿਆ ਹੋਇਆ। ਭਵਨ ਗਵਨ ਕੀਓ ਚਾਹੈ—ਘਰ ਨੂੰ ਜਾਣਾ ਚਾਹੁੰਦਾ ਹੈ। ਚਿਤਵਤ ਹੀ—ਚਿਤਵਣੀਆਂ ਵਿਚ ਹੀ। ਬਿਹਾਤ ਹੈ—ਬੀਤਦਾ ਹੈ। ਬਿਰਹਨੀ—ਪਤੀ ਤੋਂ ਵਿਛੜੀ ਹੋਈ। ਪ੍ਰਿਅ—ਪਤੀ।

ਸੰਗਮ—ਮਿਲਾਪ। ਸਨੇਹੁ—ਪਿਆਰ। ਅੰਕੁਸ—ਕੁੰਡਾ। ਦੁਰਬਲ—ਨਿਤਾਣੀ, ਕਮਜ਼ੋਰ। ਗਾਤ—ਸਰੀਰ। ਅਕੁਲਾਤ—ਵਿਆਕੁਲ।

[*ਨੋਟ*: ਭਾਈ ਸਾਹਿਬ ਪਰਚਾਰ ਹਿਤ ਸਤਿਗੁਰੂ ਤੋਂ ਅਗਲੇ ਹੁਕਮ ਮਿਲਣ ਤਕ ਬਨਾਰਸ ਭੇਜੇ ਗਏ। ਵਾਪਸੀ ਦਾ ਹੁਕਮ ਨਾ ਮਿਲਣ ਤਕ ਆਪਣੀ ਵਿਆਕੁਲ ਦਸ਼ਾ ਦਾ ਇਸ ਕਬਿਤ ਰਾਹੀਂ ਇਸ਼ਾਰਾ ਕੀਤਾ ਜਾਪਦਾ ਹੈ।]

***ਅਰਥ :*** ਜਿਵੇਂ ਗਊ ਦਾ ਵੱਛਾ ਮਾਂ ਨੂੰ ਮਿਲਣ ਲਈ ਤੜਫਦਾ ਹੈ, ਪਰ ਰੱਸੇ ਦੇ ਬੰਧਨ ਕਰਕੇ ਉਸ ਦਾ ਕੋਈ ਵਸ ਨਹੀਂ ਚਲਦਾ।

ਜਿਵੇਂ ਵਿਗਾਰ ਵਿਚ ਪਕੜਿਆ ਮਨੁੱਖ ਘਰ ਨੂੰ ਜਾਣਾ ਲੋਚਦਾ ਹੈ, ਪਰ ਪਰਾਏ ਵਸ ਵਿਚ ਚਿਤਵਨੀਆਂ ਕਰਦਿਆਂ ਹੀ ਵਕਤ ਵਿਹਾਂਦਾ ਹੈ।

ਜਿਵੇਂ ਪਤੀ ਤੋਂ ਵਿਛੜੀ ਇਸਤ੍ਰੀ ਪਤੀ ਦਾ ਮਿਲਾਪ-ਪਿਆਰ ਚਾਹੁੰਦੀ ਹੈ, ਪਰ ਕੁਲ-ਲਾਜ ਦੇ ਕੁੰਡੇ ਕਰਕੇ, (ਨਿਰਾਸੀ ਦਾ) ਸਰੀਰ ਕੁਮਲਾ ਜਾਂਦਾ ਹੈ।

ਇਸੇ ਤਰ੍ਹਾਂ ਸਿਖ ਸਤਿਗੁਰੂ ਦੀ ਚਰਨ-ਸ਼ਰਨ (ਹਜ਼ੂਰੀ) ਦਾ ਸੁਖ ਮਾਣਨਾ ਚਾਹੁੰਦਾ ਹੈ, ਪਰ ਸਤਿਗੁਰੂ ਦੀ ਆਗਿਆ ਦਾ ਬੱਧਾ ਉਹ ਪਰਦੇਸ ਵਿਚ ਵਿਆਕੁਲ ਹੋਇਆ ਫਿਰਦਾ ਹੈ।੫੨੦।

**ਪਰ ਧਨ ਪਰ ਤਨ ਪਰ ਅਪਵਾਦ ਬਾਦ, ਬਲ ਛਲ ਬੰਚ ਪਰਪੰਚ ਹੀ ਕਮਾਤ ਹੈ॥**
**ਮਿਤ੍ਰ ਗੁਰ ਸ੍ਵਾਮਿ ਦ੍ਰੋਹ ਕਾਮ ਕ੍ਰੋਧ ਲੋਭ ਮੋਹ, ਗੋ-ਬਧ ਬਧੂ ਬਿਸ੍ਵਾਸ ਬੰਸ ਬਿਪ੍ਰ ਘਾਤ ਹੈ॥**
**ਰੋਗ ਸੋਗ ਹੁਇ ਬਿਓਗ ਅਪਦਾ ਦਰਿਦ੍ਰ ਛਿਦ੍ਰ, ਜਨਮ ਮਰਨ ਜਮ ਲੋਕ ਬਿਲਲਾਤ ਹੈ॥**
**ਕ੍ਰਿਤਘਨ ਬਿ-ਸਿਖ ਬਿਖਿਆਦੀ, ਕੋਟਿ ਦੋਖੀ ਦੀਨ, ਅਧਮ ਅਸੰਖ ਮਮ ਰੋਮ ਨ ਪੁਜਾਤ ਹੈ॥੫੨੧॥**

***ਪਦ ਅਰਥ :*** ਪਰ ਧਨ—ਪਰਾਇਆ ਧਨ। ਪਰ ਤਨ—ਪਰਾਈ ਇਸਤ੍ਰੀ। ਪਰ ਅਪਵਾਦ—ਪਰਾਈ ਨਿੰਦਾ। ਬਾਦ—ਚਰਚਾ। ਬਲ ਛਲ—ਵਲ ਛਲ। ਬੰਚ—ਠੱਗੀ। ਪਰਪੰਚ—ਧੋਖਾ। ਸ੍ਵਾਮਿ—ਸੁਆਮੀ, ਮਾਲਕ। ਦ੍ਰੋਹ—ਧ੍ਰੋਹ। ਗੋ-ਬਧ—ਗਊ-ਹਤਿਆ। ਬਧੂ (ਬਧ)—ਇਸਤ੍ਰੀ-ਹਤਿਆ। ਬਿਸ੍ਵਾਸ ਘਾਤ—ਧੋਖੇ-ਬਾਜ਼। ਬੰਸ-ਘਾਤ—ਕੁਲ-ਘਾਤਕ। ਬਿਪ੍ਰ ਘਾਤ—ਬ੍ਰਾਹਮਣ ਦੀ ਹਤਿਆ ਕਰਨ ਵਾਲਾ। ਬਿਓਗ—ਵਿਛੜਿਆ ਹੋਇਆ, ਬਿਓਗੀ। ਅਪਦਾ—ਬਿਪਤਾ। ਦਰਿਦ੍ਰ—ਦਲਿਦ੍ਰੀ। ਛਿਦ੍ਰ—ਐਬ। ਜਮ ਲੋਕ—ਜਮ-ਪੁਰੀ, ਜਮਾਂ ਦੇ ਵਸ ਵਿਚ। ਬਿਲਲਾਤ—ਬਿਲਲਾਂਦਾ, ਰੋਂਦਾ ਕੁਰਲਾਂਦਾ। ਕ੍ਰਿਤਘਨ—ਕੀਤਾ ਨਾ ਜਾਣਨ ਵਾਲਾ। ਬਿ-ਸਿਖ—ਵਿਸ਼ਿਖ, ਉਹ ਤੀਰ ਜਿਸ ਦੇ ਖੰਭ ਨਾ ਹੋਣ। ਬਿਸਿਖ ਬਿਖਿਆਦੀ—ਤੀਰ ਸਮਾਨ ਚੋਭਵੇਂ ਬਚਨ ਕਰਨ ਵਾਲਾ ਵਿਸ਼ਈ। ਕੋਟਿ ਦੋਖੀ ਦੀਨ—ਕਰੋੜਾਂ ਐਬਾਂ ਕਰਕੇ ਅਤੀ ਦੁਖੀ। ਅਧਮ—ਨੀਚ-ਕਰਮੀ।

***ਅਰਥ :*** ਪਰਾਏ ਧਨ ਤੇ ਪਰਾਈ ਇਸਤ੍ਰੀ ਵਲ ਤੱਕ ਰਖਣ ਵਾਲਾ, ਪਰਾਈ ਨਿੰਦਾ ਦੀ ਚਰਚਾ ਕਰਨ ਵਾਲਾ ਅਤੇ ਵਲ ਛਲ ਤੇ ਠਗੀ ਠੋਰੀ ਕਮਾਂਦਾ ਹੋਵੇ;

ਮਿੱਤਰ, ਗੁਰੂ ਅਤੇ ਮਾਲਕ ਨਾਲ ਧ੍ਰੋਹ ਕਮਾਣ ਵਾਲਾ, ਕਾਮ ਕ੍ਰੋਧ ਲੋਭ ਮੋਹ ਦਾ ਗ੍ਰਸਿਆ ਹੋਇਆ, ਗਊ ਹਤਿਆ, ਇਸਤ੍ਰੀ ਹਤਿਆ ਕਮਾਣ ਵਾਲਾ, ਧੋਖੇਬਾਜ਼, ਕੁਲ-ਘਾਤੀ ਅਤੇ ਬ੍ਰਾਹਮਣ ਦਾ ਘਾਤ ਕਰਦਾ ਹੋਵੇ;

ਕਈ ਤਰ੍ਹਾਂ ਦੇ ਰੋਗਾਂ ਸੋਗਾਂ ਕਾਰਨ ਬਿਓਗੀ ਤੇ ਦੁਖੀ ਹੋਵੇ; ਬਿਪਤਾ ਮਾਰਿਆ, ਦਲਿਦ੍ਰੀ ਅਤੇ ਐਬੀ ਹੋਵੇ; ਜੰਮਣ ਮਰਨ ਦੇ ਗੇੜ ਵਿਚ ਜਮ-ਦੂਤਾਂ ਦੇ ਵਸ ਪਿਆ ਰੋਂਦਾ ਕੁਰਲਾਂਦਾ ਹੋਵੇ;

ਕਿਸੇ ਦਾ ਕੀਤਾ ਉਪਕਾਰ ਨਾ ਜਾਣਨ ਵਾਲਾ ਤੇ ਤੀਰ ਵਾਂਗ ਤਿਖੇ ਕੜਵੇ ਬੋਲਾਂ ਵਾਲਾ ਵਿਸ਼ਈ ਹੋਵੇ; ਕਰੋੜਾਂ ਐਬਾਂ ਕਰ ਕੇ ਅਤੀ ਆਤੁਰ ਦੁਖੀਆ ਹੋਵੇ; ਅਜਿਹੇ ਅਸੰਖਾਂ ਨੀਚ-ਕਰਮੀ ਮਨੁੱਖ (ਮੇਰੇ ਗੁਨਾਹਾਂ ਦੇ ਸਾਹਮਣੇ) ਮੇਰੇ ਇਕ ਰੋਮ ਨੂੰ ਨਹੀਂ ਪੁਜ ਸਕਦੇ (ਭਾਵ, ਮੈਂ ਰੋਮ ਰੋਮ ਕਰ ਕੇ, ਨੀਚ-ਕਰਮੀਆਂ ਤੋਂ ਵੀ ਵਧ ਮਹਾਨ ਨੀਚ ਹਾਂ)।੫੨੧।

**ਬੇਸ੍ਵਾ ਕੇ ਸਿੰਗਾਰ ਬਿਬਿਚਾਰ ਕੋ ਨ ਪਾਰ ਪਾਈਐ, ਬਿਨੁ ਭਰਤਾਰ ਕਾ ਕੀ ਨਾਰਿ ਕੈ ਬੁਲਾਈਐ॥**
**ਬਗੁ ਸੇਤ ਜੀਵ ਘਾਤ ਕਰਿ ਖਾਤ ਕੇਤੇ ਕੋ, ਮੋਨਿ ਗਹਿ ਧਿਆਨ ਧਰੇ ਜੁਗਤਿ ਨ ਪਾਈਐ॥**
**ਭਾਂਡ ਕੀ ਭੰਡਾਈ ਬੁਰਵਾਈ ਨ ਕਹਤ ਆਵੈ, ਅਤਿ ਹੀ ਢਿਠਾਈ ਸੁਕਚਤ ਨ ਲਜਾਈਐ॥**
**ਤੈਸੇ ਪਰ ਤਨ ਧਨ ਦੂਖਨ ਤ੍ਰਿਦੋਖ ਮਮ, ਅਧਮ ਅਨੇਕ ਏਕ ਰੋਮ ਨ ਪੁਜਾਈਐ॥੫੨੨॥**

***ਪਦ ਅਰਥ :*** ਬੇਸ੍ਵਾ—ਵੇਸਵਾ, ਕੰਚਨੀ। ਬਿਬਿਚਾਰ—ਵਿਭਚਾਰ, ਪਰ-ਇਸਤ੍ਰੀ ਅਥਵਾ ਪਰ-ਪੁਰਖ ਗਮਨ। ਭਰਤਾਰ—ਭਰਤਾ, ਪਤੀ। ਕਾ ਕੀ—ਕਿਸ ਦੀ। ਨਾਰਿ—ਨਾਰੀ, ਪਤਨੀ। ਬਗੁ ਸੇਤ—ਸਫ਼ੈਦ ਬਗਲਾ। ਜੀਵ ਘਾਤ—ਜੀਵ ਮਾਰਨਾ। ਕੇਤੇ ਕੋ—ਕਈਆਂ ਨੂੰ। ਮੋਨਿ ਗਹਿ—ਚੁਪ ਧਾਰ ਕੇ। ਭਾਂਡ—ਭੰਡ, ਨਕਲਾਂ ਕਰਨ ਵਾਲਾ। ਭੰਡਾਈ—ਭੰਡਪੁਣਾ। ਬੁਰਵਾਈ—ਬੁਰਿਆਈ। ਸੁਕਚਤ ਨ ਲਜਾਈਐ—ਨਾ ਸੰਕੋਚਦਾ ਹੈ ਨਾ ਲਜਾ ਕਰਦਾ ਹੈ। ਪਰ ਤਨ—ਪਰਾਈ ਇਸਤ੍ਰੀ। ਪਰ ਧਨ—ਪਰਾਇਆ ਧਨ। ਪਰ ਦੂਖਨ—ਪਰਾਈ ਨਿੰਦਾ। ਤ੍ਰਿਦੋਖ—ਤਿੰਨੇ ਐਬ, ਤਪਦਿਕ ਰੋਗ। ਮਮ—ਮੇਰੇ ਵਿਚ। ਅਧਮ—ਨੀਚ-ਕਰਮੀ ਮਨੁੱਖ।

***ਅਰਥ :*** ਵੇਸਵਾ ਦੇ ਸ਼ਿੰਗਾਰਾਂ ਅਤੇ (ਅਨੇਕਾਂ ਪੁਰਖਾਂ ਨਾਲ) ਵਿਭਚਾਰ ਕਰਨ ਦਾ ਅੰਤ ਨਹੀਂ ਪਾਇਆ ਜਾ ਸਕਦਾ। ਪਤੀ ਤੋਂ ਬਿਨਾਂ ਉਸ ਨੂੰ ਕਿਸ ਦੀ ਪਤਨੀ ਕਹਿ ਕੇ ਬੁਲਾਇਆ ਜਾ ਸਕਦਾ ਹੈ ?

ਬਗਲਾ (ਹੰਸ ਵਾਂਗ) ਚਿੱਟਾ ਸਫ਼ੈਦ ਹੁੰਦਾ ਹੈ, ਪਰ ਉਹ ਕਈ ਜੀਵਾਂ ਦਾ ਘਾਤ ਕਰ ਕੇ ਖਾਂਦਾ ਹੈ। ਅਜਿਹਾ ਕਰਨ ਲਈ ਉਹ ਮੋਨ ਧਾਰ ਕੇ ਸਮਾਧੀ ਲਾਂਦਾ ਹੈ, ਪਰ ਇੰਜ ਕੀਤਿਆਂ ਉਹ ਜੋਗ ਦੀ ਜੁਗਤੀ ਤਾਂ ਨਹੀਂ ਪਾ ਲੈਂਦਾ।

ਨਕਲਾਂ ਕਰਨ ਵਾਲੇ ਭੰਡ ਦੇ ਭੰਡਪੁਣੇ ਦੀ ਬੇਹਯਾਈ ਦੇ ਬਚਨਾਂ ਦੀ ਬੁਰਿਆਈ ਦੱਸੀ ਨਹੀਂ ਜਾ ਸਕਦੀ, ਉਹ ਅਤਿ ਢੀਠਪੁਣੇ ਕਰਕੇ (ਯੋਗ ਅਯੋਗ ਬਚਨ ਕਹਿਣ ਤੋਂ) ਨਾ ਸੰਕੋਚਦਾ ਹੈ ਅਤੇ ਨਾ ਸ਼ਰਮਾਂਦਾ ਹੈ।

ਤਿਵੇਂ ਹੀ (ਇਨ੍ਹਾਂ ਨੀਚ-ਕਰਮੀਆਂ ਵਾਂਗ ਮੈਂ ਨੀਚ ਹਾਂ ਅਤੇ) ਮੇਰੇ ਵਿਚ ਪਰਾਈ ਇਸਤ੍ਰੀ ਤੇ ਪਰਾਏ ਧਨ ਦੀ ਤੱਕ ਅਤੇ ਪਰਾਈ ਨਿੰਦਾ—ਇਨ੍ਹਾਂ ਤਿੰਨਾਂ ਐਬਾਂ ਦਾ ਤਪਦਿਕ ਰੋਗ ਵਿਆਪਿਆ ਹੋਇਆ ਹੈ। ਅਨੇਕਾਂ ਨੀਚ-ਕਰਮੀ ਪੁਰਖ ਮੈਂ ਪਾਪੀ ਦੇ ਇਕ ਰੋਮ ਨੂੰ ਨਹੀਂ ਪੁਜ ਸਕਦੇ। (ਭਾਵ, ਮੈਂ ਸਭ ਤੋਂ ਵਧ ਨੀਚ-ਕਰਮੀ ਹਾਂ)।੫੨੨।

**ਜੈਸੇ ਚੋਰ ਚਾਹੀਐ ਚੜ੍ਹਾਇਓ ਸੂਰੀ ਚਉਬਟਾ ਮੈ, ਚੁਹਟੀ ਲਗਾਇ ਛਾਡੀਐ ਤਉ ਕਹਾਂ ਮਾਰ ਹੈ॥**
**ਖੋਟ-ਸਰੀਓ ਨਿਕਾਰਿਓ ਚਾਹੀਐ ਨਗਰ ਹੂੰ ਸੈ, ਤਾਂ ਕੀ ਓਰ ਮੋਰ ਮੁਖ ਬੈਠੇ ਕਹਾਂ ਆਰ ਹੈ॥**
**ਮਹਾਂ ਬਜਰ ਭਾਰੁ ਡਾਰਿਓ ਚਾਹੀਐ ਜਉ ਹਾਥੀ ਪਰ, ਤਾਂਹਿ ਸਿਰ ਛਾਰਿ ਕੇ ਉਡਾਏ ਕਹਾਂ ਭਾਰ ਹੈ॥**
**ਤੈਸੇ ਹੀ ਪਤਿਤ ਪਤਿ ਕੋਟਿ ਨ ਪਾਸੰਗ ਭਰਿ, ਮੋਹਿ ਜਮ ਡੰਡ ਅਉ ਨਰਕ ਉਪਕਾਰ ਹੈ॥੫੨੩॥**

***ਪਦ ਅਰਥ :*** ਸੂਰੀ—ਸੂਲੀ। ਚਉਬਟਾ—ਚਉ-ਬਾਟਾ, ਚੌਰਾਹਾ। ਮੈ—ਵਿਚ। ਚੁਹਟੀ ਲਗਾਇ—ਚੂੰਢੀ ਲਾ ਕੇ, ਚੂੰਢੀ ਵਢ ਕੇ। ਮਾਰ—ਸਜ਼ਾ। ਖੋਟ-ਸਰੀਓ—ਖੋਟੇ ਸਿੱਕੇ ਬਣਾਉਣ ਵਾਲਾ। ਨਿਕਾਰਿਓ ਚਾਹੀਐ—ਕਢ ਦੇਣਾ ਚਾਹੀਦਾ ਹੈ। ਓਰ—ਵਲ, ਪਾਸਾ। ਮੋਰ ਮੁਖ—ਮੂੰਹ ਮੋੜ ਕੇ। ਆਰ—ਦੁਖ, ਸਜ਼ਾ। ਬਜਰ—ਕਰੜਾ, ਸਖ਼ਤ। ਛਾਰਿ—ਸੁਆਹ, ਧੂੜ। ਪਤਿਤ ਪਤਿ—ਪਾਪੀਆਂ ਦਾ ਸਰਦਾਰ, ਮਹਾਂ ਪਾਪੀ। ਕੋਟਿ—ਕਰੋੜਾਂ (ਪਾਪ)। ਪਾਸੰਗ ਭਰਿ—ਤਰੱਕੜੀ ਦੇ ਪਾਸਕੂ ਜਿੰਨਾ, ਤੁਛ ਮਾਤਰ। ਜਮ ਡੰਡ—ਜਮਾਂ ਦੀ ਸਜ਼ਾ।

***ਅਰਥ :*** ਜਿਵੇਂ ਚੋਰ ਨੂੰ ਚੌਰਾਹੇ ਵਿਚ ਸੂਲੀ 'ਤੇ ਚੜ੍ਹਾਉਣਾ ਚਾਹੀਦਾ ਹੈ, ਪਰ ਜੇ ਉਸ ਨੂੰ ਚੂੰਢੀ ਵਢ ਕੇ ਛਡ ਦਿਤਾ ਜਾਏ ਤਾਂ ਇਹ ਕਾਹਦੀ ਸਜ਼ਾ ਹੈ।

(ਜਿਵੇਂ) ਖੋਟੇ ਸਿੱਕੇ ਬਣਾਉਣ ਵਾਲੇ ਨੂੰ ਨਗਰ ਤੋਂ ਕਢ ਦੇਣਾ ਚਾਹੀਦਾ ਹੈ, ਭਾਵ, ਦੇਸ਼-ਨਿਕਾਲਾ ਦਿਤਾ ਜਾਣਾ ਚਾਹੀਦਾ ਹੈ, ਪਰ ਜੇ ਉਸ ਵਲੋਂ ਮੂੰਹ ਮੋੜ ਕੇ ਬਹਿ ਜਾਈਏ ਤਾਂ ਇਹ ਕਾਹਦਾ ਦੁਖ (ਸਜ਼ਾ) ਹੈ।

ਜਦੋਂ ਕਿ ਹਾਥੀ ਉਤੇ ਬਹੁਤ ਵਜ਼ਨੀ ਭਾਰ ਲਦਣਾ ਚਾਹੀਦਾ ਹੈ, ਪਰ ਜੇ ਉਸ ਦੇ ਸਿਰ 'ਤੇ ਧੂੜ ਜਿਹੀ ਉਡਾ ਦਿਤੀ ਜਾਏ ਤਾਂ ਉਸ ਲਈ ਇਹ ਕਾਹਦਾ ਭਾਰ ਹੈ।

ਤਿਵੇਂ ਹੀ ਮੈਂ ਮਹਾਂ ਪਾਪੀ ਦੇ ਮੁਕਾਬਲੇ ਤੇ ਕਰੋੜਾਂ ਹੀ ਪਾਪੀ ਪਾਸਕੂ ਜਿੰਨੇ ਵੀ ਨਹੀਂ ਹਨ, ਪਰ ਮੈਨੂੰ (ਕੇਵਲ) ਜਮਾਂ ਅਤੇ ਨਰਕ ਦੀ ਸਜ਼ਾ ਦੇਣੀ ਮੇਰੇ ਤੇ ਉਪਕਾਰ (ਤਰਸ) ਕਰਨਾ ਹੈ।੫੨੩।

**ਜਉ ਪੈ ਚੋਰੁ ਚੋਰੀ ਕੈ ਬਤਾਵੈ ਹੰਸ ਮਾਨਸਰ, ਛੂਟਿ ਕੈ ਨ ਜਾਇ ਘਰਿ, ਸੂਰੀ ਚਾੜਿ ਮਾਰੀਐ॥**
**ਬਾਟ-ਮਾਰ ਬਟਵਾਰੋ ਬਗੁ ਮੀਨ ਜਉ ਬਤਾਵੈ, ਤਤਖਿਨ ਤਾਤਕਾਲ ਮੂੰਡ ਕਾਟਿ ਡਾਰੀਐ॥**
**ਜਉ ਪੈ ਪਰ-ਦਾਰਾ ਭਜਿ ਮ੍ਰਿਗਨ ਬਤਾਵੈ ਬਿਟੁ, ਕਾਨ ਨਾਕ ਖੰਡ ਡੰਡ ਨਗਰ ਨਿਕਾਰੀਐ॥**
**ਚੋਰੀ ਬਟਵਾਰੀ ਪਰ-ਨਾਰੀ ਕੈ ਤ੍ਰਿਦੋਖ ਮਮ, ਨਰਕ ਅਰਕ-ਸੁਤ ਡੰਡ ਦੇਤ ਹਾਰੀਐ॥੫੨੪॥**

***ਪਦ ਅਰਥ :*** ਜਉ ਪੈ—ਜੇਕਰ। ਹੰਸ ਮਾਨਸਰ—ਮਾਨ ਸਰੋਵਰ ਦੇ ਹੰਸ। ਘਰਿ—ਘਰ ਵਿਚ। ਸੂਰੀ—ਸੂਲੀ। ਬਾਟ-ਮਾਰ—ਰਾਹੀਆਂ ਨੂੰ ਲੁਟਣ ਵਾਲਾ। ਬਟਵਾਰਾ—ਰਾਹ-ਮਾਰ, ਧਾੜਵੀ। ਬਗੁ ਮੀਨ ਕੈ—ਮੱਛੀ ਪ੍ਰਤੀ ਬਗਲੇ ਵਾਂਗ। ਤਤਖਿਨ—ਉਸੇ ਛਿਨ। ਤਾਤਕਾਲ—ਉਸੇ ਸਮੇਂ। ਮੂੰਡ—ਸਿਰ। ਪਰ-ਦਾਰਾ ਭਜਿ—ਪਰਾਈ ਇਸਤ੍ਰੀ ਨਾਲ ਵਿਭਚਾਰ ਕਰ ਕੇ। ਮ੍ਰਿਗਨ—ਹਿਰਨਾਂ ਜਿਹਾ। ਬਿਟੁ—ਲੁੱਚਾ, ਵਿਭਚਾਰੀ। ਖੰਡ—ਟੋਟੇ ਕਰਨੇ। ਡੰਡ—ਸਜ਼ਾ। ਬਟਵਾਰੀ—ਠਗੀ ਮਾਰਨੀ। ਤ੍ਰਿਦੋਖ—ਤਿੰਨੇ ਦੋਸ਼ : ਵਾਤ, ਪਿਤ, ਕਫ਼ ਤਿੰਨੇ ਵਿਗੜ ਕੇ ਉਪਜਿਆ ਰੋਗ ਸੰਨਿਪਾਤ, ਸੋ ਮੁਸ਼ਕਲ ਨਾਲ ਰਾਜ਼ੀ ਹੁੰਦਾ ਹੈ, ਤਪਦਿਕ ਰੋਗ। ਮਮ—ਮੇਰੇ ਵਿਚ। ਅਰਕ-ਸੁਤ—ਸੂਰਜ ਦਾ ਪੁਤਰ, ਧਰਮ-ਰਾਜ, ਜਮਦੂਤ।

***ਅਰਥ :*** ਜੇਕਰ ਚੋਰ ਚੋਰੀ ਕਰ ਕੇ ਮਾਨਸਰੋਵਰ ਦੇ ਹੰਸ ਵਾਂਗ ਆਪਣੇ ਆਪ ਨੂੰ ਪਵਿਤਰ ਦੱਸੇ (ਤਾਂ ਇਉਂ ਕਹਿਣ ਨਾਲ) ਉਹ ਛੁਟ ਕੇ ਘਰ ਨਹੀਂ ਜਾ ਸਕਦਾ, ਸਗੋਂ ਸੂਲੀ ਚਾੜ੍ਹ ਕੇ ਮਾਰ ਦਿਤਾ ਜਾਂਦਾ ਹੈ।

(ਜੇਕਰ) ਰਾਹੀਆਂ ਨੂੰ ਲੁਟਣ ਵਾਲਾ ਧਾੜਵੀ ਮੱਛੀਆਂ ਖਾਣ ਵਾਲੇ ਬਗਲੇ ਵਾਂਗ (ਆਪਣੇ ਆਪ ਨੂੰ) ਮੱਛੀਆਂ ਪ੍ਰਤੀ ਉਚ-ਧਿਆਨੀਆ ਨੇਕ ਪੁਰਸ਼ ਦਸੇ (ਤਾਂ ਅਜਿਹਾ ਕਹਿਣ ਨਾਲ ਉਹ ਬਚ ਨਹੀਂ ਸਕਦਾ), ਸਗੋਂ ਉਸੇ ਛਿਨ ਉਸੇ ਸਮੇਂ ਉਸ ਦਾ ਸਿਰ ਲਾਹ ਦਈਦਾ ਹੈ।

ਜੇਕਰ ਕੋਈ ਵਿਭਚਾਰੀ ਪਰ-ਇਸਤ੍ਰੀ ਭੋਗ ਕੇ (ਜੰਗਲਾਂ ਵਿਚ ਵਿਚਰਨ ਵਾਲੇ) ਹਿਰਨਾਂ ਵਾਂਗ (ਆਪਣੇ ਆਪ ਨੂੰ ਬ੍ਰਹਮਚਾਰੀ) ਦਸੇ (ਤਾਂ ਇਉਂ ਆਖਣ ਨਾਲ ਉਹ ਛਡ ਨਹੀਂ ਦਿਤਾ ਜਾਂਦਾ, ਸਗੋਂ) ਕੰਨ ਨਕ ਕੱਟਣ ਦੀ ਸਜ਼ਾ ਦੇ ਕੇ ਉਸ ਨੂੰ ਨਗਰ 'ਚੋਂ ਕਢ ਦਿਤਾ ਜਾਂਦਾ ਹੈ।

(ਚੋਰ, ਧਾੜਵੀ ਤੇ ਲੁੱਚੇ ਮਨੁੱਖ ਨੂੰ ਇਕ ਇਕ ਦੋਖ ਕਰਕੇ ਇੰਨੀ ਕਰੜੀ ਸਜ਼ਾ ਦਿਤੀ ਜਾਂਦੀ ਹੈ) ਮੇਰੇ ਵਿਚ ਚੋਰੀ, ਧਾੜੇ-ਮਾਰੀ ਅਤੇ ਪਰ-ਤ੍ਰਿਅ ਦੀ ਝਾਕ, ਤਪਦਿਕ ਰੋਗ ਵਾਂਗ ਇਹ ਤਿੰਨੇ ਗੁਨਾਹ ਮੌਜੂਦ ਹਨ, ਤਾਂ ਤੇ (ਇਨ੍ਹਾਂ ਭਾਰੀ ਗੁਨਾਹਾਂ ਦੇ ਕਾਰਨ) ਧਰਮ-ਰਾਜ ਦੇ ਜਮ-ਦੂਤ, ਮੈਨੂੰ ਨਰਕਾਂ ਦੇ ਡੰਡ ਦੇਂਦੇ ਥਕ ਜਾਣਗੇ।੫੨੪।

**ਜਾਤ ਹੈ ਜਗਤ੍ਰ ਜੈਸੇ ਤੀਰਥ ਜਾਤ੍ਰਾ ਨਮਿਤ, ਮਾਝ ਹੀ ਬਸਤ ਬਗ ਮਹਿਮਾ ਨ ਜਾਨੀ ਹੈ॥**
**ਪੂਰਨ ਪ੍ਰਗਾਸ ਭਾਸਕਰਿ ਜਗਮਗ ਜੋਤਿ, ਉਲੂ ਅੰਧ ਕੰਧ ਬੁਰੀ ਕਰਨੀ ਕਮਾਨੀ ਹੈ॥**
**ਜੈਸੇ ਤਉ ਬਸੰਤ ਸਮੈ ਸਫਲ ਬਨਾਸਪਤੀ, ਨਿਹਫਲ ਸੇਂਬਲ ਬਡਾਈ ਉਰ ਆਨੀ ਹੈ॥**
**ਮੋਹਿ ਗੁਰ ਸਾਗਰ ਮੈ ਚਾਖਿਓ ਨਹੀ ਪ੍ਰੇਮ ਰਸੁ, ਤ੍ਰਿਖਾਵੰਤ ਚਾਤ੍ਰਿਕ ਜੁਗਤਿ ਬਕਬਾਨੀ ਹੈ॥੫੨੫॥**

***ਪਦ ਅਰਥ :*** ਜਗਤ੍ਰ—ਜਗਤ, ਸੰਸਾਰ। ਨਮਿਤ—ਖ਼ਾਤਰ, ਵਾਸਤੇ। ਮਾਝ—ਵਿਚ, ਉਪਰ। ਬਸਤ—ਵਸਦਾ ਹੈ। ਬਗ—ਬਗਲਾ। ਪ੍ਰਗਾਸ—ਪ੍ਰਕਾਸ਼, ਚਾਨਣਾ। ਭਾਸਕਰਿ—ਸੂਰਜ ਕਰਕੇ, ਸੂਰਜ ਦੇ ਉਦੈ ਹੋਣ ਕਰਕੇ। ਅੰਧ ਕੰਧ—ਅੰਨ੍ਹੇਰੀਆਂ ਕੰਧਾਂ, ਖੋਲਿਆਂ। ਸਫਲ—ਫਲ ਸਹਿਤ। ਬਨਾਸਪਤੀ—ਬ੍ਰਿਛ ਬੂਟੇ। ਨਿਹਫਲ—ਫਲ ਰਹਿਤ। ਸੇਂਬਲ—ਸਿੰਬਲ ਰੁਖ। ਉਰ ਆਨੀ ਹੈ—ਅੰਦਰ ਲਿਆਂਦੀ ਹੈ। ਗੁਰ ਸਾਗਰ ਮੈ—ਅਥਾਹ ਤੇ ਗੰਭੀਰ ਸਤਿਗੁਰੂ-ਸਮੁੰਦਰ ਦੀ ਸੰਗਤਿ ਵਿਚ ਵਸਦੇ ਹੋਇਆਂ। ਤ੍ਰਿਖਾਵੰਤ—ਤ੍ਰਿਹਾਇਆ। ਚਾਤ੍ਰਿਕ—ਪਪੀਹਾ। ਜੁਗਤਿ—ਵਾਂਗ। ਬਕਬਾਨੀ—ਰੌਲਾ ਪਾਉਣ ਦੀ ਬਾਣ।

***ਅਰਥ :*** ਜਿਸ ਤਰ੍ਹਾਂ ਸਾਰਾ ਜਗਤ ਤੀਰਥਾਂ 'ਤੇ ਯਾਤਰਾ ਕਰਨ ਖ਼ਾਤਰ ਜਾਂਦਾ ਹੈ, ਪਰ ਤੀਰਥਾਂ 'ਤੇ ਵਸਦੇ ਬਗਲੇ ਨੇ ਤੀਰਥਾਂ ਦੀ ਵਡਿਆਈ ਨਹੀਂ ਜਾਣੀ ਹੈ।

(ਜਿਵੇਂ) ਸੂਰਜ ਉਦੈ ਹੋਣ ਨਾਲ (ਸਾਰੇ ਪਾਸੇ) ਪੂਰਨ ਜੋਤੀ ਦਾ ਪ੍ਰਕਾਸ਼ ਹੋ ਜਾਂਦਾ ਹੈ, ਪਰ ਉੱਲੂ ਨੇ ਅਜਿਹੀ ਬੁਰੀ ਕਰਣੀ ਕਮਾਈ ਹੈ ਕਿ ਉਹ ਅੰਨ੍ਹੇਰੀਆਂ ਕੰਧਾਂ ਕੋਠੜੀਆਂ (ਖੋਲਿਆਂ ਵਿਚ ਹੀ ਲੁਕਿਆ ਫਿਰਦਾ ਹੈ)।

ਜਿਸ ਤਰ੍ਹਾਂ ਕਿ ਬਸੰਤ ਰੁਤ ਸਮੇਂ ਬਨਾਸਪਤੀ ਦੇ ਸਾਰੇ ਰੁਖ ਬਿਰਖ ਫਲਾਂ ਵਾਲੇ ਹੋ ਜਾਂਦੇ ਹਨ, ਪਰ ਸਿੰਬਲ ਰੁਖ ਨੇ ਆਪਣੇ ਅੰਦਰ (ਉੱਚੇ ਤੇ ਲੰਬੇ ਚੌੜੇ ਹੋਣ ਦੀ) ਵਡਿਆਈ ਲੈ ਆਂਦੀ ਹੈ, ਜਿਸ ਕਰਕੇ ਫਲ ਰਹਿਤ ਰਹਿੰਦਾ ਹੈ।

ਅਥਾਹ ਤੇ ਗੰਭੀਰ ਸਮੁੰਦਰ ਸਮਾਨ ਸਤਿਗੁਰੂ ਦੇ ਨਿਕਟ ਵਸਦਿਆਂ, ਮੈਂ (ਅਭਾਗੇ ਨੇ) ਸਤਿਗੁਰੂ (ਦੀ ਪ੍ਰੇਮਾ ਭਗਤੀ ਦੁਆਰਾ) ਪ੍ਰੇਮ-ਰਸ ਨੂੰ ਨਹੀਂ ਚਖਿਆ ਅਤੇ ਪਿਆਸੇ ਪਪੀਹੇ ਦੀ ਤਰ੍ਹਾਂ ਰੌਲਾ ਪਾਉਣ ਦੀ ਫੋਕੀ ਬਾਣ ਲਾਈ ਰਖੀ ਹੈ (ਭਾਵ, ਫੋਕੇ ਗਿਆਨ ਧਿਆਨ ਅਤੇ ਤਰਕ ਵਿਤਰਕ ਦਾ ਰੌਲਾ ਗੌਲਾ ਹੀ ਮਚਾਈ ਰਖਿਆ ਹੈ)।੫੨੫।

**ਜੈਸੇ ਗਜਰਾਜ ਗਾਜਿ, ਮਾਰਤ ਮਨੁਖ, ਸਿਰਿ ਡਾਰਤ ਹੈ ਛਾਰ, ਤਾਹਿ ਕਹਤ ਅਰੋਗ ਜੀ॥**
**ਸੂਆ ਜਿਉ ਪਿੰਜਰ ਮੈ ਕਹਿਤ ਬਨਾਇ ਬਾਤੈ, ਪੇਖ ਸੁਨ ਕਹੈ ਤਾਹਿ ਰਾਜ ਗ੍ਰਿਹਿ ਜੋਗ ਜੀ॥**
**ਤੈਸੇ ਸੁਖ ਸੰਪਤਿ ਮਾਇਆ ਮਦੋਨ ਪਾਪ ਕਰੈ, ਤਾਹਿ ਕਹੈ ਸੁਖੀਆ ਰਮਤ ਰਸ ਭੋਗ ਜੀ॥**
**ਜਤੀ ਸਤੀ ਅਉ ਸੰਤੋਖੀ ਸਾਧਨ ਕੀ ਨਿੰਦਾ ਕਰੈ, ਉਲਟੋ ਈ ਗਿਆਨ ਧਿਆਨ ਹੈ ਅਗਿਆਨ ਲੋਗ ਜੀ॥੫੨੬॥**

***ਪਦ ਅਰਥ :*** ਗਜਰਾਜ—ਵੱਡਾ ਹਾਥੀ, ਐਰਾਵਤ ਹਾਥੀ। ਗਾਜਿ—ਗਜਦਾ, ਚਿੰਘਾੜਦਾ ਹੋਇਆ। ਛਾਰ—ਸੁਆਹ ਮਿੱਟੀ। ਤਾਹਿ—ਤਿਸ ਨੂੰ। ਸੂਆ—ਤੋਤਾ। ਪੇਖ ਸੁਨ—ਵੇਖਣ ਸੁਣਨ ਵਾਲਾ। ਰਾਜ ਗ੍ਰਿਹਿ—ਰਾਜ ਮਹੱਲ ਵਿਚ। ਸੁਖ ਸੰਪਤਿ ਮਾਇਆ—ਅਨਿਕ ਪ੍ਰਕਾਰੀ ਮਾਇਕੀ ਪਦਾਰਥਾਂ ਦੇ ਸੁਖ। ਮਦੋਨ—ਹੰਕਾਰ ਵਿਚ ਮਸਤ। ਰਮਤ—ਮਾਣਦਾ ਹੈ। ਜਤੀ—ਜਤ ਪਾਲਣ ਵਾਲੇ, ਸੰਜਮੀ। ਸਤੀ—ਸਤ ਦੇ ਧਾਰਨੀ, ਸਤਵਾਦੀ। ਸਾਧਨ—ਉੱਤਮ ਗੁਣਾਂ ਵਾਲੇ ਪੁਰਖ। ਅਗਿਆਨ ਲੋਗ—ਅਗਿਆਨੀ ਲੁਕਾਈ।

(ਆਮ ਲੁਕਾਈ ਦਾ ਨਜ਼ਰੀਆ ਉਲਟਾ ਹੀ ਹੈ, ਕਿਉਂਕਿ)—

***ਅਰਥ :*** ਜਿਵੇਂ ਵੱਡਾ ਹਾਥੀ ਚਿੰਘਾੜਦਾ ਹੋਇਆ ਮਨੁੱਖਾਂ ਨੂੰ ਮਾਰਦਾ ਅਤੇ ਸਿਰ ਵਿਚ ਸੁਆਹ ਮਿੱਟੀ ਪਾਉਂਦਾ ਹੋਵੇ ਤਾਂ ਉਸ ਨੂੰ ਲੁਕਾਈ ਅਰੋਗ ਕਹਿੰਦੀ ਹੈ (ਭਾਵ, ਦੁਨੀਆ ਦੇ ਭਾਣੇ ਹੰਕਾਰ ਦੇ ਨਸ਼ੇ ਵਿਚ ਮਸਤ, ਜ਼ਾਲਮ ਤੇ ਸੁਆਹ ਮਿੱਟੀ ਉਡਾਉਣ ਵਾਲੇ ਬੰਦੇ ਹੀ ਸਹੀ ਹਨ)।

ਜਿਵੇਂ ਪਿੰਜਰੇ ਪਿਆ ਤੋਤਾ (ਦੂਜਿਆਂ ਤੋਂ ਸੁਣ ਸੁਣ ਕੇ) ਸੁਆਰ ਸੁਆਰ ਕੇ ਗੱਲਾਂ ਆਖਦਾ ਹੈ ਤਾਂ ਵੇਖਣ ਸੁਣਨ ਵਾਲਾ ਤਿਸ ਪ੍ਰਤੀ ਕਹਿੰਦਾ ਹੈ ਕਿ (ਇਹ ਬੜਾ ਸਿਆਣਾ ਸੂਝਵਾਨ ਹੈ) ਇਹ ਰਾਜ ਮਹੱਲ ਵਿਚ ਰਹਿਣ ਜੋਗਾ ਹੈ। (ਭਾਵ, ਲੁਕਾਈ ਦੀ ਨਜ਼ਰ ਵਿਚ ਬਹੁਤੀਆਂ ਗੱਲਾਂ ਬਣਾ ਕੇ ਦਸਣ ਵਾਲਾ ਹੀ ਵਿਦਵਾਨ ਤੇ ਆਦਰ ਜੋਗ ਹੈ)।

ਇਉਂ ਹੀ ਅਨਿਕ ਪ੍ਰਕਾਰੀ ਮਾਇਕੀ ਪਦਾਰਥਾਂ ਦੇ ਸੁਖਾਂ ਵਿਚ ਮਸਤਿਆ ਮਨੁੱਖ ਕਈ ਤਰ੍ਹਾਂ ਦੇ ਭੋਗਾਂ, ਰਸਾਂ ਨੂੰ ਮਾਣਦਾ ਪਾਪ-ਕਰਮ ਕਰਦਾ ਰਹਿੰਦਾ ਹੈ ਤਾਂ ਲੋਕੀ ਉਸ ਨੂੰ ਸੁਖੀਆ ਆਖਦੇ ਹਨ। (ਦੁਨੀਆ ਦੀ ਨਜ਼ਰ ਵਿਚ ਮਾਇਕੀ ਪਦਾਰਥਾਂ ਤੇ ਰਸਾਂ ਕਸਾਂ ਦੇ ਭੋਗ ਹੀ ਸੁਖ ਦੇ ਸਾਧਨ ਹਨ)।

ਅਗਿਆਨੀ ਲੁਕਾਈ ਦੀ ਸਮਝ ਸੋਝੀ (ਗਿਆਨ ਧਿਆਨ) ਉਲਟੀ ਹੀ ਹੈ, ਜੋ ਸੰਜਮੀ, ਸਤਵਾਦੀ, ਸੰਤੋਖੀ ਅਤੇ ਉੱਤਮ ਪੁਰਖਾਂ ਦੀ ਨਿੰਦਿਆ ਕਰਦੀ ਹੈ। (ਭਾਵ, ਦੁਨੀਆ ਦੀ ਅਜਿਹੀ ਪੁੱਠੀ ਮਤਿ ਹੈ ਜੋ ਗੁਰਬਾਣੀ ਦੇ ਇਸ ਪਾਵਨ ਹੁਕਮ ਅਨੁਸਾਰ ਸੋਚਦੀ ਹੈ—"ਖੋਟੇ ਕਉ ਖਰਾ ਕਹੈ, ਖਰੇ ਸਾਰ ਨ ਜਾਣੈ"—ਪੰਨਾ ੨੨੯)।੫੨੬।

## ਸਵੈਯਾ

**ਜਉ ਗਰਬੈ ਬਹੁ ਬੂੰਦ ਚਿਤੰਤਰਿ, ਸਨਮੁਖ ਸਿੰਧ ਸੋਭ ਨਹੀਂ ਪਾਵੈ॥**
**ਜਉ ਬਹੁ ਉਡੈ ਖਗ ਧਾਰਿ ਮਹਾਂ ਬਲ, ਪੇਖਿ ਅਕਾਸ ਰਿਦੈ ਸੁਕਚਾਵੈ॥**
**ਜਿਉ ਬ੍ਰਹਮੰਡ ਪ੍ਰਚੰਡ ਬਿਲੋਕਤ, ਗੂਲਰ ਜੰਤ ਉਡੰਤ ਲਜਾਵੈ॥**
**ਤੂੰ ਕਰਤਾ ਹਮ ਕੀਏ ਤਿਹਾਰੇ ਜੀ, ਤੋ ਪਹਿ ਬੋਲਨ ਕਿਉ ਬਨਿ ਆਵੈ॥੫੨੭॥**

***ਪਦ ਅਰਥ :*** ਗਰਬੈ ਬਹੁ—ਬਹੁਤ ਹੰਕਾਰ ਕਰਦਾ ਹੈ। ਚਿਤੰਤਰਿ—ਚਿਤ-ਅੰਤਰਿ, ਚਿਤ ਵਿਚ। ਸਨਮੁਖ—ਸਾਹਮਣੇ, ਮੁਕਾਬਲੇ ਵਿਚ। ਸਿੰਧ—ਸਮੁੰਦਰ। ਖਗ—ਪੰਛੀ। ਧਾਰਿ ਮਹਾਂ ਬਲ—ਬਹੁਤ ਜ਼ੋਰ ਲਾ ਕੇ। ਪੇਖਿ—ਵੇਖ ਕੇ। ਸੁਕਚਾਵੈ—ਸੰਕੋਚਦਾ ਹੈ, ਝਿਜਕਦਾ ਹੈ, ਸੁਕੜਦਾ ਹੈ। ਬ੍ਰਹਮੰਡ—ਗੋਲਾਕਾਰ ਭੂ-ਮੰਡਲ। ਪ੍ਰਚੰਡ—ਮਹਾਨ ਵਿਸ਼ਾਲ। ਬਿਲੋਕਤ—ਵੇਖਦਾ ਹੈ। ਗੂਲਰ—ਬੋਹੜ ਦੀ ਕਿਸਮ ਦਾ ਇਕ ਬ੍ਰਿਛ, ਗੂਲਰ ਦੇ ਫਲਾਂ ਵਿਚ ਬੇਅੰਤ ਸੂਖਮ ਜੀਵ ਹੁੰਦੇ ਹਨ। ਲਜਾਵੈ—ਸ਼ਰਮਸਾਰ ਹੁੰਦਾ ਹੈ। ਕੀਏ ਤਿਹਾਰੇ—ਤੁਹਾਡੇ ਕੀਤੇ (ਰਚੇ) ਹੋਏ। ਤੋ ਪਹਿ—ਤੇਰੇ ਸਨਮੁਖ।

***ਅਰਥ :*** ਜੇ ਪਾਣੀ ਦੀ ਕੋਈ ਬੂੰਦ ਚਿਤ ਵਿਚ (ਆਪਣੀ ਮਹਾਨਤਾ ਦਾ) ਬੜਾ ਹੰਕਾਰ ਕਰੇ ਤਾਂ ਬੇਅੰਤ ਅਥਾਹ ਸਮੁੰਦਰ ਦੇ ਸਾਹਮਣੇ ਉਹ ਸ਼ੋਭਾ ਨਹੀਂ ਪਾਂਦੀ।

ਜੇ ਕੋਈ ਪੰਛੀ ਬਹੁਤ ਜ਼ੋਰ ਲਾ ਕੇ ਬਹੁਤ ਦੂਰ ਦੂਰ ਤਕ ਉਡਦਾ ਹੈ ਤਾਂ ਬੇਅੰਤ ਖਿਲਾਰੇ ਵਾਲੇ ਅਕਾਸ਼ ਨੂੰ ਵੇਖ ਕੇ

ਉਹ ਹਿਰਦੇ ਵਿਚ ਝਿਜਕਦਾ (ਸ਼ਰਮਿੰਦਾ ਹੁੰਦਾ) ਹੈ।

ਜਿਵੇਂ ਗੁਲਰ ਫਲ ਵਿਚ ਵਸਦਾ ਸੂਖਮ ਜੀਵ (ਜਿਸ ਦੀ ਦੁਨੀਆ ਗੁਲਰ ਫਲ ਹੈ) (ਬਾਹਰ) ਉਡਦਾ ਹੋਇਆ ਮਹਾਨ ਵਿਸ਼ਾਲ ਬ੍ਰਹਮੰਡ ਨੂੰ ਵੇਖਦਾ ਹੈ ਤਾਂ (ਆਪਣੀ ਤੁਛਤਾ ਵੇਖ ਕੇ) ਲਜਾਵਾਨ ਹੁੰਦਾ ਹੈ।

(ਇਸੇ ਤਰ੍ਹਾਂ ਹੀ ਹੇ ਮਹਾਨ ਸਤਿਗੁਰੂ ਜੀ!) ਤੂੰ ਕਰਤਾਰ ਸਰੂਪ ਕਰਨ ਕਰਾਵਨਹਾਰ ਹੈਂ ਅਤੇ ਅਸੀਂ ਤੇਰੇ ਰਚੇ ਹੋਏ (ਤੁਛ) ਜੀਵ ਹਾਂ, ਤੇਰੇ ਸਾਹਮਣੇ ਸਾਡਾ ਬੋਲਣਾ ਕਿਵੇਂ ਬਣ ਆਉਂਦਾ ਹੈ।੫੨੭।

**ਤੋ ਸੋ ਨ ਨਾਥੁ, ਅਨਾਥ ਨ ਮੋ ਸਰਿ, ਤੋ ਸੋ ਨ ਦਾਨੀ, ਨ ਮੋ ਸੋ ਭਿਖਾਰੀ॥**
**ਮੋ ਸੋ ਨ ਦੀਨ, ਦਇਆਲ ਨ ਤੋ ਸਰਿ, ਮੋ ਸੋ ਅਗਿਆਨੁ, ਨ ਤੋ ਸੋ ਬਿਚਾਰੀ॥**
**ਮੋ ਸੋ ਨ ਪਤਿਤ, ਨ ਪਾਵਨ ਤੋ ਸਰਿ, ਮੋ ਸੋ ਬਿਕਾਰੀ ਨ ਤੋ ਸੋ ਉਪਕਾਰੀ॥**
**ਮੋਰੇ ਹੈ ਅਵਗੁਨ, ਤੂ ਗੁਨ ਸਾਗਰ, ਜਾਤ ਰਸਾਤਲ ਓਟ ਤਿਹਾਰੀ॥੫੨੮॥**

***ਪਦ ਅਰਥ :*** ਨਾਥੁ—ਮਾਲਕ, ਸੁਆਮੀ। ਅਨਾਥ—ਬੇਸਹਾਰਾ, ਮੁਥਾਜ। ਸਰਿ—ਜਿਹਾ, ਬਰਾਬਰ। ਦਾਨੀ—ਦਾਤਾ। ਭਿਖਾਰੀ—ਮੰਗਤਾ। ਦੀਨ—ਆਤੁਰ, ਦੁਖੀਆ। ਦਇਆਲ—ਮਿਹਰਵਾਨ। ਅਗਿਆਨੁ—ਗਿਆਨ ਹੀਣਾ, ਬੇਸਮਝ। ਬਿਚਾਰੀ—ਵਿਚਾਰਵਾਨ, ਗਿਆਨੀ। ਪਤਿਤ—ਕਰਮਾਂ ਧਰਮਾਂ ਤੋਂ ਡਿਗਿਆ ਹੋਇਆ। ਪਾਵਨ—ਪਵਿਤ੍ਰ ਕਰਨ ਵਾਲਾ। ਬਿਕਾਰੀ—ਵਿਕਾਰੀ, ਐਬੀ। ਗੁਨ ਸਾਗਰ—ਗੁਣਾਂ ਦਾ ਅਥਾਹ ਸਮੁੰਦਰ। ਜਾਤ ਰਸਾਤਲ—ਨਰਕ ਜਾਂਦੇ ਨੂੰ। ਓਟ—ਟੇਕ, ਸਹਾਰਾ। ਤਿਹਾਰੀ—ਤੁਹਾਡੀ।

***ਅਰਥ :*** (ਹੇ ਸਤਿਗੁਰੂ ਜੀ!) ਤੇਰੇ ਜਿਹਾ ਸੁਆਮੀ (ਮਾਲਕ) ਕੋਈ ਨਹੀਂ, ਪਰ ਮੇਰੇ ਜਿਹਾ ਮੁਥਾਜ (ਬੇਸਹਾਰਾ) ਕੋਈ ਨਹੀਂ ਅਤੇ ਤੇਰੇ ਵਰਗਾ ਦਾਤਾ ਕੋਈ ਨਹੀਂ, ਪਰ ਮੇਰੇ ਵਰਗਾ ਮੰਗਤਾ ਕੋਈ ਨਹੀਂ।

ਮੇਰੇ ਜਿਹਾ ਆਤੁਰ ਕੋਈ ਨਹੀਂ, ਪਰ ਤੇਰੇ ਜਿਹਾ ਮਿਹਰਵਾਨ ਕੋਈ ਨਹੀਂ ਅਤੇ ਮੇਰੇ ਜਿੰਨਾ ਗਿਆਨ-ਹੀਣਾ ਕੋਈ ਨਹੀਂ, ਪਰ ਤੇਰੇ ਜਿੰਨਾ ਗਿਆਨਵਾਨ ਕੋਈ ਨਹੀਂ।

ਮੇਰੇ ਜਿੱਡਾ ਕਰਮਾਂ ਧਰਮਾਂ ਤੋਂ ਡਿਗਿਆ ਹੋਇਆ ਕੋਈ ਨਹੀਂ, ਪਰ ਤੇਰੇ ਜਿਡਾ ਪਵਿੱਤਰ ਕਰਨ ਵਾਲਾ ਕੋਈ ਨਹੀਂ, ਅਤੇ ਮੇਰੇ ਸਮਾਨ ਵਿਕਾਰੀ ਕੋਈ ਨਹੀਂ, ਪਰ ਤੇਰੇ ਸਮਾਨ ਭਲਾ ਕਰਨ ਵਾਲਾ ਕੋਈ ਨਹੀਂ।

ਮੇਰੇ ਵਿਚ ਅਵਗੁਣ (ਭਰਪੂਰ) ਹਨ, ਪਰ ਤੂੰ ਗੁਣਾਂ ਦਾ ਅਥਾਹ ਸਮੁੰਦਰ ਹੈਂ। ਮੈਂ ਨਰਕਾਂ ਨੂੰ ਜਾਂਦੇ ਹੋਏ ਨੂੰ ਤੇਰੀ ਹੀ ਟੇਕ (ਸਹਾਰਾ) ਹੈ।੫੨੮।

## ਕਬਿਤ

**ਉਲਟਿ ਪਵਨ ਮਨ ਮੀਨ ਕੀ ਚਪਲ ਗਤਿ, ਦਸਮ ਦੁਆਰ ਪਾਰ ਅਗਮ ਨਿਵਾਸ ਹੈ॥**
**ਤਹ ਨ ਪਾਵਕ ਪਵਨ ਜਲ ਪ੍ਰਿਥਮੀ ਅਕਾਸ, ਨਾਹਿ ਸਸਿ ਸੂਰ ਉਤਪਤਿ ਨ ਬਿਨਾਸ ਹੈ॥**
**ਨਾਹਿ ਪਰਕਿਰਤਿ ਬਿਰਤਿ ਪਿੰਡ ਪ੍ਰਾਨ ਗਿਆਨ, ਸਬਦ ਸੁਰਤਿ ਨਾਹਿ ਦ੍ਰਿਸਟਿ ਨ ਪ੍ਰਗਾਸ ਹੈ॥**
**ਸ੍ਵਾਮੀ ਨਾ ਸੇਵਕ ਉਨਮਾਨ ਅਨਹਦਿ ਪਰੈ, ਨਿਰਾਲੰਬ ਸੁੰਨ ਮੈ ਨ ਬਿਸਮ ਬਿਸ੍ਵਾਸ ਹੈ॥੫੨੯॥**

***ਪਦ ਅਰਥ :*** ਉਲਟਿ ਪਵਨ—ਸਵਾਸਾਂ ਨੂੰ ਅੰਦਰ ਨੂੰ ਉਲਟਾ ਕੇ। ਪਵਨ ਮਨ—ਹਵਾ ਵਰਗੀ ਤਿਖੀ ਚਾਲੇ ਉਡਦੇ ਮਨ ਨੂੰ। ਮੀਨ—ਮੱਛੀ। ਚਪਲ ਗਤਿ—ਚੰਚਲ ਤਿਖੀ ਚਾਲ ਵਾਂਗ। ਅਗਮ—ਅਗਮ ਪੁਰਾ, ਅਗਮ ਅਵਸਥਾ। ਪਾਵਕ—ਅਗਨੀ। ਸਸਿ—ਚੰਦਰਮਾ। ਸੂਰ—ਸੂਰਜ। ਉਤਪਤਿ ਬਿਨਾਸ—ਰਚਨਾ ਦਾ ਸਿਲਸਿਲਾ ਅਤੇ ਲੈ ਹੋਣ ਦਾ ਕ੍ਰਮ। ਪਰਕਿਰਤਿ ਬਿਰਤਿ—ਮਾਇਕ ਬ੍ਰਿਤੀ। ਪਿੰਡ—ਸਰੀਰ। ਸਬਦ—ਕੋਈ ਅਵਾਜ਼। ਸੁਰਤਿ—ਸ੍ਰੋਤ। ਦ੍ਰਿਸਟਿ—ਦ੍ਰਿਸ਼ਟੀ, ਤਕਣੀ। ਗਿਆਨ—ਬੋਧ, ਸਮਝ, ਸੂਝ। ਸ੍ਵਾਮੀ—ਮਾਲਕ। ਉਨਮਾਨ ਅਨਹਦਿ ਪਰੈ—ਉਨਮਨੀ ਅਨਹਦ ਅਵਸਥਾ ਤੋਂ ਪਰੇ। ਨਿਰਾਲੰਬ—ਨਿਰ-ਅਲੰਬ, ਨਿਰ-ਅਧਾਰ। ਸੁੰਨ ਮੈ—ਅਫੁਰ ਮੰਡਲ ਵਿਚ। ਬਿਸਮ—ਅਸਚਰਜ। ਬਿਸ੍ਵਾਸ—ਨਿਸਚਾ, ਸਿਦਕ, ਲਗਾਉ।

***ਅਰਥ :*** ਸਵਾਸਾਂ ਨੂੰ ਬਾਹਰ ਤੋਂ ਅੰਦਰ ਵਲ ਉਲਟਾ ਕੇ (ਭਾਵ, ਨਾਮ-ਸਿਮਰਨ ਦੇ ਸਵਾਸ-ਅਭਿਆਸ ਨਾਲ) ਮੱਛੀ ਦੀ ਤਿਖੀ ਚਾਲ ਵਾਂਗ ਪਵਨ ਜਿਹੇ ਤਿਖੀ ਚਾਲੇ ਉਡਦੇ ਮਨ ਦਾ (ਸਹਿਜੇ ਹੀ) ਦਸਮ ਦੁਆਰ ਤੋਂ ਪਾਰ ਅਗਮਪੁਰੇ ਵਿਚ ਵਾਸਾ ਹੋ ਜਾਂਦਾ ਹੈ।

ਉਸ ਅਸਥਾਨ ਵਿਖੇ ਨਾ ਬਾਹਰਲੇ ਪੰਜਾਂ ਤੱਤਾਂ—ਅਗਨੀ, ਹਵਾ, ਪਾਣੀ, ਧਰਤੀ ਅਤੇ ਅਕਾਸ਼—ਦਾ, ਨਾ ਹੀ ਚੰਦ ਤੇ ਸੂਰਜ ਦਾ ਅਤੇ ਨਾ ਹੀ ਉਤਪਤੀ ਦੇ ਪਰਲੋ ਦਾ ਕੋਈ ਪ੍ਰਭਾਵ ਹੁੰਦਾ ਹੈ।

ਨਾ ਹੀ ਕਿਸੇ ਮਾਇਕੀ ਬ੍ਰਿਤੀ ਦਾ ਅਤੇ ਨਾ ਹੀ ਸਰੀਰ ਤੇ ਪ੍ਰਾਣਾਂ ਦੀ ਸੋਝੀ ਦਾ, ਨਾ ਹੀ ਕਿਸੇ ਸ਼ਬਦ ਜਾਂ ਸ੍ਰੋਤ ਦਾ ਅਤੇ ਨਾ ਹੀ ਕਿਸੇ ਦ੍ਰਿਸ਼ਟੀ ਜਾਂ ਕਿਸੇ ਪ੍ਰਕਾਸ਼ ਦਾ ਕੋਈ ਪ੍ਰਭਾਵ ਰਹਿੰਦਾ ਹੈ।

ਉਸ ਉਨਮਨੀ ਅਵਸਥਾ ਤੋਂ ਉਪਰ (ਅਗਮਪੁਰੇ ਵਿਖੇ) ਨਾ ਹੀ ਮਾਲਕ-ਪੁਣੇ ਤੇ ਨਾ ਹੀ ਸੇਵਕ-ਭਾਵਨਾ ਦਾ ਕੋਈ ਵਿਚਾਰ ਰਹਿੰਦਾ ਹੈ। ਉਸ ਨਿਰ-ਅਧਾਰ ਅਫੁਰ ਮੰਡਲ ਵਿਚ ਕਿਸੇ ਅਸਚਰਜਤਾ ਵਿਚ ਕੋਈ ਲਗਾਉ ਨਹੀਂ ਰਹਿੰਦਾ।੫੨੯।

**ਜੈਸੇ ਅਹਿਨਿਸਿ ਮਦਿ ਰਹਤ ਭਾਂਜਨ ਬਿਖੈ, ਜਾਨਤ ਨ ਮਰਮੁ ਕਿਧਉ ਕਵਨ ਪ੍ਰਕਾਰੀ ਹੈ ॥**
**ਜੈਸੇ ਬੇਲੀ ਭਰਿ ਭਰਿ ਬਾਂਟਿ ਦੀਜੀਅਤ ਸਭਾ, ਪਾਵਤ ਨ ਭੇਦੁ ਕਛੁ ਬਿਧਿ ਨ ਬਿਚਾਰੀ ਹੈ ॥**
**ਜੈਸੇ ਦਿਨ ਪ੍ਰਤਿ ਮਦੁ ਬੇਚਤ ਕਲਾਲ ਬੈਠੋ, ਮਹਿਮਾ ਨ ਜਾਨਈ ਦਰਬ ਹਿਤਕਾਰੀ ਹੈ ॥**
**ਤੈਸੇ ਗੁਰ ਸਬਦ ਕੋ ਲਿਖਿ ਪੜਿ ਗਾਵਤ ਹੈ, ਬਿਰਲੋ ਅੰਮ੍ਰਿਤ ਰਸੁ ਪਦੁ ਹਿਤਕਾਰੀ ਹੈ ॥੫੩੦॥**

***ਪਦ ਅਰਥ :*** ਅਹਿ—ਦਿਨ। ਨਿਸਿ—ਰਾਤ। ਮਦਿ—ਮਦਿਰਾ, ਸ਼ਰਾਬ। ਭਾਂਜਨ ਬਿਖੈ—ਭਾਂਡੇ ਵਿਚ। ਮਰਮੁ—ਭੇਦ। ਕਿਧਉ—ਕਿਧਰ ਦੀ। ਬੇਲੀ—ਪਿਆਲੀ। ਦਿਨ ਪ੍ਰਤਿ—ਦਿਨ ਭਰ। ਮਦੁ—ਸ਼ਰਾਬ। ਕਲਾਲ—ਸ਼ਰਾਬ ਬਣਾਉਣ (ਵੇਚਣ) ਵਾਲਾ। ਦਰਬ ਹਿਤਕਾਰੀ—ਧਨ ਦਾ ਲੋਭੀ। ਹਿਤਕਾਰੀ—ਪ੍ਰੀਤਵਾਨ।

***ਅਰਥ :*** ਜਿਵੇਂ ਦਿਨ ਰਾਤ ਸ਼ਰਾਬ ਭਾਂਡੇ (ਸੁਰਾਹੀ, ਬੋਤਲ) ਵਿਚ ਰਹਿੰਦੀ ਹੈ, ਪਰ ਉਹ ਭਾਂਡਾ ਉਸ ਦੇ ਭੇਦ ਨੂੰ ਨਹੀਂ ਜਾਣਦਾ ਕਿ ਇਹ ਕਿਧਰ ਦੀ ਅਤੇ ਕਿਸ ਕਿਸਮ ਦੀ ਹੈ।

ਜਿਵੇਂ ਸਭਾ ਵਿਚ ਪਿਆਲੀ ਭਰ ਭਰ ਕੇ (ਸ਼ਰਾਬ) ਵੰਡ ਦਿਤੀ ਜਾਂਦੀ ਹੈ, ਪਰ ਉਹ ਪਿਆਲੀ ਉਸ ਦਾ ਕੁਝ ਭੇਦ ਨਹੀਂ ਪਾਉਂਦੀ ਅਤੇ ਨਾ ਹੀ ਕੋਈ ਬਿਧੀ ਵਿਚਾਰਦੀ ਹੈ।

ਜਿਵੇਂ ਸ਼ਰਾਬ ਵੇਚਣ ਵਾਲਾ ਕਲਾਲ ਦਿਨ ਭਰ ਬੈਠਾ ਸ਼ਰਾਬ ਵੇਚਦਾ ਹੈ, ਪਰ ਉਹ ਧਨ ਦਾ ਲੋਭੀ ਉਸ ਦੀ (ਮਸਤੀ ਦੀ) ਮਹਿਮਾ ਨਹੀਂ ਜਾਣਦਾ।

ਇਸੇ ਤਰ੍ਹਾਂ (ਅਨੇਕਾਂ ਪ੍ਰਾਣੀ) ਗੁਰ-ਸ਼ਬਦ ਗੁਰਬਾਣੀ ਨੂੰ ਲਿਖਦੇ, ਪੜ੍ਹਦੇ ਤੇ ਗਾਉਂਦੇ ਹਨ, ਪਰ (ਉਨ੍ਹਾਂ ਵਿਚੋਂ) ਕੋਈ ਵਿਰਲਾ ਹੀ ਗੁਰਬਾਣੀ (ਗੁਰ-ਸ਼ਬਦ) ਦੇ ਅੰਮ੍ਰਿਤ-ਰਸ ਦੇ ਉੱਚ ਪਦ ਨੂੰ ਪਾਉਣ ਦਾ ਪ੍ਰੀਤਵਾਨ ਹੁੰਦਾ ਹੈ।੫੩੦।

**ਤਿਨੁ ਤਿਨੁ ਮੇਲਿ ਜੈਸੇ ਛਾਨਿ ਛਾਈਅਤ ਪੁਨਿ, ਅਗਨਿ ਪ੍ਰਗਾਸ ਤਾਸ ਭਸਮ ਕਰਤ ਹੈ ॥**
**ਸਿੰਧ ਕੇ ਕਿਨਾਰੇ ਬਾਲੂ ਗ੍ਰਿਹਿ ਬਾਲਕ ਰਚਤ ਜੈਸੇ, ਲਹਿਰ ਉਮਗਿ ਭਏ ਧੀਰ ਨ ਧਰਤ ਹੈ ॥**
**ਜੈਸੇ ਬਨ ਬਿਖੈ ਮਿਲਿ ਬੈਠਤ ਅਨੇਕ ਮ੍ਰਿਗ, ਏਕ ਮ੍ਰਿਗਰਾਜ ਗਾਜੇ ਰਹਿਓ ਨ ਪਰਤ ਹੈ ॥**
**ਦ੍ਰਿਸਟਿ ਸਬਦੁ ਅਰੁ ਸੁਰਤਿ ਧਿਆਨ ਗਿਆਨ, ਪ੍ਰਗਟੇ ਪੂਰਨ ਪ੍ਰੇਮ ਸਗਲ ਰਹਤ ਹੈ ॥੫੩੧॥**

***ਪਦ ਅਰਥ :*** ਤਿਨੁ ਤਿਨੁ—ਤੀਲਾ ਤੀਲਾ। ਛਾਨਿ—ਛਪਰੀ। ਛਾਈਅਤ—ਬਣਾਈਦੀ ਹੈ। ਪੁਨਿ—ਫਿਰ, ਪਰ, ਅਤੇ। ਅਗਨਿ ਪ੍ਰਗਾਸ—ਅੱਗ ਦਾ ਭਾਂਬੜ। ਤਾਸ—ਤਿਸ ਨੂੰ, ਉਸ ਨੂੰ। ਸਿੰਧ—ਸਮੁੰਦਰ। ਬਾਲੂ ਗ੍ਰਿਹਿ—ਰੇਤ ਦਾ ਘਰ। ਉਮਗਿ ਭਏ—ਉਛਲਣ ਨਾਲ। ਬਨ ਬਿਖੈ—ਜੰਗਲ ਵਿਚ। ਮ੍ਰਿਗ—ਹਿਰਨ ਆਦਿ ਪਸ਼ੂ। ਮ੍ਰਿਗਰਾਜ—ਸ਼ੇਰ। ਗਾਜੇ—ਗਰਜਣ ਨਾਲ। ਰਹਿਓ ਨ ਪਰਤ ਹੈ—ਰਹਿਣਾ ਨਹੀਂ ਪਾਉਂਦਾ, ਖਲੋ ਨਹੀਂ ਸਕਦਾ। ਦ੍ਰਿਸਟਿ—ਨਜ਼ਰ ਜਮਾਉਣੀ। ਸਬਦੁ—ਕੋਈ ਸ਼ਬਦ (ਰਟਣਾ)। ਸਗਲ ਰਹਤ ਹੈ—ਸਾਰੇ ਰਹਿ ਜਾਂਦੇ ਹਨ, ਸਾਰੇ ਤੁਛ ਫ਼ਜ਼ੂਲ ਜਾਪਦੇ ਹਨ।

***ਅਰਥ :*** ਜਿਵੇਂ ਤੀਲਾ ਤੀਲਾ ਜੋੜ ਕੇ ਛਪਰੀ ਬਣਾਈਦੀ ਹੈ, ਪਰ ਅੱਗ ਦਾ ਭਾਂਬੜ (ਇਕ ਛਿਨ ਵਿਚ) ਉਸ ਨੂੰ ਸੁਆਹ ਕਰ ਦਿੰਦਾ ਹੈ।

ਜਿਵੇਂ ਸਮੁੰਦਰ ਦੇ ਕੰਢੇ ਬਾਲਕੇ (ਬੱਚੇ) ਰੇਤ ਦਾ ਘਰ ਬਣਾਂਦੇ ਹਨ, ਪਰ ਪਾਣੀ ਦੀ ਲਹਿਰ ਉਛਲਣ ਨਾਲ ਉਹ (ਰੇਤ ਦਾ ਘਰ) ਧੀਰਜ ਨਹੀਂ ਧਰਦਾ, (ਭਾਵ, ਨਾਸ ਹੋਣ ਵਿਚ ਦੇਰੀ ਨਹੀਂ ਲਗਦੀ)।

ਜਿਵੇਂ ਜੰਗਲ ਵਿਚ ਅਨੇਕਾਂ ਹਿਰਨ ਆਦਿ ਪਸ਼ੂ ਮਿਲ ਕੇ ਬਹਿੰਦੇ ਹਨ, ਪਰ ਇਕ ਸ਼ੇਰ (ਦੇ ਆਉਣ ਅਤੇ ਉਸ ਦੇ) ਭਬਕਣ ਨਾਲ ਕੋਈ ਉਥੇ ਖਲੋ ਨਹੀਂ ਸਕਦਾ, (ਭਾਵ, ਸਭ ਡਰ ਕੇ ਭਜ ਜਾਂਦੇ ਹਨ)।

ਇਸੇ ਤਰ੍ਹਾਂ ਕਿਸੇ ਨੁਕਤੇ 'ਤੇ ਦ੍ਰਿਸ਼ਟੀ ਟਿਕਾਉਣੀ, ਕਿਸੇ ਸ਼ਬਦ ਦਾ ਜਾਪ ਕਰਨਾ ਅਤੇ ਸੁਰਤੀ ਨੂੰ ਕਈ ਤਰ੍ਹਾਂ ਦੇ ਗਿਆਨਾਂ ਧਿਆਨਾਂ ਵਿਚ ਜੋੜਨਾ, ਆਦਿਕ ਅਨਿਕ ਪ੍ਰਕਾਰੀ ਸਾਧਨ (ਸਤਿਗੁਰੂ ਸੱਚੇ ਪਾਤਿਸ਼ਾਹ ਦੇ) ਪੂਰਨ ਪ੍ਰੇਮ ਦੇ ਉਦੈ ਹੋਣ ਨਾਲ, ਸਭ ਰਹਿ ਖਲੋਂਦੇ ਹਨ, (ਭਾਵ, ਫ਼ਜ਼ੂਲ ਤੇ ਤੁਛ ਹਨ)।੫੩੧।

**ਚੰਦਨ ਕੀ ਬਾਰਿ ਜੈਸੇ ਦੀਜੀਅਤ ਬਬੂਰ ਦ੍ਰੁਮ, ਕੰਚਨ ਸੰਪਟ ਮਧਿ ਕਾਚੁ ਗਹਿ ਰਾਖੀਐ ॥**
**ਜੈਸੇ ਹੰਸ ਪਾਸਿ ਬੈਠਿ ਬਾਇਸੁ ਗਰਬ ਕਰੈ, ਮ੍ਰਿਗਪਤਿ ਭਵਨ ਮੈ ਜੰਬੁਕ ਭਲਾਖੀਐ ॥**
**ਜੈਸੇ ਗਰਧਬ ਗਜ ਪ੍ਰਤਿ ਉਪਹਾਸ ਕਰੈ, ਚਕ੍ਰਵੈ ਕੋ ਚੋਰ ਡਾਂਡੇ, ਦੂਧ ਮਦ ਮਾਖੀਐ ॥**
**ਸਾਧਨ ਦੁਰਾਇ ਕੈ ਅਸਾਧ ਅਪਰਾਧ ਕਰੈ, ਉਲਟੀਐ ਚਾਲ ਕਲੀਕਾਲ ਭ੍ਰਮ ਭਾਖੀਐ ॥੫੩੨॥**

***ਪਦ ਅਰਥ :*** ਬਾਰਿ—ਵਾੜ। ਬਬੂਰ—ਕਿੱਕਰ। ਦ੍ਰੁਮ—ਬ੍ਰਿਛ। ਕੰਚਨ—ਸੋਨਾ। ਸੰਪਟ—ਡੱਬਾ। ਮਧਿ—ਵਿਚ। ਕਾਚੁ—ਕਚ। ਗਹਿ ਰਾਖੀਐ—ਸੰਭਾਲ ਰਖੀਏ। ਬਾਇਸੁ—ਕਾਂ। ਗਰਬ—ਹੰਕਾਰ। ਮ੍ਰਿਗਪਤਿ—ਮ੍ਰਿਗਾਂ ਦਾ ਰਾਜਾ, ਸ਼ੇਰ। ਭਵਨ—ਘਰ, ਘੁਰਨਾ। ਜੰਬੁਕ—ਗਿੱਦੜ। ਭਲਾਖੀਐ—ਅਭਿਲਾਖੀਐ, ਅਭਿਲਾਖਾ ਕਰੇ। ਗਰਧਬ—ਖੋਤਾ। ਗਜ—ਹਾਥੀ। ਪ੍ਰਤਿ—ਤਾਈਂ। ਉਪਹਾਸ—ਮਖ਼ੌਲ, ਠੱਠਾ। ਚਕ੍ਰਵੈ—ਚਕ੍ਰਵਰਤੀ ਰਾਜਾ। ਡਾਂਡੇ—ਡੰਡ ਦੇਵੇ। ਮਦ—ਮਦਿਰਾ, ਸ਼ਰਾਬ। ਮਾਖੀਐ—ਗੁੱਸਾ ਕਰੇ। ਸਾਧਨ—ਸਤ ਪੁਰਸ਼ਾਂ ਨੂੰ। ਦੁਰਾਇ—ਲੁਕਾ ਕੇ, ਦਬਾਅ ਕੇ। ਅਸਾਧ—ਖੋਟਾ ਪੁਰਸ਼, ਅਪਰਾਧੀ, ਪਾਪੀ। ਭਾਖੀਐ—ਆਖੀ ਜਾਂਦੀ ਹੈ।

(ਕਲਜੁਗ ਦੀ ਉਲਟੀ ਚਾਲ ਕਰਕੇ ਝੂਠ ਪਰਧਾਨ ਹੈ ਅਤੇ ਸੱਚ ਨੂੰ ਇਉਂ ਲੁਕਾਇਆ ਜਾ ਰਿਹਾ ਹੈ)—

***ਅਰਥ :*** ਜਿਵੇਂ ਕੰਡਿਆਲੇ ਕਿੱਕਰ ਦੇ ਬ੍ਰਿਛ ਨੂੰ ਸੁਗੰਧਤ ਚੰਦਨ (ਦੀਆਂ ਟਹਿਣੀਆਂ) ਦੀ ਵਾੜ ਕੀਤੀ ਜਾਵੇ ਅਤੇ ਸੋਨੇ ਦੇ ਡੱਬੇ ਵਿਚ ਕੱਚ ਨੂੰ ਸੰਭਾਲ ਰਖਿਆ ਜਾਵੇ।

ਜਿਵੇਂ ਨਿਰਮਲ ਤੇ ਉਜਲ ਹੰਸ ਦੇ ਨਾਲ ਕਾਲਾ ਤੇ ਗੰਦਗੀ ਖਾਣ ਵਾਲਾ ਕਾਂ ਬਹਿ ਕੇ (ਆਪਣੇ ਸੁਹਜ ਦਾ) ਹੰਕਾਰ ਕਰੇ ਅਤੇ ਸ਼ੇਰ ਦੇ ਘੁਰਨੇ ਵਿਚ ਗਿੱਦੜ ਜਾਣ ਦੀ ਅਭਿਲਾਖਾ ਕਰੇ।

ਜਿਵੇਂ ਖੋਤਾ ਹਾਥੀ ਨੂੰ ਮਖ਼ੌਲ ਕਰੇ ਅਤੇ ਚਕ੍ਰਵਰਤੀ ਰਾਜੇ ਨੂੰ ਚੋਰ ਦੰਡ ਦੇਵੇ, ਜਿਵੇਂ ਦੁੱਧ ਉਤੇ ਸ਼ਰਾਬ ਕ੍ਰੋਧ ਕਰੇ (ਉਸ ਨੂੰ ਬੁਰਾ ਭਲਾ ਆਖੇ)।

ਕਲਜੁਗ ਦੇ ਭਰਮ-ਜਾਲ ਦੀ ਇਹ ਉਲਟੀ ਚਾਲ ਦੱਸੀ ਹੈ ਕਿ ਸਤ ਪੁਰਸ਼ਾਂ ਨੂੰ ਦਬਾਅ ਕੇ, ਅਪਰਾਧੀ ਪੁਰਸ਼ (ਪ੍ਰਗਟ ਪਹਾਰੇ) ਪਾਪ ਕਮਾਂਦਾ ਫਿਰਦਾ ਹੈ। (ਭਾਵ, ਸਭ ਪਾਸੇ ਪਾਪ ਦਾ ਵਰਤਾਰਾ ਵਰਤ ਰਿਹਾ ਹੈ ਅਤੇ ਧਰਮੀ ਪੁਰਸ਼ ਲੁਕੇ ਫਿਰਦੇ ਹਨ)।੫੩੨।

**ਜੈਸੇ ਬਿਨੁ ਲੋਚਨ ਬਿਲੋਕੀਐ ਨ ਰੂਪ ਰੰਗ, ਸ੍ਰਵਨ ਬਿਹੂਨ ਰਾਗ ਨਾਦ ਨ ਸੁਨੀਜੀਐ ॥**
**ਜੈਸੇ ਬਿਨੁ ਜਿਹਬਾ ਨ ਉਚਰੈ ਬਚਨ, ਅਰੁ ਨਾਸਿਕਾ ਬਿਹੂਨ ਬਾਸੁ ਬਾਸਨਾ ਨ ਲੀਜੀਐ ॥**
**ਜੈਸੇ ਬਿਨੁ ਕਰ ਕਰਿ ਸਕੈ ਨ ਕਿਰਤ ਕ੍ਰਮ, ਚਰਨ ਬਿਹੂਨ ਭਉਨ ਗਉਨ ਕਤ ਕੀਜੀਐ ॥**
**ਅਸਨ ਬਸਨ ਬਿਨੁ ਧੀਰਜ ਨ ਧਰੈ ਦੇਹ, ਬਿਨੁ ਗੁਰ ਸਬਦ ਨ ਪ੍ਰੇਮ ਰਸੁ ਪੀਜੀਐ ॥੫੩੩॥**

***ਪਦ ਅਰਥ :*** ਲੋਚਨ—ਅੱਖਾਂ। ਬਿਲੋਕੀਐ ਨ—ਨਹੀਂ ਵੇਖ ਸਕੀਦਾ। ਸ੍ਰਵਨ ਬਿਹੂਨ—ਕੰਨਾਂ ਤੋਂ ਬਿਨਾਂ। ਰਾਗ ਨਾਦ—ਰਾਗ ਦੀ ਧੁਨੀ। ਨਾਸਿਕਾ—ਨਾਸਾਂ, ਨੱਕ। ਬਾਸੁ—ਗੰਧ, ਬੂ, ਵਾਸ਼ਨਾ। ਬਾਸਨਾ—ਵਾਸ਼ਨਾ, ਮਹਿਕ। ਬਿਨੁ ਕਰ—ਹੱਥਾਂ ਤੋਂ ਬਿਨਾਂ। ਕਿਰਤ ਕ੍ਰਮ—ਕੀਤਾ ਜਾਣ ਵਾਲਾ ਕੰਮ। ਭਉਨ—ਘਰ, ਅਸਥਾਨ। ਗਉਨ—ਗਮਨ, ਜਾਣਾ। ਕਤ—ਕਿਵੇਂ ? ਅਸਨ—ਭੋਜਨ। ਬਸਨ—ਬਸਤਰ। ਧੀਰਜ ਨ ਧਰੈ ਦੇਹ—ਦੇਹੀ ਧੀਰਜ ਨਹੀਂ ਧਰਦੀ, ਅਰੋਗ ਨਹੀਂ ਰਹਿ ਸਕਦੀ। ਗੁਰ ਸਬਦ—ਗੁਰੂ ਦਾ ਦ੍ਰਿੜ੍ਹਾਇਆ ਨਾਮ-ਮੰਤਰ ਗੁਰ-ਉਪਦੇਸ਼। ਪ੍ਰੇਮ ਰਸੁ—ਪ੍ਰਭੂ-ਪ੍ਰੇਮ ਦਾ ਅੰਮ੍ਰਿਤ-ਰਸ।

***ਅਰਥ :*** ਜਿਵੇਂ ਅੱਖੀਆਂ ਬਿਨਾਂ ਕੋਈ ਸ਼ਕਲ-ਸੂਰਤ ਨਹੀਂ ਵੇਖ ਸਕੀਦਾ, ਅਤੇ ਕੰਨਾਂ ਬਿਨਾਂ ਕਿਸੇ ਰਾਗ-ਸੰਗੀਤ ਦੀ ਧੁਨੀ ਨਹੀਂ ਸੁਣੀ ਜਾ ਸਕਦੀ।

ਜਿਵੇਂ ਜੀਭ ਤੋਂ ਬਿਨਾਂ ਕੋਈ ਬੋਲ ਨਹੀਂ ਬੋਲਿਆ ਜਾ ਸਕਦਾ ਅਤੇ ਨਾਸਾਂ (ਨੱਕ) ਤੋਂ ਬਿਨਾਂ ਕਿਸੇ ਵਾਸ਼ਨਾ ਦੀ ਮਹਿਕ ਨਹੀਂ ਲਈ ਜਾ ਸਕਦੀ।

ਜਿਵੇਂ ਹੱਥਾਂ ਤੋਂ ਬਿਨਾਂ ਕੋਈ ਵੀ ਕੀਤਾ ਜਾਣ ਵਾਲਾ ਕੰਮ ਨਹੀਂ ਕਰ ਸਕੀਦਾ ਅਤੇ ਪੈਰਾਂ ਤੋਂ ਬਿਨਾਂ ਕਿਸੇ ਵੀ ਅਸਥਾਨ

ਤੇ ਕਿਵੇਂ ਜਾਇਆ ਜਾ ਸਕਦਾ ? (ਭਾਵ, ਨਹੀਂ ਜਾਇਆ ਜਾ ਸਕੀਦਾ)।

ਜਿਵੇਂ ਭੋਜਨ ਤੇ ਬਸਤਰਾਂ ਤੋਂ ਬਿਨਾਂ ਦੇਹੀ (ਸਰੀਰ) ਅਰੋਗ ਨਹੀਂ ਰਹਿ ਸਕਦੀ, ਇਸੇ ਤਰ੍ਹਾਂ (ਸਤਿਗੁਰੂ ਤੋਂ ਪ੍ਰਾਪਤ ਹੋਣ ਵਾਲੇ) ਗੁਰ-ਸ਼ਬਦ (ਨਾਮ-ਗੁਰ-ਮੰਤਰ) ਤੋਂ ਬਿਨਾਂ ਵਾਹਿਗੁਰੂ ਦੇ ਪ੍ਰੇਮ ਦਾ ਅਲੌਕਿਕ ਅੰਮ੍ਰਿਤ-ਰਸ ਨਹੀਂ ਭੁੰਚ ਸਕੀਦਾ।੫੩੩।

**ਜੈਸੇ ਫਲ ਸੈ ਬਿਰਖ, ਬਿਰਖ ਸੈ ਹੋਤ ਫਲ, ਅਦਿਭੁਤਿ ਗਤਿ ਕਛੁ ਕਹਨੁ ਨ ਆਵੈ ਜੀ॥**
**ਜੈਸੇ ਬਾਸੁ ਬਾਵਨ ਮੈ, ਬਾਵਨ ਹੈ ਬਾਸੁ ਬਿਖੈ, ਬਿਸਮ ਚਰਿਤ੍ਰ ਕੋਊ ਮਰਮੁ ਨ ਪਾਵੈ ਜੀ॥**
**ਕਾਸਟਿ ਮੈ ਅਗਨਿ, ਅਗਨਿ ਮੈ ਕਾਸਟਿ ਹੈ, ਅਤਿ ਅਸਚਰਜ ਹੈ ਕਉਤਕ ਕਹਾਵੈ ਜੀ॥**
**ਸਤਿਗੁਰ ਮੈ ਸਬਦੁ, ਸਬਦ ਮੈ ਸਤਿਗੁਰ ਹੈ, ਨਿਰਗੁਨ ਗਿਆਨ ਧਿਆਨ ਸਮਝਾਵੈ ਜੀ॥੫੩੪॥**

***ਪਦ ਅਰਥ :*** ਸੈ—ਤੋਂ। ਬਿਰਖ—ਬ੍ਰਿਛ, ਦਰੱਖ਼ਤ। ਅਦਿਭੁਤਿ ਗਤਿ—ਅਸਚਰਜ ਰੀਤੀ। ਬਾਸੁ—ਸੁਗੰਧੀ। ਬਾਵਨ—ਚਿੱਟਾ ਚੰਦਨ, ਜੋ ਬਹੁਤ ਸੁਗੰਧਤ ਹੁੰਦਾ ਹੈ। ਬਿਖੈ—ਵਿਚ। ਬਿਸਮ ਚਰਿਤ੍ਰ—ਹੈਰਾਨੀ ਭਰਿਆ ਕੌਤਕ। ਮਰਮੁ—ਭੇਤ। ਕਾਸਟਿ—ਕਾਠ, ਲਕੜੀ। ਕਉਤਕ—ਖੇਡ, ਤਮਾਸ਼ਾ। ਨਿਰਗੁਨ—ਅਦ੍ਰਿਸ਼ਟ ਵਾਹਿਗੁਰੂ। ਗਿਆਨ—ਸਤਿਗੁਰੂ ਦਾ ਉਪਦੇਸ਼।

***ਅਰਥ :*** ਜਿਵੇਂ ਫਲ (ਦੇ ਬੀਜ) ਤੋਂ ਬ੍ਰਿਛ ਅਤੇ ਬ੍ਰਿਛ ਤੋਂ ਫਲ ਹੁੰਦੇ ਹਨ। (ਇਨ੍ਹਾਂ ਦੀ ਉਤਪਤੀ ਦੀ) ਇਹ ਅਸਚਰਜ ਰੀਤੀ ਕੁਝ ਵੀ ਆਖਣ ਵਿਚ ਨਹੀਂ ਆਉਂਦੀ, ਜੀ।

ਜਿਵੇਂ ਸੁਗੰਧੀ ਬਾਵਨ ਚੰਦਨ ਵਿਚ, ਅਤੇ ਬਾਵਨ ਚੰਦਨ ਸੁਗੰਧੀ ਵਿਚ ਨਿਵਾਸ ਕਰਦਾ ਹੈ। (ਸੁਗੰਧੀ ਤੇ ਚੰਦਨ ਦੇ ਓਤਿ ਪੋਤਿ ਹੋਣ ਦੇ) ਇਸ ਹੈਰਾਨੀ-ਜਨਕ ਕੌਤਕ ਦੇ ਭੇਤ ਨੂੰ ਕੋਈ ਨਹੀਂ ਜਾਣ ਸਕਦਾ ਹੈ, ਜੀ।

(ਜਿਵੇਂ) ਕਾਠ ਵਿਚ ਅਗਨੀ ਅਤੇ ਅਗਨੀ ਵਿਚ ਕਾਠ ਹੁੰਦਾ ਹੈ। ਇਹ ਗੱਲ ਬੜੀ ਅਸਚਰਜਤਾ ਵਾਲੀ ਹੈ, ਇਹ ਵੀ ਅਜੀਬ ਤਮਾਸ਼ਾ ਕਿਹਾ ਜਾਂਦਾ ਹੈ, ਜੀ।

(ਇਸੇ ਤਰ੍ਹਾਂ) ਸਤਿਗੁਰੂ ਵਿਚ ਸ਼ਬਦ (ਵਾਹਿਗੁਰੂ ਨਾਮ) ਦਾ ਨਿਵਾਸ ਹੈ ਅਤੇ ਸ਼ਬਦ (ਵਾਹਿਗੁਰੂ ਨਾਮ) ਵਿਚ ਸਤਿਗੁਰੂ ਵਸਦਾ ਹੈ। (ਸਤਿਗੁਰੂ ਤੋਂ ਪ੍ਰਾਪਤ ਹੋਇਆ) ਗਿਆਨ (ਉਪਦੇਸ਼) ਅਤੇ (ਸਤਿਗੁਰੂ ਦਾ) ਧਿਆਨ ਹੀ ਨਿਰਗੁਣ ਪ੍ਰਭੂ (ਦੀ ਇਸ ਰਮਜ਼) ਨੂੰ ਸਮਝਾ ਸਕਦਾ ਹੈ, ਜੀ।੫੩੪।

[*ਨੋਟ :* ਇਸ ਕਬਿਤ ਨਾਲ ਮਿਲਦਾ ਜੁਲਦਾ ਮਮੂਲੀ ਫ਼ਰਕ ਨਾਲ ਅਗੇ ਕਬਿਤ ਨੰਬਰ ੬੦੮ ਹੈ।]

**ਜੈਸੇ ਤਿਲਿ ਬਾਸੁ, ਬਾਸੁ ਲੀਜੀਅਤ ਕੁਸਮ ਸੈ, ਤਾਂ ਤੇ ਹੋਤ ਹੈ ਫੁਲੇਲ ਜਤਨ ਕੈ ਜਾਨੀਐ॥**
**ਜੈਸੇ ਤਉ ਅਉਟਾਇ ਦੂਧ ਜਾਵਨ ਜਮਾਇ ਮਥਿ, ਸੰਜਮ ਸਹਿਤ ਘ੍ਰਿਤਿ ਪ੍ਰਗਟ ਕੈ ਮਾਨੀਐ॥**
**ਜੈਸੇ ਕੂਆ ਖੋਦ ਕੈ ਬਸੁਧਾ ਧਸਾਇ ਕੌਰੀ, ਲਾਜ ਕੈ ਬਹਾਇ ਡੋਲਿ ਕਾਢਿ ਜਲੁ ਆਨੀਐ॥**
**ਗੁਰ ਉਪਦੇਸ ਤੈਸੇ ਭਾਵਨੀ ਭਗਤਿ ਭਾਇ, ਘਟਿ ਘਟਿ ਪੂਰਨ ਬ੍ਰਹਮ ਪਹਿਚਾਨੀਐ॥੫੩੫॥**

***ਪਦ ਅਰਥ :*** ਤਿਲਿ—ਤਿਲ ਵਿਚ, ਭਾਵ ਤਿਲਾਂ ਦੇ ਤੇਲ ਵਿਚ। ਬਾਸੁ—ਸੁਗੰਧੀ। ਕੁਸਮ ਸੈ—ਫੁਲਾਂ ਤੋਂ। ਫੁਲੇਲ—ਫੁਲ-ਤੇਲ, ਫੁਲਾਂ ਦੀ ਸੁਗੰਧੀ ਵਾਲਾ ਤੇਲ। ਅਉਟਾਇ—ਕਾੜ੍ਹ ਕੇ। ਜਾਵਨ ਜਮਾਇ—ਜਾਗ ਲਾ ਕੇ ਜਮਾਉਣ ਨਾਲ। ਮਥਿ—ਰਿੜਕ ਕੇ। ਸੰਜਮ ਸਹਿਤ—ਜੁਗਤ ਨਾਲ। ਘ੍ਰਿਤਿ—ਮੱਖਣ, ਘਿਉ। ਪ੍ਰਗਟ ਕੈ ਮਾਨੀਐ—ਪ੍ਰਗਟ ਹੋਇਆ ਮੰਨੀਦਾ ਹੈ, ਬਾਹਰ ਨਿਕਲ ਆਉਂਦਾ ਹੈ। ਕੂਆ—ਖੂਹ। ਬਸੁਧਾ—ਧਰਤੀ। ਕੌਰੀ—ਖੂਹ ਦਾ ਮਹਿਲ, ਜੋ ਜ਼ਮੀਨ ਵਿਚ ਉਤਾਰਨ ਤੋਂ ਪਹਿਲਾਂ ਬੁਰਜ ਦੀ ਸ਼ਕਲ ਦਾ ਹੁੰਦਾ ਹੈ। ਧਸਾਇ ਕੌਰੀ—ਮਹਿਲ ਉਤਾਰਨਾ, ਕੋਠੀਆਂ ਗਾਲਣੀਆਂ। ਲਾਜ—ਰੱਸੀ। ਡੋਲਿ—ਡੋਲ ਨਾਲ। ਗੁਰ ਉਪਦੇਸ—ਸਤਿਗੁਰੂ ਦਾ ਬਖ਼ਸ਼ਿਆ ਨਾਮ-ਗੁਰ-ਮੰਤਰ। ਭਾਵਨੀ—ਪੂਰਨ ਸ਼ਰਧਾ। ਭਗਤਿ ਭਾਇ—ਪ੍ਰੇਮਾ ਭਗਤੀ। ਘਟਿ ਘਟਿ—ਹਰੇਕ ਹਿਰਦੇ ਵਿਚ, ਹਰੇਕ ਜੀਵ ਜੰਤ ਵਿਚ। ਬ੍ਰਹਮ—ਵਾਹਿਗੁਰੂ।

***ਅਰਥ :*** ਜਿਵੇਂ ਫੁੱਲਾਂ ਤੋਂ ਸੁਗੰਧੀ ਲਈਦੀ ਹੈ ਅਤੇ ਉਹ ਸੁਗੰਧੀ ਤਿਲਾਂ ਵਿਚ ਪਾਈਦੀ ਹੈ। ਜਤਨ ਕੀਤਿਆਂ ਉਸ ਤੋਂ ਫੁੱਲਾਂ ਵਾਲਾ ਸੁਗੰਧਤ ਤੇਲ ਬਣ ਜਾਇਆ ਕਰਦਾ ਹੈ।

ਜਿਵੇਂ ਕਿ ਦੁੱਧ ਨੂੰ ਕਾੜ੍ਹ ਕੇ, ਜਾਗ ਲਾ ਕੇ ਜਮਾਉਣ ਨਾਲ, ਉਸ ਨੂੰ ਰਿੜਕ ਕੇ (ਮੱਖਣ ਨਿਕਲ ਆਉਂਦਾ ਹੈ), ਇਉਂ ਜੁਗਤ ਨਾਲ ਘਿਉ ਪ੍ਰਗਟ ਹੋ (ਨਿਕਲ) ਆਉਂਦਾ ਹੈ।

ਜਿਵੇਂ ਖੂਹ ਵਾਸਤੇ ਧਰਤੀ ਪੁਟ ਕੇ ਹੇਠਾਂ ਕੋਠੀਆਂ ਗਾਲੀਆਂ ਜਾਂਦੀਆਂ ਹਨ। ਫਿਰ ਰਸੀ ਦੇ ਲਮਕਾਇਆਂ, ਡੋਲ ਨਾਲ ਪਾਣੀ ਕਢ ਲਿਆਈਦਾ ਹੈ।

ਇਸੇ ਤਰ੍ਹਾਂ (ਸਤਿਗੁਰੂ ਦਾ ਦ੍ਰਿੜ੍ਹਾਇਆ) ਗੁਰ-ਉਪਦੇਸ਼ (ਨਾਮ-ਗੁਰ-ਮੰਤਰ) ਪੂਰਨ ਸ਼ਰਧਾ ਤੇ ਪ੍ਰੇਮਾ ਭਗਤੀ ਸਹਿਤ (ਸੁਆਸ ਸੁਆਸ) ਸਿਮਰਿਆ ਜਾਏ ਤਾਂ ਵਾਹਿਗੁਰੂ ਪੂਰਨ ਤੌਰ 'ਤੇ ਹਰੇਕ ਜੀਵ-ਜੰਤ ਵਿਚ ਰਮਿਆ ਦਿਸ ਆਉਂਦਾ ਹੈ।੫੩੫।

**ਜੈਸੇ ਤਉ ਸਰਿਤਾ ਜਲੁ ਕਾਸਟਹਿ ਨ ਬੋਰਤ, ਕਰਤ ਚਿਤ ਲਾਜ ਅਪਨੋ ਈ ਪ੍ਰਤਿਪਾਰਿਓ ਹੈ॥**
**ਜੈਸੇ ਤਉ ਕਰਤ ਸੁਤ ਅਨਿਕ ਇਆਨਪਨ, ਤਊ ਨ ਜਨਨੀ ਅਵਗੁਨ ਉਰਧਾਰਿਓ ਹੈ॥**
**ਜੈਸੇ ਤਉ ਸਰਨ ਸੂਰ ਪੂਰਨ ਪ੍ਰਤਗਿਆ ਰਾਖੈ, ਲਖ ਅਪਰਾਧ ਕੀਏ ਮਾਰਿ ਨ ਬਿਡਾਰਿਓ ਹੈ॥**
**ਤੈਸੇ ਹੀ ਪਰਮ ਗੁਰ ਪਾਰਸ ਪਰਸਿ ਗਤਿ, ਸਿਖਨ ਕੋ ਕਿਰਤ ਕਰਮੁ ਕਛੂ ਨ ਬਿਚਾਰਿਓ ਹੈ॥੫੩੬॥**

***ਪਦ ਅਰਥ :*** ਸਰਿਤਾ—ਨਦੀ, ਦਰਿਆ। ਕਾਸਟਹਿ—ਕਾਸਟ (ਲਕੜ) ਨੂੰ। ਨ ਬੋਰਤ—ਨਹੀਂ ਡੋਬਦਾ। ਪ੍ਰਤਿਪਾਰਿਓ—ਪਾਲਿਆ ਹੋਇਆ। ਸੁਤ—ਪੁੱਤਰ। ਇਆਨਪਨ—ਮੂਰਖਤਾਈਆਂ, ਭੁੱਲਾਂ। ਜਨਨੀ—ਜਣਨ ਵਾਲੀ ਮਾਂ। ਉਰਧਾਰਿਓ—ਹਿਰਦੇ ਵਿਚ ਟਿਕਾਣਾ। ਸਰਨ ਸੂਰ—ਸ਼ਰਨ ਆਏ ਦੀ ਲਾਜ ਪਾਲਣ ਵਾਲਾ ਬੀਰ ਬਹਾਦਰ। ਪ੍ਰਤਗਿਆ—ਪ੍ਰਣ ਕਰਨਾ। ਬਿਡਾਰਿਓ—ਨਾਸ ਕਰਨਾ। ਪਾਰਸ ਪਰਸਿ ਗਤਿ—ਪਾਰਸ ਨੂੰ ਪਰਸਣ ਵਾਂਗ। ਗਤਿ—ਵਾਂਗ। ਕਿਰਤ ਕਰਮੁ—ਕੋਈ ਵੀ ਕੀਤਾ ਕਰਮ (ਅਪਰਾਧ)।

***ਅਰਥ :*** ਜਿਵੇਂ ਕਿ ਨਦੀ (ਨਾਲਿਆਂ ਆਦਿ) ਦਾ ਪਾਣੀ ਲਕੜ ਨੂੰ ਨਹੀਂ ਡਬੋਂਦਾ। ਉਸ ਦੇ ਅੰਦਰ (ਇਸ ਗੱਲ ਦੀ) ਲਾਜ ਹੁੰਦੀ ਹੈ ਕਿ (ਬ੍ਰਿਛਾਂ ਬੂਟਿਆਂ ਨੂੰ ਸਿੰਚ ਸਿੰਚ ਕੇ) ਆਪ ਹੀ ਪਾਲਿਆ ਹੋਇਆ ਹੈ।

ਜਿਵੇਂ ਕਿ ਪੁੱਤਰ ਭਾਵੇਂ ਅਨੇਕਾਂ ਭੁੱਲਾਂ ਗ਼ਲਤੀਆਂ ਕਰਦਾ ਹੈ, ਪਰ ਉਸ ਨੂੰ ਜਨਮ ਦੇਣ ਵਾਲੀ ਮਾਂ, ਉਸ ਦੇ ਔਗੁਣਾਂ ਨੂੰ ਨਹੀਂ ਚਿਤਾਰਦੀ (ਅਤੇ ਮਤਿ ਦੇਂਦੀ ਤੇ ਪਿਆਰ ਕਰਦੀ ਰਹਿੰਦੀ ਹੈ)।

ਜਿਵੇਂ ਕਿ ਕੋਈ ਸੂਰਬੀਰ ਜੋਧਾ, ਕਿਸੇ ਸ਼ਰਨ ਆਏ ਅਪਰਾਧੀ ਦੇ ਲੱਖਾਂ ਅਪਰਾਧ ਹੁੰਦਿਆਂ ਵੀ, ਉਸ ਨੂੰ ਮਾਰ ਮੁਕਾਂਦਾ ਨਹੀਂ, ਸਗੋਂ ਸ਼ਰਨ ਵਿਚ ਲੈਣ ਦੇ ਪ੍ਰਣ ਨੂੰ ਪਾਲਦਾ ਹੈ।

ਇਸ ਤਰ੍ਹਾਂ ਹੀ ਪਰਮ ਦਇਆਲੂ (ਅਤੇ ਸ਼ਰਨ-ਸੂਰ ਪਿਤਾ) ਸਤਿਗੁਰੂ ਜੀ ਆਪਣੇ ਸਿੱਖਾਂ ਦਾ ਕੋਈ ਵੀ ਕੀਤਾ ਅਪਰਾਧ ਨਹੀਂ ਵਿਚਾਰਦਾ, ਉਹ ਪਾਰਸ ਦੇ ਪਰਸਣ ਵਾਂਗ ਹੈ (ਭਾਵ, ਸ਼ਰਨ ਆਏ ਸਿੱਖਾਂ ਦੀ ਮਲੀਨਤਾ ਗੁਆ ਕੇ, ਉਨ੍ਹਾਂ ਨੂੰ ਕੰਚਨ ਵਾਂਗ ਸਵੱਛ ਕਰ ਦਿੰਦਾ ਹੈ)।੫੩੬।

[***ਨੋਟ :*** ਇਸ ਨਾਲ ਰਲਦਾ ਮਿਲਦਾ ਕਬਿਤ ਨੰਬਰ ੩੭੯ ਪਿਛੇ ਵੇਖੋ।]

**ਜੈਸੇ ਜਲ ਧੋਏ ਬਿਨੁ ਅੰਬਰ ਮਲੀਨ ਹੋਤ, ਬਿਨੁ ਤੇਲ ਮੇਲੇ ਜੈਸੇ ਕੇਸ ਹੂੰ ਭਇਆਨ ਹੈ॥**
**ਜੈਸੇ ਬਿਨੁ ਮਾਂਜੇ ਦਰਪਨ ਜੋਤਿ ਹੀਨ ਹੋਤ, ਬਰਖਾ ਬਿਹੂਨ ਜੈਸੇ ਖੇਤ ਮੈ ਨ ਧਾਨ ਹੈ॥**
**ਜੈਸੇ ਬਿਨੁ ਦੀਪਕ ਭਵਨ ਅੰਧਕਾਰ ਹੋਤ, ਲੋਨੇ ਘ੍ਰਿਤ ਬਿਨੁ ਜੈਸੇ ਭੋਜਨ ਸਮਾਨ ਹੈ॥**
**ਤੈਸੇ ਬਿਨੁ ਸਾਧ ਸੰਗਤਿ ਜਨਮ ਮਰਨ ਦੁਖ, ਮਿਟਤ ਨ ਭੈ ਭ੍ਰਮ ਬਿਨੁ ਗੁਰ ਗਿਆਨ ਹੈ॥੫੩੭॥**

***ਪਦ ਅਰਥ :*** ਅੰਬਰ—ਕਪੜਾ। ਮਲੀਨ—ਮੈਲਾ। ਬਿਨੁ ਤੇਲ ਮੇਲੇ—ਤੇਲ ਲਾਏ ਬਿਨਾਂ। ਭਇਆਨ—ਬਿਖੜੇ, ਭਿਆਨਕ। ਬਿਨੁ ਮਾਂਜੈ—ਸਾਫ਼ ਕੀਤੇ ਬਿਨਾਂ। ਦਰਪਨ—ਸ਼ੀਸ਼ਾ। ਬਰਖਾ—ਮੀਂਹ। ਧਾਨ—ਅਨਾਜ। ਦੀਪਕ—ਦੀਵਾ। ਭਵਨ—ਘਰ। ਅੰਧਕਾਰ—ਹਨੇਰਾ। ਲੋਨੇ ਘ੍ਰਿਤ—ਲੂਣ ਘਿਉ। ਸਮਾਨ—ਸਧਾਰਨ, ਫਿੱਕਾ। ਜਨਮ ਮਰਨ ਦੁਖ—ਆਵਾ ਗਉਣ ਦਾ ਦੁਖ, ਜੂਨਾਂ ਵਿਚ ਭਟਕਣ ਦਾ ਦੁਖ। ਸਾਧ ਸੰਗਤਿ—ਸਾਧੂ-ਸਤਿਗੁਰੂ ਦੀ ਸੰਗਤਿ। ਭੈ ਭ੍ਰਮੁ—ਦੁਨੀਆਵੀ ਡਰ ਤੇ ਭਰਮ। ਗੁਰ ਗਿਆਨ—ਗੁਰ ਉਪਦੇਸ਼, ਗੁਰ-ਦੀਖਿਆ (ਨਾਮ-ਗੁਰ-ਮੰਤਰ)।

***ਅਰਥ :*** ਜਿਵੇਂ ਕਪੜਾ ਪਾਣੀ ਦੇ ਧੋਤੇ ਬਿਨਾਂ ਮੈਲਾ ਹੁੰਦਾ ਹੈ ਅਤੇ ਜਿਵੇਂ ਤੇਲ ਲਾਏ ਬਿਨਾਂ ਕੇਸ (ਉਲਝੇ ਹੋਏ) ਬਿਖੜੇ ਜਿਹੇ ਲਗਦੇ ਹਨ;

ਜਿਵੇਂ ਸਾਫ਼ ਕੀਤੇ ਬਿਨਾਂ ਸ਼ੀਸ਼ਾ ਰੌਸ਼ਨੀ ਤੋਂ ਖ਼ਾਲੀ (ਮੈਲਾ) ਹੁੰਦਾ ਹੈ ਅਤੇ ਜਿਵੇਂ ਮੀਂਹ ਹੋਏ ਬਿਨਾਂ ਖੇਤ ਵਿਚ ਅਨਾਜ ਦੀ ਉਪਜ ਨਹੀਂ ਹੁੰਦੀ;

ਜਿਵੇਂ ਦੀਵੇ ਤੋਂ ਬਿਨਾਂ ਘਰ ਹਨੇਰਾ ਹੁੰਦਾ ਹੈ ਅਤੇ ਜਿਵੇਂ ਲੂਣ ਘਿਉ ਤੋਂ ਬਿਨਾਂ ਭੋਜਨ ਸਾਧਾਰਨ ਫਿੱਕਾ ਜਿਹਾ (ਬੇ-ਸੁਆਦਾ) ਹੁੰਦਾ ਹੈ;

ਇਸੇ ਤਰ੍ਹਾਂ ਸਾਧੂ-ਸਤਿਗੁਰੂ ਦੀ ਸੰਗਤਿ ਬਿਨਾਂ ਜਨਮ ਮਰਨ ਦਾ ਦੁਖ ਮਿਟ ਨਹੀਂ ਸਕਦਾ ਅਤੇ ਸਤਿਗੁਰੂ ਦੇ ਉਪਦੇਸ਼ (ਨਾਮ-ਗੁਰ-ਮੰਤਰ) ਪ੍ਰਾਪਤ ਕੀਤੇ ਬਿਨਾਂ ਦੁਨੀਆਵੀ ਡਰ ਤੇ ਭਰਮ ਨਹੀਂ ਮਿਟ ਸਕਦਾ।੫੩੭।

**ਜੈਸੇ ਮਾਂਝ ਬੈਠੇ ਬਿਨੁ ਬੋਹਿਥਾ ਨ ਪਾਰਿ ਪਰੈ, ਪਾਰਸ ਪਰਸੈ ਬਿਨੁ ਧਾਤੁ ਨ ਕਨਿਕ ਹੈ॥**
**ਜੈਸੇ ਬਿਨੁ ਗੰਗਾ ਨ ਪਾਵਨ ਆਨ ਜਲੁ ਹੈ, ਨਾਰਿ ਨ ਭਤਾਰ ਬਿਨੁ ਸੁਤਨ ਅਨਿਕ ਹੈ॥**
**ਜੈਸੇ ਬਿਨੁ ਬੀਜ ਬੋਏ ਨਿਪਜੈ ਨ ਧਾਨ ਧਾਰਾ, ਸੀਪ ਸ੍ਵਾਂਤਿ ਬੂੰਦ ਬਿਨੁ ਮੁਕਤਾ ਨ ਮਾਨਿਕ ਹੈ॥**
**ਤੈਸੇ ਹੀ ਚਰਨ ਸਰਨਿ ਗੁਰ ਭੇਟੇ ਬਿਨੁ, ਜਨਮ ਮਰਨ ਮੇਟਿ ਜਨ ਨ ਜਨ ਕਹੈ॥੫੩੮॥**

***ਪਦ ਅਰਥ :*** ਮਾਂਝ—ਵਿਚ। ਬੋਹਿਥਾ—ਜਹਾਜ਼। ਪਾਰਸ—ਅਨੇਕਾਂ ਧਾਤਾਂ ਨੂੰ ਪਰਸ ਕੇ ਸੋਨਾ ਬਣਾ ਦੇਣ ਵਾਲਾ ਕੀਮਤੀ ਪੱਥਰ। ਕਨਿਕ—ਸੋਨਾ। ਪਾਵਨ—ਪਵਿਤਰ। ਆਨ ਜਲੁ—ਹੋਰ ਕੋਈ ਜਲ। ਨਾਰਿ ਨ ਭਤਾਰ ਬਿਨੁ—ਪਤਨੀ ਪਤੀ ਦਾ ਮਿਲਾਪ ਪ੍ਰਾਪਤ ਕੀਤੇ ਬਿਨਾਂ। ਸੁਤਨ—ਪੁੱਤਰਾਂ। ਨਿਪਜੈ—ਉਪਜਦਾ। ਧਾਨ—ਅਨਾਜ। ਧਾਰਾ—ਸਮੁਦਾਯ, ਰਾਸ਼ੀ, ਸਮਿਗ੍ਰੀ। ਸੀਪ—(ਸਮੁੰਦਰ ਵਿਚਲਾ) ਸਿੱਪ। ਸ੍ਵਾਂਤਿ ਬੂੰਦ—ਸਵਾਂਤੀ ਨਛੱਤ੍ਰ ਵਿਚ ਵਰਖੀ ਹੋਈ ਵਰਖਾ। ਨ ਮੁਕਤਾ ਮਾਨਿਕ ਹੈ—ਮਾਣਕ ਹੀਰੇ ਸਮਾਨ ਕੀਮਤੀ ਮੋਤੀ ਨਹੀਂ ਹੋ ਸਕਦਾ। ਗੁਰ ਭੇਟੇ ਬਿਨੁ—ਗੁਰ-ਉਪਦੇਸ਼ (ਨਾਮ-ਗੁਰ-ਮੰਤਰ) ਪ੍ਰਾਪਤ ਕੀਤੇ ਬਿਨਾਂ।

***ਅਰਥ :*** ਜਿਵੇਂ ਜਹਾਜ਼ ਵਿਚ ਬੈਠੇ ਬਿਨਾਂ (ਸਮੁੰਦਰ ਤੋਂ) ਪਾਰ ਨਹੀਂ ਹੋ ਸਕੀਦਾ ਅਤੇ ਪਾਰਸ ਨੂੰ ਪਰਸੇ ਬਿਨਾਂ (ਲੋਹਾ ਤਾਂਬਾ ਆਦਿ) ਕੋਈ ਧਾਤ ਸੋਨਾ ਨਹੀਂ ਹੋ ਸਕਦੀ;

ਜਿਵੇਂ ਗੰਗਾ-ਜਲ ਤੋਂ ਬਿਨਾਂ ਹੋਰ ਕੋਈ ਜਲ ਪਵਿੱਤਰ ਨਹੀਂ (ਮੰਨਿਆ ਜਾਂਦਾ), ਅਤੇ ਜਿਵੇਂ ਪਤੀ ਪਤਨੀ ਦਾ ਮਿਲਾਪ ਹੋਏ ਬਿਨਾਂ ਕਈ ਪੁੱਤਰਾਂ ਦਾ ਜਨਮ ਨਹੀਂ ਹੋ ਸਕਦਾ;

ਜਿਵੇਂ ਬੀਂ ਬੀਜੇ ਤੋਂ ਬਿਨਾਂ (ਅੰਨ ਦੀ ਸਮਿਗ੍ਰੀ) ਨਹੀਂ ਪੈਦਾ ਹੋ ਸਕਦੀ ਅਤੇ ਸਵਾਂਤੀ ਨਛੱਤ੍ਰ ਸਮੇਂ ਵਰਖੀ ਵਰਖਾ ਤੋਂ ਬਿਨਾਂ ਸਿੱਪ ਵਿਚ ਮਾਣਕ ਸਮਾਨ ਕੀਮਤੀ ਮੋਤੀ ਨਹੀਂ ਹੋ ਸਕਦਾ।

ਇਸੇ ਤਰ੍ਹਾਂ ਹੀ ਸਤਿਗੁਰੂ ਦੀ ਚਰਨ-ਸ਼ਰਨ ਲਏ ਬਿਨਾਂ (ਗੁਰ-ਦੀਖਿਆ, ਨਾਮ-ਗੁਰ-ਮੰਤਰ ਪ੍ਰਾਪਤ ਕੀਤੇ ਬਿਨਾਂ), ਜਨਮ ਮਰਨ ਦਾ ਗੇੜ (ਚੌਰਾਸੀ ਲੱਖ ਜੂਨਾਂ ਦਾ ਭ੍ਰਮਣ) ਮਿਟਾਉਣ ਵਾਲਾ ਹੋਰ ਕੋਈ ਜਨ ਨਹੀਂ ਹੈ। (ਗੁਰ-ਮੰਤਰ ਹੀਣ) ਜਨ ਨੂੰ ਮਨੁੱਖ ਹੀ ਨਹੀਂ ਕਿਹਾ ਜਾ ਸਕਦਾ।੫੩੮।

**ਜੈਸੇ ਤਉ ਕਹੈ ਮੰਜਾਰ ਕਰਉ ਨ ਅਹਾਰ ਮਾਸ, ਮੂਸਾ ਦੇਖਿ ਪਾਛੈ ਦਉਰੇ ਧੀਰ ਨ ਧਰਤ ਹੈ॥**
**ਜੈਸੇ ਕਊਆ ਰੀਸ ਕੈ ਮਰਾਲ ਸਭਾ ਜਾਇ ਬੈਠੇ, ਛਾਡਿ ਮੁਕਤਾਹਲ ਦੁਰਗੰਧ ਸਿਮਰਤ ਹੈ॥**
**ਜੈਸੇ ਮੋਨਿ ਗਹਿ ਸਿਆਰ ਕਰਤ ਅਨੇਕ ਜਤਨ, ਸੁਨਤ ਸਿਆਰ ਭਾਖਿਆ ਰਹਿਓ ਨ ਪਰਤ ਹੈ॥**
**ਤੈਸੋ ਪਰ ਤਨ ਪਰ ਧਨ ਦੂਖਨਾ ਤ੍ਰਿਦੋਖ ਮਨ, ਕਹਤ ਕੈ ਛਾਡਿਓ ਚਾਹੈ ਟੇਵ ਨ ਟਰਤ ਹੈ॥੫੩੯॥**

***ਪਦ ਅਰਥ :*** ਮੰਜਾਰ—ਬਿੱਲਾ। ਅਹਾਰ—ਭੋਜਨ। ਮੂਸਾ—ਚੂਹਾ। ਮਰਾਲ—ਹੰਸ। ਮੁਕਤਾਹਲ—ਮੋਤੀ। ਦੁਰਗੰਧ—ਗੰਦਗੀ। ਸਿਮਰਤ ਹੈ—ਚਿਤਾਰਦਾ, ਚਿਤਵਦਾ ਹੈ। ਮੋਨਿ—ਚੁਪ, ਖ਼ਾਮੋਸ਼ੀ। ਗਹਿ—ਪਕੜ ਕੇ, ਧਾਰ ਕੇ। ਸਿਆਰ—ਗਿੱਦੜ। ਭਾਖਿਆ—ਬੋਲੀ। ਪਰ ਤਨ—ਪਰਾਈ ਇਸਤ੍ਰੀ ਵਲ ਝਾਕਣਾ। ਪਰ ਧਨ—ਪਰਾਏ ਧਨ ਦੀ ਝਾਕ। ਦੂਖਨਾ—ਨਿੰਦਾ। ਤ੍ਰਿਦੋਖ—ਤਿੰਨੇ ਔਗਣ, ਤਪਦਿਕ ਰੋਗ। ਟੇਵ—ਆਦਤ, ਵਾਦੀ, ਸੁਭਾਅ। ਨ ਟਰਤ—ਨਹੀਂ ਟਲਦੀ, ਨਹੀਂ ਛੁਟਦੀ।

***ਅਰਥ :*** ਜਿਵੇਂ ਕੋਈ ਬਿੱਲਾ ਆਖੇ ਕਿ 'ਮੈਂ ਮਾਸ ਖਾਣਾ ਛਡ ਦਿਤਾ ਹੈ', ਪਰ ਚੂਹਾ ਵੇਖ ਕੇ ਉਸ ਦੇ ਪਿਛੇ ਦੌੜਨ ਵਿਚ ਉਹ ਧੀਰਜ ਨਹੀਂ ਧਰਦਾ (ਭਾਵ, ਰੁਕ ਨਹੀਂ ਸਕਦਾ)।

ਜਿਵੇਂ ਕਾਂ ਹੰਸਾਂ ਦੀ ਰੀਸੇ ਉਨ੍ਹਾਂ ਦੀ ਸੰਗਤਿ ਵਿਚ ਜਾ ਬੈਠੇ, ਪਰ (ਹੰਸਾਂ ਦੀ ਚੋਗ) ਮੋਤੀ ਛਡ ਕੇ ਉਹ ਗੰਦਗੀ ਖਾਣਾ ਹੀ ਚਿਤਵਦਾ ਹੈ।

ਜਿਵੇਂ ਗਿੱਦੜ ਭਾਵੇਂ ਚੁੱਪ ਰਹਿਣ ਦੇ ਅਨੇਕਾਂ ਜਤਨ ਕਰੇ, ਪਰ ਹੋਰ ਗਿੱਦੜਾਂ ਦੀ ਬੋਲੀ ਸੁਣ ਕੇ (ਵਾਦੀ ਅਨੁਸਾਰ

ਸਾਥੀਆਂ ਨਾਲ) ਉਹ ਬੋਲਣੋਂ ਰਹਿ ਨਹੀਂ ਸਕਦਾ।

ਇਸੇ ਤਰ੍ਹਾਂ ਇਸ ਮਨ ਵਿਚ ਪਰ-ਇਸਤ੍ਰੀ ਵੇਖਣ, ਪਰਾਏ ਧਨ ਦੀ ਤੱਕ ਅਤੇ ਪਰਾਈ ਨਿੰਦਾ, ਤਿੰਨੋ ਹੀ ਔਗੁਣ ਤਪਦਿਕ ਰੋਗ ਵਾਂਗ ਵਿਆਪੇ ਪਏ ਹਨ। ਜੇ ਇਨ੍ਹਾਂ ਨੂੰ ਛਡਣ ਲਈ ਕੋਈ ਕਹਿੰਦਾ ਵੀ ਹੈ (ਤਾਂ ਕਹਿਣ ਮਾਤਰ ਨਾਲ) ਇਹ ਭੈੜੀ ਵਾਦੀ ਨਹੀਂ ਹਟ ਸਕਦੀ। (ਇਹ ਬੁਰਾ ਸੁਭਾਅ ਤਾਂ ਹੀ ਹਟ ਸਕਦਾ ਹੈ ਜੇ ਪੂਰੇ ਸਤਿਗੁਰੂ ਤੋਂ ਨਾਮ-ਗੁਰ-ਮੰਤਰ ਪ੍ਰਾਪਤ ਕਰੇ)।੫੩੯।

### ਝੋਲਨਾ

**ਸਿੰਮ੍ਰਿਤਿ ਪੁਰਾਨ ਕੋਟਾਨਿ ਬਖਾਨ ਬਹੁ, ਭਾਗਵਤ ਬੇਦ ਬਿਆਕਰਨ ਗੀਤਾ॥**
**ਸੇਸ ਮਰਜੇਸ ਅਖਲੇਸ ਸੁਰ ਮਹੇਸ ਮੁਨਿ, ਜਗਤ ਅਰੁ ਭਗਤਿ ਸੁਰ ਨਰ ਅਤੀਤਾ॥**
**ਗਿਆਨ ਅਰੁ ਧਿਆਨ ਉਨਮਾਨ ਉਨਮਨ ਉਕਤਿ, ਰਾਗ ਨਾਦਿ ਦਿਜ ਸੁਰਮਤਿ ਨੀਤਾ॥**
**ਅਰਧ ਲਗ ਮਾਤ੍ਰ ਗੁਰ ਸਬਦ ਅਖਰ ਮੇਕ, ਅਗਮ ਅਤਿ ਅਗਮ ਅਗਾਧਿ ਮੀਤਾ॥੫੪੦॥**

***ਪਦ ਅਰਥ :*** ਸਿੰਮ੍ਰਿਤਿ—੩੧ ਪ੍ਰਸਿਧ ਸਿਮ੍ਰਿਤੀਆਂ। ਪੁਰਾਨ—੧੮ ਪੁਰਾਣ। ਕੋਟਾਨਿ—ਕਰੋੜਾਂ। ਬਖਾਨ—ਕਥਨ। ਬੇਦ—ਚਾਰ ਵੇਦ। ਸੇਸ—ਸ਼ੇਸ਼,ਹਜ਼ਾਰ ਜੀਭਾਂ ਵਾਲਾ ਸ਼ੇਸ਼ਨਾਗ। ਮਰਜੇਸ—ਕਾਲ, ਧਰਮਰਾਜ। ਅਖਲੇਸ—ਅਖਿਲ ਈਸ, ਕੁਬੇਰ। ਸੁਰ—ਦੇਵਤੇ। ਮਹੇਸ—ਸ਼ਿਵ ਜੀ। ਮੁਨਿ—੭ ਮੁਨੀ। ਭਗਤਿ—ਭਗਤੀ ਕਰਨ ਵਾਲੇ ਭਗਤ। ਸੁਰ ਨਰ—ਉੱਤਮ ਪੁਰਖ। ਅਤੀਤਾ—ਵਿਰੱਕਤ (ਤਿਆਗੀ) ਲੋਕ। ਉਨਮਾਨ—ਵਿਚਾਰ, ਵਿਚਾਰਾਂ ਕਰਨ ਵਾਲੇ ਵਿਚਾਰਵਾਨ। ਉਨਮਨ—ਉਨਮਨੀ (ਗਿਆਨ) ਅਵਸਥਾ ਵਾਲੇ। ਉਕਤਿ—ਉਕਤੀਆਂ ਯੁਕਤੀਆਂ ਕਥਨ ਕਰਨ ਵਾਲੇ। ਨਾਦਿ—ਸੁਰ ਵਿਦਿਆ, ਸਤੇ ਸੁਰਾਂ। ਦਿਜ—ਵਿਦਵਾਨ ਪੰਡਿਤ। ਸੁਰਪਤਿ—ਵਿਦਿਆ ਦੀ ਦੇਵੀ ਸਰਸ੍ਵਤੀ। ਨੀਤਾ—ਨੀਤੀਵਾਨ। ਅਰਧ—ਅਧੀ। ਮੇਕ—ਇਕ। ਅਗਮ—ਪਹੁੰਚ ਤੋਂ ਪਰੇ। ਅਗਮ ਅਗਾਧਿ—ਗਿਆਨ ਦੇ ਥਾਹ ਤੋਂ ਪਰੇ।

(ਨਾਮ-ਗੁਰ-ਮੰਤਰ) ਦੀ ਮਹਾਨਤਾ ਦਰਸਾਈ ਹੈ ਕਿ—)

***ਅਰਥ :*** ਜੇ ੩੧ ਸਿਮ੍ਰਤੀਆਂ, ੧੮ ਪੁਰਾਣ, ਭਾਗਵਤ ਗੀਤਾ, ਚਾਰੇ ਵੇਦ ਅਤੇ ਉਨ੍ਹਾਂ ਦੇ ਵਿਆਕਰਣ ਸਾਰੇ ਹੀ ਕਰੋੜਾਂ (ਭਾਵ, ਕਰੋੜਾਂ ਕਰੋੜ) ਹੋ ਕੇ ਵੀ ਕਥਨ ਕਰਨ;

ਜੇ ਹਜ਼ਾਰਾਂ ਜੀਭਾਂ ਵਾਲਾ ਸ਼ੇਸ਼ਨਾਗ, ਧਰਮਰਾਜ, ਕੁਬੇਰ ਤੇ ਹੋਰ ਦੇਵਤੇ, ਸ਼ਿਵ ਜੀ, ਮੁਨੀ ਜਨਾਂ ਦਾ ਜਗਤ ਅਤੇ ਭਗਤ, ਉਤਮ ਪੁਰਖ ਤੇ ਵਿਰੱਕਤ ਤਿਆਗੀ ਲੋਕ (ਕਰੋੜਾਂ ਕਰੋੜ ਹੋ ਕੇ ਕਥਨ ਕਰਨ);

ਜੇ ਕਈ ਤਰ੍ਹਾਂ ਦੇ ਗਿਆਨ ਪ੍ਰਾਪਤ ਕਰਨ ਵਾਲੇ, ਧਿਆਨ ਲਾਉਣ ਵਾਲੇ, ਵਿਚਾਰਾਂ ਕਰਨ ਵਾਲੇ ਵੀਚਾਰਵਾਨ, ਉਨਮਨੀ ਅਵਸਥਾ ਵਾਲੇ, ਉਕਤੀਆਂ ਯੁਕਤੀਆਂ ਕਥਨ ਕਰਨ ਵਾਲੇ ਅਤੇ ਅਨੇਕਾਂ ਰਾਗ ਤੇ ਉਨ੍ਹਾਂ ਦੀਆਂ ਸਤੇ ਸੁਰਾਂ, ਵਿਦਵਾਨ ਪੰਡਿਤ, ਸਰਸ੍ਵਤੀ ਦੇਵੀ ਅਤੇ ਨੀਤੀਵਾਨ (ਕਰੋੜਾਂ ਕਰੋੜ ਹੋ ਕੇ ਕਥਨ ਕਰਨ ਤਾਂ);

ਹੇ ਮਿੱਤਰ! (ਉਪਰ ਕਥੇ ਸਾਰੇ ਗ੍ਰੰਥਾਂ ਅਤੇ ਮਹਾਨ ਪੁਰਸ਼ਾਂ ਵਿਚੋਂ) ਸਤਿਗੁਰੂ ਦੇ ਨਾਮ-ਗੁਰ-ਮੰਤਰ ਦੇ ਇਕ ਅੱਖਰ ਦੀ ਅੱਧੀ ਲਗ ਮਾਤਰ ਦਾ ਵੀ (ਕਥਨ ਕਰਨਾ) ਉਨ੍ਹਾਂ ਦੀ ਪਹੁੰਚ ਤੋਂ ਪਰੇ ਹੈ, ਕਿਉਂਕਿ ਗੁਰ-ਸ਼ਬਦ ਦੀ ਮਹਾਨਤਾ ਗਿਆਨ ਦੀ ਥਾਹ ਤੋਂ ਬਹੁਤ ਪਰੇ ਹੈ।੫੪੦।

### ਕਬਿਤ

**ਦਰਸਨ ਦੇਖਿਓ ਦੇਖਿਓ ਸਕਲ ਸੰਸਾਰੁ ਕਹੈ, ਕਵਨ ਦ੍ਰਿਸਟਿ ਸਉ ਮਨ ਦਰਸਿ ਸਮਾਈਐ॥**
**ਗੁਰ ਉਪਦੇਸ ਸੁਨਿਓ ਸੁਨਿਓ ਸਭ ਕੋਊ ਕਹੈ, ਕਵਨ ਸੁਰਤਿ ਸੁਨਿ ਅਨਤ ਨ ਧਾਈਐ॥**
**ਜੈ ਜੈਕਾਰ ਜਪਤ ਜਗਤ ਗੁਰ ਮੰਤ੍ਰ ਜੀਹ, ਕਵਨ ਜੁਗਤਿ ਜੋਤੀ ਜੋਤਿ ਲਿਵ ਲਾਈਐ॥**
**ਦ੍ਰਿਸਟਿ ਸੁਰਤਿ ਗਿਆਨ ਧਿਆਨ ਸਰਬੰਗ ਹੀਨ, ਪਤਿਤ ਪਾਵਨ ਗੁਰ ਮੂੜ ਸਮਝਾਈਐ॥੫੪੧॥**

***ਪਦ ਅਰਥ :*** ਸਕਲ—ਸਾਰਾ। ਦ੍ਰਿਸਟਿ—ਦ੍ਰਿਸ਼ਟੀ, ਤਕਣੀ। ਸਉ—ਸਿਉਂ, ਤੋਂ। ਦਰਸਿ—ਦਰਸ਼ਨ ਵਿਚ। ਸੁਰਤਿ—ਸੁਰਤੀ, ਸ੍ਰੋਤ। ਅਨਤ—ਹੋਰ ਕਿਧਰੇ। ਨ ਧਾਈਐ—ਨਾ ਦੌੜੇ। ਜੀਹ—ਜਿਹਬਾ, ਜੀਭ। ਸਰਬੰਗ—ਸਾਰੇ ਅੰਗਾਂ ਕਰ ਕੇ। ਹੀਨ—ਹੀਣਾ, ਖ਼ਾਲੀ। ਪਤਿਤ ਪਾਵਨ—ਪਾਪੀਆਂ ਨੂੰ ਪਵਿੱਤਰ ਕਰਨ ਵਾਲਾ। ਮੂੜ—ਮੂਰਖ।

***ਅਰਥ :*** ਸਾਰਾ ਸੰਸਾਰ ਕਹਿੰਦਾ ਹੈ ਕਿ ਦਰਸ਼ਨ ਵੇਖਿਆ ਹੈ, ਵੇਖਿਆ ਹੈ, ਪਰ ਉਹ ਕਿਹੜੀ ਅਲੌਕਿਕ ਦ੍ਰਿਸ਼ਟੀ ਹੈ ਜਿਸ ਕਰਕੇ ਮਨ ਗੁਰ-ਦਰਸ਼ਨ ਵਿਚ ਹੀ ਲੀਨ ਹੋ ਜਾਂਦਾ ਹੈ।

ਹਰ ਕੋਈ ਕਹਿੰਦਾ ਹੈ ਕਿ ਗੁਰੂ ਦਾ ਉਪਦੇਸ਼ ਸੁਣਿਆ ਹੈ, ਸੁਣਿਆ ਹੈ, ਪਰ ਅਜਿਹੀ ਕਿਹੜੀ ਅਨੂਪਮ ਸ੍ਰੋਤ ਹੈ ਜਿਸ ਨੂੰ ਸੁਣ ਕੇ (ਮਨ) ਕਿਸੇ ਹੋਰ ਪਾਸੇ ਨਹੀਂ ਦੌੜਦਾ।

ਸਾਰਾ ਜਗਤ ਗੁਰ-ਮੰਤਰ ਦੀ ਜੈ ਜੈਕਾਰ ਕਰਦਾ ਹੈ, ਗੁਰ-ਮੰਤਰ ਨੂੰ ਜਪਦਾ ਹੈ, ਪਰ ਐਸੀ ਕਿਹੜੀ ਜੁਗਤੀ ਹੈ ਜਿਸ ਨਾਲ ਜੋਤੀ ਸਰੂਪ ਵਾਹਿਗੁਰੂ ਦੀ ਜੋਤਿ ਵਿਚ ਲਿਵ ਜੁੜ ਜਾਂਦੀ ਹੈ।

ਜਿਹੜਾ ਮੂੜ੍ਹ ਸਤਿਗੁਰੂ ਦੇ ਗਿਆਨ ਵਾਲੀ ਦ੍ਰਿਸ਼ਟੀ ਅਤੇ ਧਿਆਨ ਵਾਲੀ ਸ੍ਰੋਤ ਤੋਂ ਸਾਰੇ ਅੰਗਾਂ ਕਰਕੇ ਹਰ ਤਰ੍ਹਾਂ ਹੀਣਾ ਹੋਵੇ, ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ਸਤਿਗੁਰੂ, ਅਜਿਹੇ ਮੂਰਖਾਂ ਨੂੰ ਵੀ ਗੁਰ-ਉਪਦੇਸ਼ (ਨਾਮ-ਗੁਰ-ਮੰਤਰ ਦੀ ਜੁਗਤੀ ਦੁਆਰਾ) ਸੋਝੀ ਬਖ਼ਸ਼ ਦਿੰਦਾ ਹੈ।੫੪੧।

**ਜੈਸੇ ਖਾਂਡੁ ਖਾਂਡੁ ਕਹੈ ਮੁਖਿ ਨਹੀ ਮੀਠਾ ਹੋਇ, ਜਬ ਲਗੁ ਜੀਭ ਸ੍ਵਾਦ ਖਾਂਡੁ ਨਹੀ ਖਾਈਐ ॥**
**ਜੈਸੇ ਰਾਤ ਅੰਧੇਰੀ ਮੈ ਦੀਪਕ ਦੀਪਕ ਕਹੈ, ਤਿਮਰ ਨ ਜਾਈ, ਜਬ ਲਗੁ ਨ ਜਰਾਈਐ ॥**
**ਜੈਸੇ ਗਿਆਨ ਗਿਆਨ ਕਹੈ ਗਿਆਨ ਹੂੰ ਨ ਹੋਤ ਕਛੁ, ਜਬ ਲਗੁ ਗੁਰ ਗਿਆਨ ਅੰਤਰਿ ਨ ਪਾਈਐ ॥**
**ਤੈਸੇ ਗੁਰ ਧਿਆਨ ਕਹੈ ਗੁਰ ਧਿਆਨ ਹੂੰ ਨ ਪਾਵਤ, ਜਬ ਲਗੁ ਗੁਰ ਦਰਸਿ ਜਾਇ ਨ ਸਮਾਈਐ ॥੫੪੨॥**

***ਪਦ ਅਰਥ :*** ਮੁਖਿ—ਮੂੰਹ ਵਿਚ। ਮੀਠਾ—ਮਿਠਾਸ। ਜਬ ਲਗੁ—ਜਦ ਤਕ। ਦੀਪਕ—ਦੀਵਾ। ਤਿਮਰ—ਹਨੇਰਾ, ਅੰਧੇਰਾ। ਜਰਾਈਐ—ਬਾਲਿਆ ਜਾਏ। ਅੰਤਰਿ—ਹਿਰਦੇ ਵਿਚ। ਦਰਸਿ—ਦਰਸ਼ਨ ਵਿਚ। ਸਮਾਈਐ—ਲੀਨ ਹੋਈਏ।

[*ਨੋਟ :* ਨਿਰੀ ਕਥਨੀ ਕਿਸੇ ਲੇਖੇ ਨਹੀਂ, ਕਰਣੀ (ਅਮਲ ਕਰਨਾ) ਜ਼ਰੂਰੀ ਹੈ।]

***ਅਰਥ :*** ਜਿਵੇਂ (ਮੂੰਹੋਂ) 'ਖੰਡ ਖੰਡ' ਆਖੀ ਜਾਣ ਨਾਲ ਮੂੰਹ ਵਿਚ ਮਿਠਾਸ ਨਹੀਂ ਹੋ ਸਕਦੀ, ਜਦ ਤਕ ਕਿ ਖੰਡ ਖਾਈਏ ਨਾ, ਜੀਭ ਸੁਆਦ ਨਹੀਂ ਲੈ ਸਕਦੀ।

ਜਿਵੇਂ ਹਨੇਰੀ ਰਾਤ ਵਿਚ (ਮੂੰਹੋਂ) 'ਦੀਵਾ ਦੀਵਾ' ਆਖਿਆਂ ਹਨੇਰਾ ਦੂਰ ਨਹੀਂ ਹੁੰਦਾ, ਜਦ ਤਕ ਕਿ ਦੀਵਾ ਜਗਾਇਆ ਨਾ ਜਾਏ।

ਜਿਵੇਂ (ਕਥਨੀ ਮਾਤਰ) 'ਗਿਆਨ ਗਿਆਨ' ਕਥੀ ਜਾਣ ਨਾਲ ਕੁਝ ਵੀ ਗਿਆਨ ਪ੍ਰਾਪਤ ਨਹੀਂ ਹੁੰਦਾ, ਜਦ ਤਕ ਕਿ ਸਤਿਗੁਰੂ ਦੇ ਗਿਆਨ (ਗੁਰ-ਉਪਦੇਸ਼, ਨਾਮ-ਗੁਰ-ਮੰਤਰ) ਨੂੰ ਹਿਰਦੇ ਵਿਚ ਨਾ ਵਸਾਇਆ ਜਾਏ।

ਇਸੇ ਤਰ੍ਹਾਂ ਹੀ (ਨਿਰਾ ਕਥਨੀ ਮਾਤਰ ਕਰਕੇ ਹੀ) ਸਤਿਗੁਰੂ ਦੇ ਧਿਆਨ-ਪ੍ਰਾਪਤੀ ਨੂੰ ਆਖੀ ਜਾਣ ਨਾਲ ਕੋਈ ਸਤਿਗੁਰੂ ਦਾ ਧਿਆਨ ਪ੍ਰਾਪਤ ਨਹੀਂ ਕਰ ਸਕਦਾ, ਜਦ ਤਕ ਕਿ ਸਤਿਗੁਰੂ ਦੀ ਦਰਸ਼ਨ-ਲੋਚਾ ਵਿਚ ਅੰਤਰ-ਆਤਮੇ ਲੀਨ ਨਾ ਹੋ ਜਾਇਆ ਜਾਏ।੫੪੨।

**ਸਿੰਮ੍ਰਿਤਿ ਪੁਰਾਨ ਬੇਦ ਸਾਸਤ੍ਰ ਬਿਰੰਚ ਬਿਆਸ, ਨੇਤਿ ਨੇਤਿ ਨੇਤਿ ਸੁਕ ਸੇਖ ਜਸੁ ਗਾਇਓ ਹੈ ॥**
**ਸਿਉ ਸਨਕਾਦਿ ਨਾਰਦਾਦਿਕ ਰਿਖੀਸੁਰਾਦਿ, ਸੁਰ ਨਰ ਨਾਥ ਜੋਗ ਧਿਆਨ ਮੈ ਨ ਆਇਓ ਹੈ ॥**
**ਗਿਰਿ ਤਰ ਤੀਰਥ ਗਵਨ ਪੁੰਨ ਦਾਨ ਬ੍ਰਤ, ਹੋਮ ਜਗ ਭੋਗ ਨਈਬੇਦ ਕੈ ਨ ਪਾਇਓ ਹੈ ॥**
**ਅਸ ਵਡ ਭਾਗਿ ਮਾਇਆ ਮਧਿ ਗੁਰਸਿਖਨ ਕਉ, ਪੂਰਨ ਬ੍ਰਹਮ ਗੁਰ ਰੂਪ ਹੁਇ ਦਿਖਾਇਓ ਹੈ ॥੫੪੩॥**

***ਪਦ ਅਰਥ :*** ਸਿੰਮ੍ਰਿਤਿ—੩੧ ਪ੍ਰਸਿਧ ਸਿਮ੍ਰਿਤੀਆਂ। ਪੁਰਾਨ—੧੮ ਪੁਰਾਣ। ਬੇਦ—੪ ਵੇਦ। ਸਾਸਤ੍ਰ—੬ ਸ਼ਾਸਤ੍ਰ। ਬਿਰੰਚ—ਬ੍ਰਹਮਾ। ਬਿਆਸ—ਰਿਸ਼ੀ ਵਿਆਸ। ਨੇਤਿ—ਨ ਇਤੀ, ਨਹੀਂ ਹੈ ਅਜਿਹਾ ਕੋਈ, ਬੇਅੰਤ। ਸੁਕ—ਮਹਾਂ ਗਿਆਨੀ ਸੁਕਦੇਵ। ਸੇਖ—ਹਜ਼ਾਰ ਜੀਭਾਂ ਵਾਲਾ ਸ਼ੇਸ਼ਨਾਗ। ਸਿਉ—ਸ਼ਿਵ। ਸਨਕਾਦਿ—ਸਨਕ ਆਦਿ : ਸਨਕ, ਸਨੰਦਨ, ਸਨਾਤਨ, ਸੰਤ ਕੁਮਾਰ, ਬ੍ਰਹਮਾ ਦੇ ਚਾਰ ਪੁੱਤਰ। ਨਾਰਦਾਦਿਕ—ਨਾਰਦ ਆਦਿਕ। ਰਿਖੀਸੁਰਾਦਿ—ਮਹਾਨ ਵਡੇ ਰਿਖੀਸੁਰ ਆਦਿ। ਸੁਰ—ਦੇਵਤੇ। ਨਾਥ—ਜੋਗੀਆਂ ਦੇ ਉਘੇ ਨੌਂ ਨਾਥ। ਗਿਰਿ—ਗਿਰੀ, ਪਹਾੜ। ਤਰ—ਬ੍ਰਿਛ, ਜੰਗਲ। ਗਵਨ—ਜਾਣਾ। ਭੋਗ ਨਈਬੇਦ—ਦੇਵਤਿਆਂ ਨੂੰ ਭੋਗ ਲਵਾਉਣਾ ਅਤੇ ਭੋਜਨ ਆਦਿ ਸਮਿਗ੍ਰੀ ਅਰਪਣ ਕਰਨੀ। ਅਸ—ਐਸੇ, ਅਜਿਹੇ। ਵਡ ਭਾਗਿ—

ਵਡ ਭਾਗੀ। ਗੁਰਸਿਖਨ ਕਉ—ਗੁਰਸਿੱਖਾਂ ਨੂੰ।

**ਅਰਥ :** ੩੧ ਸਿਮ੍ਰਿਤੀਆਂ, ੧੮ ਪੁਰਾਣ, ੪ ਵੇਦ, ੬ ਸ਼ਾਸਤ੍ਰ, ਵੇਦਾਂ ਦਾ ਗਿਆਤਾ ਬ੍ਰਹਮਾ, ਵਿਆਸ ਰਿਸ਼ੀ, ਮਹਾਂ ਗਿਆਨੀ ਸੁਕਦੇਵ ਅਤੇ ਹਜ਼ਾਰ ਜੀਭਾਂ ਨਾਲ ਜਸ ਗਾਉਣ ਵਾਲਾ ਸ਼ੇਸ਼ਨਾਗ ਪ੍ਰਭੂ ਦਾ ਜਸ ਗਾਂਦੇ ਹਨ, (ਪਰ ਉਸ ਦਾ ਗਿਆਨ ਨਹੀਂ ਪਾ ਸਕੇ) ਅਤੇ ਬੇਅੰਤ ਬੇਅੰਤ ਬੇਅੰਤ ਕਹਿ ਕੇ ਪੁਕਾਰਦੇ ਹਨ।

ਸ਼ਿਵ ਜੀ, ਸਨਕ ਆਦਿਕ ਬ੍ਰਹਮਾ ਦੇ ਚਾਰੇ ਪੁੱਤਰਾਂ, ਨਾਰਦ ਆਦਿ ਰਿਖੀਆਂ, ਮਹਾਨ ਵਡੇ ਰਿਖੀਸ਼ੁਰਾਂ, ਦੇਵਤਿਆਂ, ਮਨੁੱਖਾਂ, ਜੋਗੀਆਂ ਦੇ ਉੱਘੇ ਨੌਂ ਨਾਥਾਂ ਦੇ ਜੋਗ-ਸਾਧਨਾਂ ਦੁਆਰਾ ਵੀ, ਪ੍ਰਭੂ ਉਨ੍ਹਾਂ ਦੇ ਧਿਆਨ ਵਿਚ ਨਹੀਂ ਆਇਆ ਹੈ।

ਪਹਾੜਾਂ, ਜੰਗਲਾਂ, ਤੀਰਥਾਂ 'ਤੇ ਗਵਨ ਕਰਨ ਨਾਲ, ਪੁੰਨ ਦਾਨ ਕਰਨ ਅਤੇ ਵਰਤ ਰਖਣ ਨਾਲ, ਹੋਮ ਜਗ ਕਰਨ, ਦੇਵਤਿਆਂ ਨੂੰ ਭੋਗ ਲਵਾਉਣ ਅਤੇ ਭੋਜਨ ਆਦਿ ਅਰਪਣ ਕਰਨ ਨਾਲ ਵੀ, ਉਹ ਬੇਅੰਤ ਪ੍ਰਭੂ ਉਨ੍ਹਾਂ ਨੇ ਨਹੀਂ ਪਾਇਆ ਹੈ।

ਐਸੇ ਵਡਭਾਗੀ ਮਾਇਕ ਪਦਾਰਥਾਂ ਵਿਚ ਵਿਚਰਦੇ ਗੁਰਸਿਖ ਹੀ ਹਨ, ਜਿਨ੍ਹਾਂ ਨੂੰ (ਨਾ-ਲਖਿਆ ਜਾਣ ਵਾਲਾ) ਪੂਰਨ ਬ੍ਰਹਮ, ਸਤਿਗੁਰੂ ਦੇ ਰੂਪ ਵਿਚ ਪਰਤੱਖ ਦਰਸ਼ਨ ਦੇ ਰਿਹਾ ਹੈ।੫੪੩।

**ਬਾਹਰ ਕੀ ਅਗਨਿ ਬੂਝਤ ਜਲ ਸਰਿਤਾ ਕੈ, ਨਾਉ ਮੈ ਜਉ ਅਗਨਿ ਲਾਗੈ ਕੈਸੇ ਕੈ ਬੁਝਾਈਐ ॥**
**ਬਾਹਰ ਸੈ ਭਾਗਿ ਓਟ ਲੀਜੀਅਤ ਕੋਟ ਗੜ, ਗੜ ਮੈ ਜਉ ਲੂਟਿ ਲੀਜੈ ਕਹੋ ਕਤ ਜਾਈਐ ॥**
**ਚੋਰਨ ਕੈ ਤ੍ਰਾਸ ਜਾਇ ਸਰਨਿ ਗਹੈ ਨਰਿੰਦ, ਮਾਰੈ ਮਹੀਪਤਿ ਜੀਉ ਕੈਸੇ ਕੈ ਬਚਾਈਐ ॥**
**ਮਾਇਆ ਡਰ ਡਰਪਤ ਹਾਰਿ ਗੁਰ-ਦੁਆਰੈ ਜਾਵੈ, ਤਹਾ ਜਉ ਮਾਇਆ ਬਿਆਪੈ ਕਹਾ ਠਹਰਾਈਐ ॥੫੪੪॥**

**ਪਦ ਅਰਥ :** ਅਗਨਿ ਬੂਝਤ—ਅਗਨੀ ਬੁਝਦੀ ਹੈ। ਸਰਿਤਾ—ਨਦੀ। ਨਾਉ ਮੈ—ਬੇੜੀ ਵਿਚ। ਕੈਸੇ ਕੈ—ਕਿਵੇਂ ? ਭਾਗਿ—ਭਜ ਕੇ। ਕੋਟ—ਦੁਰਗ, ਕਿਲ੍ਹਾ, ਸ਼ਹਿਰ-ਪਨਾਹ। ਗੜ—ਗੜ੍ਹ, ਕਿਲ੍ਹਾ। ਕਤ—ਕਿਥੇ ? ਤ੍ਰਾਸ—ਡਰ। ਸਰਨਿ ਗਹੈ—ਸ਼ਰਨ ਫੜ ਲਈ ਜਾਏ। ਨਰਿੰਦ—ਨਰ-ਇੰਦ, ਨਰਾਂ ਦਾ ਰਾਜਾ। ਮਹੀਪਤਿ—ਧਰਤੀ ਦਾ ਪਤੀ, ਰਾਜਾ। ਮਾਇਆ ਬਿਆਪੈ—ਮਾਇਆ ਪ੍ਰਭਾਵ ਪਾਵੇ।

[ਨੋਟ : ਪੂਜਾ ਦਾ ਧਾਨ ਅਥਵਾ ਗੁਰੂ ਕੀ ਗੋਲਕ ਦੀ ਝਾਕ ਰਖਣ ਵਾਲੇ ਦੇ ਬਚਾਅ ਲਈ ਕੋਈ ਥਾਂ ਨਹੀਂ।]

**ਅਰਥ :** ਨਦੀ ਤੋਂ ਬਾਹਰ ਦੀ ਅੱਗ ਤਾਂ ਨਦੀ ਦੇ ਪਾਣੀ ਨਾਲ ਬੁਝਾਈ ਜਾ ਸਕਦੀ ਹੈ, ਪਰ ਜੇ ਨਦੀ ਵਿਚਲੀ ਬੇੜੀ ਨੂੰ ਹੀ ਅੱਗ ਲਗ ਜਾਏ ਤਾਂ ਉਹ ਕਿਵੇਂ ਬੁਝਾਈ ਜਾ ਸਕਦੀ ਹੈ ?

ਬਾਹਰੋਂ (ਕਿਸੇ ਧਾੜਵੀ ਦੀ ਮਾਰ ਤੋਂ) ਭਜ ਕੇ ਜੇ ਕਿਸੇ ਪਨਾਹ ਲੈਣ ਵਾਲੇ ਥਾਂ (ਕਿਲ੍ਹੇ) ਦੀ ਓਟ ਲਈ ਜਾਵੇ, ਪਰ ਜੇ ਕਿਲ੍ਹੇ ਵਿਚ ਹੀ ਕੋਈ ਲੁਟ ਲਵੇ ਤਾਂ ਦਸੋ ਕਿਥੇ (ਬਚ ਕੇ) ਜਾਇਆ ਜਾਵੇ ?

ਚੋਰਾਂ ਦੇ ਡਰੋਂ ਜੇ ਕਿਸੇ ਰਾਜੇ ਦੀ ਸ਼ਰਨ ਲਈ ਜਾਵੇ, ਪਰ ਜੇ ਰਾਜਾ ਹੀ ਡੰਨ ਦੇਵੇ ਤਾਂ ਕਿਸ ਤਰ੍ਹਾਂ ਬਚਿਆ ਜਾ ਸਕਦਾ ਹੈ ?

(ਇਸੇ ਤਰ੍ਹਾਂ) ਮਾਇਕੀ ਜੰਜਾਲਾਂ ਦੀ ਪਕੜ ਦੇ ਡਰ ਤੋਂ ਡਰਦਿਆਂ ਜੇ ਗੁਰੂ ਦੇ ਦੁਆਰੇ ਜਾਇਆ ਜਾਵੇ, ਪਰ ਜੇ ਉਥੇ ਵੀ ਮਾਇਆ ਪ੍ਰਭਾਵ ਪਾ ਲਵੇ ਤਾਂ ਫਿਰ ਕਿਥੇ ਠਹਿਰਿਆ ਜਾ ਸਕਦਾ ਹੈ ? (ਭਾਵ, ਫਿਰ ਬਚਣ ਦਾ ਕੋਈ ਟਿਕਾਣਾ ਨਹੀਂ)।੫੪੪।

**ਸਰਪ ਕੈ ਤ੍ਰਾਸ ਸਰਨਿ ਗਹੈ ਖਗਪਤਿ ਜਾਇ, ਤਹਾਂ ਜਉ ਸਰਪ ਗ੍ਰਸੈ ਕਹੋ ਕੈਸੇ ਜੀਜੀਐ ॥**
**ਜੰਬੁਕ ਸੈ ਭਾਗਿ ਮ੍ਰਿਗਰਾਜ ਕੀ ਸਰਨਿ ਗਹੈ, ਤਹਾਂ ਜਉ ਜੰਬੁਕ ਹਰੈ ਕਹੋ ਕਹਾਂ ਕੀਜੀਐ ॥**
**ਦਾਰਿਦ੍ਰ ਕੈ ਚਾਂਪੈ ਜਾਇ ਸਰਨਿ ਸੁਮੇਰ ਸਿੰਧ, ਤਹਾਂ ਜਉ ਦਾਰਿਦ੍ਰ ਦਹੈ ਕਾਹਿ ਦੋਸੁ ਦੀਜੀਐ ॥**
**ਕਰਮ ਭਰਮ ਕੈ ਸਰਨਿ ਗੁਰਦੇਵ ਗਹੈ, ਤਹਾਂ ਨ ਮਿਟੈ ਕਰਮੁ ਕਉਨ ਓਟ ਲੀਜੀਐ ॥੫੪੫॥**

**ਪਦ ਅਰਥ :** ਸਰਪ—ਸੱਪ। ਤ੍ਰਾਸ—ਡਰ। ਸਰਨਿ ਗਹੈ—ਸ਼ਰਨ ਪਕੜੀ (ਲਈ) ਜਾਏ। ਖਗਪਤਿ—ਪੰਛੀਆਂ ਦਾ ਰਾਜਾ, ਗਰੁੜ। ਗ੍ਰਸੈ—ਖਾਏ, ਨਿਗਲੇ, ਡਸੇ। ਜੰਬੁਕ—ਗਿੱਦੜ। ਮ੍ਰਿਗਰਾਜ—ਮ੍ਰਿਗਾਂ ਦਾ ਰਾਜਾ, ਸ਼ੇਰ। ਹਰੈ—ਫੜ ਲਏ, ਮਾਰ ਦਏ। ਦਾਰਿਦ੍ਰ—ਗਰੀਬੀ। ਚਾਂਪੈ—ਦਬਾਇਆਂ, ਸਤਾਇਆਂ। ਸੁਮੇਰ—(ਸੋਨੇ ਦੀ ਖਾਣ) ਸੁਮੇਰ ਪਰਬਤ। ਸਿੰਧ—(ਰਤਨਾਂ ਦਾ ਭੰਡਾਰ) ਸਮੁੰਦਰ। ਦਹੈ—ਸਾੜੇ, ਦੁਖੀ ਕਰੇ। ਕਰਮ ਭਰਮ—ਕਰਮਾਂ ਦੀ ਭਟਕਣਾ। ਕਰਮੁ—ਕਰਮ-ਚਕਰ।

**ਅਰਥ :** ਸੱਪ ਦੇ ਡਰੋਂ ਗਰੁੜ ਪਾਸ ਜਾ ਸ਼ਰਨ ਲਈ ਜਾਏ, ਪਰ ਜੇ ਉਥੇ ਜਾ ਕੇ ਵੀ ਸੱਪ ਆ ਡਸੇ ਤਾਂ ਦਸੋ, ਕਿਵੇਂ

ਜੀਂਦੇ ਰਹਿ ਸਕੀਦਾ ਹੈ ?

ਗਿੱਦੜ ਤੋਂ ਭਜ ਕੇ ਸ਼ੇਰ ਦੀ ਸ਼ਰਨ ਲਈ ਜਾਵੇ, ਜੇ ਉਥੇ ਵੀ ਗਿੱਦੜ ਆ ਮਾਰੇ ਤਾਂ ਦਸੋ, ਕੀ ਕੀਤਾ ਜਾ ਸਕਦਾ ਹੈ ?

ਗ਼ਰੀਬੀ ਦੇ ਸਤਾਇਆਂ ਸੋਨੇ ਦੀ ਖਾਣ ਸੁਮੇਰ ਪਰਬਤ ਅਥਵਾ, ਰਤਨਾਂ ਦੇ ਭੰਡਾਰ ਸਮੁੰਦਰ ਪਾਸ ਜਾ ਸ਼ਰਨ ਲਈ ਜਾਵੇ, ਜੇ ਉਥੇ ਜਾ ਕੇ ਵੀ ਗ਼ਰੀਬੀ ਦੁਖੀ ਕਰੇ ਤਾਂ ਕਿਸ ਨੂੰ ਦੋਸ਼ ਦਿਤਾ ਜਾਵੇ ?

ਕਿਰਤ-ਕਰਮਾਂ ਦੀ ਭਟਕਨਾ ਤੋਂ ਛੁਟਕਾਰਾ ਪਾਉਣ ਲਈ ਸਤਿਗੁਰੂ ਦੀ ਸ਼ਰਨ ਲਈ ਜਾਏ, ਜੇ ਉਥੇ ਜਾ ਕੇ ਵੀ ਕਰਮ-ਚੱਕਰ ਨਾ ਮਿਟੇ ਤਾਂ ਫਿਰ ਕਿਸ ਦੀ ਓਟ ਲਈ ਜਾਏ ? (ਭਾਵ, ਸਤਿਗੁਰੂ ਤਾਂ ਪੂਰਾ ਹੈ, ਪਰ ਦੋਸ਼ੀ ਅਸੀਂ ਹਾਂ ਜੋ ਗੁਰੂ ਦੀ ਦੱਸੀ ਜੁਗਤਿ, ਨਾਮ-ਸਿਮਰਨ ਦੀ ਕਾਰ ਕਮਾਂਦੇ ਨਹੀਂ, ਗੁਰੂ ਦੀ ਸ਼ਰਨ ਲੈ ਕੇ ਵੀ ਮਾਇਕ ਜੰਜਾਲਾਂ ਨੂੰ ਛਡਦੇ ਨਹੀਂ, ਜਿਸ ਕਰਕੇ ਕਰਮ-ਚੱਕਰ, ਜਨਮ-ਮਰਨ ਮਿਟਦਾ ਨਹੀਂ)।੫੪੫।

**ਜੈਸੇ ਤਉ ਸਕਲ ਨਿਧਿ ਪੂਰਨ ਸਮੁੰਦ੍ਰ ਬਿਖੈ, ਹੰਸ ਮਰਜੀਵਾ ਨਿਹਚੈ ਪ੍ਰਸਾਦੁ ਪਾਵਈ॥**
**ਜੈਸੇ ਪਰਬਤਿ ਹੀਰਾ ਮਾਨਕ ਪਾਰਸ ਸਿਧ, ਖਨਵਾਰਾ ਖਨਿ ਜਗ ਵਿਖੇ ਪ੍ਰਗਟਾਵਈ॥**
**ਜੈਸੈ ਬਨ ਬਿਖੈ ਮਲਿਆਗਰ ਸੌਧਾ ਕਪੂਰ, ਸੋਧ ਕੈ ਸੁਬਾਸੀ ਸੁਬਾਸ ਬਿਹਸਾਵਈ॥**
**ਤੈਸੇ ਗੁਰਬਾਨੀ ਬਿਖੈ ਸਕਲ ਪਦਾਰਥ ਹੈ, ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ॥੫੪੬॥**

***ਪਦ ਅਰਥ :*** ਸਕਲ ਨਿਧਿ—ਸਾਰੀਆਂ (ਰਤਨ ਹੀਰੇ ਆਦਿ) ਨਿਧੀਆਂ। ਪੂਰਨ—ਭਰਪੂਰ। ਮਰਜੀਵਾ—ਸਮੁੰਦਰ ਵਿਚੋਂ ਰਤਨ ਕਢਣ ਲਈ ਟੁੱਭੀ ਮਾਰਨ ਵਾਲਾ। ਨਿਹਚੈ—ਨਿਸਚੇ ਹੀ। ਪ੍ਰਸਾਦੁ—ਅਨੰਦ, ਖ਼ੁਸ਼ੀ। ਪਰਬਤਿ—ਪਰਬਤ ਵਿਚ। ਮਾਨਕ—ਮਾਣਕ, ਲਾਲ, ਰਤਨ। ਪਾਰਸ—ਅਨੇਕ ਧਾਤਾਂ ਨੂੰ ਕੰਚਨ ਸਮਾਨ ਕਰਨ ਵਾਲਾ ਪੱਥਰ। ਸਿਧ—ਸ਼ੁੱਧ ਹੋਣਾ। ਖਨਵਾਰਾ—ਖਾਨਾਂ ਖੋਦਣ ਵਾਲਾ। ਖਨਿ—ਖੋਦ ਕੇ। ਵਿਖੇ—ਵਿਚ। ਮਲਿਆਗਰ—ਸੁਗੰਧਤ ਸਫ਼ੈਦ ਚੰਦਨ। ਸੌਧਾ—ਇਤਰ ਆਦਿ ਸੁਗੰਧਤ ਪਦਾਰਥ। ਕਪੂਰ—ਇਕ ਬ੍ਰਿਛ ਦੇ ਰਸ ਤੋਂ ਤਿਆਰ ਕੀਤਾ ਚਿੱਟਾ ਪਦਾਰਥ। ਸੋਧ ਕੈ—ਢੂੰਡ ਭਾਲ ਕੇ। ਸੁਬਾਸੀ—ਸੁਗੰਧੀ ਫੈਲਾਉਣ ਵਾਲਾ, ਅਤਾਰ। ਸੁਬਾਸ—ਸੁਗੰਧੀ। ਬਿਹਸਾਵਈ—ਮਹਿਕਾਉਂਦਾ ਹੈ। ਨਿਪਜਾਵਈ—ਉਪਜਾਉਂਦਾ ਹੈ, ਪ੍ਰਗਟਾਉਂਦਾ ਹੈ।

***ਅਰਥ :*** ਜਿਵੇਂ ਕਿ ਰਤਨਾਂ ਹੀਰਿਆਂ ਦੀਆਂ ਸਾਰੀਆਂ ਨਿਧੀਆਂ ਸਮੁੰਦਰ ਵਿਚ ਭਰਪੂਰ ਹਨ, ਪਰ ਕੋਈ ਸਮੁੰਦਰ ਦੀ ਤਹਿ ਦਾ ਪਾਰਖੂ-ਹੰਸ ਟੁੱਭੀ ਮਾਰਨ ਵਾਲਾ ਹੀ ਨਿਸਚੇ ਕਰਕੇ ਰਤਨਾਂ ਆਦਿ ਦੀ ਪ੍ਰਾਪਤੀ ਦਾ ਅਨੰਦ ਪ੍ਰਾਪਤ ਕਰਦਾ ਹੈ।

ਜਿਵੇਂ ਪਰਬਤ (ਦੀਆਂ ਖਾਨਾਂ) ਵਿਚ ਹੀਰੇ, ਮਾਣਕ ਅਤੇ ਸ਼ੁਧ ਨਿਰਮਲ ਕਰਨ ਵਾਲੇ ਪਾਰਸ ਆਦਿ ਪਦਾਰਥ ਹੁੰਦੇ ਹਨ, ਪਰ ਕੋਈ ਖਾਨਾਂ ਖੋਦਣ ਵਾਲਾ ਹੀ ਖੋਦ ਕੇ (ਉਨ੍ਹਾਂ ਪਦਾਰਥਾਂ ਨੂੰ) ਜਗਤ ਵਿਚ ਪ੍ਰਗਟਾਉਂਦਾ ਹੈ।

ਜਿਵੇਂ ਜੰਗਲ ਵਿਚ ਸੁਗੰਧਤ ਸਫ਼ੈਦ ਚੰਦਨ, ਕਈ ਸੁਗੰਧਤ ਪਦਾਰਥ ਤੇ ਮੁਸ਼ਕ ਕਪੂਰ ਆਦਿ ਹੁੰਦੇ ਹਨ, ਪਰ ਕੋਈ ਅਤਾਰ ਹੀ ਉਨ੍ਹਾਂ ਸੁਗੰਧਤ ਪਦਾਰਥਾਂ ਨੂੰ ਢੂੰਡ ਭਾਲ ਕੇ, ਸੁਗੰਧੀ ਮਹਿਕਾਉਂਦਾ ਹੈ।

ਇਸੇ ਤਰ੍ਹਾਂ ਗੁਰਬਾਣੀ ਵਿਚ ਸਾਰੇ ਪਦਾਰਥ ਮੌਜੂਦ ਹਨ, ਪਰ ਜਿਹੜਾ ਜਿਹੜਾ ਗੁਰਬਾਣੀ ਖੋਜਦਾ ਹੈ, ਟੁੱਭੀ ਲਾਉਂਦਾ ਹੈ, ਓਹੀ ਓਹੀ ਮਨੁੱਖ (ਮਨ-ਇਛਤ) ਪਦਾਰਥ ਉਜਾਗਰ ਕਰ ਲੈਂਦਾ ਹੈ।੫੪੬।

**ਪਰਤ੍ਰਿਆ ਦੀਰਘ ਸਮਾਨਿ ਲਘੁ ਜਾਵਦੇਕ, ਜਨਨੀ ਭਗਨੀ ਸੁਤਾ ਰੂਪ ਕੈ ਨਿਹਾਰੀਐ॥**
**ਪਰ ਦਰਬਾਸਹਿ ਗਊ ਮਾਸ ਤੁਲਿ ਜਾਨਿ ਰਿਦੈ, ਕੀਜੈ ਨ ਸਪਰਸ ਅਪਰਸ ਸਿਧਾਰੀਐ॥**
**ਘਟਿ ਘਟਿ ਪੂਰਨ ਬ੍ਰਹਮ ਜੋਤਿ ਓਤਿ ਪੋਤਿ, ਅਵਗੁਨੁ ਗੁਨੁ ਕਾਹੂ ਕੋ ਨ ਬੀਚਾਰੀਐ॥**
**ਗੁਰ ਉਪਦੇਸ ਮਨ ਧਾਵਤ ਬਰਜਿ, ਪਰ-ਧਨ ਪਰ-ਤਨ ਪਰ-ਦੂਖਨਾ ਨਿਵਾਰੀਐ॥੫੪੭॥**

***ਪਦ ਅਰਥ :*** ਪਰ ਤ੍ਰਿਆ—ਪਰਾਈ ਇਸਤ੍ਰੀ। ਦੀਰਘ—ਵੱਡੀ। ਸਮਾਨਿ—ਬਰਾਬਰ ਦੀ। ਲਘੁ—ਛੋਟੀ। ਜਾਵਦੇਕ—ਜਿਥੋਂ ਤਕ। ਜਨਨੀ—ਜਣਨ ਵਾਲੀ ਮਾਤਾ। ਭਗਨੀ—ਭੈਣ। ਸੁਤਾ—ਪੁਤਰੀ। ਰੂਪ ਕੈ—ਰੂਪ ਜਾਣ ਕੇ, ਸਮਾਨ ਜਾਣ ਕੇ। ਨਿਹਾਰੀਐ—ਵੇਖੀਏ। ਪਰ ਦਰਬਾਸਹਿ—ਪਰਾਏ ਧਨ ਦੀ ਆਸ। ਤੁਲਿ—ਬਰਾਬਰ। ਰਿਦੈ—ਹਿਰਦੇ ਵਿਚ। ਸਪਰਸ—ਛੁਹ। ਅਪਰਸ—ਬਿਨਾਂ ਛੁਹਣ ਦੇ। ਸਿਧਾਰੀਏ—ਲੰਘ ਜਾਈਏ, ਦੂਰ ਰਹੀਏ। ਘਟਿ ਘਟਿ—ਹਰੇਕ ਸਰੀਰ ਵਿਚ। ਓਤਿ ਪੋਤਿ—ਤਾਣਾ ਪੇਟਾ। ਮਨ ਧਾਵਤ—ਦੌੜਦੇ ਮਨ ਨੂੰ। ਬਰਜਿ—ਵਰਜ, ਰੋਕ ਕੇ। ਪਰ-ਦੂਖਨਾ—ਪਰਾਈ ਨਿੰਦਿਆ। ਨਿਵਾਰੀਐ—ਦੂਰ ਕਰੀਏ।

***ਅਰਥ :*** ਜਿਥੋਂ ਤਕ ਪਰ-ਇਸਤ੍ਰੀ ਦਾ ਸੰਬੰਧ ਹੈ, ਵੱਡੀ ਨੂੰ ਮਾਤਾ, ਬਰਾਬਰ ਦੀ ਨੂੰ ਭੈਣ ਅਤੇ ਛੋਟੀ ਨੂੰ ਪੁਤਰੀ ਸਮਾਨ ਵੇਖਣਾ ਕਰੀਏ।

ਪਰਾਏ ਧਨ ਦੀ ਤੱਕ ਨੂੰ ਹਿਰਦੇ ਵਿਚ ਗਊ-ਮਾਸ ਦੇ ਬਰਾਬਰ ਜਾਣ ਕੇ, ਉਸ ਨੂੰ ਛੂਹਣਾ ਨਾ ਕਰੀਏ ਅਤੇ ਅਣ-ਛੁਹੇ ਹੀ ਉਸ ਤੋਂ ਦੂਰ ਰਹੀਏ।

ਪੂਰਨ ਬ੍ਰਹਮ ਵਾਹਿਗੁਰੂ ਦੀ ਜੋਤੀ ਨੂੰ ਹਰੇਕ ਸਰੀਰ ਵਿਚ ਤਾਣੇ ਪੇਟੇ ਵਾਂਗ ਵਿਆਪਕ ਜਾਣ ਕੇ, ਕਿਸੇ ਦਾ ਕੋਈ ਗੁਣ ਔਗੁਣ ਨਾ ਵਿਚਾਰੀਏ।

ਸਤਿਗੁਰੂ ਦੇ ਉਪਦੇਸ਼ (ਗੁਰ-ਮੰਤਰ, ਨਾਮ-ਸਿਮਰਨ) ਦੁਆਰਾ ਦਸੀਂ ਦਿਸੀਂ ਦੌੜਦੇ ਮਨ ਨੂੰ ਰੋਕ ਕੇ, ਪਰਾਏ ਧਨ ਤੇ ਪਰਾਈ ਇਸਤ੍ਰੀ ਦੀ ਝਾਕ ਤੋਂ ਅਤੇ ਪਰਾਈ ਨਿੰਦਿਆ ਕਰਨ ਤੋਂ ਰੋਕ ਕੇ ਰਖੀਏ।੫੪੭।

**ਜੈਸੇ ਪ੍ਰਾਤ ਸਮੈ ਖਗ ਜਾਤ ਉਡਿ ਬਿਰਖ ਸੈ, ਬਹੁਰਿ ਆਇ ਬੈਠਤ ਬਿਰਖ ਹੀ ਮੈ ਆਇ ਕੈ॥**
**ਚੀਟੀ ਚੀਟਾ ਬਿਲ ਸੈ ਨਿਕਸਿ ਧਰ ਗਵਨ ਕੈ, ਬਹੁਰਿਓ ਪੈਸਤ ਜੈਸੇ ਬਿਲ ਹੀ ਮੈ ਜਾਇ ਕੈ॥**
**ਲਰ ਕੈ ਲਰਿਕਾ ਰੂਠ ਜਾਤ ਤਾਤ ਮਾਤ ਸਨ, ਭੂਖ ਲਾਗੈ ਤਿਆਗੈ ਹਠ ਆਵੈ ਪਛੁਤਾਇ ਕੈ॥**
**ਤੈਸੇ ਗ੍ਰਿਹ ਤਿਆਗਿ ਭਾਗਿ ਜਾਤ ਉਦਾਸ ਬਾਸ, ਆਸਰੋ ਤਕਤ ਪੁਨਿ ਗ੍ਰਿਹਸਤ ਕੋ ਧਾਇ ਕੈ॥੫੪੮॥**

***ਪਦ ਅਰਥ :*** ਪ੍ਰਾਤ—ਸਵੇਰ, ਪ੍ਰਭਾਤ। ਖਗ—ਪੰਛੀ। ਬਿਰਖ ਸੈ—ਬ੍ਰਿਛ ਤੋਂ। ਬਹੁਰਿ—ਫਿਰ, ਮੁੜ। ਚੀਟੀ ਚੀਟਾ—ਕੀੜੀਆਂ ਕੀੜੇ। ਬਿਲ ਸੈ—ਖੁੱਡ ਤੋਂ। ਧਰ—ਧਰਤੀ। ਨਿਕਸਿ—ਨਿਕਲ ਕੇ। ਗਵਨ ਕੈ—ਫਿਰਨ ਤੁਰਨ ਲਈ। ਪੈਸਤ—ਪੈਂਦੇ ਹਨ। ਲਰ ਕੈ—ਲੜ ਕੇ, ਝਗੜ ਕੇ। ਲਰਿਕਾ—ਪੁੱਤਰ। ਤਾਤ—ਪਿਤਾ। ਸਨ—ਸਿਉਂ, ਨਾਲੋਂ। ਗ੍ਰਿਹ—ਘਰ-ਬਾਰ, ਗ੍ਰਿਹਸਤ। ਉਦਾਸ ਬਾਸ—ਉਦਾਸੀਆਂ ਵਾਲਾ ਵਸੇਬਾ। ਪੁਨਿ—ਫਿਰ, ਮੁੜ। ਧਾਇ ਕੈ—ਭਟਕ ਕੇ।

***ਅਰਥ :*** ਜਿਵੇਂ ਸਵੇਰ ਵੇਲੇ ਪੰਛੀ ਬ੍ਰਿਛ ਤੋਂ ਉਡ ਜਾਂਦੇ ਹਨ, (ਸ਼ਾਮ ਪੈਣ 'ਤੇ) ਫਿਰ ਬ੍ਰਿਛ 'ਤੇ ਹੀ ਆ ਬਹਿੰਦੇ ਹਨ।

ਜਿਵੇਂ ਕੀੜੀਆਂ ਕੀੜੇ ਧਰਤੀ 'ਤੇ ਫਿਰਨ ਤੁਰਨ ਲਈ ਖੁੱਡ ਵਿਚੋਂ ਨਿਕਲ ਪੈਂਦੇ ਹਨ, ਉਹ (ਫਿਰ ਤੁਰ ਕੇ) ਫਿਰ ਖੁੱਡ ਵਿਚ ਹੀ ਜਾ ਵੜਦੇ ਹਨ।

(ਜਿਵੇਂ) ਪੁੱਤਰ ਮਾਤਾ ਪਿਤਾ ਨਾਲੋਂ ਲੜ ਕੇ ਰੁਠ ਤੁਰਦਾ ਹੈ, ਪਰ ਭੁੱਖ ਲਗਦੀ ਹੈ ਤਾਂ ਹੱਠ ਛਡ ਦਿੰਦਾ ਹੈ ਤੇ ਪਛਤਾ ਕੇ (ਮੁੜ ਮਾਪਿਆਂ ਪਾਸ) ਆ ਜਾਂਦਾ ਹੈ।

ਇਸੇ ਤਰ੍ਹਾਂ ਮਨੁੱਖ ਗ੍ਰਿਹਸਤ ਤਿਆਗ ਕੇ ਉਦਾਸੀ-ਵਸੇਬੇ ਲਈ (ਜੰਗਲ ਵਿਚ) ਭਜ ਜਾਂਦੇ ਹਨ, ਪਰ (ਆਤਮ-ਸੁਖ ਨਾ ਮਿਲਣ ਕਰਕੇ) ਭਟਕ ਭਟਕ ਕੇ ਫਿਰ ਗ੍ਰਿਹਸਤ ਦਾ ਆਸਰਾ ਆ ਤੱਕਦੇ ਹਨ। (ਭਾਵ, ਗ੍ਰਿਹਸਤ ਵਿਚ ਹੀ ਮਾਇਆ ਤੋਂ ਅਲੇਪ ਰਹਿ ਕੇ ਪ੍ਰਭੂ-ਮਿਲਾਪ ਹੋ ਸਕਦਾ ਹੈ)।੫੪੮।

**ਕਾਹੂ ਦਸਾ ਕੇ ਪਵਨ ਗਵਨ ਕੈ ਬਰਖਾ ਹੈ, ਕਾਹੂ ਦਸਾ ਕੋ ਪਵਨ ਬਾਦਰ ਬਿਲਾਤ ਹੈ॥**
**ਕਾਹੂ ਜਲ ਪਾਨ ਕੀਏ ਰਹਤ ਅਰੋਗ ਦੇਹੀ, ਕਾਹੂ ਜਲ ਪਾਨ ਬਿਆਪੈ ਬ੍ਰਿਥਾ ਬਿਲਲਾਤ ਹੈ॥**
**ਕਾਹੂ ਗ੍ਰਿਹ ਕੀ ਅਗਨਿ ਪਾਕ ਸਾਕ ਸਿਧਿ ਕਰੈ, ਕਾਹੂ ਗ੍ਰਿਹ ਕੀ ਅਗਨਿ ਭਵਨ ਜਰਾਤ ਹੈ॥**
**ਕਾਹੂ ਕੀ ਸੰਗਤਿ ਮਿਲਿ ਜੀਵਨ ਮੁਕਤਿ ਹੁਇ, ਕਾਹੂ ਕੀ ਸੰਗਤਿ ਮਿਲਿ ਜਮਪੁਰਿ ਜਾਤ ਹੈ॥੫੪੯॥**

***ਪਦ ਅਰਥ :*** ਦਸਾ—ਦਿਸ਼ਾ, ਪਾਸਾ। ਗਵਨ ਕੈ—ਚਲਣ ਨਾਲ। ਬਾਦਰ—ਬੱਦਲ। ਬਿਲਾਤ ਹੈ—ਨਾਸ਼ ਕਰਦੀ, ਉਡਾ ਦਿੰਦੀ ਹੈ। ਪਾਨ ਕੀਏ—ਪੀਣ ਨਾਲ। ਬ੍ਰਿਥਾ—ਰੋਗ। ਬਿਆਪੈ—ਵਿਆਪਦਾ, ਚੰਬੜਦਾ ਹੈ। ਬਿਲਲਾਤ ਹੈ—ਰੋਂਦਾ ਕੁਰਲਾਂਦਾ ਹੈ। ਗ੍ਰਿਹ—ਘਰ। ਪਾਕ—ਪਕਵਾਨ। ਸਾਕ—ਸਬਜ਼ੀ ਭਾਜੀ। ਸਿਧਿ—ਸਹਾਇਤਾ, ਭਾਵ ਸਫਲਤਾ। ਭਵਨ—ਘਰ। ਜਰਾਤ ਹੈ—ਸਾੜ ਦੇਂਦੀ ਹੈ। ਜਮਪੁਰਿ—ਜਮਪੁਰੀ, ਨਰਕ।

***ਅਰਥ :*** (ਜਿਵੇਂ) ਕਿਸੇ ਪਾਸੇ ਦੀ ਹਵਾ ਚਲਣ ਨਾਲ ਵਰਖਾ ਹੁੰਦੀ ਹੈ, ਪਰ ਕਿਸੇ ਪਾਸੇ ਦੀ ਹਵਾ ਬੱਦਲ ਉਡਾ ਦਿੰਦੀ ਹੈ।

(ਜਿਵੇਂ) ਕੋਈ ਪਾਣੀ ਪੀਣ ਨਾਲ ਸਰੀਰ ਅਰੋਗ ਰਹਿੰਦਾ ਹੈ, ਪਰ ਕੋਈ ਹੋਰ ਪਾਣੀ ਪੀਣ ਨਾਲ ਕੋਈ ਰੋਗ ਆ ਚੰਬੜਦਾ ਹੈ, ਜਿਸ ਨਾਲ (ਰੋਗੀ) ਰੋਂਦਾ ਕੁਰਲਾਂਦਾ ਹੈ।

(ਜਿਵੇਂ) ਕਿਸੇ ਘਰ ਦੀ ਅਗਨੀ ਪਕਵਾਨ ਤੇ ਸਬਜ਼ੀ ਭਾਜੀ ਤਿਆਰ ਕਰਨ ਵਿਚ ਸਹਾਈ ਹੁੰਦੀ ਹੈ, ਪਰ ਕਿਸੇ ਘਰ ਦੀ (ਭੜਕੀ ਹੋਈ) ਅੱਗ ਘਰ ਨੂੰ ਹੀ ਸਾੜ-ਫੂਕ ਦੇਂਦੀ ਹੈ।

(ਇਸੇ ਤਰ੍ਹਾਂ) ਕਿਸੇ ਦੀ ਸੰਗਤਿ ਵਿਚ ਮਿਲਿਆਂ ਜੀਵਨ-ਮੁਕਤੀ ਪਾਈਦੀ ਹੈ, ਪਰ ਕਿਸੇ ਦੀ ਸੰਗਤਿ ਵਿਚ ਮਿਲਿਆਂ ਜਮਪੁਰੀ (ਨਰਕਾਂ) ਵਿਚ ਜਾਈਦਾ ਹੈ।੫੪੯।

**ਪ੍ਰੀਤਮ ਕੇ ਮੇਲ ਖੇਲ ਪ੍ਰੇਮ ਨੇਮ ਕੈ ਪਤੰਗ, ਦੀਪਕ ਪ੍ਰਗਾਸ ਜੋਤੀ ਜੋਤਿ ਹੂੰ ਸਮਾਵਈ॥**
**ਸਹਜ ਸੰਜੋਗ ਅਰੁ ਬਿਰਹ ਬਿਓਗ ਬਿਖੈ, ਜਲ ਮਿਲਿ ਬਿਛੁਰਤ ਮੀਨ ਹੁਇ ਦਿਖਾਵਈ॥**
**ਸਬਦ ਸੁਰਤਿ ਲਿਵ ਥਕਿਤ ਚਕਿਤ ਹੋਇ, ਸਬਦ ਬੇਧੀ ਕੁਰੰਗ ਜੁਗਤਿ ਜਤਾਵਈ॥**
**ਮਿਲਿ ਬਿਛੁਰਤ ਅਰੁ ਸਬਦ ਸੁਰਤਿ ਲਿਵ, ਕਪਟ ਸਨੇਹ ਸਨੇਹੀ ਨ ਕਹਾਵਈ॥੫੫੦॥**

***ਪਦ ਅਰਥ :*** ਮੇਲ—ਮਿਲਾਪ। ਖੇਲ ਪ੍ਰੇਮ ਨੇਮ—ਪ੍ਰੇਮ ਦੇ ਨੇਮ ਦੀ ਖੇਡ। ਪਤੰਗ—ਪਤੰਗਾ। ਦੀਪਕ ਪ੍ਰਗਾਸ—ਪ੍ਰਕਾਸ਼ਿਆ (ਜਗਦਾ) ਦੀਵਾ। ਸਹਜ ਸੰਜੋਗ—ਆਤਮ-ਸੁਖ ਦਾ ਮਿਲਾਪ। ਬਿਰਹ ਬਿਓਗ—ਵਿਛੋੜਾ ਤੇ ਵਿਛੋੜੇ ਦੀ ਪੀੜਾ। ਬਿਖੈ—ਵਿਚ। ਮੀਨ—ਮੱਛੀ। ਥਕਿਤ—ਸਥਿਰ ਹੋਈ। ਚਕਿਤ—ਚਕ੍ਰਿਤ, ਬਿਸਮਾਦ। ਸਬਦ ਬੇਧੀ—ਨਾਦ ਦੀ ਵਿੰਨ੍ਹੀ ਹੋਈ ਸੁਰਤਿ। ਕੁਰੰਗ—ਹਿਰਨ। ਜੁਗਤਿ—ਜੁਗਤੀ, ਵਾਂਗ। ਜਤਾਵਈ—ਦਿਸਦੀ ਹੈ। ਕਪਟ ਸਨੇਹ—ਪਖੰਡ ਭਰਿਆ ਪਿਆਰ। ਸਨੇਹੀ—ਸੱਚਾ ਪ੍ਰੇਮੀ।

***ਅਰਥ :*** ਪਿਆਰੇ ਪ੍ਰੀਤਮ ਸਤਿਗੁਰੂ ਦੇ ਮਿਲਾਪ ਲਈ (ਆਗਿਆਕਾਰੀ ਗੁਰਸਿਖ) ਪ੍ਰੇਮ-ਨੇਮ ਦੀ ਖੇਡ ਨਿਭਾਂਦਾ, ਸਤਿਗੁਰੂ ਦੀ ਜੋਤੀ ਵਿਚ ਆਪਣੀ ਜੋਤਿ ਇਉਂ ਲੀਨ ਕਰ ਦਿੰਦਾ ਹੈ ਜਿਵੇਂ ਪਤੰਗਾ ਜਗਦੇ ਦੀਵੇ ਦੀ ਜੋਤੀ ਵਿਚ ਆਪਣਾ ਆਪ ਮਿਟਾਅ ਦਿੰਦਾ ਹੈ।

ਪਾਣੀ ਨਾਲ ਮਿਲੀ (ਭਾਵ, ਤਾਰੀਆਂ ਲਾਂਦੀ) ਮੱਛੀ ਵਾਂਗ, ਸਤਿਗੁਰੂ-ਮਿਲਾਪ ਦੇ ਆਤਮ-ਸੁਖ ਭੁੰਚਣ ਦੀ ਦਸ਼ਾ (ਸੱਚੇ ਅਨਿੰਨ ਸੇਵਕ ਦੀ) ਹੁੰਦੀ ਹੈ ਅਤੇ ਪਾਣੀ ਤੋਂ ਵਿਛੜੀ ਮੱਛੀ ਵਾਂਗ, ਵਿਛੋੜੇ ਦੀ ਪੀੜਾ ਸਮੇਂ ਮਰਨ ਹੋਇਆ ਦਿਸਦਾ ਹੈ।

ਹਿਰਨ ਦੀ ਘੰਡੇ-ਹੇੜੇ ਦੇ ਨਾਦ ਵਿਚ ਵਿੰਨ੍ਹੀ ਸੁਰਤਿ ਵਾਂਗ (ਸੱਚੇ ਗੁਰ-ਸੇਵਕ ਦੀ) ਸੁਰਤਿ ਸ਼ਬਦ ਦੀ ਲਿਵ ਵਿਚ ਸਮਾਈ ਬਿਸਮਾਦੀ ਰੰਗ ਮਾਣਦੀ ਦਿਸਦੀ ਹੈ। (ਹਿਰਨ ਘੰਡੇ-ਹੇੜੇ ਦਾ ਨਾਦ ਸੁਣਦਾ ਐਸਾ ਲੋਟ-ਪੋਟ ਹੁੰਦਾ ਹੈ ਕਿ ਆਪਣਾ ਆਪ ਗੁਆ ਲੈਂਦਾ ਹੈ)।

ਜਿਹੜਾ ਸਿਖ ਸਤਿਗੁਰੂ ਨੂੰ ਮਿਲ ਕੇ ਸ਼ਬਦ-ਸੁਰਤਿ ਵਿਚ ਲਿਵ ਲਾਉਣੀ ਪ੍ਰਾਪਤ ਕਰ ਕੇ ਵੀ ਵਿਛੜ ਜਾਂਦਾ ਹੈ, ਉਸ ਦਾ ਪ੍ਰੇਮ ਕਪਟੀ ਹੈ, ਉਹ ਸੱਚਾ ਪ੍ਰੇਮੀ ਨਹੀਂ ਅਖਵਾ ਸਕਦਾ।੫੫੦।

**ਦਰਸਨ ਦੀਪ ਦੇਖਿ ਹੋਇ ਨ ਮਿਲੈ ਪਤੰਗੁ, ਪਰਚਾ ਬਿਹੂਨ ਗੁਰਸਿਖ ਨ ਕਹਾਵਈ॥**
**ਸੁਨਤ ਸਬਦ ਧੁਨਿ ਹੋਇ ਨ ਮਿਲਤ ਮ੍ਰਿਗ, ਸਬਦ ਸੁਰਤਿ ਹੀਨ ਜਨਮੁ ਲਜਾਵਈ॥**
**ਗੁਰ ਚਰਨਾਮ੍ਰਿਤ ਕੈ ਚਾਤ੍ਰਿਕੁ ਨ ਹੋਇ ਮਿਲੈ, ਰਿਦੈ ਨ ਬਿਸਵਾਸੁ ਗੁਰ ਦਾਸ ਹੁਇ ਨ ਹਸਾਵਈ॥**
**ਸਤਿ ਰੂਪ ਸਤਿ ਨਾਮੁ ਸਤਿਗੁਰ ਗਿਆਨ ਧਿਆਨ, ਏਕ ਟੇਕ ਸਿਖ ਜਲ ਮੀਨ ਹੁਇ ਦਿਖਾਵਈ॥੫੫੧॥**

***ਪਦ ਅਰਥ :*** ਦੀਪ—ਦੀਵਾ। ਪਤੰਗੁ—ਪਤੰਗਾ। ਪਰਚਾ—ਪਰਿਚਯ, ਜਾਣਕਾਰੀ, ਸਬੂਤ। ਬਿਹੂਨ—ਬਿਨਾ। ਸਬਦ ਧੁਨਿ—ਘੰਡੇ ਹੇੜੇ ਦੀ ਧੁਨੀ। ਮ੍ਰਿਗ—ਹਿਰਨ। ਹੀਨ—ਹੀਣਾ, ਬਿਨਾਂ। ਲਜਾਵਈ—ਲਜਾਵਾਨ ਕਰਦਾ ਹੈ। ਚਰਨਾਮ੍ਰਿਤ—ਚਰਨਾਂ ਦਾ ਅੰਮ੍ਰਿਤ, ਸ਼ਬਦ-ਗੁਰ-ਮੰਤਰ। ਚਾਤ੍ਰਿਕੁ—ਪਪੀਹਾ। ਰਿਦੈ—ਹਿਰਦੇ ਵਿਚ। ਬਿਸਵਾਸੁ—ਭਰੋਸਾ, ਸ਼ਰਧਾ। ਗੁਰ ਦਾਸ—ਗੁਰੂ ਦਾ ਸੇਵਕ। ਹਸਾਵਈ—ਹਾਸੋ ਹੀਣਾ ਹੁੰਦਾ ਹੈ। ਧਿਆਨ—ਸੁਰਤਿ ਜੋੜਨੀ। ਟੇਕ—ਓਟ, ਗੋਦ। ਮੀਨ—ਮੱਛੀ।

***ਅਰਥ :*** (ਸਤਿਗੁਰੂ ਸੱਚੇ ਪਾਤਸ਼ਾਹ ਦਾ) ਦਰਸ਼ਨ ਕਰ ਕੇ ਸਿਖ, ਜੇ ਦੀਵੇ (ਦੀ ਲਾਟ) ਨੂੰ ਦੇਖ ਕੇ ਕੁਰਬਾਨ ਹੋ ਜਾਣ ਵਾਲੇ ਪਤੰਗੇ ਵਾਂਗ ਨਹੀਂ ਹੁੰਦਾ ਤਾਂ ਇਸ ਸਬੂਤ ਤੋਂ ਬਿਨਾਂ ਗੁਰੂ ਕਾ ਸੱਚਾ ਸਿਖ ਨਹੀਂ ਅਖਵਾ ਸਕਦਾ।

ਸਤਿਗੁਰੂ ਦੇ ਸ਼ਬਦ ਦੀ ਧੁਨੀ ਸੁਣ ਕੇ ਸਿਖ, ਜੇ ਘੰਡੇ ਹੇੜੇ ਦੀ ਧੁਨੀ 'ਤੇ ਲੱਟੂ ਹੋਏ ਹਿਰਨ ਵਾਂਗ (ਮੁਗਧ) ਨਹੀਂ ਹੋ ਜਾਂਦਾ ਤਾਂ ਸ਼ਬਦ-ਸੁਰਤਿ ਦਾ ਪਰਚਾ ਪਏ ਬਿਨਾਂ (ਨਾਮ-ਗੁਰ-ਮੰਤਰ ਦਾ ਸੁਰਤਿ ਵਿਚ ਲੀਨ ਹੋਏ ਬਿਨਾਂ), ਉਹ ਮਨੁੱਖਾ ਜਨਮ ਨੂੰ ਲੱਜਾਵਾਨ (ਕਲੰਕਤ) ਕਰਦਾ ਹੈ। (ਭਾਵ, ਜਨਮ ਬਿਰਥਾ ਗੁਆ ਲੈਂਦਾ ਹੈ)।

ਸਤਿਗੁਰੂ ਦੇ ਚਰਨਾਮ੍ਰਿਤ (ਨਾਮ-ਗੁਰ-ਮੰਤਰ) ਦੀ ਪ੍ਰਾਪਤੀ ਲਈ ਸਿਖ, ਜੇ ਸਵਾਂਤੀ ਬੂੰਦ ਨੂੰ ਤਰਸਦੇ ਪਪੀਹੇ ਵਾਂਗ ਪੂਰਨ ਪ੍ਰਤੀਤ ਨਾਲ (ਸਤਿਗੁਰੂ ਨੂੰ) ਨਹੀਂ ਮਿਲਦਾ ਤਾਂ ਉਸ ਦੇ ਹਿਰਦੇ ਵਿਚ ਸਤਿਗੁਰੂ ਲਈ ਕੋਈ ਵਿਸ਼ਵਾਸ ਨਹੀਂ, ਤੇ ਨਾ ਹੀ ਉਹ ਸਤਿਗੁਰੂ ਦਾ ਸੱਚਾ ਸੇਵਕ ਹੋ ਸਕਦਾ ਹੈ, ਸਗੋਂ (ਅਧੂਰੀ ਸ਼ਰਧਾ ਕਰਕੇ ਸੰਸਾਰ ਵਿਚ) ਹਾਸੋਹੀਣਾ ਹੁੰਦਾ ਹੈ।

(ਸਤਿਗੁਰੂ ਦਾ ਸੱਚਾ ਅਨਿੰਨ ਸੇਵਕ) ਜਲ ਵਿਚ (ਤਾਰੀਆਂ ਲਾਉਂਦੀ) ਮੱਛੀ ਵਾਂਗ, ਸਤਿਗੁਰੂ ਦੇ ਬਖ਼ਸ਼ੇ ਸੱਚ-ਸਰੂਪ ਸਤਿ-ਨਾਮੁ ਆਤਮ-ਗਿਆਨ (ਨਾਮ-ਗੁਰ-ਮੰਤਰ) ਨੂੰ ਦ੍ਰਿੜ੍ਹ ਕਰਦਾ, ਸਤਿਗੁਰੂ ਦੇ ਸ਼ਬਦ ਵਿਚ ਸੁਰਤਿ ਜੋੜਦਾ, ਇਕ ਵਾਹਿਗੁਰੂ ਦੀ ਗੋਦੀ ਵਿਚ (ਤਾਰੀਆਂ ਲਾਉਂਦਾ) ਦਿਸਦਾ ਹੈ।੫੫੧।

**ਉਤਮ ਮਧਿਮ ਅਰੁ ਅਧਮ ਤ੍ਰਿਬਿਧਿ ਜਗੁ, ਆਪਨੋ ਸੁਅੰਨ ਕਾਹੂ ਬੁਰੋ ਤਉ ਨ ਲਾਗਿ ਹੈ॥**
**ਸਭ ਕੋਊ ਬਨਜੁ ਕਰਤ ਲਾਭ ਲਭਤ ਕਉ, ਆਪਨੋ ਬਿਉਹਾਰੁ ਭਲੋ ਜਾਨਿ ਅਨੁਰਾਗਿ ਹੈ॥**
**ਤੈਸੇ ਅਪਨੇ ਅਪਨੇ ਇਸਟੈ ਚਾਹਤ ਸਭੈ, ਅਪਨੇ ਪਹਿਰੇ ਸਭ ਜਗਤੁ ਸੁਜਾਗਿ ਹੈ॥**
**ਸੁਅੰਨੁ ਸਮਰਥ ਭਏ ਬਨਜੁ ਬਿਕਾਨੇ ਜਾਨੈ, ਇਸਟ ਪ੍ਰਤਾਪੁ ਅੰਤਿ ਕਾਲਿ ਅਗ੍ਰਭਾਗਿ ਹੈ॥੫੫੨॥**

***ਪਦ ਅਰਥ :*** ਉਤਮ—ਉੱਚੇ। ਮਧਿਮ—ਦਰਮਿਆਨੇ। ਅਧਮ—ਨੀਚ, ਨੀਵੇਂ। ਤ੍ਰਿਬਿਧਿ—ਤਿੰਨ ਤਰ੍ਹਾਂ ਦਾ। ਸੁਅੰਨੁ—ਪੁੱਤਰ। ਬਨਜੁ—ਵਣਜ-ਵਪਾਰ। ਲਭਤ ਕਉ—ਲੈਣ ਲਈ। ਅਨੁਰਾਗਿ ਹੈ—ਪਿਆਰਦਾ ਹੈ। ਇਸਟੈ—ਇਸ਼ਟ ਦੇਵ, ਪੂਜਜ ਦੇਵ ਨੂੰ। ਪਹਰੇ—ਪਹਰ, ਸਮਾਂ। ਸੁਜਾਗਿ ਹੈ—ਸਾਵਧਾਨ, ਚੇਤੰਨ ਹੁੰਦਾ ਹੈ। ਸਮਰਥ—ਨਿਪੁੰਨ, ਸਭ ਕਾਸੇ ਜੋਗ। ਬਿਕਾਨੇ—ਵਿਕਰੀ। ਪ੍ਰਤਾਪੁ—ਪ੍ਰਭਾਵ, ਗੁਰ-ਗਿਆਨ। ਅੰਤਿ ਕਾਲਿ—ਅੰਤ ਸਮੇਂ ਵਿਚ, ਜਮਾਂ ਦੀ ਫਾਹੀ। ਅਗ੍ਰਭਾਗਿ—ਅਗੇ।

***ਅਰਥ :*** (ਜਿਵੇਂ) ਉੱਚੇ, ਦਰਮਿਆਨੇ ਅਤੇ ਨੀਵੇਂ ਤਿੰਨ ਤਰ੍ਹਾਂ ਦੇ ਲੋਕਾਂ ਦਾ ਜਗਤ, (ਭਾਵੇਂ ਕੋਈ ਕਿਸੇ ਸ਼੍ਰੇਣੀ ਵਿਚੋਂ ਹੋਵੇ) ਕਿਸੇ ਨੂੰ ਵੀ ਆਪਣਾ ਪੁੱਤਰ ਤਾਂ ਬੁਰਾ ਨਹੀਂ ਲਗਦਾ।

(ਜਿਵੇਂ) ਹਰ ਕੋਈ ਲਾਭ ਲੈਣ ਲਈ ਵਣਜ-ਵਪਾਰ ਕਰਦਾ ਹੈ, ਪਰ ਉਹ ਆਪਣੇ ਵਪਾਰ ਨੂੰ ਹੀ ਚੰਗਾ ਜਾਣ ਕੇ ਉਸ ਨੂੰ ਪਿਆਰਦਾ ਹੈ।

ਇਸੇ ਤਰ੍ਹਾਂ ਸਾਰੇ ਹੀ ਆਪੋ ਆਪਣੇ ਪੂਜਜ-ਦੇਵ ਨੂੰ ਚਾਹੁੰਦੇ ਹਨ ਅਤੇ ਆਪਣੇ ਪਹਰੇ (ਸਮੇਂ) ਸਾਰਾ ਜਗਤ (ਆਪਣੇ ਇਸ਼ਟ ਦੀ ਪੂਜਾ-ਪ੍ਰਤਿਸ਼ਟਤਾ ਨਿਭਾਉਣ ਲਈ) ਚੇਤੰਨ ਹੁੰਦਾ ਹੈ।

ਜਿਵੇਂ ਪੁੱਤਰ (ਵੱਡਾ ਹੋ ਕੇ) ਵਣਜ-ਵਪਾਰ ਤੇ ਵਿਕਰੀ ਨੂੰ ਜਾਣ ਜਾਂਦਾ ਹੈ ਤਾਂ ਉਹ ਸਮਝ ਉਸ ਨੂੰ ਵਣਜ-ਵਪਾਰ ਵਿਚ ਨਿਪੁੰਨ ਕਰ ਦਿੰਦੀ ਹੈ (ਉਸ ਦੀ ਸਹਾਈ ਹੁੰਦੀ ਹੈ), (ਇਸੇ ਤਰ੍ਹਾਂ ਸਤਿਗੁਰੂ ਤੋਂ ਗੁਰ-ਦੀਖਿਆ ਲੈ ਕੇ) ਸ਼ਰਧਾਵਾਨ ਗੁਰਸਿਖ ਜਾਣ ਜਾਂਦਾ ਹੈ ਕਿ ਸਤਿਗੁਰੂ ਇਸ਼ਟ-ਦੇਵ ਦਾ ਬਖ਼ਸ਼ਿਆ ਤੇਜ-ਪ੍ਰਤਾਪ (ਗੁਰ-ਗਿਆਨ ਨਾਮ-ਅੰਮ੍ਰਿਤ) ਅੰਤ ਸਮੇਂ ਅਗੇ ਜਾ ਕੇ ਜਮਾਂ ਦੀ ਫਾਹੀ ਤੋਂ ਬਚਣ ਲਈ ਸਮਰੱਥ (ਸਹਾਇਕ) ਹੈ।੫੫੨।

**ਆਪਨੋ ਸੁਅੰਨੁ ਸਭ ਕਾਹੂਐ ਸੁੰਦਰ ਲਾਗੈ, ਸਫਲੁ ਸੁੰਦਰਤਾ ਸੰਸਾਰ ਮੈ ਸਰਾਹੀਐ॥**
**ਆਪਨੋ ਬਨਜੁ ਬੁਰੋ ਲਾਗਤ ਨ ਕਾਹੂ ਰਿਦੈ, ਜਾਹਿ ਜਗੁ ਭਲੋ ਕਹੈ ਸੋਈ ਤਉ ਬਿਸਾਹੀਐ॥**
**ਆਪਨੋ ਕਰਮੁ ਕੁਲਾ-ਧਰਮ ਕਰਤ ਸਭੈ, ਉਤਮ ਕਰਮੁ ਲੋਗ ਬੇਦ ਅਵਗਾਹੀਐ॥**
**ਗੁਰ ਬਿਨੁ ਮੁਕਤਿ ਨ ਹੋਇ ਸਭ ਕੋਊ ਕਹੈ, ਮਾਇਆ ਮੈ ਉਦਾਸ ਰਾਖੈ ਸੋਈ ਗੁਰ ਚਾਹੀਐ॥੫੫੩॥**

***ਪਦ ਅਰਥ :*** ਸੁਅੰਨੁ—ਪੁੱਤਰ। ਸਭ ਕਾਹੂਐ—ਸਭ ਕਿਸੇ ਨੂੰ, ਹਰ ਇਕ ਨੂੰ। ਸਫਲੁ—ਬੇ-ਖ਼ਤਾਅ, ਅਚੂਕ। ਸਰਾਹੀਐ—ਸਲਾਹੀਐ। ਰਿਦੈ—ਹਿਰਦੇ ਵਿਚ। ਜਾਹਿ—ਜਿਸ ਨੂੰ। ਬਿਸਾਹੀਐ—ਵਣਜੀਏ, ਲੈਣ ਦੇਣ ਕਰੀਏ। ਕੁਲਾ ਧਰਮ—ਵੰਸ (ਖ਼ਾਨਦਾਨ) ਦਾ ਅਪਣਾਇਆ ਧਰਮ। ਲੋਗ—ਲੁਕਾਈ। ਬੇਦ—ਧਰਮ-ਗ੍ਰੰਥ। ਅਵਗਾਹੀਐ—ਵਿਚਾਰੀਦਾ ਹੈ। ਉਦਾਸ—ਉਪਰਾਮ।

***ਅਰਥ :*** ਆਪਣਾ ਪੁੱਤਰ ਹਰੇਕ ਨੂੰ ਸੁੰਦਰ ਲਗਦਾ ਹੈ, ਪਰ ਸੁੰਦਰਤਾ ਕਰਕੇ ਅਚੂਕ ਓਹੋ ਹੈ ਜਿਸ ਨੂੰ ਸੰਸਾਰ ਵਿਚ ਸਲਾਹਿਆ ਜਾਂਦਾ ਹੈ।

ਆਪਣਾ ਵਣਜ-ਵਪਾਰ ਕਿਸੇ ਨੂੰ ਆਪਣੇ ਹਿਰਦੇ ਵਿਚ ਬੁਰਾ ਨਹੀਂ ਲਗਦਾ, ਪਰ ਜਿਸ ਨੂੰ ਸਾਰਾ ਜਗਤ ਚੰਗਾ ਆਖੇ, ਤਾਂ ਓਹੋ ਹੀ ਵਣਜ ਵਿਹਾਜਣਾ ਚਾਹੀਦਾ ਹੈ (ਉਸੇ ਦਾ ਲੈਣ-ਦੇਣ ਕਰਨਾ ਚਾਹੀਦਾ ਹੈ)।

ਆਪੋ ਆਪਣੇ ਖ਼ਾਨਦਾਨੀ ਧਰਮ ਦਾ ਕਰਮ ਸਾਰੇ ਹੀ ਕਰਦੇ ਹਨ, ਪਰ ਲੁਕਾਈ ਤੇ ਧਰਮ-ਗ੍ਰੰਥਾਂ ਅਨੁਸਾਰ ਕਮਾਇਆ ਕਰਮ ਹੀ ਸਭ ਤੋਂ ਉੱਤਮ ਵਿਚਾਰਿਆ ਜਾਂਦਾ ਹੈ।

(ਇਸੇ ਤਰ੍ਹਾਂ) ਹਰ ਕੋਈ ਕਹਿੰਦਾ ਹੈ ਕਿ ਗੁਰੂ ਬਿਨਾਂ ਮੁਕਤੀ ਨਹੀਂ ਹੁੰਦੀ, ਪਰ ਅਜਿਹਾ (ਸਰਬ-ਕਲਾ ਸਮਰੱਥ) ਸਤਿਗੁਰੂ ਚਾਹੀਦਾ ਹੈ ਜੋ (ਗ੍ਰਿਹਸਤ ਵਿਚ ਰਹਿੰਦਿਆਂ) ਮਾਇਕ ਪਦਾਰਥਾਂ ਵਿਚ ਵਿਚਰਦਿਆਂ, ਪ੍ਰਾਣੀ ਨੂੰ (ਆਪਣੇ ਸੱਚ-ਉਪਦੇਸ਼ ਦੁਆਰਾ) ਉਨ੍ਹਾਂ ਤੋਂ ਉਪਰਾਮ ਰਖਣ ਦੇ ਸਮਰੱਥ ਹੋਵੇ।੫੫੩।

**ਜੈਸੇ ਮਧੁ ਮਾਖੀ ਸੀਚਿ ਸੀਚਿ ਕੈ ਇਕਤ੍ਰ ਕਰੈ, ਹਰੈ ਮਧੂ ਆਇ ਤਾ ਕੇ ਮੁਖਿ ਛਾਰੁ ਡਾਰਿ ਕੈ॥**
**ਜੈਸੇ ਬਛ ਹੇਤ ਗਊ ਸੰਚਤ ਹੈ ਖੀਰ, ਤਾਹਿ  ਲੇਤ ਹੈ ਅਹੀਰੁ ਦੁਹਿ ਬਛਰੇ ਬਿਡਾਰਿ ਕੈ॥**
**ਜੈਸੇ ਧਰ ਖੋਦਿ ਖੋਦਿ ਕਰਿ ਬਿਲ ਸਾਜੈ ਮੂਸਾ, ਪੈਸਤ ਸਰਪੁ ਧਾਇ ਖਾਇ ਤਾਹਿ ਮਾਰਿ ਕੈ॥**
**ਤੈਸੇ ਕੋਟਿ ਪਾਪ ਕਰਿ ਮਾਇਆ ਜੋਰਿ ਜੋਰਿ ਮੂੜ, ਅੰਤਿ ਕਾਲਿ ਛਾਡਿ ਚਲੈ ਦੋਨੋ ਕਰ ਝਾਰਿ ਕੈ॥੫੫੪॥**

***ਪਦ ਅਰਥ :*** ਮਧੁ ਮਾਖੀ—ਸ਼ਹਿਦ ਦੀ ਮੱਖੀ। ਸੀਚਿ ਸੀਚਿ—ਸੰਚ ਸੰਚ, ਜਮ੍ਹਾ ਕਰ ਕਰ ਕੇ। ਇਕਤ੍ਰ—ਇਕੱਠਾ ਕਰਨਾ, ਜੋੜਨਾ। ਹਰੈ—ਖੋਹ ਲੈਂਦਾ ਹੈ। ਮਧੂ—ਮਧੂਆ, ਡੂਮਣੇ ਚੋਣ ਵਾਲਾ। (ਡੂਮਣਾ—ਪਹਾੜੀ ਵੱਡੀ ਮੱਖੀ, ਜੋ ਕ੍ਰੋਧ ਵਿਚ ਪਿੱਛਾ ਕਰਦੀ ਹੈ।) ਛਾਰੁ—ਸੁਆਹ। ਬਛ—ਬਛਰਾ, ਵੱਛਾ। ਹੇਤ—ਵਾਸਤੇ। ਖੀਰ—ਦੁੱਧ। ਤਾਹਿ—ਤਿਸ (ਦੁੱਧ) ਨੂੰ। ਅਹੀਰੁ—ਗੁੱਜਰ, ਦੁੱਧ ਚੋਣ ਵਾਲਾ। ਦੁਹਿ—ਚੋ ਕੇ। ਬਿਡਾਰਿ ਕੈ—ਛਡ ਕੇ। ਧਰ—ਧਰਤੀ। ਬਿਲ ਸਾਜੈ—ਖੁੱਡ ਬਣਾਂਦਾ ਹੈ। ਮੂਸਾ—ਚੂਹਾ। ਪੈਸਤ—ਪੈ ਕੇ, ਵੜਦਿਆਂ। ਸਰਪੁ—ਸੱਪ। ਧਾਇ—ਦੌੜ ਕੇ। ਤਾਹਿ—ਤਿਸ (ਚੂਹੇ) ਨੂੰ। ਕੋਟਿ—ਕਰੋੜਾਂ। ਮੂੜ—ਮੂਰਖ। ਅੰਤਿ ਕਾਲਿ—ਅਖ਼ੀਰਲੇ ਵਕਤ ਵਿਚ। ਕਰ—ਹੱਥ।

***ਅਰਥ :*** ਜਿਵੇਂ ਸ਼ਹਿਦ ਦੀ ਮੱਖੀ (ਫੁੱਲਾਂ ਤੋਂ) ਜਮ੍ਹਾ ਕਰ ਕਰ ਕੇ ਸ਼ਹਿਦ ਜੋੜਦੀ ਹੈ, ਪਰ ਸ਼ਹਿਦ ਚੋਣ ਵਾਲਾ ਮਧੂਆ ਆ ਕੇ, ਉਸ ਦੇ ਮੂੰਹ ਵਿਚ ਸੁਆਹ ਪਾ ਕੇ (ਧੂੰਆ ਧੁਖਾ ਕੇ) ਸ਼ਹਿਦ ਖੋਹ ਲਿਜਾਂਦਾ ਹੈ।

ਜਿਵੇਂ ਗਊ ਵੱਛੇ ਲਈ (ਥਣਾਂ ਵਿਚ) ਦੁੱਧ ਸੰਚਦੀ (ਜਮ੍ਹਾ) ਕਰਦੀ ਹੈ, ਪਰ ਗੁੱਜਰ (ਗਊ ਨੂੰ ਵੱਛੇ ਰਾਹੀਂ ਪਸਮਾ ਕੇ) ਵੱਛੇ ਨੂੰ ਪਰੇ ਛਡ ਕੇ ਉਸ ਦੁੱਧ ਨੂੰ ਚੋ ਲੈਂਦਾ ਹੈ।

ਜਿਵੇਂ ਧਰਤੀ ਪੁਟ ਪੁਟ ਕੇ ਚੂਹਾ ਖੁੱਡ ਬਣਾਂਦਾ ਹੈ, ਪਰ ਸੱਪ ਖੁੱਡ ਵਿਚ ਵੜਦਿਆਂ ਦੌੜ ਕੇ ਉਸ ਨੂੰ ਮਾਰ ਕੇ ਖਾ ਜਾਂਦਾ ਹੈ।

ਇਸੇ ਤਰ੍ਹਾਂ ਮੂਰਖ ਅਗਿਆਨੀ ਮਨੁੱਖ ਕਰੋੜਾਂ ਪਾਪ ਕਰ ਕੇ, ਮਾਇਆ ਜੋੜ ਜੋੜ ਕੇ, ਅੰਤ ਸਮੇਂ ਦੋਵੇਂ ਹੱਥ ਝਾੜ ਕੇ (ਸਭ ਕੁਝ ਇਥੇ ਛਡ ਕੇ) (ਇਸ ਸੰਸਾਰ ਤੋਂ) ਕੂਚ ਕਰ ਜਾਂਦਾ ਹੈ। (ਭਾਵ, ਅੰਤ ਸਮੇਂ ਅਨੇਕਾਂ ਕਸ਼ਟ ਕਰ ਕਰ ਕੇ ਇਕੱਠੇ ਕੀਤੇ ਇਹ ਮਾਇਕ ਪਦਾਰਥ ਇਸ ਦੇ ਕੰਮ ਨਹੀਂ ਆਉਂਦੇ)।੫੫੪॥

[*ਨੋਟ :* ਕਈ ਸੈਂਚਿਆਂ ਵਿਚ ਇਹ ਕਬਿਤ ੫੫੫ ਨੰਬਰ 'ਤੇ ਦਰਜ ਹੈ।]

**ਜਾ ਕੇ ਅਨਿਕ ਫਨੰਗ ਫਨਗ੍ਰ ਭਾਰ ਧਰਨਿ ਧਾਰੀ, ਤਾਹਿ ਗਿਰਧਰ ਕਹੈ ਕਉਨ ਸੀ ਬਡਾਈ ਹੈ॥**
**ਜਾ ਕੋ ਏਕ ਬਾਵਰੋ ਬਿਸੁਨਾਥ ਨਾਮ ਕਹਾਵੈ, ਤਾਹਿ ਬ੍ਰਿਜਨਾਥ ਕਹੇ ਕਉਨ ਅਧਿਕਾਈ ਹੈ॥**
**ਅਨਿਕ ਅਕਾਰ ਓਅੰਕਾਰ ਕੇ ਬਿਥਾਰੇ ਜਾਹਿ, ਤਾਹਿ ਨੰਦ ਨੰਦਨ ਕਹੇ ਕਉਨ ਸੋਭਤਾਈ ਹੈ॥**
**ਜਾਨਤ ਉਸਤਤਿ ਕਰਤ ਨਿੰਦਿਆ ਅੰਧ ਮੂੜ, ਐਸੇ ਅਰਾਧਬੇ ਤੇ ਮੋਨਿ ਸੁਖਦਾਈ ਹੈ॥੫੫੫॥**

***ਪਦ ਅਰਥ :*** ਫਨੰਗ—ਫਨ+ਅੰਗ, (ਹਜ਼ਾਰਾਂ ਫਨਾਂ ਵਾਲੇ) ਸ਼ੇਸ਼ਨਾਗ ਦੇ ਫਨਾਂ ਰੂਪ ਅੰਗ। ਫਨਗ੍ਰ—ਫਨ+ਅਗ੍ਰ, ਫਨ ਦੀ ਅਗਲੀ ਨੋਕ। ਧਰਨਿ—ਧਰਤੀ। ਧਾਰੀ—ਟਿਕਾਈ। ਗਿਰਧਰ—ਇਕ ਪਰਬਤ ਚੁਕਣ ਵਾਲਾ ਕ੍ਰਿਸ਼ਨ। ਬਾਵਰੋ—ਬਾਵਰਾ, ਮਸਤਾਨਾ, ਕਮਲਾ। ਬਿਸੁਨਾਥ—ਧਰਤੀ ਦਾ ਨਾਥ। ਬ੍ਰਿਜਨਾਥ—ਬ੍ਰਿਜ ਭੂਮੀ ਦਾ ਸੁਆਮੀ। (ਬ੍ਰਿਜ-ਮਥਰਾ ਦੇ ਦੁਆਲੇ ੮੪ ਕੋਹਾਂ ਦਾ ਦੇਸ਼)। ਅਧਿਕਾਈ—ਵਿਸ਼ੇਸ਼ਤਾ। ਓਅੰਕਾਰ—ਕਰਤਾਰ। ਬਿਥਾਰੇ—ਵਿਸਥਾਰੇ, ਸਾਜੇ ਹੋਏ। ਜਾਹਿ—ਜਿਸ (ਕਰਤਾਰ) ਦੇ। ਨੰਦ—ਸ੍ਰੀ ਕ੍ਰਿਸ਼ਨ ਦਾ ਪਿਤਾ। ਨੰਦਨ—ਪੁਤਰ। ਸੋਭਤਾਈ—ਸ਼ੋਭਾ ਵਾਲੀ ਗੱਲ। ਅੰਧ ਮੂੜ—ਅਗਿਆਨੀ ਮੂਰਖ। ਮੋਨਿ—ਚੁੱਪ, ਖ਼ਾਮੋਸ਼ੀ।

[*ਨੋਟ:* ਭਾਈ ਸਾਹਿਬ ਅਵਤਾਰ-ਪੂਜਾ ਦਾ ਖੰਡਨ ਕਰਦਿਆਂ ਕਹਿੰਦੇ ਹਨ ਕਿ ਬੇਅੰਤ ਤੇ ਅਥਾਹ ਸੀਮਾ ਵਾਲੇ ਸਭ ਕਾਸੇ ਵਿਚ ਵਿਆਪਕ ਕਰਤਾਰ ਨੂੰ, ਮਨੁੱਖੀ ਜਾਮੇ ਵਿਚ ਵਿਚਰ ਰਹੇ ਕ੍ਰਿਸ਼ਨ ਜੀ ਦੇ ਗਿਰਧਰ, ਸ਼ਿਵ ਰੂਪ ਵਿਸ਼ਵਨਾਥ, ਬ੍ਰਿਜਨਾਥ ਤੇ ਨੰਦ-ਨੰਦਨ ਆਦਿ ਨਾਵਾਂ ਤਕ ਸੀਮਤ ਕਰ ਦੇਣਾ, ਪ੍ਰਭੂ ਦੀ ਵਡਿਆਈ ਨਹੀਂ, ਸਗੋਂ ਨਿੰਦਿਆ ਕਰਨੀ ਹੈ।)]

***ਅਰਥ :*** ਹਜ਼ਾਰ ਫਨਾਂ ਵਾਲੇ ਸ਼ੇਸ਼ਨਾਗ ਦੇ ਇਕ ਫਨ ਦੀ ਨੋਕ ਉਤੇ ਜਿਸ ਕਰਤਾਰ ਨੇ ਬੇਅੰਤ ਭਾਰਾਂ ਵਾਲੀ ਧਰਤੀ ਟਿਕਾਈ ਹੋਈ ਹੈ, ਉਸ ਨੂੰ ਪਰਬਤ ਚੁਕ ਲੈਣ ਵਾਲਾ ਗਿਰਧਰ ਕਹਿਣ ਵਿਚ ਕੀ ਵਡਿਆਈ ਹੋ ਸਕਦੀ ਹੈ ?

ਜਿਸ ਕਰਤਾਰ ਦਾ ਰਚਿਆ ਹੋਇਆ ਇਕ ਮਸਤਾਨਾ ਜਿਹਾ ਮਨੁੱਖ (ਸ਼ਿਵ, ਆਪਣੇ ਆਪ ਨੂੰ) ਵਿਸ਼ਵਨਾਥ ਨਾਮ ਨਾਲ ਸਦਾਂਦਾ ਹੈ, ਉਸ ਕਰਤਾਰ ਨੂੰ ਜੇ ਬ੍ਰਜ ਭੂਮੀ ਦਾ ਸੁਆਮੀ ਆਖ ਦੇਈਏ ਤਾਂ ਇਸ ਵਿਚ ਕਿਹੜੀ ਵਿਸ਼ੇਸ਼ਤਾ ਹੈ ? (ਉਸ ਪਾਰਬ੍ਰਹਮ ਪ੍ਰਭੂ ਦੇ ਰਚੇ ਹੋਏ ਕਰੋੜਾਂ ਬ੍ਰਹਮੰਡਾਂ ਦੇ ਪਸਾਰੇ ਦਾ ਤਾਂ ਕੋਈ ਅੰਤ ਹੀ ਨਹੀਂ)।

ਜਿਸ ਓਅੰਕਾਰ ਕਰਤਾਰ ਦੇ ਅਨੇਕਾਂ ਹੀ ਅਕਾਰ ਸਿਰਜੇ ਹੋਏ ਹਨ, ਉਸ ਨੂੰ (ਇਕ ਅਕਾਰ ਰੂਪ ਵਿਚ) ਨੰਦ ਦਾ ਪੁੱਤਰ ਕਹਿ ਦੇਈਏ ਤਾਂ ਇਸ ਵਿਚ ਕਿਹੜੀ ਸ਼ੋਭਾ ਵਾਲੀ ਗੱਲ ਹੈ ?

ਅਗਿਆਨੀ ਮੂਰਖ ਸ਼ਰਧਾਲੂ (ਆਪਣੇ ਵਲੋਂ ਇਸ ਨੂੰ) ਉਸਤਤਿ ਕਰਨੀ ਸਮਝਦੇ ਹਨ, ਪਰ ਅਸਲ ਵਿਚ ਉਹ (ਕਰਤਾਰ ਦੀ) ਨਿੰਦਿਆ ਕਰ ਰਹੇ ਹਨ। ਇਹੋ ਜਿਹੇ ਅਰਾਧਣ ਕਰਨ ਨਾਲੋਂ ਤਾਂ ਚੁੱਪ ਸਾਧਣੀ ਹੀ ਗੁਣਕਾਰੀ ਹੈ।੫੫੫।

*ਨੋਟ:* ੧. ਕਈ ਸੈਂਚਿਆਂ ਵਿਚ ਇਹ ਕਬਿਤ ੫੫੬ ਨੰਬਰ 'ਤੇ ਦਰਜ ਹੈ।

੨. ਇਸੇ ਕਬਿਤ ਨਾਲ ਮਿਲਦਾ ਕੁਝ ਫ਼ਰਕ ਨਾਲ ਕਬਿਤ ੬੭੧ ਹੈ।

### ਸ੍ਵੈਯਾ

**ਬੇਦ ਬਿਰੰਚਿ ਬਿਚਾਰੁ ਨ ਪਾਵਤ, ਚਕ੍ਰਿਤ ਸੇਖ ਸਿਵਾਦਿ ਭਏ ਹੈ ॥**
**ਜੋਗ ਸਮਾਧਿ ਅਰਾਧਤ ਨਾਰਦ, ਸਾਰਦ ਸੁਕ੍ਰ ਸਨਾਤ ਨਏ ਹੈ ॥**
**ਆਦਿ ਅਨਾਦਿ ਅਗਾਧਿ ਅਗੋਚਰ, ਨਾਮ ਨਿਰੰਜਨ ਜਾਪ ਜਏ ਹੈ ॥**
**ਸ੍ਰੀ ਗੁਰਦੇਵ ਸਮੇਵ ਸੁ ਸੰਗਤਿ, ਪੈਰੀ ਪਏ ਭਾਈ ਪੈਰੀ ਪਏ ਹੈ ॥੫੫੬॥**

***ਪਦ ਅਰਥ :*** ਬਿਰੰਚਿ—ਬ੍ਰਹਮਾ। ਚਕ੍ਰਿਤ—ਹੈਰਾਨ, ਬਿਸਮਾਦ। ਸੇਖ—ਹਜ਼ਾਰ ਜੀਭਾਂ ਵਾਲਾ ਸ਼ੇਸ਼ਨਾਗ। ਸਿਵਾਦਿ—ਸ਼ਿਵ ਜੀ ਆਦਿ। ਸਾਰਦ—ਸਰਸ੍ਵਤੀ ਦੇਵੀ। ਸੁਕ੍ਰ—ਸ਼ੁਕ੍ਰਾਚਾਰਯ ਰਿਸ਼ੀ। ਸਨਾਤ—ਬ੍ਰਹਮਾ ਦੇ ਪੁੱਤਰ : ਸਨਕ, ਸਨੰਦਨ, ਸਨਾਤਨ, ਸੰਤਕੁਮਾਰ। ਨਏ ਹੈ—ਨਿੰਵਦੇ ਹਨ। ਆਦਿ—ਜੋ ਮੁਢ-ਕਦੀਮਾਂ ਦਾ ਹੈ। ਅਨਾਦਿ—ਅਨ+ਆਦਿ, ਜੋ ਆਦਿ ਤੋਂ ਵੀ ਪਰੇ ਹੈ। ਅਗਾਧਿ—ਗਹਿਰ ਗੰਭੀਰ, ਅਥਾਹ। ਅਗੋਚਰ—ਮਨ ਇੰਦਰਿਆਂ ਦੀ ਪਹੁੰਚ ਤੋਂ ਪਰੇ। ਨਿਰੰਜਨ—ਮਾਇਆ ਦੇ ਪ੍ਰਭਾਵ ਤੋਂ ਅਲੇਪ। ਜਏ ਹੈ—ਜਪਦੇ ਹਨ। ਸ੍ਰੀ ਗੁਰਦੇਵ—ਸਤਿਗੁਰੂ ਜੀ। ਸਮੇਵ—ਸਮਾਏ ਹੋਏ। ਸੁ ਸੰਗਤਿ—ਸ੍ਰੇਸ਼ਟ ਪੁਰਖਾਂ ਦੀ ਸੰਗਤਿ।

***ਅਰਥ :*** ਬ੍ਰਹਮਾ ਵੇਦਾਂ ਦਾ ਵਿਚਾਰ ਕਰ ਕਰ ਕੇ (ਬੇਅੰਤ ਪ੍ਰਭੂ ਦਾ ਅੰਤ) ਨਾ ਪਾ ਸਕਿਆ। ਹਜ਼ਾਰਾਂ ਜੀਭਾਂ ਵਾਲਾ ਸ਼ੇਸ਼ਨਾਗ ਤੇ ਸ਼ਿਵ ਜੀ ਆਦਿ (ਉਸ ਦਾ ਜਸ ਗਾ ਗਾ ਕੇ ਤੇ ਸਮਾਧੀਆਂ ਲਾਉਣ ਨਾਲ ਉਸ ਦੀ ਬੇਅੰਤਤਾ ਤੋਂ) ਬਿਸਮਾਦ ਹੋ ਰਹੇ ਹਨ।

ਜੋਗ-ਸਮਾਧੀਆਂ ਦੁਆਰਾ (ਪ੍ਰਭੂ ਨੂੰ) ਅਰਾਧ ਕੇ ਨਾਰਦ ਰਿਸ਼ੀ, ਸਰਸ੍ਵਤੀ ਦੇਵੀ, ਸ਼ੁਕ੍ਰਚਾਰਯ ਅਤੇ ਸਨਾਤਨ ਆਦਿ ਬ੍ਰਹਮਾ ਦੇ ਪੁੱਤਰ ਵੀ ਨਿਵ ਰਹੇ ਹਨ (ਨਮਸਕਾਰਾਂ ਕਰ ਰਹੇ ਹਨ)।

ਜੋ ਪਾਰਬ੍ਰਹਮ ਆਦਿ-ਕਦੀਮਾਂ ਦਾ ਹੈ, ਆਦਿ ਤੋਂ ਵੀ ਪਰੇ ਹੈ, ਗਹਿਰ ਗੰਭੀਰ ਅਥਾਹ ਹੈ, ਮਨ ਇੰਦਰਿਆਂ ਦੀ ਪਹੁੰਚ ਤੋਂ ਪਰੇ ਹੈ, ਅਜਿਹੇ ਮਾਇਆ ਦੇ ਪ੍ਰਭਾਵ ਤੋਂ ਨਿਰਲੇਪ ਪ੍ਰਭੂ ਦਾ ਸਾਰੇ ਜਾਪ ਜਪ ਰਹੇ ਹਨ।

ਐਸੇ ਪਾਰਬ੍ਰਹਮ ਪਰਮੇਸ਼ਰ ਵਿਚ ਲੀਨ ਹੋਏ ਸਤਿਗੁਰੂ ਜੀ ਸ੍ਰੇਸ਼ਟ ਪੁਰਖਾਂ ਦੀ ਸੰਗਤਿ ਵਿਚ ਸਮਾਏ ਹੋਏ ਹਨ। ਹੇ ਭਾਈ ! ਅਜਿਹੇ ਸਤਿਗੁਰੂ ਦੀ ਪੈਰੀਂ ਪੈਂਦੇ ਹਾਂ, ਪੈਰੀ ਪੈਂਦੇ ਹਾਂ।੫੫੬।

[*ਨੋਟ:* ਇਹ ਸਵੱਈਆ ਕਈ ਸੈਂਚਿਆਂ ਵਿਚ ੫੫੪ ਨੰਬਰ 'ਤੇ ਦਰਜ ਹੈ।]

**ਜੈਸੇ ਤੌ ਕੰਚਨੈ ਪਾਰੋ ਪਰਸਤ ਸੋਖਿ ਲੇਤ, ਅਗਨਿ ਮੈ ਡਾਰੇ ਪੁਨਿ ਪਾਰੋ ਉਡ ਜਾਤ ਹੈ॥**
**ਜੈਸੇ ਮਲ ਮੂਤ੍ਰ ਲਗਿ ਅੰਬਰ ਮਲੀਨ ਹੋਤ, ਸਾਬਨ ਸਲਿਲ ਮਿਲਿ ਨਿਰਮਲ ਗਾਤ ਹੈ॥**
**ਜੈਸੇ ਅਹਿ ਗ੍ਰਸੇ ਬਿਖ ਬਿਆਪਤ ਸਗਲ ਅੰਗ, ਮੰਤ੍ਰ ਕੈ ਬਿਖੈ ਬਿਕਾਰ ਸਭ ਸੁ ਬਿਲਾਤ ਹੈ॥**
**ਤੈਸੇ ਮਾਇਆ ਮੋਹ ਕੈ ਬਿਮੋਹਤ ਮਗਨ ਮਨੁ, ਗੁਰ ਉਪਦੇਸਿ ਮਾਇਆ ਮੂਲ ਮੁਰਝਾਤ ਹੈ॥੫੫੭॥**

***ਪਦ ਅਰਥ :*** ਕੰਚਨੈ–ਸੋਨੇ ਨੂੰ। ਪਾਰੋ–ਪਾਰਾ। ਪਰਸਤ–ਛੁਹਣ ਨਾਲ। ਸੋਖਿ ਲੇਤ–ਸੁਕਾ ਲੈਂਦਾ, ਢਕ ਲੈਂਦਾ। ਡਾਰੇ–ਪਾਉਣ ਨਾਲ। ਪੁਨਿ–ਫਿਰ। ਮਲ–ਮੈਲਾ, ਵਿਸ਼ਟਾ। ਅੰਬਰ–ਕਪੜਾ। ਮਲੀਨ–ਮੈਲਾ, ਗੰਦਾ। ਸਲਿਲ–ਪਾਣੀ। ਗਾਤ–ਗਤਿ, ਗਮਨ ਹੋ ਜਾਣਾ। ਅਹਿ–ਸੱਪ। ਗ੍ਰਸੇ–ਡੰਗਣ ਨਾਲ। ਬਿਖ–ਜ਼ਹਿਰ। ਬਿਆਪਤ–ਵਿਆਪਦੀ ਹੈ, ਫੈਲਦੀ ਹੈ। ਮੰਤ੍ਰ–ਗਾਰੁੜ ਮੰਤਰ, ਜੋ ਸੱਪ ਦੀ ਜ਼ਹਿਰ ਦੂਰ ਕਰਨ ਵਾਲਾ ਜਾਣਿਆ ਜਾਂਦਾ ਹੈ। ਬਿਖੈ ਬਿਕਾਰ ਸਭ–ਜ਼ਹਿਰ ਦੇ ਸਭ ਵਿਕਾਰ (ਮਾੜੇ ਅਸਰ)। ਬਿਲਾਤ ਹੈ–ਦੂਰ ਹੋ ਜਾਂਦੇ ਹਨ। ਬਿਮੋਹਿਤ–ਗੁਮਰਾਹ ਹੋਇਆ, ਭੁਲੇਖੇ ਪਿਆ, ਉਲਝਿਆ ਹੋਇਆ। ਮਗਨ–ਲੀਨ, ਡੁੱਬਾ ਹੋਇਆ। ਗੁਰ ਉਪਦੇਸਿ–ਗੁਰ ਉਪਦੇਸ਼ (ਨਾਮ-ਗੁਰ-ਮੰਤਰ) ਨਾਲ। ਮਾਇਆ ਮੂਲ–ਮਾਇਆ ਦਾ ਮੂਲ-ਮੁਢ।

***ਅਰਥ :*** ਜਿਵੇਂ ਕਿ ਪਾਰਾ ਸੋਨੇ ਨੂੰ ਛੁਹ ਕੇ, ਉਸ ਦੇ ਅਸਲ ਰੂਪ ਨੂੰ ਢਕ ਲੈਂਦਾ ਹੈ, ਪਰ ਫਿਰ ਅੱਗ ਵਿਚ ਪਾਇਆਂ ਪਾਰਾ ਉਡ ਜਾਂਦਾ ਹੈ (ਤੇ ਅਸਲ ਸੋਨਾ ਪ੍ਰਗਟ ਹੋ ਆਉਂਦਾ ਹੈ)।

ਜਿਵੇਂ ਮੈਲਾ ਤੇ ਮੂਤਰ ਲਗ ਕੇ ਕਪੜਾ ਗੰਦਾ ਹੋ ਜਾਂਦਾ ਹੈ, ਪਰ ਸਾਬਣ ਤੇ ਪਾਣੀ ਲਗਣ ਨਾਲ ਸਾਫ਼-ਸੁਥਰਾ ਹੋ ਜਾਂਦਾ ਹੈ।

ਜਿਵੇਂ ਸੱਪ ਦੇ ਡੰਗਣ ਨਾਲ ਸਾਰੇ ਅੰਗਾਂ ਵਿਚ ਜ਼ਹਿਰ ਫੈਲ ਜਾਂਦੀ ਹੈ, ਪਰ ਗਾਰੜੂ ਮੰਤਰ ਨਾਲ ਜ਼ਹਿਰ ਦੇ ਸਾਰੇ ਵਿਕਾਰ (ਮਾੜੇ ਪ੍ਰਭਾਵ) ਦੂਰ ਹੋ ਜਾਂਦੇ ਹਨ।

ਇਸੇ ਤਰ੍ਹਾਂ ਮਾਇਆ-ਮੋਹ ਵਿਚ ਉਲਝ ਕੇ, ਉਸ ਵਿਚ ਲੀਨ ਹੋਏ ਮਨ ਨੂੰ, ਸਤਿਗੁਰੂ ਦਾ ਉਪਦੇਸ਼ (ਨਾਮ-ਗੁਰ-ਮੰਤਰ) ਪ੍ਰਾਪਤ ਹੋਣ ਨਾਲ, ਮਾਇਆ ਦਾ ਮੂਲ-ਮੁਢ ਹੀ ਮੁਰਝਾ ਜਾਂਦਾ ਹੈ। (ਭਾਵ, ਮਾਇਆ ਦਾ ਪ੍ਰਭਾਵ ਖ਼ਤਮ ਹੋ ਜਾਂਦਾ ਹੈ।)।੫੫੭।

**ਜੈਸੇ ਪਾਟ ਚਾਕੀ ਕੇ ਨ ਮੂੰਡ ਕੇ ਉਠਾਏ ਜਾਤ, ਕਲਾ ਕੀਏ ਲੀਏ ਜਾਤ ਐਂਚਤ ਅਚਿੰਤ ਹੀ॥**
**ਜੈਸੇ ਗਜ ਕੇਹਰ ਨ ਬਲ ਕੀਏ ਬਸਿ ਹੋਤ, ਜਤਨ ਕੈ ਆਨੀਅਤ ਸਮਤ ਸਮਤ ਹੀ॥**
**ਜੈਸੇ ਸਰਿਤਾ ਪ੍ਰਬਲ ਦੇਖਤ ਭਯਾਨ ਰੂਪ, ਕਿਰਵ ਮੈਂ ਚੜ੍ਹ ਪਾਰ ਉਤਰੈ ਤੁਰਤ ਹੀ॥**
**ਤੈਸੇ ਦੁਖ ਸੁਖ ਬਹੁ ਬਿਖਮ ਸੰਸਾਰ ਬਿਖੈ, ਗੁਰ ਉਪਦੇਸ ਜਲ, ਜਲ ਜਾਇ ਕਤ ਹੀ॥੫੫੮॥**

***ਪਦ ਅਰਥ :*** ਪਾਟ–ਪੁੜ। ਮੂੰਡ–ਸਿਰ। ਕਲਾ–ਜੰਤਰ। ਐਂਚਤ–ਖਿਚਣਾ। ਅਚਿੰਤ ਹੀ–ਸਹਿਜੇ ਹੀ। ਗਜ–ਹਾਥੀ। ਕੇਹਰ–ਸ਼ੇਰ। ਬਸਿ–ਵਸ ਵਿਚ। ਜਤਨ ਕੈ–ਖ਼ਾਸ ਜੁਗਤ ਨਾਲ। ਸਮਤ–ਸਹਿਜੇ ਹੀ। ਸਮਤ–ਇਕ-ਬਰਾਬਰ। ਸਰਿਤਾ–ਨਦੀ। ਪ੍ਰਬਲ–ਤੇਜ਼ ਪ੍ਰਵਾਹ। ਭਯਾਨ–ਭਿਆਨਕ, ਡਰਾਉਣਾ। ਕਿਰਵ ਮੈਂ–ਬੇੜੀ ਵਿਚ। ਬਿਖਮ–ਦੁਖਦਾਈ। ਬਿਖੈ–ਵਿਚ। ਜਲ–ਅੰਮ੍ਰਿਤ-ਜਲ। ਜਲ ਜਾਇ–ਪਾਣੀ ਵਿਚ ਰੁੜ੍ਹ ਕੇ। ਕਤ–ਕਿਤੇ।

***ਅਰਥ :*** ਜਿਵੇਂ ਖਰਾਸ-ਚੱਕੀ ਦੇ ਪੁੜ ਸਿਰ 'ਤੇ ਚੁਕ ਕੇ ਕਿਤੇ ਲਿਜਾਏ ਨਹੀਂ ਜਾ ਸਕਦੇ, ਪਰ ਕਿਸੇ ਕਲਾ-ਜੰਤਰ ਨਾਲ ਸਹਿਜੇ ਹੀ ਖਿਚ ਕੇ ਲਿਜਾਏ ਜਾ ਸਕਦੇ ਹਨ।

ਜਿਵੇਂ ਹਾਥੀ ਤੇ ਸ਼ੇਰ ਜ਼ੋਰ ਕੀਤਿਆਂ ਵਸ ਵਿਚ ਨਹੀਂ ਹੋ ਸਕਦੇ, ਪਰ ਖ਼ਾਸ ਜੁਗਤੀ ਵਰਤ ਕੇ ਸਹਿਜੇ ਹੀ ਇਕ-ਸਮਾਨ ਵਸ ਵਿਚ ਕਰ ਲਈਦਾ ਹੈ।

ਜਿਵੇਂ ਨਦੀ ਦਾ ਤਿਖਾ ਪ੍ਰਵਾਹ ਡਰਾਉਣੇ ਰੂਪ ਵਿਚ ਦਿਸਦਾ ਹੈ, ਪਰ ਬੇੜੀ ਵਿਚ ਚੜ੍ਹ ਕੇ ਤੁਰੰਤ ਹੀ ਪਾਰ ਹੋ ਜਾਈਦਾ ਹੈ।

ਇਸੇ ਤਰ੍ਹਾਂ ਸੰਸਾਰ ਵਿਚ ਦੁਖ ਸੁਖ ਬਹੁਤ ਦੁਖਦਾਈ (ਅਸਹਿ) ਹੁੰਦੇ ਹਨ (ਮਨੁੱਖ ਸਮਤੁਲ ਨਹੀਂ ਰਹਿ ਸਕਦਾ), ਪਰ ਸਤਿਗੁਰੂ ਦੇ ਉਪਦੇਸ਼ (ਗੁਰ-ਦੀਖਿਆ) ਦੇ ਅੰਮ੍ਰਿਤ-ਜਲ (ਪੀਣ) ਨਾਲ (ਦੁਖਾਂ ਸੁਖਾਂ ਦੀ ਬਿਖਮਤਾ) ਪਾਣੀ ਵਿਚ ਰੁੜ੍ਹ ਕੇ ਕਿਤੇ ਚਲੀ ਜਾਂਦੀ ਹੈ (ਭਾਵ, ਮਨੁੱਖ ਸਮਤੁਲ ਅਵਸਥਾ ਵਿਚ ਹੋ ਜਾਂਦਾ ਹੈ)।੫੫੮।

**ਜੈਸੇ ਤੌ ਮਰਾਲ ਮਾਲ ਬੈਠਤ ਹੈ ਮਾਨਸਰ, ਮੁਕਤਾ ਅਮੋਲ ਖਾਇ ਖਾਇ ਬਿਗਸਾਤ ਹੈਂ॥**
**ਜੈਸੇ ਤੌ ਸੁਜਨ ਮਿਲਿ ਬੈਠਤ ਹੈਂ ਪਾਕਸਾਲਿ, ਅਨਿਕ ਪ੍ਰਕਾਰ ਬਿੰਜਨਾਦਿ ਰਸ ਖਾਤ ਹੈਂ॥**
**ਜੈਸੇ ਦ੍ਰੁਮ ਛਾਯਾ ਮਿਲਿ ਬੈਠਤ ਅਨੇਕ ਪੰਛੀ, ਖਾਇ ਫਲ ਮਧੁਰ ਬਚਨ ਕੈ ਸੁਹਾਤ ਹੈਂ॥**
**ਤੈਸੇ ਗੁਰ ਸਿਖ ਮਿਲਿ ਬੈਠਤ ਧਰਮਸਾਲ, ਸਹਜ ਸਬਦ ਰਸ ਅੰਮ੍ਰਿਤ ਅਘਾਤ ਹੈਂ॥੫੫੯॥**

***ਪਦ ਅਰਥ :*** ਮਰਾਲ ਮਾਲ—ਹੰਸਾਂ ਦੀ ਡਾਰ। ਮਾਨਸਰ—ਮਾਨ ਸਰੋਵਰ। ਮੁਕਤਾ—ਮੋਤੀ। ਬਿਗਸਾਤ ਹੈਂ—ਖਿੜਦੇ, ਵਿਗਸਦੇ, ਪ੍ਰਸੰਨ ਹੁੰਦੇ ਹਨ। ਸੁਜਨ—ਸੱਜਣ ਮਿੱਤਰ। ਪਾਕਸਾਲਿ—ਰਸੋਈ ਵਿਚ। ਬਿੰਜਨਾਦਿ ਰਸ—ਭੋਜਨ ਆਦਿਕ ਰਸ। ਦ੍ਰੁਮ—ਬ੍ਰਿਛ। ਛਾਯਾ—ਛਾਂ। ਮਧੁਰ—ਮਿੱਠੇ। ਸੁਹਾਤ ਹੈਂ—ਸ਼ੋਭਦੇ ਹਨ, ਚੰਗੇ ਲਗਦੇ ਹਨ। ਧਰਮਸਾਲ—ਗੁਰ-ਦੁਆਰਾ, ਜਿਥੇ ਗੁਰੂ ਦਾ ਨਿਵਾਸ ਹੋਵੇ। ਸਹਜ—ਗਿਆਨ। ਅਘਾਤ ਹੈਂ—ਤ੍ਰਿਪਤ ਹੁੰਦੇ, ਰਜਦੇ ਹਨ।

***ਅਰਥ :*** ਜਿਵੇਂ ਕਿ ਹੰਸਾਂ ਦੀ ਡਾਰ ਮਾਨ ਸਰੋਵਰ 'ਤੇ ਬਹਿੰਦੀ ਹੈ ਅਤੇ ਅਮੋਲਕ ਮੋਤੀ ਖਾ ਖਾ ਕੇ ਪ੍ਰਸੰਨ ਹੁੰਦੀ ਹੈ।

ਜਿਵੇਂ ਕਿ ਸੱਜਣ ਮਿੱਤਰ ਰਸੋਈ ਵਿਚ ਮਿਲ ਬਹਿੰਦੇ ਹਨ ਅਤੇ ਕਈ ਤਰ੍ਹਾਂ ਦੇ ਭੋਜਨ ਆਦਿ ਰਸ ਖਾਂਦੇ ਹਨ।

ਜਿਵੇਂ ਬ੍ਰਿਛ ਦੀ ਛਾਂ ਵਿਚ ਅਨੇਕਾਂ ਪੰਛੀ ਮਿਲ ਬਹਿੰਦੇ ਹਨ ਅਤੇ (ਬ੍ਰਿਛ ਦੇ) ਮਿੱਠੇ ਫਲ ਖਾ ਕੇ ਮਿੱਠੇ ਬੋਲਾਂ ਦੁਆਰਾ ਸੁਹਾਉਂਦੇ ਹਨ।

ਇਸੇ ਤਰ੍ਹਾਂ ਸਤਿਗੁਰੂ ਦੇ ਆਗਿਆਕਾਰੀ ਗੁਰਸਿਖ ਧਰਮਸਾਲਾ (ਗੁਰੂ-ਦੁਆਰੇ) ਵਿਚ ਮਿਲ ਬਹਿੰਦੇ ਹਨ ਅਤੇ ਗੁਰ-ਗਿਆਨ (ਗੁਰ-ਸ਼ਬਦ) ਦੇ ਨਾਮ-ਅੰਮ੍ਰਿਤ-ਰਸ ਨੂੰ (ਪੀ ਪੀ ਕੇ) ਤ੍ਰਿਪਤ ਹੁੰਦੇ ਹਨ।੫੫੯।

**ਜੈਸੇ ਬਨਿਤਾ ਬਚਿਤ੍ਰ ਅਭਰਨ ਸਿੰਗਾਰ ਸਜਿ, ਭੇਟਤ ਭਤਾਰ ਚਿਤ ਬਿਮਲ ਅਨੰਦ ਹੈ॥**
**ਜੈਸੇ ਸਰੁਵਰ ਪਰਿਫੁਲਤ ਕਮਲ ਦਲ, ਮਧੁਕਰ ਮੁਦਤ ਮਗਨ ਮਕਰੰਦ ਹੈ॥**
**ਜੈਸੇ ਚਿਤ ਚਾਹਤ ਚਕੋਰ ਦੇਖ ਧਿਆਨ ਧਰੈ, ਅੰਮ੍ਰਿਤ ਕਿਰਨ ਅਚਵਤ ਹਿਤ ਚੰਦ ਹੈ॥**
**ਤੈਸੇ ਗਾਇਬੋ ਸੁਨਾਇਬੋ ਸੁ ਸਬਦ ਸੰਗਤਿ ਮੈਂ, ਮਾਨੋ ਦਾਨ ਕੁਰਖੇਤ੍ਰ ਪਾਪ ਮੂਲ ਕੰਦ ਹੈ॥੫੬੦॥**

***ਪਦ ਅਰਥ :*** ਬਨਿਤਾ—ਪਤਨੀ, ਇਸਤ੍ਰੀ। ਬਚਿਤ੍ਰ—ਰੰਗ ਬਰੰਗੇ, ਅਨੇਕ ਰੰਗਾਂ ਦੇ, ਅਜੀਬ, ਅਦਭੁਤ। ਅਭਰਨ—ਗਹਿਣੇ। ਸਜਿ—ਸਜ ਕੇ। ਭੇਟਤ—ਮਿਲਦੀ ਹੈ। ਭਤਾਰ—ਪਤੀ। ਬਿਮਲ—ਨਿਰਮਲ, ਪੂਰਨ ਸ਼ਰਧਾ ਨਾਲ। ਸਰੁਵਰ—ਸਰੋਵਰ। ਕਮਲ ਦਲ—ਕੌਲ ਫੁਲਾਂ ਦਾ ਝੁੰਡ (ਸਮੂਹ)। ਮਧੁਕਰ—ਭੌਰਾ। ਮੁਦਤ—ਪ੍ਰਸੰਨ, ਮੋਦ ਨੂੰ ਪ੍ਰਾਪਤ ਹੋਇਆ। ਮਗਨ—ਮਸਤ, ਲੀਨ। ਮਕਰੰਦ—ਫੁੱਲਾਂ ਦਾ ਰਸ, ਫੁੱਲਾਂ ਦਾ ਸ਼ਹਿਦ। ਚਿਤ ਚਾਹਤ—ਚਿਤ ਨੂੰ ਪਿਆਰਾ ਲਗਣ ਵਾਲਾ। ਧਿਆਨ—ਨੀਝ ਲਾ ਕੇ ਦੇਖਣਾ। ਅਚਵਤ—ਪੀਂਦਾ ਹੈ। ਹਿਤ—ਹਿਤੋਂ ਚਿਤੋਂ, ਪ੍ਰੇਮ ਨਾਲ। ਗਾਇਬੋ ਸੁਨਾਇਬੋ—ਗਾਉਣਾ ਸੁਣਾਉਣਾ। ਸੁ ਸਬਦ—ਸ੍ਰੇਸ਼ਟ ਸ਼ਬਦ। ਪਾਪ ਮੂਲ—ਪਾਪਾਂ ਦਾ ਮੂਲ-ਮੁਢ। ਕੰਦ—ਕੰਦਨ, ਪੁਟਣਾ, ਖੋਦਣਾ, ਕਟ ਦੇਣਾ।

***ਅਰਥ :*** ਜਿਵੇਂ ਪਤਨੀ ਅਨੇਕ ਤਰ੍ਹਾਂ ਦੇ ਸੁੰਦਰ ਗਹਿਣਿਆਂ ਨਾਲ ਸਜ ਕੇ ਨਿਰਮਲ ਚਿਤ (ਪੂਰਨ ਪ੍ਰੇਮ) ਨਾਲ ਪਤੀ ਨੂੰ ਮਿਲ ਕੇ ਪ੍ਰਸੰਨ ਹੁੰਦੀ ਹੈ।

ਜਿਵੇਂ ਸਰੋਵਰ ਵਿਚ ਕੌਲ ਫੁੱਲਾਂ ਦੇ ਝੁੰਡ ਪਰਫੁਲਤ ਹੁੰਦੇ ਹਨ ਤਾਂ ਭੌਰਾ ਫੁੱਲਾਂ ਦੇ ਰਸ (ਮਕਰੰਦ) ਪੀਣ ਵਿਚ ਮਸਤ ਹੋ ਕੇ ਅਨੰਦਤ ਹੁੰਦਾ ਹੈ।

ਜਿਵੇਂ ਚਕੋਰ ਚਿਤ-ਚਾਹੁੰਦੇ ਚੰਦਰਮਾ ਨੂੰ ਨੀਝ ਲਾ ਕੇ ਧਿਆਨ ਨਾਲ ਦੇਖਦਾ ਹੈ ਅਤੇ ਉਸ ਦੀਆਂ ਕਿਰਨਾਂ ਦੇ ਅੰਮ੍ਰਿਤ-ਰਸ ਨੂੰ ਹਿਤੋਂ ਚਿਤੋਂ ਪੀਂਦਾ ਹੈ।

ਤਿਵੇਂ (ਸਤਿਗੁਰੂ ਦੀ ਹਜ਼ੂਰੀ ਵਿਚ ਜੁੜੀ) ਸੰਗਤਿ ਵਿਚ (ਸਤਿਗੁਰੂ ਦਾ) ਸ੍ਰੇਸ਼ਟ ਸ਼ਬਦ ਉਚਾਰਨਾ ਗਾਉਣਾ ਸੁਣਾਉਣਾ, ਪਾਪਾਂ ਦਾ ਮੂਲ-ਮੁਢ ਕਟਣਹਾਰ ਹੈ, ਜਿਵੇਂ (ਕਿਹਾ ਜਾਂਦਾ ਹੈ) ਕਿ ਕੁਰਖੇਤਰ ਵਿਚ ਦਾਨ ਦੇਣ ਨਾਲ ਪਾਪ ਕਟੇ ਜਾਂਦੇ ਹਨ।੫੬੦।

**ਜੈਸੇ ਕਿਰਤਾਸ ਗਰ ਜਾਤ ਜਲ ਬੂੰਦ ਪਰੀ, ਘ੍ਰਿਤ ਸਨਬੰਧ ਜਲ ਮਧਿ ਸਾਵਧਾਨ ਹੈ॥**
**ਜੈਸੇ ਕੋਟਿ ਭਾਰ ਤੂਲ ਤਨਕ ਚਿਨਗ ਜਰੈ, ਤੇਲ ਮੇਲਿ ਦੀਪਕ ਮੈਂ ਬਾਤੀ ਬਿਦਮਾਨ ਹੈ॥**
**ਜੈਸੇ ਲੋਹੋ ਬੂਡ ਜਾਤ ਸਲਿਲ ਮੈਂ ਡਾਰਤ ਹੀ, ਕਾਸਟ ਪ੍ਰਸੰਗ ਗੰਗ ਸਾਗਰ ਨ ਮਾਨ ਹੈ॥**
**ਤੈਸੇ ਜਮ ਕਾਲ ਬਿਆਲ ਸਗਲ ਸੰਸਾਰ ਗ੍ਰਾਸੈ, ਸਤਿਗੁਰ ਭੇਟਤ ਹੀ ਦਾਸਨਿ ਦਾਸਾਨ ਹੈ॥੫੬੧॥**

**ਪਦ ਅਰਥ :** ਕਿਰਤਾਸ—ਕਾਗਜ਼। ਗਰ ਜਾਤ—ਗਲ ਜਾਂਦਾ। ਘ੍ਰਿਤ ਸਨਬੰਧ—ਘਿਉ ਦੇ ਮੇਲ ਨਾਲ। ਮਧਿ—ਵਿਚ। ਸਾਵਧਾਨ—ਮੌਜੂਦ, ਕਾਇਮ। ਕੋਟਿ ਭਾਰ—ਕਰੋੜਾਂ ਪੰਡਾਂ। ਤੂਲ—ਰੂੰ। ਤਨਕ ਚਿਨਗ—ਰਤਾ ਜਿੰਨੀ ਅੱਗ ਦੀ ਚੰਗਿਆੜੀ। ਦੀਪਕ ਮੈਂ—ਦੀਵੇ ਵਿਚ। ਬਿਦਮਾਨ—ਪਰਤੱਖ, ਮੌਜੂਦ। ਸਲਿਲ ਮੈਂ—ਪਾਣੀ ਵਿਚ। ਕਾਸਟ—ਲਕੜ। ਪ੍ਰਸੰਗ—ਕਾਰਨ, ਸਬੱਬ। ਗੰਗ—ਗੰਗਾ ਨਦੀ। ਸਾਗਰ—ਸਮੁੰਦਰ। ਨ ਮਾਨ ਹੈ—ਕੁਝ ਨਹੀਂ ਸਮਝਦਾ। ਬਿਆਲ—ਸੱਪ। ਗ੍ਰਾਸੈ—ਡਸਦਾ, ਨਿਗਲਦਾ ਹੈ। ਸਤਿਗੁਰ ਭੇਟਤ—ਸਤਿਗੁਰ ਪਰਸਣ, ਗੁਰ-ਦੀਖਿਅਤ ਹੋ ਕੇ, ਨਾਮ-ਗੁਰ-ਮੰਤਰ ਪ੍ਰਾਪਤ ਕਰ ਕੇ। ਦਾਸਨਿ ਦਾਸਾਨ—ਦਾਸਾਂ ਦਾ ਦਾਸ, ਨਿਰਮਾਣ ਸੇਵਕ।

**ਅਰਥ :** ਜਿਵੇਂ ਪਾਣੀ ਦਾ ਤੁਪਕਾ ਪੈਣ ਨਾਲ ਕਾਗਜ਼ ਗਲ ਜਾਂਦਾ ਹੈ, ਪਰ ਘਿਉ ਨਾਲ ਥਿੰਧਾ ਹੋ ਕੇ, ਪਾਣੀ ਵਿਚ ਵੀ ਕਾਇਮ ਰਹਿੰਦਾ ਹੈ।

ਜਿਵੇਂ ਕਰੋੜਾਂ ਪੰਡਾਂ ਰੂੰ, ਅੱਗ ਦੀ ਨਿੱਕੀ ਜਿਹੀ ਚੰਗਿਆੜੀ ਨਾਲ ਸੜ (ਕੇ ਸੁਆਹ ਹੋ) ਜਾਂਦੀ ਹੈ, ਪਰ ਤੇਲ ਦੇ ਮੇਲ ਨਾਲ (ਰੂੰ ਦੀ ਬੱਤੀ ਹੋ ਕੇ, ਦੀਵੇ ਦੀ ਲਾਟ ਜਲਦਿਆਂ ਵੀ) ਮੌਜੂਦ ਰਹਿੰਦੀ ਹੈ।

ਜਿਵੇਂ ਪਾਣੀ ਵਿਚ ਸੁਟਦਿਆਂ ਹੀ ਲੋਹਾ ਡੁਬ ਜਾਂਦਾ ਹੈ, ਪਰ ਲਕੜ ਨਾਲ ਲਗਣ ਕਾਰਨ (ਉਹ ਤਰਦਾ ਰਹਿੰਦਾ ਹੈ ਅਤੇ) ਗੰਗਾ ਤੇ ਸਮੁੰਦਰ (ਦੇ ਅਥਾਹ ਪਾਣੀ ਨੂੰ) ਕੁਝ ਵੀ ਨਹੀਂ ਸਮਝਦਾ।

ਇਸੇ ਤਰ੍ਹਾਂ ਜਮ-ਕਾਲ ਰੂਪ ਭਿਆਨਕ ਸੱਪ ਸਾਰੇ ਸੰਸਾਰ ਨੂੰ ਹੜੱਪ ਕਰ ਰਿਹਾ ਹੈ, ਪਰ ਸਤਿਗੁਰੂ ਭੇਟਣ ਨਾਲ ਹੀ (ਗੁਰ-ਦੀਖਿਆ, ਨਾਮ-ਗੁਰ-ਮੰਤਰ ਪ੍ਰਾਪਤ ਕਰਨ ਨਾਲ ਹੀ) ਜਮ-ਕਾਲ ਦਾਸਾਂ ਦਾ ਦਾਸ ਹੋ ਜਾਂਦਾ ਹੈ (ਸੇਵਕ ਬਣ ਜਾਂਦਾ ਹੈ)।੫੬੧।

**ਜੈਸੇ ਖਾਂਡ ਚੂਨ ਘ੍ਰਿਤ ਹੋਤ ਘਰ ਹੀ ਬਿਖੈ, ਪੈ ਪਾਹੁਨਾ ਕੇ ਆਏ ਪੂਰੀ ਕੈ ਖੁਵਾਇ ਖਾਈਐ ॥**
**ਜੈਸੇ ਚੀਰ ਹਾਰ ਮੁਕਤਾ ਕਨਕ ਆਭਰਨ, ਪੈ ਬਿਆਹੁ ਕਾਜ ਸਾਜਿ ਤਨ ਸੁਜਨ ਦਿਖਾਈਐ ॥**
**ਜੈਸੇ ਹੀਰਾ ਮਾਨਿਕ ਅਮੋਲ ਹੋਤ ਹਾਟ ਹੀ ਮੈਂ, ਗਾਹਕੈ ਦਿਖਾਇ ਬਿੜਤਾ ਬਿਸੇਖ ਪਾਈਐ ॥**
**ਤੈਸੇ ਗੁਰਬਾਨੀ ਲਿਖ ਪੋਥੀ ਬਾਂਧਿ ਰਾਖੀਅਤ, ਮਿਲ ਗੁਰਸਿਖ ਪੜਿ ਸੁਨਿ ਲਿਵ ਲਾਈਐ ॥੫੬੨॥**

**ਪਦ ਅਰਥ :** ਚੂਨ—ਆਟਾ। ਘ੍ਰਿਤ—ਘਿਉ। ਬਿਖੈ—ਵਿਚ। ਪੈ—ਪਰੰਤੂ, ਪਰ। ਪੂਰੀ ਕੈ—ਪੂਰੀਆਂ ਆਦਿ ਭੋਜਨ ਬਣਾ ਕੇ। ਚੀਰ—ਬਸਤਰ। ਹਾਰ ਮੁਕਤਾ—ਮੋਤੀਆਂ ਦਾ ਹਾਰ। ਕਨਕ ਆਭਰਨ—ਸੋਨੇ ਦੇ ਗਹਿਣੇ। ਸਾਜਿ—ਸਾਜ ਕੇ, ਪਹਿਨ ਕੇ। ਸੁਜਨ—ਸੱਜਣ ਮਿੱਤਰ। ਮਾਨਿਕ—ਲਾਲ ਰੰਗ ਦਾ ਰਤਨ। ਬਿੜਤਾ—ਲਾਭ, ਫ਼ਾਇਦਾ। ਬਿਸੇਖ—ਬਹੁਤਾ।

**ਅਰਥ :** ਜਿਵੇਂ ਖੰਡ, ਆਟਾ ਤੇ ਘਿਉ ਘਰ ਵਿਚ ਹੀ ਪਏ ਹੁੰਦੇ ਹਨ, ਪਰ ਕਿਸੇ ਪ੍ਰਾਹੁਣੇ ਦੇ ਆਉਣ 'ਤੇ (ਉਨ੍ਹਾਂ ਪਦਾਰਥਾਂ ਤੋਂ) ਪੂਰੀਆਂ ਆਦਿ ਭੋਜਨ ਬਣਾ ਕੇ ਖੁਆਈਦੇ ਤੇ ਖਾਈਦੇ ਹਨ।

ਜਿਵੇਂ ਸੁੰਦਰ ਬਸਤਰ, ਮੋਤੀਆਂ ਦਾ ਹਾਰ, ਸੋਨੇ ਦੇ ਗਹਿਣੇ ਆਪਣੇ ਕੋਲ ਹੀ ਰਖੇ ਹੁੰਦੇ ਹਨ, ਪਰ ਕਿਸੇ ਵਿਆਹ-ਕਾਜ ਸਮੇਂ (ਉਹ) ਸਰੀਰ 'ਤੇ ਪਹਿਨ ਕੇ ਸੱਜਣਾਂ ਮਿੱਤਰਾਂ ਨੂੰ ਵਿਖਾਈਦੇ ਹਨ।

ਜਿਵੇਂ ਅਮੋਲਕ ਹੀਰੇ ਤੇ ਰਤਨ ਹੱਟੀ ਵਿਚ ਹੀ ਰਖੇ ਹੁੰਦੇ ਹਨ, ਪਰ ਗਾਹਕ ਨੂੰ ਵਿਖਾ ਕੇ (ਵੇਚਣ ਨਾਲ) ਬੜਾ ਮੁਨਾਫ਼ਾ ਪਾਈਦਾ ਹੈ।

ਇਸੇ ਤਰ੍ਹਾਂ ਗੁਰਬਾਣੀ ਲਿਖ ਕੇ ਪੋਥੀ (ਰੂਪ ਵਿਚ ਜਿਲਦ) ਬੰਨ੍ਹ ਕੇ ਰਖੀਦੀ ਹੈ, ਪਰ ਗੁਰਸਿੱਖਾਂ (ਸਤਸੰਗਤਿ) ਦੇ ਮਿਲਿਆਂ (ਉਸ ਪੋਥੀ ਨੂੰ) ਪੜ੍ਹ ਸੁਣ ਕੇ (ਪ੍ਰਭੂ-ਚਰਨਾਂ ਵਿਚ) ਲਿਵ ਲਾਈਦੀ ਹੈ।੫੬੨।

**ਜੈਸੇ ਨਰਪਤਿ ਬਨਿਤਾ ਅਨੇਕ ਬਿਆਹਤ ਹੈ, ਜਾ ਕੈ ਸੁਤ ਜਨਮ ਹ੍ਵੈ ਤਾਂਹੀ ਗ੍ਰਿਹ ਰਾਜ ਹੈ ॥**
**ਜੈਸੇ ਦਧਿ ਬੋਹਥ ਬਹਾਇ ਦੇਤ ਚਹੂੰ ਓਰ, ਜੋਈ ਪਾਰ ਪਹੁੰਚੈ ਪੂਰਨ ਸਭਿ ਕਾਜ ਹੈ ॥**
**ਜੈਸੇ ਖਾਨ ਖਨਤ ਅਨੰਤ ਖਨਵਾਰੋ ਖੋਜੈ, ਹੀਰਾ ਹਾਥਿ ਆਵੈ ਜਾਂ ਕੈ ਤਾਂ ਕੈ ਬਾਜੁ ਬਾਜਿ ਹੈ ॥**
**ਤੈਸੇ ਗੁਰਸਿਖ ਨਵਤਨ ਅਉ ਪੁਰਾਤਨ ਮੈ, ਜਾਂ ਪਰ ਕ੍ਰਿਪਾ ਕਟਾਛ ਤਾਂ ਕੇ ਛਬਿ ਛਾਜਿ ਹੈ ॥੫੬੩॥**

**ਪਦ ਅਰਥ :** ਨਰਪਤਿ—ਰਾਜਾ। ਬਨਿਤਾ—ਵਿਆਹੁਤਾ ਪਤਨੀ। ਸੁਤ—ਪੁੱਤਰ। ਹ੍ਵੈ—ਹੁੰਦਾ ਹੈ। ਗ੍ਰਿਹ—ਘਰ। ਦਧਿ—ਉਦਧਿ ਦਾ ਸੰਖੇਪ, ਸਮੁੰਦਰ। ਬੋਹਥ—ਜਹਾਜ਼। ਚਹੂੰ ਓਰ—ਚਹੁੰਈਂ ਪਾਸੀਂ। ਸਭਿ—ਸਾਰੇ। ਖਨਤ—ਖੋਦਦਾ ਹੈ, ਪੁਟਦਾ ਹੈ।

ਅਨੰਤ–ਅਨੇਕਾਂ। ਖਨਵਾਰੋ–ਖਾਨਿ ਖੋਦਣ ਵਾਲੇ। ਖੋਜੈ–ਖੋਜਣ ਲਈ, ਲੱਭਣ ਲਈ। ਬਾਜੁ–ਵਾਜਾ। ਬਾਜਿ ਹੈ–ਵਜਦਾ ਹੈ। ਨਵਤਨ–ਨਵੀਨ, ਨਵੇਂ। ਅਉ–ਅਤੇ। ਪੁਰਾਤਨ ਮੈ–ਪੁਰਾਣਿਆਂ ਵਿਚੋਂ। ਕ੍ਰਿਪਾ ਕਟਾਛ–ਕਿਰਪਾ ਦ੍ਰਿਸ਼ਟੀ, ਮਿਹਰ ਦੀ ਨਜ਼ਰ। ਛਬਿ–ਸ਼ੋਭਾ। ਛਾਜਿ ਹੈ–ਫੈਲਦੀ ਹੈ।

***ਅਰਥ :*** ਜਿਵੇਂ ਰਾਜਾ ਅਨੇਕਾਂ ਇਸਤ੍ਰੀਆਂ ਵਿਆਹੁੰਦਾ ਹੈ, ਪਰ ਜਿਸ ਦੇ ਪੁੱਤਰ ਜਨਮ ਲੈਂਦਾ ਹੈ, ਉਸੇ ਦੇ ਘਰ (ਮੁਲਕ ਦਾ) ਰਾਜ (ਸ਼ੋਭਦਾ) ਹੈ।

ਜਿਵੇਂ ਸਮੁੰਦਰ ਵਿਚ ਚਹੁੰਆਂ ਪਾਸਿਆਂ ਵਲ ਜਹਾਜ਼ ਠੇਲ੍ਹ ਦੇਈਦੇ ਹਨ, ਪਰ ਜਿਹੜਾ (ਜਹਾਜ਼) ਪਾਰ ਪਹੁੰਚ ਜਾਂਦਾ ਹੈ ਉਸੇ ਦੇ ਸਾਰੇ ਕਾਰਜ ਸਿਧ ਹੁੰਦੇ ਹਨ।

ਜਿਵੇਂ ਅਨੇਕਾਂ ਖਾਣਾਂ ਖੋਦਣ ਵਾਲੇ ਵਿਅਕਤੀ (ਹੀਰੇ) ਲਭਣ ਲਈ ਖਾਣਾਂ ਖੋਦਦੇ ਫਿਰਦੇ ਹਨ, ਪਰ ਜਿਸ ਕਿਸੇ ਦੇ (ਢੂੰਡ ਕਰਦਿਆਂ) ਹੀਰਾ ਹੱਥ ਵਿਚ ਆ ਜਾਂਦਾ ਹੈ, ਉਸੇ ਦੇ ਘਰ ਵਾਜਾ ਵਜਦਾ ਹੈ (ਅਨੰਦ ਮੰਗਲ ਹੁੰਦਾ ਹੈ)।

ਇਉਂ ਹੀ ਨਵੇਂ ਤੇ ਪੁਰਾਣੇ ਗੁਰਸਿੱਖਾਂ ਵਿਚੋਂ ਜਿਸ ਕਿਸੇ 'ਤੇ (ਸਤਿਗੁਰੂ ਦੀ) ਮਿਹਰ ਦੀ ਨਜ਼ਰ ਹੋ ਜਾਂਦੀ ਹੈ, ਉਸੇ ਦੀ ਸ਼ੋਭਾ ਫੈਲਦੀ ਹੈ।੫੬੩।

[*ਨੋਟ :* ਇਹ ਕਬਿਤ ਪਿਛੇ ਰਤਾ ਮਾਸਾ ਫ਼ਰਕ ਨਾਲ ਪਿਛੇ ੩੭੧ ਨੰਬਰ ਵਿਚ ਆਇਆ ਹੈ।]

**ਜੈਸੇ ਬੀਰਾਰਾਧੀ ਮਿਸਟਾਨ ਪਾਨ ਆਨ ਕਹੁ, ਖੁਵਾਵਤ ਮੰਗਾਇ ਮਾਂਗੈ ਆਪ ਨਾਹੀ ਖਾਤ ਹੈ॥**
**ਜੈਸੇ ਦ੍ਰੁਮ ਸਫਲ ਫਲਤ ਫਲ ਖਾਤ ਨਾਂਹਿ, ਪਥਕ ਪਖੇਰੂ ਤੋਰ ਤੋਰ ਲੇ ਜਾਤ ਹੈ॥**
**ਜੈਸੇ ਤੌ ਸਮੁੰਦ੍ਰ ਨਿਧਿ ਪੂਰਨ ਸਕਲ ਬਿਧਿ, ਹੰਸ ਮਰਜੀਵਾ ਹੇਰਿ ਕਾਢਤ ਸੁਗਾਤ ਹੈ॥**
**ਤੈਸੇ ਨਿਹਕਾਮ ਸਾਧ ਸੋਭਤ ਸੰਸਾਰ ਬਿਖੈ, ਪਰਉਪਕਾਰ ਹੇਤ ਸੁੰਦਰ ਸੁ ਗਾਤ ਹੈ॥੫੬੪॥**

***ਪਦ ਅਰਥ :*** ਬੀਰਾਰਾਧੀ–ਬੀਰ+ਆਰਾਧੀ, ਬੀਰਾਂ ਨੂੰ ਅਰਾਧਣ ਵਾਲਾ (ਸਕੰਦ ਪੁਰਾਣ ਵਿਚ ੫੨ ਬੀਰ ਨੰਦੀ, ਭ੍ਰਿੰਗੀ, ਹਨੂਮਾਨ, ਭੈਰਵ ਆਦਿ ਦਸੇ ਗਏ ਹਨ)। ਮਿਸਟਾਨ–ਮਿੱਠਾ ਅੰਨ, ਮਠਿਆਈ। ਆਨ ਕਹੁ–ਹੋਰਨਾਂ ਨੂੰ। ਦ੍ਰੁਮ–ਬ੍ਰਿਛ। ਸਫਲ–ਫਲਾਂ ਸਮੇਤ, ਫਲਾਂ ਨਾਲ ਭਰਪੂਰ। ਪਥਕ–ਰਾਹੀ। ਪਖੇਰੂ–ਪੰਛੀ, ਪਰਿੰਦੇ। ਜੈਸੋ ਤੌ–ਜਿਵੇਂ ਕਿ। ਨਿਧਿ–ਖ਼ਜ਼ਾਨਾ, ਦਬਿਆ ਹੋਇਆ ਧਨ। ਸਕਲ ਬਿਧਿ–ਸਭ ਤਰ੍ਹਾਂ ਨਾਲ। ਪੂਰਨ–ਭਰਪੂਰ। ਮਰਜੀਵਾ–ਸਮੁੰਦਰ ਵਿਚੋਂ ਰਤਨ ਆਦਿ ਕਢਣ ਲਈ ਚੁੱਭੀ ਮਾਰਨ ਵਾਲਾ। ਹੇਰਿ–ਵੇਖ ਕੇ, ਢੂੰਡ ਕੇ। ਸੁਗਾਤ–ਤੁਹਫ਼ਾ, ਅਮੋਲਕ ਵਸਤੂ। ਨਿਹਕਾਮ–ਨਿਸ਼ਕਾਮ, ਕਾਮਨਾ ਤੋਂ ਬਿਨਾਂ ਕੀਤਾ ਕਰਮ। ਸਾਧ–ਉੱਤਮ ਗੁਣਾਂ ਵਾਲਾ ਪੁਰਸ਼। ਬਿਖੈ–ਵਿਚ। ਸੁ ਗਾਤ–ਸ੍ਰੇਸ਼ਟ ਸਰੀਰ। ਪਰਉਪਕਾਰ–ਦੂਜਿਆਂ ਦਾ ਭਲਾ ਕਰਨਾ।

***ਅਰਥ :*** ਜਿਵੇਂ ਬੀਰਾਂ ਨੂੰ ਅਰਾਧਣ ਵਾਲਾ ਮਠਿਆਈ ਆਦਿ ਮਿੱਠੇ ਪਕਵਾਨ ਮੰਗ ਕੇ ਮੰਗਾਂਦਾ ਹੈ ਅਤੇ ਹੋਰਨਾਂ ਨੂੰ ਖੁਆਂਦਾ ਹੈ, ਪਰ ਆਪ ਨਹੀਂ ਖਾਂਦਾ।

ਜਿਵੇਂ ਬ੍ਰਿਛ ਫਲਾਂ ਨਾਲ ਭਰਪੂਰ ਫੁਲਦਾ-ਫਲਦਾ ਹੈ, ਪਰ ਉਹ ਆਪ ਫਲ ਨਹੀਂ ਖਾਂਦਾ, ਸਗੋਂ (ਆਉਂਦੇ ਜਾਂਦੇ) ਰਾਹੀ ਅਤੇ ਪੰਛੀ ਤੋੜ ਤੋੜ ਕੇ ਲੈ ਜਾਂਦੇ ਹਨ।

ਜਿਵੇਂ ਕਿ ਸਮੁੰਦਰ ਸਭ ਤਰ੍ਹਾਂ ਨਾਲ ਕਈ ਖ਼ਜ਼ਾਨਿਆਂ (ਮੋਤੀਆਂ ਰਤਨਾਂ ਆਦਿ) ਨਾਲ ਭਰਪੂਰ ਹੈ, ਪਰ ਹੰਸ ਸਮਾਨ ਟੁੱਭੀ ਲਾਉਣ ਵਾਲੇ ਮਰਜੀਵੇ ਉਨ੍ਹਾਂ ਅਮੋਲਕ ਵਸਤੂਆਂ ਨੂੰ ਢੂੰਡ ਕੇ ਕਢ ਲੈ ਜਾਂਦੇ ਹਨ।

ਇਸੇ ਤਰ੍ਹਾਂ ਸੰਸਾਰ ਵਿਚ ਨਿਸ਼ਕਾਮ ਭਾਵਨਾ ਵਾਲੇ ਉੱਤਮ ਗੁਣਾਂ ਵਾਲੇ ਸਾਧੂ ਪੁਰਸ਼ ਹੁੰਦੇ ਹਨ (ਉਨ੍ਹਾਂ ਦਾ ਨਿਜ ਸੁਆਰਥ ਕੋਈ ਨਹੀਂ ਹੁੰਦਾ, ਸਗੋਂ) ਉਨ੍ਹਾਂ ਦੇ ਸੁੰਦਰ ਤੇ ਸ੍ਰੇਸ਼ਟ ਸਰੀਰ ਦੂਜਿਆਂ ਦਾ ਭਲਾ ਕਰਨ ਲਈ (ਸਫਲ) ਹੁੰਦੇ ਹਨ।੫੬੪।

**ਜੈਸੇ ਦੀਪ ਜੋਤਿ ਲਿਵ ਲਾਗੈ ਚਲੇ ਜਾਤ ਸੁਖ, ਗਹੇ ਕਰ ਦੁਚਿਤੁ ਹ੍ਵੈ ਭਟਕਾ ਸੋ ਭੇਟ ਹੈ॥**
**ਜੈਸੇ ਦਧਿ ਕੂਲ ਬੈਠਿ ਮੁਕਤਾ ਚੁਨਤ ਹੰਸ, ਪੈਰਤ ਨ ਪਾਵੈ ਪਾਰ ਲਹਰ ਲਪੇਟ ਹੈ॥**
**ਜੈਸੇ ਨਿਰਖਿ ਅਗਨਿ ਕੈ ਮਧਿ ਭਾਵ ਸਿਧ ਹੋਤ, ਨਿਕਟਿ ਬਿਕਟ ਦੁਖ ਸਹਸਾ ਨ ਮੇਟਿ ਹੈ॥**
**ਤੈਸੇ ਗੁਰ ਸਬਦ ਸਨੇਹ ਕੈ ਪਰਮ ਪਦ, ਮੂਰਤਿ ਸਮੀਪ ਸਿੰਘ ਸਾਪ ਕੀ ਅਖੇਟ ਹੈ॥੫੬੫॥**

***ਪਦ ਅਰਥ :*** ਦੀਪ ਜੋਤਿ–ਦੀਵੇ ਦੀ ਜੋਤੀ, ਦੀਵੇ ਦਾ ਚਾਨਣ। ਲਿਵ ਲਾਗੈ–ਧਿਆਨ ਲਾਇਆਂ। ਗਹੇ ਕਰ–ਹੱਥਾਂ

ਵਿਚ ਫੜ ਲਈਏ। ਦੁਚਿਤੁ ਹ੍ਵੈ—ਦੁਚਿੱਤਾਪਣ ਹੁੰਦਾ ਹੈ, ਭੁਲੇਖੇ ਵਿਚ ਪਈਦਾ ਹੈ। ਭਟਕਾ—ਕੁਰਾਹੇ ਪੈਣਾ, ਭਟਕਣਾ। ਭੇਟ—ਮੇਲ, ਕਾਰਨ। ਦਧਿ—ਉਦਧਿ ਦਾ ਸੰਖੇਪ, ਪਾਣੀ, ਸਮੁੰਦਰ, ਮਾਨ-ਸਰੋਵਰ। ਕੂਲ—ਕੰਢਾ, ਕਿਨਾਰਾ। ਮੁਕਤਾ—ਮੋਤੀ। ਪੈਰਤ—ਤਰਨ ਨਾਲ। ਨਿਰਖਿ—ਵੇਖਣ ਲਈ, ਸੇਕਣ ਲਈ। ਮਧਿ-ਭਾਵ—ਵਿਚ-ਵਿਚਾਲੇ। ਸਿਧ—ਸਫਲ, ਸੁਖਦਾਈ। ਨਿਕਟਿ—ਨੇੜਤਾ। ਬਿਕਟ—ਬੁਰੀ ਸ਼ਕਲ ਦਾ, ਭਿਆਨਕ। ਸਹਸਾ—ਸਹਮ, ਡਰ। ਸਨੇਹ—ਪਿਆਰ, ਪ੍ਰੀਤ। ਪਰਮ ਪਦ—ਮਹਾਨ ਉੱਤਮ ਪਦ। ਮੂਰਤਿ ਸਮੀਪ—ਮੂਰਤੀ ਦੀ ਸਮੀਪਤਾ, ਮੂਰਤੀ ਦਾ ਧਿਆਨ। ਸਿੰਘ—ਸ਼ੇਰ। ਸਾਪ—ਸੱਪ। ਅਖੇਟ—ਸ਼ਿਕਾਰ।

***ਅਰਥ :*** ਜਿਵੇਂ ਦੀਵੇ ਦੇ ਚਾਨਣ ਵਲ ਧਿਆਨ ਹੋਵੇ ਤਾਂ ਸੌਖੇ ਹੀ ਤੁਰੀ ਜਾਈਦਾ ਹੈ, ਪਰ (ਦੀਵੇ ਨੂੰ) ਹੱਥਾਂ ਵਿਚ ਫੜ ਲਈਏ ਤਾਂ (ਹੱਥਾਂ ਦੇ ਪਰਛਾਵੇਂ ਨਾਲ) ਦੁਚਿਤੀ ਵਿਚ ਪੈ ਕੇ ਕੁਰਾਹੇ ਪੈਣ ਦਾ ਕਾਰਨ ਬਣਦਾ ਹੈ।

ਜਿਵੇਂ ਹੰਸ ਮਾਨ-ਸਰੋਵਰ ਦੇ ਕੰਢੇ ਬਹਿ ਕੇ ਮੋਤੀ ਚੁਗਦਾ ਹੈ, ਪਰ ਸਰੋਵਰ ਵਿਚ ਤਰ ਕੇ ਨਾ ਉਹ ਮੋਤੀ ਪਾ ਸਕਦਾ ਹੈ ਨਾ ਪਾਰ ਪੈ ਸਕਦਾ ਹੈ, ਸਗੋਂ ਲਹਿਰਾਂ ਦੀ ਲਪੇਟ ਵਿਚ ਫਸ ਜਾਵੇਗਾ।

ਜਿਵੇਂ ਅੱਗ ਸੇਕਣ ਲਈ ਵਿਚ-ਵਿਚਾਲੇ ਰਖਿਆਂ (ਠੰਢ ਦੂਰ ਕਰਨ ਲਈ) ਸੁਖਦਾਈ ਹੁੰਦੀ ਹੈ, ਪਰ (ਬਹੁਤਾ ਨੇੜੇ ਹੋਇਆਂ (ਸੜ-ਬਲ ਜਾਣ ਦਾ) ਡਰਾਉਣਾ ਦੁਖ ਉਪਜਦਾ ਹੈ ਅਤੇ (ਠੰਢ ਦਾ) ਦੁਖ ਤੇ ਸਹਿਮ ਮਿਟਦਾ ਨਹੀਂ।

ਇਸੇ ਤਰ੍ਹਾਂ ਗੁਰ-ਸ਼ਬਦ (ਨਾਮ-ਗੁਰ-ਮੰਤਰ) ਨਾਲ ਪ੍ਰੀਤ ਪਾਇਆਂ (ਸੁਰਤਿ ਅਭਿਆਸ ਵਿਚ ਜੁਟਿਆਂ) ਮਹਾਨ ਉੱਤਮ ਪਦ ਨੂੰ ਪ੍ਰਾਪਤ ਹੋਈਦਾ ਹੈ। ਪਰ ਗੁਰੂ ਦੀ ਕਿਸੀ ਮੂਰਤੀ (ਦਾ ਧਿਆਨ ਧਰਨ) ਨਾਲ ਪ੍ਰਭੂ ਦੀ ਨੇੜਤਾ ਲੋਚਣਾ ਸ਼ੇਰ ਤੇ ਸੱਪ ਦਾ ਸ਼ਿਕਾਰ ਹੋਣਾ ਹੈ (ਭਾਵ, ਆਤਮਕ ਮੌਤੇ ਮਰਨਾ ਹੈ)। [ਭਾਈ ਗੁਰਦਾਸ ਜੀ ਨੇ ਇਹੋ ਭਾਵ ਵਾਰਾਂ ਵਿਚ ਸਪੱਸ਼ਟ ਕੀਤਾ ਹੈ—ਗੁਰ ਮੂਰਤ ਗੁਰ ਸਬਦ ਹੈ.....੧੧/੨੪, ੨੫/੨੪]।੫੬੫।

**ਸ੍ਵਾਮਿ ਕਾਜ ਲਾਗਿ ਸੇਵਾ ਕਰਤ ਸੇਵਕੁ ਜੈਸੇ, ਨਰਪਤਿ ਨਿਰਖ ਸਨੇਹ ਉਪਜਾਵਹੀ ॥**
**ਜੈਸੇ ਪੂਤ ਚੋਚਲਾ ਕਰਤ ਪਿਤਾ ਬਿਦਿਮਾਨ, ਦੇਖਿ ਦੇਖਿ ਸੁਨਿ ਸੁਨਿ ਆਨੰਦ ਬਢਾਵਹੀ ॥**
**ਜੈਸੇ ਪਾਕਸਾਲਾ ਮਧਿ ਬਿੰਜਨ ਪਰੋਸੈ ਨਾਰਿ, ਪਤਿ ਖਾਤ ਪਿਆਰ ਕੈ ਪਰਮ ਸੁਖੁ ਪਾਵਹੀ ॥**
**ਤੈਸੇ ਗੁਰ ਸਬਦ ਸੁਨਤ ਸ੍ਰੋਤਾ ਸਾਵਧਾਨ, ਗਾਵੈ ਰੀਝਿ ਗਾਇਨ ਸਹਜਿ ਲਿਵ ਲਾਵਹੀ ॥੫੬੬॥**

***ਪਦ ਅਰਥ :*** ਸ੍ਵਾਮਿ—ਸਵਾਮੀ, ਰਾਜਾ। ਨਰਪਤਿ—ਰਾਜਾ। ਨਿਰਖ—ਵੇਖ ਕੇ। ਸਨੇਹ ਉਪਜਾਵਹੀ—ਪਿਆਰ ਪਰਗਟ ਕਰਦਾ ਹੈ, ਪ੍ਰਸੰਨ ਹੁੰਦਾ ਹੈ। ਬਿਦਿਮਾਨ—ਪਰਤੱਖ, ਸਾਹਮਣੇ। ਆਨੰਦ ਬਢਾਵਈ—ਬਹੁਤ ਲਾਡ ਲਡਾਉਂਦਾ ਹੈ। ਪਾਕਸਾਲਾ—ਰਸੋਈ। ਮਧਿ—ਵਿਚ। ਬਿੰਜਨ—ਭੋਜਨ। ਨਾਰਿ—ਪਤਨੀ। ਪਤਿ—ਪਤੀ। ਸ੍ਰੋਤਾ—ਸੁਣਨ ਵਾਲੇ। ਸਾਵਧਾਨ—ਚੇਤੰਨ, ਇਕਾਗਰਤਾ ਨਾਲ। ਰੀਝਿ—ਪ੍ਰਸੰਨ ਹੋ ਕੇ। ਸਹਜਿ—ਗਿਆਨ ਅਵਸਥਾ ਵਿਚ। ਲਿਵ—ਸੁਰਤਿ ਜੁੜਨੀ।

***ਅਰਥ :*** ਜਿਵੇਂ ਰਾਜੇ ਦੇ ਕਾਰਜਾਂ ਵਿਚ ਸੇਵਕ (ਲਗਨ ਨਾਲ) ਸੇਵਾ ਕਰਦਾ ਹੈ ਤਾਂ ਰਾਜਾ ਵੇਖ ਕੇ ਉਸ ਨੂੰ ਪਿਆਰ ਕਰਦਾ (ਪ੍ਰਸੰਨ ਹੁੰਦਾ) ਹੈ।

ਜਿਵੇਂ ਪੁੱਤਰ ਪਿਤਾ ਦੇ ਸਾਹਮਣੇ ਚੋਚਲੇ ਕਰਦਾ ਹੈ ਤਾਂ ਪਿਤਾ ਵੇਖ ਵੇਖ ਤੇ ਸੁਣ ਸੁਣ ਕੇ ਉਸ ਨੂੰ ਹੋਰ ਲਾਡ ਲਡਾਉਂਦਾ ਹੈ।

ਜਿਵੇਂ ਪਤਨੀ ਰਸੋਈ ਵਿਚ (ਰੀਝ ਨਾਲ ਬਣਾਇਆ) ਭੋਜਨ ਪ੍ਰੋਸਦੀ ਹੈ ਅਤੇ ਪਤੀ ਬੜੇ ਪ੍ਰੇਮ ਨਾਲ ਖਾਂਦਾ ਹੈ ਤਾਂ (ਪਤਨੀ) ਬਹੁਤ ਅਨੰਦੀ ਸੁਖ ਪਾਉਂਦੀ ਹੈ।

ਇਸੇ ਤਰ੍ਹਾਂ (ਜਦੋਂ ਗੁਰੂ ਕੇ ਅਨਿੰਨ ਸੇਵਕ) ਸ੍ਰੋਤੇ ਗੁਰ-ਸ਼ਬਦ ਗੁਰਬਾਣੀ ਨੂੰ ਪੂਰਨ ਇਕਾਗਰਤਾ ਨਾਲ ਸੁਣਦੇ ਹਨ ਤਾਂ (ਕੀਰਤਨ ਗਾਇਨ ਕਰਨ ਵਾਲਾ ਵੀ) ਰੀਝ ਕੇ ਗੁਰ-ਸ਼ਬਦ ਗੁਰਬਾਣੀ ਦਾ ਗਾਇਨ (ਬੜੇ ਵਜਦ ਵਿਚ) ਕਰਦਾ ਹੈ, ਜਿਸ ਨਾਲ (ਸੁਣਨ ਤੇ ਗਾਉਣ ਵਾਲਿਆਂ ਦੀ) ਗਿਆਨ ਅਵਸਥਾ ਵਿਚ ਸੁਰਤਿ ਜੁੜ ਜਾਂਦੀ ਹੈ।੫੬੬।

**ਜੈਸੇ ਪੇਖੈ ਸਿਆਮ ਘਟਾ ਗਗਨ ਘਮੰਡ ਘੋਰ, ਮੋਰ ਅਉ ਪਪੀਹਾ ਸੁਭ ਸਬਦ ਸੁਨਾਵਹੀ ॥**
**ਜੈਸੇ ਤਉ ਬਸੰਤ ਸਮੈ ਮਉਲਤ ਅਨੇਕ ਆਂਬ, ਕੋਕਿਲਾ ਮਧੁਰ ਧੁਨਿ ਬਚਨ ਸੁਨਾਵਹੀ ॥**
**ਜੈਸੇ ਪਰਫੁਲਤ ਕਮਲ ਸਰੁਵਰ ਵਿਖੈ, ਮਧੁਪ ਗੁੰਜਾਰਤ ਅਨੰਦ ਉਪਜਾਵਹੀ ॥**
**ਤੈਸੇ ਪੇਖਿ ਸ੍ਰੋਤਾ ਸਾਵਧਾਨਹ ਗਾਇਨ ਗਾਵੈ, ਪ੍ਰਗਟੈ ਪੂਰਨ ਪ੍ਰੇਮ ਸਹਜਿ ਸਮਾਵਹੀ ॥੫੬੭॥**

***ਪਦ ਅਰਥ :*** ਪੇਖੈ—ਵੇਖ ਕੇ। ਸਿਆਮ ਘਟਾ—ਬੱਦਲਾਂ ਦੀਆਂ ਕਾਲੀਆਂ ਘਟਾਂ। ਗਗਨ—ਅਕਾਸ਼। ਘਮੰਡ ਘੋਰ—ਪ੍ਰਬਲ

ਗਰਜ, ਘਨਘੋਰ ਗਰਜ। ਅਉ—ਅਤੇ। ਸੁਨਾਵਹੀ—ਸੁਨਾਵਹੀਂ, ਸੁਣਾਉਂਦੇ ਹਨ। ਕੋਕਿਲਾ—ਕੋਇਲਾਂ। ਮਧੁਰ ਧੁਨਿ—ਮਿਠੀਆਂ ਧੁਨੀਆਂ। ਸੁਨਾਵਹੀਂ—ਸੁਣਾਉਂਦੀਆਂ ਹਨ। ਸਰੁਵਰ—ਸਰੋਵਰ। ਬਿਖੈ—ਵਿਚ। ਮਧੁਪ—ਭੌਰੇ। ਗੁੰਜਾਰਤ—ਗੂੰਜਾਂ। ਉਪਜਾਵਹੀਂ—ਉਪਜਾਉਂਦੇ ਹਨ, ਗੁੰਜਾਂਦੇ ਹਨ। ਪੇਖਿ—ਵੇਖ ਕੇ। ਸ੍ਰੋਤਾ—ਸੁਣਨ ਵਾਲੇ। ਸਾਵਧਾਨਹ—ਇਕਾਗਰ-ਚਿਤ। ਸਹਜਿ—ਗਿਆਨ ਅਵਸਥਾ ਵਿਚ, ਆਤਮ-ਰੰਗ ਦੀ ਟਿਕਾਅ ਵਾਲੀ ਅਵਸਥਾ ਵਿਚ। ਸਮਾਵਹੀਂ—ਸਮਾਂਦੇ ਹਨ, ਲੀਨ ਹੁੰਦੇ ਹਨ।

***ਅਰਥ :*** ਜਿਵੇਂ ਅਕਾਸ਼ ਵਿਚ ਬੱਦਲਾਂ ਦੀਆਂ ਕਾਲੀਆਂ ਘਟਾਂ ਦੀ ਘਨਘੋਰ ਗਰਜ ਵੇਖ ਸੁਣ ਕੇ ਮੋਰ ਅਤੇ ਪਪੀਹੇ ਸੁੰਦਰ ਬੋਲ ਸੁਣਾਂਦੇ ਹਨ, ਬੋਲਦੇ ਹਨ।

ਜਿਵੇਂ ਕਿ ਬਸੰਤ ਰੁਤ ਸਮੇਂ ਅੰਬਾਂ ਦੇ ਅਨੇਕਾਂ ਬ੍ਰਿਛ ਫਲਦੇ ਫੁਲਦੇ ਹਨ ਤਾਂ ਕੋਇਲਾਂ ਆ ਕੇ (ਕੂ ਕੂ ਦੀਆਂ) ਮਿੱਠੀਆਂ ਧੁਨੀਆਂ ਸੁਣਾਉਂਦੀਆਂ ਹਨ।

ਜਿਵੇਂ ਸਰੋਵਰ ਵਿਚ ਕੌਲ ਫੁੱਲ ਫਲਦੇ ਫੁਲਦੇ ਹਨ ਤਾਂ ਭੌਰੇ ਆ ਕੇ (ਭੂੰ ਭੂੰ ਦੀਆਂ) ਅਨੰਦ-ਦਾਇਕ ਗੂੰਜਾਂ ਗੁੰਜਾਉਂਦੇ ਹਨ।

ਇਸੇ ਤਰ੍ਹਾਂ ਸ੍ਰੋਤਾ ਜਨਾਂ ਨੂੰ ਇਕਾਗਰ-ਚਿਤ ਵੇਖ ਕੇ (ਕੀਰਤਨੀਆ) ਗੁਰ-ਸ਼ਬਦ ਗੁਰਬਾਣੀ ਦਾ ਗਾਇਨ (ਬੜੇ ਵਜਦ ਵਿਚ) ਗਾਂਦਾ ਹੈ, ਜਿਸ ਨਾਲ ਪੂਰਨ ਪ੍ਰੇਮ ਦਾ ਰੰਗ ਬਝ ਜਾਂਦਾ ਹੈ ਅਤੇ ਗਾਉਣ ਤੇ ਸੁਣਨਹਾਰੇ ਆਤਮ-ਰੰਗ ਦੇ ਟਿਕਾਅ ਵਾਲੀ ਅਵਸਥਾ ਵਿਚ ਲੀਨ ਹੋ ਜਾਂਦੇ ਹਨ।੫੬੭।

**ਜੈਸੇ ਅਹਿ ਨਿਸ ਅੰਧਿਆਰੀ ਮਣਿ ਕਾਢਿ ਰਾਖੈ, ਕ੍ਰੀੜਾ ਕੈ ਦੁਰਾਵੈ ਪੁਨਿ ਕਾਹੂ ਨ ਦਿਖਾਵਹੀ॥**
**ਜੈਸੇ ਬਰ ਨਾਰਿ ਕਰਿ ਸਿਹਜਾ ਸੰਜੋਗ ਭੋਗ, ਹੋਤ ਪਰਭਾਤ ਤਨ ਛਾਦਨ ਛੁਪਾਵਹੀ॥**
**ਜੈਸੇ ਅਲਿ ਕਮਲ ਸੰਪਟ ਅਚਵਤ ਮਧ, ਭੋਰ ਭਏ ਜਾਤ ਉਡ, ਨਾਤੋ ਨ ਜਨਾਵਹੀ॥**
**ਤੈਸੇ ਗੁਰਸਿਖ ਉਠ ਬੈਠਤ ਅੰਮ੍ਰਿਤ ਜੋਗ, ਸਭ ਸੁਧਾ ਰਸ ਚਾਖਿ ਸੁਖ ਤ੍ਰਿਪਤਾਵਹੀ॥੫੬੮॥**

***ਪਦ ਅਰਥ :*** ਅਹਿ—ਸੱਪ। ਨਿਸ—ਰਾਤ। ਮਣਿ—ਮਣੀ, ਰਤਨ। ਕ੍ਰੀੜਾ—ਖੇਲ, ਖੇਲਨਾ। ਦੁਰਾਵੈ—ਲੁਕਾਂਦਾ ਹੈ। ਪੁਨਿ—ਫਿਰ। ਬਰ—ਉੱਤਮ, ਸ੍ਰੇਸ਼ਟ। ਨਾਰਿ—ਨਾਰੀ, ਪਤਨੀ। ਸੰਜੋਗ—ਮੇਲ, ਮਿਲਾਪ। ਪਰਭਾਤ—ਸਵੇਰਾ। ਛਾਦਨ—ਬਸਤਰ। ਅਲਿ—ਭੌਰਾ। ਸੰਪਟ—ਡੱਬਾ। ਅਚਵਤ—ਪੀਂਦਾ ਹੈ। ਮਧ—ਮਧੂ, ਸ਼ਹਿਦ। ਭੋਰ—ਸਵੇਰਾ। ਨਾਤੋ—ਨਾਤਾ, ਰਿਸ਼ਤਾ, ਸੰਬੰਧ। ਅੰਮ੍ਰਿਤ—ਅੰਮ੍ਰਿਤ ਵੇਲਾ। ਜੋਗ—ਗੁਰਮਤਿ ਵਿਚ ਨਾਮ ਅਭਿਆਸ ਕਰ ਕੇ ਕਰਤਾਰ ਨਾਲ ਲਿਵਲੀਨ ਹੋਣਾ ਜੋਗ ਹੈ। ਸੁਧਾ ਰਸ—ਅੰਮ੍ਰਿਤ ਰਸ। ਤ੍ਰਿਪਤਾਵਹੀ—ਤ੍ਰਿਪਤਦਾ (ਰਜਦਾ) ਹੈ।

***ਅਰਥ :*** ਜਿਵੇਂ ਸੱਪ ਅੰਨ੍ਹੇਰੀ ਰਾਤ ਵਿਚ (ਆਪਣੇ ਸਿਰ ਤੋਂ) ਮਣੀ (ਲਾਹ ਕੇ) ਕਢ ਰਖਦਾ ਹੈ, ਉਸ ਨਾਲ ਖੇਡਾਂ ਖੇਡ ਕੇ ਲੁਕਾ ਲੈਂਦਾ ਹੈ ਅਤੇ ਫਿਰ ਕਿਸੇ ਨੂੰ ਵਿਖਾਂਦਾ ਨਹੀਂ।

ਜਿਵੇਂ ਉੱਤਮ ਗੁਣਾਂ ਵਾਲੀ ਇਸਤ੍ਰੀ (ਰਾਤ ਸਮੇਂ ਪਤੀ ਨਾਲ) ਮੇਲ-ਮਿਲਾਪ ਕਰ ਕੇ ਸੇਜਾ 'ਤੇ ਅਨੰਦ ਮਾਣਦੀ ਹੈ, ਪਰ ਸਵੇਰ ਹੋਣ 'ਤੇ ਆਪਣੇ ਸਰੀਰ ਨੂੰ ਕਪੜਿਆਂ ਨਾਲ ਢਕ ਲੈਂਦੀ ਹੈ।

ਜਿਵੇਂ ਭੌਰਾ (ਰਾਤ ਭਰ) ਕਮਲ-ਫੁਲ ਰੂਪ ਡੱਬੇ ਵਿਚ (ਬੰਦ ਹੋ ਕੇ) ਕਮਲ ਦਾ ਸ਼ਹਿਦ ਪੀਂਦਾ ਰਹਿੰਦਾ ਹੈ, ਪਰ ਸਵੇਰ ਸਾਰ (ਕਮਲ ਦਾ ਮੂੰਹ ਖੁਲ੍ਹਣ 'ਤੇ) ਉਡ ਜਾਂਦਾ ਹੈ ਅਤੇ ਕਮਲ ਨਾਲ ਆਪਣਾ ਕੋਈ ਸੰਬੰਧ ਜਣਾਉਂਦਾ ਹੀ ਨਹੀਂ।

ਇਸੇ ਤਰ੍ਹਾਂ ਸਤਿਗੁਰੂ ਦਾ ਆਗਿਆਕਾਰੀ ਗੁਰਸਿਖ ਅੰਮ੍ਰਿਤ ਵੇਲੇ ਨਾਮ ਅਭਿਆਸ ਦੁਆਰਾ ਵਾਹਿਗੁਰੂ ਵਿਚ ਲਿਵਲੀਨ ਹੁੰਦਾ ਹੈ ਅਤੇ ਸਭ ਤਰ੍ਹਾਂ ਨਾਲ ਨਾਮ-ਅੰਮ੍ਰਿਤ-ਰਸ ਨੂੰ ਚਖ ਕੇ (ਆਪਣੇ ਆਪ ਵਿਚ) ਅਨੰਦਤ ਹੁੰਦਾ ਤ੍ਰਿਪਤਾਉਂਦਾ ਹੈ। (ਪਰ ਅੰਮ੍ਰਿਤ ਵੇਲੇ ਦੇ ਇਸ ਅੰਮ੍ਰਿਤ-ਰਸ ਨੂੰ ਕਿਸੇ ਤਾਈਂ ਜਣਾਉਂਦਾ ਨਹੀਂ)।੫੬੮।

**ਸਿਹਜਾ ਸੰਜੋਗ ਪ੍ਰਿਯ ਪ੍ਰੇਮ ਰਸ ਖੇਲ ਜੈਸੇ, ਪਾਛੈ ਬਧੂ ਜਨਨ ਸੈ ਗਰਭ ਸਮਾਵਹੀ॥**
**ਪੂਰਨ ਅਧਾਨ ਭਏ ਸੋਵੈ ਗੁਰਜਨ ਬਿਖੈ, ਜਾਗੈ ਪਰਸੂਤ ਸਮੈ ਸਭਨ ਜਗਾਵਹੀ॥**
**ਜਨਮਤ ਸੁਤ ਖਾਨ ਪਾਨ ਮੋ ਸੰਜਮ ਕਰੈ, ਤਾਂ ਤੇ ਸੁਤ ਸੰਮ੍ਰਥ ਹ੍ਵੈ ਸੁਖਹ ਦਿਖਾਵਹੀ॥**
**ਤੈਸੇ ਗੁਰ ਭੇਟਤ ਭੈ ਭਾਇ ਸਿਖ ਸੇਵਾ ਕਰੈ, ਅਲਪ ਅਹਾਰ ਨਿੰਦ੍ਰਾ ਸਬਦ ਕਮਾਵਹੀ॥੫੬੯॥**

***ਪਦ ਅਰਥ :*** ਸੰਜੋਗ—ਮਿਲਾਪ। ਪ੍ਰਿਯ—ਪਤੀ। ਸੈ ਪਾਛੈ—ਤੋਂ ਪਿਛੋਂ। ਬਧੂ—ਬਹੂ, ਨਵ-ਵਿਆਹੀ ਵਹੁਟੀ। ਜਨਨ—ਪੈਦਾਇਸ਼, ਬੱਚਾ। ਅਧਾਨ—ਗਰਭ, ਹਮਲ। ਗੁਰਜਨ—ਵੱਡੇ ਬਜ਼ੁਰਗ ਲੋਕ। ਬਿਖੈ—ਵਿਚ। ਪਰਸੂਤ ਸਮੈ—ਜਨਮ ਦੇਣ

ਸਮੇਂ। ਸੁਤ—ਪੁੱਤਰ। ਸੰਜਮ—ਪਰਹੇਜ਼, ਪੱਥ। ਸੰਮ੍ਰਥ—ਸਭ ਕਾਸੇ ਜੋਗ, ਹੁਸ਼ਿਆਰ। ਹ੍ਵੈ—ਹੋ ਕੇ। ਗੁਰ ਭੇਟਤ—ਗੁਰੂ ਨੂੰ ਮਿਲ ਕੇ, ਸਤਿਗੁਰੂ ਤੋਂ ਗੁਰ-ਦੀਖਿਆ (ਨਾਮ-ਗੁਰ-ਮੰਤਰ) ਲੈ ਕੇ। ਭੈ ਭਾਇ—ਪੂਰਨ ਸ਼ਰਧਾ ਭਾਵਨੀ। ਅਲਪ ਆਹਾਰ—ਥੋੜਾ ਖਾਣਾ। ਸਬਦ ਕਮਾਵਹੀ—ਸਤਿਗੁਰੂ (ਦੇ ਬਖ਼ਸ਼ੇ) ਗੁਰ-ਸ਼ਬਦ ਦੀ ਕਮਾਈ ਕਰਦਾ ਹੈ।

***ਅਰਥ :*** ਜਿਵੇਂ ਨਵ-ਵਿਆਹੀ ਵਹੁਟੀ ਸੇਜਾ 'ਤੇ ਪਤੀ-ਮਿਲਾਪ ਸਮੇਂ ਪ੍ਰੇਮ-ਰਸ ਦੀ ਖੇਡ ਪਿਛੋਂ, ਗਰਭ ਵਿਚ ਬੱਚੇ ਨੂੰ ਟਿਕਾਅ ਲੈਂਦੀ ਹੈ।

ਗਰਭ ਦੇ ਪੂਰਾ ਹੋਣ 'ਤੇ (ਘਰ ਦੀਆਂ) ਵਡ-ਵਡੇਰੀਆਂ ਵਿਚ ਸੌਂਦੀ ਹੈ, ਬੱਚੇ ਨੂੰ ਜਨਮ ਦੇਣ ਸਮੇਂ ਆਪ ਜਾਗਦੀ ਹੈ ਅਤੇ ਸਾਰੀਆਂ ਵਡਕੀਆਂ ਨੂੰ ਜਗਾਂਦੀ ਹੈ।

ਪੁੱਤਰ ਜੰਮਣ 'ਤੇ ਖਾਣ ਪੀਣ ਵਿਚ (ਹਰ ਤਰ੍ਹਾਂ ਦਾ) ਪਰਹੇਜ਼ ਕਰਦੀ ਹੈ, ਤਾਂ ਜੁ ਪੁੱਤਰ ਸਭ ਕਾਸੇ ਜੋਗਾ ਹੁਸ਼ਿਆਰ ਹੋ ਕੇ ਸੁਖ ਪਹੁੰਚਾਵੇ।

ਇਸੇ ਤਰ੍ਹਾਂ ਸਤਿਗੁਰੂ ਦਾ ਆਗਿਆਕਾਰੀ ਸਿਖ ਸਤਿਗੁਰੂ ਨੂੰ ਭੇਟ ਕੇ (ਗੁਰ-ਦੀਖਿਆ, ਨਾਮ-ਗੁਰ-ਮੰਤਰ ਲੈ ਕੇ) ਪੂਰਨ ਸ਼ਰਧਾ-ਭਾਵਨੀ ਵਿਚ ਸੇਵਾ ਕਰਦਾ ਹੈ। (ਪ੍ਰਭੂ-ਮਿਲਾਪ ਦੇ ਸੁਖ ਨੂੰ ਪ੍ਰਾਪਤ ਕਰਨ ਲਈ) ਥੋੜਾ ਅਹਾਰ ਤੇ ਥੋੜੀ ਨੀਂਦ ਕਰਦਾ ਹੈ ਅਤੇ (ਗੁਰ-ਸੰਗਤਿ ਨਾਲ ਮਿਲ ਕੇ) ਸਤਿਗੁਰੂ ਦੇ ਬਖ਼ਸ਼ੇ ਗੁਰ-ਸ਼ਬਦ (ਨਾਮ-ਸਿਮਰਨ) ਦੀ (ਅਟੁੱਟ) ਕਮਾਈ ਕਰਦਾ ਹੈ।੫੬੯।

**ਜੈਸੇ ਅਨੁਚਰ ਨਰਪਤਿ ਕੀ ਪਛਾਨੈਂ ਭਾਖਾ, ਬੋਲਤ ਬਚਨ ਖਿਨ ਬੂਝੈ ਬਿਨ ਦੇਖ ਹੀ॥**
**ਜੈਸੇ ਜੌਹਰੀ ਪਰਖ ਜਾਨਤ ਹੈ ਰਤਨ ਕੀ, ਦੇਖਤ ਹੀ ਕਹੈ ਖਰੋ ਖੋਟੋ ਰੂਪ ਰੇਖ ਹੀ॥**
**ਜੈਸੇ ਖੀਰ ਨੀਰ ਕੋ ਨਿਬੇਰੋ ਕਰਿ ਜਾਨੈ ਹੰਸ, ਰਾਖੀਐ ਮਿਲਾਇ ਭਿੰਨ ਭਿੰਨ ਕੈ ਸਰੇਖ ਹੀ॥**
**ਤੈਸੇ ਗੁਰ ਸਬਦ ਸੁਨਤ ਪਹਿਚਾਨੈ ਸਿਖ, ਆਨ ਬਾਨੀ ਕ੍ਰਿਤਮੀ ਨ ਗਨਤ ਹੈ ਲੇਖ ਹੀ॥੫੭੦॥**

***ਪਦ ਅਰਥ :*** ਅਨੁਚਰ—ਪਿਛੇ ਤੁਰਨ ਵਾਲਾ, ਨੌਕਰ, ਸੇਵਕ। ਨਰਪਤਿ—ਨਰਾਂ ਦਾ ਪਤੀ, ਰਾਜਾ। ਭਾਖਾ—ਬੋਲੀ। ਜੌਹਰੀ—ਜਵਾਹਰਾਂ ਰਤਨਾਂ ਦਾ ਪਾਰਖੂ। ਖੀਰ—ਦੁੱਧ। ਨੀਰ—ਪਾਣੀ। ਨਿਬੇਰੋ—ਨਿਰਣਾ। ਸਰੇਖ—ਨਿਰੋਲ, ਖ਼ਾਲਿਸ। ਆਨ ਬਾਨੀ—ਹੋਰ ਦੀ ਬਾਣੀ। ਕ੍ਰਿਤਮੀ—ਕੀਤੀ ਹੋਈ, ਰਚੀ ਹੋਈ।

***ਅਰਥ :*** ਜਿਵੇਂ ਰਾਜੇ ਦੇ ਪਿਛੇ ਤੁਰਨ ਵਾਲਾ ਨੌਕਰ, ਰਾਜੇ ਦੀ ਬੋਲ-ਬਾਣੀ ਪਛਾਣਦਾ ਹੈ ਅਤੇ (ਰਾਜੇ ਨੂੰ) ਵੇਖੇ ਬਿਨਾਂ ਹੀ (ਰਾਜੇ ਦੇ) ਬੋਲੇ ਬਚਨ ਝਟ ਪਛਾਣ ਲੈਂਦਾ ਹੈ।

ਜਿਵੇਂ ਜੌਹਰੀ ਰਤਨਾਂ ਦੀ ਪਰਖ ਕਰਨੀ ਜਾਣਦਾ ਹੈ ਅਤੇ ਉਨ੍ਹਾਂ ਦੀ ਰੂਪ-ਰੇਖਾ ਵੇਖਦਿਆਂ ਹੀ ਦੱਸ ਦਿੰਦਾ ਹੈ ਕਿ (ਰਤਨ) ਖਰਾ ਹੈ ਜਾਂ ਖੋਟਾ।

ਜਿਵੇਂ ਹੰਸ ਦੁੱਧ ਤੇ ਪਾਣੀ ਦਾ ਨਿਰਣਾ ਕਰਨਾ ਜਾਣਦਾ ਹੈ। (ਉਸ ਦੇ ਸਾਹਮਣੇ ਦੁੱਧ ਤੇ ਪਾਣੀ) ਮਿਲਾ ਕੇ ਰਖ ਦੇਈਏ ਤਾਂ ਉਹ (ਦੁੱਧ ਤੇ ਪਾਣੀ ਨੂੰ) ਵਖ ਵਖ ਕਰ ਕੇ ਨਿਰੋਲ ਦੁੱਧ ਨਿਤਾਰ ਦਿੰਦਾ ਹੈ।

ਇਸੇ ਤਰ੍ਹਾਂ (ਸਤਿਗੁਰੂ ਦਾ ਸੱਚਾ) ਸਿਖ ਗੁਰ-ਸ਼ਬਦ ਗੁਰਬਾਣੀ ਨੂੰ ਸੁਣ ਕੇ ਪਛਾਣ ਲੈਂਦਾ ਹੈ (ਕਿ ਇਹ ਖ਼ਾਲਿਸ ਗੁਰਬਾਣੀ ਹੈ) ਅਤੇ ਕਿਸੇ ਹੋਰ ਦੀ ਰਚੀ ਹੋਈ ਬਾਣੀ ਨੂੰ ਕਿਸੇ ਲੇਖੇ ਵਿਚ ਹੀ ਨਹੀਂ ਗਿਣਦਾ।੫੭੦।

(ਅਗਲੇ ਕੁਝ ਕਬਿਤਾਂ ਵਿਚ ਪ੍ਰੀਤਮ ਵਿਛੋੜਾ ਹੋਇਆਂ ਮਿਲਾਪ ਲਈ ਤਰਲੇ ਹਨ।)

**ਬਾਇਸ ਉਡਹੁ ਬਲ ਜਾਉ ਬੇਗ ਮਿਲੌ ਪੀਯ, ਮਿਟੈ ਦੁਖੁ ਰੋਗੁ ਸੋਗੁ ਬਿਰਹ ਬਿਯੋਗ ਕੋ॥**
**ਅਵਧ ਬਿਕਟ ਕਟੈ, ਕਪਟ ਅੰਤਰਿ ਪਟੁ, ਦੇਖਉ ਦਿਨ ਪ੍ਰੇਮ ਰਸ ਸਹਜ ਸੰਜੋਗ ਕੋ॥**
**ਲਾਲ ਨਾ ਆਵਤ ਸੁਭ ਲਗਨ ਸਗਨ ਭਲੇ, ਹੋਇ ਨ ਬਿਲੰਬ ਕਛੁ ਭੇਦੁ ਬੇਦ ਲੋਕ ਕੋ॥**
**ਅਤਿਹਿ ਆਤੁਰ ਭਈ ਅਧਿਕ ਔਸੇਰ ਲਾਗੀ, ਧੀਰਜ ਨ ਧਰੌ ਖੋਜੌ ਧਾਰਿ ਭੇਖ ਜੋਗ ਕੋ॥੫੭੧॥**

***ਪਦ ਅਰਥ :*** ਬਾਇਸ—ਹੇ ਕਾਂ! ਬਲ ਜਾਉ—ਬਲਿਹਾਰ ਜਾਵਾਂ। ਬੇਗ—ਛੇਤੀ। ਪੀਯ—ਪਤੀ, ਪਿਆਰਾ। ਸੋਗੁ—ਮੁਸੀਬਤ, ਝੋਰਾ, ਚਿੰਤਾ। ਬਿਰਹ—ਵਿਛੋੜੇ ਦੀ ਪੀੜਾ। ਬਿਯੋਗ—ਵਿਛੋੜਾ। ਅਵਧ—ਉਮਰਾ। ਬਿਕਟ—ਔਖੀ। ਕਪਟ—ਕਿਵਾੜ, ਭਾਵ ਅਗਿਆਨ। ਅੰਤਰਿ—ਅੰਦਰ। ਪਟੁ—ਪਰਦਾ। ਦਿਨ—ਦਿਹਾੜਾ, ਵਕਤ। ਸਹਜ ਸੰਜੋਗ—ਅਡੋਲ ਮਿਲਾਪ। ਲਾਲ—ਪਿਆਰਾ। ਬਿਲੰਬ—ਦੇਰੀ। ਭੇਦ—ਰੋਕ, ਰੁਕਾਵਟ। ਬੇਦ ਲੋਕ—ਲੌਕਿਕ ਧਾਰਨਾ, ਮਹੂਰਤ ਸੰਬੰਧੀ ਲੋਕਾਂ ਦਾ ਪ੍ਰਚਲਤ ਵਿਚਾਰ। ਅਤਿਹਿ—ਅਤਿ ਹੀ, ਬਹੁਤ ਹੀ। ਆਤੁਰ—ਵਿਆਕੁਲ। ਅਧਿਕ—ਬਹੁਤ। ਔਸੇਰ—ਦੇਰੀ।

***ਅਰਥ :*** ਤੈਥੋਂ ਬਲਿਹਾਰੇ ਜਾਵਾਂ, ਹੇ ਕਾਵਾਂ! ਉਡ ਜਾ (ਮੇਰੇ ਪਿਆਰੇ ਨੂੰ ਮੇਰਾ ਸਨੇਹਾ ਦੇਹ) 'ਹੇ ਪਿਆਰੇ ਪੀਆ! ਮੈਨੂੰ ਛੇਤੀ ਆ ਕੇ ਮਿਲੋ ਜੀ, ਤਾਕਿ ਮੇਰੇ ਵਿਛੋੜੇ ਦੀ ਪੀੜਾ ਦਾ ਦੁਖ, ਰੋਗ ਤੇ ਝੋਰਾ ਮਿਟ ਜਾਵੇ।'

(ਹੇ ਪ੍ਰੀਤਮ! ਤੈਥੋਂ ਵਿਛੜ ਕੇ) ਉਮਰਾ ਔਖੀ ਬੀਤ ਰਹੀ ਹੈ, ਅੰਦਰ ਅਗਿਆਨ ਦਾ ਪਰਦਾ ਹੈ, ਤਾਂ ਫਿਰ ਪਤੀ-ਮਿਲਾਪ ਦੇ ਪ੍ਰੇਮ-ਰਸ ਤੇ ਇਕ-ਰਸ ਅਡੋਲ ਮਿਲਾਪ ਦਾ ਸਮਾਂ ਕਿਵੇਂ ਪ੍ਰਾਪਤ ਕਰਾਂ?

ਲਗਨ ਵੀ ਸ਼ੁਭ ਤੇ ਸ਼ਗਨ ਵੀ ਭਲੇ (ਜਾਪਦੇ) ਹਨ, ਪਰ ਪਿਆਰਾ ਲਾਲਨ ਨਹੀਂ ਆਉਂਦਾ ਪਿਆ। ਕਿਤੇ ਦੇਰੀ ਹੋਣ ਦਾ ਕਾਰਨ ਲੌਕਿਕ ਧਾਰਨਾ ਹੀ ਰੁਕਾਵਟ ਨਾ ਬਣੀ ਹੋਈ ਹੋਵੇ।

(ਹੇ ਪ੍ਰੀਤਮ ਰਾਇਆ ਜੀ! ਆਪ ਦੇ ਮਿਲਾਪ ਵਿਚ) ਬਹੁਤ ਦੇਰੀ ਲਗ ਗਈ ਹੈ, ਜਿਸ ਕਰਕੇ ਮੈਂ ਬਹੁਤ ਹੀ ਵਿਆਕੁਲ ਹਾਂ, ਹੁਣ ਹੋਰ ਧੀਰਜ ਨਹੀਂ ਧਾਰੀ ਜਾ ਸਕਦੀ। (ਤਾਂ ਕੀ ਫਿਰ) ਜੋਗਣ ਦਾ ਵੇਸ ਬਣਾ ਕੇ ਤੇਰੀ ਖੋਜ-ਭਾਲ ਕਰਾਂ? ।੫੭੧।

**ਅਗਨਿ ਜਰਤ, ਜਲ ਬੂਡਤ ਸਰਪ ਗ੍ਰਸਹਿ, ਸਸਤ੍ਰ ਅਨੇਕ ਰੋਮ ਰੋਮ ਕਰਿ ਘਾਤ ਹੈ॥**
**ਬਿਰਥਾ ਅਨੇਕ ਅਪਦਾ ਅਧੀਨ ਦੀਨ ਗਤਿ, ਗ੍ਰੀਖਮ ਔ ਸੀਤ ਬਰਖ ਮਾਹਿ ਨਿਸ ਪ੍ਰਾਤ ਹੈ॥**
**ਗੋ, ਦ੍ਵਿਜ, ਬਧੂ, ਬਿਸ੍ਵਾਸ, ਬੰਸ ਕੋਟਿ ਹਤਿਆ, ਤ੍ਰਿਸਨਾ ਅਨੇਕ ਦੁਖ ਦੋਖ ਬਸਿ ਗਾਤ ਹੈ॥**
**ਅਨਿਕ ਪ੍ਰਕਾਰ ਜੋਰ ਸਕਲ ਸੰਸਾਰ ਸੋਧ, ਪੀਯ ਕੇ ਬਿਛੋਹ ਪਲ ਏਕ ਨ ਪੁਜਾਤ ਹੈ॥੫੭੨॥**

***ਪਦ ਅਰਥ :*** ਜਰਤ—ਸੜਨਾ। ਸਰਪ ਗ੍ਰਸਹਿ—ਸੱਪ ਦਾ ਡਸਣਾ। ਰੋਮ ਰੋਮ ਕਰਿ—ਸਰੀਰ ਦੇ ਅੰਗ ਅੰਗ ਵਿਚ। ਘਾਤ—ਹਤਿਆ, ਘਾਉ, ਚੋਟ, ਫਟ। ਬਿਰਥਾ—ਪੀੜਾ, ਦਰਦ। ਅਪਦਾ—ਬਿਪਤਾ, ਮੁਸੀਬਤ। ਦੀਨ—ਦੁਖੀ, ਦਰਿਦਰ, ਗਰੀਬ। ਗ੍ਰੀਖਮ—ਗਰਮੀ। ਸੀਤ—ਸਰਦੀ। ਬਰਖ—ਬਰਖਾ, ਬਰਸਾਤ। ਮਾਹਿ—ਵਿਚ। ਨਿਸ ਪ੍ਰਾਤ—ਰਾਤ ਦਿਨ। ਗੋ—ਗਊ। ਦ੍ਵਿਜ—ਬ੍ਰਾਹਮਣ। ਬਧੂ—ਇਸਤ੍ਰੀ। ਬਿਸ੍ਵਾਸ—ਵਿਸ਼ਵਾਸ। ਬੰਸ—ਕੁਲ। ਕੋਟਿ—ਕਰੋੜਾਂ। ਹਤਿਆ—ਘਾਤ ਕਰਨਾ, ਮਾਰ ਦੇਣਾ। ਦੋਖ—ਦੋਸ਼, ਕਲੰਕ, ਪਾਪ। ਬਸਿ—ਵਸ ਹੋ ਕੇ। ਗਾਤ—ਸਰੀਰ। ਜੋਰ—ਜੋੜ। ਸੋਧ—ਪ੍ਰੀਖਿਆ, ਪੀੜਾ। ਪੀਯ—ਪਿਆਰਾ, ਪ੍ਰੀਤਮ। ਬਿਛੋਹ—ਵਿਯੋਗ, ਵਿਛੋੜਾ। ਨ ਪੁਜਾਤ—ਨਹੀਂ ਪੁਜਦਾ।

***ਅਰਥ :*** ਅੱਗ ਵਿਚ ਸੜਨ, ਪਾਣੀ ਵਿਚ ਡੁਬਣ, ਸੱਪ ਦੇ ਡੱਸਣ ਅਤੇ ਅਨੇਕਾਂ ਸ਼ਸਤਰਾਂ ਦੇ ਫਟਾਂ ਕਾਰਨ ਸਰੀਰ ਦੇ ਅੰਗ ਅੰਗ ਵਿਚ ਪੀੜਾ ਹੋਣੀ;

ਅਨੇਕਾਂ ਮੁਸੀਬਤਾਂ ਦੀ ਪੀੜਾ ਅਧੀਨ ਬਹੁਤ ਦੁਖੀ ਦਸ਼ਾ ਹੋਣੀ, ਅਤੇ ਗਰਮੀ, ਸਰਦੀ ਤੇ ਬਰਸਾਤ ਵਿਚ ਦਿਨ ਰਾਤ ਬਿਤਾਉਣ (ਦੀ ਪੀੜਾ);

ਗਊ-ਘਾਤ, ਬ੍ਰਾਹਮਣ-ਘਾਤ, ਇਸਤ੍ਰੀ-ਘਾਤ, ਵਿਸ਼ਵਾਸ-ਘਾਤ ਅਤੇ ਕੁਲ-ਘਾਤ ਜਿਹੀਆਂ ਕਰੋੜਾਂ ਹਤਿਆਂ ਅਤੇ ਤ੍ਰਿਸ਼ਨਾ ਦੇ ਵਸ ਕੀਤੇ ਅਨੇਕਾਂ ਕਲੰਕਾਂ ਕਰਕੇ ਸਰੀਰ ਦਾ ਦੁਖੀ (ਪੀੜਤ) ਹੋਣਾ;

(ਇਸ ਤਰ੍ਹਾਂ) ਸਾਰੇ ਸੰਸਾਰ ਦੀਆਂ ਅਨਿਕ ਪ੍ਰਕਾਰੀ ਪ੍ਰੀਖਿਆਂ (ਪੀੜਾਂ) ਦਾ ਜੋੜ ਵੀ ਪਿਆਰੇ ਪ੍ਰੀਤਮ ਦੇ ਇਕ ਪਲ ਦੇ ਵਿਛੋੜੇ ਦੀ ਪੀੜਾ ਨੂੰ ਨਹੀਂ ਪੁਜ ਸਕਦਾ। (ਭਾਵ, ਦੁਨੀਆ ਭਰ ਦੇ ਦੁਖਾਂ ਦੀ ਪੀੜਾ ਵੀ ਪ੍ਰੀਤਮ ਪਿਆਰੇ ਦੇ ਇਕ ਪਲ ਜਿੰਨੇ ਵਿਛੋੜੇ ਦੇ ਸਾਹਮਣੇ ਤੁਛ ਹੈ)।੫੭੨।

**ਪੂਰਨਿ ਸਰਦ ਸਸਿ ਸਕਲ ਸੰਸਾਰ ਕਹੈ, ਮੇਰੇ ਜਾਨੇ ਬਰ ਬੈਸੰਤਰ ਕੀ ਊਕ ਹੈ॥**
**ਅਗਨ ਅਗਨ ਤਨ ਮਧਿ ਚਿਨਗਾਰੀ ਛਾਡੈ, ਬਿਰਹ ਉਸਾਸ ਮਾਨੋ ਫੰਨਗ ਕੀ ਫੂਕ ਹੈ॥**
**ਪਰਸਤ ਪਾਵਕ ਪਖਾਨ ਫੂਟਿ ਟੂਟ ਜਾਤ, ਛਾਤੀ ਅਤਿ ਬਰਜਨ ਹੋਇ ਦੋਇ ਟੂਕ ਹੈ॥**
**ਪੀਯ ਕੇ ਸਿਧਾਰੇ ਭਾਰੀ ਜੀਵਨ ਮਰਨ ਭਏ, ਜਨਮ ਲਜਾਯੋ ਪ੍ਰੇਮ ਨੇਮ ਚਿਤ ਚੂਕ ਹੈ॥੫੭੩॥**

***ਪਦ ਅਰਥ :*** ਪੂਰਨਿ—ਪੂਰਨਮਾ, ਪੁੰਨਿਆ। ਸਰਦ—ਠੰਢਾ, ਸੀਤਲ। ਸਸਿ—ਚੰਦਰਮਾ। ਬਰ—ਬਰਾਬਰ, ਤੁਲ। ਊਕ—ਟੁਟਿਆ ਤਾਰਾ, ਅੱਗ ਦੀ ਚੁਆਤੀ, ਮੁਆਤਾ। ਅਗਨ—ਅਗਨੀ। ਅਗਨ—ਅਗਣਤ, ਅਨੇਕਾਂ। ਮਧਿ—ਵਿਚ। ਬਿਰਹ—ਵਿਛੋੜੇ ਦੀ ਪੀੜਾ। ਉਸਾਸ—ਲੰਮਾ ਸਾਹ, ਹਾਹੁਕਾ। ਫੰਨਗ—ਫਨੀਅਰ ਸੱਪ। ਫੂਕ—ਫੁੰਕਾਰਾ। ਪਰਸਤ ਪਾਵਕ—ਬਿਰਹੋਂ-ਅਗਨੀ ਨੂੰ ਪਰਸਦਿਆਂ, ਛੁੰਹਦਿਆਂ। ਪਖਾਨ—ਪੱਥਰ। ਫੂਟਿ—ਫੁਟ ਕੇ, ਪਾਟ ਕੇ। ਅਤਿ ਬਰਜਨ ਹੋਇ—ਅਤੀ ਰੋਕਦੇ ਹੋਇਆਂ। ਦੋਇ ਟੂਕ—ਦੋ ਟੋਟੇ। ਪੀਯ—ਪਿਆਰਾ। ਸਿਧਾਰੇ—ਚਲੇ ਜਾਣ, ਵਿਛੜ ਜਾਣ। ਭਾਰੀ—ਭਾਰੂ, ਬੋਝਲ।

ਲਜਾਯੋ—ਲਜਾਵਾਨ (ਅਸਫਲ) ਹੋ ਰਿਹਾ ਹੈ। ਨੇਮ—ਪ੍ਰਤਗਿਆ, ਪ੍ਰਣ। ਚੂਕ—ਭੁਲ।

***ਅਰਥ :*** ਸਾਰਾ ਸੰਸਾਰ ਪੁੰਨਿਆ ਦੇ ਚੰਦਰਮਾ ਨੂੰ ਸੀਤਲ ਆਖਦਾ ਹੈ, ਪਰ (ਪ੍ਰੀਤਮ-ਵਿਛੋੜੇ ਦੀ ਅਗਨੀ ਦੇ ਸਾਹਮਣੇ) ਮੇਰੇ ਭਾਣੇ ਅੱਗ ਦੀ ਚੁਆਤੀ ਦੇ ਤੁਲ ਹੈ।

ਇਸ ਬਿਰਹ-ਪੀੜਾ ਦੀ ਅਗਨੀ ਸਰੀਰ ਵਿਚ ਅਗਿਣਤ ਚੰਗਿਆੜੀਆਂ ਛਡ ਰਹੀ ਹੈ। ਵਿਛੋੜੇ ਦੀ ਪੀੜਾ ਦੇ ਹਾਹੁਕੇ ਮਾਨੋ ਫਨੀਅਰ ਸੱਪ ਦੇ ਫੁੰਕਾਰੇ ਹਨ।

(ਇਹ ਬਿਰਹੋਂ-ਅਗਨੀ ਇਤਨੀ ਪ੍ਰਬਲ ਹੈ ਕਿ) ਇਸ ਅਗਨੀ ਨੂੰ ਛੂੰਹਦਿਆਂ ਪੱਥਰ ਪਾਟ ਕੇ ਟੋਟੇ ਹੋ ਜਾਂਦੇ ਹਨ ਅਤੇ ਬਹੁਤ ਰੋਕਦਿਆਂ ਵੀ ਛਾਤੀ ਦੋ ਟੋਟੇ ਹੋ ਰਹੀ ਹੈ।

ਪਿਆਰੇ ਪ੍ਰੀਤਮ ਦੇ ਵਿਛੜਨ ਨਾਲ ਜੀਣਾ ਮਰਨਾ ਬੋਝਲ ਹੋ ਗਿਆ ਹੈ। ਪ੍ਰੇਮ ਦੀ ਪ੍ਰਤੱਗਿਆ ਪਾਲਣ ਵਿਚ ਚਿਤੋਂ ਕੋਈ ਚੂਕ ਹੋ ਗਈ ਹੈ (ਭਾਵ, ਮਨੋਂ ਕੋਈ ਭਾਰੀ ਭੁਲ ਹੋ ਗਈ ਹੈ), ਜਿਸ ਕਾਰਨ ਮਨੁੱਖਾ ਜਨਮ ਨੂੰ ਲਾਜ ਲਗ ਰਹੀ ਹੈ (ਭਾਵ, ਜਨਮ ਬਿਰਥਾ ਜਾ ਰਿਹਾ ਹੈ)।੫੭੩।

**ਬਿਨੁ ਪ੍ਰਿਯ ਸਿਹਜਾ ਭਵਨ ਆਨ ਰੂਪ ਰੰਗ, ਦੇਖੀਐ ਸਕਲ ਜਮ-ਦੂਤ ਭੈ ਭਯਾਨ ਹੈ॥**
**ਬਿਨੁ ਪ੍ਰਿਯ ਰਾਗ ਨਾਦ ਬਾਦ ਗਿਆਨ ਆਨ ਕਥਾ, ਲਾਗੈ ਤਨ ਤੀਛਨ ਦੁਸਹ ਉਰ ਬਾਨ ਹੈ॥**
**ਬਿਨੁ ਪ੍ਰਿਯ ਅਸਨ ਬਸਨ ਅੰਗ ਅੰਗ ਸੁਖ, ਬਿਖਿਆ ਬਿਖਮੁ ਅਉ ਬੈਸੰਤਰ ਸਮਾਨ ਹੈ॥**
**ਬਿਨੁ ਪ੍ਰਿਯ ਮਾਨੋ ਮੀਨ ਸਲਿਲ ਅੰਤਰਗਤਿ, ਜੀਵਨ ਜਤਨ ਬਿਨੁ ਪ੍ਰੀਤਮ ਨ ਆਨ ਹੈ॥੫੭੪॥**

***ਪਦ ਅਰਥ :*** ਪ੍ਰਿਯ—ਪਿਆਰਾ, ਭਰਤਾ, ਪਤੀ। ਭਵਨ—ਘਰ, ਮੰਦਰ। ਆਨ—ਹੋਰ। ਭੈ—ਡਰ। ਭਯਾਨ—ਡਰਾਉਣੇ। ਨਾਦ—ਸ਼ਬਦ, ਧੁਨੀ। ਬਾਦ—ਵਾਜਾ। ਤੀਛਨ—ਤਿੱਖਾ, ਤੇਜ਼। ਦੁਸਹ—ਅਸਹਿ, ਜਿਸ ਦਾ ਸਹਾਰਨਾ ਔਖਾ ਹੋਵੇ। ਉਰ—ਹਿਰਦਾ। ਬਾਨ—ਤੀਰ। ਅਸਨ—ਭੋਜਨ। ਬਸਨ—ਬਸਤਰ। ਅੰਗ ਅੰਗ ਸੁਖ—ਭਾਂਤ ਭਾਂਤ ਦੇ ਸੁਖ। ਬਿਖਿਆ—ਜ਼ਹਿਰ। ਬਿਖਮੁ—ਦੁਖਦਾਈ, ਭਿਆਨਕ। ਅਉ—ਅਤੇ। ਬੈਸੰਤਰ—ਅਗਨੀ। ਮੀਨ—ਮੱਛੀ। ਸਲਿਲ—ਪਾਣੀ। ਅੰਤਰਗਤਿ—ਅੰਦਰ ਵਸਦੀ। ਜੀਵਨ ਜਤਨ—ਜੀਵਨ-ਮਨੋਰਥ।

***ਅਰਥ :*** ਪਿਆਰੇ ਪ੍ਰੀਤਮ ਤੋਂ ਬਿਨਾਂ ਸੁਖਦਾਈ ਸੇਜਾ, ਘਰ ਮੰਦਰ, ਅਤੇ ਹੋਰ (ਜਿਤਨੇ ਵੀ) ਰੂਪ ਰੰਗ ਹਨ, ਇਹ ਸਾਰੇ ਹੀ ਡਰਾਉਣੇ ਤੇ ਭਿਆਨਕ ਜਮਦੂਤਾਂ ਵਾਂਗ ਦਿਸਦੇ ਹਨ।

ਪਿਆਰੇ ਪ੍ਰੀਤਮ ਤੋਂ ਬਿਨਾਂ (ਕਈ ਤਰ੍ਹਾਂ ਦੇ) ਰਾਗ, ਉਨ੍ਹਾਂ ਦੀਆਂ ਧੁਨੀਆਂ, ਵਾਜੇ ਗਾਜੇ ਅਤੇ ਗਿਆਨ ਦੀਆਂ ਹੋਰ ਹੋਰ ਕਥਾ ਕਹਾਣੀਆਂ ਸਰੀਰ ਨੂੰ ਇਉਂ ਪੋਂਹਦੀਆਂ ਹਨ ਜਿਵੇਂ ਤਿਖੇ ਤੇ ਅਸਹਿ ਤੀਰ ਹਿਰਦੇ ਨੂੰ (ਵਿੰਨ੍ਹਦੇ ਹੋਣ)।

ਪਿਆਰੇ ਪ੍ਰੀਤਮ ਤੋਂ ਬਿਨਾਂ ਭੋਜਨ, ਬਸਤਰ ਅਤੇ ਭਾਂਤ ਭਾਂਤ ਦੇ ਸੁਖ, ਭਿਆਨਕ ਜ਼ਹਿਰ ਅਤੇ ਅੱਗ ਸਮਾਨ (ਪ੍ਰਤੀਤ ਹੁੰਦੇ) ਹਨ।

ਜਿਵੇਂ ਪਾਣੀ ਵਿਚ ਵਿਚਰਦੀ ਮੱਛੀ ਲਈ ਪਿਆਰੇ ਪਾਣੀ ਤੋਂ ਬਿਨਾਂ ਹੋਰ ਕੋਈ ਜੀਊਣ ਦਾ ਮਨੋਰਥ ਨਹੀਂ, ਇਸੇ ਤਰ੍ਹਾਂ ਮੇਰੇ ਲਈ ਪਿਆਰੇ ਪ੍ਰੀਤਮ ਤੋਂ ਬਿਨਾਂ ਹੋਰ ਕੋਈ ਜੀਵਨ-ਪ੍ਰਯੋਜਨ ਨਹੀਂ ਹੈ।੫੭੪।

**ਪਾਇ ਲਾਗਿ ਲਾਗਿ ਦੂਤੀ ਬੇਨਤੀ ਕਰਤ ਹੁਤੀ, ਮਾਨ ਮਤੀ ਹੋਇ ਕਾਹੂ ਮੁਖ ਨ ਲਗਾਵਤੀ॥**
**ਸਜਨੀ ਸਕਲ ਕਹਿ ਮਧੁਰ ਬਚਨ ਨਿਤ, ਸੀਖ ਦੇਤਿ ਹੁਤੀ ਪ੍ਰਤਿ-ਉਤਰ ਨਸਾਵਤੀ॥**
**ਆਪਨ ਮਨਾਇ ਪ੍ਰਿਆ ਟੇਰਤ ਹੈ ਪ੍ਰਿਆ ਪ੍ਰਿਆ, ਸੁਨਿ ਸੁਨਿ ਮੋਨ ਗਹਿ ਨਾਇਕਾ ਕਹਾਵਤੀ॥**
**ਬਿਰਹ ਬਿਛੋਹ ਲਗ ਪੂਛਤ ਨ ਬਾਤ ਕੋਊ, ਬ੍ਰਿਥਾ ਨ ਸੁਨਤ ਠਾਢੀ ਦ੍ਵਾਰਿ ਬਿਲਲਾਵਤੀ॥੫੭੫॥**

***ਪਦ ਅਰਥ :*** ਪਾਇ ਲਾਗਿ ਲਾਗਿ—ਪੈਰੀਂ ਲਗ ਲਗ ਕੇ। ਦੂਤੀ—ਪ੍ਰੇਮੀ ਦਾ ਸਨੇਹਾ ਪੁਚਾਣ ਵਾਲੀ ਦਾਸੀ। ਸਜਨੀ—ਸਖੀਆਂ ਸਹੇਲੀਆਂ। ਮਧੁਰ—ਮਿੱਠੇ। ਸੀਖ—ਸਿਖਿਆ। ਪ੍ਰਤਿ ਉਤਰ—ਮੋੜਵਾਂ ਉੱਤਰ। ਪ੍ਰਿਆ—ਪਿਆਰਾ। ਟੇਰਤ ਹੈ—ਪੁਕਾਰਦਾ ਹੈ। ਪ੍ਰਿਆ ਪ੍ਰਿਆ—ਹੇ ਪਿਆਰੀ! ਹੇ ਪਿਆਰੀ। ਮੋਨ ਗਹਿ—ਚੁਪ ਸਾਧਣੀ। ਨਾਇਕਾ—ਹੋਰਾਂ ਨੂੰ ਪਿਛੇ ਲਾਉਣ ਵਾਲੀ, ਸਵਾਮਿਨੀ। ਬਿਰਹ—ਵਿਛੋੜੇ ਦੀ ਪੀੜਾ। ਬਿਛੋਹ—ਵਿਛੋੜਾ। ਬ੍ਰਿਥਾ—ਪੀੜਾ, ਦੁਖ। ਠਾਢੀ—ਖਲੋਤੀ। ਦ੍ਵਾਰਿ—ਦਰਵਾਜ਼ੇ 'ਤੇ। ਬਿਲਲਾਵਤੀ—ਵਿਰਲਾਪ ਕਰਦੀ।

(ਪਤੀ ਤੋਂ ਵਿਛੜੀ ਇਸਤ੍ਰੀ ਆਪਨੀ ਮਾਣ-ਮਤੀ ਅਵਸਥਾ ਦਾ ਪਛਤਾਵਾ ਕਰਦੀ ਕੂਕਦੀ ਹੈ)—

***ਅਰਥ :*** ਜਦੋਂ ਪਿਆਰੇ ਪਤੀ ਦਾ ਸਨੇਹਾ ਲਿਆਉਣ ਵਾਲੀ ਦਾਸੀ ਪੈਰੀਂ ਪੈ ਪੈ ਕੇ ਬੇਨਤੀ ਕਰਦੀ ਹੁੰਦੀ ਸੀ ਤਾਂ ਮੈਂ ਮਾਣ-ਮਤੀ ਹੋ ਕੇ ਕਿਸੇ ਨੂੰ ਮੂੰਹ ਨਹੀਂ ਸਾਂ ਲਾਉਂਦੀ।

ਸਖੀਆਂ ਸਹੇਲੀਆਂ ਮਿੱਠੇ ਬਚਨ ਕਹਿ ਕਹਿ ਨਿਤ ਸਿਖਿਆ ਦੇਂਦੀਆਂ ਹੁੰਦੀਆਂ ਸਨ, ਪਰ ਮੈਂ ਉਨ੍ਹਾਂ ਨੂੰ ਮੋੜਵਾਂ ਉੱਤਰ ਦੇ ਕੇ ਭਜਾ ਦੇਂਦੀ ਸਾਂ।

ਫਿਰ ਜਦੋਂ ਪਿਆਰਾ ਪਤੀ ਆਪ ਮਨਾਉਣ ਲਈ ਆ ਕੇ 'ਹੇ ਪਿਆਰੀ! ਹੇ ਪਿਆਰੀ!' ਕਹਿ ਕੇ ਪੁਕਾਰਦਾ ਸੀ, ਤਾਂ ਮੈਂ ਆਪਣੇ ਆਪ ਨੂੰ ਵੱਡੀ ਅਖਵਾਉਣ ਵਾਲੀ ਚੁਪ ਸਾਧ ਲੈਂਦੀ ਸਾਂ।

(ਪਰ, ਹੁਣ ਪਿਆਰੇ ਪ੍ਰੀਤਮ ਦੇ) ਵਿਛੋੜੇ ਦੀ ਪੀੜਾ ਕਾਰਨ ਮੇਰੀ ਕੋਈ ਵਾਤ ਨਹੀਂ ਪੁਛਦਾ, ਵਿਛੋੜੇ ਦੀ ਦਰਦ-ਕਹਾਣੀ ਕੋਈ ਨਹੀਂ ਸੁਣਦਾ। ਮੈਂ ਦਰ 'ਤੇ ਖਲੋਤੀ ਵਿਆਕੁਲ ਵਿਰਲਾਪ ਕਰ ਰਹੀ ਹਾਂ।੫੭੫।

**ਯਾਹੀ ਮਸਤਕ ਪੇਖਿ ਰੀਝਤ ਕੋ ਪ੍ਰਾਨ ਨਾਥ, ਹਾਥ ਆਪਨੈ ਬਨਾਇ ਤਿਲਕੁ ਦਿਖਾਵਤੇ ॥**
**ਯਾਹੀ ਮਸਤਕਿ ਧਾਰਿ ਹਸਤ ਕਮਲ ਪ੍ਰਿਯ, ਪ੍ਰੇਮ ਕਥਾ ਕਹਿ ਕਹਿ ਮਾਨਨ ਮਨਾਵਤੇ ॥**
**ਯਾਹੀ ਮਸਤਕ ਨਾਹੀ ਨਾਹੀ ਕਹਿ ਭਾਗਤੀ ਥੀ, ਧਾਇ ਧਾਇ ਹੇਤ ਕਰਿ ਉਰਹਿ ਲਗਾਵਤੇ ॥**
**ਸੋਈ ਮਸਤਕ ਧੁਨਿ ਧੁਨਿ ਪੁਨਿ ਰੋਇ ਉਠੌਂ, ਸੂਪਨੇ ਹੂ ਨਾਥ ਨਾਹਿ ਦਰਸ ਦਿਖਾਵਤੇ ॥੫੭੬॥**

***ਪਦ ਅਰਥ :*** ਯਾਹੀ ਮਸਤਕ—ਇਹੋ ਮੱਥਾ। ਪੇਖਿ—ਵੇਖ ਕੇ। ਰੀਝਤ—ਪ੍ਰਸੰਨ ਹੁੰਦਾ। ਕੋ ਪ੍ਰਾਨ ਨਾਥ—ਪ੍ਰਾਨ ਕੋ ਨਾਥ, ਪ੍ਰਾਣ-ਪਤੀ। ਬਨਾਇ—ਬਣਾ ਕੇ, ਸੰਵਾਰ ਕੇ। ਮਸਤਕਿ—ਮਸਤਕ ਉਤੇ। ਹਸਤ ਕਮਲ—ਕਮਲ ਫੁਲ ਜਿਹੇ ਕੋਮਲ ਹੱਥ। ਪ੍ਰੇਮ ਕਥਾ—ਪ੍ਰੇਮ ਦੀਆਂ ਵਾਰਤਾਂ। ਪ੍ਰਿਯ—ਪਿਆਰਾ। ਮਾਨਨ—ਮਾਣ-ਮਤੀ। ਧਾਇ ਧਾਇ—ਦੌੜ ਦੌੜ ਕੇ। ਹੇਤ ਕਰਿ—ਪਿਆਰ ਨਾਲ। ਉਰਹਿ—ਛਾਤੀ ਨਾਲ। ਮਸਤਕ ਧੁਨਿ ਧੁਨਿ—ਸਿਰ ਧੁਨ ਧੁਨ ਕੇ। ਪੁਨਿ—ਫਿਰ। ਸੂਪਨੇ ਹੂ—ਸੁਪਨੇ ਵਿਚ ਵੀ। ਨਾਥ—ਪ੍ਰਾਣਨਾਥ।

(ਇਸ ਕਬਿਤ ਵਿਚ ਵੀ ੫੭੫ ਨੰਬਰ ਕਬਿਤ ਵਾਲਾ ਭਾਵ ਹੈ)।

***ਅਰਥ :*** ਪਿਆਰੇ ਪ੍ਰਾਣਪਤੀ ਜੀ ਮੇਰਾ ਇਹੀ ਮੱਥਾ ਵੇਖ ਕੇ ਰੀਝਦੇ ਸਨ ਤੇ ਆਪਣੇ ਹੱਥਾਂ ਨਾਲ ਸੰਵਾਰ ਕੇ ਤਿਲਕ ਲਾ ਦਿਖਾਂਦੇ ਸਨ।

ਪਿਆਰਾ ਪ੍ਰੀਤਮ ਇਸੇ ਮੱਥੇ 'ਤੇ ਆਪਣੇ ਕਮਲ ਜਿਹੇ ਕੋਮਲ ਹੱਥ ਧਰ ਕੇ ਪ੍ਰੇਮ ਦੀਆਂ ਗੱਲਾਂ ਸੁਣਾ ਸੁਣਾ ਕੇ ਮੈਂ ਮਾਣ-ਮਤੀ ਨੂੰ ਮਨਾਂਦੇ ਹੁੰਦੇ ਸਨ।

ਮੈਂ 'ਨਾ ਨਾ' ਕਰਦੀ ਭਜਦੀ ਸਾਂ ਤਾਂ ਉਹ ਪਿਛੇ ਭਜ ਭਜ ਕੇ ਬੜੇ ਪਿਆਰ ਨਾਲ ਮੇਰਾ ਇਹੀ ਮੱਥਾ ਆਪਣੀ ਛਾਤੀ ਨਾਲ ਲਾਂਦੇ ਸਨ।

ਫਿਰ (ਹੁਣ ਵਿਛੋੜਾ ਹੋਣ 'ਤੇ) ਮੈਂ ਉਹੀ ਮੱਥਾ (ਸਿਰ) ਧੁਨ ਧੁਨ ਕੇ ਰੋ ਪੈਂਦੀ ਹੈ, ਪਰ ਪ੍ਰਾਣਪਤੀ ਜੀ ਸੁਪਨੇ ਵਿਚ ਵੀ ਦਰਸ਼ਨ ਨਹੀਂ ਦਿਖਾਂਦੇ।੫੭੬।

**ਜੈਸੇ ਤੌ ਪ੍ਰਸੂਤ ਸਮੈ ਸਤ੍ਰ ਕਰਿ ਮਾਨੈ ਪ੍ਰਿਐ, ਜਨਮਤ ਸੁਤ ਪੁਨਿ ਰਚਤ ਸਿੰਗਾਰੈ ਜੀ ॥**
**ਜੈਸੇ ਬੰਦਸਾਲਾ ਬਿਖੈ ਭੂਪਤ ਕੀ ਨਿੰਦਾ ਕਰੈ, ਛੂਟਤ ਹੀ ਵਾਹੀ ਸ੍ਵਾਮਿ ਕਾਮਹਿ ਸਮ੍ਹਾਰੈ ਜੀ ॥**
**ਜੈਸੇ ਹਰ ਹਾਇ ਗਾਇ ਸਾਸਨਾ ਸਹਤ ਨਿਤ, ਕਬਹੂੰ ਨ ਸਮਝੈ ਕੁਟੇਵਹਿ ਨ ਡਾਰੈ ਜੀ ॥**
**ਤੈਸੇ ਦੁਖ ਦੋਖ ਪਾਪੀ ਪਾਪਹਿ ਤਿਆਗਿਓ ਚਾਹੈ, ਸੰਕਟ ਮਿਟਤ ਪੁਨਿ ਪਾਪਹਿ ਬੀਚਾਰੈ ਜੀ ॥੫੭੭॥**

***ਪਦ ਅਰਥ :*** ਪ੍ਰਸੂਤ—ਜਨਮ ਦੇਣਾ। ਸਤ੍ਰ ਕਰਿ—ਦੁਸ਼ਮਣ ਕਰ ਕੇ। ਪ੍ਰਿਐ—ਪਤੀ ਨੂੰ। ਸੁਤ—ਪੁੱਤਰ। ਪੁਨਿ—ਫਿਰ। ਬੰਦਸਾਲਾ—ਬੰਦੀਖ਼ਾਨਾ। ਬਿਖੈ—ਵਿਚ। ਭੂਪਤ—ਰਾਜਾ। ਵਾਹੀ—ਉਹੋ ਹੀ। ਸ੍ਵਾਮਿ—ਰਾਜੇ ਦੇ। ਕਾਮਹਿ—ਕੰਮ ਨੂੰ। ਸਮ੍ਹਾਰੈ—ਸੰਭਾਲਦਾ। ਹਰ—ਹਰਨ, ਚੁਰਾਉਣ ਵਾਲਾ, ਚੋਰ। ਹਾਇ ਗਾਇ—ਹਾਇ ਹਾਇ ਪੁਕਾਰਦਾ। ਸਾਸਨਾ—ਸਜ਼ਾ। ਕੁਟੇਵਹਿ—ਭੈੜੀ ਵਾਦੀ। ਨ ਡਾਰੈ—ਨਹੀਂ ਛਡਦਾ। ਦੋਖ—ਦੋਸ਼, ਕਲੰਕ। ਤਿਆਗਿਓ ਚਾਹੈ—ਛਡਣਾ ਚਾਹੁੰਦਾ ਹੈ। ਸੰਕਟ—ਭੀੜਾ, ਬਿਪਤਾ। ਬੀਚਾਰੈ—ਵਿਚਾਰਦਾ ਹੈ, ਚਿਤਵਦਾ ਹੈ।

***ਅਰਥ :*** ਜਿਵੇਂ ਇਸਤ੍ਰੀ ਬੱਚਾ ਜਣਨ ਸਮੇਂ (ਦੇ ਦੁਖ ਕਾਰਨ) ਪਿਆਰੇ ਪਤੀ ਨੂੰ ਦੁਸ਼ਮਣ ਕਰ ਕੇ ਜਾਣਦੀ ਹੈ, ਪਰ ਪੁੱਤਰ ਜਨਮਣ 'ਤੇ ਫਿਰ (ਪਤੀ ਨੂੰ ਰੀਝਾਣ ਲਈ) ਹਾਰਾਂ ਸ਼ਿੰਗਾਰਾਂ ਵਿਚ ਰੁਝ ਜਾਂਦੀ ਹੈ।

ਜਿਵੇਂ (ਕਿਸੇ ਭੁਲ ਕਾਰਨ) ਕੈਦ ਵਿਚ ਪਿਆ (ਰਾਜੇ ਦਾ ਸ਼ੁਭ-ਚਿੰਤਕ) ਕੋਈ ਰਾਜ-ਦਰਬਾਰੀ ਰਾਜੇ ਦੀ ਨਿੰਦਿਆ ਕਰਦਾ ਹੈ, ਪਰ ਰਿਹਾਅ ਹੋਣ 'ਤੇ ਉਹੋ ਦਰਬਾਰੀ ਰਾਜੇ ਦੇ ਸੌਂਪੇ ਕਾਰਜ ਨੂੰ (ਸ਼ੁਭਚਿੰਤਕ ਹੋ ਕੇ) ਸੰਭਾਲ ਲੈਂਦਾ ਹੈ।

ਜਿਵੇਂ (ਚੋਰੀ ਕਰਨ ਵਾਲਾ) ਚੋਰ ਸਜ਼ਾ ਹੋ ਜਾਣ 'ਤੇ ਨਿਤ ਹਾਇ ਹਾਇ ਪੁਕਾਰਦਾ ਹੈ, ਪਰ (ਸਜ਼ਾ ਮੁਕਣ 'ਤੇ ਚੋਰੀ ਕਰਨ ਦੀ) ਭੈੜੀ ਵਾਦੀ ਨੂੰ ਛਡਦਾ ਨਹੀਂ ਅਤੇ ਨਾ ਹੀ (ਸਜ਼ਾ ਦੇ ਡਰ ਤੋਂ) ਕੋਈ ਸਮਝ ਕਰਦਾ ਹੈ।

ਇਸੇ ਤਰ੍ਹਾਂ ਪਾਪੀ ਮਨੁੱਖ ਦੁਖਾਂ ਤੇ ਕਲੰਕਾਂ ਕਾਰਨ, ਦੁਖੀ ਹੋ ਕੇ ਪਾਪਾਂ ਨੂੰ ਛਡਣਾ ਲੋਚਦਾ ਹੈ, ਪਰ ਪਾਪ ਕਾਰਨ ਮਿਲਿਆ ਸੰਕਟ ਟਲ ਜਾਣ 'ਤੇ ਫਿਰ ਪਾਪਾਂ ਵਿਚ ਖਚਿਤ ਹੋ ਜਾਂਦਾ ਹੈ।੫੭੭।

**ਜੈਸੇ ਬੈਲ ਤੇਲੀ ਕੋ ਜਾਨਤ ਕਈ ਕੋਸ ਚਲਿਓ, ਨੈਨ ਉਘਰਤ ਵਾਹੀ ਠਾਉ ਹੀ ਠਿਕਾਨੋ ਹੈ॥**
**ਜੈਸੇ ਜੇਵਰੀ ਬਟਤ ਆਂਧਰੋ ਅਚਿੰਤ ਚਿੰਤ, ਖਾਤ ਜਾਤ ਬਛਰੋ ਟਟੋਰੇ ਪਛੁਤਾਨੋ ਹੈ॥**
**ਜੈਸੇ ਮ੍ਰਿਗ ਤ੍ਰਿਸਨਾ ਲਓ ਧਾਵੈ ਮ੍ਰਿਗ ਤ੍ਰਿਖਾਵੰਤ, ਆਵਤ ਨ ਸਾਂਤਿ ਭ੍ਰਮ ਭ੍ਰਮਤ ਹਿਰਾਨੋ ਹੈ॥**
**ਤੈਸੇ ਸੁਪਨੰਤਰਿ ਦਿਸੰਤਰ ਬਿਹਾਇ ਗਈ, ਪਹੁੰਚ ਨ ਸਕਿਓ ਤਹਾਂ ਜਹਾਂ ਮੋਹਿ ਜਾਨੋ ਹੈ॥੫੭੮॥**

***ਪਦ ਅਰਥ :*** ਨੈਨ ਉਘਰਤ—ਅੱਖਾਂ ਤੋਂ ਖੋਪੇ ਉਤਰਿਆਂ। ਵਾਹੀ ਠਾਉ—ਉਸੇ ਥਾਂ, ਉਸੇ ਟਿਕਾਣੇ। ਠਿਕਾਨੋ—ਟਿਕਾਣਾ, ਥਾਂ। ਜੇਵਰੀ—ਰੱਸੀ। ਬਟਤ—ਵਟਦਿਆਂ। ਆਂਧਰੋ—ਅੱਖਾਂ ਤੋਂ ਹੀਣਾ। ਅਚਿੰਤ ਚਿੰਤ—ਚਿੰਤਾ ਤੋਂ ਅਚਿੰਤ ਹੋ ਕੇ, ਬੇ-ਫ਼ਿਕਰ ਹੋ ਕੇ। ਬਛਰੋ—ਵੱਛਾ। ਟਟੋਰੇ—ਟੋਲਣ 'ਤੇ। ਮ੍ਰਿਗ ਤ੍ਰਿਸਨਾ—ਮਾਰੂਥਲ ਵਿਚ ਸੂਰਜ ਦੀਆਂ ਤਿਖੀਆਂ ਕਿਰਨਾਂ ਨਾਲ ਤਪਦੀ ਰੇਤ ਨੂੰ ਹਿਰਨ, ਭੁਲੇਖੇ ਵਿਚ ਠਾਠਾਂ ਮਾਰਦਾ ਪਾਣੀ ਜਾਣ ਕੇ, ਪੀਣ ਲਈ ਉਸ ਵਲ ਭਜਦਾ ਹੈ, ਪਰ ਉਹ ਤ੍ਰਿਸ਼ਨਾ ਦਾ ਜਲ ਦੂਰ ਦੂਰ ਹੁੰਦਾ ਜਾਂਦਾ ਹੈ। ਲਓ ਧਾਵੈ—ਵਲ ਦੌੜਦਾ ਹੈ। ਮ੍ਰਿਗ—ਹਿਰਨ। ਤ੍ਰਿਖਾਵੰਤ—ਪਿਆਸਾ, ਤ੍ਰਿਹਾਇਆ। ਭ੍ਰਮ ਭ੍ਰਮਤ—ਭਟਕ ਭਟਕ ਕੇ। ਹਿਰਾਨੋ—ਪ੍ਰੇਸ਼ਾਨ। ਸੁਪਨੰਤਰਿ—ਸੁਪਨੇ ਵਿਚ। ਦਿਸੰਤਰ—ਦੇਸ਼ ਦੇਸ਼ਾਂਤਰ। ਬਿਹਾਇ ਗਈ—(ਉਮਰਾਂ) ਬੀਤ ਗਈ।

***ਅਰਥ :*** ਜਿਵੇਂ (ਤੇਲ ਦੀ ਘਾਣੀ ਦੁਆਲੇ ਘੁੰਮਦਾ) ਤੇਲੀ ਦਾ ਬਲਦ ਸਮਝਦਾ ਹੈ ਕਿ ਉਹ ਕਈ ਕੋਹ ਪੈਂਡਾ ਕਰ ਗਿਆ ਹੈ, ਪਰ ਅੱਖਾਂ ਤੋਂ ਖੋਪੇ ਉਤਰਨ 'ਤੇ ਉਸੇ ਥਾਂ 'ਤੇ ਹੀ ਟਿਕਾਣਾ ਵੇਖਦਾ ਹੈ। (ਭਾਵ, ਜਿਥੋਂ ਚਲਿਆ ਸੀ, ਉਥੇ ਹੀ ਖੜਾ ਹੈ।)

ਜਿਵੇਂ ਨੇਤਰ-ਹੀਣ ਮਨੁੱਖ ਬੇਫ਼ਿਕਰ ਹੋ ਕੇ ਰੱਸੀ ਵਟੀ ਜਾਂਦਾ ਹੈ, ਅਤੇ (ਨਾਲੋ ਨਾਲ) ਵੱਛਾ ਉਸ ਨੂੰ ਖਾਈ ਜਾਂਦਾ ਹੈ। ਪਰ ਉਹ ਟਟੋਲ ਕੇ (ਵੇਖਦਾ ਹੈ ਕਿ ਕਿੰਨੀ ਕੁ ਰੱਸੀ ਵੱਟੀ ਗਈ ਹੈ ਤਾਂ ਰੱਸੀ ਖਾਧੀ ਜਾਣ 'ਤੇ) ਪਛਤਾਂਦਾ ਹੈ।

ਜਿਵੇਂ ਮ੍ਰਿਗ-ਤ੍ਰਿਸ਼ਨਾ ਦੇ ਜਲ ਵਲ ਪਿਆਸਾ ਹਿਰਨ ਭਜਾ ਜਾਂਦਾ ਹੈ (ਪਰ ਜਲ ਕਿਤੇ ਨਾ ਹੋਣ ਕਰਕੇ) ਉਸ ਨੂੰ ਸ਼ਾਂਤੀ ਨਹੀਂ ਆਉਂਦੀ (ਭਾਵ, ਤ੍ਰੇਹ ਨਹੀਂ ਬੁਝਦੀ) ਅਤੇ ਭਟਕ ਭਟਕ ਕੇ ਪ੍ਰੇਸ਼ਾਨ ਹੋਇਆ ਰਹਿੰਦਾ ਹੈ।

ਇਸੇ ਤਰ੍ਹਾਂ ਦੇਸ਼ਾਂ-ਦੇਸ਼ਾਂਤਰਾਂ ਵਿਚ ਭਟਕਦਿਆਂ (ਮੇਰੀ ਉਮਰ) ਸੁਪਨੇ ਵਿਚ ਹੀ ਬੀਤ ਗਈ ਹੈ ਅਤੇ ਜਿਥੇ ਮੈਂ ਜਾਣਾ ਸੀ (ਭਾਵ, ਪ੍ਰਭੂ-ਮਿਲਾਪ ਪ੍ਰਾਪਤ ਕਰਨਾ ਸੀ) ਉਥੇ ਨਹੀਂ ਪਹੁੰਚ ਸਕਿਆ।੫੭੮।

**ਸੁਤਨ ਕੇ ਪਿਤਾ ਅਰ ਭ੍ਰਾਤਨ ਕੇ ਭ੍ਰਾਤਾ ਭਏ, ਭਾਮਨਿ ਭਤਾਰ ਹੇਤ ਜਨਨੀ ਕੇ ਬਾਰੇ ਹੈਂ॥**
**ਬਾਲਕ ਕੈ ਬਾਲ ਬੁਧਿ, ਤਰੁਨ ਸੈ ਤਰੁਨਾਈ, ਬ੍ਰਿਧ ਸੈ ਬ੍ਰਿਧ ਬਿਵਸਥਾ ਬਿਸਥਾਰੇ ਹੈਂ॥**
**ਦ੍ਰਿਸਟਿ ਕੈ ਰੂਪ ਰੰਗ, ਸੁਰਤਿ ਕੈ ਨਾਦ ਬਾਦ, ਨਾਸਕਾ ਸੁਗੰਧਿ, ਰਸ ਰਸਨਾ ਉਚਾਰੇ ਹੈਂ॥**
**ਘਟਿ ਅਵਘਟਿ ਨਟ ਵਟ ਅਦਭੁਤ ਗਤਿ, ਪੂਰਨ ਸਕਲ ਭੂਤ, ਸਭ ਹੀ ਤੇ ਨਿਆਰੇ ਹੈਂ॥੫੭੯॥**

***ਪਦ ਅਰਥ :*** ਸੁਤਨ ਕੇ—ਪੁੱਤਰਾਂ ਦੇ। ਭ੍ਰਾਤਨ ਕੇ—ਭਰਾਵਾਂ ਦੇ। ਭਾਮਨਿ—ਭਾਮਨੀ, ਸੁੰਦਰ ਇਸਤ੍ਰੀ। ਭਤਾਰ—ਭਰਤਾ, ਪਤੀ। ਹੇਤ—ਪਿਆਰਾ। ਜਨਨੀ—ਜਣਨ ਵਾਲੀ ਮਾਂ। ਬਾਰੇ—ਬਾਲਕ। ਤਰੁਨ ਸੈ—ਨੌਜੁਆਨਾਂ ਨਾਲ। ਤਰੁਨਾਈ—ਜੁਆਨੀ। ਬ੍ਰਿਧ—ਬੁੱਢਾ। ਬਿਸਥਾਰੇ ਹੈਂ—ਵਿਚਰਦੇ ਹਨ। ਦ੍ਰਿਸਟਿ—ਦ੍ਰਿਸ਼ਟੀ, ਤਕਣੀ। ਸੁਰਤਿ—ਕੰਨਾਂ ਦੀ ਸ੍ਰੋਤ। ਨਾਦ—ਧੁਨੀ। ਬਾਦ—ਵਾਜੇ, ਸੰਗੀਤ ਦੇ ਸਾਜ। ਨਾਸਕਾ—ਵਾਸ਼ਨਾ ਲੈਣ ਵਾਲਾ ਨੱਕ। ਘਟਿ ਅਵਘਟਿ—ਸਰੀਰ ਦੇ ਅੰਦਰ ਤੇ ਬਾਹਰ, ਹਰੇਕ

ਸਰੀਰ ਵਿਚ। ਨਟ ਵਟ—ਨਟ ਵਤ, ਨਟ ਵਾਂਗ। ਅਦਭੁਤ ਗਤਿ—ਅਸਚਰਜ ਰੂਪ। ਪੂਰਨ—ਵਿਆਪਕ। ਸਕਲ ਭੂਤ—ਸਾਰੇ ਸਰੀਰ। ਨਿਆਰੇ—ਅਲੱਗ, ਜੁਦਾਅ।

***ਅਰਥ :*** (ਮੇਰੇ ਚੋਜੀ ਪ੍ਰੀਤਮ ਜੀ) ਪੁੱਤਰਾਂ ਦੇ ਪੁੱਤਰ ਤੇ ਭਰਾਵਾਂ ਦੇ ਭਰਾਤਾ ਹਨ ਅਤੇ ਪਤਨੀ ਦੇ ਪਿਆਰੇ ਪਤੀ ਅਤੇ ਮਾਤਾ ਦੇ ਬਾਲਕ ਹਨ।

ਬਾਲਕਾਂ ਵਿਚ ਬਾਲ-ਬੁਧੀ ਵਾਲੇ, ਨੌਜੁਆਨਾਂ ਨਾਲ ਜੁਆਨੀ ਦੇ ਰੰਗ ਵਾਲੇ, ਬ੍ਰਿਧਾਂ ਨਾਲ ਬ੍ਰਿਧ ਅਵਸਥਾ ਵਾਲੇ ਹੋ ਕੇ ਵਿਚਰਦੇ ਹਨ।

ਦ੍ਰਿਸ਼ਟੀ ਕਰਕੇ ਰੂਪ ਰੰਗ ਵਾਲੇ, ਸ੍ਰੋਤ ਕਰਕੇ ਸੰਗੀਤਕ ਸਾਜ਼ਾਂ ਦੀ ਧੁਨੀ ਸੁਣਨ ਵਾਲੇ, ਨਾਸਕਾ ਕਰਕੇ ਸੁਗੰਧੀ ਹੋ ਕੇ ਅਤੇ ਰਸਨਾ ਕਰਕੇ ਰਸ-ਰੂਪ ਹੋ ਕੇ ਰਸੀਲੇ ਬਚਨ ਉਚਾਰਨ ਵਾਲੇ ਹਨ।

ਕਈ ਤਰ੍ਹਾਂ ਦੇ ਖੇਲ ਦਿਖਾਉਣ ਵਾਲੇ ਨਟ ਵਾਂਗ ਪ੍ਰੀਤਮ ਜੀ ਅੰਦਰ ਬਾਹਰ ਹਰੇਕ ਸਰੀਰ ਵਿਚ ਅਸਚਰਜ ਰੂਪ ਵਿਚ ਵਿਚਰ ਰਹੇ ਹਨ; ਉਹ ਸਭਨਾਂ ਸਰੀਰਾਂ ਵਿਚ ਵਿਆਪ ਰਹੇ ਹਨ ਅਤੇ ਸਭਨਾਂ ਤੋਂ ਵਖਰੇ ਵੀ ਹਨ।੫੭੯।

**ਜੈਸੇ ਤਿਲ ਪੀੜ ਤੇਲ ਕਾਢੀਅਤ ਕਸਟੁ ਕੈ, ਤਾਂ ਤੇ ਹੋਇ ਦੀਪਕ ਜਰਾਏ ਉਜਿਆਰੋ ਜੀ॥**
**ਜੈਸੇ ਰੋਮ ਰੋਮ ਕਰਿ ਕਾਟੀਐ ਅਜਾ ਕੋ ਤਨ, ਤਾਂ ਕੀ ਤਾਤ ਬਾਜੈ ਰਾਗ ਰਾਗਨੀ ਸੋ ਪਿਆਰੋ ਜੀ॥**
**ਜੈਸੇ ਤਉ ਉਟਾਇ ਦਰਪਨ ਕੀਜੈ ਲੋਸਟ ਸੇਤੀ, ਤਾਂ ਤੇ ਕਰ ਗਹਿ ਮੁਖ ਦੇਖਤ ਸੰਸਾਰੋ ਜੀ॥**
**ਤੈਸੇ ਦੂਖ ਭੂਖ ਸੁਧ ਸਾਧਨ ਕੈ ਸਾਧ ਭਏ, ਤਾਂ ਹੀ ਤੇ ਜਗਤ ਕੋ ਕਰਤ ਨਿਸਤਾਰੋ ਜੀ॥੫੮੦॥**

***ਪਦ ਅਰਥ :*** ਕਸਟੁ—ਦੁਖ, ਖੇਚਲ। ਦੀਪਕ—ਦੀਵਾ। ਤਾਂ ਤੇ—ਉਸ (ਤੇਲ) ਤੋਂ। ਹੋਇ ਉਜਿਆਰੋ—ਚਾਨਣਾ ਹੁੰਦਾ ਹੈ। ਜਰਾਏ—ਜਗਾਇਆਂ। ਰੋਮ ਰੋਮ ਕਰਿ—ਰਤਾ ਰਤਾ ਕਰ ਕੇ। ਅਜਾ—ਬਕਰੀ। ਤਨ—ਸਰੀਰ। ਤਾਤ—ਤੰਤੀ, ਤਾਰ। ਪਿਆਰੋ—ਪਿਆਰੇ, ਮਨ-ਭਾਉਂਦੇ। ਉਟਾਇ—ਗਾਲ ਕੇ, ਪਿਘਲਾ ਕੇ। ਦਰਪਨ—ਸ਼ੀਸ਼ਾ। ਲੋਸਟ—ਮਿੱਟੀ ਦਾ ਡੱਲਾ, ਢੀਮ, ਢੇਲਾ। ਸੇਤੀ—ਨਾਲ। ਕਰ ਗਹਿ—ਹੱਥਾਂ ਵਿਚ ਫੜ ਕੇ। ਮੁਖ—ਮੂੰਹ, ਚਿਹਰਾ। ਸੁਧ ਸਾਧਨ ਕੈ—ਪਵਿਤਰ ਜਤਨ (ਅਭਿਆਸ) ਨਾਲ। ਸਾਧ—ਉੱਤਮ ਗੁਣਾਂ ਵਾਲਾ ਨੇਕ ਪੁਰਖ। ਨਿਸਤਾਰਾ—ਪਾਰ-ਉਤਾਰਾ।

***ਅਰਥ :*** ਜਿਵੇਂ ਬੜੀ ਖੇਚਲ ਨਾਲ ਤਿਲ ਪੀੜ ਕੇ ਤੇਲ ਕਢੀਦਾ ਹੈ। ਉਸ ਤੇਲ ਤੋਂ ਦੀਵਾ ਜਗਾਇਆਂ ਚਾਨਣਾ ਹੋ ਜਾਂਦਾ ਹੈ।

ਜਿਵੇਂ ਬਕਰੀ ਦਾ ਸਰੀਰ ਰਤਾ ਰਤਾ ਕਰ ਕੇ ਕਟਿਆ ਜਾਂਦਾ ਹੈ ਤਾਂ ਉਸ ਦੀਆਂ (ਆਂਦਰਾਂ ਦੀਆਂ ਬਣਾਈਆਂ) ਤਾਰਾਂ ਨਾਲ ਮਨ-ਭਾਉਂਦੇ ਰਾਗ-ਰਾਗਣੀਆਂ ਵਜਾਈਦੇ ਹਨ।

ਜਿਵੇਂ ਕਿ (ਖ਼ਾਸ ਕਿਸਮ ਦੀ) ਮਿੱਟੀ ਦੇ ਢੇਲੇ ਨੂੰ ਗਾਲ-ਪਿਘਲਾ ਕੇ ਸ਼ੀਸ਼ਾ ਬਣਾਈਦਾ ਹੈ, ਤਾਂ ਤੇ ਸਾਰਾ ਜਗਤ ਹੱਥਾਂ ਵਿਚ ਫੜ ਕੇ ਉਸ ਵਿਚੋਂ ਆਪਣਾ ਚਿਹਰਾ ਵੇਖਦਾ ਹੈ।

ਇਸੇ ਤਰ੍ਹਾਂ ਦੁਖਾਂ ਭੁਖਾਂ ਵਿਚ ਵਿਚਰਦਾ ਹੋਇਆ ਜਿਹੜਾ ਪ੍ਰਾਣੀ ਨਿਰਮਲ ਜਤਨ ਨਾਲ (ਸਤਿਗੁਰੂ ਤੋਂ ਨਾਮ-ਗੁਰ-ਮੰਤਰ ਲੈ ਕੇ ਨਾਮ-ਸਿਮਰਨ ਦੀ ਘਾਲ ਕਮਾਈ ਕਰਕੇ ਮਨ ਨੂੰ) ਸਾਧਦਾ (ਵਸ ਕਰ ਲੈਂਦਾ) ਹੈ, ਤਾਂ (ਮਨ ਵਸ਼ ਆਉਣ ਨਾਲ) ਉਹ ਆਪ ਉੱਤਮ ਗੁਣਾਂ ਵਾਲਾ ਨੇਕ ਪੁਰਖ ਹੋ ਜਾਂਦਾ ਹੈ ਅਤੇ (ਸਤਿਗੁਰੂ ਦੇ ਸ਼ਬਦ ਨਾਲ ਮੇਲ ਕੇ) ਜਗਤ ਦਾ ਪਾਰ-ਉਤਾਰਾ ਕਰਦਾ ਹੈ।੫੮੦।

**ਜੈਸੇ ਤਉ ਅੰਨਾਦਿ ਆਦਿ ਅੰਤ ਪਰਯੰਤ ਹੰਤ, ਸਗਲ ਸੰਸਾਰ ਕੋ ਆਧਾਰ ਭਯੋ ਤਾਂਹੀ ਸੈਂ॥**
**ਜੈਸੇ ਤਉ ਕਪਾਸ ਤ੍ਰਾਸ ਦੇਤ ਨ ਉਸਾਸ ਕਾਢੈ, ਜਗਤ ਕੀ ਓਟ ਭਏ ਅੰਬਰ ਦਿਵਾਹੀ ਸੈਂ॥**
**ਜੈਸੇ ਆਪਾ ਖੋਇ ਜਲ ਮਿਲੈ ਸਭਿ ਬਰਨ ਮੈਂ, ਖਗ ਮ੍ਰਿਗ ਮਾਨਸ ਤ੍ਰਿਪਤ ਗਤਿ ਯਾਹੀ ਸੈਂ॥**
**ਤੈਸੇ ਮਨ ਸਾਧਿ ਸਾਧਿ ਸਾਧਨਾ ਕੈ ਸਾਧ ਭਏ, ਸਕਲ ਸੰਸਾਰ ਕੌ ਉਧਾਰ ਅਵਗਾਹੀ ਸੈਂ॥੫੮੧॥**

***ਪਦ ਅਰਥ :*** ਅੰਨਾਦਿ—ਅੰਨ ਆਦਿਕ ਪਦਾਰਥ। ਆਦਿ ਅੰਤ ਪਰਯੰਤ—ਅਰੰਭ ਤੋਂ ਅੰਤ ਤਕ। ਹੰਤ—ਹਤੇ, ਮਾਰੀਦੇ। ਆਧਾਰ—ਜੀਵਨ-ਆਸਰਾ। ਭਯੋ—ਭਇਓ, ਹੁੰਦਾ ਹੈ। ਤਾਂਹੀ ਸੈਂ—ਉਨ੍ਹਾਂ ਤੋਂ। ਤ੍ਰਾਸ ਦੇਤ—ਦੁਖ ਦੇਂਦਿਆਂ। ਉਸਾਸ—ਠੰਢਾ ਸਾਹ, ਹਾਹੁਕਾ। ਓਟ—ਆਸਰਾ, ਪਨਾਹ। ਅੰਬਰ—ਕਪੜਾ। ਆਪਾ—ਆਪਾ ਭਾਵ। ਸਭਿ ਬਰਨ ਮੈਂ—ਸਾਰੇ ਰੰਗਾਂ ਵਿਚ।

ਖਗ—ਪੰਛੀ। ਮ੍ਰਿਗ—ਚਾਰ ਪੈਰਾਂ ਵਾਲਾ ਪਸ਼ੂ। ਮਾਨਸ—ਮਨੁੱਖ। ਤ੍ਰਿਪਤ—ਰਜਣ ਦਾ ਭਾਵ, ਤ੍ਰਿਪਤ ਕਰਨਾ। ਗਤਿ—ਦਸ਼ਾ। ਯਾਹੀ ਸੈਂ—ਇਸੇ ਤੋਂ। ਸਾਧਿ—ਸਾਧਨਾ ਕਰ ਕੇ। ਸਾਧ—ਉੱਤਮ ਪੁਰਖ। ਅਵਗਾਹੀ—ਰਿੜਕਣਾ, ਨਿਰਣਾ ਕਰਨਾ।

***ਅਰਥ :*** ਜਿਵੇਂ ਕਿ ਅੰਨ ਆਦਿਕ ਪਦਾਰਥ ਮੁਢ ਤੋਂ ਅਖ਼ੀਰ ਤਕ ਮਾਰੀਦੇ ਕੁਟੀਦੇ ਰਹਿੰਦੇ ਹਨ (ਆਪਣਾ ਆਪ ਗੁਆਉਣ ਕਰਕੇ) ਉਨ੍ਹਾਂ ਤੋਂ ਸਾਰੇ ਸੰਸਾਰ ਦਾ ਜੀਵਨ-ਆਧਾਰ (ਰਜੇਵਾਂ) ਹੁੰਦਾ ਹੈ।

ਜਿਵੇਂ ਕਿ ਕਪਾਹ ਨੂੰ (ਤੁੰਬਣ ਤੇ ਪਿੰਜਣ ਦੇ) ਦੁਖ ਦੇਂਦਿਆਂ ਉਹ ਠੰਢਾ ਸਾਹ ਨਹੀਂ ਭਰਦੀ (ਭਾਵ, ਆਪਣਾ ਆਪ ਗੁਆ ਦੇਂਦੀ ਹੈ), ਜਿਸ ਕਰਕੇ ਉਹ ਕਪੜੇ ਦਾ ਰੂਪ ਧਾਰ ਕੇ ਜਗਤ ਦੀ ਪਨਾਹ ਬਣਦੀ ਹੈ (ਜਗਤ ਨੂੰ ਕਜਦੀ ਹੈ)।

ਜਿਵੇਂ ਪਾਣੀ ਆਪਣਾ ਆਪ ਗੁਆ ਕੇ ਸਾਰੇ ਰੰਗਾਂ ਵਿਚ (ਭਾਵ, ਸਾਰੇ ਜੀਆਂ-ਜੰਤਾਂ ਵਿਚ) ਮਿਲ ਜਾਂਦਾ ਹੈ, (ਇਸ ਆਪਾ ਭਾਵ ਤਿਆਗਣ ਤੋਂ) ਉਹ ਪਸ਼ੂਆਂ ਪੰਛੀਆਂ ਤੇ ਮਨੁੱਖਾਂ (ਸਭਨਾਂ) ਨੂੰ ਤ੍ਰਿਪਤ ਕਰਨ ਵਾਲੀ ਦਸ਼ਾ ਵਾਲਾ ਹੁੰਦਾ ਹੈ (ਰਜਾਉਂਦਾ ਹੈ)।

ਇਸੇ ਤਰ੍ਹਾਂ ਜਿਹੜੇ ਪ੍ਰਾਣੀ (ਸਤਿਗੁਰੂ ਤੋਂ ਦੀਖਿਆ ਲੈ ਕੇ ਨਾਮ-ਸਿਮਰਨ ਦੁਆਰਾ) ਮਨ ਨੂੰ ਸਾਧ ਸਾਧ ਕੇ (ਆਪਾ ਭਾਵ ਗੁਆ ਕੇ) ਉੱਤਮ ਪੁਰਖ ਹੋ ਗਏ, ਉਹ ਸਾਰੇ ਸੰਸਾਰ ਨੂੰ ਨਿਰਣਤ ਤੌਰ 'ਤੇ (ਗੁਰੂ ਦੇ ਲੜ ਲਾ ਕੇ) ਉਧਾਰ ਕਰਨਹਾਰੇ ਹੁੰਦੇ ਹਨ।੫੯੧।

**ਸੰਗ ਮਿਲਿ ਚਲੈ ਨਿਰ ਬਿਘਨ ਪਹੂਚੈ ਘਰਿ, ਬਿਛਰੈ ਤੁਰਤ ਬਟਵਾਰੋ ਮਾਰ ਡਾਰਿ ਹੈ ॥**
**ਜੈਸੇ ਬਾਰ ਦੀਏ ਖੇਤ ਛੁਵਤ ਨ ਮ੍ਰਿਗ ਨਰ, ਛੇਡੀ ਭਏ ਮ੍ਰਿਗ ਪੰਖੀ ਖੇਤਹਿ ਉਜਾਰਿ ਹੈ ॥**
**ਪਿੰਜਰਾ ਮੈ ਸੂਆ ਜੈਸੇ ਰਾਮ ਨਾਮ ਲੇਤ ਹੇਤੁ, ਨਿਕਸਤਿ ਖਿਨ ਤਾਂਹਿ ਗ੍ਰਸਤ ਮੰਜਾਰ ਹੈ ॥**
**ਸਾਧ ਸੰਗ ਮਿਲਿ ਮਨ ਪਹੁੰਚੈ ਸਹਜ ਘਰਿ, ਬਿਚਰਤ ਪੰਚੋ ਦੂਤ ਪ੍ਰਾਨ ਪਰਿਹਾਰ ਹੈ ॥੫੯੨॥**

***ਪਦ ਅਰਥ :*** ਨਿਰ ਬਿਘਨ—ਸੁਖੀ ਸਾਂਦੀ। ਬਿਛਰੈ—ਵਿਛੜਦਾ ਹੈ। ਬਟਵਾਰੋ—ਵਾਟ-ਮਾਰ, ਰਾਹ ਲੁਟਣ ਵਾਲਾ, ਧਾੜਵੀ। ਮਾਰ ਡਾਰਿ ਹੈ—ਮਾਰ ਡਾਲਦਾ ਹੈ, ਦਿੰਦਾ ਹੈ। ਬਾਰ—ਵਾੜ। ਛੁਵਤ ਨ—ਛੁਹੰਦੇ ਨਹੀਂ। ਮ੍ਰਿਗ—ਚੌਪਾਏ, ਪਸ਼ੂ। ਛੇਡੀ—ਛੂਛਾ, ਖ਼ਾਲੀ। ਪੰਖੀ—(ਸ਼ੁਧ ਪਾਠ 'ਪੰਥੀ') ਰਾਹ-ਗੁਜ਼ਰੂ, ਰਾਹੀ। ਸੂਆ—ਤੋਤਾ। ਹੇਤੁ—ਪਿਆਰ, ਪ੍ਰੇਮ, ਸੁਖ। ਤਾਂਹਿ—ਉਸ ਨੂੰ। ਗ੍ਰਸਤ—ਗ੍ਰਸਦਾ ਹੈ, ਨਿਗਲਦਾ ਹੈ। ਮੰਜਾਰ—ਬਿੱਲਾ। ਸਾਧ ਸੰਗ—ਸਾਧੂ ਸਤਿਗੁਰੂ ਦਾ ਸੰਗ। ਸਹਜ ਘਰਿ—ਗਿਆਨ ਅਵਸਥਾ ਵਿਚ, ਉੱਚ ਆਤਮ ਅਵਸਥਾ ਵਿਚ। ਬਿਚਰਤ—ਵਿਚਰਦਿਆਂ, ਭਟਕਦਿਆਂ। ਪੰਚੋ ਦੂਤ—ਪੰਜੇ ਵੈਰੀ : ਕਾਮ-ਕ੍ਰੋਧ-ਲੋਭ-ਮੋਹ-ਹੰਕਾਰ। ਪ੍ਰਾਨ ਪਰਿਹਾਰ ਹੈ—ਮਾਰ ਮੁਕਾਂਦੇ ਹਨ।

***ਅਰਥ :*** (ਜਿਵੇਂ) ਮਨੁੱਖ ਸੰਗ ਦੇ ਨਾਲ ਮਿਲ ਕੇ ਚਲਦਾ ਹੈ ਤਾਂ ਉਹ ਸੁਖੀ-ਸਾਂਦੀ ਘਰ ਪਹੁੰਚ ਜਾਂਦਾ ਹੈ, (ਪਰ ਜਿਹੜਾ ਸੰਗ ਨਾਲੋਂ) ਵਿਛੜ ਜਾਂਦਾ ਹੈ, (ਉਸ ਨੂੰ) ਝਟ ਰਾਹ-ਮਾਰ ਧਾੜਵੀ (ਲੁਟ ਕੇ) ਮਾਰ ਦਿੰਦਾ ਹੈ।

ਜਿਵੇਂ ਵਾੜ-ਦਿਤੇ ਖੇਤ ਨੂੰ ਪਸ਼ੂ ਤੇ ਮਨੁੱਖ ਛੁਹ ਨਹੀਂ ਸਕਦੇ (ਨੁਕਸਾਨ ਨਹੀਂ ਪਹੁੰਚਾ ਸਕਦੇ), ਪਰ ਵਾੜ-ਰਹਿਤ ਹੋਇਆਂ ਪਸ਼ੂ ਤੇ ਰਾਹ-ਗੁਜ਼ਰੂ ਖੇਤ ਨੂੰ ਉਜਾੜ ਦਿੰਦੇ ਹਨ।

ਜਿਵੇਂ ਪਿੰਜਰੇ ਵਿਚ ਤੋਤਾ ਰਾਮ ਨਾਮ ਰਟਣ ਦਾ ਪ੍ਰੇਮ ਕਰਦਾ ਹੈ, ਪਰ (ਪਿੰਜਰੇ ਤੋਂ ਬਾਹਰ) ਨਿਕਲਿਆਂ, (ਉਸ ਨੂੰ) ਬਿੱਲਾ ਖਿਨ ਵਿਚ ਪਕੜ ਕੇ ਖਾ ਜਾਂਦਾ ਹੈ।

(ਇਸੇ ਤਰ੍ਹਾਂ ਪ੍ਰਾਣੀ ਦਾ) ਮਨ ਸਾਧੂ-ਸਤਿਗੁਰੂ ਨਾਲ ਮਿਲ ਕੇ (ਸਤਿਗੁਰੂ ਦੇ ਚਰਨਾਂ ਵਿਚ ਜੁੜ ਕੇ) ਉੱਚੀ ਆਤਮ ਅਵਸਥਾ ਵਿਚ ਟਿਕ ਜਾਂਦਾ ਹੈ, ਪਰ (ਸਤਿਗੁਰੂ ਤੋਂ ਵਿਛੜ ਕੇ) ਦਸੀਂ ਦਿਸੀਂ ਭਟਕਦੇ ਮਨ ਨੂੰ ਪੰਜੇ ਵੈਰੀ ਕਾਮ ਕ੍ਰੋਧ ਆਦਿਕ (ਆਤਮਕ ਜੀਵਨ ਵਲੋਂ) ਮਾਰ-ਮੁਕਾਂਦੇ ਹਨ।੫੯੨।

**ਜੈਸੇ ਤਾਤ ਮਾਤ ਗ੍ਰਿਹਿ ਜਨਮਤ ਸੁਤ ਘਨੇ, ਸਕਲ ਨ ਹੋਤ ਸਮਸਰ ਗੁਨ ਗਥ ਜੀ ॥**
**ਚਟੀਆ ਅਨੇਕ ਜੈਸੇ ਆਵੈਂ ਚਟਸਾਲ ਬਿਖੈ, ਪੜਤ ਨ ਏਕਸੇ ਸਰਬ ਹਰ ਕਥ ਜੀ ॥**
**ਜੈਸੇ ਨਦੀ ਨਾਵ ਮਿਲਿ ਬੈਠਤ ਅਨੇਕ ਪੰਥੀ, ਹੋਤ ਨ ਸਮਾਨ ਸਭੈ ਚਲਤ ਹੈਂ ਪਥ ਜੀ ॥**
**ਤੈਸੇ ਗੁਰ ਚਰਨ ਸਰਨਿ ਹੈਂ ਅਨੇਕ ਸਿਖ, ਸਤਿਗੁਰ ਕਰਨ ਕਾਰਨ ਸਮਰਥ ਜੀ ॥੫੯੩॥**

***ਪਦ ਅਰਥ :*** ਤਾਤ—ਪਿਤਾ। ਗ੍ਰਿਹਿ—ਘਰ ਵਿਚ। ਸੁਤ—ਪੁੱਤਰ। ਘਨੇ—ਬਹੁਤੇ, ਕਈ। ਸਮਸਰ—ਇਕ-ਬਰਾਬਰ। ਗੁਨ

ਗਥ—ਗੁਣਾਂ ਦੀ ਪੂੰਜੀ। ਚਟੀਆ—ਚਾਟੜੇ, ਵਿਦਿਆਰਥੀ। ਚਟਸਾਲ—ਪਾਠਸ਼ਾਲਾ। ਬਿਖੈ—ਵਿਚ। ਸਰਬ—ਸਾਰੇ। ਹਰ ਕਥ—ਹਰੇਕ ਕਥਨ, ਲੇਖ। ਨਾਵ—ਬੇੜੀ। ਪੰਥੀ—ਮੁਸਾਫ਼ਰ, ਰਾਹੀ। ਪਥ—ਰਾਹ। ਕਰਨ ਕਾਰਨ—ਕਾਰਨਾਂ ਦਾ ਕਰਨਹਾਰ। ਸਮਰਥ—ਸਰਬ-ਕਲਾ ਸ਼ਕਤੀਮਾਨ, ਸਭ ਕਾਸੇ ਜੋਗ।

***ਅਰਥ :*** ਜਿਵੇਂ ਮਾਤਾ ਪਿਤਾ ਦੇ ਘਰ ਵਿਚ ਕਈ ਪੁੱਤਰ ਜੰਮਦੇ ਹਨ, ਪਰ ਗੁਣਾਂ ਦੀ ਪੂੰਜੀ ਕਰਕੇ ਸਾਰੇ ਇਕੋ ਜਿਹੇ ਨਹੀਂ ਹੁੰਦੇ।

ਜਿਵੇਂ ਪਾਠਸ਼ਾਲਾ ਵਿਚ ਅਨੇਕਾਂ ਵਿਦਿਆਰਥੀ ਆਉਂਦੇ ਹਨ, ਪਰ ਸਾਰੇ ਹਰੇਕ ਲੇਖ ਨੂੰ ਇਕ-ਸਮਾਨ ਨਹੀਂ ਸਮਝ-ਪੜ੍ਹ ਸਕਦੇ।

ਜਿਵੇਂ ਨਦੀ ਦੀ ਬੇੜੀ ਵਿਚ ਅਨੇਕਾਂ ਮੁਸਾਫ਼ਰ ਮਿਲ ਬਹਿੰਦੇ ਹਨ, ਪਰ ਸਭਨਾਂ ਦਾ ਰਾਹ ਇਕ-ਸਮਾਨ ਨਹੀਂ ਹੁੰਦਾ, (ਹਰ ਕੋਈ ਆਪੋ ਆਪਣੇ) ਰਾਹ ਚਲਾ ਜਾਂਦਾ ਹੈ।

ਇਸੇ ਤਰ੍ਹਾਂ (ਵਖ ਵਖ ਬ੍ਰਿਤੀਆਂ ਵਾਲੇ) ਅਨੇਕਾਂ ਸਿਖ ਸਤਿਗੁਰੂ ਦੀ ਸ਼ਰਨ ਲੈਂਦੇ ਹਨ, ਪਰ (ਗੁਰ-ਦੀਖਿਆ ਨਾਮ-ਗੁਰ-ਮੰਤਰ ਦੇ ਕੇ ਸਭਨਾਂ ਨੂੰ ਇਕ-ਸਮਾਨ ਕਰ ਦੇਣ ਦੇ) ਸਮਰੱਥ ਸਤਿਗੁਰੂ ਕਾਰਨਾਂ ਦੇ ਕਰਨ ਵਾਲੇ ਹਨ।੫੮੩।

**ਜੈਸੇ ਜਨਮਤ ਕੰਨਿਆ ਦੀਜੀਐ ਦਹੇਜ ਘਨੋ, ਤਾ ਕੇ ਸੁਤ ਆਗੈ ਬਿਆਹੇ ਬਹੁ ਪੁਨਿ ਲੀਜੀਐ ॥**
**ਜੈਸੇ ਦਾਮ ਲਾਈਅਤ ਪ੍ਰਿਥਮ ਬਨਜ ਬਿਖੈ, ਪਾਛੈ ਲਾਭ ਹੇਤ ਮਨਿ ਸਕੁਚ ਨ ਕੀਜੀਐ ॥**
**ਜੈਸੇ ਗਊ ਸੇਵਾ ਕੈ ਸਹੇਤ ਪ੍ਰਤਿਪਾਲੀਅਤ, ਸਕਲ ਅਖਾਦ ਵਾ ਕੋ ਦੂਧ ਦੁਹਿ ਪੀਜੀਐ ॥**
**ਤੈਸੇ ਤਨ ਮਨ ਧਨ ਅਰਪ ਸਰਨਿ ਗੁਰ, ਦੀਖਿਆ ਦਾਨ ਲੈ ਅਮਰ ਸਦ ਸਦ ਜੀਜੀਐ ॥੫੮੪॥**

***ਪਦ ਅਰਥ :*** ਕੰਨਿਆ—ਪੁਤਰੀ। ਦਹੇਜ—ਦਾਜ। ਘਨੋ—ਬਹੁਤਾ। ਸੁਤ—ਪੁੱਤਰ। ਬਿਆਹੈ—ਵਿਆਹਿਆਂ। ਪੁਨਿ—ਫਿਰ। ਦਾਮ—ਦਮੜੇ, ਰੁਪਏ। ਪ੍ਰਿਥਮ—ਪਹਿਲਾਂ। ਹੇਤ—ਲਈ, ਵਾਸਤੇ। ਮਨਿ—ਮਨ ਵਿਚ। ਸਕੁਚ—ਸੰਕੋਚ, ਝਿਝਕ। ਸਹੇਤ—ਸ+ਹੇਤ, ਪਿਆਰ ਸਹਿਤ। ਪ੍ਰਤਿਪਾਲੀਅਤ—ਪਾਲੀਦੀ ਹੈ। ਸਕਲ ਅਖਾਦ—(ਮਨੁੱਖਾਂ ਦੇ) ਨਾ ਖਾਣ ਜੋਗ ਖਲ ਤੂੜੀ ਆਦਿ ਪਦਾਰਥ। ਵਾ ਕੋ—ਉਸ ਨੂੰ। ਦੁਹਿ—ਚੋ ਕੇ। ਦੀਖਿਆ—ਨਾਮ-ਗੁਰ-ਮੰਤਰ। ਅਰਪ—ਅਰਪਣਾ, ਸਉਂਪਣਾ, ਹਵਾਲੇ ਕਰਨਾ। ਅਮਰ—ਮੁਕਤ ਪਦ।

***ਅਰਥ :*** ਜਿਵੇਂ ਪੁਤਰੀ ਜੰਮਦੀ ਹੈ ਤਾਂ (ਵਿਆਹ ਸਮੇਂ ਉਸ ਨੂੰ) ਕਾਫ਼ੀ ਦਾਜ ਦਈਦਾ ਹੈ, ਫਿਰ ਜਦ ਉਸ ਦੇ ਪੁੱਤਰ ਵਿਆਹੀਦੇ ਹਨ ਤਾਂ ਫਿਰ (ਉਨ੍ਹਾਂ ਦੇ ਸਹੁਰੇ ਘਰਾਂ ਤੋਂ) ਬਹੁਤ ਦਾਜ ਲਈਦਾ ਹੈ।

ਜਿਵੇਂ ਵਣਜ-ਵਪਾਰ ਵਿਚ ਪਹਿਲੋਂ (ਆਪਣੇ ਕੋਲੋਂ) ਰੁਪਏ ਖ਼ਰਚ ਕਰੀਦੇ ਹਨ, ਫਿਰ ਲਾਭ ਲੈਣ ਲਈ ਮਨ ਵਿਚ ਝਿਝਕ ਨਹੀਂ ਕਰੀਦੀ।

ਜਿਵੇਂ ਗਊ ਨੂੰ ਪਿਆਰ-ਉਤਸ਼ਾਹ ਨਾਲ ਸੇਵਾ ਕਰ ਕੇ ਪਾਲੀਦਾ ਹੈ ਅਤੇ ਉਸ ਨੂੰ (ਮਨੁੱਖ ਦੇ) ਨਾ ਖਾਣ ਜੋਗ ਸਾਰੇ ਪਦਾਰਥ (ਖਲ ਤੂੜੀ ਆਦਿ ਖੁਆਈਦੇ ਹਨ, ਉਨ੍ਹਾਂ ਬਦਲੇ) ਉਸ ਦਾ ਦੁੱਧ ਚੋ ਕੇ ਪੀਵੀਦਾ ਹੈ।

ਇਸੇ ਤਰ੍ਹਾਂ ਸਤਿਗੁਰੂ ਦੀ ਸ਼ਰਨੀ ਪਿਆਂ (ਪਹਿਲਾਂ ਆਪਾ ਭਾਵ ਗੁਆਉਣ ਲਈ) ਤਨ ਮਨ ਧਨ ਸਭ ਕੁਝ ਗੁਰੂ ਨੂੰ ਸਉਂਪ ਦੇਈਦਾ ਹੈ ਤਾਂ ਸਤਿਗੁਰੂ ਤੋਂ ਨਾਮ-ਗੁਰ-ਮੰਤਰ ਦਾ ਦਾਨ ਲੈ ਕੇ ਮੁਕਤ ਪਦ ਪ੍ਰਾਪਤ ਕਰੀਦਾ ਹੈ ਅਤੇ ਸਦੀਵਕਾਲ ਲਈ ਜੀ ਉਠੀਦਾ ਹੈ (ਭਾਵ, ਜਨਮ ਮਰਨ ਰਹਿਤ ਹੋ ਜਾਈਦਾ ਹੈ)।੫੮੪।

**ਜੈਸੇ ਲਾਖ ਕੋਰਿ ਲਿਖਤ ਨ ਕਨ ਭਾਰ ਲਾਗੈ, ਜਾਨਤ ਸੁ ਸ੍ਰਮ ਹੋਇ ਜਾਂ ਕੈ ਗਨ ਰਾਖੀਐ ॥**
**ਅੰਮ੍ਰਿਤ ਅੰਮ੍ਰਿਤ ਕਹੈ ਪਾਈਐ ਨ ਅਮਰ ਪਦ, ਜਉ ਲਉ ਜਿਹਵਾ ਕੈ ਸੁਰਸ ਅੰਮ੍ਰਿਤ ਨ ਚਾਖੀਐ ॥**
**ਬੰਦੀ-ਜਨ ਕੀ ਅਸੀਸ ਭੂਪਤਿ ਨ ਹੋਇ ਕੋਊ, ਸਿੰਘਾਸਨ ਬੈਠੇ ਜਉ ਲਉ ਚਕ੍ਰਵੈ ਨ ਭਾਖੀਐ ॥**
**ਤੈਸੇ ਲਿਖੇ ਸੁਨੇ ਕਹੇ ਪਾਈਐ ਨਾ ਗੁਰਮਤਿ, ਜਉ ਲਉ ਗੁਰ ਸਬਦ ਕੀ ਸੁ ਜੁਗਤਿ ਨ ਲਾਖੀਐ ॥੫੮੫॥**

***ਪਦ ਅਰਥ :*** ਲਾਖ ਕੋਰਿ ਲਿਖਤ—ਲੱਖਾਂ ਕਰੋੜਾਂ (ਰੁਪਿਆਂ ਦੀ) ਲਿਖਤ। ਕਨ—ਕਿਣਕਾ। ਸ੍ਰਮ—ਖੇਦ, ਖੇਚਲ। ਜਾਂ ਕੈ—ਜਿਸ ਪਾਸ। ਗਨ—ਗਿਣ ਕੇ। ਜਉ ਲਉ—ਜਦ ਤਕ। ਸੁਰਸ—ਸ੍ਰੇਸ਼ਟ ਰਸ। ਬੰਦੀ ਜਨ—ਭੱਟ-ਚਾਰਣ, ਰਾਜ ਦਰਬਾਰ ਵਿਚ ਜਸ ਗਾਉਣ ਵਾਲਾ ਕਵੀ। ਭੂਪਤਿ—ਰਾਜਾ। ਸਿੰਘਾਸਨ—ਰਾਜ-ਗੱਦੀ। ਚਕ੍ਰਵੈ—ਚਕ੍ਰਵਰਤੀ ਰਾਜਾ। ਭਾਖੀਐ—ਆਖਿਆ

ਜਾਂਦਾ। ਗੁਰਮਤਿ—ਗੁਰ-ਦੀਖਿਆ, ਨਾਮ-ਗੁਰ-ਮੰਤਰ। ਲਾਖੀਐ—ਲਖੀ (ਜਾਣੀ) ਜਾਏ।

***ਅਰਥ :*** ਜਿਵੇਂ (ਕਾਗਜ਼ ਉਪਰ) ਲੱਖਾਂ ਕਰੋੜਾਂ ਦੀ ਰਕਮ ਦੀ ਲਿਖਤ ਦਾ ਕਿਣਕਾ ਜਿੰਨਾ ਭਾਰ ਨਹੀਂ ਲਗਦਾ, ਪਰ ਜੇ ਉਹ ਰਕਮ ਗਿਣ ਕੇ (ਕਿਸੇ ਦੇ ਸਿਰ 'ਤੇ) ਰਖ ਦੇਈਏ ਤਾਂ (ਉਸ ਭਾਰ ਦੀ) ਖੇਚਲ ਨੂੰ ਉਹੋ ਜਾਣਦਾ ਹੈ।

(ਜਿਵੇਂ ਮੂੰਹ-ਜ਼ਬਾਨੀ) 'ਅੰਮ੍ਰਿਤ ਅੰਮ੍ਰਿਤ' ਕਹਿਣ ਨਾਲ ਅਮਰ ਪਦ ਨਹੀਂ ਪਾ ਸਕੀਦਾ, ਜਦ ਤਕ ਕਿ ਰਸਨਾ ਨਾਲ ਅੰਮ੍ਰਿਤ ਦੇ ਉਸ ਸ੍ਰੇਸ਼ਟ ਰਸ ਨੂੰ ਨਾ ਚਖੀਏ।

ਜਿਵੇਂ ਕਿਸੇ (ਉਸਤਤਿ ਕਰਨ ਵਾਲੇ) ਭੱਟ-ਜਨ ਦੀ ਅਸੀਸ ਨਾਲ ਕੋਈ ਰਾਜਾ ਨਹੀਂ ਬਣ ਜਾਂਦਾ, ਜਦ ਤਕ ਕਿ ਰਾਜ-ਗੱਦੀ 'ਤੇ ਬਹਿ ਕੇ ਉਹ ਚਕ੍ਰਵਰਤੀ ਰਾਜਾ ਨਹੀਂ ਕਹਾਉਂਦਾ।

ਇਸੇ ਤਰ੍ਹਾਂ ਨਿਰਾ ਲਿਖਣ, ਸੁਣਨ ਅਤੇ ਕਹਿਣ ਮਾਤਰ ਨਾਲ ਸਤਿਗੁਰੂ ਦੀ ਮਤਿ ਨਹੀਂ ਪ੍ਰਾਪਤ ਹੋ ਸਕਦੀ, ਜਦ ਤਕ ਕਿ ਸਤਿਗੁਰੂ ਤੋਂ ਗੁਰ-ਸ਼ਬਦ (ਨਾਮ-ਗੁਰ-ਮੰਤਰ) ਦੀ ਸ੍ਰੇਸ਼ਟ ਜੁਗਤੀ, (ਪੂਰਨ ਸ਼ਰਧਾ ਸਹਿਤ) ਨਾ ਜਾਣੀ ਜਾਏ।੫੮੫।

**ਜੈਸੇ ਤਉ ਚੰਪਕ ਬੇਲ ਬਿਬਿਧਿ ਬਿਥਾਰ ਚਾਰੁ, ਬਾਸਨਾ ਪ੍ਰਗਟ ਹੋਤ ਫੂਲ ਹੀ ਮੈ ਜਾਇ ਕੈ॥**
**ਜੈਸੇ ਦ੍ਰੁਮ ਦੀਰਘ ਸ੍ਵਰੂਪ ਦੇਖੀਐ ਪ੍ਰਸਿਧ, ਸ੍ਵਾਦ ਰਸ ਹੋਤ ਫਲ ਹੀ ਮੈ ਪੁਨਿ ਆਇ ਕੈ॥**
**ਜੈਸੇ ਗੁਰ ਗਿਆਨ ਰਾਗ ਨਾਦ ਹਿਰਦੈ ਬਸਤ, ਕਰਤ ਪ੍ਰਕਾਸ ਤਾਸ ਰਸਨਾ ਰਸਾਇ ਕੈ॥**
**ਤੈਸੇ ਘਟ ਘਟ ਬਿਖੈ ਪੂਰਨ ਬ੍ਰਹਮ ਰੂਪ, ਜਾਨੀਐ ਪ੍ਰਤਛ ਮਹਾਂ ਪੁਰਖ ਮਨਾਇ ਕੈ॥੫੮੬॥**

***ਪਦ ਅਰਥ :*** ਚੰਪਕ ਬੇਲ—ਚੰਬੇ ਦੇ ਫੁੱਲਾਂ ਦੀ ਵੇਲ। ਬਿਬਿਧਿ—ਕਈ ਤਰ੍ਹਾਂ ਨਾਲ। ਬਿਥਾਰ—ਵਿਸਥਾਰ। ਚਾਰੁ—ਸੁੰਦਰ, ਮਨੋਹਰ। ਬਾਸਨਾ—ਵਾਸ਼ਨਾ, ਸੁਗੰਧੀ। ਦ੍ਰੁਮ—ਬ੍ਰਿਛ। ਦੀਰਘ—ਲੰਮਾ ਚੌੜਾ, ਵਡਾ। ਪ੍ਰਸਿਧ—ਪ੍ਰਗਟ। ਪੁਨਿ—ਫਿਰ, ਅਤੇ, ਪ੍ਰੰਤੂ। ਗੁਰ ਗਿਆਨ—ਨਾਮ-ਗੁਰ-ਮੰਤਰ। ਰਾਗ ਨਾਦ—ਨਾਮ ਦਾ ਅਲਾਪ ਤੇ ਧੁਨੀ। ਤਾਸ—ਉਸ (ਨਾਮ-ਗੁਰ-ਮੰਤਰ) ਦਾ। ਰਸਾਇ ਕੈ—ਰਸ-ਗੀਧੀ ਹੋ ਕੇ। ਘਟ ਘਟ ਬਿਖੈ—ਹਰੇਕ ਸਰੀਰ ਵਿਚ। ਪੂਰਨ ਰੂਪ—ਪੂਰਨ ਤੌਰ 'ਤੇ। ਪ੍ਰਤਛ—ਪਰਤੱਖ। ਮਹਾਂ ਪੁਰਖ—ਸਤਿਗੁਰੂ। ਮਨਾਇ ਕੈ—ਮੰਨਾ ਕੇ, ਸ਼ਰਨ ਲੈ ਕੇ।

***ਅਰਥ :*** ਜਿਵੇਂ ਕਿ ਚੰਬੇ ਦੀ ਵੇਲ ਦਾ ਕਈ ਪਾਸਿਆਂ ਤੋਂ ਬੜਾ ਸੁੰਦਰ ਵਿਸਥਾਰ ਹੁੰਦਾ ਹੈ, ਪਰ ਉਸ ਦੀ ਸੁਗੰਧੀ ਫੁੱਲਾਂ ਵਿਚ ਹੀ ਪ੍ਰਵੇਸ਼ ਹੋ ਕੇ ਪ੍ਰਗਟ ਹੁੰਦੀ ਹੈ।

ਜਿਵੇਂ ਪ੍ਰਗਟ ਤੌਰ 'ਤੇ ਕੋਈ ਬ੍ਰਿਛ ਬੜੇ ਲੰਮੇ ਚੌੜੇ ਵਿਸਥਾਰ ਵਾਲਾ ਵੇਖੀਦਾ ਹੈ, ਪਰ ਉਸ ਦਾ (ਕੌੜਾ ਜਾਂ ਮਿੱਠਾ) ਸਵਾਦ ਤੇ ਰਸ ਉਸ ਦੇ ਫਲਾਂ ਵਿਚ ਆ ਕੇ ਜ਼ਾਹਰ ਹੁੰਦਾ ਹੈ।

ਜਿਵੇਂ ਸਤਿਗੁਰੂ ਦਾ ਗਿਆਨ (ਨਾਮ-ਗੁਰ-ਮੰਤਰ), ਉਸ ਦਾ ਅਲਾਪ ਤੇ ਧੁਨੀ ਹਿਰਦੇ ਵਿਚ ਵਸਦੀ ਹੈ, ਪਰ ਉਸ ਨਾਮ-ਗੁਰ-ਮੰਤਰ ਦਾ ਪ੍ਰਕਾਸ਼ ਨਾਮ-ਅੰਮ੍ਰਿਤ ਦੇ ਰਸ ਨਾਲ ਰਸ-ਗੀਧੀ ਹੋਈ ਰਸਨਾ ਉਪਰ ਹੁੰਦਾ ਹੈ।

ਇਸੇ ਤਰ੍ਹਾਂ ਪਾਰਬ੍ਰਹਮ ਵਾਹਿਗੁਰੂ ਹਰੇਕ ਹਿਰਦੇ ਵਿਚ ਪੂਰਨ ਤੌਰ 'ਤੇ ਪੂਰ ਰਿਹਾ ਹੈ, ਪਰ ਉਸ ਨੂੰ ਪਰਤੱਖ ਤੌਰ 'ਤੇ ਸਤਿਗੁਰੂ-ਮਹਾਂ ਪੁਰਖ ਨੂੰ ਮਨਾਉਣ (ਸ਼ਰਨ ਲੈਣ) ਨਾਲ ਜਾਣਿਆ ਜਾਂਦਾ ਹੈ।੫੮੬।

**ਜੈਸੇ ਬ੍ਰਿਥਾਵੰਤ ਜੰਤ ਪੂਛੈ ਬੈਦ ਬੈਦ ਪ੍ਰਤਿ, ਜਉ ਲਉ ਨ ਮਿਟਤ ਰੋਗ ਤਉ ਲਉ ਬਿਲਲਾਤ ਹੈ॥**
**ਜੈਸੇ ਭੀਖ ਮਾਂਗਤ ਭਿਖਾਰੀ ਘਰਿ ਘਰਿ ਡੋਲੈ, ਤਉ ਲਉ ਨਹੀਂ ਆਵੈ ਚੈਨ ਜਉ ਲਉ ਨ ਅਘਾਤ ਹੈ॥**
**ਜੈਸੇ ਬਿਰਹਨੀ ਸੌਨ ਸਗਨ ਲਗਨ ਸੋਧੈ, ਜਉ ਲਉ ਨ ਭਤਾਰ ਭੇਟੈ ਤਉ ਲਉ ਅਕੁਲਾਤ ਹੈ॥**
**ਤੈਸੇ ਖੋਜੀ ਖੋਜੈ ਅਲਿ ਕਮਲ ਕਮਲ ਗਤਿ, ਜਉ ਲਉ ਨ ਪਰਮ ਪਦ ਸੰਪੁਟ ਸਮਾਤ ਹੈ॥੫੮੭॥**

***ਪਦ ਅਰਥ :*** ਬ੍ਰਿਥਾਵੰਤ ਜੰਤ—ਰੋਗ-ਗ੍ਰਸਿਆ, ਰੋਗੀ ਜੀਵ। ਪ੍ਰਤਿ—ਪਾਸੋਂ। ਜਉ ਲਉ—ਜਦ ਤਕ। ਤਉ ਲਉ—ਤਦ ਤਕ। ਬਿਲਲਾਤ—ਰੋਂਦਾ ਕੁਰਲਾਂਦਾ। ਭੀਖ ਮਾਂਗਤ—ਭਿਖਿਆ ਮੰਗਦਾ। ਚੈਨ—ਸ਼ਾਂਤੀ। ਅਘਾਤ—ਰਜਦਾ। ਬਿਰਹਨੀ—ਪਤੀ ਤੋਂ ਵਿਛੜੀ ਇਸਤ੍ਰੀ। ਸੌਨ—ਸ਼ਗਨ, ਔਂਸੀਆਂ। ਭਤਾਰ—ਪਤੀ। ਅਕੁਲਾਤ ਹੈ—ਪਛਤਾਂਦੀ, ਵਿਆਕੁਲ ਹੁੰਦੀ ਹੈ। ਖੋਜੀ—ਪ੍ਰਭੂ-ਚਰਨਾਂ ਦਾ ਅਭਿਲਾਖੀ। ਅਲਿ—ਭੌਰਾ। ਗਤਿ—ਵਾਂਗ। ਪਰਮ ਪਦ—ਉੱਚ ਆਤਮ ਅਵਸਥਾ। ਸੰਪੁਟ—ਡੱਬਾ।

***ਅਰਥ :*** ਜਿਵੇਂ ਰੋਗੀ ਜੀਵ (ਆਪਣੀ ਪੀੜਾ ਸੁਣਾ ਕੇ) ਕਈ ਵੈਦਾਂ-ਹਕੀਮਾਂ ਨੂੰ (ਯੋਗ ਇਲਾਜ ਲਈ) ਪੁਛਦਾ ਫਿਰਦਾ ਹੈ, ਪਰ ਜਦ ਤਕ ਉਸ ਦਾ ਰੋਗ ਦੂਰ ਨਹੀਂ ਹੁੰਦਾ, ਓਦੋਂ ਤਕ ਉਹ (ਦੁਖ ਦੇ ਕਾਰਨ) ਰੋਂਦਾ ਕੁਰਲਾਂਦਾ ਰਹਿੰਦਾ ਹੈ।

ਜਿਵੇਂ ਮੰਗਤਾ ਭਿਖਿਆ ਮੰਗਦਾ ਹੋਇਆ ਦਰ ਦਰ 'ਤੇ ਡੋਲਦਾ ਹੈ, ਅਤੇ ਓਦੋਂ ਤਕ ਉਸ ਨੂੰ ਸ਼ਾਂਤੀ ਨਹੀਂ ਆਉਂਦੀ ਜਦ ਤਕ ਉਹ ਰਜ ਨਹੀਂ ਜਾਂਦਾ।

ਜਿਵੇਂ ਪਤੀ ਤੋਂ ਵਿਛੜੀ ਵਿਜੋਗਣ ਇਸਤ੍ਰੀ ਔਂਸੀਆਂ ਪਾਉਂਦੀ, ਸ਼ਗਨ ਮਨਾਂਦੀ ਤੇ ਲਗਨ ਕਢਾਂਦੀ ਫਿਰਦੀ ਹੈ, ਅਤੇ ਜਦ ਤਕ ਉਸ ਨੂੰ ਪਿਆਰਾ ਪਤੀ ਮਿਲਦਾ ਨਹੀਂ ਓਦੋਂ ਤਕ ਉਹ ਵਿਆਕੁਲ ਹੋਈ ਰਹਿੰਦੀ ਹੈ।

ਇਸੇ ਤਰ੍ਹਾਂ ਭੌਰੇ ਦੇ ਕਮਲ ਫੁਲਾਂ ਦੀ ਖੋਜ ਵਿਚ ਉਡਦੇ ਫਿਰਨ ਵਾਂਗ ਅਤੇ ਫੁਲਾਂ ਦਾ ਰਸ ਲੈਂਦਿਆਂ (ਰਸ ਰੂਪੀ ਡੱਬੇ ਵਿਚ ਬੰਦ ਹੋਣ) ਵਾਂਗ, ਪ੍ਰਭੂ-ਪ੍ਰੀਤਮ (ਦੇ ਮਿਲਾਪ ਦਾ) ਅਭਿਲਾਖੀ ਜਗਿਆਸੂ-ਭੌਰਾ, (ਨਾਮ-ਅੰਮ੍ਰਿਤ-ਰਸ ਦੀ ਤਲਾਸ਼ ਵਿਚ ਉਨਾ ਚਿਰ) ਖੋਜਦਾ ਫਿਰਦਾ ਹੈ, ਜਦ ਤਕ ਉਹ (ਸਤਿਗੁਰੂ ਤੋਂ ਨਾਮ-ਅੰਮ੍ਰਿਤ ਪ੍ਰਾਪਤ ਕਰ ਕੇ) ਪਰਮ ਉੱਚੀ ਅਵਸਥਾ ਵਿਚ ਲੀਨ ਨਹੀਂ ਹੋ ਜਾਂਦਾ।੫੮੭।

**ਪੇਖਤ ਪੇਖਤ ਜੈਸੇ ਰਤਨ ਪਾਰੁਖੁ ਹੋਤ, ਸੁਨਤ ਸੁਨਤ ਜੈਸੇ ਪੰਡਿਤ ਪ੍ਰਬੀਨ ਹੈ॥**
**ਸੂੰਘਤ ਸੂੰਘਤ ਸੌਧਾ ਜੈਸੇ ਤਉ ਸੁਬਾਸੀ ਹੋਤ, ਗਾਵਤ ਗਾਵਤ ਜੈਸੇ ਗਾਇਨ ਗੁਨੀਨ ਹੈ॥**
**ਲਿਖਤ ਲਿਖਤ ਲੇਖ ਜੈਸੇ ਤਉ ਲੇਖਕ ਹੋਤ, ਚਾਖਤ ਚਾਖਤ ਜੈਸੇ ਭੋਗੀ ਰਸ ਭੀਨ ਹੈ॥**
**ਚਲਤ ਚਲਤ ਜੈਸੇ ਪਹੁੰਚੈ ਠਿਕਾਨੈ ਜਾਇ, ਖੋਜਤ ਖੋਜਤ ਗੁਰ ਸਬਦੁ ਲਿਵ ਲੀਨ ਹੈ॥੫੮੮॥**

***ਪਦ ਅਰਥ :*** ਪੇਖਤ—ਵੇਖਦਿਆਂ। ਪਾਰੁਖੁ—ਪਾਰਖੂ। ਪੰਡਿਤ—ਵਿਦਵਾਨ, ਗਿਆਨੀ। ਪ੍ਰਬੀਨ—ਚਤੁਰ, ਨਿਪੁੰਨ। ਸੌਧਾ—ਅਤਰ ਆਦਿਕ ਸੁਗੰਧਤ ਪਦਾਰਥ। ਸੁਬਾਸੀ—ਸੁਗੰਧੀ ਫੈਲਾਉਣ ਵਾਲਾ, ਅਤਾਰ, ਗਾਂਧੀ। ਗਾਇਨ ਗੁਨੀਨ—ਗਾਇਨ ਵਿਦਿਆ ਵਿਚ ਪ੍ਰਬੀਨ। ਭੋਗੀ—ਪਦਾਰਥਾਂ ਨੂੰ ਭੋਗਣ (ਚਖਣ) ਵਾਲਾ, ਚਾਖਾ। ਰਸ ਭੀਨ—ਰਸਾਂ ਵਿਚ ਭਿਜਾ ਹੋਇਆ (ਸੋਝੀਵਾਨ)। ਲਿਵ ਲੀਨ—ਇਕਾਗਰ ਅਵਸਥਾ ਵਿਚ ਜੁੜਨਾ।

***ਅਰਥ :*** ਜਿਵੇਂ ਰਤਨਾਂ ਨੂੰ ਵੇਖਦਿਆਂ ਵੇਖਦਿਆਂ ਰਤਨਾਂ ਦਾ ਪਾਰਖੂ ਹੋਈਦਾ ਹੈ ਅਤੇ (ਗਿਆਨ ਦੀਆਂ ਗੱਲਾਂ) ਸੁਣ ਸੁਣ ਕੇ ਵਿਦਵਾਨ-ਪੰਡਿਤ ਤੇ ਚਤੁਰ-ਸਿਆਣਾ ਹੋ ਜਾਈਦਾ ਹੈ।

ਜਿਵੇਂ ਕਿ ਅਤਰ ਆਦਿਕ (ਸੁਗੰਧੀਆਂ ਨੂੰ) ਸੁੰਘਦਿਆਂ ਸੁੰਘਦਿਆਂ, ਸੁਗੰਧੀਆਂ ਮਹਿਕਾਉਣ ਵਾਲਾ ਅਤਾਰ ਬਣ ਜਾਈਦਾ ਹੈ ਅਤੇ ਰਾਗ ਅਲਾਪਦਿਆਂ ਅਲਾਪਦਿਆਂ ਗਾਇਨ-ਵਿਦਿਆ ਵਿਚ ਪ੍ਰਬੀਨ ਹੋ ਜਾਈਦਾ ਹੈ।

ਜਿਵੇਂ ਕਿ ਲੇਖ ਲਿਖਦਿਆਂ ਲਿਖਦਿਆਂ ਲਿਖਾਰੀ ਬਣ ਜਾਈਦਾ ਹੈ ਅਤੇ ਜਿਵੇਂ (ਕਈ ਤਰ੍ਹਾਂ ਦੇ ਰਸਾਂ ਕਸਾਂ ਨੂੰ) ਚਖਦਿਆਂ ਚਖਦਿਆਂ ਰਸਾਂ ਦਾ ਜਾਣੂ ਸੋਝੀਵਾਨ ਚਾਖਾ ਹੋ ਜਾਂਦਾ ਹੈ।

ਜਿਵੇਂ (ਵਾਟ) ਚਲਦਿਆਂ ਚਲਦਿਆਂ ਕਿਸੇ ਠਿਕਾਣੇ 'ਤੇ ਜਾ ਪਹੁੰਚੀਦਾ ਹੈ (ਇਸੇ ਤਰ੍ਹਾਂ ਪ੍ਰਮਾਰਥ ਦਾ ਢੂੰਡਾਊ ਪ੍ਰਾਣੀ) ਖੋਜ ਕਰਦਿਆਂ ਕਰਦਿਆਂ (ਸਤਿਗੁਰ ਦੀ ਸ਼ਰਨ ਪੈ ਕੇ, ਗੁਰ-ਦੀਖਿਆ ਦੁਆਰਾ) ਗੁਰ-ਸ਼ਬਦ (ਨਾਮ-ਸਿਮਰਨ ਨੂੰ ਜਪਦਾ ਜਪਦਾ ਆਪਣੇ ਨਿਜ ਸਰੂਪ ਵਿਚ ਪੁਜ ਕੇ ਪ੍ਰਭੂ-ਚਰਨਾਂ) ਵਿਚ ਲਿਵ ਜੋੜ ਲੈਂਦਾ ਹੈ।੫੮੮।

**ਜੈਸੇ ਅਲਿ ਕਮਲ ਕਮਲ ਬਾਸ ਲੇਤ ਫਿਰੈ, ਕਾਹੂੰ ਏਕ ਪਦਮ ਕੈ ਸੰਪਟ ਸਮਾਤ ਹੈ॥**
**ਜੈਸੇ ਪੰਛੀ ਬਿਰਖ ਬਿਰਖ ਫਲ ਖਾਤ ਫਿਰੈ, ਬਰਹਨੇ ਬਿਰਖ ਬੈਠੇ ਰਜਨੀ ਬਿਹਾਤ ਹੈ॥**
**ਜੈਸੇ ਤਉ ਬਿਆਪਾਰੀ ਹਾਟਿ ਹਾਟਿ ਕੈ ਦੇਖਤ ਫਿਰੈ, ਬਿਰਲੇ ਕੀ ਹਾਟਿ ਬੈਠਿ ਬਨਜ ਲੈ ਜਾਤ ਹੈ॥**
**ਤੈਸੇ ਹੀ ਸਬਦ ਗੁਰ ਰਤਨ ਖੋਜਤ ਖੋਜੀ, ਕੋਟਿ ਮਧੇ ਕਾਹੂ ਸੰਗਿ ਰੰਗਿ ਲਪਟਾਤ ਹੈ॥੫੮੯॥**

***ਪਦ ਅਰਥ :*** ਅਲਿ—ਭੌਰਾ। ਕਮਲ ਬਾਸ—ਕਮਲ ਫੁੱਲ ਦੀ ਵਾਸ਼ਨਾ, ਸੁਗੰਧੀ। ਪਦਮ—ਕਮਲ। ਸੰਪਟ—ਡੱਬਾ। ਬਰਹਨੇ—(ਫ਼ਾ:) ਸ਼ਾਖ਼। ਰਜਨੀ—ਰਾਤ। ਬਿਹਾਤ ਹੈ—ਬਿਤਾਉਂਦਾ ਹੈ। ਬਿਆਪਾਰੀ—ਵਪਾਰੀ। ਹਾਟਿ ਹਾਟਿ ਕੈ—ਹੱਟੀ ਹੱਟੀ 'ਤੇ। ਬਨਜ ਹੈ—ਵਪਾਰ ਵਣਜਦਾ ਹੈ। ਕੋਟਿ ਮਧੇ—ਕਰੋੜਾਂ ਵਿਚ।

***ਅਰਥ :*** ਜਿਵੇਂ ਭੌਰਾ ਕਮਲ ਕਮਲ ਦੀ ਵਾਸ਼ਨਾ ਲੈਂਦਾ ਫਿਰਦਾ ਹੈ, ਪਰ ਕਿਸੇ ਇਕ ਕਮਲ ਫੁੱਲ (ਦਾ ਰਸ ਲੈਂਦਾ, ਸੂਰਜ ਡੁਬਣ 'ਤੇ ਉਸ ਦੀਆਂ ਪੰਖੜੀਆਂ ਰੂਪੀ) ਡੱਬੇ ਵਿਚ ਸਮਾਅ ਜਾਂਦਾ ਹੈ।

ਜਿਵੇਂ ਪੰਛੀ ਬ੍ਰਿਛਾਂ ਬ੍ਰਿਛਾਂ ਦੇ ਫਲ ਖਾਂਦਾ ਫਿਰਦਾ ਹੈ, ਪਰ ਬ੍ਰਿਛ ਦੇ (ਕਿਸੇ ਇਕ) ਟਹਿਣ ਤੇ ਰਾਤ ਬਿਤਾਅ ਲੈਂਦਾ ਹੈ।

ਜਿਵੇਂ ਕਿ ਵਪਾਰੀ ਹੱਟੀ ਹੱਟੀ 'ਤੇ (ਸੌਦਾ) ਵੇਖਦਾ ਫਿਰਦਾ ਹੈ, ਪਰ ਕਿਸੇ ਇਕ ਦੀ ਹੱਟੀ 'ਤੇ ਬਹਿ ਕੇ ਸੌਦਾ ਖ਼੍ਰੀਦ ਲੈ ਜਾਂਦਾ ਹੈ।

ਇਸੇ ਤਰ੍ਹਾਂ ਹੀ ਗੁਰ-ਸ਼ਬਦ ਰੂਪੀ ਰਤਨ ਦਾ ਢੂੰਡਾਊ (ਰਤਨਾਂ ਦੀ ਖਾਣ ਸੱਚੇ ਸਤਿਗੁਰੂ ਨੂੰ) ਖੋਜ ਲੈਂਦਾ ਹੈ। ਕਰੋੜਾਂ (ਭੇਖੀ ਗੁਰੂਆਂ) ਵਿਚ ਕੋਈ ਵਿਰਲਾ ਇਕ (ਅਜਿਹਾ ਸੰਤ) ਹੁੰਦਾ ਹੈ, ਜਿਸ (ਦੇ ਚਰਨਾਂ) ਨਾਲ ਲਿਪਟ ਕੇ ਪ੍ਰਮਾਰਥ ਦਾ ਖੋਜੀ-ਪ੍ਰਾਣੀ ਰੰਗ-ਰਸ ਲੀਨ ਹੁੰਦਾ ਹੈ। (ਭਾਵ, ਸੱਚੇ ਸਤਿਗੁਰੂ ਨੂੰ ਖੋਜ, ਉਸ ਤੋਂ ਨਾਮ-ਗੁਰ-ਮੰਤਰ ਪ੍ਰਾਪਤ ਕਰ ਕੇ, ਨਾਮ-ਅੰਮ੍ਰਿਤ ਦੇ ਰੰਗ ਵਿਚ ਰਤਾ ਜਾਂਦਾ ਹੈ)।੫੮੯।

**ਜੈਸੇ ਦੀਪ ਦੀਪਤ ਪਤੰਗ ਲੋਟ ਪੋਟ ਹੋਤ, ਕਬਹੂੰ ਕੈ ਜ੍ਵਾਰਾ ਮੈ ਪਰਤ ਜਰਿ ਜਾਇ ਹੈ॥**
**ਜੈਸੇ ਖਗ ਦਿਨ ਪ੍ਰਤਿ ਚੋਗ ਚੁਗਿ ਆਵੈ ਉਡਿ, ਕਾਹੂ ਦਿਨ ਫਾਸੀ ਫਾਸੈ ਬਹੁਰਿ ਨ ਆਇ ਹੈ॥**
**ਜੈਸੇ ਅਲਿ ਕਮਲ ਕਮਲ ਪ੍ਰਤਿ ਖੋਜੈ ਨਿਤ, ਕਬਹੂੰ ਕਮਲ ਦਲ ਸੰਪਟ ਸਮਾਇ ਹੈ॥**
**ਤੈਸੇ ਗੁਰਬਾਨੀ ਅਵਗਾਹਨ ਕਰਤ ਚਿਤ, ਕਬਹੂ ਮਗਨ ਹ੍ਵੈ ਸਬਦਿ ਉਰਝਾਇ ਹੈ॥੫੯੦॥**

***ਪਦ ਅਰਥ :*** ਦੀਪ ਦੀਪਤ—ਜਗਦਾ ਦੀਵਾ। ਲੋਟ ਪੋਟ—ਲੱਟੂ, ਮਸਤ। ਕਬਹੂੰ ਕੈ—ਕਦੇ ਨੂੰ, ਕਿਸੇ (ਦਿਨ) ਨੂੰ। ਜ੍ਵਾਰਾ—ਜਾਰਨ ਵਾਲੀ ਲਾਟ (ਜਾਰਿ—ਸਾੜ, ਸਾੜਨਾ ਕਰ)। ਮੈ—ਵਿਚ। ਜਰਿ ਜਾਇ ਹੈ—ਸੜ ਜਾਂਦਾ ਹੈ। ਖਗ—ਪੰਛੀ। ਦਿਨ ਪ੍ਰਤਿ—ਪ੍ਰਤਿ ਦਿਨ, ਹਰ ਰੋਜ਼, ਨਿਤ। ਬਹੁਰਿ—ਫਿਰ। ਅਲਿ—ਭੌਰਾ। ਕਮਲ ਦਲ—ਕਮਲ ਦੀ ਪੰਖੜੀ। ਸੰਪਟ—ਡੱਬਾ। ਅਵਗਾਹਨ—ਚੁਭੀ ਲਾਉਣੀ, ਖੋਜਣਾ, ਵੀਚਾਰਨਾ। ਮਗਨ—ਖੀਵੇ ਹੋਣਾ, ਡੁਬਣਾ, ਮਸਤ ਹੋਣਾ। ਉਰਝਾਇ ਹੈ—ਉਲਝਦਾ ਹੈ, ਰਸ-ਲੀਨ ਹੁੰਦਾ ਹੈ।

***ਅਰਥ :*** ਜਿਵੇਂ ਜਗਦੇ ਦੀਵੇ 'ਤੇ ਪਤੰਗਾ ਲੱਟੂ ਹੋ ਜਾਂਦਾ ਹੈ (ਲਾਟ ਦੁਆਲੇ ਘੁਮਾਟਣੀਆਂ ਲੈਂਦਾ ਫਿਰਦਾ ਹੈ), ਪਰ ਕਿਸੇ ਦਿਨ ਨੂੰ ਲਾਟ ਵਿਚ ਡਿਗ ਕੇ ਸੜ ਬਲ ਜਾਂਦਾ ਹੈ (ਆਪਣਾ ਆਪ) ਮਿਟਾਅ ਦੇਂਦਾ ਹੈ)।

ਜਿਵੇਂ ਪੰਛੀ ਹਰ ਰੋਜ਼ ਚੋਗਾ ਚੁਗ ਕੇ (ਰਾਤ ਨੂੰ) ਉਡ ਕੇ (ਆਪਣੇ ਟਿਕਾਣੇ) ਆ ਜਾਂਦਾ ਹੈ, ਪਰ ਕਿਸੇ ਦਿਨ (ਫਾਂਧੀ ਦੀ) ਫਾਹੀ ਵਿਚ ਫਸ ਜਾਂਦਾ ਹੈ ਅਤੇ ਮੁੜ (ਆਪਣੇ ਟਿਕਾਣੇ 'ਤੇ) ਨਹੀਂ ਆਉਂਦਾ।

ਜਿਵੇਂ ਭੌਰਾ ਨਿਤ ਹਰੇਕ ਕਮਲ (ਦੀ ਸੁਗੰਧੀ ਦੇ ਰਸ) ਨੂੰ ਖੋਜਦਾ ਫਿਰਦਾ ਹੈ, ਪਰ ਕਿਸੇ ਦਿਨ ਕਮਲ ਦੀ ਪੰਖੜੀ ਰੂਪੀ ਡੱਬੇ ਵਿਚ ਹੀ ਸਮਾਅ ਜਾਂਦਾ ਹੈ।

ਇਸੇ ਤਰ੍ਹਾਂ (ਪ੍ਰਾਣੀ ਦਾ) ਚਿਤ ਨਿਤਾਪ੍ਰਤਿ ਗੁਰਬਾਣੀ ਵਿਚ ਚੁੱਭੀ ਲਾਂਦਾ ਹੈ, ਪਰ ਕਿਸੇ ਦਿਨ (ਗੁਰਬਾਣੀ ਵਿਚ) ਖੀਵੇ ਹੋ ਕੇ ਸ਼ਬਦ ਵਿਚ ਰਸ-ਲੀਨ ਹੋ ਜਾਂਦਾ ਹੈ। (ਭਾਵ, ਸਤਿਗੁਰੂ ਤੋਂ ਨਾਮ-ਗੁਰ-ਮੰਤਰ ਪ੍ਰਾਪਤ ਕਰਨ ਵਾਲਾ ਪ੍ਰਾਣੀ ਗੁਰਬਾਣੀ ਵਿਚ ਨਿਤ ਚੁਭੀ ਲਾਂਦਾ ਹੈ, ਪਰ ਕਿਸੇ ਦਿਨ ਗੁਰਬਾਣੀ ਵਿਚ ਖੀਵਾ ਹੋਇਆ "ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ॥'—ਪੰਨਾ ੭੯੭, ਵਾਲੀ ਅਵਸਥਾ ਤਾਰੀ ਹੋ ਜਾਂਦੀ ਹੈ)।੫੯੦।

**ਜੈਸੇ ਪੋਸਤੀ ਸੁਨਤ ਕਹਤ ਪੋਸਤ ਬੁਰੋ, ਤਾਂ ਕੇ ਬਸਿ ਭਇਓ ਛਾਡਿਓ ਚਾਹੈ ਪੈ ਨ ਛੂਟਈ॥**
**ਜੈਸੇ ਜੂਆ ਖੇਲ ਬਿਤ ਹਾਰ ਬਿਲਖੇ ਜੁਆਰੀ, ਤਊ ਪਰ-ਜੁਆਰਨ ਕੀ ਸੰਗਤਿ ਨ ਟੂਟਈ॥**
**ਜੈਸੇ ਚੋਰ ਚੋਰੀ ਜਾਤ ਹਿਰਦੈ ਸਹਕਤ, ਪੁਨਿ ਤਜਤ ਨ ਚੋਰੀ ਜਉ ਲਉ ਸੀਸ ਹੀ ਨ ਫੂਟਈ॥**
**ਤੈਸੇ ਸਭ ਕਹਤ ਸੁਨਤ ਮਾਇਆ ਦੁਖਦਾਈ, ਕਾਹੂ ਪੈ ਨ ਜੀਤੀ ਪਰੈ ਮਾਇਆ ਜਗੁ ਲੂਟਈ॥੫੯੧॥**

***ਪਦ ਅਰਥ :*** ਤਾਂ ਕੇ—ਉਸ ਦੇ। ਬਸਿ ਭਇਓ—ਵਸ ਵਿਚ ਆਇਆ ਹੋਇਆ। ਪੈ—ਪਰ। ਬਿਤ—ਧਨ, ਪੂੰਜੀ। ਬਿਲਖੈ—ਵਿਲਕਦਾ। ਪਰ-ਜੁਆਰਨ—ਦੂਜੇ ਜੁਆਰੀਏ। ਹਿਰਦੈ—ਹਿਰਦੇ ਵਿਚ। ਸਹਕਤ—ਹਾਹੁਕੇ ਲੈਂਦਾ, ਤ੍ਰਹਿੰਦਾ, ਡਰਦੇ ਰਹਿਣਾ। ਪੁਨਿ—ਫਿਰ। ਕਾਹੂ ਪੈ—ਕਿਸੇ ਪਾਸੋਂ। ਪੈ—ਪਾਸੋਂ, ਤੋਂ।

***ਅਰਥ :*** ਜਿਵੇਂ ਪੋਸਤੀ ਪੋਸਤ ਨੂੰ ਬੁਰਾ ਕਹਿੰਦਾ ਸੁਣਦਾ ਹੈ, ਪਰ ਉਸ (ਪੋਸਤ) ਦੇ ਵਸ ਪਿਆ (ਜੇ ਉਹ ਪੋਸਤ ਨੂੰ) ਛਡਣਾ ਚਾਹੇ ਤਾਂ ਵੀ ਉਸ ਤੋਂ ਛੁਟਦਾ ਨਹੀਂ।

ਜਿਵੇਂ ਜੂਆ ਖੇਡਣ ਵਾਲਾ ਜੁਆਰੀਆ (ਜੂਏ ਵਿਚ ਭਾਵੇਂ) ਸਾਰਾ ਧਨ ਹਾਰ ਦੇਂਦਾ ਅਤੇ ਵਿਲਕਦਾ ਹੈ, ਤਾਂ ਵੀ ਦੂਜੇ ਜੁਆਰੀਆਂ ਦੀ ਸੰਗਤਿ ਉਸ ਤੋਂ ਛੁਟਦੀ ਨਹੀਂ।

ਜਿਵੇਂ ਚੋਰ ਚੋਰੀ ਕਰਨ ਜਾਂਦਾ ਹਿਰਦੇ ਵਿਚ ਡਰਦਾ ਹੁੰਦਾ ਹੈ, ਫਿਰ ਵੀ ਉਹ (ਉਨਾ ਚਿਰ) ਚੋਰੀ ਨਹੀਂ ਛਡਦਾ ਜਿੰਨਾ ਚਿਰ ਸਿਰ ਹੀ ਨਹੀਂ ਫੁਟ ਜਾਂਦਾ (ਭਾਵ, ਫਾਹੇ ਨਹੀਂ ਲਗ ਜਾਂਦਾ)।

ਤਿਵੇਂ ਸਾਰੇ ਮਨੁੱਖ ਹੀ ਮਾਇਆ (ਦੇ ਜੰਜਾਲਾਂ) ਨੂੰ ਬਹੁਤ ਦੁਖਦਾਈ ਕਹਿੰਦੇ ਸੁਣਦੇ ਹਨ, ਪਰ ਇਹ ਮਾਇਆ ਕਿਸੇ ਪਾਸੋਂ ਜਿਤੀ ਨਹੀਂ ਜਾਂਦੀ, ਸਗੋਂ ਇਹ ਸਾਰੇ ਜਗਤ ਨੂੰ ਲੁਟ ਰਹੀ ਹੈ (ਭਾਵ, ਆਪਣੇ ਫੰਧਿਆਂ ਵਿਚ ਫਸਾ ਕੇ ਖੁਆਰ ਕਰ ਰਹੀ ਹੈ ਅਤੇ ਪ੍ਰਭੂ-ਚਰਨਾਂ ਤੋਂ ਵਿਛੋੜ ਰਹੀ ਹੈ)।੫੯੧।

**ਤਰਵਰੁ ਗਿਰੇ ਪਾਤ ਬਹੁਰੋ ਨ ਜੋਰੇ ਜਾਤ, ਐਸੋ ਤਾਤ ਮਾਤ ਸੁਤ ਭ੍ਰਾਤ ਮੋਹ ਮਾਇਆ ਕੋ ॥**
**ਜੈਸੇ ਬੁਦਬੁਦਾ ਓਰਾ ਪੇਖਤ ਬਿਲਾਇ ਜਾਇ, ਐਸੋ ਜਾਨਿ ਤਿਆਗਹੁ ਭਰੋਸੋ ਭ੍ਰਮੁ ਕਾਇਆ ਕੋ ॥**
**ਤ੍ਰਿਣ ਕੀ ਅਗਨਿ ਜਰਿ ਬੂਝਤ ਨ ਬਾਰ ਲਾਗੈ, ਐਸੋ ਆਵਾ ਔਧਿ ਜੈਸੇ ਨੇਹੁ ਦ੍ਰੁਮ ਛਾਇਆ ਕੋ ॥**
**ਜਨਮ ਜੀਵਨ ਅੰਤ ਕਾਲ ਕੇ ਸੰਗਾਤੀ ਰਾਚਹੁ, ਸਫਲ ਅਉਸਰ ਜਗ ਤਬ ਹੀ ਤਉ ਆਇਆ ਕੋ ॥੫੯੨॥**

***ਪਦ ਅਰਥ :*** ਤਰਵਰੁ—ਤਰੋਵਰ, ਵਡਾ ਅਤੇ ਸੁੰਦਰ ਬ੍ਰਿਛ। ਪਾਤ—ਪੱਤਰ। ਬਹੁਰੋ—ਫਿਰ। ਜੋਰੇ—ਜੋੜੇ। ਤਾਤ—ਪਿਤਾ। ਸੁਤ—ਪੁੱਤਰ। ਬੁਦਬੁਦਾ—ਬੁਲਬੁਲਾ। ਓਰਾ—ਓਲਾ, ਗੜਾ। ਪੇਖਤ—ਵੇਖਦਿਆਂ। ਬਿਲਾਇ ਜਾਇ—ਲੈ ਹੋ ਜਾਂਦਾ, ਬਿਨਸ ਜਾਂਦਾ ਹੈ। ਕਾਇਆ—ਦੇਹੀ, ਸਰੀਰ। ਤ੍ਰਿਣ—ਕੱਖ-ਕਾਨ। ਜਰਿ ਬੂਝਤ—ਸੜ ਕੇ ਬੁਝਣਾ। ਬਾਰ—ਦੇਰੀ, ਢਿਲ। ਆਵਾ—ਆਵ, ਉਮਰ। ਔਧਿ—ਅਵਧਿ, ਹਦ, ਸੀਮਾ। ਜੈਸੇ—ਵਾਂਗ। ਨੇਹੁ—ਪਿਆਰ। ਦ੍ਰੁਮ—ਬ੍ਰਿਛ। ਛਾਇਆ—ਛਾਂ। ਸੰਗਾਤੀ—ਸੰਗੀ, ਸਾਥੀ। ਰਾਚਹੁ—ਉਸ ਨਾਲ ਰਚੋ, ਲਗੋ, ਜੁਟੋ। ਅਉਸਰ—ਸਮਾ। ਤਬ ਹੀ ਤਉ—ਤਾਹੀ ਤਾਂ। ਆਇਆ ਕੋ—ਆਏ ਹੋਏ ਦਾ।

***ਅਰਥ :*** (ਜਿਵੇਂ) ਬ੍ਰਿਛ ਦੇ ਡਿਗੇ ਪੱਤਰ (ਬ੍ਰਿਛ ਦੀਆਂ ਟਾਹਣੀਆਂ ਨਾਲ) ਨਹੀਂ ਜੋੜੇ ਜਾ ਸਕਦੇ, ਇਸੇ ਤਰ੍ਹਾਂ ਪਿਤਾ, ਮਾਤਾ, ਪੁੱਤਰ, ਭਰਾਤਾ (ਆਦਿ 'ਪੂਰਬ ਜਨਮ ਕੇ ਮਿਲੇ ਸੰਜੋਗੀ' ਹਨ, ਇਨ੍ਹਾਂ ਸਭਨਾਂ ਸਾਕ-ਸੰਬੰਧੀਆਂ ਨੇ ਬ੍ਰਿਛ ਦੇ ਪਤਿਆਂ ਵਾਂਗ ਵਿਛੜ ਕੇ ਮੁੜ ਨਹੀਂ ਮਿਲਣਾ। ਇਨ੍ਹਾਂ ਵਿਚੋਂ ਕਿਸੇ ਨੇ ਅੰਤ ਵੇਲੇ ਸਾਥ ਨਹੀਂ ਨਿਭਣਾ) ਇਸ ਲਈ ਇਨ੍ਹਾਂ ਨਾਲ ਮੋਹ ਪਾਉਣਾ ਨਿਰਾ ਮਾਇਆ-ਜਾਲ ਹੈ।

ਜਿਵੇਂ ਪਾਣੀ ਦਾ ਬੁਲਬੁਲਾ ਅਤੇ (ਮੀਂਹ ਵਿਚ ਵਰਸਿਆ) ਗੜਾ ਵੇਖਦਿਆਂ ਵੇਖਦਿਆਂ ਬਿਨਸ ਜਾਂਦਾ ਹੈ, ਇਉਂ ਹੀ ਇਸ (ਛਿਨ ਭੰਗਰ) ਦੇਹੀ ਦੇ (ਸਦਾ ਸਥਿਰ ਰਹਿਣ ਦੇ) ਭਰੋਸੇ ਨੂੰ ਭਰਮ-ਭੁਲੇਖਾ ਜਾਣ ਕੇ ਤਿਆਗ ਦੇਵੋ।

ਕੱਖਾਂ-ਕਾਨਿਆਂ ਦੀ ਅੱਗ ਨੂੰ ਬਲ ਕੇ ਬੁਝਣ ਵਿਚ ਦੇਰੀ ਨਹੀਂ ਲਗਦੀ ਅਤੇ ਜਿਸ ਤਰ੍ਹਾਂ ਬ੍ਰਿਛ ਦੀ (ਹਰ ਛਿਨ ਬਦਲਦੀ) ਛਾਂ ਨਾਲ ਮੋਹ ਪਾਉਣਾ ਫ਼ਜ਼ੂਲ ਹੈ, ਇਉਂ ਹੀ ਇਹ ਸਾਡੀ ਉਮਰਾ ਦੀ ਸੀਮਾ ਅਨ-ਸਥਿਰ ਹੈ, (ਇਸ ਨਾਲ ਮੋਹ ਪਾਉਣਾ ਬਿਰਥਾ ਹੈ)।

(ਤਾਂ ਤੇ) ਮਨੁੱਖਾ ਜਨਮ ਦੇ ਜੀਵਨ ਵਿਚ (ਦਰਗਹ ਵਿਚ ਸਾਥ ਨਿਭਣ ਵਾਲੇ) ਅੰਤ ਕਾਲ ਦੇ ਸਾਥੀ (ਸਤਿਗੁਰੂ ਤੋਂ ਪ੍ਰਾਪਤ ਨਾਮ-ਗੁਰ-ਮੰਤਰ ਵਿਚ) ਰਚਣਾ ਕਰੋ। ਤਦੋਂ ਹੀ (ਭਾਵ, ਨਾਮ-ਸਿਮਰਨ ਵਿਚ ਲਗਿਆਂ ਹੀ) ਜਗਤ ਵਿਚ ਆਏ ਹੋਏ ਮਨੁੱਖਾ ਜਨਮ ਦਾ ਅਉਸਰ ਸਫਲਾ ਜਾਣੋ।੫੯੨।

**ਕੋਊ ਹਰ ਜੋਰੈ, ਬੋਵੈ, ਕੋਊ ਰਾਖੈ, ਲੁਨੈ ਕੋਊ, ਜਾਨੀਐ ਨ ਜਾਇ ਤਾਂਹਿ ਅੰਤਿ ਕੌਨ ਖਾਇਧੋ ॥**
**ਕੋਊ ਗੜੈ, ਚਿਨੈ ਕੋਊ, ਕੋਊ ਲੀਪੈ, ਪੋਚੈ ਕੋਊ, ਸਮਝ ਨ ਪਰੈ ਕੌਨ ਬਸੈ ਗ੍ਰਿਹ ਆਇਧੋ ॥**
**ਕੋਊ ਚੁਨੈ, ਲੋੜੈ ਕੋਊ, ਕੋਊ ਕਾਤੈ, ਬੁਨੈ ਕੋਊ, ਬੁਝੀਐ ਨ ਓਢੈ ਕੌਨ ਅੰਗ ਸੈ ਬਨਾਇਧੋ ॥**
**ਤੈਸੇ ਆਪਾ ਕਾਛਿ ਕਾਛਿ ਕਾਮਨੀ ਸਗਲ ਬਾਛੈ, ਕਵਨ ਸੁਹਾਗਨਿ ਹ੍ਵੈ ਸਿਹਜਾ ਸਮਾਇਧੋ ॥੫੯੩॥**

***ਪਦ ਅਰਥ :*** ਹਰ ਜੋਰੈ—ਹਲ ਜੋੜਦਾ (ਵਾਹੁੰਦਾ) ਹੈ। ਬੋਵੈ—ਬੀਜਦਾ ਹੈ। ਰਾਖੈ—ਰਾਖੀ ਕਰਦਾ ਹੈ। ਲੁਨੈ—ਲੁਣਦਾ (ਵਢਦਾ) ਹੈ। ਖਾਇਧੋ—ਖਾਏਗਾ। ਗੜੈ—(ਨੀਹਾਂ) ਪੁਟਦਾ ਹੈ। ਚਿਨੈ—ਚਿਣਾਈ ਕਰਦਾ ਹੈ। ਗ੍ਰਿਹ ਆਇਧੋ—ਘਰ ਵਿਚ ਆਏਗਾ। ਚੁਨੈ—(ਕਪਾਹ) ਚੁਣਦਾ ਹੈ। ਲੋੜੈ—ਲੋੜ੍ਹਦਾ (ਵੇਲਦਾ) ਹੈ। ਕਾਤੈ—ਕਤਦਾ ਹੈ। ਬੁਨੈ—ਬੁਣਦਾ (ਉਣਦਾ) ਹੈ। ਓਢੈ—ਪਹਿਨਦਾ ਹੈ। ਬਨਾਇਧੋ—ਬਣਾ ਸੰਵਾਰ ਕੇ। ਕਾਛਿ ਕਾਛਿ—ਕਛ ਕਛ ਕੇ, ਸ਼ਿੰਗਾਰ ਸਵਾਰ ਕੇ। ਕਾਮਨੀ—ਜੀਵ-ਇਸਤ੍ਰੀ। ਬਾਛੈ—ਬਾਂਛਹਿ, ਇਛਾ ਕਰਦੀਆਂ ਹਨ। ਸੁਹਾਗਨਿ ਹ੍ਵੈ—ਸੁਹਾਗ ਭਾਗ ਨੂੰ ਪ੍ਰਾਪਤ ਹੁੰਦੀ ਹੈ। ਸਮਾਇਧੋ—ਲੀਨ ਹੋਵੇਗੀ।

***ਅਰਥ :*** (ਜਿਵੇਂ ਅਨਾਜ ਦੀ ਪ੍ਰਾਪਤੀ ਲਈ) ਕੋਈ ਹੱਲ ਵਾਹੁੰਦਾ ਹੈ, ਕੋਈ ਬੀਜ ਬੀਜਦਾ ਹੈ, ਕੋਈ ਰਾਖੀ ਕਰਦਾ ਹੈ ਅਤੇ (ਫ਼ਸਲ ਤਿਆਰ ਹੋਣ 'ਤੇ) ਵਢਦਾ ਕੋਈ ਹੈ, ਪਰ ਇਹ ਨਹੀਂ ਜਾਣਿਆ ਜਾ ਸਕਦਾ ਕਿ ਅੰਤ ਨੂੰ (ਉਸ ਅੰਨ ਨੂੰ) ਕੌਣ ਖਾਏਗਾ।

(ਜਿਵੇਂ ਕਿਸੇ ਮਕਾਨ ਦੀਆਂ ਨੀਹਾਂ) ਪੁਟਦਾ ਕੋਈ ਹੈ, ਚਿਣਾਈ ਕੋਈ ਕਰਦਾ ਹੈ, ਲਿਪਦਾ ਕੋਈ ਹੈ ਅਤੇ ਪੋਚਦਾ ਕੋਈ

ਹੈ, ਪਰ ਇਹ ਸਮਝ ਨਹੀਂ ਪੈਂਦੀ ਕਿ ਉਸ ਘਰ ਵਿਚ ਕੌਣ ਆ ਕੇ ਵਸੇਗਾ।

(ਜਿਵੇਂ ਕਪੜਾ ਤਿਆਰ ਕਰਨ ਤੋਂ ਪਹਿਲਾਂ) ਕੋਈ (ਕਪਾਹ) ਚੁਣਦਾ ਹੈ, ਕੋਈ (ਉਸ ਨੂੰ) ਲੋੜ੍ਹਦਾ (ਵੇਲਦਾ) ਹੈ, ਕੋਈ ਕਤਦਾ ਹੈ ਅਤੇ ਕੋਈ ਬੁਣਦਾ ਹੈ, ਪਰ ਇਹ ਜਾਣਿਆ ਨਹੀਂ ਜਾ ਸਕਦਾ ਕਿ ਉਸ (ਕਪੜੇ) ਨੂੰ ਬਣਾ ਸੰਵਾਰ ਕੇ ਕੌਣ ਅੰਗਾਂ ਉਤੇ (ਭਾਵ, ਸਰੀਰ 'ਤੇ) ਪਹਿਰਦਾ ਹੈ।

ਇਸੇ ਤਰ੍ਹਾਂ ਸਾਰੀਆਂ ਹੀ ਜਗਿਆਸੂ ਜੀਵ-ਇਸਤ੍ਰੀਆਂ ਆਪਣਾ ਆਪ ਸ਼ਿੰਗਾਰ-ਸਵਾਰ ਕੇ (ਭਾਵ, ਅਨੇਕਾਂ ਘਾਲਣਾਂ ਘਾਲ ਘਾਲ ਕੇ) ਪ੍ਰਭੂ-ਮਿਲਾਪ-ਪ੍ਰਾਪਤੀ ਦੀ ਇੱਛਾ ਰਖਦੀਆਂ ਹਨ, ਪਰ (ਕੋਈ ਨਹੀਂ ਜਾਣ ਸਕਦਾ ਕਿ) ਕਿਹੜੀ ਜੀਵ-ਇਸਤ੍ਰੀ ਸੁਹਾਗ-ਭਾਗ ਨੂੰ ਪ੍ਰਾਪਤ ਹੋ ਕੇ, ਹਿਰਦੇ ਰੂਪੀ ਸੇਜਾ 'ਤੇ ਪ੍ਰਭੂ ਨਾਲ ਇਕ-ਮਿਕ ਹੋ, ਉਸ ਵਿਚ ਲੀਨ ਹੋਵੇਗੀ। (ਭਾਵ, ਇਹ ਕੋਈ ਨਿਜ-ਕਮਾਈ ਦਾ ਮਾਣ ਨਹੀਂ, ਸਗੋਂ ਇਹ ਤਾਂ ਪ੍ਰਭੂ ਦੀ ਬਖ਼ਸ਼ਸ਼ ਹੈ ਬਖ਼ਸ਼ਸ਼) ।੫੯੩।

**ਜੋਈ ਪ੍ਰਭ ਭਾਵੈ ਤਾਹਿ ਸੋਵਤ ਜਗਾਵੈ ਜਾਇ, ਜਾਗਤ ਬਿਹਾਵੈ ਜਾਹਿ ਤਾਹਿ ਨ ਬੁਲਾਵਈ॥**
**ਜੋਈ ਪ੍ਰਭ ਭਾਵੈ ਤਾਹਿ ਮਾਨਨਿ ਮਨਾਵੈ ਧਾਇ, ਸੇਵਕ ਸ੍ਰੂਪ ਸੇਵਾ ਕਰਤ ਨ ਭਾਵਈ॥**
**ਜੋਈ ਪ੍ਰਭ ਭਾਵੈ ਤਾਹਿ ਰੀਝ ਕੈ ਰਿਝਾਵੈ, ਆਪਾ ਕਾਛਿ ਕਾਛਿ ਆਵੈ ਤਾਹਿ ਪਗ ਨ ਲਗਾਵਈ॥**
**ਜੋਈ ਪ੍ਰਭ ਭਾਵੈ ਤਾਹਿ ਸਬੈ ਬਨਿ ਆਵੈ, ਤਾ ਕੀ ਮਹਿਮਾ ਅਪਾਰ ਨ ਕਹਤ ਬਨਿ ਆਵਈ॥੫੯੪॥**

***ਪਦ ਅਰਥ :*** ਜੋਈ—ਜਿਹੜੀ (ਜੀਵ-ਇਸਤ੍ਰੀ)। ਭਾਵੈ—ਭਾਉਂਦੀ ਹੈ, ਪਿਆਰੀ ਲਗਦੀ ਹੈ। ਤਾਹਿ—ਤਾਹਿੰ, ਤਿਸ ਨੂੰ। ਜਾਹਿ—ਜਾਹਿੰ, ਜਿਸ ਨੂੰ। ਬਿਹਾਵੈ—ਬੀਤਦੀ ਹੈ। ਮਾਨਨਿ—ਮਾਣ ਮਤੀ। ਰੀਝ ਕੈ—ਪ੍ਰਸੰਨ ਹੋ ਕੇ, ਤਰੁੱਠ ਕੇ। ਰੀਝਾਵੈ—ਪ੍ਰਸੰਨ (ਖ਼ੁਸ਼) ਕਰਦਾ ਹੈ। ਕਾਛਿ ਕਾਛਿ—ਕਛ ਕਛ ਕੇ, ਫਬ ਫਬ ਸਜ ਸਜ ਕੇ। ਪਗ—ਪੈਰ। ਅਪਾਰ—ਪਰੇ ਤੋਂ ਪਰੇ। ਤਾਹਿ ਸਬੈ ਬਨਿ ਆਵੈ—ਉਸ ਦੀਆਂ ਕੀਤੀਆਂ ਸਾਰੀਆਂ (ਘਾਲ ਕਮਾਈਆਂ) ਪਰਵਾਨ ਪੈ ਜਾਂਦੀਆਂ ਹਨ।

***ਅਰਥ :*** ਜਿਹੜੀ (ਜੀਵ-ਇਸਤ੍ਰੀ) ਪ੍ਰਭੂ ਨੂੰ ਪਿਆਰੀ ਲਗ ਜਾਂਦੀ ਹੈ, (ਪ੍ਰਭੂ) ਉਸ (ਬਾਹਰਮੁਖੀ) ਸੁੱਤੀ ਨੂੰ ਜਾ ਜਗਾਉਂਦਾ ਹੈ, ਪਰ (ਇਸ ਤੋਂ ਉਲਟ) ਜਿਸ ਦੀ ਜਾਗਦਿਆਂ ਦੀ (ਰਾਤ) ਬੀਤਦੀ ਹੈ, ਉਸ ਨੂੰ ਬੁਲਾਂਦਾ ਤਕ ਨਹੀਂ।

ਜਿਹੜੀ (ਜਗਿਆਸੂ ਇਸਤ੍ਰੀ) ਪ੍ਰਭੂ ਨੂੰ ਭਾ ਜਾਂਦੀ ਹੈ, ਭਾਵੇਂ ਉਹ (ਬਾਹਰਮੁਖੀ) ਮਾਣ-ਮਤੀ ਹੋਵੇ ਤਾਂ ਵੀ ਉਸ (ਰੁਸੀ ਹੋਈ) ਨੂੰ ਧਾ ਕੇ ਜਾ ਮਨਾਉਂਦਾ ਹੈ, (ਦੂਜੇ ਪਾਸੇ ਕੋਈ ਜੀਵ-ਇਸਤ੍ਰੀ) ਭਾਵੇਂ (ਬਾਹਰਮੁਖੀ) ਸੇਵਾ-ਸਰੂਪ (ਦਿਸਦੀ) ਹੋਵੇ, ਪਰ ਉਹ ਸੇਵਾ ਕਰਦੀ ਵੀ (ਉਸ ਪ੍ਰਭੂ ਨੂੰ) ਨਹੀਂ ਭਾਉਂਦੀ।

ਜਿਹੜੀ ਜੀਵ-ਇਸਤ੍ਰੀ ਪ੍ਰਭੂ ਨੂੰ ਚੰਗੀ ਲਗ ਜਾਂਦੀ ਹੈ, ਪ੍ਰਭੂ ਤਰੁੱਠ ਕੇ ਉਸ ਨੂੰ ਪ੍ਰਸੰਨ ਕਰਦਾ ਹੈ, ਪਰ ਜਿਹੜੀ (ਹਉਮੈ ਅਧੀਨ) ਆਪਾ ਸੰਵਾਰ ਸੰਵਾਰ ਕੇ (ਸਜ ਸਜ ਫਬ ਫਬ ਕੇ) ਆਉਂਦੀ ਹੈ, ਉਸ ਨੂੰ ਪੈਰ ਵੀ ਨਹੀਂ ਛੂਹਣ ਦੇਂਦਾ।

ਜਿਹੜੀ ਜਗਿਆਸੂ ਇਸਤ੍ਰੀ ਪ੍ਰਭੂ ਨੂੰ ਪਿਆਰੀ ਲਗ ਜਾਂਦੀ ਹੈ, ਉਸ ਦੀਆਂ ਕੀਤੀਆਂ ਸਭੇ ਘਾਲ-ਕਮਾਈਆਂ ਲੇਖੇ ਲਗ ਜਾਂਦੀਆਂ ਹਨ। ਉਸ ਜਗਿਆਸੂ ਦੀ ਮਹਿਮਾ ਪਰੇ ਤੋਂ ਪਰੇ ਹੈ, ਜੋ ਕਹਿਣ ਕਥਨ ਵਿਚ ਨਹੀਂ ਆ ਸਕਦੀ।੫੯੪।

**ਜੈਸੇ ਤਉ ਸਮੁੰਦ੍ਰ ਬਿਖੈ ਬੋਹਥੋ ਬਹਾਇ ਦੀਜੈ, ਕੀਜੈ ਨ ਭਰੋਸੋ ਜਉ ਲਉ ਪਹੁੰਚੈ ਨ ਪਾਰ ਕੌ॥**
**ਜੈਸੇ ਤਉ ਕ੍ਰਿਸਾਨ ਖੇਤ ਹੇਤੁ ਕਰਿ ਜੋਤੈ ਬੋਵੈ, ਮਾਨਤ ਕੁਸਲ ਆਨਿ ਪੈਠੇ ਗ੍ਰਿਹ ਦ੍ਵਾਰ ਕੌ॥**
**ਜੈਸੇ ਪਿਰ ਸੰਗਮ ਕੈ ਹੋਤ ਗਰ ਹਾਰ ਨਾਰਿ, ਕਰਤ ਹੈ ਪ੍ਰੀਤਿ ਪੇਖਿ ਸੁਤ ਕੇ ਲਿਲਾਰ ਕੌ॥**
**ਤੈਸੇ ਉਸਤਤਿ ਨਿੰਦਾ ਕਰੀਐ ਨ ਕਾਹੂ ਕੇਰੀ, ਜਾਨੀਐ ਧੌਂ ਕੈਸੋ ਦਿਨ ਆਵੈ ਅੰਤ ਕਾਰ ਕੌ॥੫੯੫॥**

***ਪਦ ਅਰਥ :*** ਬਿਖੈ—ਵਿਚ। ਬੋਹਥੋ—ਜਹਾਜ਼। ਹੇਤੁ—ਪਿਆਰ। ਜੋਤੈ—ਹਲ ਵਾਹੁੰਦਾ ਹੈ। ਬੋਵੈ—ਬੀਜਦਾ ਹੈ। ਕੁਸਲ—ਖ਼ੁਸ਼ੀ। ਪੈਠੇ—ਪਰਵੇਸ਼ ਹੋਣਾ, ਦਾਖ਼ਲ ਹੋਣਾ। ਗ੍ਰਿਹ ਦ੍ਵਾਰ ਕੌ—ਘਰ ਦੇ ਦੁਆਰੇ 'ਤੇ। ਪਿਰ ਸੰਗਮ—ਪਤੀ ਦਾ ਮਿਲਾਪ। ਗਰ ਹਾਰ—ਗਲੇ ਦਾ ਹਾਰ। ਨਾਰਿ—ਨਾਰੀ, ਪਤਨੀ। ਪੇਖਿ—ਵੇਖ ਕੇ। ਸੁਤ—ਪੁੱਤਰ। ਲਿਲਾਰ—ਮਸਤਕ। ਕਾਹੂ ਕੇਰੀ—ਕਿਸੇ ਦੀ। ਧੌਂ—ਨਾ ਜਾਣੀਏ। ਅੰਤ ਕਾਰ—ਅੰਤ ਕਾਲ, ਅੰਤ ਸਮੇਂ, ਅਖ਼ੀਰ ਨੂੰ।

***ਅਰਥ :*** ਜਿਵੇਂ ਕਿ ਸਮੁੰਦਰ ਵਿਚ ਜਹਾਜ਼ ਤੋਰ ਦੇਈਦਾ ਹੈ, ਪਰ (ਉਨਾ ਚਿਰ) ਭਰੋਸਾ ਨਹੀਂ ਕੀਤਾ ਜਾਂਦਾ ਜਿੰਨਾ ਚਿਰ ਪਾਰਲੇ ਕੰਢੇ ਤਕ ਪਹੁੰਚ ਨਹੀਂ ਜਾਂਦਾ।

ਜਿਵੇਂ ਕਿ ਕਿਰਸਾਨ ਖੇਤੀ (ਉਗਾਉਣ ਲਈ) ਚਾਅ-ਮਲਾਰ ਨਾਲ ਹਲ ਜੋਤਦਾ ਹੈ, ਬੀਂ ਬੀਜਦਾ ਹੈ, ਪਰ ਖ਼ੁਸ਼ੀ (ਓਦੋਂ

ਹੀ) ਮਨਾਈ ਜਾਂਦੀ ਹੈ, (ਜਦੋਂ) ਘਰ ਦੇ ਦਰ ਵਿਚ (ਅਨਾਜ) ਲਿਆ ਵੜਦਾ ਹੈ।

ਜਿਵੇਂ ਪਤੀ ਦੇ ਮਿਲਾਪ ਲਈ ਪਤਨੀ (ਉਸ ਦੇ) ਗਲੇ ਦਾ ਹਾਰ ਬਣਦੀ ਹੈ (ਭਾਵ, ਸੇਜਾ ਮਾਣਦੀ ਹੈ) ਪਰ (ਉਹ ਆਪਣੀ ਪ੍ਰੀਤੀ ਸਫਲੀ ਓਦੋਂ ਹੀ ਸਮਝਦੀ ਹੈ ਜਦੋਂ ਪੁੱਤਰ ਜਨਮੇ 'ਤੇ) ਪੁੱਤਰ ਦਾ ਮੱਥਾ ਵੇਖ ਕੇ ਉਸ ਨੂੰ ਪਿਆਰਦੀ ਹੈ।

ਇਸੇ ਤਰ੍ਹਾਂ (ਸਮੇਂ ਤੋਂ ਪਹਿਲਾਂ) ਕਿਸੇ ਦੀ ਉਸਤਤੀ ਜਾਂ ਨਿੰਦਿਆ ਨਹੀਂ ਕਰਨੀ ਚਾਹੀਦੀ, ਕਿਉਂਕਿ ਕੀ ਜਾਣੀਏ ਕਿ ਅਖ਼ੀਰ ਸਮੇਂ ਕਿਹੋ ਜਿਹਾ ਦਿਹਾੜਾ ਆਵੇ (ਭਾਵ, ਉਹ ਸਫਲ ਹੋਵੇ ਜਾਂ ਅਸਫਲ)। (ਅਰਥਾਤ, ਕੀ ਪਤਾ ਅੰਤ ਵੇਲੇ ਕਿਸੇ ਦੀ ਕੀਤੀ ਘਾਲ ਥਾਇ ਪੈਂਦੀ ਹੈ ਜਾਂ ਨਹੀਂ, ਅਤੇ ਕੋਈ ਔਝੜੇ ਪਿਆ ਭੁਲਾ ਹੀ ਰਹੇਗਾ ਜਾਂ ਗੁਰੂ ਦੇ ਲੜ ਲਗ ਕੇ ਪਰਵਾਨ ਪੈ ਜਾਏਗਾ)।੫੯੫।

**ਜੈਸੇ ਚੂਨੋ ਖਾਂਡ ਸ੍ਵੇਤ ਏਕ ਸੇ ਦਿਖਾਈ ਦੇਤ, ਪਾਈਐ ਤਉ ਸ੍ਵਾਦ ਰਸ ਰਸਨਾ ਕੈ ਚਾਖੀਐ॥**
**ਜੈਸੇ ਪੀਤ ਬਰਨ ਹੀ ਹੇਮ ਅਰੁ ਪੀਤਰ ਹੁਇ, ਜਾਨੀਐ ਮਹਤ ਪਾਰਖਦ ਅਗ੍ਰ ਰਾਖੀਐ॥**
**ਜੈਸੇ ਕਊਆ ਕੋਕਿਲਾ ਹੈ ਦੋਨੋ ਖਗ ਸਿਆਮ ਤਨ, ਬੂਝੀਐ ਅਸੁਭ ਸੁਭ ਸਬਦ ਸੁ ਭਾਖੀਐ॥**
**ਤੈਸੇ ਹੀ ਅਸਾਧ ਸਾਧ ਚਿਹਨ ਕੈ ਸਮਾਨ ਹੋਤ, ਕਰਨੀ ਕਰਤੂਤ ਲਗਿ ਲਛਨ ਕੈ ਲਾਖੀਐ॥੫੯੬॥**

***ਪਦ ਅਰਥ :*** ਚੂਨੋ—ਚੂਨ, ਆਟਾ। ਸ੍ਵੇਤ—ਸਫ਼ੈਦ (ਚਿੱਟਾ) ਰੰਗ। ਏਕ ਸੇ—ਇਕੋ ਜਿਹੇ। ਪੀਤ ਬਰਨ—ਪੀਲਾ ਰੰਗ। ਹੇਮ—ਸੋਨਾ। ਪੀਤਰ—ਪਿਤਲ। ਮਹਤ—ਮਹੱਤਤਾ, ਵਡਿਆਈ। ਪਾਰਖਦ—ਪਰਖ ਕਰਨ ਵਾਲਾ ਪਾਰਖੂ। ਅਗ੍ਰ—ਅਗੇ, ਸਾਹਮਣੇ। ਕੋਕਿਲਾ—ਕੋਇਲ। ਖਗ—ਪੰਛੀ। ਸਿਆਮ—ਕਾਲਾ। ਅਸੁਭ ਸਬਦ—ਬੁਰਾ ਬੋਲ। ਸੁਭ ਸਬਦ—ਚੰਗਾ ਬੋਲ। ਭਾਖੀਐ—ਭਾਖਿਐ, ਬੋਲਿਆਂ। ਅਸਾਧ—ਬੁਰਾ (ਮੰਦਾ, ਖੋਟਾ) ਮਨੁੱਖ। ਸਾਧ—ਉੱਤਮ (ਭਲਾ) ਪੁਰਖ। ਸਮਾਨ—ਇਕੋ ਜਿਹੇ। ਕਰਨੀ ਕਰਤੂਤ—ਚੰਗੇ ਮਾੜੇ ਕਰਮ ਕਰਨੇ। ਲਾਖੀਐ—ਲਖੀਦਾ ਹੈ, ਜਾਣੀਦਾ ਹੈ।

***ਅਰਥ :*** ਜਿਵੇਂ ਆਟਾ ਤੇ ਖੰਡ (ਦੋਵੇਂ ਹੀ) ਇਕੋ ਜਿਹੇ ਚਿੱਟੇ ਰੰਗ ਦੇ ਦਿਸਦੇ ਹਨ, ਪਰ ਜੀਭ ਨਾਲ (ਉਨ੍ਹਾਂ ਦੇ) ਸਵਾਦ-ਰਸ ਚਖਿਆਂ (ਅਸਲੀਅਤ ਦਾ) ਪਤਾ ਲਗਦਾ ਹੈ (ਕਿ ਕੀ ਮਿੱਠਾ ਹੈ ਤੇ ਕੀ ਫਿੱਕਾ)।

ਜਿਵੇਂ ਸੋਨੇ ਤੇ ਪਿੱਤਲ ਦਾ ਇਕੋ ਜਿਹਾ ਪੀਲਾ ਰੰਗ ਹੁੰਦਾ ਹੈ, ਪਰ ਜਦ ਪਾਰਖੂ ਅਗੇ ਰਖੀਦਾ ਹੈ ਤਾਂ (ਸੋਨੇ ਦੀ) ਮਹੱਤਤਾ ਜਾਣੀਦੀ ਹੈ।

ਜਿਵੇਂ ਕਾਂ ਤੇ ਕੋਇਲ ਦੋਵੇਂ ਪੰਛੀ ਕਾਲੇ ਰੰਗ ਦੇ ਸਰੀਰ ਵਾਲੇ ਹਨ, ਪਰ ਕੋਇਲ ਦੇ ਮਿੱਠੇ 'ਕੂ ਕੂ' ਦੇ ਬੋਲ ਅਤੇ ਕਾਂ ਦੇ ਬੇਸੁਰੇ 'ਕਾਂ ਕਾਂ' ਦੇ ਬੋਲ ਬੋਲਿਆਂ (ਦੋਹਾਂ ਦੀ ਅਸਲੀਅਤ) ਜਾਣੀਦੀ ਹੈ।

ਇਸੇ ਤਰ੍ਹਾਂ ਉੱਤਮ (ਸਾਧ) ਪੁਰਖ ਅਤੇ ਖੋਟੇ (ਅਸਾਧ) ਪੁਰਖ ਦੇ (ਬਾਹਰਮੁਖੀ) ਚਿੰਨ੍ਹ ਇਕੋ ਜਿਹੇ ਦਿਸਦੇ ਹੁੰਦੇ ਹਨ, ਪਰ ਉਨ੍ਹਾਂ ਦੀ (ਚੰਗੀ ਮੰਦੀ) ਕਰਣੀ ਕਰਤੂਤ ਵਾਲੇ ਲਛਣਾਂ ਤੋਂ (ਉਨ੍ਹਾਂ ਦੀ ਅਸਲੀਅਤ) ਜਾਣੀਦੀ ਹੈ (ਕਿ ਕਿਹੜਾ ਭਲਾ ਪੁਰਖ ਹੈ ਅਤੇ ਕਿਹੜਾ ਬੁਰਾ)।੫੯੬।

**ਜੈਸੇ ਕਰਪੂਰ ਲੋਨ ਏਕ ਸੇ ਦਿਖਾਈ ਦੇਤ, ਕੇਸਰ ਕਸੁੰਭ ਸਮਸਰ ਅਰੁਨਾਈ ਕੈ॥**
**ਰੂਪੋ ਕਾਂਸੀ ਦੋਨੋ ਜੈਸੇ ਉਜਲ ਬਰਨ ਹੋਤ, ਕਾਜਰ ਔ ਚੋਆ ਹੈ ਸਮਾਨ ਸਿਆਮਤਾਈ ਕੈ॥**
**ਇੰਦਰਾਇਨ ਫਲ ਅੰਮ੍ਰਿਤ ਫਲ ਪੀਤ ਸਮ, ਹੀਰਾ ਅਉ ਫਟਕ ਸਮ ਰੂਪ ਹੈ ਦਿਖਾਈ ਕੈ॥**
**ਤੈਸੇ ਖਲ ਦ੍ਰਿਸਟਿ ਮੈਂ ਅਸਾਧ ਸਾਧ ਸਮ ਦੇਹ, ਬੂਝਤ ਬਿਬੇਕੀ ਜਲ ਜੁਗਤਿ ਸਮਾਈ ਕੈ॥੫੯੭॥**

***ਪਦ ਅਰਥ :*** ਕਰਪੂਰ—ਮੁਸ਼ਕ ਕਪੂਰ। ਲੋਨ—ਲੂਣ। ਏਕ ਸੇ—ਇਕੋ ਜਿਹੇ। ਸਮਸਰ—ਇਕ ਬਰਾਬਰ, ਇਕੋ ਜਿਹੇ। ਅਰੁਨਾਈ ਕੈ—ਲਾਲੀ ਕਰਕੇ। ਰੂਪੋ—ਰੁਪਾ, ਚਾਂਦੀ। ਉਜਲ—ਚਿੱਟਾ। ਬਰਨ—ਰੰਗ। ਕਾਜਰ—ਕਜਲ, ਸੁਰਮਾ। ਚੋਆ—ਅਗਰ ਦੀ ਲਕੜੀ ਤੋਂ ਟਪਕਾਇਆ ਤੇਲ, ਅਗਰ ਦਾ ਤੇਲ। ਸਿਆਮਤਾਈ—ਕਲਿੱਤਣ। ਇੰਦਰਾਇਨ ਫਲ—ਤੁੰਮਾ। ਅੰਮ੍ਰਿਤ ਫਲ—ਅੰਬ। ਪੀਤ—ਪੀਲੇ। ਸਮ—ਬਰਾਬਰ, ਇਕੋ ਜਿਹੇ। ਫਟਕ—ਬਿਲੌਰ। ਖਲ—ਮੂਰਖ। ਦ੍ਰਿਸਟਿ—ਦ੍ਰਿਸ਼ਟੀ, ਨਜ਼ਰ, ਤਕਣੀ। ਅਸਾਧ—ਬੁਰਾ ਪੁਰਸ਼। ਸਾਧ—ਭਲਾ ਪੁਰਸ਼। ਸਮ ਦੇਹ—ਇਕੋ ਜਿਹੀ ਦੇਹੀ (ਸਰੀਰ) ਵਾਲੇ। ਬਿਬੇਕੀ—ਗਿਆਨੀ, ਸੂਝਵਾਨ, ਗੁਰੂ ਦੀ ਮਤਿ ਗ੍ਰਹਿਣ ਕਰਨ ਵਾਲਾ। ਸਮਾਈ ਕੈ—ਟਿਕਾਅ ਵਾਲੀ ਬ੍ਰਿਤੀ ਰਾਹੀਂ, ਗਿਆਨ ਬ੍ਰਿਤੀ ਰਾਹੀਂ।

***ਅਰਥ :*** ਜਿਵੇਂ ਮੁਸ਼ਕ ਕਪੂਰ ਤੇ ਲੂਣ (ਚਿਟਿਆਈ ਕਰਕੇ) ਇਕੋ ਜਿਹੇ ਦਿਸਦੇ ਹਨ ਅਤੇ ਕੇਸਰ ਤੇ ਕਸੁੰਭੇ (ਦੀਆਂ

ਤੁਰੀਆਂ) ਲਾਲੀ ਕਰਕੇ ਇਕੋ ਜਿਹੀਆਂ ਵਿਖਾਈ ਦੇਂਦੀਆਂ ਹਨ;

ਜਿਵੇਂ ਚਾਂਦੀ ਅਤੇ ਕਾਂਸ਼ੀ ਦੋਵੇਂ (ਇਕੋ ਜਿਹੇ) ਉੱਜਲ ਚਿੱਟੇ ਰੰਗ ਦੇ ਹੁੰਦੇ ਹਨ ਅਤੇ ਕੱਜਲ ਤੇ ਅਗਰ ਲਕੜੀ ਦਾ ਸੁਗੰਧਤ ਤੇਲ ਕਲਿੱਤਣ ਵਿਚ ਇਕ-ਬਰਾਬਰ ਹੁੰਦੇ ਹਨ;

ਜਿਵੇਂ ਤੁੰਮਾ-ਫਲ ਅਤੇ ਅੰਬ ਫਲ ਇਕੋ ਜਿਹੇ ਪੀਲੇ ਹੁੰਦੇ ਹਨ ਅਤੇ ਹੀਰਾ ਤੇ ਬਿਲੌਰ ਰੰਗ ਵਿਚ ਇਕੋ ਜਿਹੇ ਦਿਸਦੇ ਹਨ;

ਇਸੇ ਤਰ੍ਹਾਂ ਮੂਰਖਾਂ ਦੀ ਦ੍ਰਿਸ਼ਟੀ ਵਿਚ ਖ਼ੋਟੇ ਤੇ ਭਲੇ ਪੁਰਖ ਇਕੋ ਜਿਹੇ ਸਰੀਰ ਵਾਲੇ ਹਨ, ਪਰ ਗੁਰਮਤਿ ਦਾ ਸੋਝੀਵਾਨ ਬਿਬੇਕੀ ਜਨ (ਹੰਸ ਵਾਂਗ) ਗਿਆਨ ਬ੍ਰਿਤੀ ਦੁਆਰਾ (ਦੁੱਧ ਤੇ) ਜਲ (ਨੂੰ ਵਖ ਵਖ ਕਰਨ, ਭਾਵ, ਸਾਧ ਤੇ ਅਸਾਧ ਨੂੰ ਨਿਖੇੜ ਸਕਣ) ਦੀ ਜੁਗਤੀ ਜਾਣਦਾ ਹੈ।੫੯੭।

**ਕਾਲਰ ਮੈਂ ਬੋਏ ਬੀਜ ਉਪਜੈ ਨ ਧਾਨ ਪਾਨ, ਖੇਤ ਮੈਂ ਡਾਰੇ ਸੁ ਤਾਂ ਤੇ ਅਧਿਕ ਅਨਾਜ ਹੈ॥**
**ਕਾਲਰ ਸੈ ਕਰਤ ਸਬਾਰ ਜਮ ਸਾ ਊਸੁ ਤਉ, ਪਾਵਕ ਪ੍ਰਸੰਗ ਤਪ ਤੇਜ ਉਪਰਾਜ ਹੈ॥**
**ਜਸਤ ਸੰਯੁਕਤ ਹੁਇ ਮਿਲਤ ਹੈ ਸੀਤ ਜਲ, ਅਚਵਤ ਸਾਂਤਿ ਸੁਖ ਤ੍ਰਿਖਾ ਭ੍ਰਮ ਭਾਜ ਹੈ॥**
**ਤੈਸੇ ਆਤਮਾ ਅਚੇਤ ਸੰਗਤ ਸੁਭਾਵ ਹੇਤ, ਸਕਤਿ ਸਕਤਿ ਗਤਿ ਸਿਵ ਸਿਵ ਸਾਜ ਹੈ॥੫੯੮॥**

***ਪਦ ਅਰਥ :*** ਕਾਲਰ—ਕੱਲਰ, ਸ਼ੋਰਾ ਜੋ ਕਲਰ ਵਿਚੋਂ ਕਢੀਦਾ ਹੈ। ਉਪਜੈ—ਪੈਦਾ ਹੁੰਦਾ। ਧਾਨ ਪਾਨ—ਅਨਾਜ ਦਾ ਪਤਾ। ਅਧਿਕ—ਬਹੁਤ। ਸਬਾਰ—ਜਲ ਸਹਿਤ, ਪਾਣੀ ਨਾਲ ਤਰ। ਜਮ—ਜੰਮਣਾ। ਸਾ—ਉਹ। ਊਸੁ—ਭਾਪ। ਪਾਵਕ—ਅੱਗ। ਪ੍ਰਸੰਗ—ਮਿਲਾਪ। ਤਪ ਤੇਜ—ਵਧੀ ਹੋਈ ਅੱਗ, ਅੱਗ ਦਾ ਪ੍ਰਚੰਡ ਭਬੂਕਾ। ਉਪਰਾਜ—ਪੈਦਾ ਕਰਨਾ। ਜਸਤ—ਜਿਸਤ। ਸੰਯੁਕਤ—ਸਮੇਤ, ਨਾਲ। ਅਚਵਤ—ਪੀਂਦਿਆਂ। ਤ੍ਰਿਖਾ—ਤ੍ਰੇਹ, ਪਿਆਸ। ਭ੍ਰਮ—ਭਟਕਣਾ। ਭਾਜ ਹੈ—ਭਜ ਜਾਂਦੀ ਹੈ, ਦੂਰ ਹੁੰਦੀ ਹੈ। ਅਚੇਤ—ਚੇਤਨਾ ਰਹਿਤ, ਜੜ੍ਹ। ਸੁਭਾਵ—ਪ੍ਰਭਾਵ। ਹੇਤ—ਪਿਆਰ। ਸਕਤਿ—ਮਾਇਆ। ਗਤਿ—ਹਾਲਤ। ਸਿਵ—ਸ਼ਿਵ, ਕਲਿਆਣ ਰੂਪ ਚੇਤੰਨ ਪ੍ਰਭੂ। ਸਾਜ ਹੈ—ਹੁੰਦਾ ਹੈ।

***ਅਰਥ :*** ਜਿਵੇਂ ਕੱਲਰ ਧਰਤੀ ਵਿਚ ਬੀਜ ਬੀਜਿਆ ਜਾਏ ਤਾਂ ਅਨਾਜ ਦਾ ਪੱਤਾ ਤਕ ਨਹੀਂ ਫੁਟਦਾ, ਪਰ ਜੇ ਕਲਰ ਦਾ ਸ਼ੋਰਾ ਖੇਤ ਵਿਚ ਪਾਇਆ ਜਾਏ ਤਾਂ ਉਸ ਤੋਂ ਬਹੁਤ ਅਨਾਜ ਹੁੰਦਾ ਹੈ।

ਕੱਲਰ (ਸ਼ੋਰੇ) ਨਾਲ ਪਾਣੀ ਮਿਲਾਇਆ ਜਾਏ ਤਾਂ ਉਹ ਭਾਪ ਹੋ ਕੇ ਜੰਮ ਜਾਂਦਾ ਹੈ, ਪਰ ਅੱਗ ਨਾਲ ਮੇਲ ਕੀਤਿਆਂ ਉਸ ਵਿਚੋਂ ਅੱਗ ਦਾ ਤਿੱਖਾ ਭਬੂਕਾ ਉਪਜਦਾ ਹੈ।

(ਉਹੀ ਸ਼ੋਰਾ) ਜਿਸਤ (ਦੇ ਪਾਣੀ ਵਾਲੇ ਭਾਂਡੇ) ਨਾਲ ਮਿਲਿਆਂ ਪਾਣੀ ਠੰਢਾ ਹੋ ਜਾਂਦਾ ਹੈ, ਜਿਸ ਨੂੰ ਪੀਣ ਨਾਲ ਸੁਖ ਸ਼ਾਂਤੀ ਮਿਲਦੀ ਹੈ ਅਤੇ ਤ੍ਰੇਹ ਦੀ ਭਟਕਣਾ ਮਿਟ ਜਾਂਦੀ ਹੈ।

ਇਸੇ ਤਰ੍ਹਾਂ ਮਨੁੱਖੀ ਆਤਮਾ, ਸੰਗਤਿ ਤੇ ਕੁਸੰਗਤਿ ਦੇ ਪ੍ਰਭਾਵ ਹੇਠ ਚੇਤਨਾ ਰਹਿਤ ਮਾਇਆ ਨਾਲ ਪਿਆਰ ਪਾ ਕੇ ਅਚੇਤ (ਜੜ੍ਹ) ਹੋ ਜਾਂਦੀ ਹੈ ਅਤੇ ਕਲਿਆਣ ਰੂਪ ਚੇਤੰਨ ਪ੍ਰਭੂ ਨਾਲ ਪ੍ਰੀਤ ਕਰ ਕੇ ਕਲਿਆਣ ਸਰੂਪ ਚੇਤੰਨ ਹੋ ਜਾਂਦੀ ਹੈ।੫੯੮।

**ਕੇਹਰਿ ਅਹਾਰ ਮਾਸ, ਸੁਰਹੀ ਅਧਾਰ ਘਾਸ, ਮਧੁਪ ਕਮਲ ਬਾਸ ਲੇਤ ਸੁਖ ਮਾਨਹੀ॥**
**ਮੀਨਹਿ ਨਿਵਾਸ ਨੀਰ, ਬਾਲਕ ਅਧਾਰ ਖੀਰ, ਸਰਪਹ ਸਖਾ ਸਮੀਰ ਜੀਵਨ ਕੈ ਜਾਨਹੀ॥**
**ਚੰਦਹਿ ਚਾਹੈ ਚਕੋਰ, ਘਨਹਰ ਘਟਾ ਮੋਰ, ਚਾਤ੍ਰਿਕ ਬੂੰਦਨ ਸ੍ਵਾਂਤਿ ਧਰਤ ਧਿਆਨ ਹੀ॥**
**ਪੰਡਿਤ ਬੇਦ ਬੀਚਾਰਿ, ਲੋਕਨ ਮੈ ਲੋਕਾਚਾਰ, ਮਾਇਆ ਮੋਹ ਮੈ ਸੰਸਾਰ, ਗਿਆਨਿ ਗੁਰ ਗਿਆਨ ਹੀ॥੫੯੯॥**

***ਪਦ ਅਰਥ :*** ਕੇਹਰਿ—ਕੇਸਰੀ ਸਿੰਘ, ਸ਼ੇਰ। ਸੁਰਹੀ—ਗਊਆਂ। ਮਧੁਪ—ਭੌਰਾ। ਬਾਸ—ਵਾਸ਼ਨਾ, ਸੁਗੰਧੀ। ਮੀਨਹਿ—ਮੱਛੀ ਨੂੰ। ਨੀਰ—ਪਾਣੀ। ਖੀਰ—ਦੁੱਧ। ਸਰਪਹ—ਸੱਪ ਦਾ। ਸਮੀਰ—ਠੰਢੀ ਮਿੱਠੀ ਹਵਾ। ਚੰਦਹਿ—ਚੰਦਰਮਾ ਨੂੰ। ਘਨਹਰ ਘਟਾ—ਬੱਦਲਾਂ ਦੀਆਂ ਕਾਲੀਆਂ ਘਟਾਂ। ਚਾਤ੍ਰਿਕ—ਪਪੀਹਾ। ਬੂੰਦਨ ਸ੍ਵਾਂਤਿ—ਸਵਾਂਤੀ ਬੂੰਦਾਂ, ਸਵਾਂਤੀ ਨਛੱਤ੍ਰ ਵਿਚ ਵਰਖਣ ਵਾਲੀ ਵਰਖਾ। ਮਾਇਆ ਮੋਹ—ਮਾਇਆ ਦਾ ਪਿਆਰ। ਗਿਆਨਿ—ਗਿਆਨੀ, ਗੁਰਮਤਿ ਦਾ ਸੋਝੀਵਾਨ। ਗੁਰ ਗਿਆਨ—ਗੁਰੂ ਦਾ ਗਿਆਨ, ਨਾਮ-ਗੁਰ-ਮੰਤਰ।

***ਅਰਥ :*** (ਜਿਵੇਂ) ਸ਼ੇਰ ਦੀ ਖ਼ੁਰਾਕ ਮਾਸ ਹੈ ਅਤੇ ਗਊਆਂ ਦੀ ਘਾਹ, ਅਤੇ ਭੌਰਾ ਕਮਲ ਫੁੱਲ ਦੀ ਸੁਗੰਧੀ ਲੈ ਕੇ ਹੀ ਸੁਖ ਮੰਨਦਾ ਹੈ।

(ਜਿਵੇਂ) ਮੱਛੀ ਨੂੰ ਪਾਣੀ ਵਿਚ ਵਾਸਾ (ਚੰਗਾ ਲਗਦਾ ਹੈ), ਬਾਲਕ ਨੂੰ ਦੁੱਧ ਦਾ ਅਧਾਰ; ਅਤੇ ਸੱਪ ਦੇ ਜੀਵਨ ਦਾ ਸਖਾ ਠੰਢੀ ਮਿੱਠੀ ਵਾਯੂ ਹੀ ਜਾਣੀ ਜਾਂਦੀ ਹੈ।

(ਜਿਵੇਂ) ਚਕੋਰ ਚੰਦਰਮਾ ਨੂੰ ਪਿਆਰਦਾ ਹੈ, ਮੋਰ ਬੱਦਲਾਂ ਦੀਆਂ ਕਾਲੀਆਂ ਘਟਾਂ ਨੂੰ; ਅਤੇ ਪਪੀਹੇ ਦਾ ਧਿਆਨ ਸਵਾਂਤੀ ਬੂੰਦ ਵਿਚ ਹੀ ਹੁੰਦਾ ਹੈ।

(ਜਿਵੇਂ) ਪੰਡਿਤ ਵੇਦਾਂ ਦੀ ਵੀਚਾਰ ਵਿਚ ਲਗਦਾ ਹੈ ਅਤੇ ਲੋਕਾਚਾਰੀ ਪ੍ਰਾਣੀ ਲੋਕ-ਰੀਤੀ ਵਿਚ। (ਜਿਵੇਂ) ਮਾਇਆ ਦੇ ਪਿਆਰ ਵਿਚ ਸਾਰਾ ਸੰਸਾਰ ਗਲਤਾਨ ਹੈ (ਇਸੇ ਤਰ੍ਹਾਂ) ਗੁਰਮਤਿ ਦਾ ਸੋਝੀਵਾਨ ਗਿਆਨੀ (ਸਤਿਗੁਰੂ ਦੇ ਬਖ਼ਸ਼ੇ) ਗੁਰ-ਗਿਆਨ (ਨਾਮ-ਗੁਰ-ਮੰਤਰ) ਵਿਚ ਹੀ ਲੀਨ ਰਹਿੰਦਾ ਹੈ। (ਭਾਵ, ਗੁਰ-ਦੀਖਿਆ-ਪ੍ਰਾਪਤ ਸੋਝੀਵਾਨ ਗੁਰਸਿਖ ਲਈ ਨਾਮ-ਸਿਮਰਨ ਦੀ ਕਮਾਈ ਹੀ ਜੀਵਨ ਦਾ ਅਧਾਰ ਹੈ)।੫੯੯।

**ਜੈਸੇ ਪੀਤ ਸ੍ਵੇਤ ਸਿਆਮ ਅਰੁਨ ਵਰਨ ਰੂਪ, ਅਗ੍ਰਭਾਗ ਰਾਖੈ ਆਂਧਰੋ ਨ ਕਛੂ ਦੇਖ ਹੈ॥**
**ਜੈਸੇ ਰਾਗ ਰਾਗਨੀ ਅਉ ਨਾਦ ਬਾਦ ਆਨ ਗੁਨ, ਗਾਵਤ ਬਜਾਵਤ ਨ ਬਹਰੋ ਪਰੇਖ ਹੈ॥**
**ਜੈਸੇ ਰਸ ਭੋਗ ਬਹੁ ਬਿੰਜਨ ਪਰੋਸੈ ਆਗੈ, ਬ੍ਰਿਥਾਵੰਤ ਜੰਤੁ ਨਾਹਿ ਰੁਚਿਤ ਬਿਸੇਖ ਹੈ॥**
**ਤੈਸੇ ਗੁਰ ਦਰਸ, ਬਚਨ, ਪ੍ਰੇਮ ਨੇਮ ਨਿਧਿ, ਮਹਿਮਾ ਨ ਜਾਨੀ ਮੋਹਿ ਅਧਮ ਅਭੇਖ ਹੈ॥੬੦੦॥**

***ਪਦ ਅਰਥ :*** ਪੀਤ—ਪੀਲਾ। ਸ੍ਵੇਤ—ਸਫ਼ੈਦ, ਚਿੱਟਾ। ਸਿਆਮ—ਕਾਲਾ। ਅਰੁਨ—ਲਾਲ, ਸੁਰਖ਼। ਅਗ੍ਰਭਾਗ—ਅਗੇ। ਆਂਧਰੋ—ਅੰਨ੍ਹਾ (ਨੇਤਰ-ਹੀਣ) ਮਨੁੱਖ। ਨਾਦ ਬਾਦ—ਸੰਗੀਤ ਵਾਜਿਆਂ (ਸਾਜਾਂ) ਦੀ ਧੁਨੀ। ਆਨ ਗੁਨ—ਹੋਰ ਪ੍ਰਬੀਨਤਾ, ਗਾਉਣ ਵਜਾਉਣ ਦੀ ਨਿਪੁੰਨਤਾ। ਬਹਰੋ—ਬੋਲ਼ਾ ਮਨੁੱਖ। ਪਰੇਖ—ਪਰਖ। ਰਸ ਭੋਗ—ਰਸ ਮਾਣਨ ਵਾਲੇ ਪਦਾਰਥ। ਬਿੰਜਨ—ਭੋਜਨ। ਬ੍ਰਿਥਾਵੰਤ ਜੰਤੁ—ਰੋਗੀ ਮਨੁੱਖ। ਬਿਸੇਖ—ਵਿਸ਼ੇਸ਼, ਖ਼ਾਸ। ਨਿਧਿ—ਖ਼ਜ਼ਾਨਾ। ਅਧਮ—ਨੀਚ। ਅਭੇਖ—ਬੁਰਾ ਭੇਖ, ਪਾਖੰਡ ਵਾਲਾ ਭੇਖ।

***ਅਰਥ :*** ਜਿਵੇਂ ਨੇਤਰ-ਹੀਣ ਮਨੁੱਖ ਅਗੇ ਪੀਲੇ, ਚਿੱਟੇ, ਕਾਲੇ, ਲਾਲ ਆਦਿ ਰੰਗ ਰੂਪ (ਵਾਲੇ ਪਦਾਰਥ) ਰਖ ਦੇਈਏ ਤਾਂ ਉਹ ਕੁਝ ਨਹੀਂ ਵੇਖ ਸਕਦਾ;

ਜਿਵੇਂ ਬੋਲ਼ਾ ਮਨੁੱਖ ਰਾਗ ਰਾਗਣੀਆਂ ਦਾ ਗਾਉਣਾ ਵਜਾਉਣਾ, ਸੰਗੀਤਕ ਸਾਜਾਂ ਦੀ ਧੁਨੀ ਅਤੇ ਗਾਉਣ ਵਜਾਉਣ ਦੀ ਹੋਰ ਪ੍ਰਬੀਨਤਾ ਨਹੀਂ ਪਰਖ ਸਕਦਾ;

ਜਿਵੇਂ ਰੋਗੀ ਮਨੁੱਖ ਅਗੇ ਰਸ-ਮਾਣਨ ਵਾਲੇ ਕਈ ਭੋਜਨ ਪਰੋਸ ਦੇਈਏ ਤਾਂ ਉਹ ਉਨ੍ਹਾਂ ਵਲ ਕੋਈ ਖ਼ਾਸ ਰੁਚੀ ਨਹੀਂ ਦਿੰਦਾ (ਭਾਵ, ਉਸ ਨੂੰ ਕੁਝ ਚੰਗਾ ਨਹੀਂ ਲਗਦਾ);

ਇਸੇ ਤਰ੍ਹਾਂ ਮੈਂ ਨੀਚ ਤੇ ਪਖੰਡੀ ਭੇਖ ਵਾਲੇ ਨੇ, ਸਤਿਗੁਰੂ ਦੇ ਦਰਸ਼ਨ ਅਤੇ ਬਚਨਾਂ, ਜੋ ਪ੍ਰੇਮ ਦਾ ਨੇਮ ਨਿਭਾਉਣ ਲਈ ਅਨੂਪਮ ਖ਼ਜ਼ਾਨਾ ਹਨ, ਦੀ ਮਹਿਮਾ ਨੂੰ ਨਹੀਂ ਜਾਣਿਆ।੬੦੦।

**ਕਵਨ ਭਕਤਿ ਕਰਿ ਭਕਤਿ-ਵਛਲ ਭਏ, ਪਤਿਤ ਪਾਵਨ ਭਏ ਕਉਨ ਪਤਿਤਾਈ ਕੈ॥**
**ਦੀਨ ਦੁਖ ਭੰਜਨ ਭਏ ਸੁ ਕਉਨ ਦੀਨਤਾ ਕੈ, ਗਰਬ ਪ੍ਰਹਾਰੀ ਭਏ ਕਵਨ ਬਡਾਈ ਕੈ॥**
**ਕਵਨ ਸੇਵਾ ਕੈ ਨਾਥ ਸੇਵਕ ਸਹਾਈ ਭਏ, ਅਸੁਰ ਸੰਘਾਰਣ ਹੈ ਕਉਨ ਅਸੁਰਾਈ ਕੈ॥**
**ਭਗਤਿ ਜੁਗਤਿ ਅਘ ਦੀਨਤਾ ਗਰਬ ਸੇਵਾ, ਜਾਨਉ ਨ ਬਿਰਦ ਮਿਲਉ ਕਵਨ ਕਮਾਈ ਕੈ॥੬੦੧॥**

***ਪਦ ਅਰਥ :*** ਭਕਤਿ—ਭਗਤੀ। ਭਕਤਿ ਵਛਲ—ਭਗਤੀ ਕਰਨ ਵਾਲੇ ਭਗਤਾਂ ਦੇ ਪਿਆਰੇ। ਪਤਿਤ ਪਾਵਨ—ਪਾਪੀਆਂ ਨੂੰ ਪਵਿੱਤਰ ਕਰਨ ਵਾਲੇ। ਪਤਿਤਾਈ—ਪਤਿਤ-ਪੁਣਾ। ਦੀਨ ਦੁਖ ਭੰਜਨ—ਦੀਨਾਂ ਦੁਖੀਆਂ ਦੇ ਦੁਖ ਦੂਰ ਕਰਨਹਾਰੇ। ਦੀਨਤਾ—ਗਰੀਬੀ, ਨਿਮਰਤਾ, ਹਲੀਮੀ। ਗਰਬ ਪ੍ਰਹਾਰੀ—ਹੰਕਾਰ ਤੋੜਨ ਵਾਲੇ। ਬਡਾਈ—ਵਡਿਆਈ, ਹਉਮੈ। ਨਾਥ—ਸੁਆਮੀ, ਮਾਲਕ। ਸਹਾਈ—ਸਹਾਇਤਾ (ਮਦਦ) ਕਰਨ ਵਾਲੇ। ਅਸੁਰ—ਦੈਂਤ, ਰਾਖਸ਼। ਸੰਘਾਰਣ—ਬਿਨਾਸ ਕਰਨ ਵਾਲੇ। ਅਸੁਰਾਈ—ਰਾਖਸ਼-ਪੁਣਾ। ਭਗਤਿ ਜੁਗਤਿ—ਭਗਤੀ ਦੀ ਜੁਗਤੀ। ਅਘ—ਪਾਪ, ਪਤਿਤ-ਪੁਣਾ। ਦੀਨਤਾ—ਨਿਮਰਤਾ, ਹਲੀਮੀ। ਬਿਰਦ—ਨਿਤਜ ਕਰਮ।

***ਅਰਥ :*** (ਹੇ ਵਾਹਿਗੁਰੂ ਜੀ!) ਉਹ ਕਿਹੜੀ ਭਗਤੀ ਹੈ, ਜਿਸ ਦੇ ਕੀਤਿਆਂ (ਆਪ ਜੀ) ਭਗਤੀ ਕਰਨ ਵਾਲੇ ਭਗਤਾਂ

ਦੇ ਪਿਆਰੇ ਹੋਏ ਹੋ ? ਅਤੇ ਉਹ ਕਿਹੜਾ ਪਤਿਤਪੁਣਾ ਹੈ ਜਿਸ ਕਰਕੇ ਆਪ ਜੀ ਪਾਪੀਆਂ ਨੂੰ ਪਵਿੱਤਰ ਕਰਨ ਵਾਲੇ ਬਣੇ ਹੋ ?

ਉਹ ਕਿਹੜੀ ਨਿਮਰਤਾ ਹੈ ਜਿਸ ਕਰਕੇ ਆਪ ਜੀ ਦੀਨਾਂ ਦੁਖੀਆਂ ਦੇ ਦੁਖ ਦੂਰ ਕਰਨ ਵਾਲੇ ਹੋਏ ਹੋ ? ਅਤੇ ਉਹ ਕਿਹੜੀ (ਹਉਮੈ ਵਾਲੀ) ਵਡਿਆਈ ਹੈ ਜਿਸ ਕਰਕੇ (ਆਪ ਜੀ) ਹੰਕਾਰ ਨਿਵਾਰਨ ਵਾਲੇ ਹੋਏ ਹੋ ?

(ਸੇਵਕ ਦੀ) ਉਹ ਕਿਹੜੀ ਸੇਵਾ ਹੈ ਜਿਸ ਕਰਕੇ (ਆਪ ਜੀ) ਸੇਵਕ ਦੇ ਸੁਆਮੀ ਬਣ ਕੇ ਸਹਾਈ ਹੁੰਦੇ ਹੋ ? ਅਤੇ ਉਹ ਕਿਹੜਾ ਰਾਖਸ਼ਪੁਣਾ ਹੈ ਜਿਸ ਕਾਰਨ ਦੈਂਤਾਂ ਦੇ ਨਾਸ਼ ਕਰਨ ਵਾਲੇ ਬਣੇ ਹੋ ?

(ਹੇ ਵਾਹਿਗੁਰੂ ਜੀ !) ਮੈਂ ਆਪ ਦੇ ਬਿਰਦ ਨੂੰ ਨਹੀਂ ਜਾਣ ਸਕਿਆ, (ਆਪ ਹੀ ਕਿਰਪਾ ਕਰ ਕੇ ਦਸੋ ਕਿ) ਮੈਂ ਆਪ ਨੂੰ ਕਿਹੜੀ ਭਗਤੀ ਦੀ ਜੁਗਤੀ, ਪਤਿਤਪੁਣੇ, ਹਲੀਮੀ, ਹਉਮੈ ਤੇ ਸੇਵਾ ਕਰ ਕੇ ਮਿਲ ਸਕਦਾ ਹਾਂ।੬੦੧।

**ਕਉਨ ਗੁਨ ਗਾਇ ਕੈ ਰੀਝਾਈਐ ਗੁਨ ਨਿਧਾਨ, ਕਵਨ ਮੋਹਨ ਜਗ-ਮੋਹਨ ਬਿਮੋਹੀਐ ॥**
**ਕਉਨ ਸੁਖ ਦੈ ਕੈ ਸੁਖ ਸਾਗਰ ਸਰਣ ਗਹੌਂ, ਭੂਖਨ ਕਵਨ ਚਿੰਤਾਮਣਿ ਮਨ ਮੋਹੀਐ ॥**
**ਕੋਟਿ ਬ੍ਰਹਮੰਡ ਕੇ ਨਾਯਕ ਕੀ ਨਾਯਕਾ ਹੁਇ, ਕੈਸੇ, ਅੰਤਰਜਾਮੀ ਕਉਨ ਉਕਤਿ ਕੈ ਬੋਹੀਐ ॥**
**ਤਨੁ ਮਨੁ ਧਨੁ ਹੈ ਸਰਬਸੁ ਬਿਸ੍ਵ ਜਾਂ ਕੈ ਬਸਿ, ਕੈਸੇ ਬਸਿ ਆਵੈ ਜਾਂ ਕੀ ਸੋਭਾ ਲਗਿ ਸੋਹੀਐ ॥੬੦੨॥**

***ਪਦ ਅਰਥ :*** ਰੀਝਾਈਐ—ਖ਼ੁਸ਼ ਕਰੀਏ। ਗੁਨ ਨਿਧਾਨ—ਗੁਣਾਂ ਦਾ ਖ਼ਜ਼ਾਨਾ ਵਾਹਿਗੁਰੂ। ਮੋਹਨ—ਮਨਮੋਹਣੀ ਕਿਰਿਆ। ਜਗ ਮੋਹਨ—ਜਗਤ ਨੂੰ ਮੋਹਣ ਵਾਲਾ। ਬਿਮੋਹੀਐ—ਵਸ ਕਰੀਏ। ਸੁਖ ਸਾਗਰ—ਸੁਖਾਂ ਦਾ ਸਮੁੰਦਰ। ਗਹੌਂ—ਪਕੜਾਂ, ਲਵਾਂ। ਭੂਖਨ—ਗਹਿਣਾ, ਸ਼ਿੰਗਾਰ। ਚਿੰਤਾਮਣਿ—ਸਰਬ ਕਾਮਨਾਂ ਪੂਰੀਆਂ ਕਰਨ ਵਾਲਾ ਪ੍ਰਭੂ। ਕੋਟਿ—ਕਰੋੜ। ਨਾਯਕ—ਮਾਲਕ, ਸੁਆਮੀ। ਨਾਯਕਾ—ਸੁਆਮਣ, ਪਤਨੀ। ਅੰਤਰਜਾਮੀ—ਅੰਦਰ ਦੀ ਜਾਣਨ ਵਾਲਾ। ਉਕਤਿ—ਜੁਗਤੀ। ਬੋਹੀਐ—ਬੋਧ ਕਰਾ ਸਕੀਏ, ਸਮਝਾਈਏ। ਸਰਬਸੁ ਬਿਸ੍ਵ—ਸਾਰਾ ਸੰਸਾਰ। ਬਸਿ—ਵਸ ਵਿਚ। ਸੋਹੀਐ—ਸੋਹਣੇ ਲਗੀਦਾ ਹੈ।

***ਅਰਥ :*** ਕਿਹੜੇ ਗੁਣ ਗਾ ਗਾ ਕੇ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਨੂੰ ਖ਼ੁਸ਼ ਕਰੀਏ ? ਅਤੇ ਕਿਸ ਮਨਮੋਹਣੀ ਕਿਰਿਆ ਨਾਲ ਜਗਤ ਨੂੰ ਮੋਹਣ ਵਾਲੇ ਪ੍ਰਭੂ ਨੂੰ ਵਸ ਕਰੀਏ ?

ਕਿਹੜਾ ਸੁਖ ਅਰਪਣ ਕਰ ਕੇ ਸੁਖਾਂ ਦੇ ਸਮੁੰਦਰ ਪ੍ਰਭੂ ਦੀ ਸ਼ਰਨ ਲਈ ਜਾ ਸਕਦੀ ਹੈ ? ਅਤੇ ਕਿਹੜੇ ਗਹਿਣੇ (ਸ਼ਿੰਗਾਰ) ਕਰਕੇ ਸਰਬ ਕਾਮਨਾ ਪੂਰਨ ਕਰਨ ਵਾਲੇ ਪ੍ਰਭੂ ਦਾ ਮਨ ਮੋਹਿਆ ਜਾ ਸਕਦਾ ਹੈ ?

ਕਰੋੜਾਂ ਬ੍ਰਹਿਮੰਡਾਂ ਦੇ ਮਾਲਕ ਪ੍ਰਭੂ ਦੀ ਨਾਇਕਾ (ਪਤਨੀ) ਕਿਵੇਂ ਹੋਈਦਾ ਹੈ ? ਅਤੇ ਅੰਦਰਲੇ ਦਿਲ ਦੀਆਂ ਜਾਣਨ ਵਾਲੇ ਅੰਤਰਜਾਮੀ ਪ੍ਰਭੂ ਨੂੰ ਕਿਹੜੀ ਜੁਗਤੀ ਨਾਲ (ਮਨ ਦੀ ਬਿਰਥਾ ਦਾ) ਬੋਧ ਕਰਾਈਏ ?

ਜਿਸ ਪ੍ਰਭੂ ਦੇ ਵਸ ਵਿਚ ਤਨ, ਮਨ, ਧਨ ਅਤੇ ਸਾਰਾ ਸੰਸਾਰ ਹੈ ਅਤੇ ਜਿਸ ਦੀ ਸੋਭਾ-ਕੀਰਤੀ ਵਿਚ ਲਗਿਆਂ (ਸੁਭਾਇਮਾਨ ਹੋਈਦਾ ਹੈ), ਐਸਾ ਪ੍ਰਭੂ ਕਿਵੇਂ ਵਸ ਵਿਚ ਆ ਸਕਦਾ ਹੈ ?।੬੦੨।

**ਜੈਸੇ ਜਲ ਮਿਲਿ ਦ੍ਰੁਮ ਸਫਲ ਨਾਨਾ ਪ੍ਰਕਾਰ, ਚੰਦਨ ਮਿਲਤ ਸਭ ਚੰਦਨ ਸੁਬਾਸ ਹੈ ॥**
**ਜੈਸੇ ਮਿਲਿ ਪਾਵਕ ਢਰਤ ਪੁਨਿ ਸੋਈ ਧਾਤ, ਪਾਰਸ ਪਰਸਿ ਰੂਪ ਕੰਚਨ ਪ੍ਰਕਾਸ ਹੈ ॥**
**ਅਵਰ ਨਖਤ੍ਰ ਬਰਖਤ ਜਲ ਜਲ ਮਈ, ਸ੍ਵਾਂਤਿ ਬੂੰਦ ਸਿੰਧ ਮਿਲਿ ਮੁਕਤਾ ਬਿਗਾਸ ਹੈ ॥**
**ਤੈਸੇ ਪਰਵਿਰਤਿ ਅਉ ਨਿਵਿਰਤ ਜੋ ਸੁਭਾਵ ਦੋਊ, ਗੁਰ ਮਿਲਿ ਸੰਸਾਰੀ ਨਿਰੰਕਾਰੀ ਅਭਿਆਸੁ ਹੈ ॥੬੦੩॥**

***ਪਦ ਅਰਥ :*** ਦ੍ਰੁਮ—ਬ੍ਰਿਛ। ਸਫਲ—ਸ-ਫਲ, ਫਲਾਂ ਵਾਲੇ। ਨਾਨਾ ਪ੍ਰਕਾਰ—ਕਈ ਤਰ੍ਹਾਂ ਦੇ। ਸਭ—ਸਾਰੀ (ਬਨਾਸਪਤੀ)। ਸੁਬਾਸ—ਸੁਗੰਧੀ। ਪਾਵਕ—ਅਗਨੀ। ਢਰਤ—ਢਲਦੀ ਹੈ। ਪੁਨਿ—ਫਿਰ। ਪਾਰਸ—ਇਕ ਕੀਮਤ ਪੱਥਰ, ਜਿਸ ਨੂੰ ਪਰਸ ਕੇ ਹੋਰ ਧਾਤਾਂ ਸੋਨੇ ਵਾਂਗ ਹੋ ਜਾਂਦੀਆਂ ਹਨ। ਪਰਸਿ—ਛੂਹ ਕੇ। ਕੰਚਨ—ਸੋਨਾ। ਨਖਤ੍ਰ—ਨਛਤ੍ਰ, ਅਕਾਸ਼ ਵਿਚ ਚਮਕਣ ਵਾਲੇ ਗ੍ਰਹ। ਬਰਖਤ—ਵਰਖਦੀ ਵਰਖਾ। ਮਈ—ਰੂਪ। ਸ੍ਵਾਂਤਿ ਬੂੰਦ—ਸਵਾਂਤੀ ਨਛਤ੍ਰ ਵਿਚ ਵਰਖਣ ਵਾਲੀ ਵਰਖਾ। ਸਿੰਧ—ਸਮੁੰਦਰ। ਮੁਕਤਾ—ਮੋਤੀ। ਬਿਗਾਸ—ਪ੍ਰਕਾਸ਼, ਚਮਕ। ਪਰਵਿਰਤਿ—ਮਾਇਕ ਧੰਧਿਆਂ ਵਿਚ ਖਚਿਤ ਬ੍ਰਿਤੀ। ਨਿਵਿਰਤ—ਨਿਰਵਿਰਤੀ, ਮਾਇਆ ਤੋਂ ਉਪਰਾਮ ਬ੍ਰਿਤੀ। ਅਭਿਆਸੁ—ਸਾਧਨਾ ਕਰਨ ਵਾਲਾ, ਕਾਰਜ-ਸਿਧੀ ਲਈ ਵਾਰ ਵਾਰ ਕੀਤਾ ਜਤਨ।

***ਅਰਥ :*** ਜਿਵੇਂ ਪਾਣੀ ਨਾਲ ਮਿਲ ਕੇ (ਸਾਰੇ) ਬ੍ਰਿਛ ਬੂਟੇ ਕਈ ਤਰ੍ਹਾਂ ਦੇ ਫਲਾਂ ਵਾਲੇ ਹੁੰਦੇ ਹਨ, ਪਰ ਚੰਦਨ ਬ੍ਰਿਛ (ਦੀ ਸੁਗੰਧੀ) ਨਾਲ ਮਿਲ ਕੇ ਸਾਰੀ ਬਨਾਸਪਤੀ ਚੰਦਨ ਦੀ ਸੁਗੰਧੀ ਵਾਲੀ ਹੋ ਜਾਂਦੀ ਹੈ।

ਜਿਵੇਂ ਅੱਗ ਨਾਲ ਮਿਲ ਕੇ ਕੋਈ ਧਾਤ ਢਲ ਜਾਂਦੀ ਹੈ ਅਤੇ ਫਿਰ (ਠੰਢੀ ਹੋਣ 'ਤੇ) ਓਹੋ ਹੀ ਧਾਤ ਰਹਿ ਜਾਂਦੀ ਹੈ, ਪਰ ਪਾਰਸ ਨੂੰ ਪਰਸ ਕੇ ਓਹੋ ਧਾਤ ਸੋਨੇ ਦਾ ਰੂਪ ਹੋ ਪ੍ਰਕਾਸ਼ਦੀ ਹੈ।

(ਜਿਵੇਂ) ਹੋਰ ਨਛੱਤ੍ਰਾਂ ਵਿਚ ਵਰਖਣ ਵਾਲੀ ਵਰਖਾ ਦਾ ਜਲ, ਜਲ ਰੂਪ ਹੀ ਹੁੰਦਾ ਹੈ, ਪਰ ਸਵਾਂਤੀ ਨਛੱਤ੍ਰ ਵਿਚ ਵਰਖਣ ਵਾਲਾ ਜਲ ਸਮੁੰਦਰ (ਵਿਚ ਸਿੱਪ) ਨਾਲ ਮਿਲ ਕੇ ਮੋਤੀ ਹੋ ਚਮਕਦਾ ਹੈ।

ਇਸੇ ਤਰ੍ਹਾਂ (ਸੰਸਾਰ ਵਿਚ) ਮਾਇਆ ਵਿਚ ਖਚਿਤ ਅਤੇ ਮਾਇਆ ਤੋਂ ਨਿਰਲੇਪ ਦੋ ਬ੍ਰਿਤੀਆਂ ਹਨ, ਪਰ ਜੋ ਜੈਸੀ ਬ੍ਰਿਤੀ ਵਾਲਾ (ਗੁਰ-ਉਪਦੇਸ਼ ਲੈਣ ਲਈ) ਸਤਿਗੁਰੂ ਪਾਸ ਜਾਂਦਾ ਹੈ ਉਹ ਆਪੋ ਆਪਣੀ ਬ੍ਰਿਤੀ ਦੇ ਅਭਿਆਸ ਅਨੁਸਾਰ ਹੀ ਸੰਸਾਰੀ ਤੋਂ ਨਿਰੰਕਾਰੀ ਬ੍ਰਿਤੀ ਵਾਲਾ ਹੋ ਸਕਦਾ ਹੈ।੬੦੩।

**ਜੈਸੇ ਬਿਬਿਧਿ ਪ੍ਰਕਾਰ ਕਰਤ ਸਿੰਗਾਰ ਨਾਰਿ, ਭੇਟਤ ਭਤਾਰ ਉਰ ਹਾਰ ਨ ਸੁਹਾਤ ਹੈ॥**
**ਬਾਲਕ ਅਚੇਤ ਜੈਸੇ ਕਰਤ ਅਨੇਕ ਲੀਲਾ, ਸੁਰਤ ਸਮਾਰ ਬਾਲ ਬੁਧਿ ਬਿਸਰਾਤ ਹੈ॥**
**ਜੈਸੇ ਪ੍ਰਿਯਾ ਸੰਗਮ ਸੁਜਸ ਨਾਇਕਾ ਬਖਾਨੈ, ਸੁਨਿ ਸੁਨਿ ਸਜਨੀ ਸਕਲ ਬਿਗਸਾਤ ਹੈ॥**
**ਤੈਸੇ ਖਟ ਕਰਮ ਧਰਮ ਸ੍ਰਮ ਗਿਆਨ ਕਾਜ, ਗਿਆਨ ਭਾਨ ਉਦੈ ਉਡ ਕਰਮ ਉਡਾਤ ਹੈ॥੬੦੪॥**

***ਪਦ ਅਰਥ :*** ਬਿਬਿਧਿ ਪ੍ਰਕਾਰ—ਕਈ ਤਰ੍ਹਾਂ ਦੇ। ਭੇਟਤ ਭਤਾਰ—ਪਤੀ ਨੂੰ ਮਿਲ ਪੈਣ 'ਤੇ। ਉਰ ਹਾਰ—ਹਿਰਦੇ ਦਾ ਹਾਰ, ਗਲ ਪਿਆ ਹਾਰ। ਸੁਹਾਤ—ਸੁਖਾਂਦਾ। ਅਚੇਤ—ਅੰਞਾਣ। ਲੀਲਾ—ਖੇਡਾਂ। ਪ੍ਰਿਯਾ ਸੰਗਮ—ਪਤੀ ਦਾ ਮਿਲਾਪ। ਸੁਜਸ—ਜਸ ਦੀਆਂ ਚੰਗੀਆਂ ਗੱਲਾਂ। ਨਾਇਕਾ—ਸਵਾਮਿਣੀ, ਪਤਨੀ। ਬਖਾਨੈ—ਕਹਿੰਦੀ ਹੈ। ਸਜਨੀ—ਸਹੇਲੀਆਂ। ਸਕਲ—ਸਾਰੀਆਂ। ਬਿਗਸਾਤ—ਖੁਸ਼ ਹੁੰਦੀਆਂ। ਖਟ ਕਰਮ—ਛੇ ਤਰ੍ਹਾਂ ਦੇ ਕਰਮ : ਪੜ੍ਹਨਾ, ਪੜ੍ਹਾਉਣਾ, ਯਗ ਕਰਨਾ, ਯਗ ਕਰਾਉਣਾ, ਦਾਨ ਦੇਣਾ, ਦਾਨ ਲੈਣਾ। ਸ੍ਰਮ—ਕਸ਼ਟ, ਤਰੱਦਦ। ਗਿਆਨ ਕਾਜ—ਗਿਆਨ ਦੇ ਕਾਰਜ ਲਈ, ਪ੍ਰਾਪਤੀ ਲਈ। ਗਿਆਨ ਭਾਨ—ਗਿਆਨ ਦਾ ਸੂਰਜ, ਨਾਮ-ਗੁਰ-ਦੀਖਿਆ। ਉਦੈ—ਪ੍ਰਕਾਸ਼ ਹੋਣਾ। ਉਡ—ਤਾਰੇ।

***ਅਰਥ :*** ਜਿਵੇਂ ਪਤਨੀ (ਪਤੀ ਰੀਝਾਣ ਲਈ ਪਹਿਲਾਂ) ਕਈ ਤਰ੍ਹਾਂ ਦੇ ਸ਼ਿੰਗਾਰ ਕਰਦੀ ਹੈ, ਪਰ ਪਤੀ ਮਿਲ ਪੈਣ 'ਤੇ (ਉਸ ਨੂੰ) ਗਲ ਪਿਆ ਹਾਰ ਵੀ ਸੁਖਾਂਦਾ ਨਹੀਂ।

ਜਿਵੇਂ ਅੰਞਾਣਾ ਬਾਲਕ ਕਈ ਤਰ੍ਹਾਂ ਦੀਆਂ ਬਾਲ-ਖੇਡਾਂ ਖੇਡਦਾ ਹੈ, ਪਰ ਹੋਸ਼ ਸੰਭਾਲਣ 'ਤੇ ਬਾਲ-ਬੁਧੀ ਵਾਲੀਆਂ ਖੇਡਾਂ ਭੁਲ ਜਾਂਦਾ ਹੈ।

ਜਿਵੇਂ ਪਤੀ-ਮਿਲਾਪ ਦਾ ਜਸ ਪਤਨੀ (ਸਖੀਆਂ ਪਾਸ) ਕਰਦੀ ਹੈ ਤਾਂ ਸਾਰੀਆਂ ਸਖੀਆਂ ਸੁਣ ਸੁਣ ਕੇ ਪ੍ਰਸੰਨ ਹੁੰਦੀਆਂ ਹਨ।

ਇਸੇ ਤਰ੍ਹਾਂ ਹੀ ਗਿਆਨ-ਪ੍ਰਾਪਤੀ ਲਈ ਜੋ ਛੇ ਤਰ੍ਹਾਂ ਦੇ ਕਰਮ-ਧਰਮ ਬੜੇ ਕਸ਼ਟ ਨਾਲ ਕਰੀਦੇ ਹਨ, ਉਹ ਸਾਰੇ ਕਰਮ-ਧਰਮ ਗੁਰ-ਗਿਆਨ ਦਾ ਸੂਰਜ ਪ੍ਰਕਾਸ਼ਣ ਨਾਲ (ਨਾਮ-ਗੁਰ-ਮੰਤਰ ਦੀ ਪ੍ਰਾਪਤੀ ਨਾਲ) ਤਾਰਿਆਂ ਵਾਂਗ ਛਿਪ ਜਾਂਦੇ ਹਨ। (ਭਾਵ, ਗੁਰ-ਦੀਖਿਆ ਦੁਆਰਾ ਨਾਮ-ਪ੍ਰਾਪਤੀ ਪਿਛੋਂ ਇਹ ਕਰਮ-ਧਰਮ ਕਿਸੇ ਲੇਖੇ ਨਹੀਂ)।੬੦੪।

*ਨੋਟ :* ਭਾਈ ਵੀਰ ਸਿੰਘ ਜੀ 'ਕਬਿਤ ਦੂਜੇ ਸਕੰਧ' ਵਿਚ ਲਿਖਦੇ ਹਨ ਕਿ ਇਥੇ ਕਿਸੇ ਕਾਰਨ ਉਕਾਈ ਹੋਈ ਜਾਪਦੀ ਹੈ। ਇਸ ਤੀਜੀ ਸਤਰ ਦੀ ਥਾਂ, ਉਨ੍ਹਾਂ ਦੀ ਖੋਜ ਅਨੁਸਾਰ ਕਬਿਤ ਨੰਬਰ ੪੦੫ ਦੀ ਪਹਿਲੀ ਇਹ ਸਤਰ ਠੀਕ ਪ੍ਰਸੰਗ ਅਨੁਸਾਰ ਹੈ।

ਜੈਸੇ ਬਨਰਾਇ ਪਰਫੁਲਤ ਫਲ ਨਮਿਤ, ਲਗਤ ਹੀ ਫਲ ਪਤ੍ਰ ਪੁਹਪ ਬਿਲਾਤ ਹੈ॥

(ਜਿਵੇਂ ਬ੍ਰਿਛ ਬੂਟੇ ਫਲਾਂ ਖ਼ਾਤਰ ਫਲਦੇ ਫੂਲਦੇ ਹਨ, ਪਰ ਫਲ ਲਗਣ ਨਾਲ ਫੁੱਲ ਪੱਤਰ ਲੋਪ ਹੋ ਜਾਂਦੇ ਹਨ।)

**ਜੈਸੇ ਸਿਮਰ ਸਿਮਰ ਪ੍ਰਿਆ ਪ੍ਰੇਮ ਰਸ ਬਿਸਮ ਹੋਇ, ਸੋਭਾ ਦੇਤ ਮੋਨ ਗਹੇ, ਮਨ ਮੁਸਕਾਤ ਹੈ॥**
**ਪੂਰਨ ਅਧਾਨ ਪਰਸੂਤ ਸਮੈ ਰੋਦਤ ਹੈ, ਗੁਰ ਜਨ ਮੁਦਤ ਹੁਇ ਤਾਹੀ ਲਪਟਾਤ ਹੈ॥**
**ਜੈਸੇ ਮਾਨਵਤੀ ਮਾਨ ਤਿਆਗ ਕੈ ਅਮਾਨ ਹੋਇ, ਪ੍ਰੇਮ ਰਸ ਪਾਇ ਚੁਪ ਹੁਲਸਤ ਗਾਤ ਹੈ॥**
**ਤੈਸੇ ਗੁਰਮੁਖ ਪ੍ਰੇਮ ਭਗਤਿ ਪ੍ਰਕਾਸ ਜਾਸ, ਬੋਲਤ ਬੈਰਾਗ, ਮੋਨ ਗਹੈ ਬਹੁ ਸੁਹਾਤ ਹੈ॥੬੦੫॥**

***ਪਦ ਅਰਥ :*** ਸਿਮਰ ਸਿਮਰ—ਚੇਤੇ ਕਰ ਕਰ ਕੇ। ਪ੍ਰਿਆ ਪ੍ਰੇਮ ਰਸ—ਪਤੀ-ਮਿਲਾਪ ਦੇ ਪ੍ਰੇਮ ਰਸ ਨੂੰ। ਬਿਸਮ—ਹੈਰਾਨ, ਅਚੰਭਾ, ਖੀਵੀ। ਸੋਭਾ—ਚਮਕ, ਸੁੰਦਰਤਾ। ਮੋਨ ਗਹੇ—ਚੁਪ ਸਾਧਦੀ ਹੈ। ਮੁਸਕਾਤ—ਮੁਸਕਰਾਉਂਦੀ ਹੈ। ਅਧਾਨ—ਗਰਭ। ਪਰਸੂਤ ਸਮੈ—ਬਾਲ ਜੰਮਣ ਸਮੇਂ। ਗੁਰ ਜਨ—ਵਡੀਆਂ ਵਡੇਰੀਆਂ। ਮੁਦਤ—ਪ੍ਰਸੰਨਤਾ, ਖ਼ੁਸ਼ੀ। ਤਾਹੀ—ਉਸੇ ਨੂੰ। ਲਪਟਾਤ

ਹੈ—ਪਿਆਰ ਕਰਦੀਆਂ ਹਨ। ਮਾਨਮਤੀ—ਮਾਣ-ਮਤੀ ਸੁੰਦਰੀ। ਅਮਾਨ—ਮਾਣ ਰਹਿਤ, ਨਿਰਮਾਣ। ਹੁਲਸਾਤ ਗਾਤ—ਮੁਸਕਰਾਂਦਾ ਚਿਹਰਾ। ਪ੍ਰਕਾਸ—ਚਾਨਣਾ, ਉਜਾਲਾ। ਜਾਸ—ਜਿਸ। ਸੁਹਾਤ ਹੈ—ਸੋਭਦੀ ਹੈ।

***ਅਰਥ :*** ਜਿਵੇਂ (ਪਤਨੀ) ਪਤੀ-ਮਿਲਾਪ ਦੇ ਪ੍ਰੇਮ-ਰਸ ਨੂੰ ਚਿਤਾਰ ਚਿਤਾਰ ਕੇ ਖੀਵੀ ਹੋਈ, ਚੁਪ ਸਾਧ ਲੈਂਦੀ ਹੈ ਅਤੇ ਮਨ ਵਿਚ ਗੁਟਕਦੀ ਹੋਈ ਸੁੰਦਰਤਾ ਪ੍ਰਗਟਾਉਂਦੀ ਹੈ।

(ਜਿਵੇਂ) ਗਰਭ ਦੇ ਪੂਰਾ ਹੋਣ 'ਤੇ, ਬਾਲਕ ਨੂੰ ਜਨਮ ਦੇਣ ਸਮੇਂ (ਪੀੜਾ ਕਾਰਨ) ਉਹ ਰੋਂਦੀ ਹੈ, ਪਰ ਘਰ ਦੀਆਂ ਵਡੀਆਂ ਵਡੇਰੀਆਂ ਨੂੰ (ਬਾਲਕ ਵੇਖ ਵੇਖ ਕੇ) ਖ਼ੁਸ਼ੀ ਹੁੰਦੀ ਹੈ ਅਤੇ ਉਸ ਨੂੰ (ਮੁੜ ਮੁੜ) ਪਿਆਰ ਕਰਦੀਆਂ ਹਨ।

ਜਿਵੇਂ ਮਾਣ-ਪ੍ਰਾਪਤ ਸੁੰਦਰੀ ਮਾਣ-ਅਹੰਕਾਰ ਤਿਆਗ ਕੇ ਨਿਰਮਾਣ ਹੁੰਦੀ ਹੈ ਅਤੇ ਪਤੀ-ਮਿਲਾਪ ਦੇ ਪ੍ਰੇਮ-ਰਸ ਨੂੰ ਪਾ ਕੇ ਚੁਪ ਹੋਈ ਮੁਸਕਰਾਂਦੇ ਚਿਹਰੇ ਵਾਲੀ ਹੁੰਦੀ ਹੈ।

ਇਸੇ ਤਰ੍ਹਾਂ ਸਤਿਗੁਰੂ ਦੇ ਜਿਸ ਆਗਿਆਕਾਰੀ ਗੁਰਸਿਖ ਦੇ (ਹਿਰਦੇ ਵਿਚ, ਨਾਮ-ਗੁਰ-ਮੰਤਰ ਪ੍ਰਾਪਤ ਹੋਣ 'ਤੇ) ਪ੍ਰੇਮਾ ਭਗਤੀ ਦੁਆਰਾ ਜੋਤਿ ਪ੍ਰਕਾਸ਼ ਜਾਂਦੀ ਹੈ, ਉਹ ਭਾਵੇਂ ਬੈਰਾਗ ਅਵਸਥਾ ਵਿਚ ਬੋਲਦਾ ਹੈ, ਭਾਵੇਂ ਚੁਪ ਸਾਧ ਲੈਂਦਾ ਹੈ, ਉਹ (ਹਰ ਤਰ੍ਹਾਂ ਅਤੀ ਨਿਮਰਤਾ ਵਿਚ ਵਿਚਰਦੇ ਹੋਇਆਂ) ਬਹੁਤ ਸੋਭਾ ਪਾਂਦਾ ਹੈ।੬੦੫।

*ਨੋਟ :* ਭਾਈ ਵੀਰ ਸਿੰਘ ਜੀ ਦੀ ਖੋਜ ਅਨੁਸਾਰ ਇਥੇ ਕਿਸੇ ਕਾਰਨ ਉਕਾਈ ਹੋਈ ਜਾਪਦੀ ਹੈ। ਇਸ ਪਹਿਲੀ ਸਤਰ ਦੀ ਥਾਂ ਪਿਛਲੇ ਕਬਿਤ ਨੰਬਰ ੬੦੪ ਦੀ ਤੀਜੀ ਸਤਰ ਇਥੇ ਠੀਕ ਜਾਪਦੀ ਹੈ ਜੈਸੇ—ਪ੍ਰਿਯਾ ਸੰਗਮ ਸੁਜਸ ਨਾਇਕਾ ਬਖਾਨੈ, ਸੁਨਿ ਸੁਨਿ ਸਜਨੀ ਸਕਲ ਬਿਗਸਾਤ ਹੈ॥ (ਅਰਥ ਪਿਛਲੇ ਕਬਿਤ ਵਿਚ ਵੇਖੋ)

**ਜੈਸੇ ਅੰਧਕਾਰ ਬਿਖੈ ਦਿਪਤ ਦੀਪਕ ਦੇਖਿ, ਅਨਿਕ ਪਤੰਗ ਓਤਿ ਪੋਤਿ ਹੁਇ ਗੁੰਜਾਰ ਹੀ॥**
**ਜੈਸੇ ਮਿਸਟਾਨ ਪਾਨ ਜਾਨ-ਕਾਨ ਭਾਂਜਨ ਮੈਂ, ਰਾਖਤ ਹੀ ਚੀਟੀ ਲੋਭ ਲੁਭਤ ਅਪਾਰ ਹੀ॥**
**ਜੈਸੇ ਮ੍ਰਿਦੁ ਸੌਰਭ ਕਮਲ ਓਰ ਧਾਇ ਜਾਇ, ਮਧੁਪ ਸਮੂਹ ਸੁਭ ਸਬਦ ਉਚਾਰਹੀ॥**
**ਤੈਸੇ ਹੀ ਨਿਧਾਨ ਗੁਰ ਗਿਆਨ ਪਰਵਾਨ ਜਾ ਮੈ, ਸਗਲ ਸੰਸਾਰ ਤਾ ਚਰਨ ਨਮਸਕਾਰ ਹੀ॥੬੦੬॥**

***ਪਦ ਅਰਥ :*** ਅੰਧਕਾਰ ਬਿਖੈ—ਅੰਨ੍ਹੇਰੇ ਵਿਚ। ਦਿਪਤ ਦੀਪਕ—ਜਗਦਾ ਦੀਵਾ। ਦੇਖਿ—ਵੇਖ ਕੇ। ਓਤਿ ਪੋਤਿ—ਤਾਣੇ ਪੇਟੇ ਕਰਕੇ, ਇਕ ਦੂਜੇ ਨਾਲ ਮਿਲ ਕੇ। ਮਿਸਟਾਨ ਪਾਨ—ਖਾਣ ਪੀਣ ਦੇ ਮਿੱਠੇ ਪਦਾਰਥ। ਜਾਨ ਕਾਨ—ਜੇਨ ਕੇਨ, ਜਿਸ ਕਿਸ ਢੰਗ ਨਾਲ। ਭਾਂਜਨ ਮੈਂ—ਭਾਂਡੇ ਵਿਚ। ਚੀਟੀ—ਕੀੜੀਆਂ। ਮ੍ਰਿਦੁ—ਕੋਮਲ, ਕੂਲਾ। ਸੌਰਭ—ਸੁਗੰਧੀ, ਸੁਗੰਧੀ ਵਾਲਾ। ਓਰ—ਵਲ, ਪਾਸੇ, ਤਰਫ਼। ਮਧੁਪ ਸਮੂਹ—ਭੌਰਿਆਂ ਦਾ ਦਲ। ਸੁਭ ਸਬਦ—ਮਿਠੀਆਂ ਗੂੰਜਾਂ। ਨਿਧਾਨ—ਖ਼ਜ਼ਾਨਾ। ਗੁਰ ਗਿਆਨ—ਗੁਰ-ਮੰਤਰ, ਨਾਮ-ਗੁਰ-ਮੰਤਰ। ਜਾ ਮੈ—ਜਿਸ ਦੇ ਹਿਰਦੇ ਵਿਚ।

***ਅਰਥ :*** ਜਿਵੇਂ ਅੰਨ੍ਹੇਰੇ ਵਿਚ ਦੀਵਾ ਜਗਦਾ ਵੇਖ ਕੇ, ਅਨੇਕਾਂ ਪਤੰਗੇ ਤਾਣੇ ਪੇਟੇ ਵਾਂਗ ਇਕ ਦੂਜੇ ਨਾਲ ਮਿਲ ਕੇ, (ਉਸ ਦੁਆਲੇ) ਗੂੰਜਣ ਲਗ ਪੈਂਦੇ ਹਨ।

ਜਿਵੇਂ ਖਾਣ ਪੀਣ ਦੇ ਮਿੱਠੇ ਪਦਾਰਥ ਜਿਸ ਕਿਸ ਢੰਗ ਨਾਲ ਵੀ (ਕਿਸੇ) ਭਾਂਡੇ ਵਿਚ ਰਖੀਏ, ਰਖਦਿਆਂ ਸਾਰ ਹੀ ਅਨੇਕਾਂ ਕੀੜੀਆਂ ਲੋਭ-ਗ੍ਰਸੀਆਂ ਆ ਜਾਂਦੀਆਂ ਹਨ।

ਜਿਵੇਂ ਕਮਲ ਫੁੱਲ ਦੀ ਕੋਮਲ ਸੁਗੰਧੀ ਵਲ ਭੌਰਿਆਂ ਦੇ ਦਲ ਮਿੱਠੀਆਂ ਗੂੰਜਾਂ ਗੁੰਜਾਉਂਦੇ ਧਾ ਕੇ ਜਾਂਦੇ ਹਨ।

ਇਸੇ ਤਰ੍ਹਾਂ ਹੀ ਜਿਸ ਪਰਵਾਨ ਪਏ (ਆਗਿਆਕਾਰੀ ਗੁਰਸਿਖ) ਦੇ ਹਿਰਦੇ ਵਿਚ ਸਤਿਗੁਰੂ ਦਾ ਗਿਆਨ (ਨਾਮ-ਗੁਰ-ਮੰਤਰ) ਜੋ ਅਤਿ ਉਤਮ ਖ਼ਜ਼ਾਨਾ ਹੈ, ਪਰਵੇਸ਼ ਕਰ ਜਾਂਦਾ ਹੈ, ਉਸ ਗੁਰਸਿਖ ਦੇ ਚਰਨਾਂ 'ਤੇ ਸਾਰਾ ਸੰਸਾਰ ਨਮਸਕਾਰਾਂ ਕਰਦਾ ਹੈ।੬੦੬।

[*ਨੋਟ :* ਇਸ ਕਬਿਤ ਨਾਲ ਮਿਲਦਾ ਜੁਲਦਾ ਕਬਿਤ ੩੬੭ ਨੰਬਰ ਪਿਛੇ ਆਇਆ ਹੈ।]

**ਰੂਪ ਕੈ ਜੋ ਰੀਝੈ ਰੂਪਵੰਤ ਹੀ ਰਿਝਾਇ ਲੇਹਿ, ਬਲ ਕੈ ਜੁ ਮਿਲੈ ਬਲਵੰਤ ਗਹਿ ਰਾਖਹੀ॥**
**ਦਰਬ ਕੈ ਜੋ ਪਾਈਐ ਦਰਬੇਸੁਰ ਲੇ ਜਾਹਿ ਤਾਹਿ, ਕਬਿਤਾ ਕੈ ਪਾਈਐ ਕਬੀਸੁਰ ਅਭਿਲਾਖਹੀ॥**
**ਜੋਗ ਕੈ ਜੋ ਪਾਈਐ ਜੋਗੀ ਜਟਾ ਮੈ ਦੁਰਾਇ ਰਾਖੈ, ਭੋਗ ਕੈ ਜੋ ਪਾਈਐ ਭੋਗੀ ਭੋਗ ਰਸ ਚਾਖਹੀ॥**
**ਨਿਗ੍ਰਹ ਜਤਨ ਪਾਨ ਪਰਤ ਨ ਪ੍ਰਾਨ ਮਾਨ, ਪ੍ਰਾਨ-ਪਤਿ ਏਕ ਗੁਰ ਸਬਦਿ ਸੁ ਭਾਖਹੀ॥੬੦੭॥**

***ਪਦ ਅਰਥ :*** ਰੂਪ ਕੈ—ਰੂਪ ਕਰਕੇ, ਰੂਪ ਨਾਲ। ਰੀਝੈ—ਖ਼ੁਸ਼ ਹੁੰਦਾ ਹੈ। ਬਲਵੰਤ—ਬਲਵਾਨ ਸੂਰਮੇ। ਗਹਿ ਰਾਖਹੀ—ਪਕੜ ਰਖਣ, ਵਸ ਕਰ ਲੈਣ। ਦਰਬ—ਧਨ ਪਦਾਰਥ। ਦਰਬੇਸੂਰ—ਦਰਬ-ਈਸ਼ਵਰ, ਵੱਡੇ ਵੱਡੇ ਧਨਵਾਨ। ਕਬੀਸੂਰ—ਕਬਿ-ਈਸ਼ਵਰ,

ਵੱਡੇ ਵੱਡੇ ਕਵੀ। ਅਭਿਲਾਖਹੀ—ਇੱਛਾ, ਚਾਹਨਾ। ਜਟਾ—ਲੰਮੀਆਂ ਲੰਮੀਆਂ ਲਿੱਟਾਂ। ਦੁਰਾਇ—ਲੁਕਾ ਕੇ। ਨਿਗ੍ਰਹ—ਇੰਦਰਿਆਂ ਨੂੰ ਵਸ ਕਰਨਾ। ਪਾਨ—ਹੱਥ। ਪਾਨ ਪਰਤ ਨ—ਹੱਥ ਨਹੀਂ ਆਉਂਦਾ। ਪ੍ਰਾਨ ਮਾਨ—ਪ੍ਰਾਣਾਂ ਦਾ ਪਿਆਰਾ। ਗੁਰ ਸਬਦਿ—ਨਾਮ-ਗੁਰ-ਮੰਤਰ। ਭਾਖਹੀ—ਉਚਾਰਦਿਆਂ, ਸਿਮਰਨ ਕਰਦਿਆਂ।

***ਅਰਥ :*** (ਪ੍ਰਾਣ-ਪਤੀ ਪ੍ਰਭੂ) ਜੇ ਕਿਸੇ ਰੂਪ ਕਰਕੇ ਰੀਝਦਾ ਹੋਵੇ ਤਾਂ ਸੁੰਦਰ ਰੂਪ ਵਾਲੇ ਮਨੁੱਖ ਉਸ ਨੂੰ ਰੀਝਾ ਲੈਂਦੇ, ਅਤੇ ਜੇ ਬਲ ਨਾਲ ਮਿਲ ਸਕਦਾ ਹੋਵੇ ਤਾਂ ਬਲੀ ਜੋਧੇ ਉਸ ਨੂੰ ਵਸ ਕਰ ਲੈਂਦੇ।

ਜੇ (ਉਹ ਪ੍ਰਭੂ) ਧਨ ਪਦਾਰਥ ਨਾਲ ਪਾਇਆ ਜਾ ਸਕਦਾ ਹੋਵੇ ਤਾਂ ਵੱਡੇ ਵੱਡੇ ਧਨਾਢ ਉਸ ਨੂੰ ਖ਼ੀਦ ਲੈਂਦੇ, ਅਤੇ ਜੇ ਕਿਸੇ ਕਵਿਤਾ (ਉਚਾਰਨ) ਨਾਲ ਪਾਇਆ ਜਾ ਸਕਦਾ ਹੋਵੇ ਤਾਂ ਉਸ ਦੀ ਚਾਹਨਾ ਕਰਨ ਵਾਲੇ ਵੱਡੇ ਵੱਡੇ ਕਵੀ ਉਸ ਦੀ ਚਾਹਨਾ ਕਰ ਲੈਂਦੇ।

ਜੇ (ਉਹ ਪ੍ਰਭੂ) ਜੋਗ-ਸਾਧਨਾ ਨਾਲ ਮਿਲਦਾ ਹੋਵੇ ਤਾਂ ਜੋਗੀ (ਉਸ ਨੂੰ ਪ੍ਰਾਪਤ ਕਰ ਕੇ) ਲੰਮੀਆਂ ਲੰਮੀਆਂ ਲਿੱਟਾਂ ਵਿਚ ਹੀ ਲੁਕਾ ਲੈਂਦੇ, ਅਤੇ ਜੇ ਪਦਾਰਥ ਭੋਗਣ ਨਾਲ ਮਿਲਦਾ ਹੋਵੇ ਤਾਂ ਭੋਗ ਭੋਗਣ ਵਾਲੇ ਉਸ ਨੂੰ ਭੋਗਾਂ ਦੇ ਰਸ ਚਖ ਚਖ ਪਾ ਲੈਂਦੇ।

ਪ੍ਰਾਣ-ਪਿਆਰਾ ਉਹ ਪ੍ਰਭੂ ਇੰਦਰਿਆਂ ਨੂੰ ਰੋਕਣ ਆਦਿ ਅਨੇਕਾਂ ਜਤਨਾਂ ਨਾਲ ਹੱਥ ਨਹੀਂ ਆਉਂਦਾ, ਸਗੋਂ ਉਹ ਪ੍ਰਾਣ-ਪਤੀ ਕੇਵਲ ਇਕ ਗੁਰ-ਸ਼ਬਦ (ਨਾਮ-ਗੁਰ-ਮੰਤਰ) ਦਾ ਸਿਮਰਨ ਕੀਤਿਆਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ।੬੦੭।

**ਜੈਸੇ ਫਲ ਤੇ ਬਿਰਖ ਬਿਰਖ ਤੇ ਹੋਤ ਫਲ, ਅਦਭੁਤ ਗਤਿ ਕਛੁ ਕਹਿਤ ਨ ਆਵੈ ਜੀ ॥**
**ਜੈਸੇ ਬਾਸ ਬਾਵਨ ਮੈ ਬਾਵਨ ਹੈ ਬਾਸ ਬਿਖੈ, ਬਿਸਮ ਚਰਿਤ੍ਰ ਕੋਊ ਮਰਮ ਨ ਪਾਵੈ ਜੀ ॥**
**ਕਾਸਟ ਮੈ ਅਗਨਿ ਅਰੁ ਅਗਨਿ ਮੈ ਕਾਸਟ ਜੈਸੇ, ਅਤਿ ਅਸਚਰਯ ਮਯ ਕੌਤਕ ਕਹਾਵੈ ਜੀ ॥**
**ਸਤਿਗੁਰ ਮਹਿ ਸਬਦ ਸਬਦ ਮਹਿ ਸਤਿਗੁਰ ਹੈ, ਨਿਗੁਨ ਸਗੁਨ ਗਿਆਨ ਧਿਆਨ ਸਮਝਾਵੈ ਜੀ ॥੬੦੮॥**

***ਪਦ ਅਰਥ :*** ਬਿਰਖ—ਬ੍ਰਿਛ। ਅਦਭੁਤ—ਅਸਚਰਜ। ਗਤਿ—ਗਤੀ, ਲੀਲ੍ਹਾ। ਬਾਸ—ਵਾਸ਼ਨਾ, ਸੁਗੰਧੀ। ਬਾਵਨ—ਸਫ਼ੇਦ ਚੰਦਨ। ਬਿਖੈ—ਵਿਚ। ਬਿਸਮ—ਵਿਸਮਾਦ। ਚਰਿਤ੍ਰ—ਤਮਾਸ਼ਾ, ਚਲਿਤਰ। ਮਰਮ—ਭੇਦ। ਕਾਸਟ—ਲਕੜੀ। ਅਤਿ ਅਸਚਰਯ ਮਯ—ਬਹੁਤ ਹੀ ਹੈਰਾਨੀ ਵਾਲਾ। ਕੌਤਕ—ਤਮਾਸ਼ਾ, ਖੇਡ। ਨਿਗੁਨ—ਨਿਰਗੁਣ। ਸਗੁਨ—ਸਰਗੁਣ। ਗਿਆਨ—ਗੁਰ-ਗਿਆਨ, ਨਾਮ-ਗੁਰ-ਮੰਤਰ। ਧਿਆਨ—ਸੁਰਤਿ ਜੋੜਨ ਦੀ ਕਿਰਿਆ।

***ਅਰਥ :*** ਜਿਵੇਂ ਫਲ ਤੋਂ ਬ੍ਰਿਛ ਅਤੇ ਬ੍ਰਿਛ ਤੋਂ ਫਲ ਹੁੰਦੇ ਹਨ, ਇਹ ਲੀਲ੍ਹਾ ਅਸਚਰਜ ਹੈ, ਕੁਝ ਵੀ ਦੱਸਣ ਵਿਚ ਨਹੀਂ ਆ ਸਕਦੀ, ਜੀ।

ਜਿਵੇਂ ਸੁਗੰਧੀ ਬਾਵਨ ਚੰਦਨ ਵਿਚ ਅਤੇ ਬਾਵਨ ਚੰਦਨ ਸੁਗੰਧੀ ਵਿਚ ਹੈ, ਇਹ ਬਿਸਮਾਦੀ ਤਮਾਸ਼ਾ ਹੈ, ਕੋਈ ਭੇਦ ਨਹੀਂ ਜਾਣ ਸਕਦਾ, ਜੀ।

ਜਿਵੇਂ ਲਕੜੀ ਵਿਚ ਅਗਨੀ ਅਤੇ ਅਗਨੀ ਵਿਚ ਲਕੜੀ ਹੈ, ਬਹੁਤ ਹੀ ਹੈਰਾਨੀ ਭਰਿਆ ਇਹ ਖੇਲ ਅਖਵਾਂਦਾ ਹੈ, ਜੀ।

(ਇਸੇ ਤਰ੍ਹਾਂ ਹੀ) ਸਤਿਗੁਰੂ ਵਿਚ ਸ਼ਬਦ (ਨਾਮ) ਹੈ ਅਤੇ ਸ਼ਬਦ ਵਿਚ ਸਤਿਗੁਰੂ ਦਾ ਨਿਵਾਸ ਹੈ। ਸਤਿਗੁਰੂ ਹੀ ਇਸ ਨਿਰਗੁਣ ਸਰੂਪ ਦੇ ਗਿਆਨ ਅਤੇ ਸਰਗੁਣ ਸਰੂਪ ਦੇ ਧਿਆਨ ਨੂੰ ਸਮਝਾ ਦੇਂਦਾ ਹੈ, ਜੀ।੬੦੮।

[*ਨੋਟ :* ਇਹ ਕਬਿਤ ਥੋੜੇ ਬਹੁਤ ਫ਼ਰਕ ਨਾਲ ੫੩੪ ਨੰਬਰ ਕਬਿਤ ਨਾਲ ਮਿਲਦਾ ਜੁਲਦਾ ਹੈ।]

**ਜੈਸੇ ਤਿਲ ਬਾਸ, ਬਾਸ ਲੀਜੀਅਤ ਕੁਸਮ ਤੇ, ਤਾਂ ਤੇ ਹੋਤ ਹੈ ਫੁਲੇਲ ਜਤਨ ਕੈ ਜਾਨੀਐ ॥**
**ਜੈਸੇ ਤਉ ਅਉਟਾਇ ਦੂਧ ਜਾਮਨ ਜਮਾਇ ਮਥਿ, ਸੰਜਮ ਸਹਤ ਘ੍ਰਿਤ ਪ੍ਰਗਟਾਇ ਮਾਨੀਐ ॥**
**ਜੈਸੇ ਕੂਆ ਖੋਦ ਕਰਿ ਬਸੁਧਾ ਧਸਾਇ ਕੋਠੀ, ਲਾਜ ਕਉ ਬਹਾਇ ਡੋਲ ਕਾਢਿ ਜਲ ਆਨੀਐ ॥**
**ਗੁਰ ਉਪਦੇਸ ਤੈਸੇ ਭਾਵਨੀ ਭਕਤ ਭਾਇ, ਘਟ ਘਟ ਪੂਰਨ ਬ੍ਰਹਮ ਪਹਿਚਾਨੀਐ ॥੬੦੯॥**

***ਪਦ ਅਰਥ :*** ਬਾਸ—ਸੁਗੰਧੀ। ਕੁਸਮ ਤੇ—ਫੁੱਲਾਂ ਤੋਂ। ਫੁਲੇਲ—ਫੁੱਲਾਂ ਦਾ ਤੇਲ, ਸੁਗੰਧਤ ਤੇਲ। ਅਉਟਾਇ—ਕਾੜ੍ਹ ਕੇ। ਜਾਮਨ ਜਮਾਇ—ਜਾਗ ਲਾ ਕੇ ਜਮਾਉਣ ਨਾਲ। ਮਥਿ—ਰਿੜਕ ਕੇ। ਸੰਜਮ ਸਹਤ—ਜੁਗਤ ਨਾਲ। ਘ੍ਰਿਤ—ਘਿਉ। ਪ੍ਰਗਟਾਇ ਮਾਨੀਐ—ਪ੍ਰਗਟ ਹੋਇਆ ਮੰਨੀਦਾ ਹੈ, (ਘਿਉ) ਕਢ ਲਈਦਾ ਹੈ। ਕੂਆ—ਖੂਹ। ਬਸੁਧਾ—ਧਰਤੀ। ਕੋਠੀ—ਖੂਹ ਦਾ ਮਹਿਲ, ਜੋ ਜ਼ਮੀਨ ਵਿਚ ਉਤਾਰਨ ਤੋਂ ਪਹਿਲਾਂ ਬੁਰਜ ਦੀ ਸ਼ਕਲ ਦਾ ਹੁੰਦਾ ਹੈ। ਧਸਾਇ ਕੋਠੀ—ਮਹਿਲ ਉਤਾਰਨਾ, ਕੋਠੀਆਂ ਗਾਲਣੀਆਂ।

ਲਾਜ—ਰੱਸੀ। ਗੁਰ ਉਪਦੇਸ—ਨਾਮ-ਗੁਰ-ਮੰਤਰ। ਭਾਵਨੀ—ਪੂਰਨ ਸ਼ਰਧਾ, ਪ੍ਰੇਮ। ਭਕਤ ਭਾਇ—ਪ੍ਰੇਮਾ ਭਗਤੀ। ਘਟ ਘਟ—ਸਾਰੇ ਸਰੀਰਾਂ ਵਿਚ। ਬ੍ਰਹਮ—ਵਾਹਿਗੁਰੂ। ਪਹਿਚਾਨੀਐ—ਪਛਾਣੀਦਾ ਹੈ।

***ਅਰਥ :*** ਜਿਵੇਂ ਫੁੱਲਾਂ ਤੋਂ ਸੁਗੰਧੀ ਲੈ ਕੇ, ਉਹ ਵਾਸ਼ਨਾ ਤਿਲਾਂ ਵਿਚ ਮਿਲਾਈਦੀ ਹੈ। ਫਿਰ ਜਤਨ ਕੀਤਿਆਂ ਉਸ ਵਿਚੋਂ ਫੁੱਲਾਂ ਦਾ ਸੁਗੰਧਤ ਤੇਲ ਬਣਦਾ ਹੈ।

ਜਿਵੇਂ ਕਿ ਦੁੱਧ ਕਾੜ੍ਹ ਕੇ, ਜਾਗ ਲਾ ਕੇ ਜਮਾਇਆਂ, ਉਸ ਨੂੰ ਰਿੜਕ ਕੇ (ਮੱਖਣ ਨਿਕਲਦਾ ਹੈ), ਇਸ ਤਰ੍ਹਾਂ ਜੁਗਤ ਨਾਲ ਘਿਉ ਕਢ ਲਈਦਾ ਹੈ।

ਜਿਵੇਂ ਖੂਹ ਰਚਣ ਲਈ ਧਰਤੀ ਪੁਟ ਕੇ (ਹੇਠਾਂ) ਕੋਠੀਆਂ ਗਾਲੀਦੀਆਂ ਹਨ। ਫਿਰ ਰੱਸੀ-ਬੜਾ-ਡੋਲ ਲਮਕਾ ਕੇ, ਪਾਣੀ ਕਢ ਲਈਦਾ ਹੈ।

ਇਸੇ ਤਰ੍ਹਾਂ (ਸਤਿਗੁਰੂ ਦ੍ਰਿੜ੍ਹਾਇਆ) ਗੁਰ-ਉਪਦੇਸ਼ (ਨਾਮ-ਗੁਰ-ਮੰਤਰ) ਪੂਰਨ ਸ਼ਰਧਾ ਤੇ ਪ੍ਰੇਮਾ ਭਗਤੀ ਸਹਿਤ (ਸੁਆਸ ਸੁਆਸ) ਕਮਾਇਆ ਜਾਏ ਤਾਂ ਪੂਰਨ ਪਾਰਬ੍ਰਹਮ ਵਾਹਿਗੁਰੂ ਸਭਨਾਂ ਘਟਾਂ ਵਿਚ ਪੂਰਨ ਤੌਰ 'ਤੇ ਵਿਆਪਕ ਦਿੱਸ ਆਉਂਦਾ ਹੈ।੬੦੯।

[*ਨੋਟ :* ਇਹ ਕਬਿਤ, ਨੰਬਰ ੫੩੫ ਨਾਲ ਲਗ ਪਗ ਮਿਲਦਾ ਜੁਲਦਾ ਹੈ।]

**ਜੈਸੇ ਧਰਿ ਧਨੁਖ ਚਲਾਈਅਤ ਬਾਨ ਤਾਨਿ, ਚਲਿਓ ਜਾਇ ਤਿਤ ਹੀ ਕਉ ਜਿਤ ਹੀ ਚਲਾਈਐ॥**
**ਜੈਸੇ ਅਸੁ ਚਾਬੁਕ ਲਗਾਏ ਤਨ ਤੇਜ ਕਰਿ, ਦੌਰਿਓ ਜਾਇ ਆਤੁਰ ਹੁਇ ਜਿਤ ਹੀ ਦਉਰਾਈਐ॥**
**ਜੈਸੇ ਦਾਸੀ ਨਾਇਕਾ ਕੈ ਅਗ੍ਰਭਾਗ ਠਾਂਢੀ ਰਹੈ, ਧਾਵੈ ਤਿਤ ਹੀ ਤਾਹਿ ਜਿਤ ਹੀ ਪਠਾਈਐ॥**
**ਤੈਸੇ ਪ੍ਰਾਨੀ ਕਿਰਤ ਸੰਜੋਗ ਲਗਿ ਭ੍ਰਮੈ ਭੂਮ, ਜਤ ਜਤ ਖਾਨ ਪਾਨ ਤਹੀ ਜਾਇ ਖਾਈਐ॥੬੧੦॥**

***ਪਦ ਅਰਥ :*** ਧਰਿ—ਧਰ ਕੇ, ਰਖ ਕੇ। ਬਾਨ—ਤੀਰ। ਤਾਨਿ—ਤਾਣ ਕੇ, ਖਿਚ ਕੇ। ਤਿਤ ਹੀ ਕਉ—ਉਧਰ ਨੂੰ ਹੀ। ਜਿਤ ਹੀ—ਜਿਧਰ। ਅਸੁ—ਅਸਵ, ਘੋੜਾ। ਤਨ—ਸਰੀਰ, ਪਿੰਡਾ। ਤੇਜ ਕਰਿ—ਤੇਜ਼ ਦੌੜਨ ਲਈ। ਦੌਰਿਓ ਜਾਇ—ਦੌੜਿਆ ਜਾਂਦਾ ਹੈ। ਆਤੁਰ ਹੋਇ—ਵਿਆਕੁਲ, ਘਬਰਾਇਆ ਹੋਇਆ। ਨਾਇਕਾ—ਸਵਾਮਣੀ। ਅਗ੍ਰਭਾਗ—ਅਗੇ, ਸਾਹਮਣੇ। ਠਾਂਢੀ—ਖਲੋਤੀ। ਧਾਵੈ—ਦੌੜਦੀ ਹੈ। ਪਠਾਈਐ—ਭੇਜੀਦੀ ਹੈ। ਕਿਰਤ ਸੰਜੋਗ—ਕੀਤੇ ਕਰਮਾਂ ਦਾ ਮੇਲ। ਭ੍ਰਮੈ—ਭੌਂਦਾ ਹੈ। ਭੂਮ—ਭੂਮੀ, ਧਰਤੀ, ਪ੍ਰਿਥਵੀ। ਖਾਨ ਪਾਨ—ਖਾਣਾ ਪੀਣਾ।

***ਅਰਥ :*** ਜਿਵੇਂ ਧਨੁਖ ਵਿਚ ਰਖ ਕੇ ਤੀਰ ਖਿਚ ਕੇ ਚਲਾਈਦਾ ਹੈ, ਤਾਂ ਉਹ ਉਧਰ ਹੀ ਚਲਾ ਜਾਂਦਾ ਹੈ ਜਿਧਰ ਨੂੰ ਉਹ ਚਲਾਇਆ ਜਾਂਦਾ ਹੈ।

ਜਿਵੇਂ ਤੇਜ਼ ਦੌੜਨ ਲਈ ਘੋੜੇ ਦੇ ਪਿੰਡੇ 'ਤੇ ਚਾਬਕ ਮਾਰੀਦੀ ਹੈ ਤਾਂ ਉਹ ਵਿਆਕੁਲ ਹੋਇਆ ਉਧਰ ਹੀ ਦੌੜਦਾ ਜਾਂਦਾ ਹੈ ਜਿਧਰ ਨੂੰ ਉਹ ਦੌੜਾਇਆ ਜਾਂਦਾ ਹੈ।

ਜਿਵੇਂ (ਆਗਯਾ ਪਾਲਣ ਲਈ) ਦਾਸੀ, ਸੁਆਮਣੀ ਦੇ ਸਾਹਮਣੇ (ਨਿਮਰਤਾ ਸਹਿਤ) ਖਲੋਤੀ ਰਹਿੰਦੀ ਹੈ ਅਤੇ ਜਿਧਰ ਉਸ ਨੂੰ ਭੇਜਿਆ ਜਾਂਦਾ ਹੈ, ਉਸੇ ਪਾਸੇ ਦੌੜੀ ਜਾਂਦੀ ਹੈ।

ਇਸੇ ਤਰ੍ਹਾਂ ਕੀਤੇ ਕਰਮਾਂ ਦੇ ਮੇਲ ਕਰਕੇ ਪ੍ਰਾਣੀ ਧਰਤੀ 'ਤੇ ਭੌਂਦਾ ਫਿਰਦਾ ਹੈ ਅਤੇ ਜਿਥੇ ਜਿਥੇ ਉਸ ਦਾ ਖਾਣਾ ਪੀਣਾ (ਲਿਖਿਆ) ਹੁੰਦਾ ਹੈ, ਉਥੇ ਉਥੇ ਜਾ ਕੇ ਖਾਂਦਾ ਹੈ।੬੧੦।

**ਜੈਸੇ ਖਰ ਬੋਲ ਸੁਨਿ ਸਗੁਨੀਆਂ ਮਾਨ ਲੇਤ, ਗੁਨ ਅਵਗੁਨ ਤਾਂ ਕੋ ਕਛੂ ਨ ਬਿਚਾਰ ਹੀ॥**
**ਜੈਸੇ ਮ੍ਰਿਗ ਨਾਦ ਸੁਨਿ ਸਹੈ ਸਨਮੁਖ ਬਾਨ, ਪ੍ਰਾਨ ਦੇਤ ਬਧਿਕ ਬਿਰਦੁ ਨ ਸਮਾਰਹੀ॥**
**ਸੁਨਤ ਜੁਝਾਊ ਜੈਸੇ ਜੂਝੈ ਜੋਧਾ ਜੁਧ ਸਮੈ, ਢਾਡੀ ਕੋ ਨ ਬਰਨ ਚਿਹਨ ਉਰ ਧਾਰ ਹੀ॥**
**ਤੈਸੇ ਗੁਰ ਸਬਦ ਸੁਨਾਇ ਗਾਇ ਸਿਖ ਠਗੋ, ਭੇਖ-ਧਾਰੀ ਜਾਨਿ ਮੋਹਿ ਮਾਰਿ ਨ ਬਿਡਾਰਹੀ॥੬੧੧॥**

***ਪਦ ਅਰਥ :*** ਖਰ ਬੋਲ—ਖੋਤੇ ਦਾ ਹੀਂਗਣਾ। ਸਗੁਨੀਆਂ—ਸਗਨ ਅਪਸਗਨ ਮੰਨਣ ਵਾਲਾ। ਮ੍ਰਿਗ—ਹਿਰਨ। ਨਾਦ—ਅਵਾਜ਼, ਧੁਨੀ, ਘੰਡੇ ਹੇੜੇ ਦੀ ਗੂੰਜ। ਬਾਨ—ਤੀਰ। ਬਧਿਕ—ਸ਼ਿਕਾਰੀ। ਬਿਰਦੁ—ਨਿਤ ਕਰਮ, ਸੁਭਾਵ। ਸਮਾਰਹੀ—ਯਾਦ ਵਿਚ ਲਿਆਂਦਾ, ਚਿਤਾਰਦਾ। ਜੁਝਾਊ—ਜੁਝਊਆ, ਬੀਰ ਰਸ ਪੈਦਾ ਕਰਨ ਵਾਲਾ ਜੰਗੀ ਵਾਜਾ। ਜੂਝੈ—ਲੜ ਮਰਦਾ ਹੈ।

ਢਾਡੀ—ਢਡ ਵਜਾਉਣ ਵਾਲਾ। ਬਰਨ ਚਿਹਨ—ਰੂਪ ਰੰਗ। ਉਰ—ਹਿਰਦਾ। ਠਗੋ—ਠਗੋਂ, ਠਗਦਾ ਹਾਂ। ਭੇਖ-ਧਾਰੀ—ਪਖੰਡੀ। ਬਿਡਾਰਹੀ—ਦੂਰ ਕਰਦੇ, ਪਰੇ ਹਟਾਉਂਦੇ।

***ਅਰਥ :*** ਜਿਵੇਂ ਸਗਨ ਅਪਸਗਨ ਮੰਨਣ ਵਾਲਾ ਖੋਤੇ ਦਾ ਹੀਂਗਣਾ ਸੁਣ ਕੇ (ਹੀਂਗਣ ਨੂੰ) ਸਗਣ ਮੰਨ ਲੈਂਦਾ ਹੈ ਅਤੇ ਉਸ ਖੋਤੇ ਦੇ ਕਿਸੇ ਗੁਣ ਔਗੁਣ ਨੂੰ ਨਹੀਂ ਵਿਚਾਰਦਾ।

ਜਿਵੇਂ ਹਿਰਨ (ਸ਼ਿਕਾਰੀ ਵਲੋਂ ਕੀਤੇ ਜਾ ਰਹੇ) ਘੰਡੇ ਹੇੜੇ ਦਾ ਸ਼ਬਦ ਸੁਣ ਕੇ (ਉਸ ਧੁਨੀ 'ਤੇ ਲੱਟੂ ਹੋ ਕੇ ਉਧਰ ਧਾ ਕੇ ਜਾਂਦਾ ਹੈ, ਅਤੇ) ਸਾਹਮਣੇ ਤੋਂ ਸ਼ਿਕਾਰੀ ਦਾ (ਮਾਰੂ) ਤੀਰ ਸਹਿੰਦਾ ਹੈ, ਆਪਣੇ ਪ੍ਰਾਣ ਦੇ ਦੇਂਦਾ ਹੈ, ਪਰ ਸ਼ਿਕਾਰੀ ਦੇ (ਮਾਰੂ) ਸੁਭਾਵ ਨੂੰ ਨਹੀਂ ਚਿਤਾਰਦਾ।

ਜਿਵੇਂ ਸੂਰਬੀਰ ਜੋਧਾ ਜੁੱਧ ਸਮੇਂ ਜੰਗੀ ਵਾਜਾ ਸੁਣ ਕੇ (ਜੋਸ਼ ਵਿਚ) ਜੂਝ ਮਰਦਾ ਹੈ, ਪਰ ਵਾਜਾ ਵਜਾਉਣ ਵਾਲੇ ਢਾਡੀ ਦੇ ਰੰਗ ਰੂਪ ਨੂੰ ਹਿਰਦੇ ਵਿਚ ਨਹੀਂ ਲਿਆਂਦਾ।

ਇਸੇ ਤਰ੍ਹਾਂ ਮੈਂ ਪਖੰਡੀ (ਅੰਦਰੋਂ ਹੋਰ ਤੇ ਬਾਹਰੋਂ ਹੋਰ) ਹਾਂ, ਗੁਰਸਿੱਖਾਂ ਨੂੰ ਗੁਰੂ-ਸ਼ਬਦ (ਗੁਰਬਾਣੀ) ਸੁਣਾ ਕੇ ਤੇ ਗਾ ਕੇ ਠਗਦਾ ਹਾਂ, ਪਰ (ਗੁਰ-ਸ਼ਬਦ ਤੇ ਗੁਰਬਾਣੀ ਦੇ ਰਸੀਏ ਗੁਰਸਿਖ ਉੱਤਮ ਸੁਭਾਵ ਕਰਕੇ) ਮੈਨੂੰ ਭੇਖਧਾਰੀ ਜਾਣ ਕੇ ਵੀ ਮਾਰ ਕੇ ਪਰੇ ਨਹੀਂ ਕਰਦੇ।੬੧੧।

**ਰਿਧਿ, ਸਿਧਿ, ਨਿਧਿ, ਸੁਧਾ, ਪਾਰਸ, ਕਲਪ-ਤਰੁ, ਕਾਮਧੇਨ, ਚਿੰਤਾਮਨਿ, ਲਛਮੀ ਸ੍ਵਮੇਵ ਕੀ॥**
**ਚਤੁਰ ਪਦਾਰਥ, ਸੁਭਾਵ, ਸੀਲ, ਰੂਪ, ਗੁਨ, ਭੁਕਤ, ਜੁਕਤ, ਮਤਿ ਅਲਖ ਅਭੇਵ ਕੀ॥**
**ਜ੍ਵਾਲਾ ਜੋਤਿ, ਜੈ ਜੈਕਾਰ, ਕੀਰਤਿ, ਪ੍ਰਤਾਪ, ਛਬਿ, ਤੇਜ, ਤਪ, ਕਾਂਤਿ, ਬਿਭੈ, ਸੋਭਾ ਸਾਧ ਸੇਵ ਕੀ॥**
**ਅਨੰਦ, ਸਹਜ ਸੁਖ ਸਕਲ, ਪ੍ਰਕਾਸ ਕੋਟਿ, ਕਿੰਚਤ ਕਟਾਛ ਕ੍ਰਿਪਾ ਜਾਂਹਿ ਗੁਰਦੇਵ ਕੀ॥੬੧੨॥**

***ਪਦ ਅਰਥ :*** ਰਿਧਿ—ਵਿਭੂਤੀ, ਸੰਪਦਾ। ਸਿਧਿ—੧੮ ਅਲੌਕਿਕ ਸ਼ਕਤੀਆਂ। ਨਿਧਿ—ਕੁਬੇਰ ਦੇ ਨੌਂ ਖ਼ਜ਼ਾਨੇ। ਸੁਧਾ—ਅੰਮ੍ਰਿਤ। ਕਲਪ-ਤਰੁ, ਕਾਮਧੇਨ, ਚਿੰਤਾਮਨਿ—ਤਿੰਨੇ (ਕਲਪ ਬ੍ਰਿਛ, ਕਾਮਧੇਨ ਗਊ ਤੇ ਚਿੰਤਾ ਮਣੀ) ਮਨ-ਚਿਤਵੇ ਪਦਾਰਥ ਦੇਣ ਵਾਲੇ ਮੰਨੇ ਜਾਂਦੇ ਹਨ। ਲਛਮੀ—ਧਨ ਸੰਪਦਾ ਦੀ ਦੇਵੀ। ਸ੍ਵਮੇਵ—ਸ੍ਵਯਮ+ਏਵ, ਆਪ ਹੀ। ਚਤੁਰ ਪਦਾਰਥ—ਚਾਰ ਪਦਾਰਥ : ਧਰਮ, ਅਰਥ, ਕਾਮ, ਮੋਖ। ਸੁਭਾਵ—ਆਚਾਰ, ਉੱਤਮ ਖ਼ਿਆਲ। ਸੀਲ—ਭਲ-ਮਣਸਾਊ ਸੁਭਾਉ। ਭੁਕਤ—ਭੋਗ। ਜੁਕਤ—ਜੁੜਿਆ ਹੋਇਆ, ਜੁੜਨ ਦੀ ਜੁਗਤ। ਅਲਖ—ਸਮਝ ਤੋਂ ਪਰੇ ਪ੍ਰਭੂ। ਅਭੇਵ—ਭੇਦ ਤੋਂ ਪਰੇ ਪ੍ਰਭੂ। ਜ੍ਵਾਲਾ—ਅਗਨੀ ਵਾਂਗ ਪ੍ਰਕਾਸ਼ਮਾਨ, ਜਗਮਗਾਂਦੀ। ਜੋਤਿ—ਚਮਤਕਾਰੀ ਬੁਧੀ। ਕੀਰਤਿ—ਕੀਰਤੀ, ਵਡਿਆਈ। ਛਬਿ—ਸੋਭਾ, ਪ੍ਰਭਾ। ਤੇਜ—ਪ੍ਰਕਾਸ਼, ਸ਼ਕਤੀ। ਤਪ—ਤਪੱਸਿਆ। ਕਾਂਤਿ—ਕ੍ਰਾਂਤੀ, ਸੋਭਾ। ਬਿਭੈ—ਐਸ਼ਵਰਜ, ਬਿਭੂਤੀ। ਸਹਜ ਸੁਖ—ਗਿਆਨ ਅਨੰਦ। ਸਕਲ—ਸਾਰੇ। ਕੋਟਿ—ਕਰੋੜਾਂ। ਕਿੰਚਤ—ਰਤਾ ਜਿੰਨੀ। ਕਟਾਛ ਕ੍ਰਿਪਾ—ਕਿਰਪਾ ਦ੍ਰਿਸ਼ਟੀ। ਜਾਂਹਿ—ਜਿਸ ਨੂੰ।

(ਸਤਿਗੁਰੂ ਦੀ ਰਤਾ ਜਿੰਨੀ ਕਿਰਪਾ ਦ੍ਰਿਸ਼ਟੀ ਦੇ ਸਾਹਮਣੇ)—

***ਅਰਥ :*** ਰਿੱਧੀਆਂ, ਸਿੱਧੀਆਂ, ਨਿੱਧੀਆਂ, ਕਹੇ ਜਾਂਦੇ ਅੰਮ੍ਰਿਤ, ਪਾਰਸ, ਕਲਪ ਬ੍ਰਿਛ, ਕਾਮਧੇਨ ਗਊ, ਚਿੰਤਾ ਮਣੀ, ਅਤੇ ਆਪ ਲਛਮੀ ਦੇਵੀ ਦੀ (ਪ੍ਰਾਪਤੀ ਵੀ ਤੁਛ ਹੈ)।

ਚਾਰੇ ਪਦਾਰਥ, ਸ਼ੁਭ ਆਚਾਰ, ਸੀਲ ਧਰਮ, ਸੁੰਦਰ ਰੂਪ, ਉਤਮ ਗੁਣ, ਪਦਾਰਥਾਂ ਦੇ ਭੋਗ ਅਤੇ ਅਲੱਖ ਤੇ ਅਭੇਵ ਪ੍ਰਭੂ ਨਾਲ ਜੁੜਨ ਵਾਲੀ ਜੁਗਤੀ ਤੇ ਬੁਧੀ ਦੀ (ਪ੍ਰਾਪਤੀ ਵੀ ਤੁਛ ਹੈ)।

ਜਗਮਗਾਂਦੀ ਚਮਤਕਾਰੀ ਬੁੱਧੀ, ਦੁਨੀਆ ਵਲੋਂ ਵਾਹ ਵਾਹ ਤੇ ਕੀਰਤੀ, ਪ੍ਰਤਾਪ ਤੇ ਪ੍ਰਭਾ, ਬਲ-ਸ਼ਕਤੀ, ਤਪੱਸਿਆ, ਕ੍ਰਾਂਤੀ-ਸੋਭਾ, ਐਸ਼ਵਰਜ ਅਤੇ ਸਾਧੂ ਪੁਰਸ਼ਾਂ ਦੀ ਸੇਵਾ ਦੀ (ਪ੍ਰਾਪਤੀ ਵੀ ਮਾਤ ਹੈ)।

(ਗੁਰ-ਦੀਖਿਆ ਨਾਲ ਨਿਵਾਜੇ ਗਏ) ਜਿਸ ਸਿਖ-ਸੇਵਕ ਨੂੰ ਸਤਿਗੁਰੂ ਜੀ ਦੀ ਰਤਾ ਜਿੰਨੀ ਮਿਹਰ ਭਰੀ ਦ੍ਰਿਸ਼ਟੀ ਪ੍ਰਾਪਤ ਹੋ ਗਈ, ਉਸ ਨੂੰ ਮਾਨੋ ਸਭ ਤਰ੍ਹਾਂ ਦੇ ਆਨੰਦ, ਸਹਜ ਸੁਖ ਅਤੇ ਕਰੋੜਾਂ ਪ੍ਰਕਾਸ਼ (ਪ੍ਰਾਪਤ ਹੋ ਗਏ)।੬੧੨।

**ਗੁਰ ਉਪਦੇਸਿ ਪ੍ਰਾਤ ਸਮੈ ਇਸਨਾਨ ਕਰਿ, ਜਿਹਵਾ ਜਪਤ ਗੁਰਮੰਤ੍ਰ ਜੈਸੇ ਜਾਨਹੀ॥**
**ਤਿਲਕ ਲਿਲਾਰ, ਪਾਇ ਪਰਤ ਪਰਸਪਰ, ਸਬਦ ਸੁਨਾਇ ਗਾਇ ਸੁਨਿ ਉਨਮਾਨਹੀ॥**
**ਗੁਰਮਤਿ ਭਜਨ ਤਜਨ ਦੁਰਮਤਿ ਕਹੈ, ਗਿਆਨ ਧਿਆਨ ਗੁਰਸਿਖ ਪੰਥ ਪਰਵਾਨ ਹੀ॥**
**ਦੇਖਤ ਸੁਨਤ ਅਉ ਕਹਤ ਸਭ ਕੋਊ ਭਲੋ, ਰਹਤ ਅੰਤਰਗਤਿ ਸਤਿਗੁਰ ਮਾਨਹੀ॥੬੧੩॥**

**ਪਦ ਅਰਥ :** ਪ੍ਰਾਤ ਸਮੈ—ਅੰਮ੍ਰਿਤ ਵੇਲੇ। ਜਿਹਵਾ—ਜੀਭ। ਜਾਨਹੀ—ਜਾਣਦੇ ਹਨ। ਤਿਲਕ—ਟਿੱਕਾ, ਨਾਮ-ਪਰਵਾਨਗੀ ਦਾ ਨਿਸ਼ਾਨ। ਲਿਲਾਰ—ਮੱਥਾ। ਪਾਇ ਪਰਤ—ਪੈਰੀਂ ਪੈਂਦੇ ਹਨ। ਪਰਸਪਰ—ਆਪੋ ਵਿਚ, ਇਕ ਦੂਜੇ ਦੇ। ਉਨਮਾਨਹੀ—ਵਿਚਾਰਦੇ ਹਨ। ਗੁਰਮਤਿ—ਸਤਿਗੁਰੂ ਦੀ ਸੀਖਿਆ-ਦੀਖਿਆ। ਭਜਨ—ਭਜਣਾ, ਧਿਆਉਣਾ, ਧਾਰਨ ਕਰਨਾ। ਤਜਨ—ਤਿਆਗਣਾ। ਦੁਰਮਤਿ—ਖੋਟੀ ਮਤਿ। ਗਿਆਨ—(ਗੁਰੂ ਦਾ ਬਖ਼ਸ਼ਿਆ) ਗਿਆਨ (ਨਾਮ-ਗੁਰ-ਮੰਤਰ)। ਗੁਰਸਿਖ ਪੰਥ—ਗੁਰਸਿਖੀ ਦਾ ਰਾਹ। ਅਉ—ਅਤੇ। ਕਹਤ—ਵਖਾਣਦਾ, ਕਹਿੰਦਾ। ਭਲੋ—ਭਲੀ ਪ੍ਰਕਾਰ, ਚੰਗੀ ਤਰ੍ਹਾਂ। ਰਹਤ ਅੰਤਰਗਤਿ—ਜੋ ਅੰਦਰਮੁਖੀ ਰਹਿੰਦੇ ਹਨ, ਅੰਦਰੋਂ ਧਾਰਨ ਕਰਦੇ ਹਨ। ਮਾਨਹੀ—ਮੰਨੇ ਜਾਂਦੇ ਹਨ, ਪਰਵਾਨ ਪੈਂਦੇ ਹਨ।

**ਅਰਥ :** (ਸਤਿਗੁਰੂ ਦੇ ਆਗਿਆਕਾਰੀ ਗੁਰਸਿਖ) ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ, ਗੁਰੂ ਦੇ ਉਪਦੇਸ਼ ਦੁਆਰਾ ਜਿਵੇਂ ਉਹ ਨਾਮ-ਗੁਰ-ਮੰਤਰ ਨੂੰ ਜਾਣਦੇ ਹਨ, ਤਿਵੇਂ ਉਹ ਉਸ ਨੂੰ ਜੀਭ ਨਾਲ ਜਪਦੇ ਹਨ।

(ਸੰਗਤੀ ਰੂਪ ਵਿਚ ਮਿਲ ਕੇ ਗੁਰਸਿਖ) ('ਜਪਿ ਮੁਕੰਦ ਮਸਤਕਿ ਨੀਸਾਨੰ' —ਪੰਨਾ ੬੭੫ ਗੁਰ-ਫ਼ੁਰਮਾਨ ਅਨੁਸਾਰ) ਮੱਥੇ 'ਤੇ ਨਾਮ-ਸਿਮਰਨ ਦੀ ਪਰਵਾਨਗੀ ਦੇ ਟਿੱਕੇ ਲਾਇ ਹੋਇ, ਇਕ ਦੂਜੇ ਦੀ ਪੈਰੀਂ ਪੈਂਦੇ ਹਨ ਅਤੇ ਗੁਰ-ਸ਼ਬਦ ਸੁਣਾਂਦੇ, ਗਾਂਦੇ ਅਤੇ ਵੀਚਾਰਦੇ ਹਨ।

ਗੁਰਸਿੱਖੀ ਮਾਰਗ ਗੁਰਮਤਿ (ਸਤਿਗੁਰੂ ਦੀ ਦੀਖਿਆ-ਸੀਖੀਆ) ਨੂੰ ਧਾਰਨ ਕਰਨ ਅਤੇ ਖੋਟੀ ਮਤਿ ਨੂੰ ਤਿਆਗਣਾ ਹੀ ਦੱਸਦਾ ਹੈ। (ਗੁਰੂ-ਬਖ਼ਸ਼ਿਆ) ਗਿਆਨ (ਨਾਮ-ਗੁਰ-ਮੰਤਰ) ਤੇ (ਸਤਿਗੁਰੂ ਦੇ ਚਰਨਾਂ ਦਾ) ਧਿਆਨ ਹੀ ਪਰਵਾਨ ਮਾਰਗ ਹੈ।

ਭਲੀ ਪ੍ਰਕਾਰ (ਬਾਹਰੋਂ ਬਾਹਰੋਂ) ਸਭ ਕੋਈ ਗੁਰਸਿੱਖੀ ਮਾਰਗ ਨੂੰ ਵੇਖਦਾ, ਸੁਣਦਾ ਤੇ ਵਖਾਣਦਾ ਹੈ, ਪਰ (ਇਸ ਮਾਰਗ ਨੂੰ ਜਿਨ੍ਹਾਂ ਨੇ) ਅੰਤਰ-ਮੁਖੀ ਧਾਰਨ ਕੀਤਾ ਹੈ (ਸਤਿਗੁਰੂ ਦੇ ਦ੍ਰਿੜ੍ਹਾਏ ਨਾਮ-ਗੁਰ-ਮੰਤਰ ਨੂੰ ਹਿਰਦੇ ਵਿਚ ਵਸਾਇਆ ਹੈ) ਓਹੋ ਹੀ ਸਤਿਗੁਰੂ ਦੇ ਦਰ ਪਰਵਾਨ ਪੈਂਦੇ ਹਨ।੬੧੩।

**ਜੈਸੇ ਧੋਬੀ ਸਾਬਨ ਲਗਾਇ ਪੀਟੈ ਪਾਥਰ ਸੈ, ਨਿਰਮਲ ਕਰਤ ਹੈ ਬਸਨ ਮਲੀਨ ਕਉ ॥**
**ਜੈਸੇ ਤਉ ਸੁਨਾਰ ਬਾਰੰ ਬਾਰ ਗਾਰ ਗਾਰ ਢਾਰ, ਕਰਤ ਅਸੁਧ ਸੁਧ ਕੰਚਨ ਕੁਲੀਨ ਕਉ ॥**
**ਜੈਸੇ ਤਉ ਪਵਨ ਝਕਝੋਰਤ ਬਿਰਖ ਮਿਲਿ, ਮਲਯ ਗੰਧ ਕਰਤ ਹੈ ਚੰਦਨ ਪ੍ਰਬੀਨ ਕਉ ॥**
**ਤੈਸੇ ਗੁਰ ਸਿਖਨ ਦਿਖਾਇ ਕੈ ਬ੍ਰਿਥਾ ਬਿਬੇਕ, ਮਾਇਆ ਮਲ ਕਾਟਿ ਕਰੈ ਨਿਜ ਪਦ ਚੀਨ ਕਉ ॥੬੧੪॥**

**ਪਦ ਅਰਥ :** ਪੀਟੈ—ਪਛਾੜਦਾ ਹੈ, ਪਟਕਾਉਂਦਾ ਹੈ। ਬਸਨ—ਬਸਤਰ। ਮਲੀਨ ਕਉ—ਮੈਲੇ ਬਸਤਰ ਨੂੰ। ਸੁਨਾਰ—ਸੁਨਿਆਰਾ। ਗਾਰ ਗਾਰ—ਗਾਲ ਗਾਲ। ਢਾਰ—ਪਿਘਲਾਂਦਾ। ਅਸੁਧ—ਖੋਟਾ। ਸੁਧ—ਖਰਾ। ਕੰਚਨ ਕੁਲੀਨ—ਉੱਤਮ ਸੋਨਾ, ਕੁੰਦਨ, ਖ਼ਾਲਸ ਸੋਨਾ। ਪਵਨ—ਵਾਯੂ। ਝਕਝੋਰਤ—ਜ਼ੋਰ ਨਾਲ ਝਟਕਦੀ, ਝੰਜੋੜਦੀ। ਬਿਰਖ—ਬ੍ਰਿਛ। ਮਲਯ—ਮਲਯ ਪਹਾੜ ਜਿਥੇ ਉੱਤਮ ਚੰਦਨ ਹੁੰਦਾ ਹੈ। ਚੰਦਨ ਪ੍ਰਬੀਨ—ਨਿਪੁੰਨ, ਉੱਤਮ ਚੰਦਨ। ਦਿਖਾਇ ਕੈ—ਜਣਾਅ ਕੇ, ਸੂਝ ਬੂਝ ਦੇ ਕੇ। ਬ੍ਰਿਥਾ—ਪੀੜਾ, ਦੁਖਦਾਈ ਰੋਗ। ਬਿਬੇਕ—ਗਿਆਨ, ਨਾਮ-ਗੁਰ-ਮੰਤਰ। ਮਾਇਆ ਮਲ—ਮਾਇਆ ਦੀ ਮੈਲ। ਨਿਜ ਪਦ—ਆਤਮ ਪਦ, ਨਿਜ ਸਰੂਪ। ਚੀਨ ਕਉ—(ਉਨ੍ਹਾਂ) ਨੂੰ ਜਣਾਉਂਦਾ।

**ਅਰਥ :** ਜਿਵੇਂ ਧੋਬੀ (ਬਸਤਰ ਨੂੰ) ਸਾਬਣ ਲਾ ਕੇ, ਪੱਥਰ ਉਤੇ ਪਟਕਾ ਪਟਕਾ ਮਾਰ ਕੇ, ਮੈਲੇ ਬਸਤਰ ਨੂੰ ਨਿਰਮਲ ਕਰ ਦੇਂਦਾ ਹੈ।

ਜਿਵੇਂ ਕਿ ਸੁਨਿਆਰਾ (ਖੋਟ ਕਢਣ ਲਈ) ਸੋਨੇ ਨੂੰ ਮੁੜ ਮੁੜ ਗਾਲ ਗਾਲ ਕੇ ਪਿਘਲਾਂਦਾ ਹੈ ਅਤੇ ਉਸ ਨੂੰ ਸੁਧ ਤੇ ਖ਼ਾਲਸ ਕੁੰਦਨ ਬਣਾ ਦਿੰਦਾ ਹੈ।

ਜਿਵੇਂ ਕਿ ਮਲਯ ਪਹਾੜ ਦੀ ਸੁਗੰਧਤ ਵਾਯੂ ਹੋਰ ਬ੍ਰਿਛ-ਬੂਟਿਆਂ ਨੂੰ ਜ਼ੋਰ ਨਾਲ ਝੰਜੋੜਦੀ ਹੈ ਤਾਂ ਉਨ੍ਹਾਂ ਨੂੰ ਵੀ ਉੱਤਮ ਚੰਦਨ ਦੀ ਸੁਗੰਧੀ ਵਾਲੇ ਕਰ ਦਿੰਦੀ ਹੈ।

ਇਸੇ ਤਰ੍ਹਾਂ ਸਤਿਗੁਰੂ, ਸਿੱਖਾਂ ਨੂੰ (ਮਾਇਆ ਵਿਚ ਖਚਿਤ ਰਹਿਣ ਦੇ) ਦੁਖਦਾਈ ਰੋਗਾਂ ਦੀ ਸੋਝੀ ਦੇ ਕੇ ਨਾਮ-ਗੁਰ-ਮੰਤਰ ਦੇ ਗਿਆਨ ਦੁਆਰਾ, ਮਾਇਆ ਦੀ ਮੈਲ ਕਟਦਾ ਅਤੇ ਉਨ੍ਹਾਂ ਨੂੰ ਨਿਜ ਸਰੂਪ ਜਣਾਉਂਦਾ ਹੈ।੬੧੪।

**ਪਾਤਰ ਮੈ ਜੈਸੇ ਬਹੁ ਬਿੰਜਨ ਪਰੋਸੀਅਤ, ਭੋਜਨ ਕੈ ਡਾਰੀਅਤ ਪਾਵੈ ਨਾਹਿ ਠਾਮ ਕੋ ॥**
**ਜੈਸੇ ਹੀ ਤਮੋਲ ਰਸ ਰਸਨਾ ਰਸਾਇ ਖਾਇ, ਡਾਰੀਐ ਉਗਾਰ ਨਾਹਿ ਰਹੈ ਆਢ ਦਾਮ ਕੋ ॥**

**ਫੂਲਨ ਕੋ ਹਾਰ ਉਰਿ ਧਾਰ ਬਾਸੁ ਲੀਜੈ ਜੈਸੇ, ਪਾਛੈ ਡਾਰ ਦੀਜੈ ਕਹੈ, 'ਹੈ ਨ ਕਾਹੂ ਕਾਮ ਕੋ'॥**
**ਜੈਸੇ ਕੇਸ ਨਖ ਥਾਨ ਭ੍ਰਿਸਟ ਨ ਸੁਹਾਤ ਕਾਹੂ, ਪ੍ਰਿਯ ਬਿਛੁਰਤ ਸੋਈ ਸੂਤ ਭਇਓ ਬਾਮ ਕੋ॥੬੧੫॥**

***ਪਦ ਅਰਥ :*** ਪਾਤਰ—ਢਕ ਦੇ ਪੱਤਰਾਂ ਤੋਂ ਬਣੀ ਹੋਈ ਪੱਤਲ। ਬਿੰਜਨ—ਭੋਜਨ। ਭੋਜਨ ਕੈ—ਭੋਜਨ ਕਰ ਕੇ, ਖਾਣਾ ਖਾਣ ਪਿਛੋਂ। ਡਾਰੀਅਤ—ਸੁਟੀਦੀ ਹੈ। ਠਾਮ—ਥਾਂ। ਤਮੋਲ—ਪਾਨ। ਰਸਨਾ—ਜੀਭ। ਰਸਾਇ—ਰਸ ਲੈ ਲੈ ਕੇ। ਖਾਇ—ਖਾਈਦਾ, ਚਬਾਈਦਾ ਹੈ। ਡਾਰੀਐ ਉਗਾਰ—ਉਗਾਲ ਸੁਟੀਦਾ ਹੈ। ਆਢ ਦਾਮ—ਅੱਧੀ ਕੌਡੀ। ਉਰਿ—ਹਿਰਦੇ 'ਤੇ, ਗਲੇ ਵਿਚ। ਬਾਸੁ—ਸੁਗੰਧੀ। ਨਖ—ਨਹੁੰ। ਥਾਨ ਭ੍ਰਿਸਟ—ਆਪਣੇ ਥਾਂ 'ਤੇ ਡਿਗੇ ਹੋਏ, ਵਖ ਹੋਏ। ਸੁਹਾਤ—ਚੰਗਾ ਲਗਦਾ, ਭਾਉਂਦਾ। ਪ੍ਰਿਯ—ਪਿਆਰਾ, ਪਤੀ। ਸੂਤ—ਰੀਤ, ਹਾਲਤ, ਦਸ਼ਾ। ਬਾਮ—ਇਸਤ੍ਰੀ।

***ਅਰਥ :*** ਜਿਵੇਂ ਪੱਤਲ ਵਿਚ ਕਈ ਖਾਣੇ ਪਰੋਸੀਦੇ ਹਨ, ਪਰ ਭੋਜਨ ਖਾਣ ਪਿਛੋਂ ਉਹ ਸੁਟ ਦੇਈਦੀ ਹੈ, ਫਿਰ ਉਸ ਦਾ ਕੋਈ ਥਾਂ-ਥਿੱਤਾ ਨਹੀਂ ਹੁੰਦਾ।

ਜਿਵੇਂ ਕਿ ਪਾਨ ਦਾ ਰਸ ਜੀਭ ਨਾਲ ਰਸ ਲੈ ਕੇ ਚੂਸੀਦਾ (ਚਬਾਈਦਾ) ਹੈ, ਪਰ (ਰਸ ਚੂਸ ਲੈਣ ਪਿਛੋਂ ਉਸ ਦਾ ਫੋਗ) ਉਗਾਲ ਕੇ ਸੁਟ ਦੇਈਦਾ ਹੈ, ਫਿਰ ਉਹ ਅੱਧੀ ਕੌਡੀ ਦਾ ਵੀ ਨਹੀਂ ਰਹਿੰਦਾ।

ਜਿਵੇਂ ਫੁੱਲਾਂ ਦਾ ਹਾਰ ਛਾਤੀ 'ਤੇ ਧਾਰ ਕੇ (ਗਲੇ ਪਾ ਕੇ) ਉਸ ਦੀ ਸੁਗੰਧੀ ਲਈਦੀ ਹੈ, ਪਰ ਪਿਛੋਂ (ਕੁਮਲਾ ਜਾਣ 'ਤੇ) ਇਹ ਕਹਿ ਕੇ ਸੁਟ ਦੇਈਦਾ ਹੈ, "ਇਹ ਹੁਣ ਕਿਸੇ ਕੰਮ ਦਾ ਨਹੀਂ ਹੈ।"

ਜਿਵੇਂ ਵਾਲ ਅਤੇ ਨਹੁੰ ਆਪਣੀ ਥਾਂ ਤੋਂ ਵਖ ਹੋਏ ਕਿਸੇ ਨੂੰ ਸੁਖਾਂਦੇ ਨਹੀਂ, (ਇਸੇ ਤਰ੍ਹਾਂ) ਉਸ ਇਸਤ੍ਰੀ ਦੀ ਦਸ਼ਾ ਹੁੰਦੀ ਹੈ, ਜੋ ਆਪਣੇ ਪਤੀ-ਪਿਆਰੇ ਤੋਂ ਵਿਛੜੀ (ਵਖ ਹੋਈ) ਹੁੰਦੀ ਹੈ।੬੧੫।

[*ਨੋਟ :* ਇਸ ਕਬਿਤ ਵਿਚ ਪ੍ਰਭੂ ਤੋਂ ਟੁਟੇ ਹੋਏ ਮਨਮੁਖ ਪ੍ਰਾਣੀ ਬਾਰੇ ਦਸਿਆ ਹੈ ਕਿ ਉਹ ਕਿਸੇ ਨੂੰ ਚੰਗਾ ਨਹੀਂ ਲਗਦਾ।]

**ਜੈਸੇ ਅਸ੍ਵਨੀ ਸੁਤਹ ਛਾਡਿ ਅੰਧਕਾਰਿ ਮਧਿ, ਜਾਤਿ, ਪੁਨਿ ਆਵਤ ਹੈ ਸੁਰਤਿ ਸਨੇਹ ਕੈ॥**
**ਜੈਸੇ ਨਿੰਦ੍ਰਾਵੰਤ ਸੁਪਨੰਤਰ ਦਿਸੰਤਰ ਮੈ, ਬੋਲਤ ਘਟੰਤਰ, ਚੈਤੰਨ ਗਤਿ ਗੇਹ ਕੈ॥**
**ਜੈਸੇ ਤਉ ਪਰੇਵਾ ਤ੍ਰਿਯਾ ਤਿਆਗ ਹੁਇ ਅਕਾਸਚਾਰੀ, ਦੇਖਿ ਪਰਕਰ ਗਿਰੈ ਤਨ ਬੂੰਦ ਮੇਹ ਕੈ॥**
**ਤੈਸੇ ਮਨ ਬਚ ਕ੍ਰਮ ਭਗਤ ਜਗਤ ਬਿਖੈ, ਦੇਖ ਕੈ ਸਨੇਹੀ ਹੋਤ ਬਿਸਮ ਬਿਦੇਹ ਕੈ॥੬੧੬॥**

***ਪਦ ਅਰਥ :*** ਅਸ੍ਵਨੀ—ਘੋੜੀ। ਸੁਤਹ—ਪੁੱਤਰ (ਵਛੇਰੇ) ਨੂੰ। ਅੰਧਕਾਰਿ ਮਧਿ—ਹਨੇਰੇ ਵਿਚ। ਪੁਨਿ—ਫਿਰ, ਪਰ। ਸੁਰਤਿ—ਚੇਤਾ, ਧਿਆਨ, ਯਾਦ। ਸਨੇਹ—ਪਿਆਰ। ਨਿੰਦ੍ਰਾਵੰਤ—ਨੀਂਦ-ਗ੍ਰਸਿਆ, ਸੁੱਤਾ ਹੋਇਆ। ਸੁਪਨੰਤਰ—ਸੁਪਨ-ਅੰਤਰ, ਸੁਪਨੇ ਵਿਚ। ਦਿਸੰਤਰ ਮੈ—ਦੇਸ਼ਾਂ ਦੇਸ਼ਾਂਤਰਾਂ ਵਿਚ। ਬੋਲਤ ਘਟੰਤਰ—ਹਿਰਦੇ (ਗਲੇ) ਵਿਚ ਬੋਲਦਾ (ਬਰੜਾਉਂਦਾ) ਹੈ। ਚੈਤੰਨ—ਚਿਤੰਨ, ਸਾਵਧਾਨ, ਸੁਚੇਤ। ਗਤਿ—ਦਸ਼ਾ, ਹਾਲਤ। ਗਹਿ—ਘਰ। ਪਰੇਵਾ—ਕਬੂਤਰ। ਤ੍ਰਿਯਾ—ਇਸਤ੍ਰੀ (ਕਬੂਤਰੀ)। ਤਿਆਗ—ਛਡ ਕੇ। ਅਕਾਸਚਾਰੀ—ਅਕਾਸ਼ ਵਿਚ ਉਡਾਰੀ ਮਾਰਨ ਵਾਲਾ। ਪਰਕਰ—ਪਰਵਾਰ (ਕਬੂਤਰੀ)। ਤਨ—ਸਰੀਰ। ਮੇਹ—ਮੀਂਹ। ਬਚ—ਬਾਣੀ। ਕ੍ਰਮ—ਕਰਮਾਂ ਕਰ ਕੇ। ਬਿਖੈ—ਵਿਚ। ਸਨੇਹੀ—ਪਿਆਰੇ ਸਤਸੰਗੀ। ਬਿਸਮ—ਅਲੌਕਿਕ ਦਸ਼ਾ। ਬਿਦੇਹ—ਸਰੀਰਕ ਮੋਹ ਤੋਂ ਪਰੇ, ਮਸਤੂਲ ਮਸਤ।

***ਅਰਥ :*** ਜਿਵੇਂ ਘੋੜੀ ਵਛੇਰੇ ਨੂੰ (ਘਰ ਵਿਚ) ਛਡ ਕੇ ਹਨੇਰੇ ਵਿਚ ਹੀ (ਸਵੇਰੇ ਸਵੇਰੇ) ਘਰੋਂ ਬਾਹਰ (ਮਾਲਕ ਦੇ ਕੰਮ-ਕਾਰ ਲਈ) ਚਲੀ ਜਾਂਦੀ ਹੈ, ਪਰ (ਵਛੇਰੇ ਦੀ) ਪਿਆਰ-ਯਾਦ ਵਿਚ ਹੀ (ਵਾਪਸ ਘਰ) ਪਰਤਦੀ ਹੈ।

ਜਿਵੇਂ ਸੁੱਤਾ ਹੋਇਆ ਮਨੁੱਖ ਸੁਪਨੇ ਅੰਦਰ ਦੇਸ਼-ਦੇਸ਼ਾਂਤਰਾਂ ਵਿਚ (ਘੁੰਮਦਾ ਹੋਇਆ) ਸੰਘ ਵਿਚ ਬਰੜਾਉਂਦਾ ਹੈ, ਪਰ ਨੀਂਦ ਤੋਂ ਸੁਚੇਤ ਹੋ ਕੇ ਘਰ-ਬਾਹਰ ਦੇ ਕਾਰਜਾਂ ਵਿਚ ਸਾਵਧਾਨ ਹੁੰਦਾ ਹੈ।

ਜਿਵੇਂ ਕਿ ਕਬੂਤਰ ਕਬੂਤਰੀ ਨੂੰ ਛਡ ਕੇ, ਉਡਾਰੀ ਲੈਣ ਖ਼ਾਤਰ ਅਕਾਸ਼-ਵਾਸੀ ਹੋ ਜਾਂਦਾ ਹੈ, ਪਰ ਪਰਵਾਰ (ਕਬੂਤਰੀ) ਨੂੰ ਵੇਖ ਕੇ ਉਸ ਦਾ ਸਰੀਰ ਅਕਾਸ਼ ਤੋਂ ਇਉਂ (ਤੇਜ਼ੀ ਨਾਲ) ਹੇਠ ਡਿਗਦਾ ਹੈ ਜਿਵੇਂ ਮੀਂਹ ਦੀ ਬੂੰਦ (ਅਕਾਸ਼ ਤੋਂ ਡਿਗਦੀ ਹੈ)।

ਇਸੇ ਤਰ੍ਹਾਂ ਪ੍ਰਭੂ-ਭਗਤੀ ਕਰਨ ਵਾਲਾ ਭਗਤ ਜਗਤ (ਗ੍ਰਿਹਸਤ) ਵਿਚ (ਵਿਚਰਦਾ ਹੈ) ਪਰ ਆਪਣੇ ਪਿਆਰੇ ਸਨੇਹੀਆਂ ਸਤਸੰਗੀਆਂ ਨੂੰ ਵੇਖ ਕੇ ਮਨ, ਬਾਣੀ ਤੇ ਕਰਮਾਂ ਕਰਕੇ ਵਿਸਮਾਦੀ ਦਸ਼ਾ ਵਿਚ ਦੇਹੋਂ ਬਿਦੇਹ ਹੋ ਜਾਂਦਾ ਹੈ। (ਭਾਵ, ਪ੍ਰਭੂ-ਪਿਆਰ ਦੀ ਰੰਗ-ਰਤੜੀ ਦਸ਼ਾ ਵਿਚ ਮਸਤੂਲ ਮਸਤ ਹੋ ਜਾਂਦਾ ਹੈ।੬੧੬।

**ਜੈਸੇ ਜੋਧਾ ਜੁਧ ਸਮੇ ਸਸਤ੍ਰ ਸਨਾਹਿ ਸਾਜਿ, ਲੋਭ ਮੋਹ ਤਿਆਗਿ ਬੀਰ ਖੇਤ ਬਿਖੈ ਜਾਤ ਹੈ॥**
**ਸੁਨਤ ਜੁਝਾਊ ਘੋਰ ਮੋਰ ਗਤਿ ਬਿਗਸਾਤ, ਪੇਖਤ ਸੁਭਟ ਘਟ ਅੰਗ ਨ ਸਮਾਤ ਹੈ॥**
**ਕਰਤ ਸੰਗ੍ਰਾਮ ਸ੍ਵਾਮਿ ਕਾਜਿ ਲਾਗਿ ਜੂਝ ਮਰੈ, ਕੈ ਤਉ ਰਣ ਜੀਤ ਬੀਤੀ ਕਹਤ ਜੁ ਗਾਤ ਹੈ॥**
**ਤੈਸੇ ਹੀ ਭਗਤ ਮਤ ਭੇਟਤ ਜਗਤ-ਪਤਿ, ਮੋਨਿ ਔ ਸਬਦ ਗਦ ਗਦ ਮੁਸਕਾਤ ਹੈ॥੬੧੭॥**

***ਪਦ ਅਰਥ :*** ਜੋਧਾ—ਸੂਰਬੀਰ। ਜੁਧ—ਲੜਾਈ। ਸਨਾਹਿ ਸਾਜਿ—ਸੰਜੋਅ ਪਹਿਨ ਕੇ। (ਸਨਾਹ—ਸੰਜੋਅ, ਕਵ੍ਚ, ਜ਼ਿਰਹ, ਬਕਤਰ, ਲੋਹੇ ਦੀਆਂ ਤਾਰਾਂ ਨਾਲ ਬਣਾਈ ਹੋਈ ਬਰਦੀ)। ਤਿਆਗਿ—ਛਡ ਕੇ। ਬੀਰ ਖੇਤ—ਰਣ-ਭੂਮੀ। ਬਿਖੈ—ਵਿਚ। ਜੁਝਾਊ ਘੋਰ—ਬੀਰ-ਰਸੀ ਰਾਗ ਦੀ ਗੂੰਜ। ਮੋਰ ਗਤਿ—ਮੋਰ ਵਾਂਗ। ਬਿਗਸਾਤ—ਖਿੜਦਾ। ਪੇਖਤ—ਵੇਖ ਕੇ। ਸੁਭਟ ਘਟ—ਘਟਾ ਸਮਾਨ ਬੀਰ ਬਹਾਦਰਾਂ ਦੀਆਂ ਫ਼ੌਜਾਂ। ਸੰਗ੍ਰਾਮ—ਜੁਧ, ਜੰਗ। ਸ੍ਵਾਮਿ—ਸਵਾਮੀ, ਮਾਲਕ, ਰਾਜਾ। ਜੂਝ ਮਰੈ—ਲੜ ਮਰਦਾ ਹੈ। ਕੈ ਤਉ—ਜਾਂ ਫਿਰ। ਰਣ ਜੀਤ—ਜੁਧ ਜਿਤ ਕੇ। ਗਾਤ—ਦਸ਼ਾ। ਭਗਤ ਮਤ—ਭਗਤੀ ਮਾਰਗ ਦਾ ਧਾਰਨੀ। ਜਗਤ-ਪਤਿ—ਜਗਤ ਦਾ ਸਵਾਮੀ, ਮਾਲਕ ਪ੍ਰਭੂ। ਮੋਨਿ—ਚੁਪ-ਅਵਸਥਾ। ਸਬਦ—ਗੁਣਾਨਵਾਦ। ਗਦ ਗਦ—ਖ਼ੁਸ਼ੀ ਨਾਲ ਰੁਕੇ ਹੋਏ ਗਲੇ ਵਿਚੋਂ ਨਿਕਲੀ ਧੁਨੀ।

***ਅਰਥ :*** ਜਿਵੇਂ ਸੂਰਬੀਰ ਲੜਾਈ ਸਮੇਂ ਸ਼ਸਤਰ ਤੇ ਸੰਜੋਅ ਪਹਿਨ ਕੇ ਅਤੇ (ਸਭ ਤਰ੍ਹਾਂ ਦੇ) ਲੋਭ ਮੋਹ ਨੂੰ ਤਿਆਗ ਕੇ ਜੁਧ-ਭੂਮੀ ਵਿਚ ਜਾਂਦਾ ਹੈ।

ਉਹ ਜੰਗੀ ਗੀਤਾਂ ਦੀ ਘਨਘੋਰ ਸੁਣ ਕੇ (ਪੈਲਾਂ ਪਾਉਂਦੇ) ਮੋਰ ਵਾਂਗ ਖਿੜ ਜਾਂਦਾ ਹੈ ਅਤੇ ਘਟਾਂ ਵਾਂਗ ਫੈਲੀਆਂ ਬੀਰ-ਬਹਾਦਰਾਂ ਦੀਆਂ ਫ਼ੌਜਾਂ ਵੇਖ ਕੇ (ਚਾਅ-ਉਮਾਹ ਵਿਚ) ਫੁਲਿਆ ਨਹੀਂ ਸਮਾਂਦਾ।

ਉਹ ਆਪਣੇ ਸਵਾਮੀ (ਰਾਜੇ) ਦੇ ਕਾਰਜ ਵਿਚ ਲਗਾ ਹੋਇਆ, ਜੁਧ ਕਰਦਾ ਲੜ ਮਰਦਾ ਹੈ, ਜਾਂ ਫਿਰ ਜੁਧ ਜਿਤ ਕੇ, ਜੋ ਜੋ ਦਸ਼ਾ ਜੁਧ ਵਿਚ ਵਾਪਰੀ ਹੁੰਦੀ ਹੈ, ਆ ਸੁਣਾਂਦਾ ਹੈ।

ਇਸੇ ਤਰ੍ਹਾਂ ਹੀ ਭਗਤੀ ਮਾਰਗ ਦਾ ਪਾਂਧੀ (ਪ੍ਰਭੂ-ਭਗਤੀ ਕਰਦਾ) ਜਗਤ ਦੇ ਸਵਾਮੀ ਪ੍ਰਭੂ ਨਾਲ ਸੁਰਤਿ ਜੋੜ ਕੇ ਮੋਨ (ਚੁਪ)-ਅਵਸਥਾ ਵਿਚ ਜਾਂ ਪ੍ਰਭੂ ਦਾ ਗੁਣਾਨਵਾਦ ਕਰਦਾ ਗਦ ਗਦ ਹੋਇਆ ਮੁਸਕ੍ਰਾਉਂਦਾ ਰਹਿੰਦਾ ਹੈ।੬੧੭।

**ਜੈਸੇ ਤਉ ਨਰਿੰਦ ਚੜ੍ਹਿ ਬੈਠਤ ਪ੍ਰਯੰਕ ਪਰ, ਚਾਰੋ ਖੂਟ ਸੈ ਦਰਬ ਦੇਤ ਆਨਿ ਆਨਿ ਕੈ॥**
**ਕਾਹੂ ਕਉ ਰਿਸਾਇ ਆਗਿਆ ਕਰਤ ਜਉ ਮਾਰਬੇ ਕੀ, ਤਾਤਕਾਲ ਮਾਰਿ ਡਾਰੀਅਤ ਪ੍ਰਾਨ ਹਾਨਿ ਕੈ॥**
**ਕਾਹੂ ਕਉ ਪ੍ਰਸੰਨ ਹੁਇ ਦਿਵਾਵਤ ਹੈ ਲਾਖ ਕੋਟਿ, ਤੁਰਤ ਭੰਡਾਰੀ ਗਣ ਦੇਤਿ ਆਨ ਮਾਨਿ ਕੈ॥**
**ਤੈਸੇ ਦੇਤ ਲੇਤ ਹੇਤ ਨੇਤ ਕੈ ਬ੍ਰਹਮ ਗਿਆਨੀ, ਲੇਪ ਨ ਲਿਪਤ ਹੈ ਬ੍ਰਹਮ ਗਿਆਨ ਸਿਆਨ ਕੈ॥੬੧੮॥**

***ਪਦ ਅਰਥ :*** ਜੈਸੇ ਤਉ—ਜਿਵੇਂ ਕਿ। ਨਰਿੰਦ—ਰਾਜਾ। ਪ੍ਰਯੰਕ—ਪਲੰਘ, ਰਾਜ ਸਿੰਘਾਸਨ। ਖੂਟ—ਕੂੰਟਾਂ, ਤਰਫ਼ਾਂ। ਦਰਬ—ਧਨ। ਰਿਸਾਇ—ਗੁੱਸੇ ਵਿਚ। ਤਾਤਕਾਲ—ਤਤ-ਛਿਨ, ਉਸੇ ਵਕਤ। ਹਾਨਿ ਕੈ—ਨਾਸ਼ ਕਰ ਕੇ। ਦਿਵਾਵਤ—ਦਿਵਾਂਦਾ, ਬਖ਼ਸ਼ਦਾ ਹੈ। ਕੋਟਿ—ਕਰੋੜਾਂ। ਭੰਡਾਰੀ—ਖ਼ਜ਼ਾਨਚੀ। ਗਣ ਦੇਤਿ—ਗਿਣ ਦੇਂਦਾ ਹੈ। ਮਾਨਿ ਕੈ—(ਆਗਿਆ) ਮੰਨ ਕੇ। ਹੇਤ—ਕਾਰਨ। ਨੇਤ—ਹੋਨਹਾਰ, ਕਰਤਾਰ ਦੀ ਕੁਦਰਤ। ਲੇਪ—ਅਪਵਿਤਰਤਾ। ਸਿਆਨ—ਸਿਆਣ, ਸੋਝੀ।

***ਅਰਥ :*** ਜਿਵੇਂ ਕਿ (ਜਦੋਂ) ਰਾਜਾ ਰਾਜ-ਸਿੰਘਾਸਨ 'ਤੇ ਆ ਬਹਿੰਦਾ ਹੈ ਤਾਂ ਚਹੁੰਆਂ ਪਾਸਿਆਂ ਤੋਂ (ਲੋਕੀ ਆਪੋ ਆਪਣੇ) ਮੁਆਮਲੇ ਜਾਂ ਨਜ਼ਰਾਨੇ ਲਿਆ ਲਿਆ ਕੇ ਅਰਪਣ ਕਰਦੇ ਹਨ।

ਜੇ (ਰਾਜਾ) ਕਿਸੇ (ਦੋਸ਼ੀ) ਨੂੰ ਕ੍ਰੋਧ ਵਿਚ ਮਾਰ ਦੇਣ ਦੀ ਆਗਿਆ ਕਰਦਾ ਹੈ ਤਾਂ ਉਸੇ ਵੇਲੇ ਉਸ ਦੇ ਪ੍ਰਾਣ ਨਾਸ਼ ਕਰ ਕੇ ਮਾਰ ਦਿਤਾ ਜਾਂਦਾ ਹੈ।

(ਜੇ) ਕਿਸੇ (ਨੇਕ ਪੁਰਸ਼ 'ਤੇ) ਪ੍ਰਸੰਨ ਹੋ ਕੇ ਉਸ ਨੂੰ ਲੱਖਾਂ ਕਰੋੜਾਂ ਦਾ ਧਨ ਦਿਵਾਂਦਾ (ਬਖ਼ਸ਼ਦਾ) ਹੈ ਤਾਂ ਭੰਡਾਰੀ ਤੁਰਤ ਹੀ ਆਗਿਆ ਮੰਨ ਕੇ ਧਨ ਲਿਆ ਕੇ ਗਿਣ ਦੇਂਦਾ ਹੈ।

(ਜਿਵੇਂ ਰਾਜਾ ਕਿਸੇ ਦੋਸ਼ੀ ਜਾਂ ਭਲੇ ਪੁਰਸ਼ ਦਾ ਨਿਆਂ ਕਰਦਾ ਆਪ ਨਿਰਲੇਪ ਰਹਿੰਦਾ ਹੈ) ਤਿਵੇਂ ਬ੍ਰਹਮ ਗਿਆਨੀ ਜੀਵਾਂ ਨੂੰ (ਦੁਖ ਸੁਖ) ਦੇਣ ਲੈਣ ਦਾ ਕਾਰਨ ਪ੍ਰਭੂ ਦੀ ਕੁਦਰਤ ਵਰਤ ਰਹੀ ਜਾਣਦਾ ਹੈ ਅਤੇ ਆਪ ਉਹ ਬ੍ਰਹਮ ਗਿਆਨ ਦੀ ਸੋਝੀ ਕਾਰਨ ਇਨ੍ਹਾਂ ਵਿਚ ਲਿਪਾਇਮਾਨ ਨਹੀਂ ਹੁੰਦਾ।੬੧੮।

**ਅਨਭੈ ਭਵਨ ਪ੍ਰੇਮ ਭਗਤਿ ਮੁਕਤਿ ਦੁਆਰ, ਚਾਰੋ ਬਸਿ, ਚਾਰੋ ਕੁੰਟ ਰਾਜਤ ਰਾਜਾਨ ਹੈ ॥**
**ਜਾਗ੍ਰਤ ਸ੍ਵਪਨ ਦਿਨ ਰੈਨ, ਉਠਿ ਬੈਠਿ ਚਲਿ, ਸਿਮਰਨ ਸ੍ਵਨ ਸੁਕ੍ਰਿਤ ਪਰਵਾਨ ਹੈ ॥**
**ਜੋਈ ਜੋਈ ਆਵੈ ਸੋਈ ਭਾਵੈ ਪਾਵੈ ਨਾਮੁ ਨਿਧ, ਭਗਤਿ ਵਛਲ ਮਾਨੋ ਬਾਜਤ ਨੀਸਾਨ ਹੈ ॥**
**ਜੀਵਨ ਮੁਕਤਿ ਸਾਮ ਰਾਜ ਸੁਖ ਭੋਗਵਤ, ਅਦਭੁਤ ਛਬਿ ਅਤਿ ਹੀ ਬਿਰਾਜਮਾਨ ਹੈ ॥੬੧੯॥**

***ਪਦ ਅਰਥ :*** ਅਨਭੈ—ਅਨੁਭਵ, ਉਹ ਗਿਆਨ ਜੋ ਬਿਨਾਂ ਕਿਸੇ ਸੰਸਕਾਰ ਦੇ ਹੋਵੇ, ਸੁਤੇ ਗਿਆਨ। ਭਵਨ—ਘਰ, ਨਿਵਾਸ-ਅਸਥਾਨ। ਦੁਆਰ—ਦਵਾਰ, ਦਰ, ਦਰਵਾਜ਼ਾ। ਚਾਰੋ ਬਸਿ—ਚਾਰੇ ਪਦਾਰਥ (ਧਰਮ, ਅਰਥ, ਕਾਮ, ਮੋਖ) ਜਿਸ ਦੇ ਵਸ ਵਿਚ ਹਨ। ਰਾਜਤ—ਬਿਰਾਜਦਾ ਹੈ, ਪ੍ਰਕਾਸ਼ਦਾ ਹੈ। ਰਾਜਾਨ—ਰਾਜਿਆਂ ਦਾ ਰਾਜਾ। ਸ੍ਵਪਨ—ਸੁਤਿਆਂ। ਦਿਨ ਰੈਨ—ਦਿਨ ਰਾਤ, ਹਰ ਵੇਲੇ। ਸ੍ਵਨ—ਸ੍ਰੋਤ ਸੁਣਨਾ। ਸੁਕ੍ਰਿਤ—ਸ੍ਰੇਸ਼ਟ ਕਾਰ। ਭਾਵੈ—ਭਾਉਂਦਾ ਹੈ, ਕਬੂਲ ਪੈਂਦਾ ਹੈ। ਭਗਤਿ ਵਛਲ—ਭਗਤੀ ਕਰਨ ਵਾਲਿਆਂ ਦਾ ਪਿਆਰ। ਨੀਸਾਨ—ਨਗਾਰਾ, ਧੌਂਸਾ। ਸਾਮ—ਸ਼ਰਨ, ਓਟ। ਅਦਭੁਤ ਛਬਿ—ਅਸਚਰਜ ਸੁੰਦਰਤਾ। ਬਿਰਾਜਮਾਨ—ਸੁਸ਼ੋਭਿਤ, ਸੁਭਾਇਮਾਨ।

***ਅਰਥ :*** (ਸਤਿਗੁਰ ਦਾ) ਦਰ ਸੁਤੇ-ਗਿਆਨ (ਦਾ ਪ੍ਰਕਾਸ਼) ਹੈ ਅਤੇ ਪ੍ਰੇਮਾ ਭਗਤੀ ਤੇ ਮੁਕਤੀ (ਸੇਵਾ ਕਮਾਉਣ ਲਈ) ਜਿਸ ਦੇ ਦਰ 'ਤੇ ਖੜੀਆਂ (ਹੱਥ-ਬੰਨ੍ਹੀ ਗੋਲੀਆਂ) ਹਨ। ਚਾਰੇ ਪਦਾਰਥ ਜਿਸ ਦੇ ਵਸ ਵਿਚ ਹਨ ਅਤੇ ਚਹੁੰਆਂ ਕੁੰਟਾਂ ਵਿਚ ਰਾਜਿਆਂ ਦਾ ਰਾਜਾ ਸਤਿਗੁਰੂ ਬਿਰਾਜ ਰਿਹਾ ਹੈ।

(ਐਸੇ ਸਤਿਗੁਰੂ ਦੇ ਦਰ 'ਤੇ ਉਹ ਪ੍ਰਾਣੀ) ਪਰਵਾਨ ਹੈ ਜੋ ਦਿਨ ਰਾਤ (ਹਰ ਵੇਲੇ) ਜਾਗਦਿਆਂ, ਸੁੱਤਿਆਂ, ਉਠਦਿਆਂ, ਬਹਿੰਦਿਆਂ, ਚਲਦਿਆਂ, ਫਿਰਦਿਆਂ ਨਾਮ ਦੇ ਸਿਮਰਨ ਤੇ ਸ੍ਵਣ ਕਰਨ ਦੀ ਸ੍ਰੇਸ਼ਟ ਕਾਰ ਕਮਾਂਦਾ ਹੈ।

(ਐਸੇ ਸਤਿਗੁਰੂ ਦੇ ਦਰ 'ਤੇ ਸ਼ਰਧਾ-ਭਾਵਨੀ ਨਾਲ) ਜੋ ਜੋ ਪ੍ਰਾਣੀ ਆਉਂਦਾ ਹੈ, ਉਹ (ਸਤਿਗੁਰੂ ਦੇ ਦਰ 'ਤੇ) ਕਬੂਲ ਪੈਂਦਾ ਹੈ ਅਤੇ ਨੌਂ-ਨਿਧੀ ਨਾਮ ਪ੍ਰਾਪਤ ਕਰਦਾ ਹੈ। ਮਾਨੋ ਭਗਤੀ ਕਰਨ ਵਾਲੇ ਭਗਤਾਂ ਦਾ ਪਿਆਰਾ ਹੋਣ ਦਾ ਨਿਸ਼ਾਨ (ਧੌਂਸਾ) (ਉਸ ਦੇ ਦਰ 'ਤੇ) ਵਜ ਰਿਹਾ ਹੈ।

(ਜੋ ਜੋ ਪ੍ਰਾਣੀ ਐਸੇ) ਰਾਜਾਨ ਰਾਜ ਦੇ ਦਰ ਦੀ ਸ਼ਰਨ ਲੈਂਦਾ ਹੈ ਉਹ ਨਾਮ-ਨਿਧਾਨ ਦੇ ਅਗੰਮੀ ਸੁਖ ਭੁੰਚਦਾ ਹੋਇਆ ਜੀਵਨ-ਮੁਕਤ ਹੋ ਜਾਂਦਾ ਹੈ। (ਸਤਿਗੁਰੂ ਦੇ ਦਰਬਾਰ ਦੀ) ਐਸੀ ਅਤੀ ਅਲੌਕਿਕ ਸੁੰਦਰਤਾ ਸੁਸ਼ੋਭਿਤ ਹੋ ਰਹੀ ਹੈ।੬੧੯।

**ਲੋਚਨ ਬਿਲੋਕਿ ਰੂਪ ਰੰਗ ਅੰਗ ਅੰਗ ਛਬਿ, ਸਹਜ ਬਿਨੋਦ ਮੋਦ ਕਉਤਕ ਦਿਖਾਵਹੀ ॥**
**ਸ੍ਵਨ ਸੁਜਸ ਰਸ ਰਸਿਕ ਰਸਾਲ ਗੁਨ, ਸੁਨਿ ਸੁਨਿ ਸੁਰਤਿ ਸੰਦੇਸ ਪਹੁਚਾਵਹੀ ॥**
**ਰਸਨਾ ਸਬਦੁ ਰਾਗ ਨਾਦ ਸ੍ਵਾਦੁ ਬਿਨਤੀ ਕੈ, ਨਾਸਿਕਾ ਸੁਗੰਧਿ ਸਨਬੰਧ ਸਮਝਾਵਹੀ ॥**
**ਸਰਿਤਾ ਅਨੇਕ ਮਾਨੋ ਸੰਗਮ ਸਮੁੰਦ੍ਰ ਗਤਿ, ਰਿਦੈ ਪ੍ਰਿਯ ਪ੍ਰੇਮ, ਨੇਮੁ ਤ੍ਰਿਪਤਿ ਨ ਪਾਵਹੀ ॥੬੨੦॥**

***ਪਦ ਅਰਥ :*** ਲੋਚਨ—ਨੇਤਰ, ਅੱਖਾਂ। ਬਿਲੋਕਿ—ਵੇਖ ਕੇ। ਛਬਿ—ਛਬੀ, ਫਬਨ, ਸੁੰਦਰਤਾ। ਸਹਜ—ਗਿਆਨ, ਬਿਬੇਕ। ਬਿਨੋਦ—ਕੌਤਕ, ਚਾਉ। ਮੋਦ—ਅਨੰਦ, ਖ਼ੁਸ਼ੀ। ਸ੍ਵਨ—ਕੰਨ। ਸੁਜਸ—ਸ੍ਰੇਸ਼ਟ ਜਸ, ਅਲੌਕਿਕ ਕੀਰਤੀ। ਰਸਿਕ—ਰਸੀਆ। ਰਸਾਲ—ਰਸ+ਆਲਯ, ਰਸਾਂ ਦਾ ਘਰ। ਨਾਸਿਕਾ—ਨੱਕ। ਸਰਿਤਾ—ਨਦੀਆਂ। ਸੰਗਮ—ਮੇਲ। ਸਮੁੰਦ੍ਰ ਗਤਿ—ਸਮੁੰਦਰ ਵਾਂਗ। ਪ੍ਰਿਯ—ਪਿਆਰਾ। ਤ੍ਰਿਪਤਿ—ਤ੍ਰਿਪਤੀ, ਰਜੇਵਾਂ।

[*ਨੋਟ :* ਸਤਿਗੁਰੂ ਦੇ ਅਲੌਕਿਕ ਦਰਸ਼ਨ ਦੇ ਅਨੰਦ ਅਤੇ ਗੁਰਸਿਖ ਦੇ ਅਥਾਹ ਪ੍ਰੇਮ ਦਾ ਵਰਣਨ ਹੈ।]

***ਅਰਥ :*** (ਗੁਰਸਿਖ ਦੇ) ਨੈਣ (ਸਤਿਗੁਰੂ ਦਾ) ਰੂਪ ਰੰਗ ਤੇ ਅੰਗ ਅੰਗ ਦੀ ਫਬਨ ਵੇਖ ਕੇ,ਆਤਮ-ਗਿਆਨ ਦੇ ਅਨੰਦ ਦੇ ਕੌਤਕ (ਸੁਰਤਿ ਨੂੰ) ਪਰਤੱਖ ਦਿਖਾ ਰਹੇ ਹਨ।

(ਗੁਰਸਿਖ ਦੇ) ਕੰਨ ਰਸਾਂ ਦੇ ਘਰ ਸਤਿਗੁਰੂ ਦੇ ਗੁਣਾਂ ਨੂੰ ਸੁਣ ਸੁਣ ਕੇ, ਉਸ ਰਸ ਦੇ ਰਸੀਏ ਹੋ ਕੇ, ਉਸ ਦੀ ਅਲੌਕਿਕ ਕੀਰਤੀ ਦੇ ਸੰਦੇਸ਼ ਸੁਰਤੀ ਨੂੰ ਪਹੁੰਚਾ ਰਹੇ ਹਨ।

(ਗੁਰਸਿਖ ਦੀ) ਰਸਨਾ (ਸਤਿਗੁਰੂ ਦੇ ਬਖ਼ਸ਼ੇ) ਸ਼ਬਦ (ਨਾਮ-ਗੁਰ-ਮੰਤਰ) ਨੂੰ ਉਚਾਰਦੀ ਹੋਈ, (ਦਸਮ ਦੁਆਰ ਵਿਚ ਹੋ ਰਹੇ) ਉਸ ਦੇ ਅਲਾਪ ਦੀ ਧੁਨੀ ਦੇ ਸਵਾਦ ਨੂੰ ਬੇਨਤੀ ਰੂਪ ਵਿਚ (ਸੁਰਤੀ ਤਕ ਪਹੁੰਚਾ ਰਹੀ ਹੈ) ਅਤੇ ਨਾਸਿਕਾ (ਨੱਕ) (ਨਾਮ-ਸਿਮਰਨ ਤੋਂ ਉਪਜੀ) ਸੁਗੰਧੀ ਦਾ ਸੰਬੰਧ (ਸੁਰਤਿ ਨੂੰ) ਜਣਾ ਰਹੀ ਹੈ।

ਜਿਵੇਂ ਸਮੁੰਦਰ ਵਿਚ ਅਨੇਕਾਂ ਨਦੀਆਂ ਦਾ ਮੇਲ ਹੋਣ 'ਤੇ ਵੀ ਉਸ ਦੀ ਤ੍ਰਿਪਤੀ ਨਹੀਂ ਹੁੰਦੀ, ਉਸੇ ਵਾਂਗ (ਗੁਰਸਿਖ

ਦੇ) ਹਿਰਦੇ ਵਿਚ ਪਿਆਰੇ ਪ੍ਰੀਤਮ ਦਾ ਪ੍ਰੇਮ ਹੈ, ਜਿਸ ਵਿਚ ਅਨਿਕ-ਤਰੰਗੀ ਨਾਮ ਦੀਆਂ ਲਹਿਰਾਂ ਦੇ ਵਹਿਣ ਚਲ ਰਹੇ ਹਨ। ਪਰ ਉਸ ਪ੍ਰੇਮ-ਨੇਮ ਦੀ ਤ੍ਰਿਪਤੀ ਨਹੀਂ ਹੁੰਦੀ।੬੨੦।

**ਲੋਚਨ ਕ੍ਰਿਪਨ ਅਵਲੋਕਤ ਅਨੂਪ ਰੂਪ, ਪਰਮ ਨਿਧਾਨ ਜਾਨਿ ਤ੍ਰਿਪਤਿ ਨ ਆਈ ਹੈ॥**
**ਸ੍ਰਵਨ ਦਾਰਿਦ੍ਰੀ ਸੁਨਿ ਅੰਮ੍ਰਿਤ ਬਚਨ ਪ੍ਰਿਯ, ਅਚਵਤਿ ਸੁਰਤਿ ਪਿਆਸ ਨ ਮਿਟਾਈ ਹੈ॥**
**ਰਸਨਾ ਰਟਤ ਗੁਨ ਗੁਰੂ ਅਗ੍ਰਨੀਵ ਗੂੜ, ਚਾਤ੍ਰਿਕ ਜੁਗਤਿ ਗਤਿ ਮਤਿ ਨ ਅਘਾਈ ਹੈ॥**
**ਪੇਖਤ ਸੁਨਤਿ ਸਿਮਰਤਿ ਬਿਸਮਾਦ ਰਸਿ, ਰਸਿਕ ਪ੍ਰਗਾਸੁ ਪ੍ਰੇਮ ਤ੍ਰਿਸਨ ਬਢਾਈ ਹੈ॥੬੨੧॥**

***ਪਦ ਅਰਥ :*** ਲੋਚਨ—ਨੇਤਰ, ਅੱਖਾਂ। ਕ੍ਰਿਪਨ—ਕੰਜੂਸ। ਅਵਲੋਕਤ—ਦੇਖਦਿਆਂ। ਅਨੂਪ—ਜਿਸ ਦੀ ਉਪਮਾ ਨਹੀਂ ਕਹੀ ਜਾ ਸਕਦੀ, ਲਾਸਾਨੀ, ਬੇਮਿਸਾਲ। ਨਿਧਾਨ—ਖ਼ਜ਼ਾਨਾ। ਤ੍ਰਿਪਤਿ—ਤ੍ਰਿਪਤੀ, ਰਜੇਵਾਂ। ਸ੍ਰਵਨ—ਕੰਨ। ਦਾਰਿਦ੍ਰੀ—ਕੰਗਾਲ, ਨਿਰਧਨ। ਪ੍ਰਿਯ—ਪਿਆਰੇ ਦੇ। ਅਚਵਤਿ—ਪੀਂਦਿਆਂ। ਰਟਤ—ਲਗਾਤਾਰ ਉਚਾਰਨ ਕਰਦੀ। ਅਗ੍ਰਨੀਵ—ਆਗੂ, ਮੁਖੀ, ਪ੍ਰਧਾਨ। ਚਾਤ੍ਰਿਕ—ਪਪੀਹਾ। ਜੁਗਤਿ ਗਤਿ—ਜੁਗਤੀ ਵਾਂਗ। ਮਤਿ—ਮਤਵਾਲੀ। ਅਘਾਈ—ਰਜਦੀ। ਪੇਖਤ—ਵੇਖਦਿਆਂ। ਬਿਸਮਾਦ—ਅਸਚਰਜ, ਅਲੌਕਿਕ। ਰਸਿਕ—ਰਸ ਵਾਲਾ, ਅਨੰਦ-ਮਈ।

[*ਨੋਟ :* ਪਿਛਲੇ ੬੨੦ ਨੰਬਰ ਕਬਿਤ ਵਾਂਗ ਸਤਿਗੁਰੂ ਦੇ ਦਰਸ਼ਨਾਂ ਦੀ ਖਿਚ ਅਤੇ ਗੁਰਸਿਖ ਦੇ ਪ੍ਰੇਮ ਦਾ ਕਥਨ ਹੈ।]

***ਅਰਥ :*** (ਜਿਵੇਂ ਸ਼ੂਮ ਦੀ ਧਨ-ਪ੍ਰਾਪਤੀ ਦੀ ਲਾਲਸਾ ਮਿਟਦੀ ਨਹੀਂ, ਇਵੇਂ) (ਗੁਰਸਿਖ ਦੇ) ਨੇਤਰ ਕੰਜੂਸ ਹਨ, ਜਿਨ੍ਹਾਂ ਨੇ (ਸਤਿਗੁਰੂ ਦੇ) ਲਾਸਾਨੀ ਰੂਪ ਨੂੰ ਮਹਾਨ ਖ਼ਜ਼ਾਨਾ ਜਾਣਿਆ ਹੈ, ਜਿਨ੍ਹਾਂ ਦਾ (ਦਰਸ਼ਨ) ਦੇਖਦਿਆਂ ਹੀ ਤ੍ਰਿਪਤੀ ਨਹੀਂ ਹੁੰਦੀ (ਹੋਰ ਹੋਰ ਦਰਸ਼ਨਾਂ ਦੀ ਭੁੱਖ ਲਗੀ ਰਹਿੰਦੀ ਹੈ)।

(ਜਿਵੇਂ ਕੰਗਾਲ ਦੀ ਭੁਖ ਮਿਟਦੀ ਨਹੀਂ, ਇਵੇਂ ਗੁਰਸਿਖ ਦੇ) ਕੰਨ ਕੰਗਾਲ ਹਨ, ਜੋ ਪਿਆਰੇ (ਸਤਿਗੁਰੂ) ਦੇ ਅੰਮ੍ਰਿਤ ਬਚਨ ਸੁਣਦੇ ਹਨ, ਪਰ (ਉਨ੍ਹਾਂ ਅੰਮ੍ਰਿਤ-ਬਚਨਾਂ ਦੇ ਰਸ ਨੂੰ) ਪੀਂਦਿਆਂ ਸੁਰਤਿ ਦੀ ਪਿਆਸਾ ਮਿਟਦੀ ਨਹੀਂ।

(ਗੁਰਸਿਖ ਦੀ) ਜੀਭਾ ਸਭਨਾਂ ਦੇ ਮੁਖੀ ਗੁਰੂ ਦੇ ਗੂੜ੍ਹ ਗੁਣਾਂ ਨੂੰ ਲਗਾਤਾਰ ਸਿਮਰਦੀ ਰਹਿੰਦੀ ਹੈ ਅਤੇ ਪਪੀਹੇ (ਦੀ 'ਪ੍ਰਿਉ ਪ੍ਰਿਉ' ਦੀ ਇਕ-ਰਸ ਟੇਰ) ਵਾਂਗ ਮਤਵਾਲੀ ਹੋਈ ਰਜਦੀ ਨਹੀਂ।

(ਸਤਿਗੁਰੂ ਦੇ) ਇਸ ਅਨੂਪ ਰੂਪ ਨੂੰ ਦੇਖਦਿਆਂ, ਅੰਮ੍ਰਿਤ-ਬਚਨਾਂ ਨੂੰ ਸੁਣਦਿਆਂ ਅਤੇ ਗੁਣਾਂ ਨੂੰ ਸਿਮਰਦਿਆਂ ਦੇ ਅਲੌਕਿਕ ਸਵਾਦ ਵਿਚ (ਗੁਰਸਿਖ ਦੇ ਅੰਤਰ-ਆਤਮੇ) ਅਨੰਦ-ਮਈ ਪ੍ਰਕਾਸ਼ ਹੋ ਰਿਹਾ ਹੈ, ਪਰ ਇਸ ਪ੍ਰੇਮ ਦੀ ਤ੍ਰਿਸ਼ਨਾ ਵਧਦੀ ਹੀ ਜਾਂਦੀ ਹੈ।੬੨੧।

**ਦ੍ਰਿਗਨ ਮੈ ਦੇਖਤ ਹੌ, ਦ੍ਰਿਗ ਹੂ ਜੋ ਦੇਖਿਓ ਚਾਹੈ, ਪਰਮ ਅਨੂਪ ਰੂਪ ਸੁੰਦਰ ਦਿਖਾਈਐ॥**
**ਸ੍ਰਵਨ ਮੈ ਸੁਨਤ ਜੁ ਸ੍ਰਵਨ ਹੂੰ ਸੁਨਿਓ ਚਾਹੈ, ਅਨਹਦ ਸਬਦ ਪ੍ਰਸੰਨ ਹੁਇ ਸੁਨਾਈਐ॥**
**ਰਸਨਾ ਮੈ ਰਟਤ ਜੁ ਰਸਨਾ ਹੂੰ ਰਸੇ ਚਾਹੈ, ਪ੍ਰੇਮ ਰਸੁ ਅੰਮ੍ਰਿਤ ਚੁਆਇ ਕੈ ਚਖਾਈਐ॥**
**ਮਨ ਮਹਿ ਬਸਹੁ ਮਲਿ ਮਯਾ ਕੀਜੈ ਮਹਾਰਾਜ, ਧਾਵਤ ਬਰਜ ਉਨਮਨ ਲਿਵ ਲਾਈਐ॥੬੨੨॥**

***ਪਦ ਅਰਥ :*** ਦ੍ਰਿਗਨ ਮੈ—ਅੱਖਾਂ ਵਿਚ। ਅਨੂਪ—ਉਪਮਾ ਰਹਿਤ, ਬੇਮਿਸਾਲ, ਲਾਸਾਨੀ। ਸ੍ਰਵਨ ਮੈ—ਕੰਨਾਂ ਵਿਚ। ਅਨਹਦ ਸਬਦ—ਨਾਮ-ਸਿਮਰਨ ਦੀ ਇਕ-ਰਸ ਧੁਨੀ। ਪ੍ਰਸੰਨ ਹੁਇ—ਬਖ਼ਸ਼ਸ਼ ਕਰ ਕੇ। ਰਟਤ—ਲਗਾਤਾਰ ਉਚਾਰਨ ਕਰਦੀ। ਰਸੇ ਚਾਹੈ—ਰਸ ਮਾਣਨਾ ਚਾਹੇ। ਮਲਿ—ਮਲ ਕੇ। ਮਯਾ—ਕਿਰਪਾ। ਧਾਵਤ—ਦੌੜਦਾ ਮਨ। ਬਰਜ—ਰੋਕਣਾ। ਉਨਮਨ—ਉੱਚੀ ਆਤਮਕ ਅਵਸਥਾ।

[*ਨੋਟ :* ਗੁਰਸਿਖ ਸਤਿਗੁਰੂ ਪਾਸ ਬੇਨਤੀ ਕਰਦਾ ਹੈ—]

***ਅਰਥ :*** (ਸਤਿਗੁਰੂ ਜੀਉ !) ਮੈਂ ਅੱਖਾਂ ਵਿਚ (ਆਪ ਦਾ ਸੁੰਦਰ ਰੂਪ) ਦੇਖ ਰਿਹਾ ਹਾਂ, ਅਤੇ ਜੇ ਮੈਂ ਅੱਖਾਂ ਰਾਹੀਂ ਹੋਰ ਕੁਝ ਦੇਖਣਾ ਚਾਹੁੰਦਾ ਹਾਂ ਤਾਂ (ਬਖ਼ਸ਼ਸ਼ ਕਰੋ ਕਿ) ਮੈਨੂੰ ਆਪਣਾ ਪਰਮ ਲਾਸਾਨੀ ਸੁੰਦਰ ਰੂਪ ਹੀ (ਸਦਾ) ਦਿਖਾਉਂਦੇ ਰਹੋ।

ਕੰਨਾਂ ਵਿਚ ਆਪ ਦੇ ਅੰਮ੍ਰਿਤ-ਬਚਨ ਸੁਣ ਰਿਹਾ ਹਾਂ, ਮੈਂ ਕੰਨਾਂ ਰਾਹੀਂ ਜੇ ਹੋਰ ਕੁਝ ਸੁਣਨਾ ਚਾਹੁੰਦਾ ਹਾਂ ਤਾਂ ਬਖ਼ਸ਼ਸ਼ ਕਰ ਕੇ ਮੈਨੂੰ ਨਾਮ-ਸਿਮਰਨ ਦੀ ਇਕ-ਰਸ ਅਨਹਦ ਧੁਨੀ ਸੁਣਾਉਂਦੇ ਰਹੋ।

ਰਸਨਾ (ਨਾਮ-ਸਿਮਰਨ ਨੂੰ) ਲਗਾਤਾਰ ਸਿਮਰ ਰਹੀ ਹੈ ਅਤੇ ਜੇ ਮੇਰੀ ਰਸਨਾ ਹੋਰ ਰਸ ਮਾਣਨਾ ਚਾਹੁੰਦੀ ਹੈ ਤਾਂ ਪ੍ਰੇਮ-ਰਸ

(ਬਖ਼ਸ਼ਸ਼ ਕਰੋ, ਜਿਸ ਦੁਆਰਾ) ਅੰਮ੍ਰਿਤ-ਸ਼ਬਦ ਦਾ ਅੰਮ੍ਰਿਤ-ਰਸ ਚੁਆ ਕੇ ਪਿਆਉਂਦੇ ਰਹੋ।

(ਸਤਿਗੁਰੂ) ਮਹਾਰਾਜ ਜੀ! ਮੇਰੇ 'ਤੇ ਮਿਹਰ ਕਰੋ ਅਤੇ ਮੇਰੇ ਮਨ ਨੂੰ ਮਲ ਕੇ ਉਸ ਵਿਚ ਵਸ ਜਾਓ ਅਤੇ ਚਹੁੰ ਦਿਸ਼ਾਂ ਵਲ ਦੌੜਦੇ ਮਨ ਨੂੰ ਰੋਕ ਕੇ, ਉੱਚ ਆਤਮਕ ਅਵਸਥਾ ਵਿਚ ਲਿਵ ਜੋੜ ਦਿਓ ਜੀ।੬੨੨।

**ਨਿੰਦ੍ਰਾ ਮੈ ਕਹਾ ਧਉ ਜਾਇ, ਖੁਧਿਆ ਮੈ ਕਹਾ ਧਉ ਖਾਇ, ਤ੍ਰਿਖਾ ਮੈ ਕਹਾ ਜਰਾਇ ਕਹਾ ਜਲ ਪਾਨ ਹੈ ॥**
**ਹਸਨ ਰੋਵਨ ਕਹਾ, ਕਹਾ ਪੁਨਿ ਚਿੰਤਾ ਚਾਉ, ਕਹਾਂ ਭਯ ਭਾਉ ਭੀਰ, ਕਹਾ ਧਉ ਭੁਯਾਨ ਹੈ ॥**
**ਹਿਚਕੀ ਡਕਾਰ ਅਉ ਖੰਘਾਰ, ਜੰਮਹਾਈ, ਛੀਕ, ਅਪਸਰ ਗਾਤ ਖੁਜਲਾਤ ਕਹਾ ਆਨ ਹੈ ॥**
**ਕਾਮ ਕ੍ਰੋਧ ਲੋਭ ਮੋਹ ਅਹੰਮੇਵ ਟੇਵ ਕਹਾਂ, ਸਤ ਅਉ ਸੰਤੋਖ ਦਇਆ ਧਰਮ ਨ ਜਾਨ ਹੈ ॥੬੨੩॥**

***ਪਦ ਅਰਥ :*** ਕਹਾ ਧਉ—ਕਿਥੋਂ ਤਕ ? ਖੁਧਿਆ—ਭੁੱਖ। ਤ੍ਰਿਖਾ—ਪਿਆਸ। ਜਰਾਇ—ਸੜਨ, ਭੜਕੀ। ਜਲ ਪਾਨ—ਪਾਣੀ ਪੀਣਾ। ਪੁਨਿ—ਫਿਰ। ਭਯ—ਡਰ। ਭਾਉ—ਪ੍ਰੇਮ। ਭੀਰ—ਕਾਇਰਤਾ, ਭੀੜਾ। ਭਯਾਨ—ਭਿਆਨਕਤਾ। ਜੰਮਹਾਈ—ਜੰਭਾਈ, ਉਬਾਸੀ। ਅਪਸਰ ਗਾਤ—ਸਰੀਰ ਵਿਚੋਂ ਗੰਦੀ ਹਵਾ ਸਰਕਣੀ, ਫੂਸੀ ਪਦ ਆਦਿ। ਗਾਤ—ਸਰੀਰ। ਖੁਜਲਾਤ—ਖ਼ਾਰਸ਼, ਖੁਰਕ। ਆਨ—ਹੋਰ। ਅਹੰਮੇਵ—ਹੰਕਾਰ। ਟੇਵ—ਸੁਭਾਵ, ਵਾਦੀ, ਖ਼ਸਲਤ।

[*ਨੋਟ :* ਪ੍ਰਭੂ ਦੀ ਰਚਨਾ ਵਿਸਮਾਦ-ਜਨਕ ਹੈ, ਪ੍ਰਭੂ ਆਪ ਹੀ ਇਸ ਭੇਦ ਨੂੰ ਜਾਣਦਾ ਹੈ।]

***ਅਰਥ :*** ਨੀਂਦ ਵਿਚ (ਜੀਵ ਸਰੀਰ ਦੇ ਅੰਦਰ ਹੀ) ਕਿਥੇ ਚਲਾ ਜਾਂਦਾ ਹੈ ? ਭੁੱਖ ਵਿਚ ਕਿਥੇ ਕਿਵੇਂ ਖਾਂਦਾ ਹੈ ? ਪਿਆਸ ਵਿਚ ਕਿਥੇ ਭੜਕੀ ਹੁੰਦੀ ਹੈ ਅਤੇ ਪਾਣੀ ਪੀਤਾ ਕਿਥੇ (ਠੰਢ ਪਾਂਦਾ) ਹੈ ?

ਹੱਸਣਾ ਰੋਣਾ ਕਿਵੇਂ ਹੈ ? ਫਿਰ ਚਿੰਤਾ ਕੀ ਹੈ ਅਤੇ ਚਾਉ ਕੀ ? ਕੀ ਹੈ ਡਰ ? ਕੀ ਹੈ ਪ੍ਰੇਮ ? ਕੀ ਹੈ ਕਾਇਰਤਾ ਜਾਂ ਭੀੜਾ ? ਅਤੇ ਭਿਆਨਕਤਾ ਕਿਥੋਂ ਤਕ ਹੈ ?

ਹਿਡਕੀ, ਡਕਾਰ, ਖੰਘਾਰ, ਉਬਾਸੀ, ਛਿਕ, ਸਰੀਰ ਵਿਚੋਂ ਗੰਦੀ ਹਵਾ ਸਰਕਣੀ, ਸਰੀਰ ਦੀ ਖ਼ਾਰਸ਼ ਅਤੇ ਹੋਰ (ਕਈ ਗੱਲਾਂ) ਦਾ ਹੋਣਾ ਕਿਥੇ ਕਿਵੇਂ ਹੈ ?

ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੀ ਖ਼ਸਲਤ ਕੀ ਹੈ ? ਇਸੇ ਤਰ੍ਹਾਂ ਸਤ, ਸੰਤੋਖ, ਦਇਆ ਤੇ ਧਰਮ (ਆਦਿ ਸ਼ੁਭ ਗੁਣਾਂ) ਦੀ ਅਸਲੀਅਤ ਨਹੀਂ ਜਾਣੀ ਜਾ ਸਕਦੀ।੬੨੩।

**ਪੰਚ ਤਤ ਮੇਲ ਪਿੰਡ ਲੋਕ ਬੇਦ ਕਹੈਂ, ਪਾਂਚੋ ਤਤ ਕਹੋ ਕਾਹੇ ਭਾਂਤਿ ਰਚਤ ਭੇ ਆਦਿ ਹੀ ॥**
**ਕਾਹੇ ਸੇ ਧਰਨ ਧਾਰੀ ਧੀਰਜ ਕੈਸੇ ਬਿਥਾਰੀ, ਕਾਹੇ ਸਿਉਂ ਗੜਿਓ ਅਕਾਸ ਠਾਢੋ ਬਿਨ ਪਾਦ ਹੀ ॥**
**ਕਾਹੇ ਸੋਂ ਸਲਿਲ ਸਾਜੇ, ਸੀਤਲ ਪਵਨ ਬਾਜੇ, ਅਗਨਿ ਤਪਤ ਕਾਹੇ ਅਤਿ ਬਿਸਮਾਦ ਹੀ ॥**
**ਕਾਰਨ ਕਰਨ ਦੇਵ ਅਲਖ ਅਭੇਵ ਨਾਥ, ਉਨ ਕੀ ਭੀ ਓਹੀ ਜਾਨੈ ਬਕਨੋ ਹੈ ਬਾਦ ਜੀ ॥੬੨੪॥**

[*ਨੋਟ :* ਸ਼ੁਭ ਕਾਰਨਾਂ ਦਾ ਕਰਨਹਾਰ ਮਾਲਕ ਪ੍ਰਭੂ ਆਪ ਹੈ। ਉਸ ਦੀ ਰਚਨਾ ਵਿਸਮਾਦ-ਜਨਕ ਹੈ।]

***ਪਦ ਅਰਥ :*** ਪਿੰਡ—ਸਰੀਰ। ਲੋਕ ਬੇਦ ਕਹੈਂ—ਲੋਕ-ਗਿਆਨ ਅਤੇ ਵੇਦ ਸ਼ਾਸਤ੍ਰ ਆਦਿ ਧਰਮ-ਗ੍ਰੰਥ ਮੰਨਦੇ ਹਨ। ਕਾਹੇ ਭਾਂਤਿ—ਕਿਸ ਤਰ੍ਹਾਂ ? ਭੇ—ਭਏ, ਹੋਏ। ਧਰਨ ਧਾਰੀ—ਧਰਤੀ ਟਿਕਾਈ ਹੈ। ਬਿਥਾਰੀ—ਵਿਸਥਾਰੀ, ਖਿਲਾਰੀ। ਗੜਿਓ—ਗਡਿਆ। ਪਾਦ—ਪੈਰ, ਆਸਰਾ। ਸਲਿਲ—ਪਾਣੀ। ਬਾਜੇ—ਵਜਦੀ ਹੈ, ਸਰ ਸਰ ਕਰਦੀ ਹੈ। ਬਿਸਮਾਦ—ਅਸਚਰਜ, ਹੈਰਾਨੀ। ਦੇਵ—ਪ੍ਰਕਾਸ਼ ਸਰੂਪ, ਜੋਤੀ ਸਰੂਪ। ਅਲਖ—ਸਮਝ ਤੋਂ ਪਰੇ। ਅਭੇਵ—ਜਿਸ ਦਾ ਭੇਦ ਨਾ ਪਾਇਆ ਜਾ ਸਕੇ। ਨਾਥ—ਮਾਲਕ। ਬਕਨੋ—ਕਥਨ ਕਰਨਾ। ਬਾਦ—ਫ਼ਜ਼ੂਲ, ਬੇਅਰਥ।

***ਅਰਥ :*** ਲੋਕ-ਗਿਆਨ ਅਤੇ ਵੇਦ ਸ਼ਾਸਤ੍ਰ ਆਦਿ ਧਰਮ-ਗ੍ਰੰਥ ਕਹਿੰਦੇ ਹਨ ਕਿ ਪੰਜਾਂ ਤੱਤਾਂ ਦੇ ਮੇਲ ਤੋਂ ਸਰੀਰਾਂ ਦੀ ਰਚਨਾ ਹੋਈ ਹੈ। ਪਰ ਦਸੋ, ਇਹ ਪੰਜ ਤੱਤ ਅਰੰਭ ਤੋਂ ਹੀ ਕਿਸ ਤਰ੍ਹਾਂ ਹੋਂਦ ਵਿਚ ਆਏ ?

ਕਿਸ ਦੇ ਨਾਲ ਧਰਤੀ ਟਿਕਾਈ ਹੋਈ ਹੈ ਅਤੇ ਕਿਵੇਂ ਉਸ ਵਿਚ ਧੀਰਜ ਖਿਲਾਰੀ ਹੋਈ ਹੈ ? ਕਿਸ ਦੇ ਨਾਲ ਅਕਾਸ਼ ਗਡਿਆ ਹੋਇਆ ਹੈ ਅਤੇ ਕਿਵੇਂ ਉਹ ਬਿਨਾਂ ਕਿਸੇ ਆਸਰੇ ਦੇ ਖੜਾ ਹੈ ?

ਕਿਸ ਤਰ੍ਹਾਂ ਨਾਲ ਪਾਣੀ ਬਣਾਇਆ ਹੈ ? ਅਤੇ ਕਿਵੇਂ ਠੰਢੀ ਹਵਾ ਸਰ ਸਰ ਕਰਦੀ ਹੈ ? ਅਗਨੀ ਕਿਸ ਤਰ੍ਹਾਂ ਨਾਲ ਤਪਦੀ ਹੈ ? (ਇਹ ਸਾਰੀ ਖੇਡ ਹੀ) ਅਸਚਰਜਤਾ ਭਰੀ ਹੈ।

ਜੋਤੀ ਸਰੂਪ ਮਾਲਕ ਪ੍ਰਭੂ ਸਮਝ ਤੋਂ ਪਰੇ ਹੈ, ਉਸ ਦਾ ਭੇਦ ਨਹੀਂ ਜਾਣਿਆ ਜਾ ਸਕਦਾ, ਉਹੋ ਹੀ ਸਭ ਕਾਰਨਾਂ ਦਾ ਕਰਨਹਾਰਾ ਹੈ। ਇਨ੍ਹਾਂ ਸਭਨਾਂ ਗੱਲਾਂ ਦੀ (ਰਮਜ਼) ਉਹ ਆਪ ਹੀ ਜਾਣਦਾ ਹੈ। (ਜਗਤ-ਰਚਨਾ ਬਾਰੇ) ਸਾਡਾ, ਕੁਝ ਵੀ ਕਥਨ ਕਰਨਾ ਫ਼ਜ਼ੂਲ ਹੈ।੬੨੪।

**ਜੈਸੇ ਜਲ ਸਿੰਚ ਸਿੰਚ ਕਾਸਟ ਸਮਥ ਕੀਨੇ, ਜਲ ਸਨਬੰਧ ਪੁਨਿ ਬੋਹਿਥਾ ਬਿਸ੍ਵਾਸ ਹੈ॥**
**ਪਵਨ ਪ੍ਰਸੰਗ ਸੋਈ ਕਾਸਟ ਸ੍ਰੀ-ਖੰਡ ਹੋਤ, ਮਲਯਾ ਗਿਰ ਬਾਸਨਾ ਸੁ ਮੰਡ ਪਰਗਾਸ ਹੈ॥**
**ਪਾਵਕ ਪਰਸ ਭਸਮੀ ਕਰਤ ਦੇਹ ਗੇਹ, ਮਿਤ੍ਰ ਸਤ੍ਰ ਸਗਲ ਸੰਸਾਰ ਹੀ ਬਿਨਾਸ ਹੈ॥**
**ਤੈਸੇ ਆਤਮਾ ਤ੍ਰਿਗੁਨ ਤ੍ਰਿਬਿਧ ਸਕਲ ਸਿਵ, ਸਾਧ ਸੰਗ ਭੇਟਤ ਹੀ ਸਾਧ ਕੋ ਅਭਿਆਸ ਹੈ॥੬੨੫॥**

***ਪਦ ਅਰਥ :*** ਕਾਸਟ—ਕਾਠ, ਲਕੜ। ਸਮਥ—ਸਮਰੱਥ, ਤਾਕਤ ਵਾਲਾ। ਪੁਨਿ—ਫਿਰ। ਬੋਹਿਥਾ—ਜਹਾਜ਼। ਬਿਸ੍ਵਾਸ—ਵਿਸ਼ਵਾਸ, ਭਰੋਸਾ। ਪਵਨ—ਵਾਯੂ, ਹਵਾ। ਪ੍ਰਸੰਗ—ਸੰਗ, ਮੇਲ। ਸ੍ਰੀ-ਖੰਡ—ਚੰਦਨ। ਮਲਯਾ ਗਿਰ—ਦਖਣ ਦੀ ਇਕ ਪਹਾੜ-ਧਾਰਾ, ਜਿਥੇ ਉੱਤਮ ਚੰਦਨ ਪੈਦਾ ਹੁੰਦਾ ਹੈ। ਬਾਸਨਾ—ਵਾਸ਼ਨਾ, ਸੁਗੰਧੀ। ਮੰਡ—ਅਨੰਦ ਅਨੁਭਵ ਕਰਨ ਦੀ ਕਿਰਿਆ, ਖੇੜਾ। ਪਰਗਾਸ—ਪ੍ਰਗਟ ਕਰਨਾ, ਉਪਜਾਉਣਾ। ਪਾਵਕ—ਅਗਨੀ। ਪਰਸ—ਮਿਲਣਾ। ਭਸਮੀ—ਰਾਖ, ਸੁਆਹ। ਦੇਹ—ਸਰੀਰ। ਗੇਹ—ਘਰ। ਸਤ੍ਰ—ਵੈਰੀ। ਤ੍ਰਿਗੁਨ—ਰਜੋ, ਤਮੋ, ਸਤੋ। ਤ੍ਰਿਬਿਧ—ਤਿੰਨ ਬਿਧੀਆਂ। ਸਕਲ ਸਿਵ—ਸੰਪੂਰਨ ਤੌਰ 'ਤੇ ਕਲਿਆਨ ਰੂਪ। ਸਾਧ ਸੰਗ—ਸਾਧੂ-ਸਤਿਗੁਰੂ ਦੇ ਨਾਲ। ਭੇਟਤ—ਮਿਲਿਆਂ। ਅਭਿਆਸ—ਨਾਮ ਦਾ ਅਭਿਆਸ।

***ਅਰਥ :*** ਜਿਵੇਂ ਪਾਣੀ ਸਿੰਜ ਸਿੰਜ ਕੇ ਕਾਠ ਨੂੰ ਤਾਕਤਵਰ ਤੇ ਸ਼ਕਤੀਵਾਨ ਕਰੀਦਾ ਹੈ, ਫਿਰ ਜਲ ਦੇ ਸਨਬੰਧ ਹੋਣ ਕਾਰਨ ਇਸ ਭਰੋਸੇ ਕਰਕੇ (ਕਿ ਜਲ ਆਪਣੇ ਪਾਲੇ ਹੋਏ ਕਾਠ ਨੂੰ ਡੋਬਦਾ ਨਹੀਂ, ਸਮੁੰਦਰ ਦੇ ਜਲ ਤੋਂ ਤਰਨ ਲਈ) ਜਹਾਜ਼ (ਬਣਾਈਦੇ) ਹਨ।

ਮਲਯ ਪਰਬਤ 'ਤੇ ਉਪਜੇ ਉੱਤਮ ਚੰਦਨ ਦੀ ਸੁਗੰਧੀ ਖੇੜਾ ਖਿੜਾਉਣ ਵਾਲੀ ਹੁੰਦੀ ਹੈ, ਉਸ ਨਾਲ ਪਰਸ ਕੇ ਆਈ ਵਾਯੂ ਦੇ ਮੇਲ ਨਾਲ ਓਹੋ ਹੀ ਕਾਠ (ਆਲੇ ਦੁਆਲੇ ਦਾ ਬ੍ਰਿਛ ਬੂਟਾ) ਚੰਦਨ ਦੀ ਸੁਗੰਧੀ ਵਾਲਾ ਹੋ ਜਾਂਦਾ ਹੈ।

ਅਗਨੀ ਨਾਲ ਮਿਲ ਕੇ (ਓਹੋ ਕਾਠ) ਸਰੀਰਾਂ ਅਤੇ ਘਰਾਂ ਨੂੰ ਰਾਖ ਕਰ ਦਿੰਦਾ ਹੈ। ਮਿੱਤਰਾਂ ਵੈਰੀਆਂ ਅਤੇ ਸਾਰੇ ਸੰਸਾਰ ਨੂੰ ਹੀ ਦਗਧ ਕਰ ਦਿੰਦਾ ਹੈ।

(ਜਿਵੇਂ ਕਾਠ ਜਲ, ਵਾਯੂ ਤੇ ਅਗਨੀ ਨਾਲ ਤਿੰਨ ਵਖ ਵਖ ਬਿਧੀਆਂ ਵਿਚ ਵਰਤਦਾ ਹੈ), ਇਸੇ ਤਰ੍ਹਾਂ ਆਤਮਾ (ਕਲਿਆਨ ਰੂਪ ਹੁੰਦਾ ਹੋਇਆ) ਰਜੋ-ਤਮੋ-ਸਤੋ ਤਿੰਨਾਂ ਗੁਣਾਂ ਦੀਆਂ ਤਿੰਨਾਂ ਬਿਧੀਆਂ ਵਿਚ ਵਰਤਦਾ ਹੈ, ਪਰ ਸਾਧੂ-ਸਤਿਗੁਰੂ ਮਿਲਣ ਨਾਲ, ਸਾਧੂ-ਸਤਿਗੁਰੂ ਦੇ (ਬਖ਼ਸ਼ੇ ਨਾਮ-ਗੁਰ-ਮੰਤਰ ਦੇ) ਅਭਿਆਸ ਸਦਕਾ (ਸੰਪੂਰਨ ਤੌਰ 'ਤੇ) ਕਲਿਆਨ ਸਰੂਪ ਹੀ ਹੋ ਜਾਂਦਾ ਹੈ।੬੨੫।

**ਕਵਨ ਅੰਜਨ ਕਰਿ ਲੋਚਨ ਬਿਲੋਕੀਅਤ, ਕਵਨ ਕੁੰਡਲ ਕਰਿ ਸ੍ਰਵਨ ਸੁਨੀਜੀਐ॥**
**ਕਵਨ ਤੰਮੋਲ ਕਰਿ ਰਸਨਾ ਸੁਜਸੁ ਰਸੈ, ਕਉਨ ਕਰਿ ਕੰਕਨ ਨਮਸਕਾਰ ਕੀਜੀਐ॥**
**ਕਵਨ ਕੁਸਮ ਹਾਰ ਕਰਿ ਉਰ ਧਾਰੀਅਤ, ਕਉਨ ਅੰਗੀਆ ਸੁ ਕਰ ਅੰਕਮਾਲ ਦੀਜੀਐ॥**
**ਕਉਨ ਹੀਰ ਚੀਰ ਲਪਟਾਇ ਕੈ ਲਪੇਟ ਲੀਜੈ, ਕਵਨ ਸੰਜੋਗ ਪ੍ਰਿਯਾ ਪ੍ਰੇਮ ਰਸੁ ਪੀਜੀਐ॥੬੨੬॥**

***ਪਦ ਅਰਥ :*** ਅੰਜਨ—ਸੁਰਮਾ। ਕਰਿ—ਕਰ ਕੇ। ਲੋਚਨ—ਅੱਖਾਂ। ਬਿਲੋਕੀਅਤ—ਵੇਖੀਦਾ ਹੈ। ਕੁੰਡਲ—ਕੰਨਾਂ ਦੇ ਵਾਲ਼ੇ। ਸ੍ਰਵਨ—ਕੰਨ। ਤੰਮੋਲ—ਪਾਨ। ਰਸੈ—ਰਸ ਲੈਂਦੀ ਹੈ। ਕਰਿ—ਹੱਥ ਵਿਚ (ਇਕ-ਵਚਨ)। ਕੰਕਨ—ਕੰਗਣ। ਕੁਸਮ ਹਾਰ—ਫੁੱਲਾਂ ਦਾ ਹਾਰ। ਉਰ ਧਾਰੀਅਤ—ਹਿਰਦੇ ਵਿਚ ਵਸਾਈਦਾ ਹੈ। ਕਰ—ਹੱਥਾਂ ਕਰਕੇ (ਬਹੁ-ਵਚਨ)। ਅੰਕਮਾਲ—ਗਲਵਕੜੀ, ਜਫੀ। ਹੀਰ—ਹੀਰੇ। ਚੀਰ—ਬਸਤਰ। ਸੰਜੋਗ—ਸੰਬੰਧ। ਪ੍ਰਿਯ—ਪਤੀ ਦੇ।

[*ਨੋਟ :* ਪਤੀ-ਮਿਲਾਪ ਲਈ ਕੀਤੇ ਜਾ ਰਹੇ ਕਿਸੇ ਇਸਤ੍ਰੀ ਦੇ ਹਾਰਾਂ ਸ਼ਿੰਗਾਰਾਂ ਦਾ ਜ਼ਿਕਰ ਕਰ ਕੇ ਦਸਿਆ ਹੈ ਕਿ ਪਿਆਰੇ ਪ੍ਰੀਤਮ ਦਾ ਪ੍ਰੇਮ-ਰਸ ਕਿਵੇਂ ਪਾਈਦਾ ਹੈ।]

***ਅਰਥ :*** ਕਿਹੜਾ ਸੁਰਮਾ ਪਾਉਣ ਕਰਕੇ ਅੱਖਾਂ ਨਾਲ (ਪ੍ਰੀਤਮ ਨੂੰ) ਵੇਖੀਦਾ ਹੈ ? ਕਿਹੜੇ ਵਾਲ਼ੇ ਪਾਉਣ ਕਰਕੇ ਕੰਨਾਂ ਨਾਲ ਉਸ ਦੀ ਸ੍ਰੋਤ ਸੁਣੀਦੀ ਹੈ ?

ਕਿਹੜਾ ਪਾਨ ਚਬਣ ਕਰਕੇ ਜੀਭ (ਪਿਆਰੇ ਪ੍ਰੀਤਮ ਦਾ) ਸ੍ਰੇਸ਼ਟ ਜਸ ਰਟ ਕੇ ਰਸ ਲੈਂਦੀ ਹੈ ? ਕਿਹੜੇ ਕੰਗਣ ਹੱਥ ਵਿਚ ਪਾ ਕੇ ਉਸ ਨੂੰ ਨਮਸਕਾਰ ਕਰੀਦੀ ਹੈ ?

ਕਿਹੜੇ ਫੁੱਲਾਂ ਦੇ ਹਾਰ ਪਾਉਣ ਕਰਕੇ (ਉਸ ਪ੍ਰੀਤਮ ਨੂੰ) ਹਿਰਦੇ ਵਿਚ ਵਸਾਈਦਾ ਹੈ ? ਕਿਹੜੀ ਅੰਗੀ ਪਹਿਰਨ ਕਰਕੇ (ਉਸ ਨੂੰ) ਹੱਥਾਂ ਕਰਕੇ ਗਲਵਕੜੀ ਪਾਈਦੀ ਹੈ ?

ਕਿਹੜੇ ਹੀਰੇ ਤੇ ਬਸਤਰ ਪਹਿਰ ਕੇ (ਉਸ ਨੂੰ) ਲਪੇਟ ਲਈਦਾ ਹੈ ? (ਅੰਤ ਵਿਚ ਨਿਰਣਾ ਹੈ ਕਿ) ਕਿਹੜੇ ਸੰਜੋਗ ਕਰਕੇ ਪ੍ਰੀਤਮ ਦਾ ਪ੍ਰੇਮ-ਰਸ ਪੀਵੀਦਾ ਹੈ ? (ਸਾਰ-ਸਿੱਟਾ ਇਹੋ ਹੈ ਕਿ ਹਾਰ ਸ਼ਿੰਗਾਰ ਕਰਨੇ ਕਿਸੇ ਲੇਖੇ ਨਹੀਂ, ਕੇਵਲ ਪ੍ਰੇਮ-ਰਸ ਪੀਣ ਨਾਲ ਹੀ ਉਸ ਪਿਆਰੇ ਪ੍ਰੀਤਮ ਦਾ ਸੰਜੋਗ ਪਾ ਸਕੀਦਾ ਹੈ।)।੬੨੬।

**ਗਵਰਿ ਮਹੇਸ ਅਉ ਗਨੇਸ ਸੇ ਸਹਸਰਸੁ, ਪੂਜਾ ਕਰਿ ਬੇਨਤੀ ਬਖਾਨਿਓ ਹਿਤ ਚੀਤ ਹੁਇ॥**
**ਪੰਡਿਤ ਜੋਤਿਕ ਸੋਧਿ ਸਗੁਨ ਲਗਨ ਗ੍ਰਿਹ, ਸੁਭ ਦਿਨ ਸਾਹਾ ਲਿਖ ਦੇਹੁ ਬੇਦ ਨੀਤ ਹੁਇ॥**
**ਸਗਲ ਕੁਟੰਬ ਸਖੀ ਮੰਗਲ ਗਾਵਹੁ ਮਿਲਿ, ਚਾੜਹੁ ਤਿਲਕ ਤੇਲ ਮਾਥੈ ਰਸ ਗੀਤਿ ਹੁਇ॥**
**ਬੇਦੀ ਰਚਿ ਗਾਂਠ ਜੋਰ, ਦੀਜੀਐ ਅਸੀਸ ਮੋਹਿ: ਸਿਹਜਾ ਸੰਜੋਗ ਮੈ ਪ੍ਰਤੀਤ ਪ੍ਰੀਤਿ ਰੀਤ ਹੁਇ॥੬੨੭॥**

***ਪਦ ਅਰਥ :*** ਗਵਰਿ—ਗੌਰੀ, ਪਾਰਬਤੀ। ਮਹੇਸ—ਸ਼ਿਵ ਜੀ। ਸੇ—ਪਾਸ, ਅਗੇ। ਸਹਸਰਸੁ—ਸਹਸ੍ਰਾਂਸ਼ੁ, ਹਜ਼ਾਰਾਂ ਕਿਰਨਾਂ ਵਾਲਾ ਸੂਰਜ। ਬਖਾਨਿਓ—ਵਖਾਣਦੀ, ਕਹਿੰਦੀ ਹਾਂ। ਹਿਤ—ਹਿਤੂ, ਮੇਹਰ ਕਰਨ ਵਾਲੇ। ਚੀਤ ਹੁਇ—ਚਿਤੋਂ ਹੋ ਕੇ। ਪੰਡਿਤ—ਪ੍ਰੋਹਿਤ। ਜੋਤਿਕ—ਜੋਤਸ਼ੀ। ਸਗੁਨ—ਸ਼ੁਭ ਅਸ਼ੁਭ ਫਲ ਦੱਸਣ ਵਾਲੇ ਚਿੰਨ੍ਹ। ਲਗਨ—ਮੁਹੂਰਤ। ਗ੍ਰਿਹ—ਸੂਰਜ, ਚੰਦਰਮਾ, ਮੰਗਲ ਆਦਿ ਨੌਂ ਗ੍ਰਹ। ਸਾਹਾ—ਹਿੰਦੂ ਮਤ ਅਨੁਸਾਰ ਗ੍ਰਹ ਆਦਿਕ ਦੀ ਗਿਣਤੀ ਕਰ ਕੇ ਵਿਆਹ ਲਈ ਨੀਯਤ ਕੀਤਾ ਦਿਨ। ਬੇਦ ਨੀਤ—ਵੇਦਾਂ ਦੀ ਮਰਯਾਦਾ। ਚਾੜਹੁ ਤੇਲ—ਵਿਆਹ ਤੋਂ ਪਹਿਲਾਂ ਤਾਈਆਂ ਚਾਚੀਆਂ ਤੇ ਸਹੇਲੀਆਂ ਸੁਹਾਗ ਦੇ ਗੀਤ ਗਾਂਦੀਆਂ ਵਿਆਹੁਤਾ ਕੁੜੀ ਦੇ ਸਿਰ 'ਤੇ ਤੇਲ ਪਾਂਦੀਆਂ ਹਨ। ਮਾਥੈ—ਮੱਥੇ 'ਤੇ। ਰਸ ਗੀਤਿ—ਰਸਦਾਇਕ ਰੀਤੀ। ਬੇਦੀ—ਵਿਆਹ ਸਮੇਂ ਰਚਿਆ ਮੰਡਪ ਤੇ ਹੋਮ ਦਾ ਅਸਥਾਨ। ਗਾਂਠ ਜੋਰ—ਗੰਢ ਚਿਤਰਾਵਾ ਕਰ ਦਿਓ।

[***ਨੋਟ :*** ਇਕ ਵਰ-ਪ੍ਰਾਪਤ ਹਿੰਦੂ ਲੜਕੀ ਦਾ ਰੂਪਕ ਦਿਤਾ ਹੈ, ਜੋ ਸ਼ੁਭ ਸੰਜੋਗ ਲਈ ਦੇਵਤੇ ਅਰਾਧਦੀ, ਸ਼ੁਭ ਸ਼ਗਨਾਂ ਲਗਨਾਂ ਅਤੇ ਸ਼ੁਭ ਅਸੀਸਾਂ ਨੂੰ ਮੰਗਦੀ ਹੈ।]

***ਅਰਥ :*** ਹੇ ਪਾਰਬਤੀ, ਸ਼ਿਵ ਜੀ, ਗਣੇਸ਼ ਜੀ, ਸੂਰਜ ਜੀ ! ਤੁਸਾਂ ਅਗੇ ਮੈਂ ਪੂਜਾ ਕਰ ਕੇ ਬੇਨਤੀ ਕਰਦੀ ਹਾਂ ਕਿ ਚਿਤੋਂ ਮੇਰੇ ਹਿਤੂ ਹੋਵੋ (ਭਾਵ, ਮੇਰੇ ਤੇ ਆਪਣੀ ਕਿਰਪਾ ਕਰੋ)।

ਹੇ ਪ੍ਰੋਹਿਤ, ਹੇ ਜੋਤਸ਼ੀ ! ਵੇਦ ਦੀ ਮਰਯਾਦਾ ਅਨੁਸਾਰ ਹੋ ਕੇ ਸ਼ਗਨ, ਲਗਨ, ਗ੍ਰਹ ਅਤੇ ਸ਼ੁਭ ਦਿਨ ਦਾ ਸਾਹ ਲਿਖ ਦਿਓ।

ਸਾਰਾ ਪਰਵਾਰ ਤੇ ਸਖੀਆਂ ਮਿਲ ਕੇ ਸੁਹਾਗ ਦੇ ਮੰਗਲ ਗਾਵੋ ਅਤੇ ਵਿਆਹ ਸਮੇਂ ਦੀ ਰਸ-ਦਾਇਕ ਰੀਤੀ ਅਨੁਸਾਰ ਮੈਨੂੰ ਤੇਲ ਚੜ੍ਹਾਓ ਤੇ ਮੱਥੇ 'ਤੇ ਤਿਲਕ ਲਾਓ।

ਬੇਦੀ ਰਚ ਕੇ ਗੰਢ-ਚਿਤਰਾਵਾ ਕਰ ਦਿਓ ਅਤੇ ਮੈਨੂੰ ਅਸੀਸ ਦਿਓ ਕਿ ਪਤੀ-ਮਿਲਾਪ ਸਮੇਂ ਪ੍ਰੀਤ-ਰੀਤ ਵਿਚ ਪਿਆਰੇ ਪਤੀ ਨਾਲ ਮੇਰੀ ਪੂਰਨ ਸ਼ਰਧਾ-ਭਾਵਨੀ ਹੋਵੇ।੬੨੭।

[ਭਾਵ ਇਹ ਹੈ ਕਿ ਪ੍ਰਾਣੀ ਦੀ 'ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ' ਅਨੁਸਾਰ ਗੁਰਮੁਖਿ ਸਤਸੰਗੀਆਂ ਪਾਸ ਜੋਦੜੀ ਹੈ ਕਿ ਪ੍ਰਭੂ-ਪ੍ਰੀਤਮ ਨਾਲ ਮਿਲਣ ਦਾ ਸੰਜੋਗ ਬਣਾ ਦਿਓ ਜੀ।]

**ਸੀਸ ਗੁਰ ਚਰਨ, ਕਰਨ ਉਪਦੇਸ ਦੀਖਿਆ, ਲੋਚਨ ਦਰਸ ਅਵਿਲੋਕ ਸੁਖ ਪਾਈਐ॥**
**ਰਸਨਾ ਸਬਦ ਗੁਰ, ਹਸਤ ਸੇਵਾ ਡੰਡੌਤ, ਰਿਦੈ ਗੁਰ ਗਿਆਨ ਉਨਮਨ ਲਿਵ ਲਾਈਐ॥**
**ਚਰਨ ਗਵਨ ਸਾਧ ਸੰਗਤਿ ਪਰਕ੍ਰਮਾ ਲਉ, ਦਾਸਨ ਦਾਸਾਨ ਮਤਿ ਨਿੰਮ੍ਰਤਾ ਸਮਾਈਐ॥**
**ਸੰਤ ਰੇਨ ਮਜਨ, ਭਗਤਿ ਭਾਉ ਭੋਜਨ ਦੈ, ਸ੍ਰੀ ਗੁਰ ਕ੍ਰਿਪਾ ਕੈ ਪ੍ਰੇਮ ਪੈਜ ਪ੍ਰਗਟਾਈਐ॥੬੨੮॥**

***ਪਦ ਅਰਥ :*** ਕਰਨ—ਕੰਨ। ਦੀਖਿਆ—ਗੁਰ-ਉਪਦੇਸ਼। ਲੋਚਨ—ਨੇਤਰ, ਅੱਖਾਂ। ਅਵਿਲੋਕ—ਦੇਖਣਾ। ਸਬਦ ਗੁਰ—ਗੁਰੂ ਦਾ ਸ਼ਬਦ, ਨਾਮ-ਗੁਰ-ਮੰਤਰ। ਹਸਤ—ਹੱਥ। ਡੰਡੌਤ—ਨਮਸਕਾਰ। ਰਿਦੈ—ਹਿਰਦੇ ਵਿਚ। ਗੁਰ ਗਿਆਨ—ਗੁਰ ਉਪਦੇਸ਼, ਨਾਮ-ਗੁਰ-ਮੰਤਰ। ਉਨਮਨ—ਉੱਚੀ ਆਤਮ ਅਵਸਥਾ। ਗਵਨ—ਚਲਣਾ। ਲਉ—ਵਲ। ਸੰਤ ਰੇਨ—ਨਾਮ-ਅਧਾਰੀ ਉੱਤਮ

ਪੁਰਸ਼ਾਂ ਦੇ ਚਰਨਾਂ ਦੀ ਧੂੜੀ। ਮਜਨ—ਇਸ਼ਨਾਨ। ਭਗਤਿ ਭਾਉ—ਪ੍ਰੇਮਾ ਭਗਤੀ।

***ਅਰਥ :*** (ਸਤਿਗੁਰੂ ਜੀ, ਆਪ ਦੀ ਕਿਰਪਾ ਦੁਆਰਾ) ਸਿਰ ਸਤਿਗੁਰੂ ਦੇ ਚਰਨਾਂ ਵਿਚ (ਨਿਵੇਂ), ਕੰਨ ਸਤਿਗੁਰੂ ਦੇ ਉਪਦੇਸ਼ (ਨਾਮ-ਗੁਰ-ਮੰਤਰ) ਗੁਰ-ਦੀਖਿਆ ਨੂੰ (ਸੁਣਨ), ਅੱਖਾਂ ਸਤਿਗੁਰੂ ਦਾ ਦਰਸ਼ਨ (ਵੇਖਣ), (ਬਸ, ਇਉਂ ਹੀ) ਸੱਚਾ ਸੁਖ ਬਖ਼ਸ਼ੋ ਜੀ।

(ਸਤਿਗੁਰੂ ਜੀ, ਆਪ ਦੀ ਕਿਰਪਾ ਦੁਆਰਾ) ਜੀਭ ਸਤਿਗੁਰੂ ਦੇ ਬਖ਼ਸ਼ੇ ਸ਼ਬਦ (ਨਾਮ-ਗੁਰ-ਮੰਤਰ ਦਾ ਉਚਾਰਨ ਕਰੇ), ਹੱਥ (ਸਤਿਗੁਰ ਦੀ) ਸੇਵਾ ਅਤੇ ਨਮਸਕਾਰ (ਕਰਨ ਵਿਚ ਲਗਣ), ਹਿਰਦੇ ਵਿਚ ਗੁਰ-ਗਿਆਨ (ਨਾਮ-ਗੁਰ-ਮੰਤਰ ਟਿਕੇ), ਇਉਂ ਉੱਚੀ ਆਤਮ-ਅਵਸਥਾ ਵਿਚ ਲਿਵ ਲਾ ਦੇਵੋ ਜੀ।

(ਸਤਿਗੁਰੂ ਜੀਉ, ਆਪ ਦੀ ਕਿਰਪਾ ਦੁਆਰਾ) ਪੈਰ ਆਪ ਦੀ ਸਾਧ ਸੰਗਤਿ ਵਲ ਚਲਣ ਅਤੇ ਉਸ ਦੀ ਪਰਕਰਮਾ ਕਰਨ ਵਲ ਜਾਣ, ਇਉਂ ਦਾਸਾਂ ਦੇ ਦਾਸ ਬਣਾ ਕੇ ਨਿਮਰਤਾ-ਗ਼ਰੀਬੀ ਵਾਲੀ ਮਤਿ ਵਿਚ ਲੀਨ ਕਰ ਦੇਵੋ ਜੀ।

ਸਤਿਗੁਰੂ ਜੀਉ, ਆਪਣੀ ਮਿਹਰ ਦੀ ਬਖ਼ਸ਼ਸ਼ ਕਰ ਕੇ (ਦਾਸ ਨੂੰ) ਨਾਮ-ਅਧਾਰੀ ਉੱਤਮ ਪੁਰਖਾਂ ਦੀ ਚਰਨ-ਧੂੜੀ ਦੇ ਇਸ਼ਨਾਨ ਅਤੇ ਪ੍ਰੇਮਾ ਭਗਤੀ ਦਾ ਭੋਜਨ ਦੇ ਕੇ ਪ੍ਰੇਮ ਦੀ ਪੈਜ ਨੂੰ ਪ੍ਰਕਾਸ਼ਮਾਨ ਕਰ ਦਿਓ ਜੀ।੬੨੮।

**ਜੈਸੇ ਮੇਘ ਬਰਖਾ ਸਰਬਤ੍ਰ ਬਰਖੈ ਸਮਾਨ, ਊਚੋ ਤਜ ਨੀਚੈ ਥਲ ਗਵਨ ਕੈ ਜਾਤ ਹੈ॥**
**ਤੀਰਥ ਪਰਬ ਜੈਸੇ ਜਾਤ ਹੈ ਜਗਤ ਚਲ, ਜਾਤ੍ਰਾ ਹੇਤ ਦੇਤ ਦਾਨ ਅਤਿ ਬਿਗਸਾਤ ਹੈ॥**
**ਜੈਸੇ ਨ੍ਰਿਪ ਸੋਭਤ ਹੈ ਬੈਠਿਓ ਸਿੰਘਾਸਨ ਪੈ, ਚਹੂੰ ਓਰ ਤੇ ਦਰਬ ਆਵੈ ਦਿਨ ਰਾਤ ਹੈ॥**
**ਤੈਸੇ ਨਿਹਕਾਮ ਧਾਮ ਸਾਧ ਹੈ ਸੰਸਾਰ ਬਿਖੈ, ਅਸਨ ਬਸਨ ਚਲ ਆਵਤ ਜੁਗਾਤ ਹੈ॥੬੨੯॥**

***ਪਦ ਅਰਥ :*** ਮੇਘ—ਬੱਦਲ। ਬਰਖੈ—ਵਰਸਦਾ ਹੈ। ਸਮਾਨ—ਇਕ-ਬਰਾਬਰ। ਥਲ—ਸੁੱਕੀ ਧਰਤੀ। ਗਵਨ ਕੈ—ਚਲ ਕੇ। ਪਰਬ—ਤਿਉਹਾਰ। ਜਾਤ੍ਰਾ ਹੇਤ—ਯਾਤਰਾ ਲਈ। ਅਤਿ ਬਿਗਸਾਤ—ਬਹੁਤ ਖ਼ੁਸ਼ ਹੁੰਦਾ। ਨ੍ਰਿਪ—ਰਾਜਾ। ਚਹੂੰ ਓਰ—ਚਾਰੇ ਪਾਸਿਆਂ ਤੋਂ। ਦਰਬ—ਧਨ ਪਦਾਰਥ। ਨਿਹਕਾਮ—ਕਾਮਨਾ ਰਹਿਤ, ਇੱਛਾ ਬਿਨਾਂ। ਧਾਮ—ਘਰ, ਗ੍ਰਿਹ। ਸਾਧ—ਸਾਧੂ ਸਤਿਗੁਰੂ। ਬਿਖੈ—ਵਿਚ। ਅਸਨ—ਅੰਨ। ਬਸਨ—ਬਸਤਰ। ਜੁਗਾਤ—ਜ਼ਕਾਤ, ਆਪਣੇ ਮਾਲ ਵਿਚੋਂ ਧਰਮ-ਅਰਥ ਲਈ ਕਢਿਆ ਹਿੱਸਾ, ਦਸਵੰਧ।

***ਅਰਥ :*** ਜਿਵੇਂ ਮੀਂਹ ਵਸਣ ਵੇਲੇ ਸਭ ਥਾਈਂ ਇਕੋ ਜਿਹਾ ਵਰਸਦਾ ਹੈ, ਉਸ ਦਾ ਪਾਣੀ ਉੱਚੇ (ਟਿਬਿਆਂ ਨੂੰ) ਛਡਦਾ, ਨੀਵੀਂ ਧਰਤੀ ਵਲ ਆਪੇ ਚਲਾ ਜਾਂਦਾ ਹੈ;

ਜਿਵੇਂ ਕਿਸੇ ਤਿਉਹਾਰ ਸਮੇਂ ਤੀਰਥ 'ਤੇ ਸਾਰਾ ਜਗਤ ਯਾਤਰਾ ਲਈ ਚਲਾ ਜਾਂਦਾ ਹੈ ਅਤੇ ਉਥੇ ਦਾਨ ਦੇਂਦਾ ਬੜਾ ਖ਼ੁਸ਼ ਹੁੰਦਾ ਹੈ;

ਜਿਵੇਂ ਰਾਜਾ ਸਿੰਘਾਸਨ 'ਤੇ ਬੈਠਾ ਸ਼ੋਭਾ ਪਾਉਂਦਾ ਹੈ ਅਤੇ ਉਸ ਨੂੰ ਚਾਰੇ ਪਾਸਿਆਂ ਤੋਂ ਦਿਨੇ ਰਾਤ (ਪਰਜਾ ਵਲੋਂ) ਧਨ-ਪਦਾਰਥ ਆਉਂਦਾ ਰਹਿੰਦਾ ਹੈ;

ਇਸੇ ਤਰ੍ਹਾਂ ਸੰਸਾਰ ਵਿਚ ਸਾਧੂ-ਸਤਿਗੁਰੂ ਦਾ ਦਰ-ਘਰ ਨਿਰ-ਇਛਤ ਹੈ। (ਬੱਦਲ ਦਾ ਜਲ ਨੀਵਾਣ ਵਲ ਜਾਣ ਵਾਂਗ, ਤੀਰਥਾਂ 'ਤੇ ਪੁਰਬ ਸਮੇਂ ਦਾਨ ਦੇਣ ਵਾਂਗ ਅਤੇ ਸਿੰਘਾਸਨ 'ਤੇ ਬੈਠੇ ਰਾਜੇ ਪਾਸ ਧਨ-ਪਦਾਰਥ ਆਉਂਦੇ ਰਹਿਣ ਵਾਂਗ, ਸਤਿਗੁਰੂ ਦੇ ਦਰ 'ਤੇ ਵੀ) ਅੰਨ, ਬਸਤਰ ਤੇ ਦਸਵੰਧ ਦਾ ਧਨ (ਆਪਣੇ ਆਪ) ਚਲਾ ਆਉਂਦਾ ਹੈ।੬੨੯।

**ਜੈਸੇ ਬਾਨ ਧਨੁਖ ਸਹਿਤ ਹੁਇ ਨਿਜ ਬਸ, ਛੂਟਤਿ ਨ ਆਵੈ ਫੁਨਿ ਜਤਨ ਸੈ ਹਾਥ ਜੀ॥**
**ਜੈਸੇ ਬਾਘ ਬੰਦਸਾਲਾ ਬਿਖੈ ਬਾਂਧਿਓ ਰਹੈ, ਪੁਨਿ ਖੁਲੈ ਤਉ ਨ ਆਵੈ ਬਸਿ, ਬਸਹਿ ਨ ਸਾਥ ਜੀ॥**
**ਜੈਸੇ ਦੀਪ ਦਿਪਤ ਨ ਜਾਨੀਐ ਭਵਨ ਬਿਖੈ, ਦਾਵਾਨਲ ਭਏ ਨ ਦੁਰਾਏ ਦੁਰੈ ਨਾਥ ਜੀ॥**
**ਤੈਸੇ ਮੁਖ ਮਧ ਬਾਣੀ ਬਸਤ ਨ ਕੋਊ ਲਖੈ, ਬੋਲੀਐ ਬੀਚਾਰ, ਗੁਰਮਤਿ, ਗੁਨ ਗਾਥ ਜੀ॥੬੩੦॥**

***ਪਦ ਅਰਥ :*** ਬਾਨ—ਤੀਰ। ਧਨੁਖ—ਕਮਾਨ। ਸਹਿਤ ਹੁਇ—ਨਾਲ ਹੋਵੇ। ਫੁਨਿ—ਪੁਨਿ, ਫਿਰ। ਬਾਘ—ਸ਼ੇਰ। ਬੰਦਸਾਲਾ—ਬੰਦੀਖ਼ਾਨਾ, ਪਿੰਜਰਾ। ਬਿਖੈ—ਵਿਚ। ਦੀਪ—ਦੀਵਾ। ਦਿਪਤ—ਜਗਦਾ ਹੋਇਆ। ਭਵਨ—ਘਰ। ਦਾਵਾਨਲ—ਜੰਗਲ ਦੀ ਅੱਗ, ਬ੍ਰਿਛਾਂ ਦੇ ਖਹਿਣ ਤੋਂ ਪੈਦਾ ਹੋਈ ਅੱਗ। ਦੁਰਾਏ—ਲੁਕਾਇਆਂ, ਦੂਰ ਕੀਤਿਆਂ (ਦੁਹਰਾਉਣਾ—ਦੂਰ ਕਰਨਾ)। ਦੁਰੈ—ਦੂਰ

ਕਰ ਸਕਦਾ ਹੈ। ਨਾਥ—ਮਾਲਕ। ਮਧ—ਵਿਚ। ਬਾਣੀ—ਬੋਲ-ਬਾਣੀ। ਲਖੈ—ਜਾਣਦਾ। ਗੁਨ ਗਾਥ—ਗੁਣਾਂ ਦੀ ਗਾਥਾ, ਗੱਲ।

***ਅਰਥ :*** ਜਿਵੇਂ ਤੀਰ (ਜਿੰਨਾ ਚਿਰ) ਧਨੁਖ ਵਿਚ ਰਹਿੰਦਾ ਹੈ, ਆਪਣੇ ਵਸ ਵਿਚ ਹੁੰਦਾ ਹੈ; ਪਰ ਕਮਾਨ ਤੋਂ ਛੁਟਿਆ ਤੀਰ ਫਿਰ ਜਤਨ ਕਰਨ 'ਤੇ ਵੀ ਹੱਥ ਨਹੀਂ ਆਉਂਦਾ।

ਜਿਵੇਂ ਸ਼ੇਰ ਪਿੰਜਰੇ ਵਿਚ ਬੰਦ ਹੋਇਆ (ਆਪਣੇ ਵਸ) ਰਹਿੰਦਾ ਹੈ, ਪਰ ਜੇ ਉਹ ਖੁਲ੍ਹ ਜਾਵੇ ਤਾਂ ਕਾਬੂ ਨਹੀਂ ਆਉਂਦਾ, (ਕਾਬੂ ਤੋਂ ਬਾਹਰਾ ਸ਼ੇਰ ਫਿਰ) ਸਾਡੇ ਪਾਸ ਨਹੀਂ ਠਹਿਰ ਸਕਦਾ।

ਜਿਵੇਂ ਘਰ ਵਿਚ ਜਗਦਾ ਦੀਵਾ ਕਿਸੇ ਨੂੰ ਮਹਿਸੂਸ ਨਹੀਂ ਹੁੰਦਾ, ਪਰ ਜੇ ਉਹ ਜੰਗਲ ਦੀ ਅੱਗ ਬਣ ਜਾਏ (ਭਾਵ, ਅੱਗ ਰੂਪ ਹੋ ਕੇ ਸਾਰੇ ਖਿਲਰ ਜਾਏ) ਤਾਂ ਘਰ ਦੇ ਮਾਲਕ ਪਾਸੋਂ ਉਹ ਅਗਨੀ ਦੂਰ ਕਰਨ ਦਾ ਜਤਨ ਕਰਦਿਆਂ ਵੀ ਦੂਰ ਨਹੀਂ ਹੁੰਦੀ।

ਇਸੇ ਤਰ੍ਹਾਂ ਮੂੰਹ ਵਿਚ ਵਸਦੀ ਬੋਲ-ਬਾਣੀ ਨੂੰ ਕੋਈ ਨਹੀਂ ਜਾਣ ਸਕਦਾ, (ਪਰ ਮੂੰਹੋਂ ਨਿਕਲੀ ਬੋਲ-ਬਾਣੀ ਧਨੁਖ 'ਚੋਂ ਨਿਕਲੇ ਤੀਰ ਵਾਂਗ ਵਾਪਸ ਨਹੀਂ ਆਉਣੀ, ਇਸ ਲਈ) ਸੋਚ-ਵਿਚਾਰ ਕੇ ਗੁਰੂ ਦੀ ਮਤਿ ਅਨੁਸਾਰ, ਗੁਣਾਂ ਦੀ ਗੱਲ ਹੀ ਬੋਲਣੀ ਚਾਹੀਦੀ ਹੈ।੬੩੦।

**ਜੈਸੇ ਮਾਲਾ ਮੇਰੁ ਪੋਈਅਤ ਸਭ ਊਪਰ ਕੈ, ਸਿਮਰਨ ਸੰਖਿਆ ਮੈ ਨ ਆਵਤ ਬਡਾਈ ਕੈ ॥**
**ਜੈਸੇ ਬਿਰਖਨ ਬਿਖੈ ਪੇਖੀਐ ਸੇਬਲ ਊਚੋ, ਨਿਹਫਲ ਭਇਓ ਸੋਊ ਅਤਿ ਅਧਿਕਾਈ ਕੈ ॥**
**ਜੈਸੇ ਚੀਲ ਪੰਛਿਨ ਮੈ ਉਡਤ ਅਕਾਸਚਾਰੀ, ਹੇਰੈ ਮ੍ਰਿਤ ਪਿੰਜਰਨ ਊਚੇ ਮਤੁ ਪਾਈ ਕੈ ॥**
**ਗਾਇਬੋ ਬਜਾਇਬੋ ਸੁਨਾਇਬੋ ਨ ਕਛੂ ਤੈਸੇ, ਗੁਰ ਉਪਦੇਸ ਬਿਨਾ ਧ੍ਰਿਗ ਚਤੁਰਾਈ ਕੈ ॥੬੩੧॥**

***ਪਦ ਅਰਥ :*** ਮੇਰੁ—ਮਾਲਾ ਦਾ ਸ਼ਿਰੋਮਣੀ ਮਣਕਾ। ਪੋਈਅਤ—ਪਰੋਈਦਾ ਹੈ। ਸੰਖਿਆ—ਗਿਣਤੀ। ਬਿਰਖਨ ਬਿਖੈ—ਬ੍ਰਿਛਾਂ ਵਿਚੋਂ। ਪੇਖੀਐ—ਵੇਖੀਦਾ ਹੈ। ਸੇਬਲ—ਸਿੰਬਲ ਬ੍ਰਿਛ। ਨਿਹਫਲ—ਨਿਕੰਮੇ ਫਲ, ਸਿੰਬਲ ਦੇ ਫਲ ਵਿਚ ਰੂੰ ਜਿਹੀ ਹੁੰਦੀ ਹੈ। ਅਧਿਕਾਈ ਕੈ—ਵਡਾਈ ਕਰਕੇ। ਪੰਛਿਨ ਮੈ—ਪੰਛੀਆਂ ਵਿਚੋਂ। ਅਕਾਸਚਾਰੀ—ਅਕਾਸ਼ ਵਿਚ ਉਡਣ ਵਾਲੀ। ਹੇਰੈ—ਵੇਖਦੀ ਹੈ। ਮ੍ਰਿਤ ਪਿੰਜਰਨ—ਮੁਰਦਿਆਂ ਦੇ ਪਿੰਜਰਾਂ ਨੂੰ।

***ਅਰਥ :*** ਜਿਵੇਂ ਮਾਲਾ ਦਾ ਸ਼ਿਰੋਮਣੀ ਮਣਕਾ ਸਭ ਤੋਂ ਉਤੇ ਪਰੋਈਦਾ ਹੈ, ਪਰ (ਉੱਚੇ ਹੋਣ ਦੀ) ਵਡਾਈ ਕਾਰਨ (ਉਹ) ਸਿਮਰਨ ਦੀ ਗਿਣਤੀ ਵਿਚ ਨਹੀਂ ਆਉਂਦਾ।

ਜਿਵੇਂ ਬ੍ਰਿਛਾਂ ਵਿਚੋਂ ਸਿੰਬਲ ਬ੍ਰਿਛ ਉੱਚਾ ਵੇਖੀਦਾ ਹੈ, ਪਰ ਅਤਿ ਵਿਸਥਾਰ ਵਾਲਾ ਵੱਡਾ ਹੋਣ ਕਾਰਨ ਉਹ ਨਿਕੰਮੇ ਫਲਾਂ ਵਾਲਾ ਹੁੰਦਾ ਹੈ (ਭਾਵ, ਉਸ ਦੇ ਫਲ ਕਿਸੇ ਦੇ ਕੰਮ ਨਹੀਂ ਆਉਂਦੇ)।

ਜਿਵੇਂ ਪੰਛੀਆਂ ਵਿਚੋਂ ਉੱਚੇ ਅਕਾਸ਼ਾਂ ਵਿਚ ਉਡਣ ਵਾਲਾ ਪੰਛੀ ਚੀਲ ਹੈ, ਪਰ (ਉੱਚੇ ਉਡਦਿਆਂ ਉਹ) ਮੁਰਦਾਰ ਹੀ ਵੇਖਦੀ ਹੈ। ਉਸ ਦੀ ਉੱਚੇ ਅਕਾਸ਼ਾਂ ਵਿਚ ਉਡਣ ਵਾਲੀ ਪਾਈ ਮਤਿ ਕਿਸ ਕੰਮ ?

ਇਸੇ ਤਰ੍ਹਾਂ ਸਤਿਗੁਰੂ ਦੇ ਉਪਦੇਸ਼ (ਗੁਰੂ ਦੀ ਮਤਿ ਧਾਰਨ ਕੀਤੇ) ਬਿਨਾਂ ਹੰਕਾਰ ਭਰੀ (ਉੱਚੀ) ਚਤੁਰਾਈ ਧ੍ਰਿਕਾਰ ਯੋਗ ਹੈ। (ਅਜਿਹੇ ਪ੍ਰਾਣੀ ਦਾ ਉੱਚੀ ਉੱਚੀ) ਗਾਉਣਾ, ਵਜਾਉਣਾ ਤੇ (ਦੂਜਿਆਂ ਨੂੰ ਉਪਦੇਸ਼ ਵਜੋਂ) ਸੁਣਾਉਣਾ ਕੁਝ ਵੀ ਅਰਥ ਨਹੀਂ ਰਖਦਾ।੬੩੧।

**ਜੈਸੇ ਪਾਂਚੋ ਤਤ ਬਿਖੈ ਬਸੁਧਾ ਨਵਨ ਮਨ, ਤਾਂ ਮੈ ਉਤਪਤ ਹੁਇ ਸਮਾਤ ਸਭ ਤਾਹੀ ਮੈ ॥**
**ਜੈਸੇ ਪਾਂਚੋ ਆਂਗੁਰੀ ਮੈ ਸੂਖਮ ਕਨੂੰਗੁਰੀਆ ਹੈ, ਕੰਚਨ ਖਚਤ ਨਗ ਸੋਭਤ ਹੈ ਵਾਹੀ ਮੈ ॥**
**ਜੈਸੇ ਨੀਚ ਜੋਨਿ ਗਨੀਅਤ ਅਤਿ ਮਾਖੀ ਕ੍ਰਿਮ, ਹੀਰ ਚੀਰ ਮਧੁ ਉਪਜਤ ਸੁਖ ਜਾਹੀ ਮੈ ॥**
**ਤੈਸੇ ਰਵਿਦਾਸ ਨਾਮਾ ਬਿਦਰ ਕਬੀਰ ਭਏ, ਹੀਨ ਜਾਤਿ ਊਚ ਪਦ ਪਾਏ ਸਭ ਕਾਹੀ ਮੈ ॥੬੩੨॥**

***ਪਦ ਅਰਥ :*** ਪਾਂਚੋ ਤਤ—ਪੰਜੇ ਤੱਤ : ਹਵਾ, ਪਾਣੀ, ਅਗਨੀ, ਧਰਤੀ ਤੇ ਅਕਾਸ਼। ਬਿਖੈ—ਵਿਚੋਂ। ਬਸੁਧਾ—ਧਰਤੀ। ਨਵਨ—ਨਿਮਨ, ਨਿਰਮਾਣ। ਉਤਪਤ—ਉਪਜਣਾ, ਪੈਦਾ ਹੋਣਾ। ਸਮਾਤ—ਲੀਨ ਹੋਣਾ। ਸੂਖਮ—ਬਰੀਕ, ਛੋਟੀ। ਕਨੂੰਗੁਰੀਆ—ਚੀਚੀ ਉਂਗਲੀ। ਕੰਚਨ—ਸੋਨਾ। ਖਚਤ—ਜੜ੍ਹਤ। ਨਗ—ਨਗੀਨਾ, ਹੀਰਾ। ਵਾਹੀ ਮੈ—ਉਸੇ (ਉਂਗਲ) ਵਿਚ। ਅਤਿ—ਬਹੁਤ। ਕ੍ਰਿਮ—ਕੀੜੇ। ਹੀਰ—ਹੀਰਾ, ਮੋਤੀ। ਚੀਰ—ਸੁੰਦਰ ਬਸਤਰ। ਮਧੁ—ਮਾਖਿਓ, ਸ਼ਹਿਦ। ਉਪਜਤ—ਪੈਦਾ ਹੁੰਦਾ।

ਹੀਨ ਜਾਤਿ—ਨੀਵੀਂ ਜਾਤੀ। ਸਭ ਕਾਹੇ ਮੈ—ਸਭ ਕਿਸੇ ਵਿਚ।

***ਅਰਥ :*** ਜਿਵੇਂ ਪੰਜਾਂ ਤੱਤਾਂ ਵਿਚੋਂ ਧਰਤੀ (ਸਭ ਤੋਂ ਵਧ) ਨਿਰਮਾਣ ਮਨ ਵਾਲੀ ਹੈ, (ਇਸੇ ਕਰਕੇ) ਉਸ ਵਿਚੋਂ ਸਭ ਕੁਝ ਉਪਜਦਾ ਹੈ ਅਤੇ ਉਸੇ ਵਿਚ ਲੀਨ ਹੋ ਜਾਂਦਾ ਹੈ।

ਜਿਵੇਂ ਪੰਜਾਂ ਉਂਗਲੀਆਂ ਵਿਚੋਂ ਚੀਚੀ (ਸਭ ਤੋਂ) ਛੋਟੀ ਹੈ, ਪਰ ਨਗੀਨੇ ਜੜ੍ਹਤ ਸੋਨੇ (ਦੀ ਮੁੰਦਰੀ) ਉਸੇ ਉਂਗਲੀ ਵਿਚ ਸੁਭਾਇਮਾਨ ਹੁੰਦੀ ਹੈ, (ਭਾਵ, ਪਹਿਰੀਦੀ ਹੈ)।

ਜਿਵੇਂ ਮੱਖੀ ਅਤੇ ਹੋਰ ਕੀੜੇ ਅਤਿ ਨੀਵੀਆਂ ਜੂਨਾਂ ਵਿਚੋਂ ਗਿਣੇ ਜਾਂਦੇ ਹਨ, (ਪਰ ਇਨ੍ਹਾਂ ਕੀੜਿਆਂ ਰਾਹੀਂ) (ਸਿੱਪ ਵਿਚੋਂ) ਮੋਤੀ, (ਰੇਸ਼ਮ ਦੇ) ਬਸਤਰ ਅਤੇ (ਮੱਖੀ ਤੋਂ) ਸ਼ਹਿਦ (ਆਦਿਕ ਪਦਾਰਥ) ਉਤਪੰਨ ਹੁੰਦੇ ਹਨ, ਜਿਨ੍ਹਾਂ ਤੋਂ ਸੁਖ ਮਿਲਦਾ ਹੈ।

ਇਸੇ ਤਰ੍ਹਾਂ (ਭਗਤ) ਰਵਿਦਾਸ ਜੀ, ਨਾਮਦੇਵ ਜੀ, (ਦਾਸੀ ਦਾ ਪੁੱਤਰ) ਬਿਦਰ ਅਤੇ (ਭਗਤ) ਕਬੀਰ ਜੀ ਹੋਏ ਹਨ, ਪਰ ਉਹ (ਪ੍ਰਭੂ-ਭਗਤੀ ਦੇ ਕਾਰਨ) ਨੀਵੀਂ ਜਾਤੀ ਦੇ ਹੁੰਦੇ ਹੋਏ ਸਭ ਕਾਸੇ ਤੋਂ ਵਧ ਉੱਚ ਮਰਾਤਬੇ ਨੂੰ ਪ੍ਰਾਪਤ ਹੋਏ ਹਨ (ਜਿਨ੍ਹਾਂ ਤੋਂ ਉਪਦੇਸ਼ ਲੈ ਕੇ ਮਨੁੱਖ ਮਾਤ੍ਰ ਨੂੰ ਸੁਖ ਮਿਲਿਆ ਹੈ)।੬੩੨।

**ਜੈਸੇ ਰੋਗ ਰੋਗੀ ਕੋ ਦਿਖਾਈਐ ਨ ਬੈਦ ਪ੍ਰਤਿ, ਬਿਨੁ ਉਪਚਾਰ ਛਿਨ ਛਿਨ ਹੁਇ ਅਸਾਧ ਜੀ॥**
**ਜੈਸੇ ਰਿਨ ਦਿਨ ਦਿਨ ਉਦਮ ਅਦਿਆਉ ਬਿਨੁ, ਮੂਲ ਅਉ ਬਿਆਜ ਬਢੈ, ਉਪਜੈ ਬਿਆਧ ਜੀ॥**
**ਜੈਸੇ ਸਤ੍ਰ ਸਾਸਨਾ ਸੰਗ੍ਰਾਮ ਕਰਿ ਸਾਧੇ ਬਿਨੁ, ਪਲ ਪਲ ਪ੍ਰਬਲ ਹੁਇ ਕਰਤ ਉਪਾਧ ਜੀ॥**
**ਜਿਉਂ ਜਿਉਂ ਭੀਜੈ ਕਾਮਰੀ ਤਿਉਂ ਤਿਉਂ ਭਾਰੀ ਹੋਤ ਜਾਤ, ਬਿਨੁ ਸਤਿਗੁਰ ਉਰਿ ਬਸੈ ਅਪਰਾਧ ਜੀ॥੬੩੩॥**

***ਪਦ ਅਰਥ :*** ਬੈਦ ਪ੍ਰਤਿ—ਵੈਦ ਪ੍ਰਤੀ, ਵੈਦ ਨੂੰ। ਉਪਚਾਰ—ਇਲਾਜ। ਅਸਾਧ—ਲਾ-ਇਲਾਜ। ਰਿਨ—ਕਰਜ਼ਾ। ਅਦਿਆਉ—ਅਦਾਅ ਕਰਨਾ, ਕਰਜ਼ਾ ਚੁਕਾਉਣਾ। ਬਿਆਧ—ਬਿਪਤਾ, ਕਲੇਸ਼। ਸਤ੍ਰ—ਵੈਰੀ। ਸਾਸਨਾ—ਤਾੜਨਾ, ਦੰਡ, ਸਜ਼ਾ। ਸੰਗ੍ਰਾਮ—ਜੁਧ, ਜੰਗ। ਸਾਧੇ ਬਿਨੁ—ਸੋਧੇ ਬਿਨਾਂ। ਪ੍ਰਬਲ—ਬਲਵਾਨ, ਤਾਕਤਵਰ। ਉਪਾਧ—ਉਪਦ੍ਰਵ, ਬਖੇੜਾ। ਉਰਿ—ਹਿਰਦੇ ਵਿਚ। ਅਪਰਾਧ—ਪਾਪ, ਗੁਨਾਹ।

***ਅਰਥ :*** ਜਿਵੇਂ ਰੋਗੀ ਦਾ ਰੋਗ ਵੈਦ ਨੂੰ ਨਾ ਦਸਿਆ ਜਾਏ ਤਾਂ ਇਲਾਜ ਬਿਨਾਂ ਖ਼ਿਨ ਖਿਨ ਪਿਛੋਂ ਲਾ-ਇਲਾਜ ਹੁੰਦਾ ਜਾਂਦਾ ਹੈ।

ਜਿਵੇਂ (ਲਏ ਹੋਏ) ਕਰਜ਼ੇ ਦੀ ਅਦਾਇਗੀ ਦਾ ਉਦਮ ਕੀਤੇ ਬਿਨਾਂ ਦਿਨ ਬ-ਦਿਨ ਮੂਲ 'ਤੇ ਵਿਆਜ ਵਧਦਾ ਜਾਂਦਾ ਹੈ, ਅਤੇ ਬਿਪਤਾ ਆ ਬਣਦੀ ਹੈ।

ਜਿਵੇਂ ਦੁਸ਼ਮਣ ਨੂੰ ਤਾੜਨਾ ਅਧੀਨ ਜੁਧ ਕਰ ਕੇ ਸੋਧੇ ਬਿਨਾਂ, ਪਲ ਪਲ ਪਿਛੋਂ ਉਹ ਬਲਵਾਨ ਹੋਈ ਜਾਂਦਾ ਹੈ ਅਤੇ ਉਪਦ੍ਰਵ ਖੜਾ ਕਰ ਦੇਂਦਾ ਹੈ।

(ਜਿਵੇਂ) ਜਿਉਂ ਜਿਉਂ ਕੰਬਲੀ ਭਿਜਦੀ ਹੈ ਤਿਉਂ ਤਿਉਂ ਭਾਰੀ ਹੁੰਦੀ ਜਾਂਦੀ ਹੈ, (ਇਸੇ ਤਰ੍ਹਾਂ) ਸਤਿਗੁਰੂ (ਤੋਂ ਸਤਿ-ਉਪਦੇਸ਼ ਲਏ) ਬਿਨਾਂ (ਮਾਇਆ ਗ੍ਰਸੇ ਪ੍ਰਾਣੀ ਦੇ) ਹਿਰਦੇ ਵਿਚ ਪਾਪ ਵਸਦਾ (ਤੇ ਵਧਦਾ) ਜਾਂਦਾ ਹੈ।੬੩੩।

**ਜੈਸੇ ਕੇਲਾ ਬਸਤ ਬਬੂਰ ਕੈ ਨਿਕਟ, ਤਾਂਹਿ ਸਾਲਤ ਹੈਂ ਸੂਰੈਂ, ਆਪਾ ਸਕੈ ਨ ਬਚਾਇ ਜੀ॥**
**ਜੈਸੇ ਪਿੰਜਰੀ ਮੈ ਸੂਆ ਪੜਤ ਗਾਥਾ ਅਨੇਕ, ਦਿਨ ਪ੍ਰਤਿ ਹੇਰਤਿ ਬਿਲਾਈ ਅੰਤਿ ਖਾਇ ਜੀ॥**
**ਜੈਸੇ ਜਲ ਅੰਤਰ ਮੁਦਤ ਮਨ ਹੋਤ ਮੀਨ, ਮਾਸ ਲਪਟਾਇ ਲੇਤ ਬਨਛੀ ਲਗਾਇ ਜੀ॥**
**ਬਿਨੁ ਸਤਿਗੁਰ ਸਾਧ ਮਿਲਤ ਅਸਾਧ ਸੰਗਿ, ਅੰਗ ਅੰਗ ਦੁਰਮਤਿ ਗਤਿ ਪ੍ਰਗਟਾਇ ਜੀ॥੬੩੪॥**

***ਪਦ ਅਰਥ :*** ਬਬੂਰ—ਕਿੱਕਰ। ਸਾਲਤ—ਵਿੰਨ੍ਹਣਾ, ਪੱਛਣਾ। ਸੂਰੈਂ—ਸੂਲਾਂ, ਕੰਡੇ। ਪਿੰਜਰੀ—ਛੋਟਾ ਜਿਹਾ ਪਿੰਜਰਾ। ਸੂਆ—ਤੋਤਾ। ਪੜਤ—ਪੜ੍ਹਦਾ ਹੈ। ਗਾਥਾ—ਗੱਲਾਂ। ਦਿਨ ਪ੍ਰਤਿ—ਹਰ ਰੋਜ਼। ਹੇਰਤਿ—ਵੇਖਦੀ ਹੈ। ਬਿਲਾਈ—ਬਿੱਲੀ। ਅੰਤਰ—ਵਿਚ। ਮੁਦਤ—ਪ੍ਰਸੰਨ ਹੁੰਦੀ। ਮੀਨ—ਮੱਛੀ। ਬਨਛੀ—ਮੱਛੀ ਫਾਹੁਣ ਵਾਲੀ ਬਾਂਸ ਦੀ ਸੋਟੀ, ਜਿਸ ਅਗੇ ਕੁੰਡੀ ਲਗੀ ਰਹਿੰਦੀ ਹੈ। ਸਤਿਗੁਰ ਸਾਧ—ਸਾਧੂ-ਸਤਿਗੁਰੂ। ਅਸਾਧ—ਖੋਟਾ ਪੁਰਸ਼, ਮਨਮੁਖ। ਦੁਰਮਤਿ—ਖੋਟੀ ਮਤਿ। ਗਤਿ—ਦਸ਼ਾ।

***ਅਰਥ :*** ਜਿਵੇਂ ਕੇਲਾ ਕਿੱਕਰ ਦੇ ਨੇੜੇ ਵਸਦਾ ਹੋਵੇ ਤਾਂ ਕਿੱਕਰ ਦੀਆਂ ਸੂਲਾਂ ਉਸ ਨੂੰ ਵਿੰਨ੍ਹ ਸੁਟਦੀਆਂ ਹਨ, ਉਹ ਆਪਣਾ ਆਪ ਉਨ੍ਹਾਂ ਤੋਂ ਛੁੜਾ ਨਹੀਂ ਸਕਦਾ।

ਜਿਵੇਂ ਛੋਟੇ ਜਿਹੇ ਪਿੰਜਰੇ ਵਿਚ ਪਿਆ ਤੋਤਾ ਅਨੇਕਾਂ ਗੱਲਾਂ ਪੜ੍ਹਦਾ ਰਹਿੰਦਾ ਹੈ, ਪਰ ਹਰ ਰੋਜ਼ ਬਿੱਲੀ ਉਸ ਨੂੰ ਵੇਖਦੀ ਰਹਿੰਦੀ ਹੈ ਅਤੇ ਅੰਤ (ਦਾਅ ਲਾ ਕੇ) ਉਸ ਨੂੰ ਖਾ ਜਾਂਦੀ ਹੈ।

ਜਿਵੇਂ ਮੱਛੀ ਪਾਣੀ ਵਿਚ ਵਿਚਰਦੀ ਹੋਈ ਬਹੁਤ ਪ੍ਰਸੰਨ-ਚਿਤ ਰਹਿੰਦੀ ਹੈ, ਪਰ ਸ਼ਿਕਾਰੀ ਬਾਂਸ ਦੀ ਬਨਛੀ ਨਾਲ (ਮੱਛੀ ਦੇ ਖਾਣ ਲਈ) ਮਾਸ ਲਗਾ ਕੇ (ਪਾਣੀ ਵਿਚ ਸੁਟ ਕੇ) ਉਸ ਨੂੰ ਫੜ ਲੈਂਦਾ ਹੈ।

ਇਸੇ ਤਰ੍ਹਾਂ ਸਾਧੂ-ਸਤਿਗੁਰੂ ਨੂੰ ਮਿਲੇ ਬਿਨਾਂ, ਖੋਟੇ ਪੁਰਸ਼ਾਂ (ਮਨਮੁਖਾਂ) ਦੇ ਸੰਗ ਕਰ ਕੇ, ਮਨੁੱਖ ਦੇ ਅੰਗ ਅੰਗ ਵਿਚ ਖੋਟੀ ਮਤਿ ਵਾਲੀ ਖੋਟੀ ਦਸ਼ਾ ਵਿਆਪ ਜਾਂਦੀ ਹੈ, (ਜਿਸ ਕਰਕੇ ਉਹ ਅੰਤ ਨੂੰ ਜਮਾਂ ਦੇ ਵਸ ਪੈਂਦਾ ਹੈ)।੬੩੪।

**ਕੋਟਿ ਪਰਕਾਰ ਨਾਰਿ ਸਾਜੈ ਜਉ ਸਿੰਗਾਰ ਚਾਰੁ, ਬਿਨੁ ਭਰਤਾਰ ਭੇਟੈ ਸੁਤ ਨ ਖਿਲਾਇ ਹੈ॥**
**ਸਿੰਚੀਐ ਸਲਿਲ ਨਿਸ ਬਾਸੁਰ ਬਿਰਖ ਮੂਲ, ਫੂਲ ਨ ਬਸੰਤ ਬਿਨੁ ਤਾਸੁ ਪ੍ਰਗਟਾਇ ਹੈ॥**
**ਸਾਵਨ ਸਮੈ ਕਿਸਾਨ ਖੇਤ ਜੋਤ ਬੀਜ ਬੋਵੈ, ਬਰਖਾ ਬਿਹੂਨ ਕਤ ਨਾਜ ਨਿਪਜਾਇ ਹੈ॥**
**ਅਨਿਕ ਪ੍ਰਕਾਰ ਭੇਖ ਧਾਰਿ ਪ੍ਰਾਨੀ ਭ੍ਰਮੈ ਭੂਮਿ, ਬਿਨੁ ਗੁਰ ਉਰਿ ਗਿਆਨ ਦੀਪ ਨ ਜਗਾਇ ਹੈ॥੬੩੫॥**

***ਪਦ ਅਰਥ :*** ਕੋਟਿ ਪਰਕਾਰ—ਕਰੋੜਾਂ ਤਰ੍ਹਾਂ ਦੇ। ਨਾਰਿ—ਇਸਤ੍ਰੀ, ਪਤਨੀ। ਜਉ—ਭਾਵੇਂ। ਚਾਰੁ—ਸੁੰਦਰ। ਭਰਤਾਰ—ਪਤੀ। ਭੇਟੈ—ਮਿਲਣ ਤੋਂ, ਮਿਲਾਪ ਹੋਣ ਤੋਂ। ਸੁਤ—ਪੁੱਤਰ। ਸਲਿਲ—ਪਾਣੀ। ਨਿਸ ਬਾਸੁਰ—ਰਾਤ ਦਿਨ, ਹਰ ਰੋਜ਼। ਬਿਰਖ—ਬ੍ਰਿਛ। ਮੂਲ—ਮੁਢ, ਜੜ੍ਹਾਂ। ਤਾਸੁ—ਤਿਸ ਨੂੰ। ਜੋਤ—ਜੋਤ ਕੇ, ਵਾਹ ਕੇ। ਕਤ—ਕਿਉਂ, ਕਿਵੇਂ ? ਨਿਪਜਾਇ—ਉਗੇਗਾ, ਪੈਦਾ ਹੋਵੇਗਾ। ਭ੍ਰਮੈ ਭੂਮਿ—ਸਾਰੀ ਧਰਤੀ ਭੌਂਦਾ ਫਿਰਦਾ ਹੈ। ਬਿਨੁ ਗੁਰ—ਗੁਰੂ ਦੇ ਉਪਦੇਸ਼ (ਦੀਖਿਆ) ਤੋਂ ਬਿਨਾਂ। ਉਰਿ—ਹਿਰਦੇ ਵਿਚ। ਗਿਆਨ ਦੀਪ—ਅਧਿਆਤਮ ਗਿਆਨ ਦਾ ਦੀਵਾ।

***ਅਰਥ :*** ਇਸਤ੍ਰੀ ਭਾਵੇਂ ਕਰੋੜਾਂ ਤਰ੍ਹਾਂ ਦੇ ਸੁੰਦਰ ਸ਼ਿੰਗਾਰ ਕਰਦੀ ਫਿਰੇ, ਪਰ ਪਤੀ ਨੂੰ ਭੇਟੇ ਬਿਨਾਂ ਪੁੱਤਰ ਨਹੀਂ ਖਿਡਾ ਸਕਦੀ।

ਜੇ ਕਿਸੇ ਬ੍ਰਿਛ ਦੇ ਮੂਲ-ਮੁਢ (ਜੜ੍ਹਾਂ) ਨੂੰ ਰਾਤੀ ਦਿਨੇ (ਹਰ ਰੋਜ਼) ਪਾਣੀ ਦਿਤਾ ਜਾਏ, ਪਰ ਬਸੰਤ (ਖੇੜੇ ਵਾਲੀ) ਰੁਤ (ਆਏ) ਬਿਨਾਂ ਉਸ ਨੂੰ ਕੋਈ ਫੁਲ ਨਹੀਂ ਲਗਦਾ।

ਜੇ ਕਿਰਸਾਨ ਸਾਵਣ ਮਹੀਨੇ (ਦੀ ਰੁੱਤ) ਸਮੇਂ ਖੇਤ ਨੂੰ ਹਲ ਵਾਹ ਕੇ ਬੀਂ ਬੀਜ ਦੇਂਦਾ ਹੈ ਤਾਂ ਮੀਂਹ ਪਏ ਬਿਨਾਂ ਅਨਾਜ ਕਿਵੇਂ ਉਗ ਸਕਦਾ ਹੈ ?

(ਇਸੇ ਤਰ੍ਹਾਂ) ਜੇ ਪ੍ਰਾਣੀ ਕਈ ਤਰ੍ਹਾਂ ਦੇ ਭੇਖ ਧਾਰ ਕੇ ਸਾਰੀ ਧਰਤੀ ਭੌਂਦਾ ਫਿਰੇ ਤਾਂ ਵੀ ਸਤਿਗੁਰੂ ਦਾ ਉਪਦੇਸ਼ (ਗੁਰ-ਦੀਖਿਆ) ਪ੍ਰਾਪਤ ਕੀਤੇ ਬਿਨਾਂ ਉਸ ਦੇ ਹਿਰਦੇ ਵਿਚ ਗਿਆਨ-ਚਾਨਣਾ ਨਹੀਂ ਹੋ ਸਕਦਾ।੬੩੫।

**ਜੈਸੇ ਨੀਰ ਖੀਰ ਅੰਨ ਭੋਜਨ ਖੁਵਾਇ ਅੰਤਿ, ਗਰੋ ਕਾਟਿ ਮਾਰਤ ਹੈ ਅਜਾ ਕੇ ਸੂਨ ਕਉ॥**
**ਜੈਸੇ ਬਹੁ ਭਾਰ ਡਾਰੀਅਤ ਲਘੁ ਨੌਕਾ ਮਾਹਿ, ਬੂਡਤ ਹੈ ਮਾਝਧਾਰ ਪਾਰ ਨ ਗਵਨ ਕਉ॥**
**ਜੈਸੇ ਬੁਰ ਨਾਰਿ ਧਾਰਿ ਭਰਨ ਸਿੰਗਾਰ ਤਨਿ, ਆਪਿ ਆਮੈ ਅਰਪਤ ਚਿੰਤਾ ਕੈ ਭਵਨ ਕਉ॥**
**ਤੈਸੇ ਹੀ ਅਧਰਮ ਕਰਮ ਕੈ ਅਧਰਮ ਨਰ, ਮਰਤ ਅਕਾਲ ਜਮ-ਲੋਕਹ ਰਵਨ ਕਉ॥੬੩੬॥**

***ਪਦ ਅਰਥ :*** ਨੀਰ—ਪਾਣੀ। ਖੀਰ—ਦੁੱਧ। ਗਰੋ—ਗਲਾ। ਅਜਾ ਕੇ ਸੂਨ ਕਉ—ਬਕਰੀ ਦੇ ਪੁੱਤਰ (ਬਕਰੇ) ਨੂੰ। ਲਘੁ ਨੌਕਾ—ਛੋਟੀ ਜਿਹੀ ਬੇੜੀ। ਮਾਹਿ—ਵਿਚ। ਮਾਝਧਾਰ—ਮੰਝਧਾਰ, ਨਦੀ ਦੇ ਵਿਚਕਾਰ। ਗਵਨ—ਪਹੁੰਚਣਾ। ਬੁਰ ਨਾਰਿ—ਬੁਰੀ ਇਸਤ੍ਰੀ, ਵੇਸਵਾ। ਭਰਨ—ਆਭਰਨ, ਗਹਿਣੇ। ਤਨਿ—ਸਰੀਰ 'ਤੇ। ਆਮੈ—ਆਮਯ, ਰੋਗ, ਬੀਮਾਰੀ। ਆਮੈ ਅਰਪਤ—ਰੋਗ ਦੇ ਹਵਾਲੇ ਕਰਨਾ, ਭਾਵ, ਰੋਗ ਸਹੇੜਨਾ। ਭਵਨ—ਘਰ। ਅਧਰਮ ਕਰਮ—ਧਰਮ ਵਿਰੁਧ ਕਰਮ। ਅਧਰਮ ਨਰ—ਮੰਦ-ਕਰਮੀ (ਦੁਰਾਚਾਰੀ) ਮਨੁੱਖ। ਅਕਾਲ—ਅਨਿਆਈ, ਬਿਨਾਂ ਸਮਾਂ ਆਏ। ਰਵਨ—ਕੂਚ ਕਰਨਾ।

***ਅਰਥ :*** ਜਿਵੇਂ ਬਕਰੀ ਦੇ ਪੁੱਤ (ਬਕਰੇ) ਨੂੰ ਦੁੱਧ ਤੇ ਅੰਨ ਪਾਣੀ ਆਦਿ ਭੋਜਨ ਖੁਆ ਖੁਆ ਕੇ (ਪਾਲਿਆ ਪੋਸਿਆ ਜਾਂਦਾ ਹੈ), ਪਰ ਅੰਤ ਨੂੰ (ਉਸ ਦਾ) ਗਲਾ ਵਢ ਕੇ ਮਾਰ ਦਿਤਾ ਜਾਂਦਾ ਹੈ।

ਜਿਵੇਂ ਨਿੱਕੀ ਜਿਹੀ ਬੇੜੀ ਵਿਚ ਬਹੁਤਾ ਭਾਰ ਲੱਦ ਦਿੱਤਾ ਜਾਵੇ ਤਾਂ ਉਹ ਮੰਝਧਾਰ (ਨਦੀ ਦੇ ਵਿਚਾਲੇ) ਹੀ ਡੁਬ ਜਾਂਦੀ ਹੈ, ਪਾਰਲੇ ਕੰਢੇ ਨਹੀਂ ਪੁਜ ਸਕਦੀ।

ਜਿਵੇਂ ਵੇਸਵਾ (ਮੰਦੇ ਕਰਮਾਂ ਖ਼ਾਤਰ) ਗਹਿਣੇ ਸਜਾਂਦੀ ਤੇ ਹਾਰ ਸ਼ਿੰਗਾਰ ਕਰਦੀ ਹੈ, ਪਰ ਇਸ ਤਰ੍ਹਾਂ ਉਹ ਆਪ ਹੀ ਬੀਮਾਰੀ ਸਹੇੜਦੀ ਅਤੇ ਚਿੰਤਾ ਦੇ ਘਰ ਜਾ ਪੈਂਦੀ ਹੈ (ਮੁਸੀਬਤ ਵਿਚ ਫਸ ਜਾਂਦੀ ਹੈ)।

ਇਸੇ ਤਰ੍ਹਾਂ ਦੁਰਾਚਾਰੀ ਮਨੁੱਖ ਧਰਮ-ਵਿਰੋਧੀ ਕਰਮਾਂ ਕਰਕੇ ਅਣਿਆਈ ਮੌਤੇ ਮਰਦਾ ਅਤੇ ਜਮ-ਲੋਕ ਨੂੰ ਕੂਚ ਕਰ ਜਾਂਦਾ ਹੈ (ਉਥੇ ਜਮਾਂ ਦੀ ਮਾਰ ਖਾਂਦਾ ਹੈ)।੬੩੬।

**ਜੈਸੇ ਪਾਕਸਾਲਾ ਬਾਲਾ ਬਿੰਜਨ ਅਨੇਕ ਰਚੈ, ਛੁਅਤ ਅਪਾਵਨ ਛਿਨਕ ਛੋਤ ਲਾਗਿ ਹੈ॥**
**ਜੈਸੇ ਤਨ ਸਾਜਤ ਸਿੰਗਾਰ ਨਾਰਿ ਆਨੰਦ ਕੈ, ਪੁਹਪਵੰਤੀ ਹੁਇ ਪ੍ਰਿਯਾ ਸਿਹਜਾ ਤਿਆਗਿ ਹੈ॥**
**ਜੈਸੇ ਗ੍ਰਭ-ਧਾਰ ਨਾਰਿ ਜਤਨ ਕਰਤ ਨਿਤ, ਮਲ-ਮੈ ਗਰਭ ਛੇਦ ਖੇਦ ਨਿਹਭਾਗਿ ਹੈ॥**
**ਤੈਸੇ ਸੀਲ ਸੰਜਮ ਜਨਮ ਪਰਜੰਤ ਕੀਜੈ, ਤਨਕ ਹੀ ਪਾਪ ਕੀਏ ਤੂਲ ਮੈ ਬਜਾਗਿ ਹੈ॥੬੩੭॥**

***ਪਦ ਅਰਥ :*** ਪਾਕਸਾਲਾ—ਰਸੋਈ। ਬਾਲਾ—ਇਸਤ੍ਰੀ। ਬਿੰਜਨ—ਭੋਜਨ। ਛੁਅਤ—ਛੁਹਣ ਨਾਲ। ਅਪਾਵਨ—ਅਪਵਿਤਰ। ਛਿਨਕ—ਛਿਨ ਮਾਤਰ, ਰਤਾ ਜਿੰਨਾ। ਛੋਤ—ਛੂਤ, ਭਿੱਟ। ਤਨ ਸਾਜਤ—ਸਰੀਰ 'ਤੇ ਸਜਾਂਦੀ ਹੈ। ਕੈ—ਵਾਸਤੇ। ਪੁਹਪਾਵੰਤੀ—ਰਜ ਸਲ੍ਹਾ ਇਸਤ੍ਰੀ, ਮਾਸਕ ਧਰਮ ਆਏ ਹੋਏ ਵਾਲੀ ਇਸਤ੍ਰੀ। ਪ੍ਰਿਯਾ—ਪਤੀ। ਗ੍ਰਭ-ਧਾਰ—ਗਰਭ ਧਾਰ ਕੇ। ਮਲ-ਮੈ—ਮਲ-ਮਈ, ਮਾਹਵਾਰੀ ਰਿਤੂ ਦਾ ਆਉਣਾ। ਛੇਦ—ਨਸ਼ਟ। ਖੇਦ—ਦੁਖ, ਕਸ਼ਟ। ਨਿਹਭਾਗਿ—ਮੰਦ-ਭਾਗਣ। ਸੀਲ—ਉਚ ਆਚਰਣ, ਨੇਕ ਕਰਮ। ਪਰਜੰਤ—ਤਕ, ਤਾਈਂ। ਤਨਕ ਹੀ—ਰਤਾ ਜਿੰਨਾ ਹੀ। ਤੂਲ ਮੈ—ਅੱਗ ਵਿਚ। ਬਜਾਗਿ—ਭਿਆਨਕ (ਬੱਜਰ) ਅਗਨੀ।

***ਅਰਥ :*** ਜਿਵੇਂ ਇਸਤ੍ਰੀ ਰਸੋਈ ਵਿਚ ਕਈ ਤਰ੍ਹਾਂ ਦੇ ਭੋਜਨ ਬਣਾਂਦੀ ਹੈ, ਪਰ ਰਤਾ ਜਿੰਨੀ ਅਪਵਿੱਤਰਤਾ ਛੁਹਣ ਨਾਲ ਭਿੱਟ ਲਗ ਜਾਂਦੀ ਹੈ (ਭਾਵ, ਉਹ ਭੋਜਨ ਜੂਠੇ ਹੋ ਜਾਂਦੇ ਹਨ)।

ਜਿਵੇਂ ਇਸਤ੍ਰੀ ਸਰੀਰ 'ਤੇ ਸ਼ਿੰਗਾਰ ਕਰ ਕੇ (ਪਤੀ-ਮਿਲਾਪ ਦਾ) ਅਨੰਦ ਮਾਣਦੀ ਹੈ, ਪਰ ਜੇ ਮਾਸਕ ਰਿਤੂ ਆਉਣ ਵਾਲੀ ਹੋ ਜਾਵੇ ਤਾਂ ਪਤੀ (ਉਸ) ਸੇਜਾ ਦਾ ਤਿਆਗ ਕਰ ਦਿੰਦਾ ਹੈ।

ਜਿਵੇਂ ਇਸਤ੍ਰੀ ਗਰਭ ਧਾਰ ਕੇ (ਉਸ ਨੂੰ ਸੁਰੱਖਿਅਤ ਰਖਣ ਲਈ) ਨਿਤ ਜਤਨ ਕਰਦੀ ਹੈ, ਪਰ ਜੇ (ਉਸ ਦੌਰਾਨ) ਮਾਸਕ ਰਿਤੂ ਜਾਰੀ ਹੋ ਜਾਵੇ ਤਾਂ ਗਰਭ ਨਸ਼ਟ ਹੋਣ ਦਾ ਦੁਖ ਹੁੰਦਾ ਹੈ ਅਤੇ ਭਾਗ-ਹੀਣ (ਅਖਵਾਂਦੀ) ਹੈ।

ਇਸੇ ਤਰ੍ਹਾਂ ਜੀਵਨ ਭਰ ਨੇਕ-ਕਰਮੀ ਤੇ ਸੰਜਮੀ ਰਹਿਤ-ਰਹਿਣੀ ਰਖੀ ਜਾਵੇ, ਪਰ ਜੇ ਰਤਾ ਜਿੰਨਾ ਪਾਪ ਕੀਤਾ ਜਾਵੇ ਤਾਂ ਉਹ ਰੂੰ ਵਿਚ ਭਿਆਨਕ ਅੱਗ ਹੈ। (ਭਾਵ, ਰੂੰ ਨੂੰ ਲਗੀ ਅੱਗ ਵਾਂਗ ਰਤਾ ਜਿੰਨਾ ਪਾਪ ਕਰਨ ਨਾਲ, ਅਨੇਕਾਂ ਪਾਪ ਭਾਰੂ ਆ ਹੁੰਦੇ ਹਨ, ਜਿਨ੍ਹਾਂ 'ਤੇ ਕਾਬੂ ਪਾਉਣਾ ਮੁਸ਼ਕਲ ਹੋ ਜਾਂਦਾ ਹੈ)।੬੩੭।

**ਚੀਕਨੇ ਕਲਸ ਪਰ ਜੈਸੇ ਨਾ ਟਿਕਤ ਬੂੰਦ, ਕਾਲਰ ਮੈ ਪਰੇ ਨਾਜ ਨਿਪਜੈ ਨ ਖੇਤ ਜੀ॥**
**ਜੈਸੇ ਧਰਿ ਪਰ ਤਰੁ ਸੇਂਬਲ ਅਫਲ ਅਰੁ, ਬਿਖਿਆ ਬਿਰਖ ਫਲੇ ਜਗੁ ਦੁਖ ਦੇਤ ਜੀ॥**
**ਚੰਦਨ ਸੁਬਾਸ ਬਾਂਸ ਬਾਸ ਬਾਸ ਬਾਸੀਐ ਨਾ, ਪਵਨ ਗਵਨ ਮਲ ਮੂਤਤਾ ਸਮੇਤ ਜੀ॥**
**ਗੁਰ ਉਪਦੇਸ ਪਰਵੇਸ ਨ ਮੋ ਰਿਦੈ ਭਿਦੈ, ਜੈਸੇ ਮਾਨੋ ਸ੍ਵਾਂਤਿ ਬੂੰਦ ਅਹਿ ਮੁਖ ਲੇਤ ਜੀ॥੬੩੮॥**

***ਪਦ ਅਰਥ :*** ਚੀਕਨੇ—ਥਿੰਦੇ। ਕਲਸ—ਘੜਾ। ਕਾਲਰ—ਕਲਰੀ ਧਰਤੀ। ਨਾਜ—ਅਨਾਜ। ਨਿਪਜੈ—ਉਪਜਦਾ ਹੈ, ਉੱਗਦਾ ਹੈ। ਧਰਿ—ਧਰਤੀ। ਤਰੁ—ਤਰੂ, ਬ੍ਰਿਛ। ਬਿਖਿਆ ਬਿਰਖ—ਜ਼ਹਿਰ ਦਾ ਬ੍ਰਿਛ। ਸੁਬਾਸ—ਸੁਗੰਧੀ। ਪਵਨ—ਵਾਯੂ, ਹਵਾ। ਗਵਨ—ਚਲਣਾ। ਮਲ—ਗੰਦ, ਮੈਲਾ, ਵਿਸ਼ਟਾ। ਮੋ ਰਿਦੈ—ਮੇਰੇ ਹਿਰਦੇ ਵਿਚ। ਭਿਦੈ—ਵਿੰਨ੍ਹਦਾ। ਮਾਨੋ—ਜਿਵੇਂ। ਅਹਿ—ਸੱਪ।

***ਅਰਥ :*** ਜਿਵੇਂ ਥਿੰਦੇ ਘੜੇ 'ਤੇ ਪਾਣੀ ਦੀ ਬੂੰਦ ਨਹੀਂ ਖਲੋਂਦੀ ਅਤੇ ਕਲਰੀ ਧਰਤੀ ਵਾਲੇ ਖੇਤ ਵਿਚ ਅਨਾਜ ਬੀਜਿਆ ਉੱਗਦਾ ਨਹੀਂ, ਜੀ;

ਜਿਵੇਂ ਧਰਤੀ ਉਪਰ ਸਿੰਬਲ ਰੁਖ ਫਲ-ਵਿਹੂਣਾ ਹੁੰਦਾ ਹੈ ਅਤੇ ਜਿਵੇਂ ਵਿਹੁਲਾ ਬ੍ਰਿਛ ਫਲਣ 'ਤੇ ਜਗਤ ਨੂੰ ਦੁਖ ਦੇਂਦਾ ਹੈ, ਜੀ;

(ਜਿਵੇਂ) ਚੰਦਨ ਦੇ ਨੇੜੇ ਵਸ ਵਸ ਕੇ ਵੀ, ਬਾਂਸ ਵਿਚ ਚੰਦਨ ਦੀ ਸੁਗੰਧੀ ਨਹੀਂ ਪਰਵੇਸ਼ ਕਰਦੀ ਅਤੇ ਜਿਵੇਂ ਮਲ-ਮੂਤਰ (ਵਾਲੇ ਗੰਦੇ ਥਾਂ) 'ਤੇ ਚਲਣ ਵਾਲੀ ਵਾਯੂ ਉਸੇ ਤਰ੍ਹਾਂ (ਗੰਦਗੀ ਵਾਲੀ) ਹੁੰਦੀ ਹੈ, ਜੀ;

(ਇਸੇ ਤਰ੍ਹਾਂ ਥਿੰਦੇ ਘੜੇ ਵਾਂਗ, ਕਲਰੀ ਧਰਤੀ ਵਾਂਗ, ਸਿੰਬਲ ਰੁਖ ਵਾਂਗ, ਬਾਂਸ ਵਾਂਗ ਤੇ ਗੰਦਗੀ ਵਾਲੀ ਵਾਯੂ ਵਾਂਗ

ਹੋਣ ਕਰਕੇ) 'ਸਤਿਗੁਰੂ ਦਾ ਉਪਦੇਸ਼' ਅੰਦਰ ਪਰਵੇਸ਼ ਕਰ ਕੇ ਮੇਰੇ ਹਿਰਦੇ ਨੂੰ ਵਿੰਨ੍ਹਦਾ ਨਹੀਂ (ਅੰਮ੍ਰਿਤ-ਰਸ ਨਹੀਂ ਉਪਜਾਉਂਦਾ), ਸਗੋਂ ਇਉਂ ਜਾਣੋ ਜਿਵੇਂ ਸੱਪ ਮੂੰਹ ਵਿਚ ਸਵਾਂਤੀ ਬੂੰਦ ਲੈਂਦਾ ਹੈ। (ਸੱਪ ਦੇ ਮੂੰਹ ਵਿਚ ਸਵਾਂਤੀ ਬੂੰਦ ਨੇ ਮੋਤੀ ਬਣਨ ਦੀ ਥਾਂ ਜ਼ਹਿਰ ਹੀ ਬਣਨਾ ਹੈ)।੬੩੮।

**ਚੰਦਨ ਸਮੀਪ ਬਸਿ ਬਾਂਸ ਮਹਿਮਾ ਨ ਜਾਨੀ, ਆਨ ਦ੍ਰਮ ਦੂਰ ਭਏ ਬਾਸਨਾ ਕੈ ਬੋਹੇ ਹੈ ॥**
**ਦਾਦਰ ਸਰੋਵਰ ਮੈਂ ਜਾਨੇ ਨ ਕਮਲ ਗਤਿ, ਮਕਰੰਦ ਕਰਿ ਮਧੁਕਰ ਹੀ ਬਿਮੋਹੇ ਹੈ ॥**
**ਸੁਰਸਰੀ ਬਿਖੇ ਬਗ ਜਾਨਿਓ ਨ ਮਰਮ ਕਛੂ, ਆਵਤ ਹੈ ਜਾਤ੍ਰੀ ਜੰਤ੍ਰ ਜਾਤ੍ਰਾ ਹੇਤ ਸੋਹੇ ਹੈ ॥**
**ਨਿਕਟ ਬਸਤ ਮਮ ਗੁਰ ਉਪਦੇਸ ਹੀਨ, ਦੂਰ ਹੀ ਦਿਸੰਤਰੁ ਉਰ ਅੰਤਰ ਲੈ ਪੋਹੇ ਹੈ ॥੬੩੯॥**

***ਪਦ ਅਰਥ :*** ਸਮੀਪ—ਨੇੜੇ, ਨਿਕਟ, ਕੋਲ। ਆਨ ਦ੍ਰਮ—ਹੋਰ ਬ੍ਰਿਛ। ਬੋਹੇ ਹੈ—ਬੋਹੇ ਹੈਂ, ਵਾਸ਼ਨਾ ਵਾਲੇ ਹੋ ਜਾਂਦੇ ਹਨ। ਦਾਦਰ—ਡੱਡੂ। ਗਤਿ—ਗਤੀ, ਸਾਰ। ਮਕਰੰਦ—ਪਰਾਗ, ਫੁਲ ਦਾ ਰਸ, ਫੁਲ ਦੀ ਬਰੀਕ ਅੰਦਰਲੀ ਤਰੀਆਂ ਉਪਰ ਦੀ ਮਿੱਠੀ ਰਸ (ਧੂੜੀ)। ਮਧੁਕਰ—ਭੌਰਾ। ਬਿਮੋਹੇ ਹੈ—ਮਸਤ ਹੋਏ ਹੈਂ। ਸੁਰਸਰੀ—ਗੰਗਾ। ਬਿਖੈ—ਵਿਚ। ਬਗ—ਬਗਲਾ। ਮਰਮ—ਭੇਦ, ਮਹਿਮਾ। ਜਾਤ੍ਰੀ ਜੰਤ੍ਰ—ਯਾਤਰੀ ਜੰਤੂ, ਜੀਵ। ਜਾਤ੍ਰਾ ਹੇਤ—ਯਾਤਰਾ ਲਈ। ਸੋਹੇ ਹੈ—ਸੁਭਾਇਮਾਨ ਹੋਏ ਹੈਂ। ਨਿਕਟ—ਨੇੜੇ। ਮਮ—ਮੈਂ। ਦਿਸੰਤਰੁ—ਦੂਰ ਦਾ ਦੇਸ਼। ਉਰ ਅੰਤਰ—ਹਿਰਦੇ ਵਿਚ। ਲੈ—ਪ੍ਰਾਪਤ ਕਰ ਕੇ। ਪੋਹੇ ਹੈ—ਪੋ ਲੈਂਦੇ ਹਨ, ਵਸਾ ਲੈਂਦੇ ਹਨ।

***ਅਰਥ :*** (ਜਿਵੇਂ) ਬਾਂਸ ਨੇ ਚੰਦਨ ਦੇ ਕੋਲ ਵਸ ਕੇ ਵੀ, ਉਸ ਦੀ ਵਡਿਆਈ ਨੂੰ ਨਾ ਜਾਣਿਆ, ਪਰ ਹੋਰ ਬ੍ਰਿਛ ਦੂਰ ਹੁੰਦਿਆਂ ਵੀ ਚੰਦਨ ਦੀ ਵਾਸ਼ਨਾ ਕਰਕੇ ਸੁਗੰਧੀ ਵਾਲੇ ਹੋ ਜਾਂਦੇ ਹਨ।

(ਜਿਵੇਂ) ਡੱਡੂ ਸਰੋਵਰ ਵਿਚ ਰਹਿੰਦਾ ਹੋਇਆ ਵੀ ਕਮਲ-ਫੁੱਲ ਦੀ ਸਾਰ ਨਹੀਂ ਜਾਣਦਾ, ਪਰ ਭੌਰੇ ਕਮਲ ਵਿਚਲੇ ਸੁਗੰਧਤ ਰਸ ਕਰਕੇ (ਉਸ ਦੇ) ਮਤਵਾਲੇ ਹੁੰਦੇ ਹਨ।

(ਜਿਵੇਂ) ਗੰਗਾ ਵਿਚਲੇ ਜਲ ਵਿਚ ਰਹਿੰਦਾ ਹੋਇਆ ਬਗਲਾ, ਉਸ ਜਲ (ਦੀ ਮਹਾਨਤਾ) ਦਾ ਕੁਝ ਭੇਦ ਨਹੀਂ ਜਾਣਦਾ, ਪਰ ਯਾਤਰਾ ਕਰਨ ਵਾਲੇ ਜੀਵ, ਯਾਤਰਾ ਨਮਿਤ ਆਉਂਦੇ ਹਨ ਅਤੇ ਸੁਭਾਇਮਾਨ ਹੁੰਦੇ ਹਨ।

(ਇਸੇ ਤਰ੍ਹਾਂ) ਮੈਂ ਸਤਿਗੁਰੂ ਦੇ ਨੇੜੇ ਵਸਦਾ ਹੋਇਆ ਵੀ, ਉਨ੍ਹਾਂ ਦੇ ਉਪਦੇਸ਼ (ਦੀ ਮਹਾਨਤਾ ਨਾ ਜਾਣਦਾ ਹੋਇਆ, ਉਸ ਨੂੰ ਗ੍ਰਹਿਣ ਕਰਨ ਤੋਂ) ਵਿਰਵਾ ਹਾਂ, ਜਦ ਕਿ ਦੂਰ-ਦੇਸ਼ ਦੇ ਵਾਸੀ ਆਉਂਦੇ ਅਤੇ ਗੁਰ-ਉਪਦੇਸ਼ ਪ੍ਰਾਪਤ ਕਰ ਕੇ, ਹਿਰਦੇ ਵਿਚ ਵਸਾ ਲੈਂਦੇ ਹਨ।੬੩੯।

(ਇਹ ਕਬਿਤ ਪਿਛੇ ਆਏ ੫੦੭ ਨੰਬਰ ਕਬਿਤ ਨਾਲ ਥੋੜੇ ਜਿਹੇ ਫ਼ਰਕ ਨਾਲ ਵੇਖਿਆ ਜਾ ਸਕਦਾ ਹੈ।)

**ਨਾਹਿਨ ਅਨੂਪ ਰੂਪ ਚਿਤਵੈ ਕਿਉ ਚਿੰਤਾਮਨਿ, ਲੋਨੇ ਹੈ ਨ ਲੋਇਨ ਜੋ ਲਾਲਨ ਬਿਲੋਕੀਐ ॥**
**ਰਸਨਾ ਰਸੀਲੀ ਨਾਹਿ ਬੇਨਤੀ ਬਖਾਨਉ ਕੈਸੇ, ਸੁਰਤਿ ਨ ਸ੍ਰਵਨਨ ਬਚਨ ਮਧੋਕੀਐ ॥**
**ਅੰਗ ਅੰਗ ਹੀਨ ਦੀਨ ਕੈਸੇ ਬਰ ਮਾਲ ਕਰਉ, ਮਸਤਕ ਨਾਹਿ ਭਾਗ ਪ੍ਰਿਯ ਪਗ ਧੋਕੀਐ ॥**
**ਸੇਵਕ ਸੁਭਾਵ ਨਾਹਿ, ਪਹੁੰਚ ਨ ਸਕਉ ਸੇਵ, ਨਾਹਿਨ ਪ੍ਰਤੀਤ ਪ੍ਰਭ ਪ੍ਰਭੁਤਾ ਸਮੋਕੀਐ ॥੬੪੦॥**

***ਪਦ ਅਰਥ :*** ਨਾਹਿਨ—ਨਹੀਂ। ਅਨੂਪ ਰੂਪ—ਸੁੰਦਰ ਖਿਚ ਵਾਲਾ ਰੂਪ। ਚਿਤਵੈ—ਚਿਤਵਣਾ। ਚਿੰਤਾਮਨਿ—ਮਨ-ਇੱਛਤ ਪਦਾਰਥ ਦੇਣ ਵਾਲਾ ਪ੍ਰਭੂ। ਲੋਨੇ—ਸਲੋਨੇ, ਸੁੰਦਰ। ਲੋਇਨ—ਨੇਤਰ, ਅੱਖਾਂ। ਲਾਲਨ—ਪਿਆਰਾ। ਬਿਲੋਕੀਐ—ਵੇਖੀਏ। ਰਸੀਲੀ—ਰਸਦਾਇਕ। ਬਖਾਨਉ—ਆਖਾਂ। ਸੁਰਤਿ—ਸੁਣਨ-ਸ਼ਕਤੀ। ਸ੍ਰਵਨਨ—ਕੰਨਾਂ ਵਿਚ। ਮਧੋਕੀਐ—ਸ਼ਹਿਦ ਸਮਾਨ ਮਿੱਠੇ ਬਚਨ ਸੁਣ ਸਕੀਏ। ਹੀਨ—ਅਪੂਰਨ, ਊਣਾ। ਦੀਨ—ਕਮਜ਼ੋਰ। ਬਰ ਮਾਲ—ਉੱਤਮ, ਸ੍ਰੇਸ਼ਟ ਮਾਲਾ। ਪ੍ਰਿਯ—ਪਿਆਰਾ, ਪ੍ਰੀਤਮ, ਪਿਰ। ਪਗ—ਪੈਰ, ਚਰਨ। ਧੋਕੀਐ—ਧੋ ਸਕੀਏ। ਸੇਵਕ ਸੁਭਾਵ—ਸੇਵਾ-ਭਾਵਨਾ ਵਾਲਾ ਸੁਭਾਅ। ਪ੍ਰਤੀਤ—ਸ਼ਰਧਾ-ਭਾਵਨੀ। ਪ੍ਰਭੁਤਾ—ਵਡਿਆਈ, ਮਹਾਨਤਾ। ਸਮੋਕੀਏ—ਸਮਾਅ ਜਾਈਏ, ਇਕ-ਮਿਕ ਹੋਈਏ।

***ਅਰਥ :*** ਮੇਰਾ ਰੂਪ ਸੁੰਦਰ ਖਿਚ ਵਾਲਾ ਨਹੀਂ, ਤਾਂ ਫਿਰ ਉਸ ਸੁੰਦ੍ਰਵਾਲੇ ਤੇ ਇੱਛਾ-ਪੂਰਕ ਪ੍ਰਭੂ ਨੂੰ ਕਿਵੇਂ ਚਿਤਵਿਆ ਜਾ ਸਕੇ ? ਮੇਰੇ ਨੇਤਰ ਵੀ ਸੁੰਦਰ ਨਹੀਂ, ਫਿਰ ਉਸ ਪਿਆਰੇ ਪ੍ਰੀਤਮ ਦੇ ਦਰਸ਼ਨ ਕਿਵੇਂ ਪਰਸੇ (ਵੇਖੇ) ਜਾ ਸਕਣ ?

ਮੇਰੀ ਜੀਭ ਰਸਦਾਇਕ ਨਹੀਂ (ਤਾਂ ਫਿਰ ਪਿਆਰੇ ਨੂੰ ਪੁਰ-ਅਸਰ) ਬੇਨਤੀ ਕਿਵੇਂ ਕਰਾਂ ? ਕੰਨਾਂ ਵਿਚ ਉਹ ਸੁਣਨ-ਸ਼ਕਤੀ ਨਹੀਂ ਜੁ (ਪਿਆਰੇ ਪ੍ਰੀਤਮ ਦੇ) ਸ਼ਹਿਦ ਵਰਗੇ ਮਿੱਠੇ ਬਚਨ ਸੁਣੇ ਜਾ ਸਕਣ।

ਮੈਂ ਅੰਗ ਅੰਗ ਕਰਕੇ ਊਣੀ ਤੇ ਕਮਜ਼ੋਰ ਹਾਂ (ਤਾਂ ਫਿਰ ਪ੍ਰਭੂ-ਸਿਮਰਨ ਦੀ) ਉੱਤਮ ਮਾਲਾ ਕਿਵੇਂ ਬਣਾਵਾਂ ? ਮੇਰੇ ਮੱਥੇ

ਦਾ ਕੋਈ ਚੰਗਾ ਭਾਗ ਨਹੀਂ ਜੁ ਪਿਆਰੇ ਪ੍ਰੀਤਮ ਦੇ ਚਰਨ ਧੋਤੇ ਜਾ ਸਕਣ।

(ਮੇਰੇ ਹਿਰਦੇ ਅੰਦਰ) ਸੇਵਕ-ਭਾਵਨਾ ਵਾਲਾ ਸੁਭਾਅ ਨਹੀਂ, (ਇਸ ਲਈ ਪ੍ਰੀਤਮ ਦੀ) ਸੇਵਾ ਵਿਚ ਪਹੁੰਚ ਨਹੀਂ ਰਖ ਸਕਦੀ। ਨਾ ਹੀ (ਮੇਰੇ ਅੰਦਰ) ਉਹ ਸ਼ਰਧਾ-ਭਾਵਨੀ ਹੈ, ਜਿਸ ਕਰਕੇ ਪਿਆਰੇ ਪ੍ਰਭੂ ਦੀ ਮਹਾਨਤਾ ਨਾਲ ਇਕ-ਮਿਕ ਹੋਇਆ ਜਾ ਸਕੇ। (ਭਾਵ, ਪਿਆਰੇ ਪ੍ਰੀਤਮ ਦੀ ਮਹਾਨਤਾ ਅੰਦਰ ਵਸ-ਰਸ ਜਾਏ)।੬੪੦।

**ਬੇਸ੍ਵਾ ਕੇ ਸਿੰਗਾਰ ਬਿਭਚਾਰ ਕੋ ਨ ਪਾਰਾਵਾਰ, ਬਿਨ ਭਰਤਾਰ ਨਾਰਿ ਕਾ ਕੀ ਕੈ ਬੁਲਾਈਐ॥**
**ਬਗ ਸੇਤ ਗਾਤ ਜੀਵ ਘਾਤ ਕਰਿ ਖਾਤ ਕੇਤੇ, ਮੋਨ ਗਹੇ, ਧਿਆਨ ਧਰੇ, ਜੁਗਤਿ ਨ ਪਾਈਐ॥**
**ਭਾਂਡ ਕੀ ਭੰਡਾਈ, ਬੁਰਵਾਈ ਨ ਕਹਿਤ ਆਵੈ, ਅਤਿ ਹੀ ਢਿਠਾਈ, ਸੁਕੁਚਤ ਨ ਲਜਾਈਐ॥**
**ਤੈਸੇ ਪਰ ਤਨ ਧਨ ਦੂਖਨਾ ਤ੍ਰਿਦੋਖ ਮਮ, ਪਤਿਤ ਅਨੇਕ ਏਕ ਰੋਮ ਨ ਪੁਜਾਈਐ॥੬੪੧॥**

***ਪਦ ਅਰਥ :*** ਬੇਸ੍ਵਾ—ਵੇਸਵਾ, ਗਨਿਕਾ। ਬਿਭਚਾਰ—ਪਰ-ਪੁਰਖ ਰਮਣ। ਭਰਤਾਰ—ਪਤੀ। ਨਾਰਿ—ਨਾਰੀ, ਪਤਨੀ। ਕਾ ਕੀ—ਕਿਸ ਦੀ। ਕੈ—ਕਰਕੇ। ਬਗ—ਬਗਲਾ। ਸੇਤ—ਸਫ਼ੈਦ। ਗਾਤ—ਤਨ, ਸਰੀਰ। ਘਾਤ—ਮਾਰਨ ਦੀ ਕਿਰਿਆ। ਮੋਨ ਗਹੇ—ਚੁਪ ਧਾਰਨ ਕਰ ਕੇ। ਜੁਗਤਿ—ਮਿਲਾਪ। ਭਾਂਡ—ਭੰਡ, ਮਸਖ਼ਰਾ, ਨਿਰਲੱਜ ਗੱਲਾਂ ਕਰਨ ਵਾਲਾ। ਭੰਡਾਈ—ਭੰਡਪੁਣਾ। ਬੁਰਵਾਈ—ਨਿਰਲੱਜਤਾ ਦੇ ਬੋਲ। ਢਿਠਾਈ—ਢੀਠਤਾ। ਸੁਕੁਚਤ—ਸੰਕੋਚ। ਲਜਾਈਐ—ਲਜਿਆ ਆਉਂਦੀ ਹੈ। ਪਰ ਤਨ—ਪਰਾਈ ਇਸਤ੍ਰੀ। ਪਰ ਧਨ—ਪਰਾਇਆ ਧਨ। ਪਰ ਦੂਖਨਾ—ਪਰਾਈ ਨਿੰਦਿਆ। ਤ੍ਰਿਦੋਖ—ਤਿੰਨੇ ਦੋਸ਼, ਐਬ (ਤ੍ਰੈਦੋਖ—ਵਾਤ, ਪਿਤ, ਕਫ਼ ਤਿੰਨੇ ਵਿਗੜ ਕੇ ਉਪਜਿਆ ਰੋਗ ਸੰਨਿਪਾਤ, ਜੋ ਮੁਸ਼ਕਲ ਨਾਲ ਰਾਜ਼ੀ ਹੁੰਦਾ ਹੈ)। ਪਤਿਤ—ਪਾਪੀ। ਰੋਮ—ਵਾਲ।

***ਅਰਥ :*** ਵਿਭਚਾਰ ਲਈ ਵੇਸਵਾ ਦੇ ਕੀਤੇ ਸ਼ਿੰਗਾਰਾਂ ਦਾ ਕੋਈ ਅੰਤ ਨਹੀਂ, ਪਰ ਪਤੀ ਤੋਂ ਬਿਨਾਂ ਉਹ ਕਿਸ ਦੀ ਪਤਨੀ ਕਰਕੇ ਬੁਲਾਈ ਜਾ ਸਕਦੀ ਹੈ।

ਬਗਲੇ ਦਾ ਸਰੀਰ (ਉੱਤਮ ਹੰਸ ਵਾਂਗ) ਸਫ਼ੈਦ ਹੁੰਦਾ ਹੈ, ਪਰ ਉਹ ਕਈ ਜੀਵਾਂ ਦਾ ਘਾਤ ਕਰ ਕੇ ਖਾ ਜਾਂਦਾ ਹੈ। ਉਹ ਚੁਪ ਧਾਰ ਕੇ ਧਿਆਨ-ਸਮਾਧੀ ਲਾਉਂਦਾ ਹੈ, ਪਰ (ਬਗਲ-ਸਮਾਧੀ ਲਾਇਆਂ) (ਪ੍ਰੀਤਮ ਦਾ) ਮਿਲਾਪ ਨਹੀਂ ਪਾਇਆ ਜਾ ਸਕਦਾ।

ਭੰਡ ਦਾ ਭੰਡਪੁਣਾ ਅਤੇ ਨਿਰਲੱਜਤਾ ਦੇ ਬੋਲ ਦੱਸੇ ਨਹੀਂ ਜਾ ਸਕਦੇ, ਕਿਉਂਕਿ ਅਤਿ ਦੀ ਢੀਠਤਾ ਕਾਰਨ (ਕੋਈ ਗੱਲ ਵੀ ਕਹਿਣੋਂ) ਉਸ ਨੂੰ ਸੰਕੋਚ ਤੇ ਲਾਜ-ਹਯਾ ਨਹੀਂ ਹੁੰਦੀ।

ਇਸੇ ਤਰ੍ਹਾਂ ਤ੍ਰੈਦੋਖ (ਸੰਨਿਪਾਤ) ਦੇ ਭਿਆਨਕ ਲਾ-ਇਲਾਜ ਰੋਗ ਵਾਂਗ ਪਰ-ਇਸਤ੍ਰੀ ਤੇ ਪਰਾਏ ਧਨ (ਦੀ ਤੱਕ) ਅਤੇ ਪਰਾਈ ਨਿੰਦਿਆ ਕਰਨ ਦੇ ਐਬ ਮੇਰੇ ਵਿਚ ਹਨ। ਮੈਂ (ਪਾਪੀ ਦੇ) ਇਕ ਰੋਮ ਨੂੰ ਵੀ ਅਨੇਕਾਂ ਪਾਪੀ ਨਹੀਂ ਪੁਜ ਆਉਂਦੇ (ਭਾਵ, ਮੇਰੇ ਇਕ ਇਕ ਰੋਮ ਕਰਕੇ ਕੀਤੇ ਪਾਪ ਵੀ ਅਨੇਕਾਂ ਪਾਪੀਆਂ ਦੇ ਪਾਪ-ਕਰਮਾਂ ਤੋਂ ਭਾਰੂ ਹਨ)।੬੪੧।

(ਇਹ ਕਬਿਤ ਮਮੂਲੀ ਫ਼ਰਕ ਨਾਲ ਪਿਛੇ ੫੨੨ ਨੰਬਰ ਵਿਚ ਆਇਆ ਹੈ।)

**ਜਾ ਕੈ ਨਾਇਕਾ ਅਨੇਕ ਏਕ ਸੇ ਅਧਿਕ ਏਕ, ਪੂਰਨ ਸੁਹਾਗ ਭਾਗ ਸਉਤੈ ਸਮ ਧਾਮ ਹੈ॥**
**ਮਾਨਨ ਹੁਇ ਮਾਨ ਭੰਗ ਬਿਛੁਰ ਬਿਦੇਸ ਰਹੀ, ਬਿਰਹ ਬਿਯੋਗ ਲਗ ਬਿਰਹਨੀ ਭਾਮ ਹੈ॥**
**ਸਿਥਲ ਸਮਾਨ ਤ੍ਰੀਯਾ ਸਕੇ ਨ ਰਿਝਾਇ ਪ੍ਰਿਯ, ਦਇਓ ਹੈ ਦੁਹਾਗ ਵੈ ਦੁਹਾਗਨ ਸਨਾਮ ਹੈ॥**
**ਲੋਚਨ ਸ੍ਰਵਨ ਜੀਹ ਕਰ ਅੰਗ ਅੰਗ ਹੀਨ, ਪਰਸਿਓ ਨ ਪੇਖਿਓ ਸੁਨਿਓ ਮੇਰੋ ਕਹਾ ਨਾਮ ਹੈ॥੬੪੨॥**

***ਪਦ ਅਰਥ :*** ਨਾਇਕਾ—ਇਸਤ੍ਰੀ, ਪਤਨੀ। ਸਉਤੈ—ਸੁਪਤਨੀ। ਸਮ—ਇਕ-ਸਮਾਨ। ਧਾਮ—ਘਰ। ਮਾਨਨ—ਮਾਣ-ਮਤੀ। ਮਾਨ ਭੰਗ—ਮਾਣ ਨਾਸ਼ ਹੁੰਦਾ। ਬਿਰਹ—ਵਿਛੋੜੇ ਦੀ ਪੀੜਾ। ਬਿਯੋਗ—ਵਿਛੋੜਾ। ਬਿਰਹਨੀ—ਵਿਯੋਗਣ, ਪਤੀ ਤੋਂ ਵਿਛੜੀ ਹੋਈ। ਭਾਮ—ਇਸਤ੍ਰੀ। ਸਿਥਲ—ਸੁਸਤ, ਆਲਸੀ। ਸਮਾਨ—ਬਰਾਬਰ, ਵਾਂਗ, ਜਿਹੀ। ਤ੍ਰੀਯਾ—ਇਸਤ੍ਰੀ, ਪਤਨੀ। ਰੀਝਾਇ—ਪ੍ਰਸੰਨ। ਪ੍ਰਿਯ—ਪਿਆਰਾ, ਪ੍ਰੀਤਮ, ਪਤੀ। ਦੁਹਾਗ—ਸਿਰੋਂ ਪਤੀ ਦਾ ਹੱਥ ਚੁਕੇ ਜਾਣਾ। ਦੁਹਾਗਨ—ਪਤੀ ਵਲੋਂ ਛਡੀ ਹੋਈ, ਛੁਟੜ। ਸਨਾਮ—ਨਾਂ ਵਾਲੀ। ਲੋਚਨ—ਅੱਖਾਂ। ਸ੍ਰਵਨ—ਕੰਨ। ਜੀਹ—ਜੀਭ। ਕਰ—ਹੱਥ। ਪੇਖਿਓ—ਵੇਖਿਆ।

***ਅਰਥ :*** ਜਿਸ ਪਿਆਰੇ ਪਤੀ ਦੀਆਂ ਬੇਅੰਤ ਪਤਨੀਆਂ ਹਨ ਅਤੇ (ਹਰੇਕ) ਇਕ ਤੋਂ ਇਕ ਵਧ ਕੇ ਹੈ। ਹਰੇਕ ਸੁਪਤਨੀ ਨੂੰ ਪੂਰਨ ਸੁਹਾਗ ਭਾਗ ਅਤੇ ਘਰ-ਬਾਰ ਇਕ-ਸਮਾਨ ਪ੍ਰਾਪਤ ਹੁੰਦਾ ਹੈ (ਭਾਵ, ਹਰੇਕ ਨੂੰ ਆਪਣੇ ਪ੍ਰੀਤਮ ਦੀ ਪਿਆਰੀ ਸੁਪਤਨੀ ਹੋਣ ਦਾ ਮਾਣ ਪ੍ਰਾਪਤ ਹੁੰਦਾ ਹੈ)।

(ਪ੍ਰਿਅ-ਪ੍ਰੀਤਮ ਤੋਂ) ਵਿਛੜ ਕੇ ਪਰਦੇਸ (ਭਾਵ, ਦੂਰ) ਰਹਿੰਦੀ ਮਾਣ-ਮਤੀ ਇਸਤ੍ਰੀ ਦਾ ਮਾਣ ਭੰਗ ਹੋ ਰਿਹਾ ਹੁੰਦਾ ਹੈ, ਉਹ ਵਿਛੋੜਾ ਹੋਣ 'ਤੇ ਵਿਛੋੜੇ ਦੀ ਪੀੜਾ ਸਦਕਾ ਵਿਜੋਗਣ ਇਸਤ੍ਰੀ (ਸਦਾਂਦੀ) ਹੈ।

(ਆਲਸੀਆਂ ਵਾਂਗ) ਸੁਸਤ ਇਸਤ੍ਰੀ ਆਪਣੇ ਪਿਆਰੇ ਨੂੰ ਪ੍ਰਸੰਨ ਨਹੀਂ ਕਰ ਸਕਦੀ, ਜਿਸ ਕਰਕੇ ਉਹ ਪਤੀ ਵਲੋਂ ਤਿਆਗੀ ਜਾ ਕੇ 'ਛੁੱਟੜ' ਨਾਂ ਵਾਲੀ (ਸਦਾਂਦੀ) ਹੈ।

(ਸੁਹਾਗਵੰਤੀ ਤਾਂ ਸੁਹਾਗ ਵਾਲੀ ਹੁੰਦੀ ਹੈ, ਵਿਜੋਗਣ ਵੀ ਅਤੇ ਦੁਹਾਗਣ ਵੀ ਕਿਸੇ ਦੀਆਂ ਕੁਝ ਅਖਵਾਂਦੀਆਂ ਹਨ, ਪਰ ਮੈਂ ਤਾਂ ਪਿਆਰੇ ਪ੍ਰੀਤਮ ਨੂੰ) ਕਿਸੇ ਅੰਗ ਕਰਕੇ ਵੀ ਪਰਸਿਆ ਨਹੀਂ, ਅੱਖਾਂ ਨਾਲ ਦਰਸ਼ਨ ਨਹੀਂ ਮਾਣੇ, ਕੰਨਾਂ ਨਾਲ (ਉਸ ਦੀ ਜਸ-ਕੀਰਤੀ) ਨਹੀਂ ਸੁਣੀ, ਜੀਭ ਨਾਲ (ਉਸ ਦਾ ਬਖ਼ਸ਼ਿਆਂ ਜਾਪ) ਨਹੀਂ ਕੀਤਾ ਅਤੇ ਹੱਥਾਂ ਨਾਲ (ਉਸ ਦੀ ਸੇਵ) ਨਹੀਂ ਕੀਤੀ, ਤਾਂ ਤੇ (ਸਭ ਕਾਸੇ ਤੋਂ ਵਿਹੂਣੀ) ਮੇਰਾ ਕੀ ਨਾਂ (ਆਖਿਆ ਜਾ ਸਕਦਾ) ਹੈ ?।੬੪੨।

**ਜੈਸੇ ਜਾਰ ਚੋਰ ਓਰ ਹੇਰਤਿ ਨ ਆਹਿ ਕੋਊ, ਚੋਰ ਜਾਰ ਜਾਨਤ ਸਕਲ ਭੂਤ ਹੇਰਹੀ ॥**
**ਜੈਸੇ ਦਿਨ ਸਮੈ ਆਵਾ ਗਵਨ ਭਵਨ ਬਿਖੈ, ਤਾਹੀ ਗ੍ਰਿਹ ਪੈਸਤ ਸੰਕਾਤ ਹੈ ਅੰਧੇਰ ਹੀ ॥**
**ਜੈਸੇ ਧਰਮਾਤਮਾ ਕਉ ਦੇਖੀਐ ਧਰਮਰਾਇ, ਪਾਪੀ ਕਉ ਭਇਆਨ ਜਮ ਤ੍ਰਾਹ ਤ੍ਰਾਹ ਟੇਰ ਹੀ ॥**
**ਤੈਸੇ ਨਿਰਵੈਰ ਸਤਿਗੁਰ ਦਰਪਨ ਰੂਪ, ਤੈਸੋ ਹੀ ਦਿਖਾਵੈ ਮੁਖ ਜੈਸੇ ਜੈਸੇ ਫੇਰ ਹੀ ॥੬੪੩॥**

***ਪਦ ਅਰਥ :*** ਜਾਰ—ਯਾਰ, ਵਿਭਚਾਰੀ, ਪਰ-ਇਸਤ੍ਰੀ-ਗਾਮੀ। ਓਰ—ਵਲ। ਹੇਰਤਿ—ਵੇਖਣਾ। ਜਾਨਤ—ਜਾਣੇ ਜਾਣ 'ਤੇ। ਭੂਤ—ਭੂਤਨਾ। ਹੇਰਹੀ—ਵੇਖਣਾ। ਆਵਾ ਗਵਨ—ਆਉਣਾ ਜਾਣਾ, ਆਵਾ-ਜਾਈ। ਭਵਨ ਬਿਖੈ—ਘਰ ਵਿਚ। ਗ੍ਰਿਹ—ਘਰ। ਸੰਕਾਤ—ਡਰ, ਭਉ, ਖ਼ੌਫ਼। ਧਰਮਾਤਮਾ—ਧਰਮੀ ਪੁਰਸ਼, ਭਲਾ ਪੁਰਸ਼। ਧਰਮ ਰਾਇ—ਧਰਮ-ਨਿਆਂ ਕਰਨ ਵਾਲਾ। ਭਇਆਨ—ਭਿਆਨਕ, ਡਰਾਉਣਾ। ਤ੍ਰਾਹ—ਬਚਾਓ, ਰਖਿਆ ਕਰੋ। ਟੇਰ ਹੈ—ਪੁਕਾਰਦਾ ਹੈ। ਦਰਪਨ—ਸ਼ੀਸ਼ਾ।

***ਅਰਥ :*** ਜਿਵੇਂ (ਅਨਜਾਣੀ ਹਾਲਤ ਵਿਚ) ਚੋਰ ਤੇ ਯਾਰ ਵਲ ਕੋਈ (ਧਿਆਨ ਨਾਲ) ਨਹੀਂ ਵੇਖਦਾ, ਪਰ ਪਤਾ ਲਗ ਜਾਣ 'ਤੇ ਸਾਰਿਆਂ ਨੂੰ ਓਹ ਚੋਰ ਤੇ ਯਾਰ ਭੂਤਨੇ (ਵਾਂਗ ਡਰਾਉਣੇ) ਦਿਸਦੇ ਹਨ।

ਜਿਵੇਂ ਦਿਨ ਵੇਲੇ ਘਰ ਵਿਚ (ਬਿਨਾਂ ਝਿਜਕ) ਆਵਾ-ਜਾਈ ਬਣੀ ਰਹਿੰਦੀ ਹੈ, ਪਰ ਅੰਨ੍ਹੇਰੇ ਸਮੇਂ ਉਸੇ ਘਰ ਵਿਚ ਜਾਂਦਿਆਂ ਡਰ ਉਪਜਦਾ ਹੈ।

ਜਿਵੇਂ (ਅੰਤ ਸਮੇਂ ਜਮ-ਰਾਜ) ਧਰਮੀ ਪੁਰਸ਼ ਲਈ ਤਾਂ ਨਿਆਂਕਾਰੀ ਧਰਮੋ ਦਾ ਰਾਜਾ ਹੈ, ਪਰ ਓਹੋ ਇਕ ਪਾਪੀ ਮਨੁੱਖ ਲਈ ਭਿਆਨਕ ਜਮ ਦਾ ਰੂਪ ਹੈ, (ਉਸ ਭਿਆਨਕ ਰੂਪ ਨੂੰ ਵੇਖ ਕੇ ਉਹ) 'ਬਚਾਓ ਬਚਾਓ' ਦੀ ਚੀਖ਼-ਪੁਕਾਰ ਕਰਦਾ ਹੈ।

ਇਸੇ ਤਰ੍ਹਾਂ ਨਿਰਵੈਰ ਸਤਿਗੁਰੂ ਨਿਰਮਲ ਸ਼ੀਸ਼ੇ ਵਾਂਗ (ਨਿਰਮਲ ਹਿਰਦੇ ਵਾਲਾ) ਹੈ (ਉਹ ਕਿਸੇ ਦਾ ਬੁਰਾ ਨਹੀਂ ਚਿਤਵਦਾ), ਪਰ ਜਿਸ ਜਿਸ ਤਰ੍ਹਾਂ ਦਾ ਮੂੰਹ ਕੋਈ ਸਤਿਗੁਰੂ ਵਲ ਫੇਰਦਾ ਹੈ, (ਭਾਵ ਜਿਸ ਜਿਸ ਤਰ੍ਹਾਂ ਦੀ ਕੋਈ ਭਾਵਨਾ ਰਖਦਾ ਹੈ) ਉਸੇ ਤਰ੍ਹਾਂ ਉਸ ਨੂੰ ਸਤਿਗੁਰੂ ਦਿਸ ਆਉਂਦਾ ਹੈ (ਭਾਵ, ਧਰਮੀ ਪੁਰਸ਼ਾਂ ਲਈ ਸਤਿਗੁਰੂ ਪਿਆਰ-ਮੂਰਤੀ ਹੈ, ਪਰ ਦੁਸ਼ਟਾਂ ਪਾਪੀਆਂ ਲਈ ਬਿਕਰਾਲ ਰੂਪ ਹੈ)।੬੪੩।

**ਜੈਸੇ ਦਰਪਨ ਸੂਧੋ ਸੁਧ ਮੁਖ ਦੇਖੀਅਤ, ਉਲਟ ਕੈ ਦੇਖੈ ਮੁਖ ਦੇਖੀਐ ਭਇਆਨ ਸੋ ॥**
**ਮਧੁਰ ਬਚਨ ਤਾਹੀ ਰਸਨਾ ਸੈ ਪਿਆਰੋ ਲਾਗੈ, ਕੌਰਕ ਸਬਦ ਸੁਨ ਲਾਗੈ ਉਰ ਬਾਨ ਸੋ ॥**
**ਜੈਸੇ ਦਾਨੋ ਖਾਤ ਗਾਤ ਪੁਸ਼ਟ ਮਿਸ਼ਟ ਸ੍ਵਾਦ ਮੁਖ, ਪੋਸਤ ਕੈ ਪੀਏ ਦੁਖ ਬਿਆਪਤ, ਮਸਾਨ ਸੋ ॥**
**ਤੈਸੇ ਭ੍ਰਿਤ ਨਿੰਦਕ ਸੁਭਾਵ ਚਕਈ ਚਕੋਰ, ਸਤਿਗੁਰ ਸਮਤ ਸਹਨ ਸੀਲ ਭਾਨੁ ਸੋ ॥੬੪੪॥**

***ਪਦ ਅਰਥ :*** ਦਰਪਨ—ਸ਼ੀਸ਼ਾ। ਸੂਧੋ—ਸਿੱਧਾ। ਸੁਧ—ਨਿਰਮਲ, ਸਾਫ਼। ਭਇਆਨ—ਡਰਾਉਣਾ। ਸੋ—ਸੋਂ, ਸਿਉਂ, ਵਾਂਗ, ਵਰਗਾ। ਮਧੁਰ—ਮਿੱਠਾ। ਤਾਹੀ—ਉਸੇ। ਸੈ—ਤੋਂ। ਕੌਰਕ—ਕੌੜਾ। ਉਰ—ਹਿਰਦਾ। ਬਾਨ—ਤੀਰ। ਦਾਨੋ—ਅਨਾਜ ਦਾ ਦਾਣਾ। ਗਾਤ—ਸਰੀਰ। ਪੁਸ਼ਟ—ਪੱਕਾ, ਮਜ਼ਬੂਤ, ਬਲਵਾਨ। ਮਿਸ਼ਟ—ਮਿੱਠਾ। ਪੋਸਤ ਕੈ ਪੀਏ—ਪੋਸਤ ਨੂੰ ਪੀਣ ਨਾਲ (ਪੋਸਤ ਪੀਣਾ—ਅਫ਼ੀਮ ਦੇ ਡੋਡੇ ਦੀ ਛਿਲ ਪਾਣੀ ਵਿਚ ਭਿਉਂ ਕੇ ਅਤੇ ਮਲ ਕੇ ਪੀਣਾ, ਪੋਸਤ ਦਾ ਨਸ਼ਾ ਸਰੀਰ ਨੂੰ ਸੁਸਤ ਤੇ ਬਲ-ਹੀਨ ਕਰਦਾ ਹੈ)। ਬਿਆਪਤ—ਵਿਆਪਦਾ, ਵਾਪਰਦਾ। ਮਸਾਨ—ਮਸਾਣ ਘਾਟ, ਮੜ੍ਹੀਆਂ। ਭ੍ਰਿਤ—ਸੇਵਕ, ਦਾਸ। ਨਿੰਦਕ—ਦੂਜੇ ਦਾ ਬੁਰਾ ਚਿਤਵਣ ਵਾਲਾ। ਚਕਈ—ਚਕਵੀ, ਇਸ ਦਾ ਸੂਰਜ ਨਾਲ ਪਿਆਰ ਹੁੰਦਾ ਹੈ। ਚਕੋਰ—ਇਹ ਪੰਛੀ ਸੂਰਜ ਛੁਪਣ

'ਤੇ ਚੰਦ ਨੂੰ ਲੋਚਦਾ ਹੈ। ਸਮਤ—ਇਕ-ਸਮਾਨ। ਸਹਨ ਸੀਲ—ਸਹਿਣ ਵਾਲਾ, ਖਿਮਾ ਵਾਲਾ, ਬਖ਼ਸ਼ਿੰਦ। ਭਾਨੁ—ਸੂਰਜ।

***ਅਰਥ :*** ਜਿਵੇਂ ਸ਼ੀਸ਼ਾ (ਸਿੱਧਾ ਰਖਿਆਂ) ਮੂੰਹ ਸਾਫ਼ (ਠੀਕ) ਵੇਖੀਦਾ ਹੈ, ਪਰ ਜੇ ਉਲਟਾ ਕੇ ਵੇਖਿਆ ਜਾਏ ਤਾਂ ਮੂੰਹ ਡਰਾਉਣਾ ਜਿਹਾ ਦਿਸਦਾ ਹੈ।

(ਜਿਵੇਂ) ਜੀਭ ਨਾਲ ਕਹਿਆ ਮਿੱਠਾ ਬੋਲ ਪਿਆਰਾ ਲਗਦਾ ਹੈ, ਪਰ ਉਸੇ (ਜੀਭ ਨਾਲ ਕਹਿਆ) ਕੌੜਾ ਬੋਲ ਸੁਣੀਏ ਤਾਂ ਤੀਰ ਵਾਂਗ ਲਗਦਾ ਹੈ।

ਜਿਵੇਂ ਉਸੇ ਮੂੰਹ ਨਾਲ ਦਾਣਾ (ਅਨਾਜ) ਖਾਈਏ ਤਾਂ ਮੂੰਹ ਸਵਾਦੀ ਹੁੰਦਾ ਹੈ ਅਤੇ ਸਰੀਰ ਬਲਵਾਨ ਹੁੰਦਾ ਹੈ, ਪਰ ਉਸੇ (ਮੂੰਹ ਨਾਲ) ਪੋਸਤ ਪੀਣ ਨਾਲ ਦੁਖ ਲਗਦਾ ਅਤੇ ਮਸਾਣ (ਲਿਜਾਣ) ਜਿਹਾ ਅਸਰ ਹੁੰਦਾ ਹੈ (ਭਾਵ, ਮੌਤ ਦਾ ਕਾਰਨ ਬਣਦਾ ਹੈ)।

ਇਸੇ ਤਰ੍ਹਾਂ ਪ੍ਰੀਤਮ-ਸਤਿਗੁਰੂ ਦੇ ਸੱਚੇ ਸੇਵਕ ਦਾ ਅਤੇ ਨਿੰਦਕ ਦਾ ਸੁਭਾਅ ਚਕਵੀ ਤੇ ਚਕੋਰ ਵਾਂਗ ਹਨ। (ਚਕਵੀ ਸੂਰਜ ਦਾ ਪ੍ਰਕਾਸ਼ ਲੋਚਦੀ ਹੈ, ਪਰ ਚਕੋਰ ਨੂੰ ਸੂਰਜ ਦਾ ਅਸਤ ਹੋਣਾ ਭਾਉਂਦਾ ਹੈ)। ਸਤਿਗੁਰੂ ਸੱਚੇ ਪਾਤਸ਼ਾਹ ਦਾ ਬਖ਼ਸ਼ਿੰਦ ਸੁਭਾਅ ਸੂਰਜ ਵਾਂਗ ਇਕ-ਸਮਾਨ ਪ੍ਰਕਾਸ਼ਮਾਨ ਹੈ, (ਜੋ ਸ਼ਰਨ ਆਏ ਨਿੰਦਕ ਨੂੰ ਵੀ ਬਖ਼ਸ਼ ਦਿੰਦਾ ਹੈ)।੬੪੪।

**ਜੈਸੇ ਤਉ ਪਪੀਹਾ ਪ੍ਰਿਯ ਪ੍ਰਿਯ ਟੇਰ ਹੇਰੈ ਬੂੰਦ, ਵੈਸੇ ਪਤਿਬ੍ਰਤਾ ਪਤਿਬ੍ਰਤ ਪ੍ਰਤਿਪਾਲ ਹੈ ॥**
**ਜੈਸੇ ਦੀਪ ਦਿਪਤ ਪਤੰਗ ਪੇਖਿ ਜ੍ਵਾਰਾ ਜਰੈ, ਤੈਸੇ ਪ੍ਰਿਆ ਪ੍ਰੇਮ ਨੇਮ ਪ੍ਰੇਮਨੀ ਸਮ੍ਹਾਰ ਹੈ ॥**
**ਜਲ ਸੇ ਨਿਕਸਿ ਜੈਸੇ ਮੀਨ ਮਰ ਜਾਤ ਤਾਤ, ਬਿਰਹ ਬਿਯੋਗ ਬਿਰਹਨੀ ਬਪੁ ਹਾਰ ਹੈ ॥**
**ਬਿਰਹਨੀ ਪ੍ਰੇਮ ਨੇਮ ਪਤਿਬ੍ਰਤਾ ਕੈ ਕਹਾਵੈ, ਕਰਨੀ ਕੈ ਐਸੀ ਕੋਟਿ ਮਧੇ ਕੋਊ ਨਾਰਿ ਹੈ ॥੬੪੫॥**

***ਪਦ ਅਰਥ :*** ਪ੍ਰਿਯ ਪ੍ਰਿਯ—ਪਿਆਰਾ ਪਿਆਰਾ, ਪ੍ਰਿਉ ਪ੍ਰਿਉ। ਟੇਰ—ਪੁਕਾਰ। ਹੇਰੈ—ਵੇਖਦਾ ਹੈ। ਬੂੰਦ—ਸਵਾਂਤੀ ਬੂੰਦ। ਪਤਿਬ੍ਰਤਾ—ਪਤੀ ਵਿਚ ਪੂਰੀ ਸ਼ਰਧਾ ਰਖਣ ਵਾਲੀ ਇਸਤ੍ਰੀ। ਪਤਿਬ੍ਰਤ—ਪਤੀ ਦੀ ਅਨਿੰਨ੍ਹ ਪ੍ਰੀਤੀ। ਪ੍ਰਤਿਪਾਲ—ਪ੍ਰਤਿਪਾਲਦੀ, ਨਿਭਾਉਂਦੀ। ਦੀਪ—ਦੀਵਾ। ਦਿਪਤ—ਜਗਦਾ। ਪੇਖਿ—ਵੇਖ ਕੇ। ਜ੍ਵਾਰਾ—ਅਗਨੀ, ਦੀਵੇ ਦੀ ਲਾਟ। ਜਰੈ—ਸੜਦਾ ਹੈ। ਪ੍ਰਿਆ ਪ੍ਰੇਮ—ਪਤੀ ਦਾ ਪ੍ਰੇਮ। ਪ੍ਰੇਮਨੀ—ਪ੍ਰੇਮ ਨਿਭਾਉਣ ਵਾਲੀ। ਸਮ੍ਹਾਰ—ਸੰਭਾਲਦੀ, ਨਿਭਾਂਦੀ। ਤਾਤ—ਤਤਕਾਲ, ਝਟ ਪਟ। ਬਿਰਹ—ਵਿਛੋੜੇ ਦੀ ਪੀੜਾ। ਬਿਯੋਗ—ਵਿਛੋੜਾ। ਬਿਰਹਨੀ—ਪਤੀ ਤੋਂ ਵਿਛੜੀ ਹੋਈ, ਵਿਜੋਗਣ। ਬਪੁ—ਸਰੀਰ। ਬਪੁ ਹਾਰ—ਸਰੀਰ ਹਾਰ ਦਿੰਦੀ ਹੈ, ਮਰ-ਮਿਟਦੀ ਹੈ। ਕਰਨੀ—ਕਰਣੀ, ਆਚਰਣ, ਅਮਲਾਂ ਕਰਕੇ ਕੀਤੀ ਕ੍ਰਿਆ। ਕੋਟਿ ਮਧੇ—ਕਰੋੜਾਂ ਵਿਚੋਂ। ਨਾਰਿ—ਨਾਰੀ।

***ਅਰਥ :*** ਜਿਵੇਂ ਕਿ ਪਪੀਹਾ 'ਪ੍ਰਿਉ ਪ੍ਰਿਉ' ਪੁਕਾਰਦਾ ਸਵਾਂਤੀ ਬੂੰਦ ਨੂੰ ਲੋਚਦਾ ਹੈ ਉਸੇ ਤਰ੍ਹਾਂ ਪਤੀਬ੍ਰਤਾ ਇਸਤ੍ਰੀ 'ਪ੍ਰਿਉ ਪ੍ਰਿਉ' ਕਰਦੀ ਪਤੀਬ੍ਰਤ ਧਰਮ ਨੂੰ ਨਿਭਾਂਦੀ ਹੈ।

ਜਿਵੇਂ (ਜੋਤਿ ਦਾ ਆਸ਼ਕ) ਪਤੰਗਾ, ਜਗਦਾ ਦੀਵਾ ਦੇਖ ਕੇ, ਉਸ ਦੀ ਲਾਟ 'ਤੇ ਸੜ ਮਰਦਾ ਹੈ, ਇਸੇ ਤਰ੍ਹਾਂ ਪ੍ਰੇਮ ਨਿਭਾਉਣ ਵਾਲੀ ਇਸਤ੍ਰੀ ਪ੍ਰੇਮ-ਨੇਮ ਨੂੰ ਨਿਭਾਂਦੀ ਹੈ (ਭਾਵ, ਪਤੀ-ਪ੍ਰੇਮ ਤੋਂ ਆਪਣਾ ਆਪ ਨਿਛਾਵਰ ਕਰ ਦਿੰਦੀ ਹੈ)।

ਜਿਵੇਂ ਪਾਣੀ ਤੋਂ ਬਾਹਰ ਨਿਕਲੀ ਮੱਛੀ ਤਤਕਾਲ ਮਰ ਜਾਂਦੀ ਹੈ (ਇਸ ਤਰ੍ਹਾਂ) ਪਤੀ ਤੋਂ ਵਿਛੜੀ ਹੋਈ ਇਸਤ੍ਰੀ, ਵਿਛੋੜਾ ਹੋਣ 'ਤੇ, ਵਿਛੋੜੇ ਦੀ ਪੀੜਾ ਨਾਲ ਮਰ-ਮੁਕਦੀ ਹੈ।

ਪ੍ਰੇਮ-ਨੇਮ ਨਿਭਾਣ ਵਾਲੀ ਵਿਜੋਗਣ ਇਸਤ੍ਰੀ, ਜੋ ਪਤੀਬ੍ਰਤਾ ਕਰਕੇ ਸਦਾਉਂਦੀ ਹੈ, ਅਮਲੀ ਤੌਰ 'ਤੇ ਅਜਿਹੀ ਇਸਤ੍ਰੀ ਕਰੋੜਾਂ ਵਿਚੋਂ ਕੋਈ ਹੁੰਦੀ ਹੈ।੬੪੫।

[*ਭਾਵ :* ਪਿਆਰੇ ਸਤਿਗੁਰੂ ਤੋਂ ਵਿਛੜਿਆ ਗੁਰਸਿਖ, ਪਪੀਹੇ, ਪਤੰਗੇ ਤੇ ਮੱਛੀ ਵਾਂਗ ਪ੍ਰੀਤ ਨੂੰ ਅੰਤ ਤਕ ਨਿਭਾਉਣ ਵਾਲਾ ਕੋਈ ਵਿਰਲਾ ਹੁੰਦਾ ਹੈ।]

**ਅਨਿਕ ਅਨੂਪ ਰੂਪ ਰੂਪ ਸਮਸਰ ਨਾਂਹਿ, ਅੰਮ੍ਰਿਤ ਕੋਟਾਨਿ ਕੋਟਿ ਮਧੁਰ ਬਚਨ ਸਰ ॥**
**ਧਰਮ ਅਰਥ ਕੋਟਿ ਕਾਮਨਾ ਕਟਾਛ ਪਰ, ਵਾਰ ਡਾਰਉ ਬਿਬਿਧ ਮੁਕਤਿ ਮੰਦਹਾਸੁ ਪਰ ॥**
**ਸੁਰਗ ਅਨੰਤ ਕੋਟਿ ਕਿੰਚਤ ਸਮਾਗਮ ਕੈ, ਸੰਗਮ ਸਮੂਹ ਸੁਖ ਸਾਗਰ ਨ ਤੁਲ ਧਰ ॥**
**ਪ੍ਰੇਮ ਰਸ ਕੋ ਪ੍ਰਤਾਪ ਸਰ ਕਛੁ ਪੂਜੈ ਨਾਹਿ, ਤਨ ਮਨ ਧਨ ਸਰਬਸੁ ਬਲਿਹਾਰ ਕਰ ॥੬੪੬॥**

***ਪਦ ਅਰਥ :*** ਅਨੂਪ—ਬੇ-ਮਿਸਾਲ, ਉਪਮਾ ਰਹਿਤ, ਅਤਿ ਸੁੰਦਰ। ਸਮਸਰ—ਬਰਾਬਰ, ਤੁਲ। ਕੋਟਾਨਿ ਕੋਟਿ—ਕਰੋੜਾਨ

ਕਰੋੜ। ਮਧੁਰ—ਮਿੱਠੇ। ਸਰ—ਬਰਾਬਰ, ਸਮਸਰ। ਧਰਮ ਅਰਥ ਕਾਮਨਾ ਮੁਕਤਿ—ਚਾਰੇ ਪਦਾਰਥ। ਕੋਟਿ—ਕਰੋੜਾਂ। ਕਟਾਛ ਪਰ—ਮਿਹਰ ਭਰੀ ਤਕਣੀ ਤੋਂ। ਡਾਰਉ—ਸੁਟਾਂ, ਦਿਆਂ। ਬਿਬਿਧ ਮੁਕਤਿ—ਕਈ ਪ੍ਰਕਾਰ ਦੀਆਂ ਮੁਕਤੀਆਂ। ਮੰਦਹਾਸੁ—ਧੀਮਾ ਧੀਮਾ ਹਾਸਾ, ਮਿੱਠੀ ਮੁਸਕ੍ਰਾਹਟ। ਕਿੰਚਤ—ਰਤਾ ਕੁ। ਸਮਾਗਮ—ਮੇਲ। ਸੰਗਮ—ਮੇਲ, ਮਿਲਾਪ। ਤੁਲ—ਬਰਾਬਰ। ਪ੍ਰਤਾਪ—ਤੇਜ, ਇਕਬਾਲ। ਸਰਬਸੁ—ਸਾਰਾ ਕੁਝ। ਕਰ—ਕਰ ਦੇਵਾਂ।

***ਅਰਥ :*** (ਪਿਆਰੇ ਸਤਿਗੁਰੂ ਜੀ ਦੇ) ਸੁੰਦਰ ਜੋਤੀ ਸਰੂਪ ਦੇ ਬਰਾਬਰ ਹੋਰ ਅਨੇਕਾਂ ਅਤਿ ਸੁੰਦਰ ਸਰੂਪ ਵੀ ਨਹੀਂ (ਹੋ ਸਕਦੇ) ਅਤੇ (ਸਤਿਗੁਰੂ ਜੀ ਦੇ) ਮਿੱਠੇ ਬਚਨਾਂ ਤੁਲ ਕਰੋੜਾਂ ਅੰਮ੍ਰਿਤ ਪਦਾਰਥ ਵੀ ਨਹੀਂ (ਪੁਜ ਸਕਦੇ)।

(ਸਤਿਗੁਰੂ ਜੀ ਦੀ) ਮਿਹਰ ਭਰੀ ਤਕਣੀ ਤੋਂ ਕਰੋੜਾਂ ਧਰਮ ਅਰਥ ਕਾਮ ਆਦਿ ਪਦਾਰਥ ਕੁਰਬਾਨ ਕਰ ਦਿਆਂ ਅਤੇ (ਸਤਿਗੁਰੂ ਜੀ ਦੀ) ਮਿੱਠੀ ਮੁਸਕਾਨ ਤੋਂ ਅਨੇਕਾਂ ਮੁਕਤੀਆਂ ਸਦਕੇ ਕਰ ਦਿਆਂ। (ਭਾਵ, ਚਾਰੇ ਪਦਾਰਥ : ਧਰਮ-ਅਰਥ-ਕਾਮ-ਮੋਖ ਸਤਿਗੁਰੂ ਜੀ ਦੀ ਕਿਰਪਾ ਦ੍ਰਿਸ਼ਟੀ ਅਤੇ ਮੁਸਕਾਨ ਦੇ ਸਾਹਮਣੇ ਤੁਛ ਹਨ)।

(ਸਤਿਗੁਰੂ ਜੀ ਦੇ) ਰਤਾ ਜਿੰਨੇ ਮਿਲਾਪ ਦੇ ਤੁਲ ਬੇਅੰਤ ਕਰੋੜਾਂ ਸਵਰਗਾਂ ਦੇ ਸੁਖ ਵੀ ਨਹੀਂ (ਹੋ ਸਕਦੇ) ਅਤੇ ਪੂਰਨ ਮਿਲਾਪ ਦੇ ਬਰਾਬਰ ਤਾਂ ਸਮੁੰਦਰ ਜਿੰਨੇ ਸੁਖ ਵੀ ਨਹੀਂ ਧਰੇ ਜਾ ਸਕਦੇ।

(ਸਤਿਗੁਰੂ ਜੀ ਦੇ) ਪ੍ਰੇਮ-ਰਸ ਦੀ ਪ੍ਰਾਪਤੀ ਦੇ ਤੇਜ-ਪ੍ਰਤਾਪ ਨੂੰ ਕੁਝ ਵੀ ਨਹੀਂ ਅਪੜ ਸਕਦਾ। ਮੈਂ ਆਪਣਾ ਤਨ, ਮਨ, ਧਨ ਸਭ ਕੁਝ ਉਸ ਤੋਂ ਵਾਰਨੇ ਬਲਿਹਾਰਨੇ ਕਰ ਦਿਆਂ।੬੪੬।

**ਅਛਲ ਅਛੇਦ ਪ੍ਰਭੁ ਜਾ ਕੈ ਬਸ ਬਿਸ੍ਵ ਬਲ, ਤੈ ਜੁ ਰਸ ਬਸ ਕੀਏ ਕਵਨ ਪ੍ਰਕਾਰ ਕੈ॥**
**ਸਿਵ ਸਨਕਾਦਿ ਬ੍ਰਹਮਾਦਿਕ ਨ ਧਿਆਨ ਪਾਵੈ, ਤੇਰੋ ਧਿਆਨ ਧਾਰੈ ਆਲੀ ਕਵਨ ਸਿੰਗਾਰ ਕੈ॥**
**ਨਿਗਮ ਅਸੰਖ ਸੇਖ ਜੰਪਤ ਹੈ ਜਾ ਕੋ ਜਸੁ, ਤੇਰੋ ਜਸ ਗਾਵਤ ਕਵਨ ਉਪਕਾਰ ਕੈ॥**
**ਸੁਰ ਨਰ ਨਾਥ ਜਾਹਿ ਖੋਜਤ ਨ ਖੋਜ ਪਾਵੈ, ਖੋਜਤ ਫਿਰਤ ਤੋਹਿ ਕਵਨ ਪਿਆਰ ਕੈ॥੬੪੭॥**

***ਪਦ ਅਰਥ :*** ਅਛਲ—ਜੋ ਕਿਸੇ ਦੇ ਛਲ ਵਿਚ ਨਾ ਆ ਸਕੇ। ਅਛੇਦ—ਜੋ ਛੇਦਿਆ ਨਾ ਜਾ ਸਕ, ਜਿਸ ਦੇ ਟੁਕੜੇ ਨਾ ਹੋ ਸਕਣ, ਅਖੰਡ। ਬਿਸ੍ਵ—ਵਿਸ਼ਵ, ਸੰਸਾਰ। ਸਨਕਾਦਿ—ਸਨਕ ਆਦਿ, ਬ੍ਰਹਮਾ ਦੇ ਚਾਰ ਪੁੱਤਰ : ਸਨਕ, ਸਨੰਦਨ, ਸਨਾਤਨ, ਸੰਤਕੁਮਾਰ। ਬ੍ਰਹਮਾਦਿਕ—ਬ੍ਰਹਮਾ ਆਦਿਕ ਤਿੰਨ ਦੇਵਤੇ : ਬ੍ਰਹਮਾ, ਵਿਸ਼ਨ, ਸ਼ਿਵ ਜੀ। ਆਲੀ—ਸਖੀ, ਸਹੇਲੀ। ਨਿਗਮ—ਵੇਦ। ਸੇਖ—ਸ਼ੇਖ ਨਾਗ, ਹਜ਼ਾਰਾਂ ਜੀਭਾਂ ਨਾਲ ਜਸ ਗਾਉਂਦਾ ਦਸੀਦਾ ਹੈ। ਜੰਪਤ—ਜਪਦਾ, ਉਚਾਰਦਾ, ਕਥਦਾ। ਉਪਕਾਰ—ਨੇਕੀ, ਭਲਾਈ, ਗੁਣ। ਸੁਰ—ਦੇਵਤੇ। ਨਾਥ—ਨੌਂ ਪ੍ਰਸਿਧ ਨਾਥ।

(ਇਕ ਜਗਿਆਸੂ ਸਖੀ ਪ੍ਰਭੂ-ਪ੍ਰੇਮ ਨੂੰ ਪ੍ਰਾਪਤ ਹੋਈ ਨਾਮ-ਰਸ ਗੀਧੀ ਸਖੀ ਨੂੰ ਪੁਛਦੀ ਹੈ)—

***ਅਰਥ :*** (ਹੇ ਸਖੀ !) ਜਿਹੜਾ ਪ੍ਰਭੂ ਕਿਸੇ ਤੋਂ ਛਲਿਆ ਨਹੀਂ ਜਾ ਸਕਦਾ, ਅਟੁਟ ਹੈ, ਅਤੇ ਜਿਸ ਦੇ ਬਲ ਸਦਕਾ ਸਾਰਾ ਸੰਸਾਰ ਉਸ ਦੇ ਵਸ ਹੈ, ਤੂੰ ਜੁ ਉਸ ਨੂੰ ਵਸ ਕਰ ਲਿਆ ਹੈ ਤਾਂ ਉਹ ਕਿਸ ਤਰ੍ਹਾਂ ਦੇ ਰਸ ਸਦਕਾ ਹੈ ?

ਹੇ ਸਖੀ ! ਸ਼ਿਵ, ਸਨਕ ਆਦਿ ਅਤੇ ਬ੍ਰਹਮਾ ਆਦਿਕਾਂ ਦਾ ਧਿਆਨ ਵੀ (ਜਿਸ ਪ੍ਰਭੂ ਨੂੰ) ਨਹੀਂ ਪ੍ਰਾਪਤ ਕਰ ਸਕਿਆ, ਕਿਸ ਸ਼ਿੰਗਾਰ ਕਰਨ ਕਰਕੇ ਉਹ ਪ੍ਰਭ-ਪਿਆਰਾ ਤੇਰਾ ਧਿਆਨ ਰਖਦਾ ਹੈ ?

(ਹੇ ਸਖੀ !) ਵੇਦ ਅਤੇ ਸ਼ੇਖ ਨਾਗ (ਜਿਸ ਪ੍ਰਭੂ ਦੇ) ਅਨੇਕਾਂ ਨਾਮ (ਕਥ ਕਥ ਕੇ) ਜਸ ਕਥਨ ਕਰਦੇ ਹਨ, ਉਹ ਕਿਸ ਗੁਣ-ਉਪਕਾਰ ਕਰਕੇ ਤੇਰਾ ਜਸ ਗਾਂਦਾ ਹੈ ?

ਦੇਵਤਿਆਂ, ਮਨੁੱਖਾਂ ਅਤੇ ਨਾਥਾਂ ਤੋਂ (ਜਿਸ ਪ੍ਰਭੂ ਨੂੰ) ਖੋਜਦੇ ਹੋਇਆਂ, ਉਸ ਦਾ ਖੋਜ ਨਹੀਂ ਪਾਇਆ ਜਾ ਸਕਿਆ, ਕਿਹੜੇ ਪ੍ਰੇਮ ਕਰਕੇ ਉਹ ਪ੍ਰਭੂ ਤੈਨੂੰ ਖੋਜਦਾ ਫਿਰਦਾ ਹੈ (ਭਾਵ, ਤੇਰੇ ਪਿਛੇ ਲਗਾ ਫਿਰਦਾ ਹੈ ?) ।੬੪੭।

[***ਨੋਟ :*** ਇਸ ਕਬਿਤ ਦੀਆਂ ਚਾਰੇ ਪੰਗਤੀਆਂ ਪ੍ਰਸ਼ਨ ਰੂਪ ਵਿਚ ਹਨ। ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਚੌਥੀ ਪੰਗਤੀ ਦੇ ਅੰਤਲੇ ਦੋ ਸ਼ਬਦਾਂ 'ਪਿਆਰ ਕੈ' ਵਿਚ ਲੁਪਤ ਹੈ। ਭਾਵ, ਸਤਿਗੁਰੂ ਦੇ ਉਪਦੇਸ਼ ਸਦਕਾ 'ਪ੍ਰੇਮਾ ਭਗਤੀ' ਦੀ ਕਮਾਈ ਕਰ ਕੇ।)]

**ਕੈਸੇ ਕੈ ਅਗਹ ਗਹਿਓ, ਕੈਸੇ ਕੈ ਅਛਲ ਛਲਿਓ, ਕੈਸੇ ਕੈ ਅਭੇਦ ਭੇਦਿਓ, ਅਲਖ ਲਖਾਇਓ ਹੈ॥**
**ਕੈਸੇ ਕੈ ਅਪੇਖ ਪੇਖਿਓ, ਕੈਸੇ ਕੈ ਅਗੜ ਗੜਿਓ, ਕੈਸੇ ਕੈ ਅਪਿਓ ਪੀਓ, ਅਜਰ ਜਰਾਇਓ ਹੈ॥**
**ਕੈਸੇ ਕੈ ਅਜਾਪ ਜਪਿਓ, ਕੈਸੇ ਕੈ ਅਥਾਪ ਥਪਿਓ, ਪਰਸਿਓ ਅਪਰਸ, ਅਗਮ ਸੁਗਮਾਇਓ ਹੈ॥**
**ਅਦਭੁਤ ਗਤਿ ਅਸਚਰਜ ਬਿਸਮ ਅਤਿ, ਕੈਸੇ ਕੈ ਅਪਾਰ ਨਿਰਾਧਾਰ ਠਹਿਰਾਇਓ ਹੈ॥੬੪੮॥**

***ਪਦ ਅਰਥ :*** ਕੈਸੇ ਕੈ—ਕਿਸ ਤਰ੍ਹਾਂ ਨਾਲ, ਕਿਸ ਢੰਗ ਨਾਲ। ਅਗਹ—ਨਾ ਫੜਿਆ ਜਾ ਸਕਣ ਵਾਲਾ, ਜੋ ਗ੍ਰਹਿਣ ਨਾ ਕੀਤਾ ਜਾ ਸਕੇ। ਗਹਿਓ—ਪਕੜਿਆ। ਅਛਲ—ਜੋ ਕਿਸੇ ਤੋਂ ਛਲਿਆ ਨਾ ਜਾ ਸਕੇ। ਅਭੇਦ—ਜਿਸ ਦਾ ਕੋਈ ਭੇਦ ਨਾ ਪਾ ਸਕੇ। ਅਲਖ—ਜੋ ਲਖਿਆ ਨਾ ਜਾ ਸਕੇ, ਜੋ ਸਮਝ ਤੋਂ ਪਰੇ ਹੈ। ਲਖਾਇਓ—ਲਖ ਲਿਆ, ਅਨਭਵ ਕਰ ਲਿਆ। ਅਪੇਖ—ਜੋ ਵੇਖਿਆ ਨਹੀਂ ਜਾ ਸਕਦਾ। ਪੇਖਿਓ—ਵੇਖਿਆ। ਅਗੜ—ਜੋ ਗਡਿਆ ਨਾ ਜਾ ਸਕੇ। ਅਪਿਓ—ਜੋ ਸਾਧਾਰਨ ਲੋਕਾਂ ਤੋਂ ਅਪੇਯ (ਨਾ ਪੀਣ ਯੋਗ) ਹੈ, ਅੰਮ੍ਰਿਤ। ਅਜਰ—ਨਾ ਜਰਿਆ ਜਾ ਸਕਣ ਵਾਲਾ। ਅਜਾਪ—ਜੋ ਜਾਪ ਵਿਚ ਨਹੀਂ ਆ ਸਕਦਾ। ਅਥਾਪ—ਜੋ ਥਾਪਿਆ ਨਹੀਂ ਜਾ ਸਕਦਾ। ਅਪਰਸ—ਜੋ ਛੋਹਿਆ ਨਹੀਂ ਜਾ ਸਕਦਾ। ਅਗਮ—ਜੋ ਪਹੁੰਚ ਤੋਂ ਪਰੇ ਹੈ। ਸੁਗਮਾਇਓ—ਅਸਾਨੀ ਨਾਲ ਪਹੁੰਚ ਕਰ ਲੈਣੀ। ਅਦਭੁਤ—ਅਸਚਰਜ। ਬਿਸਮ ਅਤਿ—ਬਹੁਤ ਹੀ ਹੈਰਾਨ ਕਰ ਦੇਣ ਵਾਲੀ। ਅਪਾਰ—ਜਿਸ ਦਾ ਕੋਈ ਪਾਰਲਾ ਕੰਢਾ ਨਹੀਂ, ਬੇਅੰਤ। ਨਿਰਾਧਾਰ—ਨਿਰ-ਆਧਾਰ, ਜਿਸ ਨੂੰ ਕਿਸੇ ਸਹਾਰੇ ਦੀ ਲੋੜ ਨਹੀਂ। ਠਹਿਰਾਇਓ—ਟਿਕਾਅ ਲਿਆ, ਵਸਾਅ ਲਿਆ।

(ਪਿਛਲੇ ਕਬਿਤ ਵਾਂਗ ਪ੍ਰਭੂ-ਮਿਲਾਪ ਨੂੰ ਪ੍ਰਾਪਤ ਹੋਈ ਸਖੀ ਨੂੰ ਪੁਛਿਆ ਜਾ ਰਿਹਾ ਹੈ)—

***ਅਰਥ :*** (ਹੇ ਸਖੀ!) ਤੂੰ ਉਸ ਪਾਰਬ੍ਰਹਮ ਪਰਮੇਸ਼ਰ ਨੂੰ, ਜੋ ਫੜਿਆ ਨਹੀਂ ਜਾ ਸਕਦਾ, ਕਿਸ ਤਰ੍ਹਾਂ ਨਾਲ ਗ੍ਰਹਿਣ ਕਰ ਲਿਆ ਹੈ? ਜੋ ਕਿਸੇ ਤੋਂ ਛਲਿਆ ਨਹੀਂ ਜਾ ਸਕਦਾ, ਕਿਸ ਤਰ੍ਹਾਂ ਨਾਲ ਉਸ ਨੂੰ ਛਲ ਲਿਆ ਹੈ? ਜਿਸ ਦਾ ਕੋਈ ਭੇਤ ਨਹੀਂ ਪਾ ਸਕਿਆ, ਕਿਵੇਂ ਉਸ ਦਾ ਭੇਤ ਪਾ ਲਿਆ ਹੈ? ਅਤੇ ਜੋ ਲਖਿਆ ਨਹੀਂ ਜਾ ਸਕਦਾ, ਉਸ ਨੂੰ ਅਨੁਭਵ ਕਰ ਲਿਆ ਹੈ?

ਜੋ ਪਾਰਬ੍ਰਹਮ ਵੇਖਿਆ ਨਹੀਂ ਜਾ ਸਕਦਾ, ਕਿਸ ਢੰਗ ਨਾਲ ਉਸ ਨੂੰ ਵੇਖ ਲਿਆ ਹੈ? ਜੋ ਕਿਤੇ ਗਡਿਆ ਨਹੀਂ ਜਾ ਸਕਦਾ, ਉਸ ਨੂੰ ਕਿਵੇਂ (ਹਿਰਦੇ ਵਿਚ) ਗਡ ਲਿਆ ਹੈ? (ਜਿਸ ਦਾ ਅੰਮ੍ਰਿਤ-ਨਾਮ ਹਰ ਕੋਈ ਨਹੀਂ ਪੀ ਸਕਦਾ, ਉਸ ਨੂੰ ਕਿਸ ਜੁਗਤ ਨਾਲ ਪੀਤਾ ਹੈ? (ਨਾਮ-ਅੰਮ੍ਰਿਤ ਦੇ ਤੁਫ਼ੈਲ ਉਪਜੀ) ਅਜਰ ਅਵੱਸਥਾ ਨੂੰ ਕਿਵੇਂ ਜਰਿਆ ਹੈ?

ਜਿਹੜਾ ਪਾਰਬ੍ਰਹਮ ਕਿਸੇ ਜਾਪ ਵਿਚ ਨਹੀਂ ਆ ਸਕਦਾ, ਉਸ ਨੂੰ ਕਿਸ ਬਿਧੀ ਨਾਲ ਜਪਿਆ ਹੈ? ਜੋ ਕਿਤੇ ਥਾਪਿਆ ਨਹੀਂ ਜਾ ਸਕਦਾ, ਉਸ ਨੂੰ ਕਿਵੇਂ ਥਾਪ ਲਿਆ ਹੈ? ਜੋ ਛੋਹਿਆ ਨਹੀਂ ਜਾ ਸਕਦਾ, ਉਸ ਨੂੰ (ਕਿਵੇਂ) ਪਰਸ ਲਿਆ ਹੈ? ਅਤੇ ਜੋ ਪਹੁੰਚ ਤੋਂ ਪਰੇ ਹੈ, ਉਸ ਤਕ ਕਿਵੇਂ ਅਸਾਨੀ ਨਾਲ ਪਹੁੰਚ ਕਰ ਲਈ ਹੈ?

ਜਿਸ ਪਾਰਬ੍ਰਹਮ ਦੀ ਗਤੀ ਬਹੁਤ ਹੀ ਹੈਰਾਨ ਕਰ ਦੇਣ ਵਾਲੀ ਅਸਚਰਜਤਾ ਭਰਪੂਰ ਹੈ, ਉਸ ਬੇਅੰਤ ਅਤੇ ਨਿਰ-ਆਧਾਰ ਨੂੰ ਕਿਸ ਜੁਗਤਿ ਨਾਲ (ਹਿਰਦੇ ਵਿਚ) ਵਸਾਅ ਲਿਆ ਹੈ? ।੬੪੮।

[*ਨੋਟ :* (ਇਥੇ ਵੀ ਉੱਤਰ ਪਿਛਲੇ ਕਬਿਤ ਵਾਂਗ ਅੰਤਲੇ ਸ਼ਬਦ 'ਨਿਰਾਧਾਰ ਠਹਿਰਾਇਓ' ਵਿਚ ਹੈ। ਭਾਵ, ਨਾਮ-ਸਿਮਰਨ ਦੇ ਤੁਫ਼ੈਲ ਨਿਰਾਧਾਰ ਵਾਹਿਗੁਰੂ ਨੂੰ ਹਿਰਦੇ ਵਿਚ ਵਸਾਉਣ ਨਾਲ, ਨਾਮ-ਅੰਮ੍ਰਿਤ-ਪੀਵੀਦਾ ਹੈ, ਅਜਰ ਨੂੰ ਜਰੀਦਾ ਅਤੇ ਪ੍ਰਭੂ ਨਾਲ ਇਕ-ਮਿਕਤਾ ਪਾਈਦੀ ਹੈ।)]

**ਕਹਿਧੋ ਕਹਾ ਕੂ ਰਮਾ ਰੰਮ ਪੂਰਬ ਜਨਮ ਬਿਖੈ, ਐਸੀ ਕੌਨ ਤਪਸਿਆ ਕਠਨ ਤੋਹਿ ਕੀਨੀ ਹੈ॥**
**ਜਾ ਤੇ ਗੁਨ ਰੂਪ ਅਉ ਕਰਮ ਕੈ ਸਕਲ ਕਲਾ, ਸ੍ਰੇਸਟ ਹੁਇ ਸਰਬ ਨਾਇਕਾ ਕੀ ਛਬਿ ਛੀਨੀ ਹੈ॥**
**ਜਗਤ ਕੀ ਜੀਵਨ ਜਗਤ-ਪਤਿ ਚਿੰਤਾਮਨ, ਮੁਖ ਮੁਸਕਾਇ ਚਿਤਵਤ ਹਿਰ ਲੀਨੀ ਹੈ॥**
**ਕੋਟਿ ਬ੍ਰਹਮੰਡ ਕੇ ਨਾਯਕ ਕੀ ਨਾਯਕਾ ਭਈ, ਸਕਲ ਭਵਨ ਕੀ ਸ੍ਰਿਯਾ ਤੁਮਹਿ ਦੀਨੀ ਹੈ॥੬੪੯॥**

***ਪਦ ਅਰਥ :*** ਕਹਿਧੋ—ਦੱਸ ਤਾਂ ਸਹੀ। ਕਹਾ ਕੂ—ਕਿਵੇਂ? ਰਮਾ—ਲਛਮੀ। ਰੰਮ—ਸੁੰਦਰ। ਬਿਖੈ—ਵਿਚ। ਕਠਨ—ਔਖੀ। ਰੂਪ—ਸੁੰਦਰਤਾ। ਕਰਮ—ਕਰਣੀ। ਨਾਇਕਾ—ਇਸਤ੍ਰੀਆਂ। ਛਬਿ—ਸੁੰਦਰਤਾ, ਸ਼ੋਭਾ, ਆਭਾ। ਛੀਨੀ—ਖੋਹੀ, ਮਾਤ ਪਾ ਦਿਤੀ। ਜਗਤ-ਪਤਿ—ਜਗਤ ਦਾ ਮਾਲਕ, ਪਰਮਾਤਮਾ। ਚਿੰਤਾਮਨ—ਸਭ ਮੁਰਾਦਾਂ ਪੂਰੀਆਂ ਕਰਨ ਵਾਲੀ ਮਣੀ। ਮੁਸਕਾਇ—ਮੁਸਕਣੀ, ਮੁਸਕ੍ਰਾਹਟ, ਪ੍ਰਸੰਨਤਾ। ਚਿਤਵਤ—ਚਿਤਵਨ ਮਾਤਰ ਨਾਲ। ਹਿਰ ਲੀਨੀ—ਚੁਰਾ ਲਈ, ਪ੍ਰਾਪਤ ਕਰ ਲਈ। ਕੋਟਿ—ਕਰੋੜ। ਨਾਯਕ—ਸਵਾਮੀ। ਨਾਯਕਾ—ਸਵਾਮਿਨੀ। ਭਵਨ—(ਚੌਦ੍ਹਾਂ) ਲੋਕ। ਸ੍ਰਿਯਾ—ਅਨੰਦ, ਖ਼ੁਸ਼ੀ।

(ਪਿਛਲੇ ਕਬਿੱਤਾਂ ਵਾਂਗ ਪ੍ਰੇਮ-ਜੋਦੜੀ ਦੁਆਰਾ ਪ੍ਰਭੂ-ਮਿਲਾਪ ਨੂੰ ਪ੍ਰਾਪਤ ਹੋਈ ਸਜਨੀ ਤੋਂ ਪੁਛ ਹੈ)—

***ਅਰਥ :*** ਹੇ ਸੁੰਦਰ ਲਛਮੀ! ਦੱਸ ਤਾਂ ਸਹੀ ਕਿ ਤੂੰ ਪੂਰਬਲੇ ਜਨਮ ਵਿਚ ਕਿਹੜੀ ਕਠਿਨ ਤਪੱਸਿਆ ਕਿਵੇਂ ਕੀਤੀ ਹੈ?

ਜਿਸ ਸਦਕਾ ਤੂੰ ਗੁਣਾਂ, ਸੁੰਦਰਤਾ ਅਤੇ ਕਰਮਾਂ ਕਰਕੇ ਸਾਰੀਆਂ ਸ਼ਕਤੀਆਂ ਵਿਚ ਸ੍ਰੇਸ਼ਟ ਹੋ ਕੇ ਸਭਨਾਂ ਇਸਤ੍ਰੀਆਂ ਦੀ ਸ਼ੋਭਾ ਮਾਤ ਪਾ ਦਿਤੀ ਹੈ?

ਜਗਤ ਦੇ ਮਾਲਕ ਪਾਰਬ੍ਰਹਮ ਦੇ ਮੁਖ ਦੀ ਮੁਸਕ੍ਰਾਹਟ (ਪ੍ਰਸੰਨਤਾ) ਰੂਪੀ ਜੋ ਸਭੇ ਆਸਾਂ ਪੂਰਨ ਵਾਲੀ ਚਿੰਤਾ-ਮਣੀ ਹੈ,

ਉਹ ਸਾਰੇ ਸੰਸਾਰ ਦੀ (ਪ੍ਰਤਿਪਾਲਣਹਾਰ) ਜੀਵਨੀ ਹੈ, ਪਰ (ਤੈਂ ਨੇ ਕਿਵੇਂ ਉਸ ਪ੍ਰਸੰਨਤਾ ਰੂਪੀ ਮਣੀ ਨੂੰ) ਚਿਤਵਨ (ਸਿਮਰਨ) ਮਾਤਰ ਨਾਲ ਹੀ ਚੁਰਾ ਲਿਆ, (ਭਾਵ, ਪ੍ਰਾਪਤ ਕਰ ਲਿਆ) ਹੈ ?

(ਕਿਵੇਂ) ਕਰੋੜਾਂ ਬ੍ਰਹਮੰਡਾਂ ਦੇ ਸਵਾਮੀ ਦੀ ਤੂੰ ਸਵਾਮਿਨੀ ਹੋ ਗਈ ਹੈਂ ਅਤੇ ਸਾਰਿਆਂ ਭਵਨਾਂ (ਲੋਕਾਂ) ਦੀ ਖ਼ੁਸ਼ੀ ਤੈਨੂੰ ਬਖ਼ਸ਼ ਦਿਤੀ ਗਈ ਹੈ ? ।੬੪੯।

**ਰੂਪ ਕੋਟਿ ਰੂਪ ਪਰ, ਸੋਭਾ ਪਰ ਕੋਟਿ ਸੋਭਾ, ਚਤੁਰਾਈ ਕੋਟਿ ਚਤੁਰਾਈ ਪਰ ਵਾਰੀਐ ॥**
**ਗਿਆਨ ਗੁਨ ਕੋਟਿ ਗੁਨ ਗਿਆਨ ਪਰ ਵਾਰ ਡਾਰੈ, ਕੋਟਿ ਭਾਗ ਭਾਗ ਪਰ ਧਰਿ ਬਲਿਹਾਰੀਐ ॥**
**ਸੀਲ ਸੁਭ ਲਛਨ ਕੋਟਾਨਿ ਸੀਲ ਲਛਨ ਕੈ, ਲਜਾ ਕੋਟਿ ਲਜਾ ਕੈ ਲਜਾਇਮਾਨ ਮਾਰੀਐ ॥**
**ਪ੍ਰੇਮਨ ਪਤਿਬ੍ਰਤਾ ਹੂੰ ਪ੍ਰੇਮ ਅਉ ਪਤਿਬ੍ਰਤ ਕੈ, ਜਾ ਕਉ ਨਾਥ ਕਿੰਚਤ ਕਟਾਛ ਕੈ ਨਿਹਾਰੀਐ ॥੬੫੦॥**

***ਪਦ ਅਰਥ :*** ਰੂਪ—ਸਰੂਪ, ਸੁੰਦਰਤਾ। ਕੋਟਿ—ਕਰੋੜਾਂ। ਸੋਭਾ—ਆਭਾ, ਪ੍ਰਕਾਸ਼, ਚਮਕ। ਚਤੁਰਾਈ—ਸਿਆਣਪ। ਗਿਆਨ ਗੁਨ—ਗੁਣ-ਗਿਆਨ। ਡਾਰੈ—ਡਾਰੈਂ, ਡਾਰੀਏ, ਦੇਈਏ। ਭਾਗ—ਮੱਥੇ ਦਾ ਲੇਖ। ਸੀਲ—ਸ੍ਰੇਸ਼ਟ ਸੁਭਾਅ। ਲਛਨ—ਗੁਣ। ਕੋਟਾਨਿ—ਕਰੋੜਾਂ ਹੀ। ਲਜਾ—ਸ਼ਰਮ, ਹਯਾ। ਮਾਰੀਐ—ਮਾਰ ਦੇਈਏ, ਕੁਰਬਾਨ ਕਰ ਦੇਈਏ। ਪ੍ਰੇਮਨ—ਪ੍ਰੇਮ ਨਿਭਾਉਣ ਵਾਲੀ ਇਸਤ੍ਰੀ। ਪਤਿਬ੍ਰਤਾ—ਪਤੀ ਦੀ ਆਗਿਆਕਾਰ ਪਤਨੀ। ਪਤਿਬ੍ਰਤ—ਪਤੀ ਵਿਚ ਹੀ ਪ੍ਰੇਮ ਧਾਰਨ ਦਾ ਪ੍ਰਣ। ਨਾਥ—ਮਾਲਕ, ਪਤੀ। ਕਿੰਚਤ—ਰਤਾ ਜਿੰਨੀ। ਕਟਾਛ—ਮਿਹਰ ਭਰੀ ਤੱਕਣੀ। ਨਿਹਾਰੀਐ—ਵੇਖਦਾ ਹੈ।

***ਅਰਥ :*** (ਆਖ਼ਰੀ ਤੁਕ ਤੋਂ ਅਰਥ ਕੀਤੇ ਜਾਂਦੇ ਹਨ)—

ਜਿਸ ਆਗਿਆਕਾਰੀ ਤੇ ਪ੍ਰੇਮ-ਸੁਹਾਗਣ ਇਸਤ੍ਰੀ ਦੇ ਤੀਬਰ ਪ੍ਰੇਮ ਅਤੇ ਪਤਿਬ੍ਰਤ ਧਰਮ ਨਿਭਾਉਣ ਸਦਕਾ, ਮਾਲਕ-ਪ੍ਰਭੂ ਉਸ ਵਲ ਰਤਾ ਜਿੰਨੀ ਮਿਹਰ ਭਰੀ ਤੱਕਣੀ ਨਾਲ ਤੱਕਦਾ ਹੈ—

(ਉਸ ਇਸਤ੍ਰੀ ਦੇ) ਸੁੰਦਰ ਰੂਪ ਤੋਂ ਕਰੋੜਾਂ ਰੂਪ, ਉਸ ਦੀ ਸ਼ੋਭਾ ਤੋਂ ਕਰੋੜਾਂ ਸ਼ੋਭਾ, ਅਤੇ ਉਸ ਦੀ ਸਿਆਣਪ ਤੋਂ ਕਰੋੜਾਂ ਸਿਆਣਪਾਂ ਵਾਰ ਦੇਈਏ।

(ਉਸ ਦੇ) ਗੁਣ-ਗਿਆਨ ਤੋਂ ਕਰੋੜਾਂ ਗੁਣ-ਗਿਆਨ ਵਾਰਨੇ ਕਰ ਦੇਈਏ, ਉਸ ਦੇ ਮੱਥੇ ਦੇ ਭਾਗ (ਦੇ ਮੁਕਾਬਲੇ) 'ਤੇ ਕਰੋੜਾਂ ਭਾਗ ਰਖ ਕੇ ਵਾਰਨੇ ਬਲਿਹਾਰਨੇ ਕਰ ਸੁਟੀਏ।

(ਉਸ ਦੇ) ਸੁਸ਼ੀਲਤਾ ਵਾਲੇ ਸ਼ੁਭ ਗੁਣ ਤੋਂ ਕਰੋੜਾਂ ਸੀਲ ਗੁਣ ਅਤੇ ਉਸ ਦੀ ਲੱਜਾ ਤੋਂ ਕਰੋੜਾਂ ਲਜਿਆ ਲਜਿਆਵਾਨ ਕਰ ਕੇ ਕੁਰਬਾਨ ਕਰ ਦੇਈਏ।

(ਚੌਥੀ ਤੁਕ ਦੇ ਅਰਥ ਅਰੰਭ ਵਿਚ ਹਨ।) ।੬੫੦।

**ਕੋਟਨ ਕੋਟਾਨਿ ਸੁਖ ਪੁਜੈ ਨ ਸਮਾਨਿ ਸੁਖ, ਆਨੰਦ ਕੋਟਾਨਿ ਤੁਲ ਆਨੰਦ ਨ ਆਵਹੀ ॥**
**ਸਹਜਿ ਕੋਟਾਨਿ ਕੋਟਿ ਪੁਜੈ ਨ ਸਹਜ ਸਰਿ, ਮੰਗਲ ਕੋਟਾਨਿ ਸਮ ਮੰਗਲ ਨ ਪਾਵਹੀ ॥**
**ਕੋਟਨ ਕੋਟਾਨਿ ਪਰਤਾਪ ਨ ਪ੍ਰਤਾਪ ਸਰਿ, ਕੋਟਨ ਕੋਟਾਨਿ ਛਬਿ ਛਬਿ ਨ ਪੁਜਾਵਹੀ ॥**
**ਅਰਥ ਧਰਮ ਕਾਮ ਮੋਖ ਨ ਕੋਟਾਨਿ ਸਮ, ਅਉਸਰ ਅਭੀਚ ਨਾਹ ਸਿਹਜਾ ਬੁਲਾਵਹੀ ॥੬੫੧॥**

***ਪਦ ਅਰਥ :*** ਕੋਟਨ ਕੋਟਾਨਿ—ਕਰੋੜਾਨ ਕਰੋੜ। ਸਮਾਨਿ—ਤੁਲ, ਵਰਗਾ, ਜਿਹਾ, ਬਰਾਬਰ। ਸਹਜਿ—ਅਡੋਲ ਅਵਸਥਾ ਵਿਚ। ਸਰਿ—ਤੁਲ, ਜਿਹਾ, ਬਰਾਬਰ। ਮੰਗਲ—ਖ਼ੁਸ਼ੀ, ਅਨੰਦ। ਸਮ—ਸਮਾਨ, ਬਰਾਬਰ, ਤੁਲ। ਪਰਤਾਪ—ਪ੍ਰਤਾਪ, ਤੇਜ, ਆਭਾ, ਸ਼ੋਭਾ, ਮਹਿਮਾ, ਮਹੱਤਤਾ। ਛਬਿ—ਛਬੀ, ਆਭਾ, ਸੁੰਦਰਤਾ, ਸਜਾਵਟ, ਚਮਕ। ਅਰਥ—ਧਨ ਪਦਾਰਥ (ਚਾਰ ਪਦਾਰਥਾਂ ਵਿਚੋਂ ਇਕ)। ਕਾਮ—ਪਦਾਰਥ ਭੋਗਣ ਦੀ ਇੱਛਾ। ਮੋਖ—ਮੁਕਤੀ। ਅਭੀਚ—ਜਿਤ ਪ੍ਰਾਪਤ ਕਰਨ ਵਾਲਾ ਸ਼ੁਭ ਨਛੱਤਰ। ਅਉਸਰ—ਵੇਲਾ, ਸਮਾਂ, ਮੌਕਾ। ਨਾਹ—ਪਤੀ।

(ਜਿਸ ਆਗਿਆਕਾਰੀ ਜੀਵ-ਇਸਤ੍ਰੀ ਨੂੰ ਪ੍ਰਭੂ-ਮਿਲਾਪ ਦਾ ਅਉਸਰ ਪ੍ਰਾਪਤ ਹੁੰਦਾ ਹੈ)—

***ਅਰਥ :*** ਕਰੋੜਾਂ ਕਰੋੜ ਸੁਖ (ਉਸ ਦੇ) ਸੁਖਾਂ ਦੀ ਸਮਾਨਤਾ ਨੂੰ ਨਹੀਂ ਪੁਜ ਸਕਦੇ ਅਤੇ ਕਰੋੜਾਂ ਅਨੰਦ (ਉਸ ਨੂੰ ਪ੍ਰਾਪਤ) ਅਨੰਦ ਦੇ ਬਰਾਬਰ ਨਹੀਂ ਹੋ ਸਕਦੇ।

ਕਰੋੜਾਂ ਸਹਜ (ਉਸ ਦੀ) ਅਡੋਲ ਅਵਸਥਾ ਵਿਚ ਸਮਾਏ ਹੋਣ ਦੀ ਬਰਾਬਰੀ ਨੂੰ ਨਹੀਂ ਪੁਜ ਸਕਦੇ ਅਤੇ ਕਰੋੜਾਂ ਮੰਗਲ

(ਉਸ ਦੇ) ਅਨੰਦ-ਮੰਗਲ ਦੀ ਸਮਾਨਤਾ ਨੂੰ ਨਹੀਂ ਪਾ ਸਕਦੇ।

ਕਰੋੜਾਨ ਕਰੋੜ ਤੇਜ (ਉਸ ਦੇ) ਤੇਜ ਤੁਲ ਨਹੀਂ ਹੋ ਸਕਦੇ ਅਤੇ ਕਰੋੜਾਨ ਕਰੋੜ ਸਜਾਵਟਾਂ ਉਸ ਦੀ ਛਬੀ ਨੂੰ ਨਹੀਂ ਪੁਜ ਸਕਦੀਆਂ।

ਕਰੋੜਾਂ ਹੀ (ਚਾਰੇ ਪਦਾਰਥ) ਅਰਥ, ਧਰਮ, ਕਾਮ, ਮੋਖ (ਉਸ ਨੂੰ ਪ੍ਰਾਪਤ ਨਾਮ-ਪਦਾਰਥ ਦੇ) ਸਮਾਨ ਨਹੀਂ ਹਨ, ਜਿਸ ਨੂੰ ਸ਼ੁਭ ਨਛੱਤਰ ਦਾ ਇਹ ਅਉਸਰ ਮਿਲਦਾ ਹੈ ਕਿ ਪਤੀ-ਪ੍ਰਭੂ ਉਸ ਨੂੰ ਹਿਰਦੇ-ਸੇਜਾ ਤੇ ਬੁਲਾਂਦਾ ਹੈ (ਭਾਵ, ਨਾਮ-ਸਿਮਰਨ ਦਾ ਅਕਹਿ ਸੁਖ ਮਾਣਨ ਦਾ ਅਉਸਰ ਬਖ਼ਸ਼ਦਾ ਹੈ)।੬੫੧।

**ਸਫਲ ਜਨਮ, ਧੰਨ ਆਜ ਕੋ ਦਿਵਸ ਰੈਨਿ, ਪਹਰ, ਮਹੂਰਤ ਘਰੀ ਔ ਪਲ ਪਾਏ ਹੈਂ॥**
**ਸਫਲ ਸਿੰਗਾਰ ਚਾਰੁ ਸਿਹਜਾ ਸੰਜੋਗ ਭੋਗ, ਆਂਗਨ ਮੰਦਰ ਅਤਿ ਸੁੰਦਰ ਸੁਹਾਏ ਹੈਂ॥**
**ਜਗਮਗ ਜੋਤਿ ਸੋਭਾ ਕੀਰਤਿ ਪ੍ਰਤਾਪ ਛਬਿ, ਆਨੰਦ ਸਹਜਿ ਸੁਖ ਸਾਗਰ ਬਢਾਏ ਹੈਂ॥**
**ਅਰਥ ਧਰਮ ਕਾਮ ਮੋਖ ਨਿਹਕਾਮ ਨਾਮੁ, ਪ੍ਰੇਮ ਰਸ ਰਸਿਕ ਹੁਇ ਲਾਲ ਮੇਰੇ ਆਏ ਹੈਂ॥੬੫੨॥**

***ਪਦ ਅਰਥ :*** ਦਿਵਸ ਰੈਨਿ—ਦਿਨ ਰਾਤ। ਪਹਰ—ਤਿੰਨ ਘੰਟੇ ਦਾ ਸਮਾਂ। ਮਹੂਰਤ—ਦੋ ਘੜੀਆਂ, ੪੮ ਮਿੰਟਾਂ ਦਾ ਸਮਾਂ। ਘਰੀ—੨੪ ਮਿੰਟਾਂ ਦਾ ਸਮਾਂ। ਪਲ—੨੪ ਸਕਿੰਟਾਂ ਦਾ ਸਮਾਂ। ਚਾਰੁ—ਸੁੰਦਰ। ਸੰਜੋਗ—ਪ੍ਰਭੂ-ਮਿਲਾਪ। ਭੋਗ—ਆਤਮਿਕ ਅਨੰਦ-ਰਸ। ਆਂਗਨ—ਵਿਹੜਾ। ਸੁਹਾਏ—ਸੁਭਾਇਮਾਨ। ਸੋਭਾ—ਆਭਾ। ਕੀਰਤਿ—ਜਸ। ਪ੍ਰਤਾਪ—ਤੇਜ। ਛਬਿ—ਛਬੀ, ਸੁੰਦਰਤਾ, ਫਬਣ। ਸਹਜਿ—ਅਡੋਲ ਆਤਮਿਕ ਅਵਸਥਾ। ਸਾਗਰ ਬਢਾਏ ਹੈ—ਸਮੁੰਦਰ ਉਛਲ ਰਹੇ ਹਨ। ਨਿਹਕਾਮ—ਨਿਸ਼ਕਾਮ ਕਰ ਦੇਣ ਵਾਲਾ ਨਾਮ। ਲਾਲ—ਪਿਆਰਾ।

[*ਨੋਟ:* ਨਾਮ-ਸਿਮਰਨ ਦੀ ਅਤੁੱਟ ਕਮਾਈ ਸਦਕਾ, ਹਿਰਦੇ-ਸੇਜਾ 'ਤੇ ਪ੍ਰਭੂ-ਮਿਲਾਪ ਦੇ ਅਨੰਦ-ਰਸ ਭੁੰਚਣ ਦਾ ਅਉਸਰ ਬਝਣ 'ਤੇ ਜਗਿਆਸੂ-ਇਸਤ੍ਰੀ ਸ਼ੁਕਰਾਨੇ ਵਿਚ ਜੋਦੜੀ ਕਰਦੀ ਹੈ।]—

***ਅਰਥ :*** ਅੱਜ ਜਨਮ ਸਫਲਾ ਹੋ ਗਿਆ, ਅੱਜ (ਪ੍ਰਭੂ ਮਿਲਾਪ ਦਾ ਅਉਸਰ ਬਝਣ 'ਤੇ) ਦਿਨ, ਰਾਤ, ਪਹਰ, ਮੁਹੂਰਤ, ਘੜੀ ਤੇ ਪਲ ਆਦਿ ਜੋ (ਇਸ ਵੇਲੇ) ਬੀਤ ਰਹੇ ਹਨ, ਧੰਨਤਾ ਯੋਗ ਹਨ।

(ਅੱਜ) ਹਿਰਦੇ ਰੂਪੀ ਸੇਜਾ 'ਤੇ ਪ੍ਰਭੂ-ਮਿਲਾਪ ਲਈ ਆਤਮਿਕ ਅਨੰਦ-ਰਸ ਭੁੰਚਣ ਲਈ, (ਨਾਮ-ਸਿਮਰਨ ਦਾ) ਸੁੰਦਰ ਹਾਰ-ਸ਼ਿੰਗਾਰ ਵੀ ਸਫਲਾ ਹੈ ਅਤੇ ਹਿਰਦੇ ਰੂਪੀ ਵਿਹੜਾ ਅਤੇ ਸਰੀਰ ਰੂਪੀ ਮੰਦਰ ਵੀ ਅਤਿ ਸੁਭਾਇਮਾਨ ਹੋ ਰਹੇ ਹਨ।

(ਅੱਜ ਹਿਰਦੇ ਰੂਪੀ ਸੇਜਾ 'ਤੇ ਪ੍ਰਭੂ-ਮਿਲਾਪ ਸਮੇਂ) ਜਗਮਗ ਜੋਤੀ ਦੇ ਪ੍ਰਕਾਸ਼ਮਾਨ ਹੋਣ 'ਤੇ, (ਵਿਆਪ ਰਹੀ) ਆਭਾ-ਸੋਭਾ, ਜਸ-ਕੀਰਤੀ, ਤੇਜ-ਪ੍ਰਤਾਪ ਅਤੇ ਸੁੰਦਰ-ਛਬੀ ਕਾਰਨ, ਅਡੋਲ ਆਤਮਿਕ ਅਵਸਥਾ ਵਿਚ ਸੁਖ-ਅਨੰਦ ਦੇ ਸਮੁੰਦਰ ਉਛਲ ਰਹੇ ਹਨ।

ਨਾਮ, ਜੋ ਚਾਰੇ ਪਦਾਰਥਾਂ—ਅਰਥ, ਧਰਮ, ਕਾਮ, ਮੋਖ—ਤੋਂ ਨਿਸ਼ਕਾਮ ਕਰ ਦੇਣ ਵਾਲਾ ਹੈ, ਉਸ ਦੇ ਪ੍ਰੇਮ-ਰਸ ਵਿਚ (ਸਿਮਰਨ ਕੀਤੇ ਜਾਣ 'ਤੇ) ਲਾਲ ਪਿਆਰਾ ਪ੍ਰਭੂ ਜੀ, ਰਸੀਏ ਹੋ ਕੇ, ਮੇਰੀ ਹਿਰਦੇ ਰੂਪੀ ਸੇਜਾ 'ਤੇ ਆ ਬਿਰਾਜੇ ਹਨ।੬੫੨।

**ਨਿਸ ਨ ਘਟੈ, ਨ ਲਟੈ ਸਸੀਅਰ ਦੀਪ ਜੋਤਿ, ਕੁਸਮ ਬਾਸ ਹੂੰ ਨ ਮਿਟੈ ਅਉ ਸੁ ਟੇਵ ਸੇਵ ਕੀ॥**
**ਸਹਜ ਕਥਾ ਨ ਘਟੈ ਸ੍ਰਵਨ ਸੁਰਤਿ, ਮਤਿ, ਰਸਨਾ ਪਰਸ ਰਸ ਰਸਿਕ ਸਮੇਵ ਕੀ॥**
**ਨਿੰਦ੍ਰਾ ਨ ਪਰੈ ਅਰੁ ਕਰੈ ਨ ਆਰਸ ਪ੍ਰਵੇਸ ਰਿਦੈ, ਬਰੀਆ ਸੰਜੋਗ ਅਲਖ ਅਭੇਵ ਕੀ॥**
**ਚਾਉ ਚਿਤ ਚਉਗੁਨੋ ਬਢੈ, ਪ੍ਰਬਲ ਪ੍ਰੇਮ ਨੇਮ, ਦਇਆ ਦਸ ਗੁਨੀ ਉਪਜੈ ਦਇਆਲ ਦੇਵ ਕੀ॥੬੫੩॥**

***ਪਦ ਅਰਥ :*** ਨਿਸ—ਰਾਤ। ਲਟੈ—ਮਿਟੇ, ਘਟ ਹੋਵੇ, ਮਧਮ ਪਵੇ। ਸਸੀਅਰ—ਚੰਦਰਮਾ। ਦੀਪ—ਦੀਵਾ। ਜੋਤਿ—ਚਾਨਣੀ। ਕੁਸਮ ਬਾਸ—ਫੁੱਲਾਂ ਦੀ ਸੁਗੰਧੀ। ਅਉ—ਅਤੇ। ਟੇਵ—ਸੁਭਾਅ, ਬਾਣ। ਸੇਵ ਕੀ—ਸੇਵਣ ਦੀ, ਸਿਮਰਨ ਦੀ। ਸਹਜ ਕਥਾ—ਆਤਮਿਕ ਅਡੋਲਤਾ ਦੀ ਅਵਸਥਾ। ਸ੍ਰਵਨ—ਕੰਨਾਂ 'ਚੋਂ। ਸੁਰਤਿ—ਸ੍ਰੋਤ। ਮਤਿ—ਬੁਧੀ, ਚੇਤਨਾ। ਪਰਸ—ਛੂਹਣ ਦੀ ਕਿਰਿਆ। ਸਮੇਵ ਕੀ—ਸਮਾਏ ਰਹਿਣ ਦੀ। ਆਰਸ—ਆਲਸ। ਰਿਦੈ—ਹਿਰਦੇ ਵਿਚ। ਬਰੀਆ—ਵਾਰੀ। ਸੰਜੋਗ—ਪ੍ਰਭੂ-ਮਿਲਾਪ। ਅਲਖ—ਜੋ ਲਖਿਆ (ਜਾਣਿਆ) ਨਾ ਜਾ ਸਕੇ। ਅਭੇਵ—ਜਿਸ ਦਾ ਭੇਦ ਨਾ ਪਾਇਆ ਜਾ ਸਕੇ। ਪ੍ਰਬਲ—ਜ਼ੋਰਦਾਰ, ਤਿਖਾ, ਪ੍ਰਚੰਡ। ਪ੍ਰੇਮ ਨੇਮ—ਪ੍ਰੀਤ ਰੀਤ। ਉਪਜੈ—ਪੈਦਾ ਹੋਵੇ, ਪ੍ਰਗਟ ਹੋਵੇ। ਦਇਆਲ ਦੇਵ—ਪ੍ਰਕਾਸ਼ ਰੂਪ ਦਇਆਲੂ ਪ੍ਰੀਤਮ-ਪ੍ਰਭੂ।

[**ਨੋਟ:** ਹਿਰਦੇ-ਸੇਜਾ 'ਤੇ ਪ੍ਰਭੂ-ਮਿਲਾਪ ਦਾ ਅਨੰਦ-ਰਸ ਭੁੰਚ ਰਹੀ ਜਗਿਆਸੂ-ਇਸਤ੍ਰੀ ਦੀ ਲਾਲਸਾ।]—

**ਅਰਥ:** (ਇਹ ਪ੍ਰਭੂ-ਮਿਲਾਪ ਦੇ ਅਨੰਦ-ਰਸ ਮਾਨਣ ਦੀ) ਰਾਤ ਨਾ ਮੁਕੇ, ਨਾ ਹੀ ਚੰਦਰਮਾ ਰੂਪੀ ਦੀਵੇ ਦੀ ਮਿੱਠੀ ਮਿੱਠੀ ਚਾਨਣੀ ਮੱਧਮ ਪਵੇ, ਫੁੱਲਾਂ ਦੀ ਸੁਗੰਧੀ ਵੀ ਨਾ ਮੁਕੇ ਅਤੇ ਨਾ ਹੀ (ਮੇਰੇ ਅੰਦਰੋਂ ਨਾਮ ਦੇ ਅਜੱਪਾ ਜਾਪ) ਸੇਵਨ ਦੀ ਬਾਣ ਹੀ ਘਟ ਹੋਵੇ।

ਇਹ ਆਤਮਿਕ ਅਡੋਲਤਾ ਦੀ ਅਵਸਥਾ ਵੀ ਨਾ ਘਟੇ, ਨਾ ਹੀ ਕੰਨਾਂ 'ਚੋਂ ਸ੍ਰੋਤ ਵਾਲੀ ਚੇਤਨਾ ਵਿਚ ਕਮੀ ਆਵੇ, ਅਤੇ ਨਾ ਹੀ ਰਸਨਾ ਦੇ ਰਸੀਲੀ ਹੋ ਕੇ, ਰਸ ਦੇ ਪਰਸਣ 'ਤੇ ਉਸ ਵਿਚ ਸਮਾਏ ਰਹਿਣ (ਦੀ ਲਾਲਸਾ) ਵਿਚ ਥੁੜ ਆਵੇ।

ਨਾ ਹੀ ਨੀਂਦ ਭਾਰੂ ਹੋਵੇ ਤੇ ਨਾ ਹੀ ਮੇਰੇ ਹਿਰਦੇ ਵਿਚ ਆਲਸ ਪ੍ਰਵੇਸ਼ ਕਰੇ, ਕਿਉਂਜੁ ਅਪਹੁੰਚ ਤੇ ਅਭੇਵ ਪ੍ਰੀਤਮ-ਪ੍ਰਭੂ ਦੇ ਰਾਵਣ ਦੀ ਵਾਰੀ ਬਣੀ ਹੋਈ ਹੈ (ਭਾਵ, ਪ੍ਰਭੂ-ਮਿਲਾਪ ਦੇ ਅਨੰਦ-ਰਸ ਮਾਨਣ ਦਾ ਅਉਸਰ ਬਝਾ ਹੋਇਆ ਹੈ)।

(ਅਸੀਸ ਦਿਓ ਕਿ) ਮੇਰੇ ਚਿਤ ਦਾ ਇਹ ਚਾਅ-ਉਮਾਹ ਚੌਗੁਣਾ ਵਧ ਜਾਵੇ, ਮੇਰੇ ਅੰਦਰ ਦੀ ਪ੍ਰੀਤ-ਰੀਤ ਵੀ ਵਧੇਰੇ ਪ੍ਰਚੰਡ ਹੋ ਜਾਵੇ ਅਤੇ ਪ੍ਰਕਾਸ਼ ਰੂਪ ਦਇਆਲੂ ਪ੍ਰੀਤਮ ਦੀ ਦਇਆ (ਮੇਰੇ ਲਈ) ਦਸ-ਗੁਣੀ ਹੋ ਕੇ ਪ੍ਰਗਟੇ।੬੫੩॥

**ਨਿਮਖ ਨਿਮਖ ਨਿਸ ਨਿਸ ਪਰਮਾਨ ਹੋਇ, ਪਲ ਪਲ ਮਾਸ ਪਰਯੰਤ ਹੁਇ ਬਿਥਾਰੀ ਹੈ॥**
**ਬਰਖ ਬਰਖ ਪਰਯੰਤ ਘਟਿਕਾ ਬਿਹਾਇ, ਜੁਗ ਜੁਗ ਸਮ ਜਾਮ ਜਾਮਨੀ ਪਿਆਰੀ ਹੈ॥**
**ਕਲਾ ਕਲਾ ਕੋਟਿ ਗੁਨ ਜਗਮਗ ਜੋਤਿ ਸਸਿ, ਪ੍ਰੇਮ ਰਸ ਪ੍ਰਬਲ ਪ੍ਰਤਾਪ ਅਧਿਕਾਰੀ ਹੈ॥**
**ਮਨ ਬਚ ਕ੍ਰਮ ਪ੍ਰਿਯਾ ਸੇਵਾ ਸਨਮੁਖ ਰਹੋਂ, ਆਰਸੁ ਨ ਆਵੈ ਨਿੰਦ੍ਰਾ, ਆਜ ਮੇਰੀ ਬਾਰੀ ਹੈ॥੬੫੪॥**

**ਪਦ ਅਰਥ:** ਨਿਮਖ—ਅੱਖ ਫਰਕਣ ਜਿੰਨਾ ਸਮਾਂ। ਨਿਸ—ਰਾਤ। ਪਰਮਾਨ—ਜਿਡਾ, ਬਰਾਬਰ। ਪਲ—੨੪ ਸਕਿੰਟਾਂ ਦਾ ਸਮਾਂ। ਮਾਸ—ਮਹੀਨਾ। ਪਰਯੰਤ—ਜਿਡਾ, ਬਰਾਬਰ। ਬਿਥਾਰੀ—ਵਿਸਥਾਰ, ਫੈਲਾਉ। ਬਰਖ—ਵਰ੍ਹਾ। ਘਟਿਕਾ—ਘੜੀ, ੨੪ ਮਿੰਟਾਂ ਦਾ ਸਮਾਂ। ਬਿਹਾਇ—ਬੀਤੇ। ਸਮ—ਸਮਾਨ, ਬਰਾਬਰ। ਜਾਮ—ਪਹਿਰ, ਤਿੰਨ ਘੰਟੇ ਦਾ ਸਮਾਂ। ਜਾਮਨੀ—ਰਾਤ। ਕੋਟਿ ਗੁਨ—ਕਰੋੜ ਗੁਣਾ। ਸਸਿ—ਚੰਦਰਮਾ। ਪ੍ਰਬਲ—ਪ੍ਰਚੰਡ, ਜ਼ੋਰਦਾਰ। ਪ੍ਰਤਾਪ—ਤੇਜ ਪ੍ਰਤਾਪ। ਅਧਿਕਾਰੀ—ਅਧਿਕਤਾ ਵਿਚ, ਅਧਿਕ ਤੋਂ ਅਧਿਕ, ਬਹੁਤੇ ਤੋਂ ਬਹੁਤੇ। ਕ੍ਰਮ—ਕਰਮਾਂ ਕਰਕੇ। ਪ੍ਰਿਯਾ—ਪਿਆਰਾ। ਪ੍ਰਿਯਾ ਸੇਵਾ—ਪਿਆਰੇ ਦੀ ਸੇਵਾ, ਅਜੱਪਾ ਜਾਪ ਦਾ ਸੇਵਨ। ਸਨਮੁਖ ਰਹੋਂ—ਰੂਬਰੂ, ਤਤਪਰ, ਗੁਰੂ ਅਨੁਸਾਰੀ ਹੋ ਰਵ੍ਹਾਂ। ਆਰਸੁ—ਆਲਸ। ਨਿੰਦ੍ਰਾ—ਨੀਂਦ। ਬਾਰੀ—ਵਾਰੀ।

[**ਨੋਟ:** ਪ੍ਰਭੂ-ਮਿਲਾਪ ਦਾ ਹਿਰਦੇ ਦੀ ਸੇਜਾ 'ਤੇ ਪਰਵੇਸ਼ ਹੋਣ ਸਮੇਂ ਜਗਿਆਸੂ-ਇਸਤ੍ਰੀ ਦੀ ਜਾਚਨਾ]—

**ਅਰਥ:** (ਮਿਲਾਪ-ਸਮੇਂ ਦਾ) ਇਕ ਇਕ ਨਿਮਖ ਰਾਤ ਰਾਤ ਜਿਡਾ ਹੋ ਜਾਵੇ ਅਤੇ ਇਕ ਇਕ ਪਲ ਮਹੀਨੇ ਮਹੀਨੇ ਜਿਡਾ ਹੋ ਕੇ ਫੈਲ ਜਾਵੇ।

ਇਕ ਇਕ ਘੜੀ ਵਰ੍ਹੇ ਵਰ੍ਹੇ ਜਿਡੀ ਹੋ ਕੇ ਬੀਤੇ ਅਤੇ (ਮਿਲਾਪ ਦੀ) ਇਸ-ਪਿਆਰੀ ਰਾਤ ਦਾ ਇਕ ਇਕ ਪਹਿਰ ਜੁਗ ਜੁਗ ਸਮਾਨ ਹੋ ਜਾਵੇ।

ਚੰਦਰਮਾ ਦੀ ਇਕ ਇਕ ਕਲਾ ਕਰੋੜਾਂ-ਗੁਣਾ ਹੋ ਕੇ, ਜੋਤੀ ਜਗਮਗ ਜਗਮਗ ਕਰਦੀ ਪ੍ਰਕਾਸ਼ਮਾਨ ਹੋ ਜਾਵੇ ਅਤੇ ਪ੍ਰੇਮ-ਰਸ ਦਾ ਤੇਜ-ਪ੍ਰਤਾਪ ਅਧਿਕ ਤੋਂ ਅਧਿਕ ਪ੍ਰਚੰਡ ਹੋ ਹੋ ਜਾਵੇ।

ਅੱਜ (ਭਾਵ, ਅਮੋਲਕ ਮਨੁੱਖਾ ਜਨਮ ਵਿਚ) (ਜਦ ਕਿ ਹਿਰਦੇ ਰੂਪੀ ਸੇਜਾ 'ਤੇ) ਪ੍ਰਭੂ-ਮਿਲਾਪ ਦਾ ਅਉਸਰ ਆ ਬੱਝਾ ਹੈ ਤਾਂ ਮੈਂ ਮਨ, ਬਾਣੀ ਅਤੇ ਕਰਮਾਂ ਕਰਕੇ ਪਿਆਰੇ ਪ੍ਰੀਤਮ ਦੇ ਅਜੱਪਾ ਜਾਪ ਦੇ ਸੇਵਨ ਵਿਚ ਤਤਪਰ ਹੀ ਰਵ੍ਹਾਂ (ਇਕ ਛਿਨ ਵੀ ਬਿਰਥਾ ਨਾ ਗਵਾਵਾਂ), ਨਾ ਹੀ ਆਲਸ ਆਵੇ ਅਤੇ ਨਾ ਹੀ ਨੀਂਦ ਵਿਆਪੇ।੬੫੪।

**ਜੈਸੀਐ ਸਰਦ ਨਿਸ ਤੈਸੇ ਈ ਪੂਰਨ ਸਸਿ, ਵੈਸੇ ਈ ਕੁਸਮ ਦਲ ਸਿਹਜਾ ਸੁਵਾਰੀ ਹੈ॥**
**ਜੈਸੀ ਏ ਜੋਬਨ ਬੈਸ, ਤੈਸੇ ਈ ਅਨੂਪ ਰੂਪ, ਵੈਸੇ ਈ ਸਿੰਗਾਰ ਚਾਰੁ ਗੁਨ ਅਧਿਕਾਰੀ ਹੈ॥**
**ਜੈਸੇ ਈ ਛਬੀਲੇ ਨੈਨ ਤੈਸੇ ਈ ਰਸੀਲੇ ਬੈਨ, ਸੋਭਤ ਪਰਸਪਰ ਮਹਿਮਾ ਅਪਾਰੀ ਹੈ॥**
**ਜੈਸੇ ਈ ਪ੍ਰਬੀਨ ਪ੍ਰਿਅ ਪਿਆਰੇ ਪ੍ਰੇਮ ਰਸਿਕ ਹੈਂ, ਵੈਸੇ ਈ ਬਚਿਤ੍ਰ ਅਤਿ ਪ੍ਰੇਮਨੀ ਪਿਆਰੀ ਹੈ॥੬੫੫॥**

**ਪਦ ਅਰਥ:** ਜੈਸੀਐ—ਜਿਸ ਤਰ੍ਹਾਂ ਦੀ। ਨਿਸ—ਰਾਤ। ਪੂਰਨ ਸਸਿ—ਪੁੰਨਿਆ ਦਾ ਚੰਦਰਮਾ। ਕੁਸਮ ਦਲ—ਸੁਗੰਧਤ ਫੁੱਲਾਂ ਦੀਆਂ ਪੰਖੜੀਆਂ, ਕਲੀਆਂ। ਬੈਸ—ਉਮਰ, ਆਯੂ। ਅਨੂਪ ਰੂਪ—ਬੇਮਿਸਾਲ ਸੁੰਦਰ ਰੂਪ। ਸਿੰਗਾਰ ਚਾਰੁ—ਸੁੰਦਰ

(ਨਾਮ-ਸਿਮਰਨ ਦਾ) ਸ਼ਿੰਗਾਰ। ਅਧਿਕਾਰੀ—ਅਧਿਕਤਾ ਵਿਚ, ਬਹੁਤ ਤੋਂ ਬਹੁਤ। ਛਬੀਲੇ—ਸੁੰਦਰ ਆਭਾ ਵਾਲੇ। ਨੈਨ—ਨੇਤਰ। ਰਸੀਲੇ—ਰਸਦਾਇਕ, ਰਸਮਈ। ਬੈਨ—ਬਚਨ, ਬੋਲ। ਸੋਭਤ—ਸੋਭ ਰਹੇ ਹਨ। ਪਰਸਪਰ—ਆਪੋ ਵਿਚ। ਮਹਿਮਾ—ਸੋਭਾ, ਵਡਿਆਈ। ਅਪਾਰੀ—ਪਰੇ ਤੋਂ ਪਰੇ, ਕਹਿਣ ਕਥਨ ਤੋਂ ਪਰੇ। ਪ੍ਰਬੀਨ—ਚਤੁਰ, ਨਿਪੁੰਨ, ਸਮਰੱਥ। ਪ੍ਰਿਅ—ਪਿਆਰਾ ਪ੍ਰੀਤਮ। ਰਸਿਕ—ਰਸੀਆ। ਬਚਿਤ੍ਰ—ਅਦਭੁਤ, ਅਨੋਖੀ, ਅਸਚਰਜ। ਪ੍ਰੇਮਨੀ—ਪ੍ਰੇਮਕਾ, ਪ੍ਰੀਤਮਾ।

[*ਨੋਟ :* ਨਾਮ-ਸਿਮਰਨ ਨਾਲ ਸਰਸ਼ਾਰ ਹੋਈ, ਹਿਰਦੇ ਸੇਜਾ 'ਤੇ ਪ੍ਰਭੂ-ਮਿਲਾਪ ਦਾ ਅਨੰਦ-ਰਸ ਭੁੰਚ ਰਹੀ ਜੋਬਨ-ਬਾਲੀ ਜੀਵ-ਇਸਤ੍ਰੀ ਅਤੇ ਪ੍ਰੀਤਮ-ਪ੍ਰਭੂ ਦੇ ਮਿਲਾਪ ਦੀ ਦਸ਼ਾ।]—

***ਅਰਥ :*** ਜਿਸ ਤਰ੍ਹਾਂ ਦੀ ਸਰਦ ਰੁੱਤ ਦੀ ਰਾਤ ਹੈ ਉਸ ਤਰ੍ਹਾਂ ਹੀ (ਸਰਦ ਰੁੱਤ ਦੀ) ਪੁੰਨਿਆ ਦਾ ਚੰਦਰਮਾ ਪ੍ਰਕਾਸ਼ਮਾਨ ਹੈ ਅਤੇ ਉਸੇ ਤਰ੍ਹਾਂ ਹੀ ਸੁਗੰਧਤ ਫੁੱਲਾਂ ਦੀਆਂ ਕਲੀਆਂ ਨੇ ਸੇਜਾ ਨੂੰ ਸੰਵਾਰਿਆ ਹੋਇਆ ਹੈ।

(ਇਕ ਪਾਸੇ) ਜਿਹੋ ਜਿਹੀ ਜੁਬਾ ਉਮਰਾ ਹੈ (ਦੂਜੇ ਪਾਸੇ) ਉਹੋ ਜਿਹਾ ਹੀ ਬੇਮਿਸਾਲ ਸੁੰਦਰ ਰੂਪ ਹੈ। ਇਸੇ ਤਰ੍ਹਾਂ ਹੀ (ਇਕ ਪਾਸੇ ਨਾਮ-ਸਿਮਰਨ ਦਾ) ਸੁੰਦਰ ਸ਼ਿੰਗਾਰ ਹੈ ਤਾਂ (ਦੂਜੇ ਪਾਸੇ) ਗੁਣਾਂ ਦੀ ਅਧਿਕਤਾ ਹੈ।

(ਇਕ ਪਾਸੇ) ਜਿਹੋ ਜਿਹੇ ਸੁੰਦਰ ਆਭਾ ਵਾਲੇ (ਰੰਗ-ਰਸ-ਰਤੇ) ਨੇਤਰ ਹਨ ਤਾਂ (ਦੂਜੇ ਪਾਸੇ) ਉਹੋ ਜਿਹੇ ਰਸਦਾਇਕ ਮਿੱਠੇ ਬਚਨ ਹਨ। ਇਉਂ ਆਪੋ ਵਿਚ ਦੀ ਇਕ ਦੂਜੇ ਦੀ, ਕਹਿਣ ਕਥਨ ਤੋਂ ਪਰੇ ਸੋਭਾ ਸੁਭਾਇਮਾਨ ਹੋ ਰਹੀ ਹੈ।

ਜਿਸ ਤਰ੍ਹਾਂ ਕਿ ਪਿਆਰੇ ਪ੍ਰੀਤਮ ਜੀ ਪ੍ਰੇਮ ਦੇ ਨਿਪੁੰਨ ਰਸੀਏ ਹਨ, ਉਸੇ ਤਰ੍ਹਾਂ ਹੀ ਪਿਆਰੀ ਪ੍ਰੇਮਕਾ ਦੀ ਬਹੁਤ ਹੀ ਅਨੋਖੀ ਪ੍ਰੀਤੀ ਹੈ।੬੫੫।

**ਜਾ ਦਿਨ ਜਗਤ-ਮਨ ਟਹਿਲ ਕਹੀ ਰਸਾਇ, ਗਿਆਨ ਧਿਆਨ ਕੋਟਿ ਜੋਗ ਜਗ ਨ ਸਮਾਨ ਹੈ ॥**
**ਜਾ ਦਿਨ ਭਈ ਪਨਿਹਾਰੀ ਜਗਨ-ਨਾਥ ਜੀ ਕੀ, ਤਾ ਸਮ ਨ ਛਤ੍ਰਧਾਰੀ ਕੋਟਿਨ ਕੋਟਾਨ ਹੈ ॥**
**ਜਾ ਦਿਨ ਪਿਸਨਹਾਰੀ ਭਈ ਜਗਜੀਵਨ ਕੀ, ਅਰਥ ਧਰਮ ਕਾਮ ਮੋਖ ਦਾਸਨ ਦਾਸਾਨ ਹੈ ॥**
**ਛਿਰਕਾਰੀ ਪਨਿਹਾਰੀ ਪੀਸਨਹਾਰੀ ਕੋ ਜੋ ਸੁਖ, ਪ੍ਰੇਮਨੀ ਪਿਆਰੀ ਕੋ ਅਕਥ ਉਨਮਾਨ ਹੈ ॥੬੫੬॥**

***ਪਦ ਅਰਥ :*** ਜਾ ਦਿਨ—ਜਿਸ ਦਿਨ। ਜਗਤ-ਮਨ—ਜਗਤ ਦਾ ਮਾਨਨੀਯ, ਪੂਜਣ ਜੋਗ ਪ੍ਰਭੂ ਜੀ। ਰਸਾਇ—ਖ਼ੁਸ਼ ਹੋ ਕੇ। ਕੋਟਿ—ਕਰੋੜਾਂ। ਸਮਾਨ—ਬਰਾਬਰ। ਪਨਿਹਾਰੀ—ਪਾਣੀ ਭਰਨ ਵਾਲੀ। ਜਗਨ ਨਾਥ—ਜਗਤ ਦਾ ਮਾਲਕ, ਪ੍ਰਭੂ ਜੀ। ਸਮ—ਸਮਾਨ, ਬਰਾਬਰ। ਛਤ੍ਰ ਧਾਰੀ—ਛਤ੍ਰਪਤੀ ਰਾਜਾ। ਕੋਟਿਨ ਕੋਟਾਨ—ਕਰੋੜਾਨ ਕਰੋੜ। ਪਿਸਨਹਾਰੀ—ਦਾਣੇ ਪੀਹਣ ਵਾਲੀ। ਜਗਜੀਵਨ—ਜਗਤ ਦਾ ਜੀਵਨ, ਪ੍ਰਭੂ ਜੀ। ਦਾਸਨ ਦਾਸਾਨ—ਦਾਸਾਂ ਦੇ ਦਾਸ। ਛਿਰਕਾਰੀ—ਛਿੜਕਾਉ ਕਰਨ ਵਾਲੀ। ਪ੍ਰੇਮਨੀ—ਪ੍ਰੇਮਕਾ, ਪ੍ਰੀਤਮਾ। ਅਕਥ—ਕਹਿਣ ਤੋਂ ਬਾਹਰੀ। ਉਨਮਾਨ—ਅੰਦਾਜ਼ਾ।

[*ਨੋਟ :* ਨਾਮ-ਸਿਮਰਨ ਨਾਲ ਸਰਸ਼ਾਰ ਹੋਈ ਜੀਵ-ਇਸਤ੍ਰੀ ਨੂੰ 'ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ'— ਪੰਨਾ ੩੩੬ ਦਾ ਕਥਨ ਹੈ।]—

***ਅਰਥ :*** ਜਿਸ ਦਿਨ ਜਗਤ ਦੇ ਮਾਨਨੀਯ ਪ੍ਰਭੂ ਜੀ ਨੇ ਪ੍ਰਸੰਨ ਹੋ ਕੇ ਸੇਵਾ-ਟਹਿਲ ਕਰਨੀ ਫ਼ੁਰਮਾਈ, ਉਸ ਸੁਭਾਗੇ ਦਿਨ ਦੇ ਬਰਾਬਰ ਕਰੋੜਾਂ ਦੁਨੀਆਵੀ ਗਿਆਨ, ਧਿਆਨ, ਜੋਗ ਤੇ ਜਗ ਆਦਿ ਨਹੀਂ ਹਨ।

ਜਿਸ ਦਿਨ ਜਗਤ ਦੇ ਮਾਲਕ ਪ੍ਰਭੂ ਜੀ ਦੀ ਪਾਣੀ ਭਰਨ ਵਾਲੀ (ਸੇਵਾ ਪ੍ਰਾਪਤ) ਹੋਈ, ਉਸ ਦਿਨ ਦੇ ਸੁਖ ਤੁਲ ਕਰੋੜਾਨ ਕਰੋੜ ਛਤ੍ਰਪਤੀ ਰਾਜ ਵੀ ਨਹੀਂ ਹੋ ਸਕਦੇ।

ਜਿਸ ਦਿਨ ਜਗਤ ਦੇ ਜੀਵਨ ਪ੍ਰਭੂ ਜੀ ਦੇ ਦਾਣੇ ਪੀਹਣਹਾਰੀ ਹੋਣ (ਦੀ ਸੇਵਾ ਪ੍ਰਾਪਤ) ਹੋ ਗਈ ਤਾਂ ਚਾਰੇ ਪਦਾਰਥ (ਅਰਥ, ਧਰਮ, ਕਾਮ, ਮੋਖ) ਦਾਸਾਂ ਦੇ ਦਾਸ ਹੋ ਗਏ (ਭਾਵ, ਪ੍ਰਾਪਤ ਹੋ ਗਏ)।

ਜਿਸ ਪਿਆਰ-ਪ੍ਰਾਪਤ ਪ੍ਰੇਮਕਾ ਨੂੰ ਛਿਣਕਾਉ ਕਰਨ, ਪਾਣੀ ਭਰਨ ਅਤੇ ਦਾਣੇ ਪੀਹਣ ਵਾਲੀ (ਦੀ ਵਡਿਆਈ ਪ੍ਰਾਪਤ) ਹੋ ਗਈ, ਉਸ ਦੇ ਸੁਖ ਦਾ ਅੰਦਾਜ਼ਾ ਲਾਉਣਾ ਵੀ ਕਹਿਣ ਕਥਨ ਤੋਂ ਪਰੇ ਹੈ ੬੫੬।

**ਘਰੀ ਘਰੀ ਟੇਰਿ ਘਰੀਆਰ ਸੁਨਾਇ ਸੰਦੇਸੋ, ਪਹਿਰ ਪਹਿਰ ਪੁਨਿ ਪੁਨਿ ਸਮਝਾਇ ਹੈ ॥**
**ਜੈਸੇ ਜੈਸੇ ਜਲ ਭਰਿ ਭਰਿ ਬੇਲੀ ਬੂਡਤ ਹੈ, ਪੂਰਨ ਹੁਇ ਪਾਪਨ ਕੀ ਨਾਵਹਿ ਹਰਾਇ ਹੈ ॥**
**ਚਹੂੰ ਓਰ ਸੋਰ ਕੈ ਪਾਹਰੂਆ ਪੁਕਾਰ ਹਾਰੇ, ਚਾਰੋ ਜਾਮ ਸੋਵਤੇ ਅਚੇਤ ਨ ਲਜਾਇ ਹੈ ॥**
**ਤਮਚੁਰ ਸਬਦ ਸੁਨਤ ਹੀ ਉਘਾਰ ਆਂਖੈਂ, ਬਿਨ ਪ੍ਰਿਯ ਪ੍ਰੇਮ ਰਸ ਪਾਛੈ ਪਛਤਾਇ ਹੈ ॥੬੫੭॥**

***ਪਦ ਅਰਥ :*** ਘਰੀ—ਘੜੀ, ੨੪ ਮਿੰਟ ਦਾ ਸਮਾਂ। ਟੇਰਿ—ਪੁਕਾਰ ਕੇ। ਘਰੀਆਰ—ਘੜਿਆਲ। ਪਹਿਰ—ਤਿੰਨ ਘੰਟੇ ਦਾ ਸਮਾਂ। ਪੁਨਿ—ਫਿਰ। ਬੇਲੀ—੨੪ ਮਿੰਟ ਦਾ ਵਕਤ ਦੱਸਦੀ ਛੇਕ ਵਾਲੀ ਜਲ-ਕਟੋਰੀ, ਜੋ ਪਾਣੀ ਭਰਨ 'ਤੇ ਇਕ ਘੜੀ ਪਿਛੋਂ ਖ਼ਾਲੀ ਹੋ ਕੇ ਪਾਣੀ ਵਿਚ ਡੁਬ ਜਾਂਦੀ ਸੀ। ਨਾਵਹਿ—ਬੇੜੀ ਨੂੰ। ਹਰਾਇ—ਨਸ਼ਟ ਕਰਨਾ। ਚਹੂੰ ਓਰ—ਚਹੁੰਆਂ ਪਾਸਿਆਂ ਤੋਂ। ਸੋਰ ਕੈ—ਉੱਚੀ ਕੂਕ ਕੇ। ਪਾਹਰੂਆ—ਪਹਿਰੇਦਾਰ। ਪੁਕਾਰ-ਹਾਰੇ—ਪੁਕਾਰਨ ਵਾਲੇ। ਚਾਰੋ ਜਾਮ—ਚਾਰੇ ਪਹਿਰ। ਅਚੇਤ—ਗ਼ਾਫ਼ਲ, ਮੂਰਛਿਤ, ਬੇਸੁਰਤ। ਲਜਾਇ—ਲਜਿਆ, ਹਯਾ। ਤਮਚੁਰ—ਤਾਮ੍ਰਚੂੜ, ਕੁੱਕੜ, ਮੁਰਗ਼ਾ। ਤਮਚੁਰ ਸਬਦ—ਕੁੱਕੜ ਦੀ ਬਾਂਗ। ਪ੍ਰਿਯ—ਪ੍ਰੀਤਮ, ਪਿਆਰਾ।

[*ਨੋਟ :* ਜੀਵਨ-ਰਾਤ ਦੇ ਚਾਰੇ ਪਹਿਰ ਅਗਿਆਨਤਾ ਦੀ ਨੀਂਦੇ ਬਿਤਾਉਂਦੇ ਪ੍ਰਾਣੀ ਨੂੰ ਚਿਤਾਵਨੀ।]—

***ਅਰਥ :*** ਘੜਿਆਲ ਘੜੀ ਘੜੀ ਪੁਕਾਰ ਕੇ ਸੁਨੇਹਾ ਦੇ ਰਿਹਾ ਹੈ ਅਤੇ ਮੁੜ ਮੁੜ ਪਹਿਰ ਪਹਿਰ ਪਿਛੋਂ ਸਮਝਾ ਰਿਹਾ ਹੈ (ਕਿ ਸਮਾਂ ਬੀਤਦਾ ਜਾ ਰਿਹਾ ਹੈ)।

ਜਿਵੇਂ ਜਿਵੇਂ ਪਾਣੀ ਨਾਲ ਭਰ ਭਰ ਰਖੀ ਜਲ-ਘੜੀ ਦੀ ਕਟੋਰੀ (ਮੁੜ ਮੁੜ) ਡੁਬਦੀ ਹੈ (ਇਸੇ ਤਰ੍ਹਾਂ ਹੇ ਜੀਵ! ਤੂੰ ਆਪਣੀ) ਜੀਵਨ-ਬੇੜੀ ਨੂੰ ਪਾਪਾਂ ਨਾਲ ਭਰ ਕੇ ਡੋਬ ਰਿਹਾ ਹੈਂ।

ਪੁਕਾਰਨਹਾਰੇ ਪਹਿਰੇਦਾਰ (ਸਤਿਗੁਰੂ ਜੀ ਤੈਨੂੰ ਸੁਚੇਤ ਕਰਨ ਲਈ) ਚਹੁੰ ਪਾਸਿਆਂ ਤੋਂ ਉੱਚੀ ਉੱਚੀ ਕੂਕ ਕੇ ਪੁਕਾਰ ਰਹੇ ਹਨ, ਹੇ ਬੇਸੁਰਤ ਪ੍ਰਾਣੀ! (ਤੇਰੀ ਜੀਵਨ-ਰਾਤ ਦੇ) ਚਾਰੋਂ ਪਹਿਰ ਅਗਿਆਨਤਾ ਦੀ ਨੀਂਦੇ ਸੁੱਤਿਆਂ (ਬੀਤ ਰਹੇ ਹਨ), ਤੈਨੂੰ ਇਸ ਦੀ ਰਤਾ ਸ਼ਰਮ-ਹਯਾ ਨਹੀਂ।

(ਪ੍ਰਾਣੀ! ਅਜੇ ਵੀ ਸਮਝ, ਅਤੇ) ਕੁੱਕੜ-ਬਾਂਗ ਸੁਣ ਕੇ ਹੀ ਅੱਖਾਂ ਖੋਲ੍ਹ (ਤੇ ਸਰੀਰਕ ਕਿਰਿਆ ਸੋਧ ਕੇ ਸਾਵਧਾਨ ਹੋ), ਪ੍ਰੀਤਮ-ਪ੍ਰਭੂ ਨਾਲ ਪ੍ਰੀਤ ਦਾ ਰਸ ਚੱਖ, (ਭਾਵ, ਸਤਿਗੁਰੂ ਤੋਂ ਦੀਖਿਆ ਲੈ ਕੇ ਨਾਮ-ਅੰਮ੍ਰਿਤ ਦੇ ਪ੍ਰੇਮ-ਰਸ ਨੂੰ ਚੱਖ) ਪ੍ਰਭੂ-ਪ੍ਰੀਤਮ ਦੇ ਨਾਮ-ਅੰਮ੍ਰਿਤ ਦੇ ਪ੍ਰੇਮ-ਰਸ ਨੂੰ ਪੀਤੇ ਬਿਨਾਂ ਅੰਤ ਪਛਤਾਵਾ ਹੁੰਦਾ ਹੈ।੬੫੭।

**ਮਜਨ ਕੈ ਚੀਰ ਚਾਰ, ਅੰਜਨ, ਤਮੋਲ ਰਸ, ਅਭਰਨ ਸਿੰਗਾਰ ਸਾਜ ਸਿਹਜਾ ਬਿਛਾਈ ਹੈ॥**
**ਕੁਸਮ ਸੁਗੰਧਿ ਅਰੁ ਮੰਦਰ ਸੁੰਦਰ ਮਾਂਝ, ਦੀਪਕ ਦਿਪਤ ਜਗਮਗ ਜੋਤਿ ਛਾਈ ਹੈ॥**
**ਸੋਧਤ ਸੋਧਤ ਸਉਨ ਲਗਨ ਮਨਾਇ ਮਨ, ਬਾਂਛਤ ਬਿਧਾਨ ਚਿਰਕਾਰ ਬਾਰੀ ਆਈ ਹੈ॥**
**ਅਉਸਰ ਅਭੀਚ ਨੀਚ ਨਿੰਦ੍ਰਾ ਮੈ ਸੋਵਤ ਖੋਏ, ਨੈਨ ਉਘਰਤ ਅੰਤ ਪਾਛੈ ਪਛੁਤਾਈ ਹੈ॥੬੫੮॥**

***ਪਦ ਅਰਥ :*** ਮਜਨ—ਇਸ਼ਨਾਨ। ਚੀਰ—ਬਸਤਰ। ਚਾਰ—ਸੁੰਦਰ। ਅੰਜਨ—ਸੁਰਮਾ। ਤਮੋਲ ਰਸ—ਪਾਨਾਂ ਦਾ ਰਸ। ਅਭਰਨ—ਗਹਿਣੇ। ਕੁਸਮ ਸੁਗੰਧਿ—ਫੁੱਲਾਂ ਦੀ ਸੁਗੰਧੀ। ਮਾਂਝ—ਵਿਚ। ਦੀਪਕ ਦਿਪਤ—ਜਗਦਾ ਦੀਵਾ। ਸਉਨ—ਸਗਨ। ਲਗਨ—ਸ਼ੁਭ ਮੁਹੂਰਤ। ਮਨ ਬਾਂਛਤ—ਮਨ-ਇਛਤ। ਬਿਧਾਨ—ਜਤਨ, ਉਪਾਅ। ਚਿਰਕਾਰ—ਚਿਰ ਪਿਛੋਂ। ਬਾਰੀ—ਵਾਰੀ, ਭਾਵ, ਮਨੁੱਖਾ ਜਨਮ ਪਾ ਕੇ ਪ੍ਰਭੂ-ਮਿਲਾਪ ਦੀ ਵਾਰੀ। ਅਉਸਰ—ਸਮਾਂ, ਵੇਲਾ। ਅਭੀਚ—ਜਿਤ ਪ੍ਰਾਪਤ ਕਰਨ ਵਾਲਾ ਸ਼ੁਭ ਨਛੱਤਰ। ਨੀਚ—ਨੀਵੀਂ, ਦੁਸ਼ਟ, ਘ੍ਰਿਣਤ।

[*ਨੋਟ :* ਅਨੇਕਾਂ ਜੂਨਾਂ ਵਿਚ ਭਟਕ ਭਟਕ, ਚਿਰਾਂ ਪਿਛੋਂ ਮਿਲਿਆ ਮਨੁੱਖਾ ਜਨਮ ਬਾਹਰਲੇ ਭੇਖਾਂ ਤੇ ਹਾਰ-ਸ਼ਿੰਗਾਰ ਵਿਚ ਅਤੇ ਪ੍ਰਭੂ-ਮਿਲਾਪ ਦਾ ਸਮਾਂ ਅਗਿਆਨਤਾ ਦੀ ਨੀਂਦ ਵਿਚ ਗੁਆ ਰਹੀ ਜੀਵ-ਇਸਤ੍ਰੀ ਨੂੰ।]—

***ਅਰਥ :*** ਇਸ਼ਨਾਨ ਕਰ ਕੇ ਸੁੰਦਰ ਬਸਤਰ, ਸੁਰਮਾ, ਪਾਨ-ਰਸ ਅਤੇ ਗਹਿਣਿਆਂ ਦਾ ਸ਼ਿੰਗਾਰ ਰਚ ਕੇ (ਪ੍ਰੀਤਮ-ਪ੍ਰਭੂ ਦੇ ਮਿਲਾਪ ਲਈ) ਸੇਜਾ ਸੁਆਰ ਕੇ ਵਿਛਾ ਰਖੀ ਹੈ।

(ਸੁੰਦਰ ਸੇਜਾ 'ਤੇ) ਫੁੱਲਾਂ ਦੀ ਸੁਗੰਧੀ ਅਤੇ ਸੁੰਦਰ ਮੰਦਰ ਵਿਚ ਜਗਦੇ ਦੀਵੇ ਦੀ ਜਗਮਗ ਕਰਦੀ ਜੋਤੀ ਪ੍ਰਕਾਸ਼ ਕਰ ਰਹੀ ਹੈ।

ਸ਼ਗਨ ਸੋਧ ਸੋਧ ਕੇ ਤੇ ਸ਼ੁਭ ਮਹੂਰਤ ਮਨਾਉਂਦਿਆਂ ਮਨ-ਭਾਉਂਦੇ ਜਤਨਾਂ ਸਦਕਾ ਚਿਰਾਂ ਪਿਛੋਂ (ਮਨੁੱਖਾ ਜਨਮ ਪਾ ਕੇ ਪ੍ਰਭੂ-ਮਿਲਾਪ ਦੀ) ਵਾਰੀ ਪ੍ਰਾਪਤ ਹੋਈ ਹੈ।

(ਪਰ ਪ੍ਰਭੂ-ਮਿਲਾਪ ਦੇ) ਇਸ ਸ਼ੁਭ ਨਛੱਤਰ ਦਾ ਅਉਸਰ ਘ੍ਰਿਣਤ ਅਗਿਆਨਤਾ ਦੀ ਨੀਂਦਰੇ ਸੁੱਤਿਆਂ ਹੀ ਗੁਆ ਕੇ, ਜਦ ਅੰਤ ਨੂੰ ਅੱਖਾਂ ਉਘੜਦੀਆਂ ਹਨ (ਹੋਸ਼ ਆਉਂਦੀ ਹੈ) ਤਾਂ ਅੰਤ ਨੂੰ ਪਛਤਾਣਾ ਹੀ ਪੈਂਦਾ ਹੈ।੬੫੮।

**ਕਰ ਅੰਜੁਲਿ ਜਲ ਜੋਬਨ ਪ੍ਰਵੇਸੁ ਆਲੀ, ਮਾਨ ਤਜਿ ਪ੍ਰਾਨਪਤਿ ਪਤਿ ਰਤਿ ਮਾਨੀਐ ॥**
**ਗੰਧ੍ਰਬ ਨਗਰ ਗਤਿ ਰਜਨੀ ਬਿਹਾਤ ਜਾਤ, ਅਉਸਰ ਅਭੀਚ ਅਤਿ ਦੁਲਭ ਕੈ ਜਾਨੀਐ ॥**
**ਸਿਹਜਾ ਕੁਸਮ ਕੁਮਲਾਤ ਮੁਰਝਾਤ, ਪੁਨਿ ਪੁਨਿ ਪਛੁਤਾਤ ਸਮੋ ਆਵਤ ਨ ਆਨੀਐ ॥**
**ਸੋਈ ਬਰ ਨਾਰਿ ਪ੍ਰਿਯ ਪਿਆਰ ਅਧਿਕਾਰੀ ਪਿਆਰੀ, ਸਮਝ ਸਿਆਨੀ ਤੋ ਸੋ ਬੇਨਤੀ ਬਖਾਨੀਐ ॥੬੫੯॥**

***ਪਦ ਅਰਥ :*** ਕਰ—ਹੱਥ। ਅੰਜੁਲਿ—ਅੰਜਲੀ, ਦੋਵੇਂ ਹੱਥ ਜੋੜਨ ਦੀ ਕਿਰਿਆ। ਆਲੀ—ਸਖੀ, ਸਹੇਲੀ। ਪ੍ਰਾਨਪਤੀ—ਪ੍ਰਾਣਾਂ ਦਾ ਪਤੀ, ਵਾਹਿਗੁਰੂ। ਪਤਿ ਰਤਿ—ਪਤੀ ਦੀ ਪ੍ਰੀਤੀ। ਮਾਨੀਐ—ਮਨ ਵਿਚ ਲਿਆਈਏ। ਗੰਧ੍ਰਬ ਨਗਰ—ਕਲਪਿਤ ਮਿਥਿਆ ਨਗਰ, ਅੱਖਾਂ ਨੂੰ ਭੁਲੇਖਾ ਦੇਣ ਵਾਲੇ ਪਰਛਾਵੇਂ। ਗਤਿ—ਵਾਂਗ, ਨਿਆਈਂ। ਰਜਨੀ—(ਜੀਵਨ ਰੂਪੀ) ਰਾਤ। ਅਉਸਰ— ਸਮਾਂ, ਮੌਕਾ। ਅਭੀਚ—ਜਿਤ ਪ੍ਰਾਪਤ ਕਰਨ ਵਾਲਾ ਸ਼ੁਭ ਨਛੱਤਰ। ਅਤਿ ਦੁਲਭ—ਬਹੁਤ ਹੀ ਅਮੋਲਕ। ਪੁਨਿ ਪੁਨਿ—ਫਿਰ ਫਿਰ, ਮੁੜ ਮੁੜ। ਆਵਤ ਨ ਆਨੀਐ—ਲਿਆਂਦਿਆਂ ਵੀ ਲਿਆਂਦਾ ਨਹੀਂ ਜਾ ਸਕਦਾ। ਬਰ ਨਾਰਿ—ਸ੍ਰੇਸ਼ਟ (ਉੱਤਮ) ਨਾਰੀ। ਪ੍ਰਿਯ—ਪਿਆਰਾ, ਪ੍ਰੀਤਮ-ਪ੍ਰਭੂ। ਅਧਿਕਾਰੀ—ਪ੍ਰਾਪਤ ਕਰਨ ਦੀ ਹੱਕਦਾਰ। ਤੋ ਸੋ—ਤੇਰੇ ਪਾਸ। ਬਖਾਨੀਐ—ਆਖੀ ਜਾਂਦੀ ਹੈ।

[*ਨੋਟ:* ਪ੍ਰੀਤਮ-ਪ੍ਰਭੂ ਦਾ ਮਿਲਾਪ-ਪ੍ਰਾਪਤ-ਜੀਵ-ਇਸਤ੍ਰੀ ਨਾਲ ਦੀ ਜਗਿਆਸੂ-ਇਸਤ੍ਰੀ ਨੂੰ ਉਪਦੇਸ਼ਦੀ]—

***ਅਰਥ :*** ਹੇ ਜੁਆਨੀ ਵਿਚ ਪ੍ਰਵੇਸ਼ ਕਰ ਰਹੀ ਸਖੀ ! ਮਾਣ-ਵਡਿਆਈ ਛਡ ਕੇ ਹੱਥਾਂ ਦੀ ਅੰਜਲੀ ਵਿਚ ਜਲ ਲੈ, ਪ੍ਰਾਣਪਤੀ ਦੀ (ਪੂਜਾ ਕਰ) ਅਤੇ ਪਤੀ ਦੀ ਪ੍ਰੀਤ ਨੂੰ ਮਨ ਵਿਚ ਧਾਰਨ ਕਰ।

ਕਲਪਿਤ ਮਿਥਿਆ ਨਗਰੀ ਵਾਂਗ ਇਹ ਜੀਵਨ-ਰਾਤ (ਮਿਥਿਆ ਹੋਣ ਕਰਕੇ) ਬੀਤੀ ਜਾ ਰਹੀ ਹੈ, (ਇਸ ਲਈ ਮਨੁੱਖਾ ਜਨਮ ਦੇ) ਇਸ ਸ਼ੁਭ ਨਛੱਤਰ ਨੂੰ (ਪ੍ਰਭੂ-ਮਿਲਾਪ ਪ੍ਰਾਪਤ ਕਰਨ ਦਾ) ਅਤੀ ਅਮੋਲਕ ਅਉਸਰ ਕਰ ਕੇ ਜਾਣ।

ਸੇਜਾ ਦੇ ਫੁੱਲਾਂ ਦੇ ਕੁਮਲਾ ਤੇ ਮੁਰਝਾ ਜਾਣ ਵਾਂਗ ਇਹ (ਅਮੋਲਕ) ਸਮਾਂ (ਬੀਤ ਜਾਣ 'ਤੇ) ਮੋੜਿਆਂ ਵੀ ਨਹੀਂ ਮੋੜਿਆ ਜਾ ਸਕਦਾ, ਸਗੋਂ ਮੁੜ ਮੁੜ ਪਛਤਾਣਾ ਹੀ ਪੈਂਦਾ ਹੈ।

(ਹੇ ਸਖੀ !) ਤੈਨੂੰ ਇਹ ਪ੍ਰਾਰਥਨਾ ਕਰਦੀ ਹਾਂ ਕਿ ਸਿਆਣੀ ਬਣ ਅਤੇ (ਇਹ ਗੱਲ) ਸਮਝ ਕਿ ਓਹੀ ਸ੍ਰੇਸ਼ਟ ਜੀਵ-ਇਸਤ੍ਰੀ ਹੈ, ਜੋ ਆਪਣੇ ਪ੍ਰੀਤਮ-ਪ੍ਰਭੂ ਦੇ ਪਿਆਰ ਨੂੰ ਪ੍ਰਾਪਤ ਕਰਨ ਦੀ ਹੱਕਦਾਰ ਹੋ ਕੇ, ਉਸ ਦੀ ਪਿਆਰੀ ਹੋ ਜਾਂਦੀ ਹੈ।੬੫੯।

**ਮਾਨਨ ! ਨ ਕੀਜੈ ਮਾਨ, ਬਦੋ ਨ ਤੇਰੋ ਸਿਆਨ, ਮੇਰੋ ਕਹਿਓ ਮਾਨ, ਜਾਨ ਅਉਸਰ ਅਭੀਚ ਕੋ ॥**
**ਪ੍ਰਿਯਾ ਕੀ ਅਨੇਕ ਪਿਆਰੀ ਚਿਰੰਕਾਲ ਆਈ ਬਾਰੀ, ਲੇਹੁ ਨ ਸੁਹਾਗ, ਸੰਗ ਛਾਡਿ ਹਠ ਨੀਚ ਕੋ ॥**
**ਰਜਨੀ ਬਿਹਾਤ ਜਾਤ, ਜੋਬਨ ਸਿੰਗਾਰ ਗਾਤ, ਖੇਲਹੁ ਨ ਪ੍ਰੇਮ ਰਸ ਮੋਹ ਸੁਖ ਬੀਚ ਕੋ ॥**
**ਅਬ ਕੈ ਨ ਭੇਟੈ ਨਾਥ, ਬਹੁਰਿਓ ਨ ਆਵੈ ਹਾਥ, ਬਿਰਹਾ ਬਿਹਾਵੈ ਬਲਿ ਬਡੋ ਭਾਈ ਮੀਚ ਕੋ ॥੬੬੦॥**

***ਪਦ ਅਰਥ :*** ਮਾਨਨ—ਮਾਣ-ਮਤੀ। ਬਦੋ—ਮੰਨਦੀ, ਸਵੀਕਾਰਦੀ। ਤੇਰੋ ਸਿਆਨ—ਤੇਰੇ ਵਲੋਂ ਕੀਤੇ ਜਾ ਰਹੇ ਮਾਣ ਦੀ ਸਿਆਣਪ। ਅਉਸਰ—ਸਮਾਂ, ਮੌਕਾ। ਅਭੀਚ—ਜਿਤ ਪ੍ਰਾਪਤ ਕਰਨ ਦਾ ਸ਼ੁਭ ਨਛੱਤਰ। ਪ੍ਰਿਯਾ—ਪਿਆਰਾ। ਚਿਰੰਕਾਲ—ਚਿਰ ਪਿਛੋਂ। ਬਾਰੀ—(ਪ੍ਰਭੂ-ਮਿਲਾਪ ਦੀ) ਵਾਰੀ। ਸੁਹਾਗ—ਸੁਹਾਗ ਭਾਗ, ਪਤੀ। ਰਜਨੀ ਬਿਹਾਤ ਜਾਤ—ਰਾਤ ਬੀਤਦੀ ਜਾ ਰਹੀ ਹੈ। ਗਾਤ—ਸਰੀਰ, ਦੇਹੀ। ਖੇਲਹੁ—ਅਨੰਦ ਮਾਣਨਾ। ਮੋਹ ਸੁਖ ਬੀਚ—ਮਾਇਆ ਦੇ ਝੂਠੇ ਸੁਖ ਵਿਚ। ਭੇਟੈ ਨ—ਮਿਲਾਪ ਨਾ ਪ੍ਰਾਪਤ ਕੀਤਾ। ਨਾਥ—ਮਾਲਕ। ਬਹੁਰਿਓ—ਫਿਰ। ਬਿਰਹਾ—ਵਿਛੋੜਾ, ਜੁਦਾਈ। ਬਿਹਾਵੈ—ਬੀਤੇਗੀ। ਬਲਿ—ਬਲੀ, ਜ਼ੋਰਾਵਰ। ਮੀਚ—ਮੌਤ।

[*ਨੋਟ:* ਪਿਛਲੇ ਕਬਿਤ ਵਾਂਗ ਜਗਿਆਸੂ ਜੀਵ-ਇਸਤ੍ਰੀ ਨੂੰ ਉਪਦੇਸ਼]—

***ਅਰਥ :*** ਹੇ ਮਾਣ-ਮਤੀਏ ! ਮਾਣ ਨਾ ਕਰ। ਤੇਰੇ ਇਸ ਮਾਣ ਕਰਨ ਨੂੰ ਮੈਂ ਕੋਈ ਸਿਆਣਪ ਨਹੀਂ ਸਮਝਦੀ। ਮੇਰੇ ਆਖੇ ਲਗ ਅਤੇ (ਮਨੁੱਖਾ ਜਨਮ ਦੇ) ਇਸ ਸ਼ੁਭ ਨਛੱਤਰ ਨੂੰ (ਪ੍ਰੀਤਮ-ਪ੍ਰਭੂ ਨੂੰ ਮਿਲਣ ਦਾ ਅਮੋਲਕ) ਅਉਸਰ ਸਮਝ, (ਇਸ ਅਉਸਰ ਨੂੰ ਗੁਰ-ਦੀਖਿਆ ਲੈ ਕੇ ਨਾਮ-ਸਿਮਰਨ ਨਾਲ ਸਫਲ ਕਰ)।

ਪਿਆਰੇ ਪ੍ਰਭੂ ਦੀਆਂ ਅਨੇਕਾਂ (ਨਾਮ-ਰਸ-ਬੀਧੀਆਂ) ਪਿਆਰੀਆਂ ਸੁਹਾਗਣਾਂ ਹਨ। ਤੇਰੀ ਵੀ ਹੁਣ (ਅਨੇਕਾਂ ਜੂਨਾਂ ਵਿਚ ਭਟਕ ਭਟਕ ਕੇ) ਚਿਰਾਂ ਪਿਛੋਂ (ਪ੍ਰਾਪਤ ਹੋਏ ਮਨੁਖਾ ਜਨਮ ਦੁਆਰਾ ਪ੍ਰਭੂ-ਮਿਲਾਪ ਦੀ) ਵਾਰੀ ਆਈ ਹੈ। ਹੁਣ ਤੂੰ ਕਿਉਂ ਨਹੀਂ (ਹੰਕਾਰ ਭਰੇ) ਨੀਚ ਹੱਠ ਨੂੰ ਛਡ ਕੇ ਆਪਣੇ ਸੁਹਾਗ (ਪਤੀ-ਮਿਲਾਪ) ਨੂੰ ਪ੍ਰਾਪਤ ਕਰਦੀ ?

ਇਹ ਜੀਵਨ ਰੂਪੀ ਰਾਤ ਬੀਤੀ ਜਾ ਰਹੀ ਹੈ ਅਤੇ ਜੁਆਨੀ, ਹਾਰ ਸ਼ਿੰਗਾਰ ਅਤੇ ਦੇਹੀ ਵੀ (ਸਭ ਕਾਸੇ ਨੇ ਛਡ ਜਾਣਾ ਹੈ)। ਤਾਂ ਤੇ ਤੂੰ ਪਿਆਰੇ ਪ੍ਰੀਤਮ ਦੇ ਪ੍ਰੇਮ-ਰਸ ਦਾ ਅਨੰਦ ਕਿਉਂ ਨਹੀਂ ਮਾਣਦੀ ? ਅਤੇ ਕਿਉਂ ਮਾਇਆ-ਮਦ ਦੇ (ਝੂਠੇ) ਸੁਖ ਵਿਚ (ਇਹ ਜੀਵਨ-ਰਾਤ ਗੁਆ ਰਹੀ ਹੈਂ) ?

ਜੇ ਹੁਣ (ਇਸ ਮਨੁੱਖਾ ਜਨਮ ਵਿਚ) ਵੀ ਮਾਲਕ-ਪ੍ਰਭੂ ਦਾ ਮਿਲਾਪ ਨਾ ਪ੍ਰਾਪਤ ਕੀਤਾ (ਤਾਂ ਮੁੜ ਇਹ ਅਉਸਰ) ਹੱਥ ਨਹੀਂ ਆਉਣਾ (ਅਤੇ ਸਾਰੀ ਆਯੂ ਪ੍ਰਭੂ ਦੇ) ਵਿਛੋੜੇ ਵਿਚ ਹੀ ਬੀਤ ਜਾਣੀ ਹੈ, ਜੋ ਮਹਾਂ ਬਲੀ ਮੌਤ ਦਾ ਵੱਡਾ ਭਰਾ ਹੈ (ਭਾਵ, ਵਿਛੋੜਾ ਮੌਤ ਤੋਂ ਵੀ ਵਧੇਰੇ ਦੁਖਦਾਈ ਹੈ)।੬੬੦।

**ਜਉ ਲਉ ਦੀਪ ਜੋਤਿ ਹੋਤਿ ਨਾਹਿਨ ਮਲੀਨ ਆਲੀ, ਜਉ ਲਉ ਨਹਿ ਸਿਹਜਾ ਕੁਸਮ ਕੁਮਲਾਤ ਹੈ ॥**
**ਜਉ ਲਉ ਨ ਕਮਲਨ ਪ੍ਰਫੁਲਤ ਉਡਤ ਅਲਿ, ਬਿਰਖ ਬਿਹੰਗਮ ਨ ਜਉ ਲਉ ਚੁਹਚੁਹਾਤ ਹੈ ॥**
**ਜਉ ਲਉ ਭਾਸਕਰ ਕੋ ਪ੍ਰਕਾਸ ਨ ਅਕਾਸ ਬਿਖੈ, ਤਮਚੁਰ ਸੰਖ ਨਾਦ ਸਬਦ ਨ ਪ੍ਰਾਤ ਹੈ ॥**
**ਤਉ ਲਉ ਕਾਮ ਕੇਲ ਕਾਮਨਾ ਸਕਲ ਪੂਰਨ ਕੈ, ਹੋਇ ਨਿਹਕਾਮ ਪ੍ਰਿਯ ਪ੍ਰੇਮ ਨੇਮ ਘਾਤ ਹੈ ॥੬੬੧॥**

***ਪਦ ਅਰਥ :*** ਜਉ ਲਉ—ਜਦ ਤਕ। ਦੀਪ ਜੋਤਿ—ਦੀਵੇ ਦੀ ਲੋਅ। ਨਾਹਿਨ—ਨਹੀਂ। ਮਲੀਨ—ਫਿੱਕੀ, ਮੱਧਮ। ਆਲੀ—ਸਖੀ, ਸਹੇਲੀ। ਕੁਸਮ—ਫੁੱਲ। ਕਮਲਨ—ਕਮਲ ਫੁੱਲ। ਅਲਿ—ਭੌਰੇ। ਬਿਹੰਗਮ—ਪੰਛੀ। ਚੁਹਚੁਹਾਤ—ਚਹਿਚਹਾਉਣਾ, ਪੰਛੀਆਂ ਦਾ ਚੁਹ ਚੁਹ ਕਰਨਾ। ਭਾਸਕਰ—ਸੂਰਜ। ਬਿਖੈ—ਵਿਚ। ਤਮਚੁਰ—ਕੁੱਕੜ। ਨਾਦ—ਧੁਨੀ। ਪ੍ਰਾਤ—ਸਵੇਰ। ਕਾਮ ਕੇਲ—ਕਾਮ-ਕ੍ਰੀੜਾ, ਪ੍ਰਭੂ-ਮਿਲਾਪ ਦਾ ਅਨੰਦ। ਕਾਮਨਾ—ਇੱਛਾ। ਨਿਹਕਾਮ—ਨਿਸ਼ਕਾਮ। ਪ੍ਰਿਯ—ਪਿਆਰਾ। ਘਾਤ—ਮੌਕਾ ਅਉਸਰ, ਸਮਾਂ।

[*ਨੋਟ :* ਜੀਵ-ਇਸਤ੍ਰੀ ਨੂੰ ਅੰਮ੍ਰਿਤ ਵੇਲੇ ਨੂੰ ਸਫਲ ਕਰਨ ਦੀ ਪ੍ਰੇਰਨਾ]—

***ਅਰਥ :*** ਹੇ ਸਖੀ! (ਲੋਅ ਫੁਟਣ ਤੋਂ ਪਹਿਲਾਂ) ਜਦ ਤਕ ਦੀਵੇ ਦੀ ਲੋਅ ਮੱਧਮ ਨਹੀਂ ਪੈ ਜਾਂਦੀ ਅਤੇ ਜਦ ਤਕ (ਪ੍ਰਿਅ-ਮਿਲਾਪ ਲਈ ਸਵਾਰੀ ਹੋਈ) ਸੇਜਾ ਦੇ ਫੁੱਲ ਕੁਮਲਾ ਨਹੀਂ ਜਾਂਦੇ;

(ਸੂਰਜ ਚੜ੍ਹਨ ਤੋਂ ਪਹਿਲਾਂ) ਜਦ ਤਕ ਕਮਲ ਫੁੱਲ ਖਿੜਦੇ ਨਹੀਂ ਅਤੇ ਉਨ੍ਹਾਂ ਉਪਰ ਭੌਰੇ ਉਡਦੇ ਨਹੀਂ ਅਤੇ (ਲੋਅ ਫੁਟਣ ਤੋਂ ਪਹਿਲਾਂ) ਜਦ ਤਕ ਪੰਛੀ ਬ੍ਰਿਛਾਂ ਤੇ ਚਹਿਚਹਾਂਦੇ ਨਹੀਂ;

ਜਦ ਤਕ ਅਕਾਸ਼ ਵਿਚ ਸੂਰਜ ਦਾ ਪ੍ਰਕਾਸ਼ ਨਹੀਂ ਹੁੰਦਾ ਅਤੇ ਜਦ ਤਕ ਸਵੇਰ ਵੇਲੇ ਕੁੱਕੜ-ਬਾਂਗ ਤੇ ਸੰਖ ਦੀ ਧੁਨੀ ਦੀ ਅਵਾਜ਼ ਨਹੀਂ ਆਉਂਦੀ;

ਤਦ ਤਕ (ਭਾਵ, ਅੰਮ੍ਰਿਤ ਵੇਲੇ) ਪੂਰਨ ਚਾਅ ਉਮਾਹ ਵਿਚ ਸਭ ਤਰ੍ਹਾਂ ਦੀਆਂ ਖ਼ਾਹਸ਼ਾਂ ਤੋਂ ਨਿਸ਼ਕਾਮ ਹੋ ਕੇ, ਪ੍ਰਭੂ-ਮਿਲਾਪ ਦੇ ਅਨੰਦ ਮਾਣਨ ਦੀ ਇੱਛਾ ਵਿਚ (ਜੁੱਟੇ) ਰਹਿਣਾ ਚਾਹੀਦਾ ਹੈ। ਪਿਆਰੇ ਪ੍ਰਭੂ ਦੀ ਪ੍ਰੀਤ-ਰੀਤ ਨਿਭਾਉਣ ਦਾ ਇਹੋ ਸਮਾਂ ਹੈ। (ਭਾਵ, ਸਤਿਗੁਰੂ ਤੋਂ ਦੀਖਿਅਤ ਹੋ ਕੇ ਨਾਮ-ਸਿਮਰਨ ਦੇ ਪ੍ਰੇਮ-ਰਸ ਨੂੰ ਪ੍ਰਾਪਤ ਕਰਨ ਦਾ ਅਮੋਲਕ ਅਉਸਰ ਅੰਮ੍ਰਿਤ ਵੇਲੇ ਹੈ)।੬੬੧।

**ਜੋਈ ਮਿਲੈ ਆਪਾ ਖੋਇ, ਸੋਈ ਤਉ ਨਾਇਕਾ ਹੋਇ, ਮਾਨ ਕੀਏ ਮਾਨਮਤੀ, ਪਾਈਐ ਨ ਮਾਨ ਜੀ ॥**
**ਜੈਸੇ ਘਨਹਰ ਬਰਸੈ ਸਰਬਤਰ ਸਮ, ਊਚੇ ਨ ਚੜਤ ਜਲ ਬਸਤ ਨੀਚਾਨ ਜੀ ॥**
**ਚੰਦਨ ਸਮੀਪ ਜੈਸੇ ਬੂਡਿਓ ਹੈ ਬਡਾਈ ਬਾਂਸ, ਆਸ ਪਾਸ ਬਿਰਖ ਸੁਬਾਸ ਪਰਵਾਨ ਜੀ ॥**
**ਕ੍ਰਿਪਾ ਸਿੰਧ ਪ੍ਰਿਯ ਤੀਯ ਹੋਇ ਮਰਜੀਵਾ ਗਤਿ, ਪਾਵਤ ਪਰਮ ਗਤਿ ਸਰਬ ਨਿਧਾਨ ਜੀ ॥੬੬੨॥**

***ਪਦ ਅਰਥ :*** ਆਪਾ ਖੋਇ—ਆਪਾ (ਹਉਮੈ) ਗੁਆ ਕੇ। ਨਾਇਕਾ—ਸਵਾਮਿਨੀ, ਪਤੀ ਦੀ ਪਿਆਰੀ ਇਸਤ੍ਰੀ। ਮਾਨ—ਮਾਣ, ਹੰਕਾਰ। ਮਾਨ—ਆਦਰ-ਮਾਣ, ਸਤਿਕਾਰ। ਘਨਹਰ—ਬੱਦਲ। ਸਰਬਤਰ—ਸਭ ਥਾਈਂ। ਸਮ—ਇਕ-ਸਮਾਨ, ਇਕੋ ਜਿਹਾ। ਸਮੀਪ—ਨੇੜੇ। ਬਿਰਖ—ਬ੍ਰਿਛ। ਸੁਬਾਸ—ਸੁਗੰਧੀ। ਪਰਵਾਨ—ਧਾਰਨ ਕਰਨਾ, ਅੰਦਰ ਸਮੋ ਲੈਣਾ। ਕ੍ਰਿਪਾ ਸਿੰਧ—ਕਿਰਪਾ ਦੇ ਸਮੁੰਦਰ, ਵਾਹਿਗੁਰੂ। ਪ੍ਰਿਯ—ਪਿਆਰਾ, ਪ੍ਰੀਤਮ, ਵਾਹਿਗੁਰੂ। ਤੀਯ—ਪਤਨੀ। ਮਰਜੀਵਾ—ਮਰਜੀਊੜਾ, ਟੁੱਬੀ ਮਾਰ ਕੇ ਸਮੁੰਦਰ ਵਿਚੋਂ ਰਤਨ ਪਦਾਰਥ ਖੋਜ ਕਢਣ ਵਾਲਾ। ਨਿਧਾਨ—ਖ਼ਜ਼ਾਨੇ।

***ਅਰਥ :*** ਜੋ ਜੀਵ-ਇਸਤ੍ਰੀ ਆਪਾ ਭਾਵ ਗੁਆ ਕੇ (ਪਿਆਰੇ ਪਤੀ ਨੂੰ) ਮਿਲਦੀ ਹੈ ਓਹੋ ਹੀ ਪਤੀ ਦੀ ਪਿਆਰੀ ਪਤਨੀ

ਹੁੰਦੀ ਹੈ। ਮਾਣ ਕੀਤਿਆਂ ਮਾਣ-ਮਤੀ ਹੋ ਕੇ ਪ੍ਰਭੂ-ਪ੍ਰੀਤਮ ਪਾਸੋਂ ਆਦਰ-ਮਾਣ ਨਹੀਂ ਪਾ ਸਕੀਦਾ।

ਜਿਵੇਂ ਬੱਦਲ ਸਭ ਥਾਈਂ ਇਕ-ਸਮਾਨ ਵਰਸਦਾ ਹੈ, ਪਰ (ਉਸ ਦਾ ਜਲ) ਉੱਚੇ ਟਿਬਿਆਂ 'ਤੇ ਨਹੀਂ ਚੜ੍ਹਦਾ, ਪਾਣੀ ਨੀਵੇਂ ਪਾਸੇ ਹੀ ਜਾ ਕੇ ਟਿਕਦਾ ਹੈ।

ਜਿਵੇਂ ਚੰਦਨ ਦੇ ਨੇੜੇ ਬਾਂਸ ਆਪਣੇ ਉੱਚੇ ਹੋਣ ਦੀ ਵਡਿਆਈ ਵਿਚ ਹੀ ਡੁੱਬਾ ਰਹਿੰਦਾ ਹੈ (ਅਤੇ ਚੰਦਨ ਦੀ ਸੁਗੰਧੀ ਤੋਂ ਵਿਰਵਾ ਰਹਿੰਦਾ ਹੈ); ਪਰ ਆਲੇ ਦੁਆਲੇ ਦੇ (ਨੀਵੇਂ) ਬ੍ਰਿਛ-ਬੂਟੇ (ਚੰਦਨ ਦੀ) ਸੁਗੰਧੀ ਨੂੰ ਆਪਣੇ ਅੰਦਰ ਸਮੋ ਲੈਂਦੇ ਹਨ।

(ਇਸੇ ਤਰ੍ਹਾਂ) ਕਿਰਪਾ ਦੇ ਸਾਗਰ ਪਿਆਰੇ ਪ੍ਰਭੂ ਦੀ ਇਸਤ੍ਰੀ ਹੋਣ ਲਈ ਮਰਜੀਊੜੇ ਵਾਂਗ ਹੋਣਾ (ਆਪਾ ਗੁਆਉਣਾ) ਪੈਂਦਾ ਹੈ, (ਤਦੇ ਹੀ) ਸਾਰੇ ਖ਼ਜ਼ਾਨਿਆਂ ਦਾ ਖ਼ਜ਼ਾਨਾ (ਵਾਹਿਗੁਰੂ-ਨਾਮ, ਸਤਿਗੁਰੂ ਪਾਸੋਂ) ਪ੍ਰਾਪਤ ਕਰ ਕੇ ਪਰਮ ਪਦਵੀ ਪਾਈਦੀ ਹੈ।੬੬੨।

**ਸਿਹਜਾਂ ਸਮੈ ਅਗਿਆਨ ਮਾਨ ਕੈ ਰਸਾਏ ਨਾਹਿ, ਤਨਕ ਹੀ ਮੈ ਰਿਸਾਇ ਉਤ ਕੋ ਸਿਧਾਰੇ ਹੈਂ॥**
**ਪਾਛੈ ਪਛੁਤਾਇ ਹਾਇ ਹਾਇ ਕਰਿ ਕਰ ਮੀਜਿ, ਮੂੰਡ ਧੁਨਿ ਧੁਨਿ ਕੋਟਿ ਜਨਮ ਧਿਕਾਰੇ ਹੈਂ॥**
**ਅਉਸਰ ਨ ਪਾਵੌਂ, ਬਿਲਲਾਉ ਦੀਨ ਦੁਖਤ ਹੁਇ, ਬਿਰਹ ਬਿਯੋਗ ਸੋਗ ਆਤਮ ਸੰਘਾਰੇ ਹੈਂ॥**
**ਪਰਉਪਕਾਰ ਕੀਜੈ, ਲਾਲਨ ਮਨਾਇ ਦੀਜੈ, ਤੋ ਪਰ ਅਨੰਤ ਸਰਬੰਸ ਬਲਿਹਾਰੇ ਹੈਂ॥੬੬੩॥**

***ਪਦ ਅਰਥ :*** ਸਿਹਜਾ ਸਮੈ—ਪ੍ਰਭੂ ਦੇ ਮਿਲਾਪ ਸਮੇਂ। ਮਾਨ ਕੈ—ਮਾਣ ਦੇ ਕਾਰਨ। ਰਸਾਇ—ਪ੍ਰਸੰਨ, ਅਨੰਦਤ। ਤਨਕ—ਰਤਾ ਜਿੰਨਾ ਸਮਾਂ। ਰਿਸਾਇ—ਗੁੱਸੇ ਹੋ ਕੇ। ਉਤ ਕੋ—ਹੋਰ ਪਾਸੇ। ਸਿਧਾਰੇ—ਚਲੇ ਗਏ। ਕਰ ਮੀਜਿ—ਹੱਥ ਮਲਦੀ। ਮੂੰਡ—ਸਿਰ। ਅਉਸਰ—ਸਮਾਂ, ਮੌਕਾ। ਪਾਵੌਂ—ਪਾ ਸਕਦੀ। ਬਿਲਲਾਉ—ਬਿਲਲਾਂਦੀ ਹਾਂ। ਦੀਨ—ਆਤੁਰ, ਵਿਆਕੁਲ। ਬਿਰਹ—ਵਿਛੋੜੇ ਦੀ ਪੀੜਾ। ਬਿਯੋਗ—ਵਿਛੋੜਾ, ਜੁਦਾਈ। ਸੋਗ—ਸ਼ੋਕ, ਗ਼ਮ, ਫ਼ਿਕਰ, ਚਿੰਤਾ। ਆਤਮ—ਅੰਤਸ਼ਕਰਣ। ਸੰਘਾਰੇ—ਨਾਸ਼ ਕਰ ਰਹੇ, ਮਾਰ ਰਹੇ, ਕੋਹ ਰਹੇ। ਲਾਲਨ—ਪਿਆਰਾ, ਪ੍ਰੀਤਮ। ਸਰਬੰਸ—ਸਾਰਾ ਕੁਝ।

[*ਨੋਟ :* ਮਨੁੱਖਾ ਜਨਮ ਨੂੰ ਸਫਲਾਉਣ ਲਈ ਤਰਲਾ]—

***ਅਰਥ :*** ਮੈਂ ਅਗਿਆਨ ਤੇ (ਧਨ ਜੁਆਨੀ ਦੇ) ਮਾਣ ਕਰਕੇ (ਮਨੁੱਖਾ ਜਨਮ) ਪ੍ਰਭੂ-ਮਿਲਾਪ ਦੇ ਸਮੇਂ ਪ੍ਰੀਤਮ-ਪ੍ਰਭੂ ਜੀ ਨੂੰ ਪ੍ਰਸੰਨ ਨਾ ਕੀਤਾ, ਜਿਸ ਕਰਕੇ (ਪ੍ਰੀਤਮ ਜੀ) ਛਿਨ ਵਿਚ ਹੀ ਨਰਾਜ਼ ਹੋ ਕੇ ਹੋਰ ਪਾਸੇ ਚਲੇ ਗਏ (ਭਾਵ, ਵਿਛੋੜਾ ਦੇ ਗਏ)।

(ਪ੍ਰੀਤਮ-ਪ੍ਰਭੂ ਤੋਂ ਵਿਛੋੜੇ ਦੀ ਸੋਝੀ ਆ ਜਾਣ) ਪਿਛੋਂ ਪਛੁਤਾ ਕੇ ਹਾਇ ਹਾਇ ਕਰਦੀ ਤੇ ਹੱਥ ਮਲਦੀ ਹਾਂ ਅਤੇ ਸਿਰ ਧੁਨ ਧੁਨ ਕੇ, (ਪ੍ਰਭੂ ਤੋਂ ਵਿਛੋੜੇ ਦੇ) ਕਰੋੜਾਂ ਜਨਮਾਂ ਨੂੰ ਧਿਰਕਾਰ ਰਹੀ ਹਾਂ।

(ਪ੍ਰੀਤਮ-ਮਿਲਾਪ ਲਈ ਮਨੁੱਖਾ ਜਨਮ ਦਾ ਇਹ ਅਮੋਲਕ) ਅਉਸਰ (ਫਿਰ) ਨਹੀਂ ਪਾ ਸਕਦੀ, ਤਾਂ ਤੇ ਵਿਆਕੁਲ ਤੇ ਦੁਖੀ ਹੋ ਕੇ ਬਿਲਲਾ ਰਹੀ ਹਾਂ, ਕਿਉਂਕਿ ਵਿਛੋੜਾ, ਵਿਛੋੜੇ ਦੀ ਪੀੜਾ ਅਤੇ ਇਸ ਦਾ ਫ਼ਿਕਰ ਅੰਤਸ਼ਕਰਣ ਨੂੰ ਕੋਹ ਰਹੇ ਹਨ।

(ਹੇ ਸੁਹਾਗਣ ਸਤਸੰਗਣ ਸਖੀ ! ਮੇਰੇ 'ਤੇ) ਉਪਕਾਰ ਕਰ ਅਤੇ (ਮੈਥੋਂ ਵਿਛੜੇ ਹੋਏ) ਪ੍ਰੀਤਮ-ਪ੍ਰਭੂ ਜੀ ਨੂੰ ਮਨਾਅ ਦਿਓ ਜੀ। (ਇਸ ਉਪਕਾਰ ਬਦਲੇ) ਮੈਂ ਤੇਰੇ ਉਤੋਂ ਅਨੇਕਾਂ ਵਾਰੀ ਆਪਣਾ ਸਭੋ ਕੁਝ ਕੁਰਬਾਨ ਕਰ ਦੇਂਦੀ ਹਾਂ ਜੀ।੬੬੩।

**ਪ੍ਰੇਮ ਰਸੁ ਅਉਸਰ ਅਗਿਆਨ ਮੈ ਨ ਆਗਿਆ ਮਾਨੀ, ਮਾਨ ਕੈ ਮਾਨਨ ਅਪਨੋ ਈ ਮਾਨ ਖੋਇਓ ਹੈ॥**
**ਤਾਂ ਤੇ ਰਿਸ ਮਾਨ ਪ੍ਰਾਨ-ਨਾਥ ਹੂੰ ਜੁ ਮਾਨੀ ਭਏ, ਮਾਨਤ ਨ ਮੇਰੇ ਮਾਨ, ਆਨਿ ਦੁਖ ਰੋਇਓ ਹੈ॥**
**ਲੋਕ ਬੇਦ ਗਿਆਨ ਦਤ ਭੁਗਤ ਪ੍ਰਧਾਨ, ਤਾਂ ਤੇ ਲੁਨਤ ਸਹਸ ਗੁਨੋ ਜੈਸੇ ਬੀਜ ਬੋਇਓ ਹੈ॥**
**ਦਾਸਨ ਦਾਸਾਨ ਗਤਿ ਬੇਨਤੀ ਕੈ ਪਾਇ ਲਾਗਉ, ਹੈ ਕੋਊ ਮਨਾਇ ਦੈ ਸਗਲ ਜਗ ਜੋਇਓ ਹੈ॥੬੬੪॥**

***ਪਦ ਅਰਥ :*** ਅਉਸਰ—ਸਮਾਂ, ਮੌਕਾ। ਅਗਿਆਨ ਮੈ—ਅਗਿਆਨਤਾ ਵਿਚ। ਮਾਨ ਕੈ—ਹੰਕਾਰ ਵਿਚ, ਮਦ ਵਿਚ। ਮਾਨਨ—ਮਾਣ-ਮਤੀ, ਅਹੰਕਾਰਨ। ਮਾਨ—ਇੱਜ਼ਤ, ਸਤਿਕਾਰ। ਰਿਸ—ਨਰਾਜ਼ ਹੋਣਾ, ਗੁੱਸੇ ਹੋਣਾ। ਪ੍ਰਾਨ-ਨਾਥ—ਪ੍ਰਾਣਾਂ ਦਾ ਮਾਲਕ, ਵਾਹਿਗੁਰੂ। ਮਾਨੀ—ਮਾਨ-ਧਾਰੀ, ਸ੍ਵੈ-ਮਾਣ ਵਿਚ ਰਤੇ ਹੋਏ। ਮਾਨਤ ਨ—ਮੰਨਦੇ ਨਹੀਂ, ਪ੍ਰਸੰਨ ਨਹੀਂ ਹੁੰਦੇ। ਮੇਰੇ ਮਾਨ—ਮੇਰੇ ਮਨਾਇਆਂ। ਆਨਿ—ਆ ਕੇ। ਲੋਕ ਬੇਦ ਗਿਆਨ—ਲੋਕ-ਗਾਥਾ ਤੇ ਧਰਮ-ਗ੍ਰੰਥਾਂ ਦਾ ਗਿਆਨ। ਦਤ—ਦਿਤਾ ਹੋਇਆ, ਬੀਜਿਆ ਹੋਇਆ। ਭੁਗਤ—ਭੋਗੀਦਾ। ਪ੍ਰਧਾਨ—ਮੁਖ ਸਿਧਾਂਤ। ਲੁਨਤ—ਵਢੀਦਾ। ਸਹਸ ਗੁਨੋ—ਹਜ਼ਾਰਾਂ ਗੁਣਾ। ਗਤਿ—ਗਮ, ਜਾਣਾ, ਜਾ ਕੇ। ਪਾਇ—ਪੈਰੀਂ, ਚਰਨੀਂ। ਜੋਇਓ—ਵੇਖਿਆ, ਢੂੰਡਿਆ ਭਾਲਿਆ।

***ਅਰਥ :*** (ਮਨੁੱਖਾ ਜਨਮ ਪਾ ਕੇ) ਪ੍ਰਭੂ-ਪ੍ਰੀਤਮ ਦੇ ਪ੍ਰੇਮ-ਰਸ ਪ੍ਰਾਪਤ ਕਰਨ ਦੇ ਸਮੇਂ, ਮੈਂ ਅਗਿਆਨ-ਵਸ ਹੋ ਕੇ (ਸਤਿਗੁਰੂ ਦੇ ਉਪਦੇਸ਼ ਕਮਾਉਣ ਦੀ) ਆਗਿਆ ਨਾ ਮੰਨੀ ਅਤੇ (ਧਨ ਜੋਬਨ ਦੇ) ਮਦ ਵਿਚ ਅਹੰਕਾਰਨ ਹੋ ਕੇ, ਪ੍ਰਭੂ ਵਲੋਂ ਆਪਣਾ ਮਾਣ ਸਤਿਕਾਰ ਗੁਆ ਲਿਆ।

ਇਸ (ਮਾਇਆ-ਮਦ) ਦੇ ਕਾਰਨ, ਮਾਲਕ-ਪ੍ਰਭੂ ਪ੍ਰੀਤਮ ਜੀ ਨਰਾਜ਼ ਹੋ ਕੇ ਮਾਨ-ਧਾਰੀ ਹੋ ਗਏ ਹਨ, ਹੁਣ ਉਹ ਮਨਾਉਣ ਦਾ ਜਤਨ ਕੀਤਿਆਂ ਵੀ ਨਹੀਂ ਮੰਨਦੇ। (ਹੇ ਸਤਸੰਗਣ ਸਖੀ! ਹੁਣ ਇਸ ਵਿਛੋੜੇ ਦਾ) ਦੁਖ ਤੇਰੇ ਕੋਲ ਆ ਕੇ ਰੋਇਆ ਹੈ।

ਲੋਕ-ਗਾਥਾ ਅਤੇ ਧਰਮ-ਗ੍ਰੰਥਾਂ ਦੇ ਗਿਆਨ ਦਾ ਇਹ ਮੁਖ ਸਿਧਾਂਤ ਹੈ ਕਿ ਆਪਣਾ ਬੀਜਿਆ ਹੀ ਭੋਗਣਾ ਪੈਂਦਾ ਹੈ ਅਤੇ ਜਿਸ ਤਰ੍ਹਾਂ ਦਾ ਚੰਗਾ ਮੰਦਾ ਬੀਜਿਆ ਹੁੰਦਾ ਹੈ, ਉਸ ਤੋਂ ਹਜ਼ਾਰਾਂ ਗੁਣਾ ਵਧ ਵਢਣਾ ਪੈਂਦਾ ਹੈ।

ਮੈਂ ਸਭ ਸੰਸਾਰ ਢੂੰਡ ਵੇਖਿਆ ਹੈ, (ਹੁਣ ਮੈਂ ਹਾਰ ਕੇ) ਦਾਸਾਂ ਦੇ ਦਾਸ ਹੋ ਕੇ, ਪ੍ਰਭੂ ਦੇ ਦਾਸਾਂ ਪਾਸ ਜਾ ਕੇ, (ਆਪਣੀ ਇਹ) ਬੇਨਤੀ ਕਰਨ ਲਈ ਉਨ੍ਹਾਂ ਦੀ ਚਰਨੀਂ ਲਗਦੀ ਹਾਂ। ਕੋਈ ਅਜਿਹਾ ਪ੍ਰਭੂ-ਪਿਆਰਾ ਦਾਸ ਹੈ ਜੋ (ਮੇਰੇ ਵਿਛੜੇ ਪ੍ਰੀਤਮ ਨੂੰ) ਮਨਾਅ ਦੇਵੇ (ਅਤੇ ਮੈਨੂੰ ਉਸ ਨਾਲ ਮਿਲਾ ਦੇਵੇ)?।੬੬੪।

**ਫਰਕਤ ਲੋਚਨ ਅਧਰ ਭੁਜਾ, ਤਾਪੈ ਤਨ, ਮਨ ਮੈ ਅਉਸੇਰ ਕਬ ਲਾਲ ਗ੍ਰਿਹ ਆਵਹੀ॥**
**ਨੈਨਨ ਸੇ ਨੈਨ ਅਰੁ ਬੈਨਨ ਸੇ ਬੈਨ ਮਿਲੈ, ਰੈਨ ਸਮੈ ਚੈਨ ਕੋ ਸਿਹਜਾਸਨ ਬੁਲਾਵਹੀ॥**
**ਕਰ ਗਹਿ ਕਰ ਉਰ ਉਰ ਸੇ ਲਗਾਇ ਪੁਨਿ, ਅੰਕ ਅੰਕਮਾਲ ਕਰਿ ਸਹਜਿ ਸਮਾਵਹੀ॥**
**ਪ੍ਰੇਮ ਰਸ ਅੰਮ੍ਰਿਤ ਪੀਆਇ ਤ੍ਰਿਪਤਾਇ ਆਲੀ, ਦਇਆ ਕੈ ਦਇਆਲ ਦੇਵ ਕਾਮਨਾ ਪੁਜਾਵਹੀ॥੬੬੫॥**

***ਪਦ ਅਰਥ :*** ਲੋਚਨ—ਨੇਤਰ, ਅੱਖਾਂ। ਅਧਰ—ਹੋਠ, ਬੁਲ੍ਹ। ਭੁਜਾ—ਬਾਹਵਾਂ। ਤਾਪੈ—ਤਪਦਾ, ਭਖਦਾ ਹੈ। ਅਉਸੇਰ—ਚਿੰਤਾ, ਬੇਚੈਨੀ। ਲਾਲ—ਪਿਆਰਾ, ਪ੍ਰੀਤਮ। ਗ੍ਰਿਹ—ਘਰ। ਨੈਨਨ ਸੇ—ਨੇਤਰਾਂ ਨਾਲ। ਬੈਨਨ ਸੇ—ਬਚਨਾਂ ਨਾਲ। ਮਿਲੈ—ਮਿਲੈਂ, ਮਿਲਣਗੇ। ਰੈਨ—ਰਾਤ। ਚੈਨ—ਸੁਖ, ਅਰਾਮ। ਸਿਹਜਾਸਨ—ਸੇਜਾ ਦਾ ਆਸਣ (ਠਾਠ)। ਕਰ—ਹਥ। ਗਹਿ—ਫੜਨਾ। ਉਰ—ਛਾਤੀ। ਪੁਨਿ—ਫਿਰ। ਅੰਕ—ਗੋਦੀ, ਝੋਲੀ। ਅੰਕਮਾਲ—ਗਲੇ ਲਾਉਣਾ, ਅੰਗ ਨਾਲ ਲਾਉਣਾ। ਸਹਜਿ—ਆਤਮ-ਸੁਖ ਵਿਚ। ਤ੍ਰਿਪਤਾਇ—ਤ੍ਰਿਪਤ ਕਰੇਗਾ, ਸੰਤੁਸ਼ਟ ਕਰੇਗਾ। ਆਲੀ—ਸਖੀ, ਸਹੇਲੀ। ਦੇਵ—ਪ੍ਰਕਾਸ਼ ਸਰੂਪ ਪਰਮਾਤਮਾ।

***ਅਰਥ :*** (ਪ੍ਰੀਤਮ-ਪ੍ਰਭੂ ਦੇ ਮਿਲਾਪ ਦੀ ਤਾਂਘ ਵਿਚ) ਅੱਖਾਂ, ਬੁਲ੍ਹ ਤੇ ਬਾਹਵਾਂ ਫਰਕ ਰਹੀਆਂ ਹਨ, ਸਰੀਰ ਤਪ ਰਿਹਾ ਹੈ ਅਤੇ ਮਨ ਵਿਚ ਬੇਚੈਨੀ ਹੈ ਕਿ ਕਦੋਂ ਪਿਆਰਾ ਪ੍ਰੀਤਮ ਹਿਰਦੇ-ਘਰ ਵਿਚ ਆਵੇਗਾ।

(ਕਦੋਂ ਪਿਆਰੇ ਪ੍ਰੀਤਮ ਦੇ) ਨੇਤਰਾਂ ਨਾਲ ਨੇਤਰ, ਬਚਨਾਂ ਨਾਲ ਬਚਨ ਮਿਲਣਗੇ ਅਤੇ ਕਦੋਂ ਪ੍ਰੀਤਮ-ਪਿਆਰਾ ਰਾਤ ਸਮੇਂ ਸੁਖ-ਅਨੰਦ ਮਾਣਨ ਲਈ ਸੁਖ-ਸੇਜਾ 'ਤੇ ਬੁਲਾਏਗਾ? (ਭਾਵ, ਕਦੋਂ ਸਤਿਗੁਰੂ ਦੇ ਬਖ਼ਸ਼ੇ ਨਾਮ-ਸਿਮਰਨ ਦੇ ਅਨੂਠੇ ਰੰਗਾਂ ਵਿਚ ਪ੍ਰਭੂ-ਮਿਲਾਪ ਦਾ ਅਉਸਰ ਪ੍ਰਾਪਤ ਹੋਵੇਗਾ?)

(ਕਦੋਂ ਪ੍ਰੀਤਮ-ਪ੍ਰਭੂ) ਹੱਥਾਂ ਵਿਚ ਹੱਥ ਫੜ ਕੇ, ਛਾਤੀ ਨਾਲ ਛਾਤੀ ਲਾ ਕੇ, ਗੋਦੀ ਵਿਚ ਲੈ, ਗਲੇ ਲਾ ਕੇ, ਆਤਮ-ਅਨੰਦ ਵਿਚ ਸਮਾਅ ਲਏਗਾ?

ਹੇ ਸਤਸੰਗਣ ਸਖੀ! ਕਦੋਂ ਪ੍ਰੀਤਮ ਪਿਆਰਾ (ਆਤਮ-ਮਿਲਾਪ ਦੇ) ਪ੍ਰੇਮ-ਰਸ ਦਾ ਅੰਮ੍ਰਿਤ ਪਿਆ ਕੇ ਤ੍ਰਿਪਤ ਕਰੇਗਾ ਅਤੇ ਕਦੋਂ ਪ੍ਰਕਾਸ਼ ਸਰੂਪ ਦਇਆਲੂ ਪ੍ਰਭੂ, ਦਇਆ ਕਰ ਕੇ (ਮਨ ਦੀ) ਕਾਮਨਾ ਪੂਰੀ ਕਰੇਗਾ? ।੬੬੫।

**ਲੋਚਨ ਅਨੂਪ ਰੂਪ ਦੇਖਿ ਮੁਰਛਾਤ ਭਏ, ਸੇਈ ਮੁਖ ਬਹਿਰਿਓ ਬਿਲੋਕ ਧਿਆਨ ਧਾਰਿ ਹੈ॥**
**ਅੰਮ੍ਰਿਤ ਬਚਨ ਸੁਨਿ ਸ੍ਰਵਨ ਬਿਮੋਹੇ ਆਲੀ, ਤਾਹੀ ਮੁਖ ਬੈਨ ਸੁਨਿ ਸੁਰਤਿ ਸਮਾਰਿ ਹੈ॥**
**ਜਾ ਪੈ ਬੇਨਤੀ ਬਖਾਨਿ ਜਿਹਬਾ ਥਕਤ ਭਈ, ਤਾਹੀ ਕੇ ਬੁਲਾਏ ਪੁਨਿ ਬੇਨਤੀ ਉਚਾਰਿ ਹੈ॥**
**ਜੈਸੇ ਮਦ ਪੀਏ ਗਿਆਨ ਧਿਆਨ ਬਿਸਰਨ ਹੋਇ, ਤਾਹੀ ਮਦ ਅਚਵਤ ਚੇਤਨ ਪ੍ਰਕਾਰ ਹੈ॥੬੬੬॥**

***ਪਦ ਅਰਥ :*** ਲੋਚਨ—ਨੇਤਰ, ਅੱਖਾਂ। ਅਨੂਪ ਰੂਪ—ਉਪਮਾ ਰਹਿਤ ਸੁੰਦਰ ਰੂਪ। ਮੁਰਛਾਤ—ਮੂਰਛਿਤ, ਬੇਸੁਧ। ਬਹਿਰਿਓ—ਬਹੁਰਿਓ, ਮੁੜ ਕੇ। ਬਿਲੋਕ—ਵੇਖਣਾ। ਅੰਮ੍ਰਿਤ ਬਚਨ—ਮਿੱਠੇ ਬਚਨ। ਸ੍ਰਵਨ—ਕੰਨ। ਬਿਮੋਹੇ—ਮੋਹਿਤ, ਵਿਮੁਗਧ। ਆਲੀ—ਸਖੀ। ਬੈਨ—ਬਚਨ। ਸੁਰਤਿ—ਸੋਝੀ, ਧਿਆਨ। ਸਮਾਰਿ—ਸੰਭਾਲਣਾ, ਇਕ-ਮਿਕ ਹੋਣਾ, ਤਦਾਕਾਰ ਹੋਣਾ। ਜਾ ਪੈ—ਜਿਸ ਪਾਸ। ਬਖਾਨਿ—ਵਖਾਣ ਵਖਾਣ ਕੇ, ਆਖ ਆਖ ਕੇ। ਪੁਨਿ—ਫਿਰ। ਮਦ—ਨਸ਼ਾ, ਸ਼ਰਾਬ। ਮਦ—ਦੈਵੀ ਨਸ਼ਾ,

ਨਾਮ-ਸਿਮਰਨ ਦਾ ਨਸ਼ਾ। ਬਿਸਰਨ—ਬਿਸਰਜਨ, ਤਿਆਗਣਾ। ਅਚਵਨ—ਪੀਣਾ। ਚੇਤਨ—ਚੇਤਨਾ। ਪ੍ਰਕਾਰ—ਢੰਗ, ਜ਼ਰੀਆ, ਵਸੀਲਾ।

***ਅਰਥ :*** (ਹੇ ਸਖੀ ! ਜਿਸ ਪ੍ਰੀਤਮ ਦੇ) ਅਤਿ ਸੁੰਦਰ ਰੂਪ ਨੂੰ ਦੇਖ ਕੇ ਨੇਤਰ ਮੂਰਛਿਤ (ਬੇਸੁਧ) ਹੋ ਗਏ ਸਨ, ਉਸ ਮੁਖਾਰਬਿੰਦ ਦੇ, ਮੁੜ ਕੇ ਅੰਤਰ-ਆਤਮੇ ਦਰਸ਼ਨ ਕੀਤਿਆਂ, ਧਿਆਨ (ਸਹਜ ਸੁਖ ਵਿਚ) ਟਿਕ ਗਿਆ ਹੈ।

ਹੇ ਸਖੀ ! (ਜਿਸ ਪਿਆਰੇ ਦੇ ਮੁਖੜੇ ਤੋਂ) ਅੰਮ੍ਰਿਤ ਬਚਨ ਸੁਣ ਕੇ ਕੰਨ ਵਿਮੁਗਧ ਹੋ ਗਏ ਸਨ, ਉਸੇ ਮੁਖ ਦੇ ਅੰਮ੍ਰਿਤ ਬਚਨ ਅੰਤਰ-ਆਤਮੇ ਸੁਣਨ ਨਾਲ ਸੁਰਤੀ (ਨਾਮ-ਸਿਮਰਨ ਦੀ ਲੀਨਤਾ ਵਿਚ) ਤਦਾਕਾਰ ਹੋ ਗਈ ਹੈ।

ਜਿਸ (ਪ੍ਰੀਤਮ ਪਿਆਰੇ) ਪਾਸ ਬੇਨਤੀਆਂ ਕਰ ਕਰ ਜੀਭ ਥਕ ਗਈ ਸੀ, ਉਸੇ ਪ੍ਰੀਤਮ ਦੇ ਬੁਲਾਏ ਜਾਣ ਲਈ (ਹਿਰਦੇ ਦੀ ਸੇਜਾ 'ਤੇ) ਨਿਰੰਤਰ ਬੇਨਤੀ ਉਚਾਰੀ ਜਾ ਰਹੀ ਹੈ।

ਜਿਵੇਂ ਕੋਈ ਮਾਦੀ-ਨਸ਼ਾ ਪੀਤਿਆਂ ਗਿਆਨ ਧਿਆਨ ਸਭ ਬਿਸਰਜਨ ਹੋ ਜਾਂਦਾ ਹੈ (ਮਨੁੱਖ ਬੇਹੋਸ਼ ਹੋ ਜਾਂਦਾ ਹੈ), ਅੰਤਰ-ਆਤਮੇ ਆਤਮ-ਮਦ (ਨਾਮ-ਅੰਮ੍ਰਿਤ ਦੇ ਰੂਪ ਵਿਚ) ਪੀਣ ਨਾਲ ਅੰਤਰਮੁਖੀ ਚੇਤੰਨਤਾ ਦਾ ਸਾਧਨ ਬਣ ਗਿਆ ਹੈ।੬੬੬।

**ਸੁਨਿ ਪ੍ਰਿਯ ਗਵਨ ਸ੍ਰਵਨ ਬਹਰੇ ਨ ਭਏ, ਕਾਹੇ ਕੀ ਪਤਿਬ੍ਰਤਾ ਪਤਿ-ਬ੍ਰਤ ਪਾਯੋ ਹੈ ॥**
**ਦ੍ਰਿਸ਼ਟ ਪ੍ਰਿਯ ਅਗੋਚਰ ਹੁਇ ਅੰਧਰੇ ਨ ਭਏ ਨੈਨ, ਕਾਹੇ ਕੀ ਪ੍ਰੇਮਨੀ ਪ੍ਰੇਮ ਹੂੰ ਲਜਾਯੋ ਹੈ ॥**
**ਅਵਧਿ ਬਿਹਾਇ, ਧਾਇ ਧਾਇ ਬਿਰਹਾ ਬਿਆਪੈ, ਕਾਹੇ ਕੀ ਬਿਰਹਨੀ, ਬਿਰਹ ਬਿਲਖਾਯੋ ਹੈ ॥**
**ਸੁਨਤ ਬਿਦੇਸ ਕੇ ਸੰਦੇਸ ਨਾਹਿ ਫੂਟਿਓ ਰਿਦਾ, ਕਉਨ ਕਉਨ ਗਨਉ ਚੂਕ ਉੱਤਰ ਨ ਆਯੋ ਹੈ ॥੬੬੭॥**

***ਪਦ ਅਰਥ :*** ਪ੍ਰਿਯ—ਪਿਆਰਾ, ਪ੍ਰੀਤਮ। ਗਵਨ—ਜਾਣਾ। ਸ੍ਰਵਨ—ਕੰਨ। ਬਹਰੇ—ਬੋਲ਼ੇ, ਸੁਣਨ ਤੋਂ ਹੀਣੇ। ਪਤਿਬ੍ਰਤਾ—ਪਤੀ ਵਿਚ ਪੂਰਨ ਸ਼ਰਧਾ ਰਖਣ ਵਾਲੀ ਪਤਨੀ। ਪਤਿ-ਬ੍ਰਤ—ਪਤੀ ਦੀ ਅਨਿੰਨ ਭਗਤੀ, ਪਤੀ ਵਿਚ ਹੀ ਪ੍ਰੇਮ ਧਾਰਨ ਦਾ ਪ੍ਰਣ। ਦ੍ਰਿਸ਼ਟ—ਨਜ਼ਰ, ਨਿਗਾਹ। ਅਗੋਚਰ—ਗੁਪਤ, ਲੋਪ। ਦ੍ਰਿਸ਼ਟ ਅਗੋਚਰ—ਨਜ਼ਰ ਤੋਂ ਅਲੋਪ। ਅੰਧਰੇ—ਅੰਨ੍ਹੇ। ਨੈਨ—ਨੇਤਰ। ਪ੍ਰੇਮਨੀ—ਪ੍ਰੇਮਿਕਾ, ਪਤੀ ਨੂੰ ਪਿਆਰ ਕਰਨ ਵਾਲੀ। ਅਵਧਿ ਬਿਹਾਇ—ਉਮਰ ਬੀਤ ਰਹੀ ਹੈ। ਧਾਇ ਧਾਇ—ਦੌੜ ਦੌੜ ਕੇ। ਬਿਰਹਾ—ਵਿਛੋੜਾ। ਬਿਰਹਨੀ—ਵਿਜੋਗਣ। ਬਿਰਹ—ਵਿਛੋੜੇ ਦੀ ਪੀੜਾ। ਬਿਲਖਾਯੋ—ਵਿਆਕਲ ਕੀਤਾ ਹੈ, ਦੁਖੀ ਕੀਤਾ ਹੈ। ਚੂਕ—ਭੁਲ।

***ਅਰਥ :*** (ਕੰਨਾਂ ਵਿਚ) ਪਿਆਰੇ ਪ੍ਰੀਤਮ ਦਾ ਚਲੇ ਜਾਣਾ ਸੁਣ ਕੇ, ਮੇਰੇ ਕੰਨ ਸੁਣਨ ਤੋਂ ਹੀਣੇ ਕਿਉਂ ਨਾ ਹੋ ਗਏ ? ਮੈਂ ਕਾਹਦੀ ਪਤੀਬ੍ਰਤਾ ਇਸਤ੍ਰੀ ਹਾਂ ਅਤੇ ਮੈਂ ਕਿਹੋ ਜਿਹਾ ਪਤੀ-ਬ੍ਰਤ ਧਰਮ ਪਾਇਆ ਹੈ ?

ਪਿਆਰੇ ਪ੍ਰੀਤਮ ਦੇ ਨਜ਼ਰੋਂ ਅਲੋਪ ਹੋ ਜਾਣ 'ਤੇ ਮੇਰੇ ਨੇਤਰ ਨਜ਼ਰ-ਹੀਣੇ ਕਿਉਂ ਨਾ ਹੋ ਗਏ ? ਮੈਂ ਕਾਹਦੀ ਪ੍ਰੇਮਿਕਾ ਹਾਂ ? ਮੈਂ ਤਾਂ ਪ੍ਰੇਮ ਨੂੰ ਲਜਿਆ ਲਾਈ ਹੈ।

ਉਮਰ ਬੀਤੀ ਜਾ ਰਹੀ ਹੈ, ਪਰ (ਪਿਆਰੇ ਪ੍ਰੀਤਮ ਦਾ) ਵਿਛੋੜਾ ਭੱਜ ਭੱਜ ਕੇ ਦੁਖ ਦੇ ਰਿਹਾ ਹੈ। ਮੈਂ ਕਾਹਦੀ ਵਿਜੋਗਣ ਹਾਂ ? ਵਿਛੋੜੇ ਦੀ ਪੀੜਾ ਨੇ ਮੈਨੂੰ ਵਿਆਕਲ ਕੀਤਾ ਹੋਇਆ ਹੈ।

(ਪਿਆਰੇ ਪ੍ਰੀਤਮ ਦੇ) ਪ੍ਰਦੇਸ ਟਿਕੇ ਰਹਿਣ ਦੇ ਸੁਨੇਹੇ ਸੁਣ ਸੁਣ ਕੇ ਮੇਰਾ ਹਿਰਦਾ ਕਿਉਂ ਨਹੀਂ ਪਾਟ ਗਿਆ ? ਮੈਂ ਆਪਣੀ ਕਿਹੜੀ ਕਿਹੜੀ ਭੁਲ ਗਿਣ ਦੱਸਾਂ, ਇਸ ਦਾ ਕੋਈ ਉੱਤਰ ਮੇਰੇ ਪਾਸ ਨਹੀਂ ਹੈ।੬੬੭।

**ਬਿਰਹ ਦਾਵਾਨਲ ਪ੍ਰਗਟੀ ਨ ਤਨ ਬਨ ਬਿਖੈ, ਅਸਨ ਬਸਨ ਤਾ ਮੈ ਘ੍ਰਿਤ ਪਰਜਾਰਿ ਹੈ ॥**
**ਪ੍ਰਥਮ ਪ੍ਰਕਾਸੇ ਧੂਮ ਅਤਿ ਹੀ ਦੁਸਹਾ ਦੁਖ, ਤਾਹੀ ਤੇ ਗਗਨ ਘਨ ਘਟਾ ਅੰਧਕਾਰ ਹੈ ॥**
**ਭਭਕ ਭਭੂਕੋ ਹੁਇ ਪ੍ਰਕਾਸਿਓ ਹੈ ਅਕਾਸ ਸਸਿ, ਤਾਰਕਾ ਮੰਡਲ ਚਿਨਗਾਰੀ ਚਮਕਾਰ ਹੈ ॥**
**ਕਾ ਸਿਉ ਕਹਉ ਕੈਸੇ ਅੰਤਕਾਲ ਬ੍ਰਿਥਾਵੰਤ ਗਤਿ, ਮੋਹਿ ਦੁਖ, ਸੋਈ ਸੁਖਦਾਈ ਸੰਸਾਰ ਹੈ ॥੬੬੮॥**

***ਪਦ ਅਰਥ :*** ਬਿਰਹਾ—ਵਿਛੋੜਾ। ਦਾਵਾਨਲ—ਜੰਗਲ ਦੀ ਅੱਗ। ਅਸਨ—ਭੋਜਨ, ਖਾਣ ਦੇ ਪਦਾਰਥ। ਬਸਨ—ਬਸਤਰ। ਘ੍ਰਿਤ—ਘਿਉ। ਪਰਜਾਰਿ—ਜ਼ੋਰ ਦੀ ਬਾਲਣ (ਭਾਵ, ਭਾਂਬੜ ਮਚਾਣ) ਲਈ। ਧੂਮ—ਧੂੰਆਂ। ਦੁਸਹਾ—ਨਾ ਸਹਾਰੇ ਜਾਣ ਵਾਲਾ। ਘਨ ਘਟਾ—ਬੱਦਲਾਂ ਦੀਆਂ ਕਾਲੀਆਂ ਘਟਾਂ। ਅੰਧਕਾਰ—ਅੰਨ੍ਹੇਰਾ। ਭਭਕ—ਅੱਗ ਦੀ ਅਚਾਨਕ ਨਿਕਲੀ ਲਾਟ। ਭਭੂਕੋ—ਭਬੂਕਾ, ਭਾਂਬੜ, ਅੱਗ ਦੀ ਲਾਟ। ਸਸਿ—ਚੰਦਰਮਾ। ਤਾਰਕਾ ਮੰਡਲ—ਤਾਰਿਆਂ ਦਾ ਸਮੁਦਾਯ। ਚਿਨਗਾਰੀ—ਚੰਗਿਆੜੀ।

ਚਮਕਾਰ—ਚਮਕਾਰਾ, ਲਿਸ਼ਕਾਰਾ। ਕਾ ਸਿਉ—ਕਿਸ ਪਾਸ। ਅੰਤਕਾਲ ਬ੍ਰਿਥਾਵੰਤ ਗਤਿ—ਮੌਤ-ਕਿਨਾਰੇ ਪੁਜੇ ਰੋਗੀ ਵਾਂਗ।

***ਅਰਥ :*** (ਪ੍ਰੀਤਮ ਦਾ) ਵਿਛੋੜਾ ਜੰਗਲ ਦੀ ਅੱਗ ਹੋ ਕੇ ਮੇਰੇ ਸਰੀਰ ਰੂਪ ਬਨ ਵਿਚ ਕੇਵਲ ਪ੍ਰਗਟ ਹੀ ਨਹੀਂ ਹੋ ਰਿਹਾ, ਸਗੋਂ (ਅਨਿਕ ਪ੍ਰਕਾਰੀ) ਭੋਜਨ ਤੇ ਬਸਤਰ ਵੀ (ਸੁਖ ਦੇਣ ਦੀ ਥਾਂ) ਉਸ (ਵਿਛੋੜੇ ਦੀ ਅੱਗ) ਵਿਚ ਭਾਂਬੜ ਮਚਾਣ ਲਈ ਘਿਉ ਪੈਣ ਵਾਂਗ (ਪੀੜਾ ਨੂੰ ਵਧਾਉਣ ਵਾਲੇ) ਜਾਪਦੇ ਹਨ।

ਪਹਿਲਾਂ ਤਾਂ ਇਹ ਵਿਛੋੜਾ (ਵਿਛੋੜੇ ਦੀਆਂ ਆਹਾਂ ਕਾਰਨ) ਧੂੰਏਂ ਵਾਂਗ ਪ੍ਰਗਟ ਹੋ ਕੇ ਅਤੀ ਅਸਹਿ ਦੁਖਦਾਈ ਹੋ ਰਿਹਾ ਹੈ, ਫਿਰ ਅਕਾਸ਼ ਵਿਚ ਉਸੇ ਦੁਖਦਾਈ ਵਿਛੋੜੇ ਤੋਂ, ਉਹ ਧੂੰਆਂ ਕਾਲੀਆਂ ਘਟਾਂ ਹੋ ਕੇ ਅੰਧੇਰਾ (ਛਾਇਆ ਦਿਸ ਰਿਹਾ) ਹੈ।

ਅਕਾਸ਼ ਦਾ ਚੰਦਰਮਾ ਵੀ (ਵਿਛੋੜੇ ਦੀ ਅਗਨੀ ਕਾਰਨ) ਅਗਨੀ ਦੀ ਲਾਟ ਦਾ ਭਾਂਬੜ ਹੋ, ਪ੍ਰਕਾਸ਼ਿਆ ਜਾਪਦਾ ਹੈ ਅਤੇ ਤਾਰਾ-ਮੰਡਲ (ਤਾਰਿਆਂ ਦਾ ਇਕੱਠ) ਵੀ ਅੱਗ ਦੀਆਂ ਚੰਗਿਆੜੀਆਂ ਦਾ ਲਿਸ਼ਕਾਰਾ ਦਿਸਦਾ ਹੈ।

(ਵਿਛੋੜੇ ਦੀ ਅਗਨੀ ਕਾਰਨ) ਮੌਤ-ਕਿਨਾਰੇ ਪੁਜੇ ਰੋਗੀ ਵਾਂਗ ਆਪਣੀ ਇਹ ਦਸ਼ਾ ਕਿਸ ਨੂੰ ਕਿਵੇਂ ਦੱਸਾਂ ? ਮੇਰੇ ਲਈ ਇਹ ਸਭ ਕੁਝ (ਭੋਜਨ, ਬਸਤਰ, ਅਕਾਸ਼ ਦੀਆਂ ਕਾਲੀਆਂ ਘਟਾਂ, ਚੰਦਰਮਾ ਦੀ ਸੀਤਲ ਚਾਨਣੀ, ਤਾਰਿਆਂ ਦੀ ਲੋਅ ਆਦਿ) ਦੁਖਦਾਈ ਹੋ ਰਹੇ ਹਨ, ਜਦ ਕਿ ਸਾਰੇ ਸੰਸਾਰ ਲਈ (ਇਹ ਸਭ ਕੁਝ) ਸੁਖਦਾਈ ਹੈ।੬੬੮।

**ਏਈ ਅਖੀਆਂ ਜੁ ਪੇਖਿ ਪ੍ਰਥਮ ਅਨੂਪ ਰੂਪ, ਕਾਮਨਾ ਪੂਰਨ ਕਰਿ ਸਹਜ ਸਮਾਨੀ ਹੈਂ॥**
**ਏਈ ਅਖੀਆਂ ਜੁ ਲੀਲਾ ਲਾਲਨ ਕੀ ਇਕ-ਟਕ, ਅਤਿ ਅਸਚਰਜ ਹੁਇ ਹੇਰਤ ਹਿਰਾਨੀ ਹੈਂ॥**
**ਏਈ ਅਖੀਆਂ ਜੁ ਬਿਛੁਰਤ ਪ੍ਰਿਅ ਪ੍ਰਾਨਪਤਿ, ਬਿਰਹ ਬਿਯੋਗ ਰੋਗ ਪੀਰਾ ਕੈ ਪਿਰਾਨੀ ਹੈਂ॥**
**ਨਾਸਕਾ ਸ੍ਰਵਨ ਰਸਨਾ ਮੈ ਅਗ੍ਰਭਾਗ ਹੁਤੀ, ਏਈ ਅਖੀਆਂ ਸਗਲ ਅੰਗ ਮੈਂ ਬਿਰਾਨੀ ਹੈਂ॥੬੬੯॥**

***ਪਦ ਅਰਥ :*** ਪੇਖਿ—ਵੇਖ ਕੇ। ਪ੍ਰਥਮ—ਪਹਿਲਾਂ। ਅਨੂਪ ਰੂਪ—ਬੇਮਿਸਾਲ ਰੂਪ, ਅਤੀ ਸੁੰਦਰ ਰੂਪ। ਕਾਮਨਾ—ਲਾਲਸਾ, ਅਭਿਲਾਖਾ। ਪੂਰਨ ਕਰਿ—ਤ੍ਰਿਪਤ ਕਰ ਕੇ, ਪੂਰੀ ਤਰ੍ਹਾਂ ਸੰਤੁਸ਼ਟ ਕਰ ਕੇ। ਸਹਜ—ਗਿਆਨ, ਆਤਮ-ਸੁਖ। ਲੀਲਾ—ਕੌਤਕ, ਅਧਿਆਤਮਕ ਚੋਜ। ਲਾਲਨ—ਪਿਆਰਾ ਪ੍ਰੀਤਮ। ਇਕ-ਟਕ—ਲਗਾਤਾਰ ਦ੍ਰਿਸ਼ਟੀ ਨਾਲ ਦੇਖਣਾ। ਹੇਰਤ—ਵੇਖਣਾ। ਹਿਰਾਨੀ—ਹੈਰਾਨ ਹੋਣਾ, ਚਕ੍ਰਿਤ ਹੋਣਾ। ਪ੍ਰਾਨਪਤਿ—ਪ੍ਰਾਣਾਂ ਦੇ ਪਤੀ, ਮਾਲਕ। ਬਿਰਹ—ਵਿਛੋੜਾ, ਜੁਦਾਈ। ਬਿਯੋਗ—ਵਿਛੋੜਾ, ਜੁਦਾਈ। ਪੀਰਾ—ਪੀੜਾ। ਪਿਰਾਨੀ—ਪੀੜਤ ਹੁੰਦੀਆਂ, ਦੁਖੀ ਹੁੰਦੀਆਂ। ਨਾਸਕਾ—ਨੱਕ। ਸ੍ਰਵਨ—ਕੰਨ। ਅਗ੍ਰਭਾਗ—ਅਗੇ, ਮੂਹਰੇ। ਬਿਰਾਨੀ—ਬਿਗਾਨੀਆਂ, ਓਪਰੀਆਂ।

***ਅਰਥ :*** ਇਹੋ ਅੱਖੀਆਂ ਹਨ ਜੋ ਪਹਿਲਾਂ (ਪਿਆਰੇ ਪ੍ਰੀਤਮ ਦਾ) ਅਤੀ ਸੁੰਦਰ ਰੂਪ ਵੇਖ ਕੇ (ਦਰਸ਼ਨ ਦੀ) ਅਭਿਲਾਖਾ ਨੂੰ ਤ੍ਰਿਪਤ ਕਰ ਕੇ ਸਹਜ-ਰੰਗ (ਆਤਮ-ਸੁਖ) ਵਿਚ ਲੀਨ ਹੁੰਦੀਆਂ ਸਨ;

ਇਹੋ ਅੱਖੀਆਂ ਹਨ ਜੋ ਪਿਆਰੇ ਲਾਲ ਦੇ ਅਧਿਆਤਮਕ ਕੌਤਕਾਂ ਨੂੰ ਇਕ-ਟਕ ਵੇਖ ਵੇਖ ਕੇ ਹੈਰਾਨਗੀ ਵਿਚ ਅਤੀ ਬਿਸਮਾਦ ਹੁੰਦੀਆਂ ਸਨ;

ਇਹੋ ਅੱਖੀਆਂ ਹਨ ਜੋ ਪ੍ਰਾਣਾਂ ਦੇ ਮਾਲਕ ਪਿਆਰੇ ਪ੍ਰੀਤਮ ਦੇ ਵਿਛੜਨ ਸਮੇਂ, ਜੁਦਾਈ-ਰੋਗ ਦੀ ਪੀੜਾ ਕਾਰਨ ਪੀੜਤ ਹੁੰਦੀਆਂ ਸਨ;

(ਪ੍ਰੀਤਮ ਦੇ ਪ੍ਰੇਮ ਨਿਭਾਉਣ ਹਿਤ ਇਹੋ ਅੱਖਾਂ) ਨੱਕ, ਕੰਨ, ਜੀਭਾ (ਸਭਨਾਂ ਤੋਂ) ਮੂਹਰੇ ਹੁੰਦੀਆਂ ਸਨ, ਪਰ (ਅੱਜ) ਇਹੋ ਅੱਖਾਂ ਸਾਰੇ ਅੰਗਾਂ ਵਿਚੋਂ ਓਪਰੀਆਂ ਜਿਹੀਆਂ ਬਣੀਆਂ ਪਈਆਂ ਹਨ। (ਭਾਵ, ਇਹ ਅੱਖੀਆਂ ਪ੍ਰੀਤਮ ਦੇ ਸੁੰਦਰ ਦੀਦਾਰਿਆਂ ਅਤੇ ਉਸ ਦੇ ਇਲਾਹੀ ਕੌਤਕਾਂ ਤੋਂ ਵੰਚਿਤ ਹੋਣ ਕਰਕੇ ਪ੍ਰੇਸ਼ਾਨੀ ਵਿਚ ਬਹੁਤ ਕਮਜ਼ੋਰ ਹੋਈਆਂ ਪਈਆਂ ਹਨ)।੬੬੯।

**ਇਕ-ਟਕ ਧਿਆਨ ਹੁਤੇ ਚੰਦ੍ਰਮੇ ਚਕੋਰ ਗਤਿ, ਪਲ ਨ ਲਗਤ, ਸੁਪਨੈ ਹੂੰ ਨ ਦਿਖਾਈਐ॥**
**ਅੰਮ੍ਰਿਤ ਬਚਨ ਧੁਨਿ ਸੁਨਤ ਹੀ ਬਿਦਯਮਾਨ, ਤਾ ਮੁਖ ਸੰਦੇਸੋ ਪਥਕਨ ਪੈ ਨ ਪਾਈਐ॥**
**ਸਿਹਜਾ ਸਮੈ ਨ ਉਰ ਅੰਤਰਿ ਸਮਾਤੋ ਹਾਰ, ਅਨਿਕ ਪਹਾਰ ਓਟ ਭਏ, ਕੈਸੇ ਜਾਈਐ॥**
**ਸਹਜ ਸੰਜੋਗ ਭੋਗ ਰਸ ਪਰਤਾਪ ਹੁਤੇ, ਬਿਰਹ ਬਿਯੋਗ ਸੋਗ ਰੋਗ ਬਿਲਲਾਈਐ॥੬੭੦॥**

***ਪਦ ਅਰਥ :*** ਇਕ ਟਕ—ਲਗਾਤਾਰ ਤਕਣੀ, ਇਕ-ਰਸ ਦ੍ਰਿਸ਼ਟੀ ਨਾਲ ਵੇਖਣਾ। ਹੁਤੇ—ਹੁੰਦੇ ਸਨ। ਗਤਿ—ਵਾਂਗ। ਬਿਦਯਮਾਨ—ਮੌਜੂਦ, ਪਰਤੱਖ। ਪਥਕਨ ਪੈ—ਮੁਸਾਫ਼ਰਾਂ, ਰਾਹੀਆਂ ਤੋਂ। ਸਿਹਜਾ ਸਮੈ—ਹਿਰਦੇ ਰੂਪੀ ਸੇਜਾ 'ਤੇ ਪ੍ਰੀਤਮ-ਮਿਲਾਪ

ਸਮੇਂ। ਉਰ ਅੰਤਰਿ—ਹਿਰਦੇ (ਗਲੇ) ਵਿਚ। ਸਮਾਤੋ—ਸਮਾਂਦਾ, ਮਿਟਦਾ। ਪਹਾਰ—ਪਹਾੜ। ਓਟ—ਪੜਦਾ। ਸਹਜ—ਆਤਮਕ ਅਡੋਲਤਾ। ਸੰਜੋਗ ਭੋਗ ਰਸ—ਪ੍ਰੀਤਮ-ਮਿਲਾਪ ਦੇ ਸੁਖ-ਅਨੰਦ ਦਾ ਰਸ। ਪਰਤਾਪ—ਆਭਾ, ਮਹਿਮਾ। ਬਿਰਹ ਬਿਯੋਗ—ਵਿਛੋੜਾ, ਜੁਦਾਈ। ਸੋਗ—ਦੁਖ, ਸੰਤਾਪ, ਪੀੜਾ। ਬਿਲਲਾਈਐ—ਵਿਲਕ ਰਹੀ ਹਾਂ, ਕੀਰਨੇ ਪਾ ਰਹੀ ਹਾਂ।

***ਅਰਥ :*** (ਪਿਆਰੇ-ਪ੍ਰੀਤਮ ਦੇ ਪਹਿਲਾਂ) ਚੰਦਰਮਾ ਤੇ ਚਕੋਰ ਵਾਂਗ, ਇਕ-ਟਕ ਧਿਆਨ ਦੁਆਰਾ ਲਗਾਤਾਰ ਦਰਸ਼ਨ ਹੁੰਦੇ ਸਨ, ਪਲ ਭਰ ਵੀ (ਵਿਥ) ਨਹੀਂ ਸੀ ਪੈਂਦੀ, (ਪਰ ਹੁਣ ਪ੍ਰੀਤਮ ਜੀ) ਸੁਪਨੇ ਵਿਚ ਵੀ ਦਰਸ਼ਨ ਨਹੀਂ ਦਿੰਦੇ।

(ਪਹਿਲਾਂ ਪ੍ਰੀਤਮ ਜੀ ਦੇ ਮੁਖ ਤੋਂ) ਅੰਮ੍ਰਿਤ ਸਮਾਨ ਬਚਨਾਂ ਦੀ ਧੁਨੀ ਪਰਤੱਖ ਹੀ ਸੁਣੀਦੀ ਸੀ, (ਪਰ ਹੁਣ) ਉਸ ਮੁਖ ਦੇ ਸਨੇਹੇ ਵੀ (ਆਂਦੇ ਜਾਂਦੇ) ਰਾਹੀਆਂ ਤੋਂ ਨਹੀਂ ਪਾਈਦੇ ਹਨ।

(ਪਹਿਲਾਂ ਹਿਰਦੇ ਰੂਪੀ) ਸੇਜਾ 'ਤੇ ਪ੍ਰੀਤਮ-ਮਿਲਾਪ ਸਮੇਂ ਗਲ ਵਿਚ ਪਏ ਹਾਰ (ਦੀ ਵਿਥ) ਵੀ ਨਹੀਂ ਸਮਾਂਦੀ ਸੀ (ਪਰ ਹੁਣ ਤਾਂ) ਅਨੇਕਾਂ ਪਹਾੜਾਂ ਜਿੰਨੇ ਪੜਦੇ (ਖੜੇ ਹੋ ਗਏ) ਹਨ, ਕਿਵੇਂ (ਉਨ੍ਹਾਂ ਨੂੰ ਦੂਰ ਕਰ ਕੇ ਪ੍ਰੀਤਮ ਪਾਸ) ਜਾਈਏ ?

(ਪਹਿਲਾਂ ਤਾਂ) ਆਤਮਕ ਅਡੋਲਤਾ ਵਿਚ ਪ੍ਰਭੂ-ਮਿਲਾਪ ਦੀ ਆਭਾ ਦੇ ਅਨੰਦ-ਰਸ ਪ੍ਰਾਪਤ ਹੈਸਨ, ਪਰ ਹੁਣ ਵਿਛੋੜੇ ਤੇ ਵਿਛੋੜੇ-ਰੋਗ ਦੀ ਪੀੜਾ ਦੇ ਕਾਰਨ ਬਿਲਲਾ (ਕੀਰਨੇ ਪਾ) ਰਹੀ ਹਾਂ।੬੭੦।

**ਜਾ ਕੈ ਏਕ ਫਨ ਪੈ ਧਰਨਿ ਹੈ ਸੋ ਧਰਨੀਧਰ, ਤਾਹਿ ਗਿਰਧਰ ਕਹੈ ਕੌਨ ਬਡਿਆਈ ਹੈ॥**
**ਜਾ ਕੋ ਏਕ ਬਾਵਰੋ ਕਹਾਵਤ ਹੈ ਬਿਸ੍ਵਨਾਥ, ਤਾਹਿ ਬ੍ਰਿਜਨਾਥ ਕਹੈ ਕੌਨ ਅਧਿਕਾਈ ਹੈ॥**
**ਸਗਲ ਅਕਾਰ ਓਂਕਾਰ ਕੇ ਬਿਥਾਰੇ ਜਿਨ, ਤਾਹਿ ਨੰਦ ਨੰਦ ਕਹੈ ਕਉਨ ਠਕੁਰਾਈ ਹੈ॥**
**ਉਸਤਤਿ ਜਾਨਿ ਨਿੰਦਾ ਕਰਤ ਅਗਿਆਨਿ ਅੰਧ, ਐਸੇ ਹੀ ਅਰਾਧਨ ਤੇ ਮੋਨ ਸੁਖਦਾਈ ਹੈ॥੬੭੧॥**

***ਪਦ ਅਰਥ :*** ਫਨ ਪੈ—ਫਣ ਉਤੇ। ਧਰਨਿ—ਧਰਤੀ। ਧਰਨੀਧਰ—ਧਰਤੀ ਨੂੰ ਧਾਰਨ ਵਾਲਾ ਸ਼ੇਸ਼ਨਾਗ। ਤਾਹਿ—ਉਸ ਨੂੰ। ਗਿਰਧਰ—ਗੋਵਰਧਨ ਪਹਾੜ ਨੂੰ ਉਠਾਉਣ ਵਾਲਾ, ਸ੍ਰੀ ਕ੍ਰਿਸ਼ਨ। ਬਾਵਰੋ—ਬਾਵਲਾ, ਪਾਗਲ। ਬਿਸ੍ਵਨਾਥ—ਵਿਸ਼ਵ ਦਾ ਸੁਆਮੀ, ਸ਼ਿਵ ਜੀ। ਬ੍ਰਿਜਨਾਥ—ਬ੍ਰਜ (ਮਥਰਾ) ਇਲਾਕੇ ਦਾ ਸੁਆਮੀ, ਸ੍ਰੀ ਕ੍ਰਿਸ਼ਨ। ਅਧਿਕਾਈ—ਵਡਿਆਈ, ਵਿਸ਼ੇਸ਼ਤਾ। ਓਂਕਾਰ—ਬ੍ਰਹਮ। ਬਿਥਾਰੇ—ਵਿਸਥਾਰੇ। ਨੰਦ—ਕ੍ਰਿਸ਼ਨ ਜੀ ਦੇ ਪਿਤਾ। ਨੰਦ—ਨੰਦਨ, ਪੁੱਤਰ। ਠਕੁਰਾਈ—ਵਡੱਪਣ, ਵਿਸ਼ੇਸ਼ਤਾ। ਅਗਿਆਨਿ—ਅਗਿਆਨੀ ਮਨੁੱਖ। ਅੰਧ—ਅੰਨ੍ਹਾ। ਮੋਨ—ਚੁਪ। ਸੁਖਦਾਈ—ਸੁਖ ਦੇਣ ਵਾਲੀ, ਭਲੀ।

***ਅਰਥ :*** ਜਿਸ (ਪ੍ਰਭੂ) ਦੇ (ਰਚੇ ਹੋਏ ਸ਼ੇਸ਼ਨਾਗ ਦੇ) ਇਕ ਫਣ ਉਤੇ ਧਰਤੀ ਟਿਕੀ ਹੋਈ (ਦਸੀਦੀ) ਹੈ ਤੇ ਉਹ ਧਰਣੀਧਰ (ਅਖਵਾਂਦਾ) ਹੈ, ਉਸ (ਸ਼ੇਸ਼ਨਾਗ ਦੇ ਰਚਣਹਾਰ ਨੂੰ) ਜੇ ਕੋਈ ਗਿਰਧਰ (ਗਵਰਧਨ ਦਾ ਪਹਾੜ ਉਠਾਉਣ ਵਾਲਾ ਸ੍ਰੀ ਕ੍ਰਿਸ਼ਨ) ਆਖੇ ਤਾਂ ਉਸ ਦੀ ਕਿਹੜੀ ਵਡਿਆਈ ਹੈ ?

ਜਿਸ (ਕਰਤਾਰ) ਦਾ (ਸਾਜਿਆ ਹੋਇਆ) ਇਕ ਬਾਵਲਾ (ਸ਼ਿਵ ਜੀ) ਵਿਸ਼ਵਨਾਥ (ਵਿਸ਼ਵ ਦਾ ਸੁਆਮੀ) ਕਹਾਉਂਦਾ ਹੈ, ਉਸ (ਵਿਸ਼ਵਨਾਥ ਦੇ ਰਚਣਹਾਰ) ਨੂੰ ਜੇ ਕੋਈ ਬ੍ਰਿਜਨਾਥ (ਬ੍ਰਜ ਇਲਾਕੇ ਦਾ ਸੁਆਮੀ, ਸ੍ਰੀ ਕ੍ਰਿਸ਼ਨ) ਕਹੇ ਤਾਂ ਇਸ ਵਿਚ ਉਸ ਦੀ ਕਿਹੜੀ ਮਹਾਨਤਾ ਹੈ ?

ਜਿਸ (ਕਰਤਾਰ) ਨੇ ਸਾਰੇ ਅਕਾਰ ਆਪਣੇ ਓਂਕਾਰ (ਬ੍ਰਹਮ) ਰੂਪ ਤੋਂ ਵਿਸਥਾਰੇ ਹੋਏ ਹਨ, ਉਸ (ਕਰਤਾਰ) ਨੂੰ ਜੇ ਕੋਈ ਨੰਦ ਦਾ ਪੁੱਤਰ (ਕ੍ਰਿਸ਼ਨ ਜੀ) ਆਖੇ ਤਾਂ ਇਸ ਵਿਚ ਉਸ ਦੀ ਕਿਹੜੀ ਵਿਸ਼ੇਸ਼ਤਾ ਹੈ ?

(ਸੋ ਇਸ ਤਰ੍ਹਾਂ ਦੀ ਭਗਤੀ ਦੁਆਰਾ) ਅਗਿਆਨੀ ਅੰਨ੍ਹੇ ਮਨੁੱਖ ਪ੍ਰਭੂ ਦੀ ਉਸਤਤੀ ਕੀਤੀ ਜਾ ਰਹੀ ਸਮਝ ਕੇ ਨਿੰਦਿਆ ਕਰੀ ਜਾ ਰਹੇ ਹਨ। ਇਹੋ ਜਿਹੀ ਅਰਾਧਨਾ ਨਾਲੋਂ ਤਾਂ ਚੁਪ ਕਰਨੀ ਹੀ ਭਲੀ ਹੈ।੬੭੧।

[*ਨੋਟ:* ਇਹੋ ਕਬਿਤ ਥੋੜੇ ਜਿਹੇ ਸ਼ਬਦਾਂ ਦੇ ਫ਼ਰਕ ਨਾਲ ੫੫੬ ਨੰਬਰ ਵਿਚ ਮਿਲਦਾ ਹੈ।]

**ਨਖ ਸਿਖ ਲਉ ਸਗਲ ਅੰਗ ਰੋਮ ਰੋਮ ਕਰਿ, ਕਾਟਿ ਕਾਟਿ ਸਿਖਨ ਕੇ ਚਰਨ ਪਰ ਵਾਰੀਐ॥**
**ਅਗਨਿ ਜਲਾਇ, ਫੁਨਿ ਪੀਸਨ ਪਸਾਇ ਤਾਂਹਿ, ਲੈ ਉਡੇ ਪਵਨ ਹੁਇ ਅਨਿਕ ਪ੍ਰਕਾਰੀਐ॥**
**ਜਤ ਕਤ ਸਿਖ ਪਗ ਧਰੈ ਗੁਰ ਪੰਥ ਪ੍ਰਾਤ, ਤਾਹੂ ਤਾਹੂ ਮਾਰਗ ਮੈ ਭਸਮ ਕੋ ਡਾਰੀਐ॥**
**ਤਿਹ ਪਦ ਪਾਦਕ ਚਰਨ ਲਿਵ ਲਾਗੀ ਰਹੈ, ਦਇਆ ਕੈ ਦਇਆਲ ਮੋਹਿ ਪਤਿਤ ਉਧਾਰੀਐ॥੬੭੨॥**

***ਪਦ ਅਰਥ :*** ਨਖ—(ਹੱਥਾਂ ਪੈਰਾਂ ਦੇ) ਨਹੁੰ। ਸਿਖ—ਚੋਟੀ। ਫੁਨਿ—ਫਿਰ। ਪੀਸਨ—ਚੱਕੀ। ਤਾਹਿ—ਉਨ੍ਹਾਂ ਨੂੰ।

ਪਵਨ—ਵਾਯੂ। ਅਨਿਕ ਪ੍ਰਕਾਰੀਐ—ਅਨੇਕ ਦਿਸ਼ਾਂ ਵਲ ਧਾਉਂਦੀ (ਵਾਯੂ)। ਜਤ ਕਤ—ਜਿਥੇ ਕਿਥੇ। ਪਗ—ਪੈਰ। ਧਰੈ—ਧਰੈਂ, ਧਰਦੇ ਹਨ। ਗੁਰ ਪੰਥ—ਗੁਰੂ-ਦਰ ਵਲ ਜਾਂਦਾ ਮਾਰਗ, ਰਸਤਾ। ਪ੍ਰਾਤ—ਪ੍ਰਾਤਕਾਲ, ਅੰਮ੍ਰਿਤ ਵੇਲਾ। ਭਸਮ—ਸੁਆਹ। ਪਦ—ਪੈਰ। ਪਾਦਕ—ਚਲਣ ਵਾਲੇ। ਪਤਿਤ—ਧਰਮ ਕਰਮ ਤੋਂ ਡਿਗਿਆ ਹੋਇਆ, ਪਾਪੀ। ਉਧਾਰੀਐ—ਪਾਰ-ਉਤਾਰਾ ਕੀਜੀਐ, ਕਰੋ ਜੀ।

[*ਨੋਟ:* ਅੰਮ੍ਰਿਤ ਵੇਲੇ ਗੁਰੂ-ਦਰ ਵਲ ਜਾਂਦੇ ਗੁਰਸਿੱਖਾਂ ਤੋਂ ਕੁਰਬਾਨ ਹੋਣ ਲਈ ਅਤਿ ਨਿਮਰਤਾ।]—

***ਅਰਥ:*** (ਪੈਰਾਂ ਦੇ) ਨਹੁੰਆਂ ਤੋਂ ਲੈ ਕੇ (ਸਿਰ ਦੀ) ਚੋਟੀ ਤਕ (ਸਰੀਰ ਦੇ) ਸਾਰੇ ਅੰਗ ਰੋਮ ਰੋਮ ਬਰਾਬਰ (ਬਰੀਕ) ਕਟ ਕਟ ਕੇ ਗੁਰਸਿੱਖਾਂ ਦੇ ਚਰਨਾਂ ਤੋਂ ਵਾਰ ਦੇਈਏ।

ਫਿਰ ਉਨ੍ਹਾਂ ਬਰੀਕ ਕਟੇ ਅੰਗਾਂ ਨੂੰ ਅੱਗ ਵਿਚ ਸਾੜ ਕੇ ਚੱਕੀ ਵਿਚ ਪੀਹ ਦੇਈਏ ਅਤੇ ਉਸ ਸੁਆਹ ਨੂੰ ਅਨੇਕ ਦਿਸ਼ਾਂ ਵਲ ਧਾਉਂਦੀ ਵਾਯੂ ਲੈ ਕੇ ਉਡ ਪਵੇ।

ਸਤਿਗੁਰੂ ਦੇ ਦਰ ਵਲ ਜਾਂਦੇ ਉਨ੍ਹਾਂ ਉਨ੍ਹਾਂ ਰਾਹਾਂ 'ਤੇ, ਜਿਨ੍ਹਾਂ 'ਤੇ ਜਿਥੇ ਕਿਥੇ ਗੁਰਸਿਖ ਅੰਮ੍ਰਿਤ ਵੇਲੇ ਜਾਂਦਿਆਂ ਪੈਰ ਧਰਦੇ ਹਨ, (ਮੇਰੇ ਸਰੀਰ ਦੀ ਉਸ) ਭਸਮ ਨੂੰ ਵਿਛਾ ਦਿਓ ਜੀ।

(ਤਾਂਕਿ ਉਸ ਰਸਤੇ 'ਤੇ) ਚਲਣ ਵਾਲੇ (ਗੁਰਸਿੱਖਾਂ ਦੇ) ਪੈਰਾਂ (ਦੀ ਛੁਹ) ਸਦਕਾ ਮੇਰੀ ਵੀ ਲਿਵ ਲਗੀ ਰਹੇ (ਅਤੇ ਜੋਦੜੀ ਕਰਾਂ) ਹੇ ਦਇਆ ਕਰਨ ਵਾਲੇ ਦਇਆਲੂ ਗੁਰਸਿਖੋ! (ਆਪਣੇ ਸੰਗ-ਸਾਥ) ਮੈਂ ਪਾਪੀ ਨੂੰ ਵੀ (ਇਸ ਸੰਸਾਰ-ਸਾਗਰ ਤੋਂ) ਪਾਰ-ਉਤਾਰ ਲਵੋ ਜੀ।੬੭੨।

**ਪੰਚ ਬਾਰ ਗੰਗ ਜਾਇ, ਬਾਰ ਪੰਚ ਪ੍ਰਾਗ ਨ੍ਹਾਇ, ਤੈਸਾ ਪੁੰਨ ਏਕ ਗੁਰਸਿਖ ਕਉ ਨ੍ਹਵਾਏ ਕਾ॥**
**ਸਿਖ ਕਉ ਪਿਲਾਇ ਪਾਨੀ ਭਾਉ ਕਰਿ ਕੁਰਖੇਤ, ਅਸ੍ਵਮੇਧ ਜਗ ਫਲ ਸਿਖ ਕਉ ਜਿਵਾਏ ਕਾ॥**
**ਜੈਸੇ ਸਤ ਮੰਦਰ ਕੰਚਨ ਕੇ ਉਸਾਰ ਦੀਨੇ, ਤੈਸਾ ਪੁੰਨ ਸਿਖ ਕਉ ਇਕ ਸਬਦ ਸਿਖਾਏ ਕਾ॥**
**ਜੈਸੇ ਬੀਸ ਬਾਰ ਦਰਸਨ ਸਾਧ ਕੀਆ ਕਾਹੂ, ਤੈਸਾ ਫਲ ਸਿਖ ਕਉ ਚਾਪਿ ਪਗ ਸੁਆਏ ਕਾ॥੬੭੩॥**

***ਪਦ ਅਰਥ:*** ਗੰਗ—ਗੰਗਾ ਤੀਰਥ। ਭਾਉ ਕਰਿ—ਸ਼ਰਧਾ ਭਾਵਨੀ ਨਾਲ। ਅਸ੍ਵਮੇਧ—ਚੱਕਰਵਰਤੀ ਰਾਜਾ ਬਣਨ ਲਈ ਕੀਤਾ ਮਹਾਨ ਯੱਗ, ਜਿਸ ਵਿਚ ਘੋੜੇ ਦੀ ਬਲੀ ਦਿੱਤੀ ਜਾਂਦੀ ਹੈ। ਜਿਵਾਏ ਕਾ—ਭੋਜਨ ਛਕਾਉਣ ਦਾ। ਸਤ—ਸੌ। ਕੰਚਨ—ਸੋਨਾ। ਦੀਨੇ—ਦਿਤੇ ਜਾਣ, ਦਾਨ ਕੀਤੇ ਜਾਣ। ਸਾਧ—ਮਨ ਨੂੰ ਸਾਧਣ ਵਾਲਾ ਉੱਤਮ ਪੁਰਸ਼। ਕਾਹੂ—ਕਿਸੇ ਦਾ। ਚਾਪਿ—ਘੁਟਣਾ, ਦਬਾਉਣਾ, ਮੁੱਠੀ ਚਾਪੀ ਕਰਨੀ। ਪਗ—ਪੈਰ, ਚਰਨ।

***ਅਰਥ:*** ਪੰਜ ਵਾਰ ਗੰਗਾ ਤੀਰਥ 'ਤੇ ਜਾ ਕੇ ਅਤੇ ਪੰਜ ਵਾਰ ਪ੍ਰਯਾਗ ਤੀਰਥ 'ਤੇ ਜਾ ਕੇ ਇਸ਼ਨਾਨ ਕੀਤਾ ਜਾਏ ਤਾਂ ਉਨ੍ਹਾਂ ਇਸ਼ਨਾਨਾਂ ਜਿੰਨਾ ਪੁੰਨ ਇਕ ਗੁਰਸਿਖ ਨੂੰ (ਇਕ ਵਾਰ) ਇਸ਼ਨਾਨ ਕਰਾਉਣ ਦਾ ਹੁੰਦਾ ਹੈ।

ਕਿਸੇ ਗੁਰਸਿਖ ਨੂੰ ਸ਼ਰਧਾ-ਭਾਵਨੀ ਨਾਲ ਜਲ ਛਕਾਇਆ ਜਾਏ ਤਾਂ ਮਾਨੋਂ ਕੁਰਖੇਤ੍ਰ ਤੀਰਥ ਦਾ, ਅਤੇ ਜੇ ਕਿਸੇ ਗੁਰਸਿਖ ਨੂੰ ਪ੍ਰੇਮ-ਪਿਆਰ ਨਾਲ ਭੋਜਨ ਛਕਾਇਆ ਜਾਏ ਤਾਂ ਮਹਾਨ ਅਸ੍ਵਮੇਧ ਯੱਗ ਕਰਨ ਜਿੰਨਾ ਫਲ ਪ੍ਰਾਪਤ ਹੁੰਦਾ ਹੈ।

ਜਿਵੇਂ ਸੋਨੇ ਦੇ ਸੌ ਮੰਦਰ ਉਸਾਰ ਕੇ ਦਾਨ ਕੀਤੇ ਜਾਣ ਤਾਂ ਉਸ ਜਿਡਾ ਪੁੰਨ ਇਕ ਗੁਰਸਿਖ ਨੂੰ ਗੁਰ-ਸ਼ਬਦ ਸਿਖਾਉਣ ਦਾ ਹੁੰਦਾ ਹੈ।

ਜਿਵੇਂ ਵੀਹ ਵਾਰ ਕਿਸੇ ਉੱਤਮ ਪੁਰਸ਼ ਦੇ ਦਰਸ਼ਨ (ਦਾ ਲਾਭ) ਲਿਆ ਜਾਏ ਤਾਂ ਉਸ ਦਰਸ਼ਨ ਭੇਟਣ ਜਿਡਾ ਫਲ ਕਿਸੇ ਗੁਰਸਿਖ ਦੇ ਚਰਨ ਦਬਾਅ ਕੇ (ਮੁੱਠੀ-ਚਾਪੀ ਕਰ ਕੇ) ਉਸ ਨੂੰ ਸੁਆਉਣ ਦਾ ਹੈ।੬੭੩।

**ਜੈਸੇ ਤਉ ਅਨੇਕ ਰੋਗੀ ਆਵਤ ਹੈਂ ਬੈਦ ਗ੍ਰਿਹਿ, ਜੈਸੋ ਜੈਸੋ ਰੋਗ ਤੈਸੋ ਅਉਖਧੁ ਖਵਾਵਈ॥**
**ਜੈਸੇ ਰਾਜ ਦ੍ਵਾਰ ਲੋਗ ਆਵਤ ਸੇਵਾ ਨਮਿਤ, ਜੋਈ ਜਾਹੀਂ ਜੋਗ ਤੈਸੀ ਟਹਿਲ ਬਤਾਵਈ॥**
**ਜੈਸੇ ਦਾਤਾ ਪਾਸ ਜਨ ਅਰਥੀ ਅਨੇਕ ਆਵੈਂ, ਜੋਈ ਜੋਈ ਜਾਚੈ ਦੇ ਦੇ ਦੁਖਨ ਮਿਟਾਵਈ॥**
**ਤੈਸੇ ਗੁਰ ਸਰਨ ਆਵਤ ਹੈਂ ਅਨੇਕ ਸਿਖ, ਜੈਸੋ ਜੈਸੋ ਭਾਉ ਤੈਸੀ ਕਾਮਨਾ ਪੁਜਾਵਈ॥੬੭੪॥**

***ਪਦ ਅਰਥ:*** ਜੈਸੇ ਤਉ—ਜਿਵੇਂ ਕਿ। ਗ੍ਰਿਹਿ—ਘਰ ਵਿਚ। ਅਉਖਧੁ—ਦਵਾ-ਦਾਰੂ। ਦ੍ਵਾਰ—ਦੁਆਰ, ਬੂਹਾ। ਸੇਵਾ—ਟਹਿਲ, ਚਾਕਰੀ। ਨਮਿਤ—ਵਾਸਤੇ, ਲਈ। ਜਨ ਅਰਥੀ—ਗ਼ਰਜ਼ਵੰਦ (ਲੋੜਵੰਦ) ਲੋਕ। ਜਾਚੈ—ਮੰਗਦਾ ਹੈ।

ਦੁਖਨ—ਦੁਖਾਂ ਨੂੰ। ਭਾਉ—ਪ੍ਰੇਮ, ਭਾਵਨੀ, ਸ਼ਰਧਾ। ਕਾਮਨਾ—ਇੱਛਾ, ਮਨੋਰਥ।

***ਅਰਥ :*** ਜਿਵੇਂ ਕਿ ਅਨੇਕਾਂ ਰੋਗੀ ਵੈਦ ਦੇ ਘਰ ਵਿਚ ਆਉਂਦੇ ਹਨ ਅਤੇ ਜਿਸ ਜਿਸ ਤਰ੍ਹਾਂ ਦਾ ਕਿਸੇ ਦਾ ਰੋਗ ਹੁੰਦਾ ਹੈ, ਉਸ ਉਸ ਤਰ੍ਹਾਂ ਦਾ ਦਵਾ-ਦਾਰੂ (ਉਸ ਰੋਗੀ ਨੂੰ ਵੈਦ) ਖੁਆਉਂਦਾ ਹੈ।

ਜਿਵੇਂ ਰਾਜ-ਦੁਆਰੇ ਅਨੇਕਾਂ ਲੋਕ ਚਾਕਰੀ ਕਰਨ ਲਈ ਆਉਂਦੇ ਹਨ, ਜਿਹੜਾ ਜਿਹੜਾ (ਜਿਸ ਸੇਵਾ) ਜੋਗ ਹੁੰਦਾ ਹੈ, ਉਸ ਉਸ ਤਰ੍ਹਾਂ ਦੀ ਸੇਵਾ ਉਸ ਨੂੰ ਦੱਸੀ ਜਾਂਦੀ ਹੈ। (ਭਾਵ, ਚਾਕਰੀ ਦਿਤੀ ਜਾਂਦੀ ਹੈ)।

ਜਿਵੇਂ ਕਿਸੇ ਦਾਤੇ ਪਾਸ (ਅਨੇਕਾਂ) ਲੋੜਵੰਦ ਲੋਕ ਆਉਂਦੇ ਹਨ ਅਤੇ ਜੋ ਜੋ ਕੁਝ ਕੋਈ ਮੰਗਦਾ ਹੈ (ਉਹ ਉਹ ਕੁਝ ਉਸ ਨੂੰ) ਦੇ ਦੇ ਕੇ (ਉਹ ਉਸ ਦੇ) ਦੁਖਾਂ ਨੂੰ ਦੂਰ ਕਰਦਾ ਹੈ।

ਇਸੇ ਤਰ੍ਹਾਂ ਸਤਿਗੁਰੂ ਦੀ ਚਰਨ-ਸ਼ਰਨ ਵਿਚ ਅਨੇਕਾਂ ਸਿਖ ਆਉਂਦੇ ਹਨ, ਪਰ ਜੈਸੀ ਜੈਸੀ ਸ਼ਰਧਾ-ਭਾਵਨੀ (ਕਿਸੇ ਦੀ) ਹੁੰਦੀ ਹੈ, ਉਸੇ ਉਸੇ ਤਰ੍ਹਾਂ (ਸਤਿਗੁਰੂ) ਉਸ ਦਾ ਮਨੋਰਥ ਪੂਰਾ ਕਰਦਾ ਹੈ।੬੭੪।

**ਰਾਗ ਜਾਤ ਰਾਗੀ ਜਾਨੈ, ਬੈਰਾਗੈ ਬੈਰਾਗੀ ਜਾਨੈ, ਤਿਆਗਹਿ ਤਿਆਗੀ ਜਾਨੈ, ਦੀਨ ਦਇਆ ਦਾਨ ਹੈ ॥**
**ਜੋਗ ਜੁਗਤਿ ਜੋਗੀ ਜਾਨੈ, ਭੋਗ ਰਸ ਭੋਗੀ ਜਾਨੈ, ਰੋਗ ਦੋਖ ਰੋਗੀ ਜਾਨੈ ਪ੍ਰਗਟ ਬਖਾਨ ਹੈ ॥**
**ਫੂਲ ਰਾਖ ਮਾਲੀ ਜਾਨੈ, ਪਾਨਹਿ ਤੰਬੋਲੀ ਜਾਨੈ, ਸਕਲ ਸੁਗੰਧਿ ਗਤਿ ਗਾਂਧੀ ਜਾਨਉ ਜਾਨ ਹੈ ॥**
**ਰਤਨੈ ਜਉਹਾਰੀ ਜਾਨੈ, ਬਿਹਾਰੈ ਬਿਉਹਾਰੀ ਜਾਨੈ, ਆਤਮ-ਪ੍ਰੀਖਿਆ ਕੋਊ ਬਿਬੇਕੀ ਪਹਿਚਾਨ ਹੈ ॥੬੭੫॥**

***ਪਦ ਅਰਥ :*** ਜਾਤ—ਜਾਤਿ, ਜਾਤੀਆਂ, ਕਿਸਮਾਂ। ਰਾਗੀ—ਰਾਗ-ਵਿਦਿਆ ਵਿਚ ਪ੍ਰਬੀਨ, ਗਵੱਈਆ। ਬੈਰਾਗੈ—ਸੰਸਾਰ ਦੇ ਪਦਾਰਥਾਂ ਤੋਂ ਉਪਰਾਮਤਾ ਨੂੰ। ਬੈਰਾਗੀ—ਸੰਸਾਰਕ ਵਾਸ਼ਨਾਵਾਂ ਤੋਂ ਨਿਰਮੋਹ ਮਨੁੱਖ। ਤਿਆਗਹਿ—ਤਿਆਗ ਨੂੰ, ਸੰਨਿਆਸ ਨੂੰ। ਦੀਨ—ਗਰੀਬ, ਨਿਰਧਨ। ਦਾਨ—ਦਾਨੀ। ਜੋਗ—ਪ੍ਰਭੂ ਮਿਲਾਪ ਲਈ ਕੀਤੇ ਕਠਨ ਸਾਧਨਾਂ ਦੀ ਅਵਸਥਾ। ਜੁਗਤਿ—ਵਿਧੀ। ਭੋਗ ਰਸ—ਦੁਨੀਆਵੀ ਰਸਾਂ ਕਸਾਂ ਦੇ ਸੁਆਦ। ਦੋਖ—ਪੀੜਾ, ਕਸ਼ਟ। ਬਖਾਨ—ਆਖੀ ਜਾਂਦੀ। ਰਾਖ—ਰਾਖੀ, ਸਾਂਭ ਸੰਭਾਲ। ਪਾਨਹਿ—ਪਾਨਾਂ ਦੀ। ਤੰਬੋਲੀ—ਪਾਨ ਵੇਚਣ ਵਾਲਾ। ਸੁਗੰਧਿ—ਸੁਗੰਧੀ। ਗਤਿ—ਗਿਆਨ, ਭੇਦ, ਰਹੱਸ। ਗਾਂਧੀ—ਅਤਾਰ। ਜਾਨਉ ਜਾਨ—ਜਾਣਨੀ ਜਾਣੋ। ਰਤਨੈ—ਹੀਰੇ ਜਵਾਹਰਾਤ ਦੀ। ਜਉਹਾਰੀ—ਜੌਹਰੀ, ਹੀਰੇ ਰਤਨ ਵਣਜਣ ਵਾਲਾ। ਬਿਹਾਰੈ—ਵਿਹਾਰ ਕਾਰ ਦੀ। ਆਤਮ ਪ੍ਰੀਖਿਆ—ਆਤਮ ਗਿਆਨ ਦੀ ਅਸਲੀਅਤ। ਕੋਊ—ਕੋਈ ਵਿਰਲਾ। ਬਿਬੇਕੀ—ਗੁਰਮਤਿ ਗੁਣਾਂ ਦਾ ਧਾਰਨੀ, ਬਿਬੇਕਵਾਨ, ਸੂਝਵਾਨ।

***ਅਰਥ :*** ਰਾਗ ਅਤੇ ਰਾਗ ਦੀਆਂ ਜਾਤੀਆਂ ਨੂੰ ਕੋਈ ਰਾਗੀ ਜਾਣਦਾ ਹੈ, ਵੈਰਾਗ-ਬਿਰਤੀ ਨੂੰ ਕੋਈ ਸੰਸਾਰਕ ਪਦਾਰਥਾਂ ਤੋਂ ਉਪਰਾਮ ਵੈਰਾਗਵਾਨ ਜਾਣਦਾ ਹੈ, ਸੰਨਿਆਸ-ਤਿਆਗ ਨੂੰ ਕੋਈ ਸੰਨਿਆਸੀ ਜਾਣਦਾ ਹੈ ਅਤੇ ਗਰੀਬ 'ਤੇ ਦਇਆ ਕਰਨੀ ਕੋਈ ਦਾਨੀ ਜਾਣਦਾ ਹੈ।

(ਇਸੇ ਤਰ੍ਹਾਂ) ਪ੍ਰਭੂ-ਮਿਲਾਪ ਲਈ ਕੀਤੇ ਕਠਿਨ ਸਾਧਨਾਂ ਦੀ ਜੁਗਤੀ ਕੋਈ ਜੋਗੀ ਜਾਣਦਾ ਹੈ, ਸੰਸਾਰਕ ਪਦਾਰਥਾਂ ਦੇ ਸੁਖ ਮਾਨਣ ਦੇ ਸੁਆਦ ਕੋਈ ਭੋਗੀ ਜਾਣਦਾ ਹੈ ਅਤੇ ਇਹ ਗੱਲ ਪ੍ਰਗਟ ਕਹੀ ਜਾਂਦੀ ਹੈ ਕਿ ਕਿਸੇ ਰੋਗ ਦੀ ਪੀੜਾ ਨੂੰ ਕੋਈ ਰੋਗੀ ਹੀ ਜਾਣਦਾ ਹੈ।

ਫੁੱਲਾਂ ਦੀ ਰਾਖੀ ਕਰਨੀ ਮਾਲੀ ਜਾਣਦਾ ਹੈ, ਪਾਨਾਂ ਦੀ ਸਾਂਭ-ਸੰਭਾਲ ਪਾਨ ਵੇਚਣ ਵਾਲਾ ਜਾਣਦਾ ਹੈ ਅਤੇ ਸੁਗੰਧੀ (ਸਾਰੀਆਂ ਸੁਗੰਧੀਆਂ) ਦਾ ਰਹੱਸ ਕਿਸੇ ਅਤਾਰ ਪਾਸੋਂ ਜਾਣਨਾ ਕਰੋ।

ਰਤਨਾਂ ਦੀ ਪਰਖ ਕੋਈ ਜੌਹਰੀ ਜਾਣਦਾ ਹੈ, ਅਤੇ ਵਿਹਾਰ-ਕਾਰ ਦੀ ਸੋਝੀ ਕੋਈ ਵਪਾਰੀ ਜਾਣਦਾ ਹੈ, ਪਰ ਆਤਮ-ਗਿਆਨ ਦੀ ਅਸਲੀਅਤ ਨੂੰ ਪਛਾਣਨ ਵਾਲਾ ਕੋਈ ਵਿਰਲਾ ਗੁਰਮਤਿ ਗੁਣਾਂ ਦਾ ਧਾਰਨੀ ਸੂਝਵਾਨ ਬਿਬੇਕੀ ਹੁੰਦਾ ਹੈ।੬੭੫।

*
* *

# ਤੁਕ-ਤਤਕਰਾ
## ਕਬਿੱਤ ਸਵੱਯੇ ਭਾਈ ਗੁਰਦਾਸ ਜੀ

